ੴ

ੴ ਸਤਿਗੁਰ ਪ੍ਰਸਾਦਿ ॥

# ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## ਸਟੀਕ

## ਤੁਲਨਾਤਮਿਕ ਅਧਿਐਨ

ਟੀਕਾਕਾਰ

**ਗਿ. ਹਰਿਬੰਸ ਸਿੰਘ**

੧ੴ ਸਤਿਗੁਰ ਪ੍ਰਸਾਦਿ ॥

ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥

ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥

(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਬਾਰ੍ਹਵੀਂ

ਰਾਗੁ ਸਾਰੰਗ, ਮਲ੍ਹਾਰ, ਕਾਨੜਾ

**(ਪੰਨਾ ੧੧੯੭ ਤੋਂ ੧੩੧੮)**

*-ਟੀਕਾਕਾਰ-*

## ਗਿਆਨੀ ਹਰਿਬੰਸ ਸਿੰਘ

(ਭਾਈ ਸਾਹਿਬ)

ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ




**ਗੁਰਬਾਣੀ ਸੇਵਾ ਪ੍ਰਕਾਸ਼ਨ**

ਪਟਿਆਲਾ।

Adi

# Sri Guru Granth Sahib Ji

Darshan Nirney Steek

*(Comperetive Study)*

**Vol. XII**

*by*

**Giani Harbans Singh**



(ਸੋਧਿਆ ਅਤੇ ਵਾਧਿਆਂ ਵਾਲਾ ਨਵਾਂ ਸੰਸਕਰਣ)

ਭੇਟਾ : 275/-

*ਪ੍ਰਕਾਸ਼ਕ :*

**ਗੁਰਬਾਣੀ ਸੇਵਾ ਪ੍ਰਕਾਸ਼ਨ,**

17-ਏ ਡੋਗਰਾਂ ਸਟਰੀਟ, ਪਟਿਆਲਾ,

ਫੋਨ 0175-2212897

*ਕੰਪਿਊਟਰ ਕੰਪੋਜ਼ਿੰਗ*

**ਸ਼ਰਨਾਗਤ ਸਿੰਘ, ਪਟਿਆਲਾ**

Printed in India

*ਛਾਪਕ :*

**ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ**

******************************************************

# ਹੁਕਮਨਾਮਾ

## ਸੂਹੀ ਮਹਲਾ ੧ ਕਾਫੀ ਘਰੁ ੧੦ ॥

੧ੴ ਸਤਿਗੁਰ ਪ੍ਰਸਾਦਿ ॥ ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ॥ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ ॥ ੧॥ ਚਲੈ ਜਨਮੁ ਸਵਾਰਿ ਵਖਰੁ ਸਚੁ ਲੈ ॥ ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ॥੧॥ਰਹਾਉ॥ ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ॥ ਲਾਲਿ ਰਤਾ ਮਨੁ ਮਾਨਿਆ, ਗੁਰੁ ਪੂਰਾ ਪਾਇਆ॥੨॥ ਹਉ ਜੀਵਾ ਗੁਣ ਸਾਰਿ ਅੰਤਰਿ ਤੂ ਵਸੈ॥ ਤੂੰ ਵਸਹਿ ਮਨ ਮਾਹਿ ਸਹਜੇ ਰਸਿ ਰਸੈ॥੩॥ ਮੂਰਖ ਮਨ ਸਮਝਾਇ ਆਖਉ ਕੇਤੜਾ॥ ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ॥੪॥ ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ॥ ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ॥੫॥ ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ॥ ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ॥੬॥ ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ॥ ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ॥੭॥ ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ॥ ਮੈ ਦੀਜੈ ਨਾਮ ਨਿਵਾਸੁ ਹਰਿਗੁਣ ਗਾਵਸੀ॥੮॥੧॥੩॥

[ਪੰਨਾ ੭੫੧-੫੨

***************************************************

ਇਹ ਪਾਵਨ ਹੁਕਮਨਾਮਾ ੧੨ਵੀਂ ਪੋਥੀ ਦੀ ਆਰੰਭਤਾ ਲਈ ਅਰਦਾਸਿ ਕਰਨ ਉਪਰੰਤ ਮਿਤੀ ੧੮-੮-੯੪ ਨੂੰ ਪ੍ਰਾਪਤ ਹੋਇਆ।

# ਸਮਰਪਣ

ਸੰਸਾਰ ਸਾਗਰੁ ਦੁਖਿ ਬਿਆਪਿਓ

ਦਾਸ ਲੇਵਹੁ ਤਾਰਿ ॥

ਚਰਨ ਕਮਲ ਸਰਣਾਇ ਨਾਨਕ,

ਸਦ ਸਦਾ ਬਲਿਹਾਰਿ ॥

[ਸਾਰਗ ਮਹਲਾ ੫ ਪੰਨਾ ੧੨੨੫]

ੴ ਸਤਿਗੁਰ ਪ੍ਰਸਾਦਿ॥

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ

## ਤਤਕਰਾ

# ਅਰਥ ਭੇਦ ਅਤੇ ਨਿਰਣੈ

# ਨਵੀਂ ਛਾਪ

ਗੁਰੂ ਪਿਆਰਿਓ !

ਨਿਰੀ ਪੜ੍ਹਨ ਦੀ ਕ੍ਰਿਆ ਨਾਲ ਕਰਮ-ਕਾਂਡਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ ਅਤੇ ਨਾ ਹੀ ਹਉਮੈ ਤੋਂ ਰਹਿਤ ਹੋ ਸਕੀਦਾ ਹੈ । ਸੰਸਾਰੀ ਵਿਦਿਆ ਪੜ੍ਹ ਪੜ੍ਹ ਕੇ ਜੀਵ ਕਈ ਪ੍ਰਕਾਰ ਦੇ ਭਰਮ ਭੁਲੇਖਿਆਂ ਵਿਚ ਪੈ ਜਾਂਦਾ ਹੈ । ਇਸ ਲਈ ਸ੍ਰੀ ਗੁਰੂ ਅਮਰਦਾਸ ਜੀ ਦਾ ਪਾਵਨ ਫੁਰਮਾਨ ਹੈ:-

**ਪੜ੍ਹਨਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰੁ ॥**
**ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ ॥**
**ਸੋ ਪੜਿਆ ਸੋ ਪੰਡਿਤ ਬੀਨਾ, ਗੁਰਸਬਦਿ ਕਰੇ ਵੀਚਾਰੁ ॥**
**ਅੰਦਰੁ ਖੋਜੈ ਤਤੁ ਲਹੈ, ਪਾਏ ਮੋਖਦੁਆਰੁ ॥** [ਪੰਨਾ ੬੫੦

ਜਦੋਂ ਤੱਕ ਜੀਵ ਫੋਕੀਆਂ ਵਿਦਿਅਕ ਚਤੁਰਾਈਆਂ ਤੇ ਸਿਆਣਪਾਂ ਨੂੰ ਨਹੀਂ ਛਡਦਾ ਓਦੋਂ ਤੱਕ ਆਤਮ-ਮਾਰਗ ਦਾ ਪਾਂਧੀ ਨਹੀਂ ਬਣ ਸਕਦਾ। 'ਗਉੜੀ ਬਾਵਨ ਅਖਰੀ ਮਹਲਾ ੫' ਵਿੱਚ ਗੁਰਦੇਵ ਪਿਤਾ ਜੀ ਨੇ ਅਜਿਹੀ ਜੀਵਨ-ਸੇਧ ਬਖ਼ਸ਼ਿਸ਼ ਕੀਤੀ ਹੈ :-

**ਸਸਾ ਸਿਆਨਪ ਛਾਡੁ ਇਆਨਾ ॥**
**ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥**
**ਸਹਸ ਭਾਤਿ ਕਰਹਿ ਚਤੁਰਾਈ ॥**
**ਸੰਗਿ ਤੁਹਾਰੈ ਏਕ ਨ ਜਾਈ ॥**
**ਸੋਊ ਸੋਊ ਜਪਿ ਦਿਨ ਰਾਤੀ ॥**
**ਰੇ ਜੀਅ ਚਲੈ ਤੁਹਾਰੈ ਸਾਥੀ ॥** [ਪੰਨਾ ੨੬੦

ਪੜ੍ਹਨਾ ਓਹੀ ਸਫਲ ਹੈ ਜਿਸ ਨਾਲ ਮਨ ਦੀ ਮੈਲ ਉਤਰ ਜਾਵੇ, ਵਿਕਾਰ ਦੂਰ ਹੋ ਜਾਣ, ਅਹੰਕਾਰ ਦੀ ਲੇਸ ਨਾ ਲਗੇ । ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਓਅੰਕਾਰੁ' ਬਾਣੀ ਦੇ ਅੰਤ ਵਿਚ ਨਿਰਣਾ ਹੀ ਕਰ ਦਿੱਤਾ ਹੈ :-

**ਸਚੀ ਪਟੀ ਸਚੁ ਮਨਿ, ਪੜੀਐ ਸਬਦੁ ਸੁ ਸਾਰੁ ॥**
**ਨਾਨਕ, ਸੋ ਪੜਿਆ, ਸੋ ਪੰਡਿਤ ਬੀਨਾ,**
**ਜਿਸੁ ਰਾਮਨਾਮੁ ਗਲਿ ਹਾਰੁ ॥**

ਸੋ, ਨਾਮ ਤੇ ਗੁਰਬਾਣੀ ਤੋਂ ਬਿਨਾ ਹੋਰ ਸਭ ਪੜ੍ਹਨਾ ਤੇ ਬੋਲਣਾ, ਕੂੜ ਅਤੇ ਮਾਇਆ ਨਾਲ ਪਿਆਰ ਪਾਉਣ ਸਮਾਨ ਹੈ ।

ਗੁਰਬਾਣੀ ਵੀਚਾਰ ਦਾ ਖੇਤਰ ਬਹੁਤ ਵਿਸ਼ਾਲ ਹੈ। ਸੰਪ੍ਰਦਾਈ ਅਰਥ ਜੋ ਸੀਨਾ-ਬ-ਸੀਨਾ ਚਲੇ ਆ ਰਹੇ ਸਨ, ਉਨ੍ਹਾਂ ਉਤੇ ਵੇਦਾਂਤਕ ਤੇ ਪੌਰਾਣਕ ਵੀਚਾਰਾਂ ਦੀ ਚੜ੍ਹੀ ਹੋਈ ਰੰਗਣ ਵੇਖ ਕੇ ਗੁਰਮੁਖ ਵਿਦਵਾਨਾਂ ਨੇ ''ਇਕਾ ਬਾਣੀ ਇਕੁ ਗੁਰੁ, ਇਕੋ ਸਬਦੁ ਵੀਚਾਰਿ'' (ਪੰਨਾ ੬੪੬) ਵਾਲੀ ਸੇਧ ਨੂੰ ਅਪਨਾਉਣ ਤੇ ਬਲ ਦਿਤਾ। ਪਾਠਕ ਅਰਥ-ਭੇਦ ਅਤੇ ਨਿਰਣੈ ਸਿਰਲੇਖ ਹੇਠ ਦਿਤੀਆਂ ੮੯ ਪੰਗਤੀਆਂ ਚੋਂ ਇਸ ਸਚਾਈ ਦੇ ਪਰਤਖ ਦਰਸ਼ਨ ਕਰ ਸਕਦੇ ਹਨ। ਗੁਰਬਾਣੀ ਦੇ ਪਾਵਨ ਪ੍ਰਮਾਣਾਂ ਅਤੇ ਗੁਰਬਾਣੀ ਲਗਮਾਤਰੀ ਨੇਮਾਂ ਦੇ ਅਧਾਰ ਤੇ 'ਇਕ-ਅਰਥ' ਨੂੰ ਮੁਖ ਰਖਿਆ ਗਿਆ ਹੈ। ਜਦੋਂ ਜਗਿਆਸੂਆਂ ਦੇ ਅੰਤਸ਼ਕਰਨ ਤੇ ਗੁਰਬਾਣੀ ਵੀਚਾਰ ਦੀਆਂ ਝਲਕਾਂ ਪੈਂਦੀਆਂ ਹਨ, ਨਿਝੱਕ ਹੋ ਕੇ ਗੁਰੂ ਦਰਸਾਏ ਮਾਰਗ ਉਤੇ ਚਲਣ ਲਗ ਜਾਂਦੇ ਹਨ।

ਪਿਛਲੀ ਛਾਪ ਵਿਚ ਜੋ ਅਸ਼ੁੱਧੀਆਂ ਰਹਿ ਗਈਆਂ ਸਨ, ਗੁਰੂ ਕਿਰਪਾ ਸਦਕਾ ਪ੍ਰਕਾਸ਼ਨਾ ਵਿਚ ਲੋੜੀਂਦੀ ਸੁਧਾਈ ਕਰ ਦਿਤੀ ਗਈ ਹੈ। ਇਹ ਇਕ ਨਿਮਾਣਾ ਜਿਹਾ ਜਤਨ ਹੈ। ਫਿਰ ਵੀ ਗੁਰੂ ਚਰਨਾ ਵਿਚ ਬੇਨਤੀ ਹੈ :-

ਹਮਰੋ ਸਹਾਉ ਸਦਾ ਸਦ ਭੂਲਨ,  
ਤੁਮਰੋ ਬਿਰਦੁ ਪਤਿਤ ਉਧਰਨ ॥  
ਕਰੁਣਾਮੈ ਕਿਰਪਾਲ ਕ੍ਰਿਪਾਨਿਧਿ,  
ਜੀਵਨ ਪਦ ਨਾਨਕ ਹਰਿ ਦਰਸਨ ॥

[ਪੰਨਾ ੮੨੮

ਗੁਰੂ ਪੰਥ ਦਾ ਦਾਸਰਾ

ਹਰਿਬੰਸ ਸਿੰਘ

(ਹਰਿਬੰਸ ਸਿੰਘ)  
ਭਾਈ ਸਾਹਿਬ

੧੮ ਅਕਤੂਬਰ, ੨੦੦੬

ਗੁਰਮਤਿ ਨਿਰਣੈ ਭਵਨ  
੧੭-ਏ, ਡੋਗਰਾਂ ਸਟਰੀਟ  
ਪਟਿਆਲਾ।

# ਇਕ ਸ਼ਾਹਕਾਰ ਸਟੀਕ

**ਜਿਸਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ॥**
**ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ, ਸੋ ਸਾਹਿਬ ਮਨਿ ਭਾਣੀ॥**
**ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ॥** [ਪੰ. ੩੦੨

ਗੁਰਦੁਆਰਿਆਂ ਅਤੇ ਗੁਰਸਿਖ ਘਰਾਣਿਆਂ ਵਿਚ ਸਦੀਆਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਦਾ ਪਠਨ ਪਾਠਨ ਹੁੰਦਾ ਆ ਰਿਹਾ ਹੈ ਪਰ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ਦੇ ਪਖੋਂ ਅਜੇ ਭੀ ਸਿੱਖ ਕੌਮ ਵਿਚ ਉਹ ਜਾਗ੍ਰਤੀ ਨਹੀ ਆਈ ਜਿਸ ਰਾਹੀਂ ਅਸੀ ਗੁਰਬਾਣੀ ਦੀ ਅਰਥ-ਵਿਆਖਿਆ ਅਤੇ ਅਨੁਭਵੀ ਵਿਚਾਰਾਂ ਦੀਆਂ ਉਹਨਾਂ ਸਿਖਰਾਂ ਨੂੰ ਛੋਹ ਸਕੀਏ ਜਿਥੇ ਵਲਵਲਾ ਤੇ ਆਤਮਕ ਉਡਾਰੀਆਂ ਦਾ ਰਹੱਸ ਹੈ। ਅਜੇਹੀ ਅਵਸਥਾ ਤੋਂ ਬਿਨਾ ਅਸੀਂ ਗੁਰਬਾਣੀ ਅੰਦਰ ਦਰਸਾਏ 'ਖੂਬ ਵਤਨ' ਦਾ ਅਨੰਦ ਕਿਵੇਂ ਮਾਣ ਸਕਾਂਗੇ?

ਜਦੋਂ ਗੁਰਬਾਣੀ ਦੀ ਟੀਕਾਕਾਰੀ ਵਲ ਨਿਗਾਹ ਮਾਰੀਦੀ ਹੈ ਤਾਂ ਹੁਣ ਤਕ ਪਿਛਲੇ ਸੌ ਸਾਲ ਤੋਂ ਵੱਧ ਸਮੇਂ ਅੰਦਰ ਹੋਏ ਸੰਪ੍ਰਦਾਈ ਟੀਕਿਆਂ ਤੋਂ ਇਹ ਤੱਥ ਉਘੜ ਕੇ ਸਾਹਮਣੇ ਆਉਂਦਾ ਹੈ ਕਿ ਪੁਰਾਤਨ ਟੀਕਾਕਾਰਾਂ ਨੇ ਫਰੀਦਕੋਟੀ ਸਟੀਕ ਦੇ ਪ੍ਰਭਾਵ ਨੂੰ ਹੀ ਅਪਨਾਇਆ ਹੈ। ਉਹਨਾਂ ਕੇਵਲ ਸ਼ਬਦਾਂ ਦੀ ਪੋਸ਼ਾਕ ਬਦਲਣ ਦਾ ਜਤਨ ਕੀਤਾ ਹੈ ਬਾਕੀ ਸਾਰੀ ਬ੍ਰਾਹਮਣ ਵਾਦੀ ਵਿਚਾਰਧਾਰਾ ਉਸੇ ਤਰ੍ਹਾਂ ਕਾਇਮ ਰਹਿਣ ਦਿਤੀ ਗਈ ਹੈ। ਹਾਂ ਜੇ ਕੋਈ ਨਿਗਰ ਮਾਰ੍ਕੇ ਦਾ ਕੰਮ ਹੋਇਆ ਹੈ ਤਾਂ ਉਹ 'ਸ਼ਬਦਾਰਥ' ਹੈ। ਇਸੇ ਸਮੇਂ ਦੌਰਾਨ 'ਸੰਥਯਾ ਪੋਥੀਆਂ' ਅਤੇ 'ਦਰਪਣ' ਭੀ ਮੀਲ ਪੱਥਰ ਹਨ। ਜਾਂ ਹੁਣ ਉਪਰੋਕਤ ਨਵੀਨ ਅਤੇ ਪੁਰਾਤਨ ਸਟੀਕਾਂ ਦੇ ਤੁਲਨਾਤਮਿਕ ਅਧਿਐਨ ਤੇ ਆਧਾਰਤ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਹੈ ਜਿਸ ਦੀ ਰੂਪ ਰੇਖਾ ਸਭ ਨਾਲੋਂ ਵਿਲਖਣ ਹੈ। ਇਸ ਸਟੀਕ ਦੇ ਕਰਤਾ ਗਿਆਨੀ ਹਰਿਬੰਸ ਸਿੰਘ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਹਨ।

ਗਿਆਨੀ ਜੀ ਬਾਰੇ ਜਾਣ-ਪਛਾਣ ਕਰਾਉਣ ਦੀ ਬਹੁਤ ਲੋੜ ਨਹੀ ਕਿਉਂਕਿ ਸਿੱਖ ਜਗਤ ਆਪ ਦੀਆਂ ਲਿਖਤਾਂ ਤੋਂ ਜਾਣੂੰ ਹੈ। ਮੇਰਾ ਇਹ ਨਿਸ਼ਚਾ ਹੈ ਕਿ ਗੁਰਬਾਣੀ ਦੀ ਇਹ ਸੇਵਾ ਭਾਈ ਸਾਹਿਬ ਨੂੰ ਦਾਤ ਇਲਾਹੀ ਵਜੋਂ ਵਿਰਸੇ ਵਿਚ ਹੀ ਮਿਲੀ ਲਗਦੀ ਹੈ। ਹਉਮੈਂ ਵਿਚ ਗੁਰਬਾਣੀ ਦਾ ਪੜ੍ਹਨਾ ਗੁੜਨਾ ਸੰਸਾਰ ਦੀ ਕਾਰ ਦਾ ਪ੍ਰਤੀਕ ਹੈ ਪਰ ਭੈ ਭਾਵਨੀ ਅਤੇ ਪਿਆਰ ਨਾਲ ਗੁਰਬਾਣੀ ਦਾ ਕੀਰਤਨ ਕਰਨਾ ਜਾਂ ਅਧਿਐਨ ਕਰਨਾ ਗੁਰਸਿਖ ਦੇ ਜੀਵਨ ਦਾ ਸ਼ਿੰਗਾਰ ਹੋ ਨਿਬੜਦਾ ਹੈ। ਜਿਸ ਜੀਵ ਨੇ ਦਸ ਸਾਲ ਦੀ ਉਮਰ ਵਿਚ ਅਖੰਡਪਾਠੀ ਬਣ ਕੇ ਗੁਰਬਾਣੀ ਵਿਚ ਅੰਕਿਤ 'ਪਟੀ' 'ਬਾਵਨ ਅਖਰੀ' ਦੇ ਆਧਾਰ ਤੇ 'ਵੈਰਾਗ ਲਹਿਰਾਂ' ਕਵਿਤਾ ਲਿਖੀ ਹੋਵੇ ਉਸ ਨੂੰ ਅਸੀ ਕਿਹੜੀ ਟਕਸਾਲ ਦਾ ਵਿਦਿਆਰਥੀ ਆਖੀਏ? ਅਸਲ ਵਿਚ ਇਹ ਸਭ ਕੁਝ ਕਰਤਾਰੀ

ਬਖਸ਼ਿਸ਼ ਹੀ ਹੈ। ਅੰਮ੍ਰਿਤਧਾਰੀ ਮਾਤਾ ਪਿਤਾ ਦੇ ਸਫਲ ਗੁਰਮੁਖੀ ਜੀਵਨ ਸਦਕਾ ਆਪ ਦੇ ਹਿਰਦੇ ਅੰਦਰ ਗੁਰਮਤਿ ਦੇ ਰਸ ਭਿੰਨੇ ਸੰਸਕਾਰਾਂ ਦਾ ਪ੍ਰਵੇਸ਼ ਹੁੰਦਾ ਰਿਹਾ ਜਿਸਦੇ ਫਲ ਸਰੂਪ ਕੀਰਤਨ ਨਿਰਮੋਲਕ ਹੀਰਾ ਦੀ ਦਾਤ ਵੀ ਸਤਿਗੁਰਾਂ ਨੇ ਤ੍ਰੁੱਠਕੇ ਬਖਸ਼ਿਸ਼ ਕੀਤੀ ਹੀ ਜਾਪਦੀ ਹੈ। ਅਗੋਂ ਗੁਰੂ ਕਿਰਪਾ ਨਾਲ ਆਪ ਦੇ ਪਰਿਵਾਰ ਵਿਚ ਭੀ ਸਿੱਖੀ ਸਿਦਕ ਉਸੇ ਤਰ੍ਹਾਂ ਕਾਇਮ ਹੈ। ਫੀ ਜ਼ਮਾਨੇ ਵਿਚ ਇਹ ਭੀ ਇਕ ਵੱਡਮੁਲੀ ਦਾਤ ਸਮਝੀ ਜਾਂਦੀ ਹੈ।

ਭਾਈ ਸਾਹਿਬ ਬਾਣੀ ਨਾਲ ਤਾਂ ਬਚਪਨ ਤੋਂ ਹੀ ਜੁੜੇ ਹੋਏ ਸਨ ਪਰ ਕੇਂਦਰੀ ਸਿੰਘ ਸਭਾ ਸ਼ਤਾਬਦੀ ਵਲੋਂ ਕਰਵਾਏ ਗਏ ਪਾਠ-ਬੋਧ ਸਮਾਗਮਾਂ ਨੇ ਆਪ ਦੀ ਖੋਜ ਚੇਤਨਾ ਨੂੰ ਹੋਰ ਵਧੇਰੇ ਉਤੇਜਤ ਕੀਤਾ। ਪਾਠ-ਬੋਧ ਦੇ ਪਹਿਲੇ ਸਮਾਗਮ ਵਿਚ ਹੀ ਆਪ ਨੇ 'ਗੁਰਬਾਣੀ ਵਿਆਕਰਣ ਦੇ ਸਰਲ ਨੇਮ' ਸੰਗਤਾਂ ਦੀ ਭੇਟ ਕੀਤੇ। ਆਪ ਦੀਆਂ ਲਿਖਆਂ ਹੋਈਆਂ ਦਰਜਨਾਂ ਪੁਸਤਕਾਂ ਪੜ੍ਹਕੇ ਹਰੇਕ ਗੁਰਸਿਖ ਪਾਠਕ ਹੈਰਾਨ ਹੁੰਦਾ ਹੈ ਕਿ ਆਪ ਪੁਲਿਸ ਦੇ ਮਹਿਕਮੇ ਵਿਚ ਹੁੰਦਿਆਂ ਇਤਨਾ ਖੋਜਭਰਪੂਰ ਕੰਮ ਕਿਵੇਂ ਕਰਦੇ ਰਹੇ?

ਜਿਥੋਂ ਤੱਕ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਦੀ ਰਚਨਾ ਦਾ ਸਬੰਧ ਹੈ ਇਸ ਬਾਰੇ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਸਾਬਕਾ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅਤੇ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਨੇ ਸਟੀਕ ਦੀ ਪਹਿਲੀ ਪੋਥੀ (ਮਾਰਚ ੧੯੮੦) 'ਆਦਿ ਕਥਨ' ਦੇ ਸਿਰਲੇਖ ਹੇਠ ਇਕ ਦਰਜਨ ਵਿਸ਼ੇਸ਼ ਨੁਕਤੇ ਅੰਕਿਤ ਕਰਕੇ ਇਸ ਸਟੀਕ ਦੀ ਸਫਲ ਘਾਲ ਨੂੰ ਵਡਿਆ ਕੇ ਸੰਗਤਾਂ ਦੇ ਦ੍ਰਿਸ਼ਟੀ ਗੋਚਰ ਕੀਤਾ।

ਇਸੇ ਤਰ੍ਹਾਂ ਡਾ. ਤਾਰਨ ਸਿੰਘ ਜੋ ਉਸ ਸਮੇਂ ਸ੍ਰੀ ਗੁਰੂ ਗ੍ਰੰਥ ਅਧਿਐਨ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਮੁਖੀ ਸਨ, ਨੇ ਬੜੇ ਸ੍ਪਸ਼ਟ ਸ਼ਬਦਾਂ ਵਿਚ ਕਿਹਾ ਸੀ ਕਿ ਇਸ ਸਟੀਕ ਦਾ ਉਚਾ ਅਕਾਦਮਿਕ ਮਿਆਰ ਹੈ ਅਤੇ ਇਹੋ ਜਿਹਾ ਕੰਮ ਤਾਂ ਯੂਨੀਵਰਸਿਟੀ ਦੇ ਵਿਦਵਾਨਾਂ ਦੇ ਕਰਨ ਜੋਗ ਹੈ ਜਿਸ ਨੂੰ ਗਿਆਨੀ ਜੀ ਨੇ ਨੰਗੇ ਪਿੰਡੇ ਸੰਪੂਰਨ ਕਰਨ ਦਾ ਦ੍ਰਿੜ ਸੰਕਲਪ ਲਿਆ ਹੈ। ਤੀਜੀ ਪੋਥੀ (ਨਵੰਬਰ ੧੯੮੫) ਦੀ ਉਥਾਨਕਾ ਵਿਚ ਡਾ. ਬਲਕਾਰ ਸਿੰਘ ਜੋ ਉਸ ਸਮੇਂ ਉਪਰੋਕਤ ਵਿਭਾਗ ਦੇ ਮੁਖੀ ਸਨ, ਨੇ ਆਪਣੇ ਵੀਚਾਰਾਂ ਨੂੰ ਇਹਨਾਂ ਸ਼ਬਦਾਂ ਵਿਚ ਪਰਗਟ ਕੀਤਾ:

"ਮੈਂ ਉਹਨਾਂ ਸਾਰੇ ਟੀਕਾਕਾਰਾਂ ਨੂੰ ਜਿਹੜੇ ਕਿਸੇ ਟਕਸਾਲ ਨਾਲ ਨਹੀ ਜੁੜੇ ਹੋਏ, ਅਨੰਦਪੁਰੀ ਟਕਸਾਲ ਨਾਲ ਜੁੜੇ ਹੋਏ ਪਰਵਾਨ ਕਰਦਾ ਹਾਂ। ਇਸ ਵਾਸਤੇ ਮੇਰੇ ਸਾਹਮਣੇ ਪਹਿਲਾ ਨਾਮ ਪ੍ਰੋ. ਸਾਹਿਬ ਸਿੰਘ ਦਾ ਹੈ ਅਤੇ ਦੂਜਾ ਨਾਮ ਗਿਆਨੀ ਹਰਿਬੰਸ ਸਿੰਘ ਦਾ ਹੈ"

ਦਾਸਰੇ ਨੇ ਇਸ ਸਟੀਕ ਦੀਆਂ ਸਾਰੀਆਂ ਪੋਥੀਆਂ ਪੜ੍ਹੀਆਂ ਅਤੇ ਵੀਚਾਰੀਆਂ ਹਨ। ਮੇਰਾ ਵਿਸ਼ਵਾਸ਼ ਹੈ ਕਿ ਗੁਰਬਾਣੀ ਲਗਮਾਤਰੀ ਨੇਮਾਂ ਉਤੇ ਅਧਾਰਤ ਇਹ ਟੀਕਾ ਜਿਥੇ ਸਾਧਾਰਨ ਪ੍ਰੇਮੀ ਪਾਠਕਾਂ, ਗ੍ਰੰਥੀ ਸਿੰਘਾਂ, ਕਥਾ-ਵਾਚਕਾਂ, ਉਪਦੇਸ਼ਕਾਂ, ਪ੍ਰਚਾਰਕਾਂ ਵਰਤਮਾਨ ਵਿਦਿਆਰਥੀਆਂ, ਸਿਖਿਆਰਥੀਆਂ ਅਤੇ ਵਿਦਵਾਨਾਂ ਦੀਆਂ ਲੋੜਾਂ ਪੂਰੀਆਂ ਕਰਦਾ ਹੈ, ਉਥੇ ਆਤਮਕ-ਰਸੀਆਂ ਅਤੇ ਗੁਰਮਤਿ ਪਾਂਧੀਆਂ ਨੂੰ ਭੀ ਨਾਮ ਬਾਣੀ ਦੇ ਭੋਜਨ ਭੁੰਚਾਉਂਦਾ ਹੈ। ਇਸ ਲਈ ਮੈਂ 'ਦਰਸ਼ਨ ਨਿਰਣੈ ਸਟੀਕ' ਨੂੰ ਵੀਹਵੀ ਅਤੇ ਇਕ੍ਹੀਵੀ ਸਦੀ ਦਾ ਸ਼ਾਹਕਾਰ ਸਟੀਕ ਮੰਨਦਾ ਹਾਂ। ਇਸ ਸਟੀਕ ਅੰਦਰ ਖੋਜ ਸਮਗਰੀ ਨੂੰ ਜਦੋ ਇਕ੍ਹੀਵੀ ਸਦੀ ਦੇ ਵਿਦਵਾਨ ਵਿਰੋਲਨ ਗੇ ਤਾਂ ਇਸਦਾ ਸਹੀ ਮੁਲੰਕਣ ਕਰ ਸਕਣਗੇ। ਇਹ ਭੀ ਹੋ ਸਕਦਾ ਹੈ ਕਿ ਉਹ ਇਸ ਤੋਂ ਸੇਧ ਲੈ ਕੇ ਇਸ ਨਾਲੋਂ ਵੀ ਹੋਰ ਸੂਖਮ ਭਾਵ ਆਪਣੇ ਪਾਠਕਾਂ ਸਾਹਮਣੇ ਰਖਣ ਵਿਚ ਸਫਲ ਹੋਣ।

ਹਥਲੀ ਪੋਥੀ ਦੇ ਆਰੰਭ ਵਿਚ ਗਿਆਨੀ ਜੀ ਨੇ ਇਕ ਵਿਸ਼ੇਸ਼ ਲੇਖ 'ਗੁਰਬਾਣੀ ਪਾਠ ਪਰੰਪਰਾ' ਲਿਖਿਆ ਹੈ ਜੋ ਵਰਤਮਾਨ ਸਮੇਂ ਅੰਦਰ ਵਖ ਵਖ ਤਰੀਕਿਆਂ ਨਾਲ ਗੁਰਬਾਣੀ ਦੇ ਪਾਠ ਕਰਨ ਦੀਆਂ ਵਿਧੀਆਂ ਵਲ ਪਾਠਕਾਂ ਦਾ ਧਿਆਨ ਦਿਵਾਉਂਦਾ ਹੈ। ਸਚਖੰਡ ਤੋਂ ਉਤਰੀ ਹੋਈ ਬਾਣੀ ਨੂੰ ਬਿਗਾਨਿਆਂ ਨੇ ਨਹੀਂ ਸਗੋਂ ਗੁਰੂ ਕੇ ਸਿਖਾਂ ਨੇ ਕਿਵੇਂ ਰੋਜ਼ੀ ਰੋਟੀ ਦਾ ਸਾਧਨ ਬਣਾਇਆ ਹੈ। ਜੋ ਸਿਖ ਇਸ ਧੁਰ ਕੀ ਬਾਣੀ ਦਾ ਪਾਠ ਆਪ ਨਹੀਂ ਕਰ ਸਕਦੇ, ਚਾਹੀਦਾ ਤਾਂ ਇਹ ਸੀ ਕਿ ਉਹ ਪਾਠ ਕਿਸੇ ਪਾਸੋਂ ਸਿਖਦੇ, ਅਤੇ ਪਾਠ ਕਰਕੇ ਅਨੰਦ ਮਾਣਦੇ, ਪਰ ਅੱਜ ਸਿਖਾਂ ਪਾਸ ਨਾ ਤਾਂ ਸਮਾਂ ਹੈ ਪਾਠ ਕਰਨ ਲਈ ਅਤੇ ਨਾ ਹੀ ਉਹ ਸ਼ਰਧਾ ਹੈ, ਉਹਨਾਂ ਪਾਸ ਕੇਵਲ ਪੈਸਾ ਹੈ ਜਿਸ ਨਾਲ ਉਹ ਵੰਨ-ਸੁ-ਵੰਨੇ ਪਾਠ ਕਰਵਾ ਸਕਦੇ ਹਨ। ਪਾਠ ਸਿੱਖ ਕੌਮ ਦਾ ਇਕ 'ਮਹਾਨ' ਕਰਮ-ਕਾਂਡੀ ਰੂਪ ਧਾਰਨ ਕਰ ਰਿਹਾ ਹੈ ਜਿਸ ਤੋਂ ਸਾਨੂੰ ਬਚਣਾ ਚਾਹੀਦਾ ਹੈ। ਨਿਰਾ ਤੋਤਾ ਰਟਣੀ ਪਾਠ ਨਾਲ ਨ ਮਨ ਦਾ ਟਿਕਾਉ ਹੁੰਦਾ ਹੈ ਅਤੇ ਨਾ ਹੀ ਲੋੜੀਂਦੀ ਵਸਤੂ-ਰੂਹ ਦੀ ਖੁਰਾਕ ਪ੍ਰਾਪਤ ਹੁੰਦੀ ਹੈ। ਭਾਈ ਗੁਰਦਾਸ ਜੀ ਨੇ 'ਗੁਰਬਾਣੀ ਪੜਿ ਸਮਝਿ ਸੁਣੇਹੀ' ਦਾ ਜੋ ਸੁਨੇਹਾ ਦਿਤਾ ਹੈ ਉਹ ਗੁਰਸਿਖਾਂ ਦੀ ਅਗਵਾਈ ਲਈ ਚੰਗੀ ਸੇਧ ਹੈ। ਹੱਥਲੀ ਪੋਥੀ ਵਿਚ ਰਾਗ ਸਾਰੰਗ, ਮਲ੍ਹਾਰ ਅਤੇ ਕਾਨੜਾ ਤਿੰਨ ਰਾਗਾਂ ਦੀ ਜਾਣ ਪਛਾਣ ਦੇ ਨਾਲ ਨਾਲ ਇਹਨਾਂ ਰਾਗਾਂ ਹੇਠ ਦਰਜ ਬਾਣੀਆਂ ਦਾ ਟੀਕਾ ਨਿਸ਼ਚਿਤ ਵਿਧੀ ਅਨੁਸਾਰ ਕੀਤਾ ਗਿਆ ਹੈ।

'ਦਰਸ਼ਨ ਨਿਰਣੈ' ਪ੍ਰਕਾਸ਼ਤ ਹੋਣ ਤੋਂ ਪਹਿਲਾਂ ਜਦੋਂ ਮੈਂ 'ਦਰਪਣ' ਵਲ ਨਿਗਾਹ ਮਾਰਦਾ ਹਾਂ ਤਾਂ ਉਸਦਾ ਕਰਤਾ ਪ੍ਰੋ. ਸਾਹਿਬ ਸਿੰਘ ਜੀ ਇਕ ਉਤਮ ਖੋਜਕਾਰ ਅਤੇ ਬੁਧੀ ਜੀਵੀ ਪਰਤੀਤ ਹੁੰਦੇ ਹਨ। ਪ੍ਰੋ. ਸਾਹਿਬ ਸਿੰਘ ਨੇ ਗੁਰਬਾਣੀ ਵਿਆਕਰਣ ਦੇ ਲਗਮਾਤਰੀ ਨੇਮਾਂ ਦੀ ਰੌਸ਼ਨੀ ਵਿਚ ਗੁਰਬਾਣੀ ਦੀ ਸੰਗਤ ਮਾਣੀ ਪਰ ਉਹਨਾਂ ਦੇ ਟੀਕੇ ਵਿਚੋਂ ਆਤਮ ਰਸ ਦੀ ਸੁਗੰਧੀ ਨਹੀਂ ਆਉਂਦੀ। ਉਹਨਾਂ ਦਾ ਇਹ ਕਹਿਣਾ ਕਿ ਅਮਕਾ ਵਿਚਾਰ ਗੁਰੂ ਨਾਨਕ ਦੇਵ ਜੀ ਨੇ ਕਬੀਰ ਜੀ ਜਾਂ ਫਰੀਦ ਜੋ ਤੋਂ ਲਿਆ, ਇਹ ਇਕ ਸਾਹਿਤਕ ਕਲਪਨਾ ਤਾਂ ਕਹੀ ਜਾ ਸਕਦੀ ਹੈ ਪਰ ਇਉਂ ਸੋਚਣਾ ਜਾਂ ਕਹਿਣ ਦਾ ਹੀਆ ਕਰਨਾ ਇਕ ਸ਼ਰਧਾਵਾਨ ਸਿਖ ਦੀ ਸੋਚ ਨਹੀਂ ਹੋ ਸਕਦੀ। ਗੁਰੂ ਨਾਨਕ ਦੇਵ ਜੀ ਜਾਂ ਗੁਰਬਾਣੀ ਦੇ ਰਚਨਹਾਰੇ ਵਿਅਕਤੀ ਗੁਰੂ ਸਾਹਿਬਾਨ ਅਨੁਭਵੀ ਅਤੇ ਰੂਹਾਨੀ ਤੌਰ ਤੇ ਇਤਨੇ ਉਚੇ ਸਨ ਕਿ ਉਹਨਾਂ ਬਾਰੇ ਇਹੋ ਜਿਹੀਆਂ ਫੋਕੀਆਂ ਕਿਆਸ ਆਰਾਈਆਂ ਕਰਨਾ ਇਕ ਬਹੁਤ ਵੱਡੀ ਭੁਲ ਹੈ।

ਜਦੋਂ 'ਦਰਸ਼ਨ ਨਿਰਣੈ' ਸਟੀਕਾਂ ਵਿਚੋਂ ਇਕ-ਅਰਥੀ ਸੇਧ ਤੇ ਅਧਾਰਤ ਗੁਰਮਤਿ ਸਿਧਾਂਤਾਂ ਦੇ ਦਰਸ਼ਨ ਕਰਦੇ ਹਾਂ ਤਾਂ ਸਹਿਜੇ ਇਹ ਗੱਲ ਪਾਠਕਾਂ ਦੇ ਸਾਹਮਣੇ ਆ ਜਾਂਦੀ ਹੈ ਕਿ ਪਿਛਲੇ ਸੌ ਸਾਲਾਂ ਵਿਚਦੀ ਲੰਘਦੇ ਹੋਏ ਗੁਰਬਾਣੀ ਸਮਝਣ ਸਮਝਾਉਣ ਵਿਚ ਕਿਤਨਾ ਅੰਤਰ ਆਇਆ ਹੈ। ਚਾਹੀਦਾ ਇਹ ਹੈ ਕਿ ਟੀਕਾਕਾਰ ਗੁਰੂ ਪਾਤਸ਼ਾਹ ਜੀ ਦੀ ਉਤਮ ਅਨੁਭਵੀ ਪਦਵੀ ਦਾ ਪੂਰਾ ਪੂਰਾ ਧਿਆਨ ਰਖੇ। ਟੀਕਾਕਾਰ ਆਪ ਭੀ ਨਾਮ ਅਭਿਆਸੀ ਹੋਣਾ ਚਾਹੀਦਾ ਹੈ ਤਾਂ ਕਿ ਉਹ ਨਿਜੀ ਅਨੁਭਵ ਅਤੇ ਗੁਰਪ੍ਰਸਾਦਿ ਸਦਕਾ ਸਤਿਗੁਰਾਂ ਦੇ ਅੰਮ੍ਰਿਤ ਬਚਨਾਂ ਦੀ ਡੂੰਘਾਈ ਤਕ ਅਪੜ ਸਕੇ। ਇਹ ਖੇਲ ਹੈ ਤਾਂ ਬੜਾ ਕਠਨ ਪਰ ਕਠਨਾਈ ਵੇਖ ਕੇ ਛੱਡ ਦੇਣਾ ਭੀ ਉਚਿਤ ਨਹੀਂ ਹੋਵੇਗਾ। ਗੁਰਬਾਣੀ ਵਿਚ ਉਸ ਸਮੇਂ ਦੀਆਂ ਕਈ ਉਪ-ਭਾਸ਼ਾਵਾਂ ਦਾ ਸੁਮੇਲ ਹੈ, ਇਸ ਲਈ ਟੀਕਾਕਾਰ ਨੂੰ ਇਹਨਾਂ ਭਾਸ਼ਾਵਾਂ ਬਾਰੇ ਕਾਫੀ ਜਾਣਕਾਰੀ ਹੋਣੀ ਲਾਜ਼ਮੀ ਹੈ। ਇਸਦੇ ਨਾਲ ਨਾਲ ਟੀਕਾਕਾਰ ਆਪ ਆਤਮ-ਰਸੀਆ ਹੋਣਾ ਬੜਾ ਜ਼ਰੂਰੀ ਹੈ। ਨਿਰੀ ਬੌਧਿਕ ਜਿਮਨਾਸਟਿਕ ਨਾਲ ਸਤਿਗੁਰਾਂ ਦੀ ਅਗਾਧ ਬੋਧ ਬਾਣੀ ਦੀ ਵਿਆਖਿਆ ਕਰਨ ਲਗਿਆਂ, ਜਿਵੇਂ ਪਿਛਲੇਰੇ ਹੋ ਚੁਕੇ ਟੀਕਿਆਂ ਤੋਂ ਸਿੱਧ ਹੁੰਦਾ ਹੈ, ਮਨੁੱਖ ਦੀ ਬੋਧਿਕ ਸਮਰਥਾ ਫੇਲ੍ਹ ਹੋ ਕੇ ਰਹਿ ਜਾਂਦੀ ਹੈ।

ਆਉਣ ਵਾਲੇ ਸਮੇਂ ਵਿਚ ਜਿਉਂ ਜਿਉਂ ਸ਼ਰਧਾਵਾਨ ਆਤਮ ਰਸੀਏ ਵਿਦਵਾਨ ਸਜਣ ਅਰਥ-ਬੋਧ ਅਤੇ ਗੁਰਬਾਣੀ ਵਿਆਖਿਆ ਦੇ ਮਹਾਨ ਕਾਰਜ ਨੂੰ ਆਪਣੇ ਹੱਥ ਵਿਚ ਲੈਣਗੇ ਤਿਉਂ ਤਿਉਂ ਵਿਆਖਿਆ ਅਤੇ ਅਰਥ-ਬੋਧ ਵਿਚ ਵਧੇਰੇ ਸਰਲਤਾ ਆਉਣ ਦੀਆਂ ਸੰਭਾਵਨਾਵਾਂ ਉਜਾਗਰ ਹੋਣਗੀਆਂ। ਗਿਆਨੀ ਹਰਿਬੰਸ ਸਿੰਘ ਜੀ ਨੇ ਸਿੰਘ ਸਭਾਈ ਪਰੰਪਰਾ ਨੂੰ ਆਪਣੀ ਟੀਕਾਕਾਰੀ ਵਿਚ ਅਪਣਾਇਆ ਹੈ, ਇਹ ਇਕ ਸਹੀ ਦਿਸ਼ਾ ਵਲ ਪੁਟਿਆ ਕਦਮ ਹੈ। ਆਪ ਨੇ ਬੇਥਵੀਆਂ ਕਥਾ ਕਹਾਣੀਆਂ ਵਾਲੀ ਪਰਪਾਟੀ ਨੂੰ ਆਪਣੇ ਸਟੀਕ ਵਿਚ ਥਾਂ ਨਹੀ ਦਿੱਤੀ। ਇਉਂ ਇਕ੍ਹੀਵੀ ਸਦੀ ਦੀ ਆਉਣ ਵਾਲੀ ਪੀੜ੍ਹੀ ਨੂੰ ਵਿਸ਼ੇਸ਼ ਕਰਕੇ ਬ੍ਰਾਹਮਣੀ ਪ੍ਰਭਾਵ ਦੀ ਜਿਲਣ ਵਿਚੋਂ ਕਢਣ ਦਾ ਸ਼ਲਾਘਾਯੋਗ ਜਤਨ ਕੀਤਾ ਹੈ।

ਗਿਆਨੀ ਜੀ ਦੀ ਇਸ ਸ਼ਾਹਕਾਰ ਰਚਨਾ ਵਿਚੋਂ ਗੁਰੂ ਸਾਹਿਬਾਨ ਪ੍ਰਤੀ ਪੂਰਨ ਸ਼ਰਧਾ, ਪ੍ਰੇਮ ਅਤੇ ਸਮਰਪਣ ਦੇ ਦਰਸ਼ਨ ਹੁੰਦੇ ਹਨ। ਸਾਰੰਗ ਕੀ ਵਾਰ ਦੀ ਛੇਵੀ ਅਤੇ ਸਤਵੀ ਪਉੜੀ ਦੇ ਸਿਧਾਂਤ ਲਿਖਦੇ ਹੋਏ ਕਿਤਨੀ ਰਸ ਭਿੰਨੀ ਸ਼ਬਦਾਵਲੀ ਵਰਤਦੇ ਹਨ:

"ਉਹ ਵਾਹਿਗੁਰੂ ਅਖਰਾਂ ਦੇ ਆਕਾਰ ਵਿਚ ਕਿਵੇਂ ਆ ਸਕਦਾ ਹੈ ਜਦੋਂ ਕਿ ਉਸਦਾ ਕੋਈ ਰੂਪ ਰੇਖ ਹੈ ਹੀ ਨਹੀ। ਉਸਦੇ ਅਗੇ ਮਾਇਆ ਪਦਾਰਥ ਜਾਂ ਹੋਰ ਭੇਟਾਵਾਂ ਕੋਈ ਅਰਥ ਨਹੀਂ ਰਖਦੀਆਂ। ਉਸ ਅਗੇ ਤਾਂ ਆਪਾ ਹੀ ਸਮਰਪਿਤ ਕਰਨਾ ਚਾਹੀਦਾ ਹੈ।"

ਮਨੁੱਖ ਮਾਦੀ ਚੀਜਾਂ ਵਿਚ ਸੁਚ ਜੂਠ ਮੰਨੀ ਬੈਠਾ ਹੈ। ਜੂਠ ਦੀ ਨਿਸ਼ਾਨੀ ਕੀ ਹੈ? ਪਰਮਾਤਮਾ ਤੋਂ ਬੇਮੁਖ ਹੋਣਾ ਜੂਠ ਹੈ, ਮਾਇਆ ਵਲ ਸਨਮੁਖ ਹੋਣਾ ਜੂਠ ਹੈ। ਇਸੇ ਤਰ੍ਹਾਂ ਆਪ ਜੀ ਨੇ ਸਾਰੰਗ ਕੀ ਵਾਰ ਵਿਚ ਮ: ੩ ਦੇ ਸਲੋਕ '**ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥**' (ਪੰ. ੧੨੪੯) ਦੀ ਕੀਤੀ ਜਾਂਦੀ ਪਰਚਲਤ ਵਿਆਖਿਆ ਨਾਲ ਅਸਹਿਮਤੀ ਪ੍ਰਗਟਾਈ ਹੈ ਕਿਉਂਕਿ ਪੁਰਾਤਨ ਵਿਆਖਿਆਕਾਰ ਸ਼ਬਦ ਅੰਦਰ ਚਲ ਰਹੇ ਪ੍ਰਕਰਣ ਨੂੰ ਅਖੋਂ ਪਰੋਖੇ ਕਰਕੇ ਸਾਖੀ ਦਾ ਸਹਾਰਾ ਲੈਂਦੇ ਰਹੇ ਹਨ।

ਇਸ ਸਬੰਧ ਵਿਚ ਪਾਠਕਾਂ ਦੀ ਗਿਆਤ ਲਈ ਇਕ ਅਹਿਮ ਗੱਲ ਤੋਂ ਜਾਣੂ ਕਰਾਉਣਾ ਜ਼ਰੂਰੀ ਸਮਝਦਾ ਹਾਂ ਕਿ ਗਿਆਨੀ ਜੀ ਨੂੰ ਅਰਥ-ਭੇਦਾਂ ਦੇ ਨਿਰਣੈ ਕਰਨ ਵਿਚ ਜਿਥੇ ਜਿਥੇ ਕੋਈ ਅਟਕਾ ਪੈਂਦੀ ਹੈ ਉਥੇ ਆਪ ਸਭ ਤੋਂ ਪਹਿਲਾਂ ਗੁਰਚਰਨਾਂ ਵਿਚ ਅਰਦਾਸ ਕਰਦੇ ਹਨ, ਫਿਰ ਨਿਰਣੈ ਕਰਨ ਤੋਂ ਪਹਿਲਾਂ ਆਪਣੇ ਸੁਹਿਰਦ ਸਹਯੋਗੀ ਵਿਦਵਾਨ ਸਜਣਾ ਭਾਈ ਸਾਹਿਬ ਜੁਗਿੰਦਰ ਸਿੰਘ ਜੀ ਤਲਵਾੜਾ, ਸਿੰਘ ਸਾਹਿਬ ਭਾ. ਜੋਗਿੰਦਰ ਸਿੰਘ ਜੀ ਵੇਦਾਂਤੀ ਅੰਮ੍ਰਿਤਸਰ, ਭਾਈ ਸਾਹਿਬ ਜੀਵਨ ਸਿੰਘ ਜੀ ਪਟਿਆਲਾ, ਭਾਈ ਸਾਹਿਬ ਕਸ਼ਮੀਰ ਸਿੰਘ ਜੀ ਮੋਹਾਲੀ, ਗਿ. ਜਗਮੋਹਨ ਸਿੰਘ ਜੀ, ਲੁਧਿਆਣਾ ਅਤੇ ਦਾਸਰੇ ਨਾਲ ਵਿਚਾਰ ਵਟਾਂਦਰਾ ਕਰਨ ਦਾ ਜਤਨ ਕਰਦੇ ਰਹਿੰਦੇ ਹਨ।

ਅੰਤ ਵਿਚ ਇਸ ਸਟੀਕ ਦੀ ਬਾਰ੍ਹਵੀ ਪੋਥੀ ਜੋ ਸਤਿਗੁਰੂ ਜੀ ਦੀ ਅਪਾਰ ਕਿਰਪਾ ਸਦਕਾ ਅਪਾਰ ਗੁਣਾ ਨਾਲ ਗੁੰਦੀ ਹੋਈ ਨਿਰਮਲ ਗਾਥਾ ਹੈ, ਦੀ ਪ੍ਰਕਾਸ਼ਨਾ ਸੰਗਤਾਂ ਦੇ ਹੱਥ ਵਿਚ ਆਉਣ ਤੇ ਗਿਆਨੀ ਜੀ ਨੂੰ ਹਾਰਦਿਕ ਵਧਾਈ ਦਿੰਦਾ ਹਾਂ ਅਤੇ ਗੁਰੂ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਜਿਸ ਸ਼ਰਧਾ ਅਤੇ ਲਗਨ ਨਾਲ ਇਹ ਦਰਜਨ ਪੋਥੀਆਂ ਸੰਪੂਰਨ ਹੋਈਆਂ ਹਨ ਉਸੇ ਤਰ੍ਹਾਂ ਤੇਰ੍ਹਵੀਂ ਭਾਵ ਅੰਤਮ ਪੋਥੀ ਵੀ ਛੇਤੀ ਸੰਪੂਰਨ ਹੋਵੇ। ਸਤਿਗੁਰਾਂ ਦੀ ਬਖਸ਼ਿਸ਼ ਭਰਿਆ ਹੱਥ ਸਦਾ ਆਪ ਦੇ ਸਿਰ ਉਤੇ ਰਹੇ ਅਤੇ ਆਪ ਜੀ ਹਰ ਤਰ੍ਹਾਂ ਦੇ ਰੋਗਾਂ ਤੋਂ ਮੁਕਤ ਹੋ ਕੇ ਇਸ ਮਹਾਨ ਕਾਰਜ ਨੂੰ ਸੰਪੂਰਨ ਕਰਨ ਵਿਚ ਸਫਲਤਾ ਪ੍ਰਾਪਤ ਕਰਨ।

ਅੰਤ ਵਿਚ ਮੇਰੀ ਇਹ ਦਿਲੀ ਕਾਮਨਾ ਹੈ ਕਿ ਗਿਆਨੀ ਜੀ ਇਸ 'ਸ਼ਾਹਕਾਰ ਸਟੀਕ' ਦੀ ਸੰਪੂਰਨਤਾ ਉਤੇ ਇਕ 'ਸ਼ੁਕਰਾਨਾ ਸਮਾਗਮ' ਕਰਨ ਜਿਸ ਵਿਚ ਸਾਰੀਆਂ ਸੰਗਤਾਂ ਹੁਮ ਹੁਮਾ ਕੇ ਸ਼ਾਮਲ ਹੋਣ ਅਤੇ ਗਿਆਨੀ ਜੀ ਦੀ ਚੜ੍ਹਦੀ ਕਲਾ ਲਈ ਅਰਦਾਸ ਕਰਨ।

**ਪ੍ਰਭ ਜੀ ਤੂ ਸੁਖ ਸੰਪਤਿ ਰਾਸਿ॥**
**ਰਾਖਿ ਲੈਹੁ ਭਾਈ ਮੇਰੇ ਕਉ, ਪ੍ਰਭ ਆਗੈ ਅਰਦਾਸਿ॥** [ਪੰ. ੬੧੯

ਦਾਸਰਾ
**ਗੁਰਮੁਖ ਸਿੰਘ**
**ਸਾਬਕਾ ਪ੍ਰਿੰਸੀਪਲ,**
**ਗੁਰਮਤਿ ਕਾਲਜ, ਪਟਿਆਲਾ**

79, ਇੰਦਰਾਪੁਰੀ,
ਸਰਹਿੰਦ ਰੋਡ, ਪਟਿਆਲਾ

# ਦਰਸ਼ਨ ਪੋਥੀ ੧੨ਵੀਂ

(ਗੁਰਮਤਿ ਨਗਰੀ ਵਿਚੋਂ)

**ਸਤਿਗੁਰੁ ਮੇਰਾ ਵਡ ਸਮਰਥਾ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ॥**
**ਚਿੰਤਾ ਰੋਗੁ ਗਈ ਹਉ ਪੀੜਾ, ਆਪਿ ਕਰੇ ਪ੍ਰਤਿਪਾਲਾ ਜੀਉ॥੨॥** [ਪੰ. ੯੯

ਸਮਰਥ ਗੁਰੂ ਜੀ ਦਾ ਸਿਰ ਉਤੇ ਹੱਥ ਹੋਣ ਸਦਕਾ ਇਸ ਸਟੀਕ ਦੀ ਪ੍ਰਕਾਸ਼ਨਾ ਜਿਉਂ ਜਿਉਂ ਆਪਣੀ ਅੰਤਿਮ ਮੰਜ਼ਲ ਵਲ ਵਧਦੀ ਜਾ ਰਹੀ ਹੈ, ਤਿਉਂ ਤਿਉਂ ਮੇਰੇ ਮਨ ਨੂੰ ਕੋਈ ਅਗੰਮੀ ਚਾਉ ਚੜ੍ਹ ਰਿਹਾ ਹੈ ਅਤੇ ਸੁਰਤਿ ਆਤਮਿਕ ਮੰਡਲਾਂ ਦੇ ਅਨੰਦ ਵਿਚ ਖੀਵੀ ਹੋ ਰਹੀ ਹੈ। ਮੇਰੀਆਂ ਸਰੀਰਕ ਥਕਾਵਟਾਂ, ਦੁਨਿਆਵੀ ਰੁਕਾਵਟਾਂ ਅਤੇ ਮਾਨਸਿਕ ਵੀਚਾਰਾਂ ਦੇ ਵਾਧੂ ਭਾਰ ਉਤਰਦੇ ਪ੍ਰਤੀਤ ਹੋ ਰਹੇ ਹਨ। ਹੁਣ ਮੇਰਾ ਜੀਵਾਤਮਾ ਉਸ ਪਲ, ਉਸ ਘੜੀ ਉਸ ਦਿਨ ਦੀ ਉਡੀਕ ਕਰ ਰਿਹਾ ਹੈ ਜਦੋਂ ਗੁਰੂ ਪਾਤਿਸ਼ਾਹ ਜੀ ਦੀ ਅਪਾਰ ਕਿਰਪਾ ਨਾਲ ੧੩ਵੀਂ ਪੋਥੀ ਦਾ ਕੰਮ ਸੁਖ ਸਹਿਜ ਸੇਤੀ ਸੰਪੂਰਨ ਹੋਵੇਗਾ ਅਤੇ ਮੇਰਾ ਮਨ ਸ਼ੁਕਰਾਨੇ ਦੀ ਭਾਵਨਾ ਨਾਲ ਭਰਿਆ ਹੋਇਆ ਭਾਉ-ਭਿੰਨਾ ਕੀਰਤਨ ਕਰ ਰਿਹਾ ਹੋਵੇਗਾ:-

**ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ, ਤੇਰੀ ਸਭ ਅਸਨਾਈ॥**
**ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ, ਮੈ ਅੰਧੁਲੇ ਕਿਆ ਚਤੁਰਾਈ॥** [ਪੰ. ੭੯੫

ਇਹ ਅਸਨਾਈ ਜਗਿਆਸੂ ਨੂੰ ਅਤੀਤ ਅਵਸਥਾ ਵਿਚ ਜਾ ਅਪੜਾਂਦੀ ਹੈ ਜਿਥੇ ਪੂਰਨ ਪ੍ਰੇਮ ਦੀ ਰੀਤਿ ਤੇ ਪ੍ਰੀਤਿ ਦੀ ਸੰਭਾਲ ਹੁੰਦੀ ਹੈ। ਉਥੇ 'ਗੋਬਿੰਦ ਪ੍ਰੀਤਿ ਲਗੀ ਅਤਿ ਪਿਆਰੀ' ਦੇ ਸਨਮੁਖ ਸਾਰੀਆਂ ਦੁਨਿਆਵੀ ਪ੍ਰੀਤਾਂ ਹੋਛੀਆਂ ਜਿਹੀਆਂ ਜਾਪਣ ਲਗ ਜਾਂਦੀਆਂ ਹਨ।

ਗੁਰਬਾਣੀ ਦੀ ਟੀਕਾ ਤੇ ਮਧੁਰ ਵਿਆਖਿਆ ਗੋਬਿੰਦ-ਪ੍ਰੀਤ ਦਾ ਇਕ ਅਮੁੱਕ ਸੋਮਾ ਹੈ ਜਿਸ ਵਿਚ ਗੁਰਬਾਣੀ ਦੇ ਪਾਠ ਦਾ ਰਸੀਆ ਅੰਮ੍ਰਿਤ ਵੇਲੇ ਆਪਣੇ ਅੰਤਰਗਤਿ ਤੀਰਥ ਉਤੇ ਆਤਮਿਕ ਇਸ਼ਨਾਨ ਕਰਦਾ ਹੈ ਅਤੇ ਨਾਮ-ਸਿਮਰਨ ਦੀਆਂ ਤਾਰੀਆਂ ਲਾਂਦਾ ਹੋਇਆ ਨਿਹਾਲ ਹੁੰਦਾ ਹੈ:-

**ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ॥**
**ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ॥** [ਪੰ. ੧੪੬

ਇਹ ਪ੍ਰੇਮਾ-ਭਗਤੀ ਦਾ ਪਰਵਾਹ ਪ੍ਰਬਲੀ-ਪ੍ਰੀਤਿ ਦਾ ਪ੍ਰਤੀਕ ਹੈ, ਜੋ ਜਗਿਆਸੂ ਨੂੰ ਹੁਟਣ ਨਹੀ ਦਿੰਦਾ, ਸਗੋਂ 'ਆਗਾਹ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ॥ ਨਾਨਕ, ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ॥' (ਪੰ. ੧੦੯੬)ਦਾ ਪ੍ਰੇਮ-ਸੁਨੇਹਾ ਦਿੰਦਾ ਹੈ ਓਦੋਂ ਜਗਿਆਸੂ ਦੇ ਦ੍ਰਵੇ ਹੋਏ ਹਿਰਦੇ ਚੋਂ ਇਕ ਅਲੌਕਿਕ ਹੂਕ ਨਿਕਲਦੀ ਹੈ:-

**ਕਬੀਰ, ਜੈਸੀ ਉਪਜੀ ਪੇਡ ਤੇ, ਜਉ ਤੈਸੀ ਨਿਬਹੈ ਓੜਿ॥**
**ਹੀਰਾ ਕਿਸ ਕਾ ਬਾਪੁਰਾ, ਪੁਜਹਿ ਨ ਰਤਨ ਕਰੋੜਿ॥੧੫੩॥** [ਪੰ. ੧੩੭੨

'ਲਾਗੀ ਪ੍ਰੀਤਿ ਸੁਜਾਨ ਸਿਉ' ਦਾ ਇਕ-ਸਾਰ ਰਹਿਣਾ, ਇਸ ਵਿਚ ਹੋਰ ਕਿਸੇ ਪ੍ਰਕਾਰ ਦਾ ਜੁਆਰ ਭਾਟਾ ਨਾ ਆਉਣਾ, ਮਨੁਖਾ ਜੀਵਨ ਵਿਚ ਇਕ ਵਡੀ ਪ੍ਰਾਪਤੀ ਹੈ। ਇਕ-ਸਾਰ ਪ੍ਰੀਤਿ ਨਾਲ ਜੋ ਜੀਵਨ ਉਸਾਰੀ ਹੁੰਦੀ ਹੈ ਉਸ ਦੀ ਤੁਲਨਾ ਇਕ ਹੀਰੇ ਨਾਲ ਕੀ ਕ੍ਰੋੜਾਂ ਰਤਨਾ ਜਵਾਹਰਾਂ ਨਾਲ ਵੀ ਨਹੀਂ ਕੀਤੀ ਜਾ ਸਕਦੀ। ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਅੰਮ੍ਰਿਤ ਬੋਲਾਂ ਰਾਹੀ ਪ੍ਰੀਤਵਾਨ ਜਗਿਆਸੂ ਨੂੰ ਇਕ ਆਦੇਸ਼ ਦਿੰਦੇ ਹਨ:-

**ਪੂਰਬਿ ਪ੍ਰੀਤਿ ਪਿਰਾਣਿ ਲੈ, ਮੋਟਉ ਠਾਕੁਰੁ ਮਾਣਿ॥** [ਪੰ. ੧੦੯੦

ਅਜਿਹੀ ਪ੍ਰੀਤਿ ਦੇ ਆਦੇਸ਼ ਤੇ ਸੰਦੇਸ਼ ਉਨ੍ਹਾਂ ਵਡਭਾਗੀ ਜਗਿਆਸੂਆਂ ਨੂੰ ਨਸੀਬ ਹੁੰਦੇ ਹਨ, ਜਿਹੜੇ ਅੰਤਰ ਆਤਮੇ ਗੁਰਬਾਣੀ-ਪਾਠ ਦੇ ਪਿਆਰ ਤੇ ਵੀਚਾਰ ਨਾਲ ਆਪਣੀ ਸੁਰਤਿ ਦੀ ਸਾਂਝ ਬਣਾਈ ਰਖਦੇ ਹਨ।

ਅਜੋਕੇ ਧਾਰਮਿਕ ਵਾਤਾਵਰਨ ਵਿਚ ਸੰਤ ਜਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਅਤੇ ਸੰਪਟ ਪਾਠ ਰਖਾਉਣ ਉਤੇ ਬੜਾ ਬਲ ਦੇ ਰਹੇ ਹਨ ਅਤੇ ਉਨ੍ਹਾ ਦੀ ਪ੍ਰੇਰਨਾ ਨਾਲ ਪਾਠਾਂ ਦੀਆਂ ਲੜੀਆਂ ਵਿਚ ਦਿਨ ਬਦਿਨ ਵਾਧਾ ਹੋ ਰਿਹਾ ਹੈ ਪਰ ਪਰਮਾਰਥਕ ਖੇਤਰ ਵਿਚ ਕੋਈ ਜੀਵਨ ਉਨਤੀ ਨਹੀ ਹੋ ਰਹੀ। ਮਨੁੱਖ ਆਪ ਅਮਰੀਕਾ ਜਾਂ ਇੰਗਲੈਂਡ ਬੈਠਾ ਹੋਵੇ ਅਤੇ ਅਖੰਡ ਪਾਠ ਸ੍ਰੀ ਅੰਮ੍ਰਿਤਸਰ ਹੋ ਰਿਹਾ ਹੋਵੇ,ਆਪ ਨਾ ਪਾਠ ਦੀ ਅਰੰਭਤਾ ਵੇਲੇ, ਨਾ ਮਧ ਵਿਚ ਅਤੇ ਨਾ ਹੀ ਸਮਾਪਤੀ ਸਮੇਂ ਹਾਜ਼ਰ ਹੋਵੇ, ਦਸੋ, ਅਜਿਹਾ ਕਰਾਇਆ ਪਾਠ ਆਤਮਿਕ ਉਨਤੀ ਵਿਚ ਕੀ ਸਹਾਇਤਾ ਕਰ ਸਕਦਾ ਹੈ? ਵਿਦਵਾਨ ਲੋਕ ਅਜਿਹੀ ਪਾਠ-ਕ੍ਰਿਆ ਨੂੰ ਹੀ ਅੰਨ੍ਹੀ ਸ਼ਰਧਾ ਅਤੇ ਅੰਧ-ਵਿਸ਼ਵਾਸ਼ ਦਾ ਨਾ ਦਿੰਦੇ ਹਨ ਕਿਉਂਕਿ ਅਜਿਹਾ ਪਾਠ ਕਰਾਉਣ ਨਾਲ ਸਰੀਰ ਦਾ ਕੋਈ ਅੰਗ ਵੀ ਸਫਲ ਨਹੀ ਹੁੰਦਾ ਕਿਉਂਕਿ ਨਾ ਹੱਥਾਂ ਨਾਲ ਸੇਵਾ ਕਰਨੀ ਹੈ, ਨਾ ਪੈਰਾਂ ਨਾਲ ਚਲ ਕੇ ਗੁਰੂ-ਦਰ ਉਤੇ ਮੱਥਾ ਟੇਕਣਾ ਹੈ ਅਤੇ ਨਾ ਹੀ ਗੁਰੂ-ਹਜ਼ੂਰੀ ਵਿਚ ਬੈਠ ਕੇ ਗੁਰਬਾਣੀ ਦਾ ਅਖੰਡ ਪਾਠ ਸ੍ਰਵਨ ਕਰਨਾ ਹੈ। ਕੇਵਲ ਲੋਕਾਂ ਦੀ ਵਾਹ ਵਾਹ ਖਟਣ ਦਾ ਆਤਮਿਕ ਤੌਰ ਤੇ ਕੀ ਲਾਭ ਹੋਇਆ? ਸਗੋਂ ਹੰਗਤਾ ਮਮਤਾ ਵਿਚ ਹੀ ਵਾਧਾ ਹੋਇਆ।

ਜਦੋਂ ਪਾਠਾਂ ਦਾ ਮਨੋਰਥ ਹੀ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ, ਕਾਰੋਬਾਰ ਵਿਚ ਵਾਧੇ, ਜਾਂ ਦੁੱਖਾਂ ਦੀ ਨਵਿਰਤੀ ਹੋਵੇ ਤਾਂ 'ਨਾਨਕ ਕੀ ਅਰਦਾਸਿ ਸੁਣੀਜੈ॥ ਕੇਵਲ ਨਾਮੁ ਰਿਦੈ ਮਹਿ ਦੀਜੈ॥' ਵਾਲੀ ਚਾਹਨਾ ਕਿਥੇ ਰਹਿ ਜਾਂਦੀ ਹੈ? ਕੀ ਕਦੇ ਸਾਨੂੰ ਪਰਮਾਤਮਾ ਨਾਲੋਂ ਵਿਛੋੜਾ ਵੀ ਮਹਿਸੂਸ ਹੋਇਆ ਹੈ? ਕੀ ਅਸਾਂ ਕਦੇ ਇਹ ਤਰਲੇ ਭਰੀ ਬੇਨਤੀ ਵੀ ਕੀਤੀ ਹੈ?

**ਮੇਲਿ ਲੈਹੁ ਦਇਆਲ, ਢਹਿ ਪਏ ਦੁਆਰਿਆ॥**
**ਰਖਿ ਲੇਵਹੁ ਦੀਨ ਦਇਆਲ, ਭ੍ਰਮਤ ਬਹੁ ਹਾਰਿਆ॥**
**ਭਗਤਿ ਵਛਲੁ ਤੇਰਾ ਬਿਰਦੁ, ਹਰਿ ਪਤਿਤ ਉਧਾਰਿਆ॥**
**ਤੁਝ ਬਿਨੁ ਨਾਹੀ ਕੋਇ, ਬਿਨਉ ਮੋਹਿ ਸਾਰਿਆ॥**
**ਕਰੁ ਗਹਿ ਲੇਹੁ ਦਇਆਲ, ਸਾਗਰ ਸੰਸਾਰਿਆ॥੧੬॥** [ਪੰ. ੭੦੯

ਇਸ ਪੋਥੀ ਵਿਚ ਸਾਰੰਗ, ਮਲਾਰ ਅਤੇ ਕਾਨੜਾ ਤਿੰਨ ਰਾਗਾਂ ਦੀ ਸੰਪੂਰਨ ਬਾਣੀ ਦਾ ਟੀਕਾ ਪ੍ਰਸਤੁਤ ਕੀਤਾ ਗਿਆ ਹੈ। ਨਾਲ ਹੀ 'ਗੁਰਬਾਣੀ ਪਾਠ ਪਰੰਪਰਾ' ਬਾਰੇ ਵਿਸ਼ੇਸ਼ ਜਾਣਕਾਰੀ ਵੀ ਦਿਤੀ ਗਈ ਹੈ ਤਾਂ ਜੋ ਸਿਖ ਸਮਾਜ ਵਿਚ ਗੁਰਬਾਣੀ ਦੇ ਸਤਿਕਾਰ, ਵੀਚਾਰ ਅਤੇ ਪਿਆਰ ਵਿਚ ਵਾਧਾ ਹੋਵੇ। ਹਰੇਕ ਗੁਰਸਿਖ ਘਰਾਣੇ ਵਿਚ, ਸਹਜ-ਪਾਠ ਦੀ ਲਹਿਰ ਚਲ ਪਵੇ। ਪਾਠ ਵੀ ਪ੍ਰੀਤਿ ਨਾਲ ਆਪ ਹੀ ਕਰੇ ਅਤੇ ਆਪ ਹੀ ਧਿਆਨ ਦੇ ਕੇ ਸੁਣੇ। ਇਸ ਪ੍ਰਭਾਵ ਨੂੰ ਨਵੀ ਪਨੀਰੀ ਕਬੂਲੇਗੀ, ਵਿਦਿਆਰਥੀਆਂ ਤੇ ਸਿਖਿਆ ਕੇਂਦਰਾਂ ਵਿਚ ਗੁਰਬਾਣੀ ਦੇ ਪ੍ਰਵੇਸ਼ ਹੋਣ ਨਾਲ 'ਧਰਮ ਕਲਾ ਹਰਿ ਬੰਧਿ ਬਹਾਲੀ' ਦੇ ਰਾਗ ਅਲਾਪਣੇ ਸ਼ੁਰੂ ਹੋ ਜਾਣਗੇ।

'ਸਮਰਥ ਗੁਰੂ ਸਿਰਿ ਹਥੁ ਧਰਿਓ' ਦਾ ਸਦਕਾ ਹੀ ਇਸ ਪੋਥੀ ਦੀ ਸੁੰਦਰ ਛਪਾਈ ਕੰਪਿਊਟਰ ਰਾਹੀ ਹੋਈ ਹੈ, ਜਿਸ ਦੀ ਸੇਵਾ ਕਾਕਾ ਸ਼ਰਨਾਗਤ ਸਿੰਘ ਨੇ ਬੜੀ ਮਿਹਨਤ ਨਾਲ ਕੀਤੀ ਹੈ।

ਗੁਰੂ ਘਰ ਦੇ ਉਪਾਸ਼ਕ ਤੇ ਸ਼ਰਧੰਕ ਡਾ. ਭਾ. ਹਰਿਬੰਸ ਲਾਲ ਜੀ ਜੋ ਇਸ ਵੇਲੇ ਅਕੈਡਮੀ ਔਫ ਗੁਰੂ ਗ੍ਰੰਥ ਸਾਹਿਬ ਸਟੱਡੀਜ਼, ਯੂ.ਐਸ.ਏ. ਵਿਚ ਗੁਰਬਾਣੀ ਵੀਚਾਰ ਅਤੇ ਸਿਖ ਇਤਿਹਾਸ ਸਬੰਧੀ ਖੋਜ ਸੇਵਾ ਵਿਚ ਆਪਣਾ ਜੀਵਨ ਸਫਲ ਕਰ ਰਹੇ ਹਨ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਦੀਆਂ ਪੋਥੀਆਂ ਦਾ ਅਧਿਐਨ ਕਰਨ ਮਗਰੋਂ ਇਸ ਕੰਮ ਦੀ ਭਰਪੂਰ ਪ੍ਰਸੰਸਾ ਕੀਤੀ। ਪਿਛੇ ਜਿਹੇ ਜਦੋਂ ਆਪ ਜੀ ਨੂੰ ਭਾਰਤ ਆਣ ਦਾ ਅਵਸਰ ਪ੍ਰਾਪਤ ਹੋਇਆ ਤਾਂ ਆਪ ਆਪਣੇ ਪਰਮ ਸਨੇਹੀ ਮਿਤਰ ਸ੍ਰ. ਜਗਦੀਸ਼ ਸਿੰਘ ਜੀ ਸੰਧੂ ਨਾਲ ਉਚੇਚਾ ਘਰ ਆਏ, ਕੰਪਿਊਟਰ ਤੇ ਹੋ ਰਹੀ ਸਟੀਕ ਸੇਵਾ ਨੂੰ ਬਹੁਤ ਪਸੰਦ ਕੀਤਾ।

ਸ੍ਰ. ਜਗਦੀਸ਼ ਸਿੰਘ ਜੀ ਸੰਧੂ ਦੇ ਪਿਤਾ ਜੋ ਗੁਰੂ ਘਰ ਦੇ ਅੰਨਿਨ ਸੇਵਕ ਅਤੇ ਗੁਰਬਾਣੀ ਵੀਚਾਰ ਦੇ ਬੜੇ ਹਿਤਕਾਰੀ ਸਨ, ਦੀ ਯਾਦ ਵਿਚ ਗੁਰਬਾਣੀ ਸੇਵਾ ਪ੍ਰਕਾਸ਼ਨ ਲਈ ਜੋ ਮਾਇਕੀ ਯੋਗਦਾਨ ਪਾਇਆ ਹੈ, ਦਾਸਰਾ ਹਾਰਦਿਕ ਧੰਨਵਾਦੀ ਹੈ। ਗੁਰੂ ਚਰਨਾ ਵਿਚ ਅਰਦਾਸਿ ਹੈ ਕਿ ਸੰਧੂ ਪਰਵਾਰ ਦੇ ਹਿਰਦੇ ਵਿਚ ਇਸੇ ਤਰ੍ਹਾਂ ਗੁਰਬਾਣੀ ਦਾ ਪਿਆਰ, ਵਿਚਾਰ ਅਤੇ ਸ਼ਰਧਾ-ਸੇਵਾ-ਭਾਵਨੀ ਬਣਾਈ ਰਖਣ।

ਗੁਰੂ ਸਵਾਰੇ ਭਾ. ਸ. ਕਸ਼ਮੀਰ ਸਿੰਘ ਜੀ, (ਸਾਹਿਬਜ਼ਾਦਾ ਅਜੀਤ ਸਿੰਘ ਨਗਰ ਮੁਹਾਲੀ) ਇਸ ਪੋਥੀ ਦੇ ਪਰੂਫ ਪੜ੍ਹਨ ਲਈ ਪੰਜ ਦਿਨ ਪਟਿਆਲੇ ਰਹੇ, ਜਿਸ ਲਈ ਦਾਸਰਾ ਆਪ ਜੀ ਦਾ ਦਿਲੋਂ ਮਸ਼ਕੂਰ ਹੈ। ਪ੍ਰੋ. ਗੁਰਮੁਖ ਸਿੰਘ ਜੀ (ਸਾਬਕਾ ਪ੍ਰਿੰਸੀਪਲ ਗੁਰਮਤਿ ਕਾਲਜ, ਪਟਿਆਲਾ) ਜੋ ਗੁਰਬਾਣੀ ਵਿਆਕਰਣ ਦੀ ਸੂਝ ਬੂਝ ਦੇ ਨਾਲ ਵਿਆਖਿਆਕਾਰ ਵੀ ਹਨ ਇਸ ਪੋਥੀ ਬਾਰੇ ਪਾਠਕਾਂ ਨਾਲ ਆਪਣੇ ਵੀਚਾਰਾਂ ਦੀ ਸਾਂਝ ਪਾਈ ਹੈ, ਦਾਸਰਾ ਇਸ ਯੋਗਦਾਨ ਦਾ ਧੰਨਵਾਦੀ ਹੈ।

ਪਾਠਕਾਂ ਦੀ ਗਿਆਤ ਲਈ ਇਹ ਦਸਣਾ ਜ਼ਰੂਰੀ ਹੈ ਕਿ ਸਟੀਕ ਦੀ ਚੌਥੀ ਪੋਥੀ ਇਸ **ਵੇਲੇ out of stock** ਹੈ। ਇਸ ਦੀ ਸੁਧਾਈ ਹੋਈ ਪਈ ਹੈ ਪਰ ਫੰਡਾਂ ਦੀ ਕਮੀ ਕਾਰਨ ਕੁਝ ਦੇਰੀ ਹੋ ਰਹੀ ਹੈ ਕਿਉਂਕਿ ੧੨ਵੀਂ ਪੋਥੀ ਦੇ ਕਾਰਜ ਨੂੰ ਪਹਿਲ ਦਿਤੀ ਹੈ ਜਿਸ ਲਈ ਪਾਠਕ ਬੜੀ ਤੀਬਰਤਾ ਨਾਲ ਉਡੀਕ ਕਰ ਰਹੇ ਹਨ। ਇਸ ਦੇ ਨਾਲ ਹੀ ਸਟੀਕ ਦੀ ਭੇਟਾ ਵਿਚ ਵਾਧੇ ਦਾ ਕਾਰਨ(ਮੁਖ ਮੰਤਵ)ਮਾਇਆ ਦੀ ਕਮਾਈ ਨਹੀਂ ਹੈ, ਕਾਗਜ਼ ਦੀ ਮਹਿੰਗਾਈ ਤੇ ਕੰਪਿਊਟਰ ਦੁਆਰਾ ਛਪਵਾਈ ਹੈ।

ਭਾਵੇਂ ਸਰੀਰ ਕਈ ਵਾਰੀ ਨਿਢਾਲ ਹੋ ਜਾਂਦਾ ਹੈ ਪਰ 'ਸਭ ਤੇ ਵਡ ਸਮਰਥ ਗੁਰਦੇਵ' ਜੀ ਦੀ ਦਇਆ-ਦ੍ਰਿਸ਼ਟੀ ਨਾਲ ਬਖਸ਼ੀ ਹੋਈ ਸੇਵਾ ਦੀ ਸੰਪੂਰਨਤਾ ਲਈ ਪੂਰੀ ਤਰ੍ਹਾਂ ਆਸਵੰਦ ਹਾਂ:-

**ਜੇਤਾ ਜੀਉ ਪਿੰਡੁ ਸਭੁ ਤੇਰਾ, ਤੂੰ ਅੰਤਰਜਾਮੀ ਪੁਰਖੁ ਭਗਵਾਨੁ॥**
**ਦਾਸਨਿ ਦਾਸੁ ਕਹੈ ਜਨੁ ਨਾਨਕ, ਜੇਹਾ ਤੂ ਕਰਾਇਹਿ,**
**ਤੇਹਾ ਹਉ ਕਰੀ ਵਖਿਆਨੁ॥**

**ਗੁਰੂ ਪੰਥ ਦਾ ਦਾਸਰਾ**
***ਹਰਿਬੰਸ ਸਿੰਘ***
**੧-੮-੧੯੯੫**

ਗੁਰਮਤਿ ਨਿਰਣੈ ਭਵਨ,
੧੭-ਏ, ਡੋਗਰਾਂ ਸਟਰੀਟ,
ਸਰਹੰਦੀ ਗੇਟ, ਪਟਿਆਲਾ

# ਗੁਰਬਾਣੀ ਪਾਠ ਪਰੰਪਰਾ

**ਮੈ ਹਰਿ ਹਰਿ ਨਾਮੁ ਅਧਾਰੁ ਰਮਈਆ॥**
**ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ**
**ਗੁਰਮੁਖਿ ਹਰਿ ਹਰਿ ਪਾਠ ਪੜਈਆ॥ [ਬਿਲਾਵਲ ਮ: ੪ ਪੰਨਾ ੮੩੩**

ਇਸ ਸਚਾਈ ਤੋਂ ਸਾਰਾ ਸਿੱਖ ਜਗਤ ਜਾਣੂੰ ਹੈ ਕਿ ਖ਼ਾਲਸਾ ਪੰਥ ਦਾ ਇਸ਼ਟ ਗੁਰਦੇਵ ਇੱਕ ਹੈ, ਜੋਤਿ ਇੱਕ ਹੈ, ਜੁਗਤੀ ਇੱਕ ਹੈ, ਅੰਮ੍ਰਿਤ ਇੱਕ ਹੈ, ਸ਼ਬਦ ਇੱਕ ਹੈ, ਗੁਰ-ਮੰਤ੍ਰ ਇੱਕ ਹੈ, ਨਾਮ ਇੱਕ ਹੈ, ਗਿਆਨ ਇੱਕ ਹੈ, ਧਿਆਨ ਇੱਕ ਦਾ ਹੈ, ਵਿਧਾਨ ਇਕ ਹੈ, ਨਿਸ਼ਾਨ ਇੱਕ ਹੈ, ਮਾਂ ਇੱਕ ਹੈ, ਪਿਉ ਇੱਕ ਹੈ ਪਰ ਇਸ ਦੇ ਬਾਵਜੂਦ ਵੀ ਜਦੋਂ ਧਾਰਮਿਕ ਖੇਤਰ ਵਿਚ ਗੁਰ-ਅਸਥਾਨਾਂ (ਗੁਰਦੁਆਰਿਆਂ), ਸਿੰਘ ਸਭਾਵਾਂ, ਸਿਖ ਸਭਾਵਾਂ, ਸਾਧਾਂ ਸੰਤਾਂ ਦੇ ਡੇਰਿਆਂ ਅਤੇ ਹੋਰ ਜੱਥੇਬੰਦੀਆਂ ਵਲੋਂ ਜਿੱਥੇ ਪਾਠ-ਸਮਾਗਮ ਰਚੇ ਜਾਂਦੇ ਹਨ, ਉਥੇ ਭਿੰਨ ਭਿੰਨ ਰਹੁਰੀਤਾਂ ਦੇ ਦਰਸ਼ਨ ਹੁੰਦੇ ਹਨ। ਗੁਰਬਾਣੀ ਪਾਠ ਆਰੰਭ ਕਰਨ ਅਤੇ ਭੋਗ ਪਾਉਣ ਦੀ ਵਿੱਧੀ ਵਿਚ ਵਿਖੇਪਤਾ ਫੁੱਟ ਫੁੱਟ ਕੇ ਪ੍ਰਗਟ ਹੁੰਦੀ ਹੈ।

ਗੁਰਸਿਖੀ ਦਾ ਮਾਰਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਰਸ਼ਨ ਦੀਦਾਰ ਤੋਂ ਆਰੰਭ ਹੁੰਦਾ ਹੈ। ਸਤਿਗੁਰਾਂ ਨੇ ਗੁਰਸਿੱਖ ਪੁੱਤਰਾਂ ਨੂੰ ਸਤਿਸੰਗਤ, ਨਾਮ-ਅਭਿਆਸ, ਨਿਤਨੇਮ ਬਾਣੀਆਂ ਦਾ ਪਾਠ, ਸ਼ਬਦ-ਕੀਰਤਨ, ਕਥਾ ਆਦਿ ਕਰਨ ਤੇ ਸੁਣਨ ਦੀ ਸਫਲ ਪ੍ਰੇਰਨਾ ਬਖਸ਼ੀ ਹੈ।

ਪਾਠ ਕਰਨਾ ਅਤਿ ਜ਼ਰੂਰੀ ਕਰਮ ਹੈ ਪਰ ਇਹ ਹੋਵੇ ਗੁਰਮਤਿ ਅਨੁਸਾਰ:- **ਇਤੁ ਮਾਰਗਿ ਚਲੇ ਭਾਈਅੜੇ, ਗੁਰੁ ਕਹੈ ਸੁ ਕਾਰ ਕਮਾਇ ਜੀਉ"** (ਪੰ. ੭੬੩)।

ਗੁਰਮਤਿ ਤੋਂ ਭਾਵ ਹੈ ਪ੍ਰੇਮ-ਪਿਆਰ, ਸ਼ਰਧਾ ਨਾਲ ਇਕਾਗਰ ਚਿਤ ਹੋ ਕੇ ਭਾਵ ਬਾਣੀ ਦੇ ਅਰਥ ਸਮਝ ਕੇ, ਸਹਿਜੇ ਸਹਿਜੇ ਰੱਸ ਰੱਸ ਕੇ ਪਾਠ ਕਰਨਾ ਤੇ ਸੁਣਨਾ। ਇਹ ਨਹੀਂ ਕਿ ਇਤਨੇ ਦਿਨਾਂ ਵਿਚ ਪਾਠ ਦਾ ਭੋਗ ਪਾਣਾ ਹੈ, ਥੋੜ੍ਹੇ ਪਤਰੇ ਪੜ੍ਹੇ ਜਾਂ ਬਹੁਤੇ, ਆਦਿ ਤੋਂ ਪੜ੍ਹੇ ਜਾਂ ਵਿਚੋਂ, ਗੁਰੂ ਮਹਾਰਾਜ ਦੇ ਪਾਵਨ ਸਰੂਪ ਤੋਂ ਪੜ੍ਹੇ ਜਾਂ ਪੋਥੀਆਂ ਤੋਂ, ਕਿਸੇ ਭਰਮ ਵਿਚ ਪੈਣ ਦੀ ਲੋੜ ਨਹੀ। ਕਾਹਲੀ ਕਾਹਲੀ ਜਾਂ ਹੱਠ ਨਾਲ ਪਾਠ ਨਹੀ ਕਰਨਾ ਚਾਹੀਦਾ ਕਿਉਂਕਿ ਗੁਰਮਤਿ ਸਹਿਜ ਵਿਚ ਵਖਾਣੀ ਬਾਣੀ ਹੀ ਪਰਵਾਨ ਕਰਦੀ ਹੈ:-

**ਸਹਜੇ ਵਖਾਣੀ ਅਮਿਉ ਬਾਣੀ, ਚਰਨ ਕਮਲ ਰੰਗੁ ਲਾਇਆ॥** [ਪੰ. ੪੫੩

ਜਗਿਆਸੂ ਦਾ ਸਾਰਾ ਜਤਨ ਧਿਆਨ ਨਾਲ ਪਾਠ ਕਰਕੇ ਗੁਰੂ-ਗਿਆਨ ਨੂੰ ਹਿਰਦੇ ਵਿਚ ਵਸਾਣ ਵਾਲਾ ਹੋਵੇ। ਗਿਣਤੀ ਮਿਣਤੀ ਵਾਲੇ ਪਾਠ ਨਾਲ ਮਨ ਵਿਚ ਵਿਗਾਸ ਨਹੀ ਆਉਂਦਾ। ਅੰਤਰਆਤਮੇ ਖੇੜੇ ਦੀ ਅਵਸਥਾ ਦਾ ਸਾਧਨ ਪਾਠ ਨੂੰ ਧਿਆਨ ਨਾਲ ਸੁਣਨਾ ਹੈ। ਜੇ ਆਪ ਸੁਣਿਆ ਹੀ ਨਹੀ ਤਾਂ ਇਹ ਸਮਝੋ ਕਿ ਪਾਠ ਕੀਤਾ ਹੀ ਨਹੀ। ਗੁਰੂ ਘਰ ਵਿਚ ਉਹ ਪਾਠ ਕੀਤਾ ਪਰਵਾਨ ਹੈ ਜਿਸ ਨਾਲ ਧੁਰ ਕੀ ਬਾਣੀ ਮਿੱਠੀ ਲਗਣ ਲਗ ਜਾਏ, ਸੁੱਤਾ ਮਨ ਜਾਗ ਪਵੇ, ਭਾਵ ਜੀਵਨ ਨੂੰ ਰਸ ਭਰਪੂਰ ਬਣਾ ਦੇਵੇ। ਭਾ.ਸ. ਸੰਤੋਖ ਸਿੰਘ ਜੀ ਗੁਰਪ੍ਰਤਾਪ ਸੂਰਜ ਵਿਚ ਲਿਖਦੇ ਹਨ:-

**ਮਨ ਜਾਗੇ ਕੀ ਇਹੀ ਨਿਸ਼ਾਨੀ॥**
**ਪ੍ਰਿਯ ਲਾਗਹਿ ਉਰ ਸਤਿਗੁਰ ਬਾਨੀ॥** [ਰਾਸਿ ੧੦ ਅਧਯਾਯ ੨੧

ਸਦਾ ਥਿਰ ਰਹਿਣ ਵਾਲੀ ਗੁਰਬਾਣੀ ਅੰਮ੍ਰਿਤ ਧਾਰ ਹੈ। ਇਹ ਬਾਣੀ ਮਨੁੱਖ ਨੂੰ ਸੰਕਲਪਾਂ ਵਿਕਲਪਾਂ, ਵਿਕਾਰਾਂ ਆਦਿ ਤੋਂ ਮੁਕਤੀ ਦਿਵਾ ਦਿੰਦੀ ਹੈ। ਪਰ ਇਕ ਸ਼ਰਤ ਹੈ ਕਿ ਇਹ ਬਾਣੀ ਪੀਤੀ ਜਾਏ:-

**ਸਾਚੀ ਬਾਣੀ ਮੀਠੀ ਅੰਮ੍ਰਿਤਧਾਰ॥ ਜਿਨਿ ਪੀਤੀ ਤਿਸੁ ਮੋਖ ਦੁਆਰੁ॥** [ਪੰ. ੧੨੭੫

ਗੁਰਬਾਣੀ ਦਾ ਪਾਠ ਕੰਠ ਕਰਨਾ ਚੰਗੀ ਗਲ ਹੈ ਪਰ ਤੋਤਾ-ਰਟਣੀ ਪਾਠ ਨਾਲ ਟਿਕਾਉ ਨਹੀ ਮਿਲਦਾ। ਜੇ ਮਨ ਕੰਧਾਰ ਵਿਚ ਘੋੜੇ ਖ਼ਰੀਦ ਰਿਹਾ ਹੋਵੇ, ਜਾਂ ਵਛੇਰੇ ਦੇ ਖਾਤੇ ਵਿਚ ਡਿਗ ਕੇ ਮਰ ਜਾਣ ਦੇ ਸੰਸੇ ਵਿਚ ਪਿਆ ਹੋਵੇ, ਤਾਂ ਦਸੋ ਨਮਾਜ਼ ਜਾਂ ਅਜਿਹੇ ਪਾਠ ਕਰਨ ਦਾ ਕੀ ਲਾਭ ਹੋਇਆ? ਇਸ ਤਰ੍ਹਾਂ ਸ਼ਬਦ ਤੇ ਸੁਰਤਿ ਦਾ ਸੁਮੇਲ ਕਿਵੇਂ ਬਣ ਸਕਦਾ ਹੈ? ਸੋ, ਗੁਰਸਿਖੀ ਦੇ ਆਦਰਸ਼ ਨੂੰ ਗ੍ਰਹਿਣ ਕਰਨ ਲਈ ਪਾਠ-ਵੀਚਾਰ ਦਾ ਪ੍ਰਾਪਤ ਹੋਣਾ ਲਾਜ਼ਮੀ ਹੈ। ਅੰਤਰਮੁਖੀ ਬ੍ਰਿਤੀ ਅਤੇ 'ਪੜਿ ਬੁਝਿ ਮੰਨਿ ਵਸਾਵਣਿਆ' (ਪੰ. ੧੨੭) ਲਈ ਮਿਹਨਤ ਦੀ ਡਾਢੀ ਲੋੜ ਹੈ। ਮਾਲਕ ਦੀ ਮਿਹਰ ਦਾ ਪਾਤਰ ਬਣਨ ਲਈ 'ਹੁਕਮੀ ਬੰਦੇ, ਕਾਰ ਕਰਾਰੀ' ਤੇ ਅਮਲ ਕਰਨਾ ਵੀ ਅਤਿਅੰਤ ਜ਼ਰੂਰੀ ਹੈ, ਕਿਉਂਕਿ 'ਜਿਸੁ ਮਨਿ ਵਸੈ, ਤਰੈ ਜਨੁ ਸੋਇ' (ਪੰ.੧੮੦) ਵਾਲਾ ਵਾਕ ਸਾਡੀ ਜੀਵਨ ਅਗਵਾਈ ਕਰਦਾ ਹੈ।

## *ਗੁਹਝ ਗੱਲ*

ਇਕ ਗੁਹਝ ਗਲ ਪਾਠਕਾਂ ਦੇ ਪਲੇ ਬੰਨ੍ਹਣ ਵਾਲੀ ਹੈ। ਗੁਰਬਾਣੀ ਦਾ ਪਾਠ ਪੜ੍ਹ ਸੁਣ ਕੇ ਅਰਥ-ਬੋਧ ਨਾਲ ਬੁੱਧੀ ਚਤੁਰ ਹੋ ਜਾਂਦੀ ਹੈ ਪਰ ਮਨ ਨਿਰਮਲ ਨਹੀ ਹੁੰਦਾ। ਪਰਮਾਰਥ ਵਿਚ ਪ੍ਰਾਪਤੀ ਦਾ ਨਿਸ਼ਾਨਾ ਮਨ ਦੀ ਨਿਰਮਲਤਾ ਅਤੇ ਨਿਰਮਾਣਤਾ ਹੈ। ਪੜ੍ਹ ਸੁਣ ਕੇ ਗੱਲਾਂ ਕਰਨੀਆਂ ਸਿਖੀਆਂ ਤੇ ਸਿਖਾਈਆਂ ਜਾਂ ਸਕਦੀਆਂ ਹਨ ਪਰ ਗਿਆਨੀ ਨਹੀ ਬਣ ਸਕੀਦਾ। ਪ੍ਰਚਾਰਕ ਜਾਂ ਕਥਾਵਾਚਕ ਬਣਨਾ ਵਖਰੀ ਗਲ ਹੈ ਪਰ ਗੁਰਬਾਣੀ ਦਾ ਹਿਰਦੇ ਵਿਚ ਵਸਾਣਾ, ਇਕ ਵਿਲਖਣ ਗੁਣ ਹੈ। ਗੁਰਵਾਕ ਹਨ:-

**ਮੂਰਖ ਪੜਹਿ ਸਬਦੁ ਨ ਬੂਝਹਿ, ਗੁਰਮੁਖਿ ਵਿਰਲੈ ਜਾਤਾ ਹੇ॥** [ਪੰ. ੧੦੫੩

ਭਾਵ ਅਰਥ ਨੂੰ ਬੁੱਧੀ ਨਾਲ ਸਮਝਣਾ ਹੈ ਪਰ ਇਸ ਨੂੰ ਬੁਝਣ ਵਿਚ ਵੀ ਅੰਤਰ ਹੈ:-

੧. **ਗੁਰਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ॥** [ਪੰ. ੨੨੯

੨. **ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ॥** [ਪੰ. ੧੪੮

ਬੁਝਣ ਤੋਂ ਭਾਵ ਅਨੁਭਵ ਹੋਣਾ, ਸਹਿਜ ਵਿਚ ਸੁਣਨਾ, ਸਮਝਣਾ ਵਿਚਾਰਨਾ ਤੇ ਅਮਲ ਵਿਚ ਲਿਆਉਣਾ ਹੈ।

## *ਪਾਠਾਂ ਦੀ ਮਰਯਾਦਾ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਬਾਣੀ ਦਾ ਅਧਿਐਨ ਕੀਤਿਆਂ ਇਕ ਗਲ ਨਿਖਰ ਕੇ ਸਾਹਮਣੇ ਆਉਂਦੀ ਹੈ ਕਿ 'ਨਿਰਮਲ ਪੰਥ' ਤੋਂ ਪਹਿਲਾਂ ਹਿੰਦੂ ਮਤ ਵਿਚ ਵੇਦ-ਪਾਠਾਂ, ਮੰਤਰਾਂ, ਤੀਰਥ-ਇਸ਼ਨਾਨਾਂ ਅਤੇ ਹੋਰ ਅਨੇਕ ਪ੍ਰਕਾਰ ਦੇ ਕਰਮ ਕਾਂਡਾਂ ਆਦਿ ਉਤੇ ਬਹੁਤ ਜ਼ੋਰ ਦਿੱਤਾ ਜਾਂਦਾ ਸੀ। ਪਰਮਾਰਥਕ ਖੇਤਰ ਵਿਚ ਜੀਵ ਨੂੰ ਇਹਨਾਂ ਨਾਲ ਉਚੀ ਆਤਮਿਕ ਅਵਸਥਾ ਜਾਂ ਪਰਮਾਤਮਾ ਦੀ ਪ੍ਰਾਪਤੀ ਹੋਣੀ ਅਸੰਭਵ ਸੀ ਜਿਸ ਕਰਕੇ ਸਤਿਗੁਰਾਂ ਨੇ ਮਾਨਵੀ ਸਮਾਜ ਵਿਚ ਕ੍ਰਾਂਤੀ ਲਿਆਂਦੀ ਅਤੇ ਫੁਰਮਾਇਆ:-

੧. ਹਰਿ ਨਿਰਮਲੁ ਅਤਿ ਊਜਲਾ, ਬਿਨੁ ਗੁਰ ਪਾਇਆ ਨ ਜਾਇ॥
ਪਾਠੁ ਪੜੈ ਨ ਬੂਝਈ, ਭੇਖੀ ਭਰਮਿ ਭੁਲਾਇ॥ [ਪੰ. ੬੬

੨. ਹਠੁ ਅਹੰਕਾਰੁ ਕਰੈ ਨਹੀ ਪਾਵੈ॥
ਪਾਠ ਪੜੈ ਲੇ ਲੋਕ ਸੁਣਾਵੈ॥
ਤੀਰਥਿ ਭਰਮਸਿ ਬਿਆਧਿ ਨ ਜਾਵੈ॥
ਨਾਮ ਬਿਨਾ ਕੈਸੇ ਸੁਖੁ ਪਾਵੈ॥੪॥ [ਪੰ. ੯੦੫- ੦੬

੩. ਪਾਠੁ ਪੜੈ ਮੁਖਿ ਝੂਠੋ ਬੋਲੈ, ਨਿਗੁਰੇ ਕੀ ਮਤਿ ਓਹੈ॥
ਨਾਮੁ ਨ ਜਪਈ ਕਿਉ ਸੁਖੁ ਪਾਵੈ, ਬਿਨੁ ਨਾਵੈ ਕਿਉ ਸੋਹੈ॥ [ਪੰ.੧੦੧੩

੪. ਬੇਦ ਪਾਠ ਸੰਸਾਰ ਕੀ ਕਾਰ॥ ਪੜਿ ਪੜਿ ਪੰਡਿਤ ਕਰਹਿ ਬੀਚਾਰ॥
ਬਿਨੁ ਬੂਝੇ ਸਭ ਹੋਇ ਖੁਆਰ॥ ਨਾਨਕ, ਗੁਰਮੁਖਿ ਉਤਰਸਿ ਪਾਰਿ॥ [ਪੰ. ੭੯੧

੫. ਵਰਤ ਕਰਹਿ ਚੰਦ੍ਰਾਇਣਾ, ਸੇ ਕਿਤੈ ਨ ਲੇਖੰ॥
ਬੇਦ ਪੜਹਿ ਸੰਪੂਰਨਾ, ਤਤੁ ਸਾਰ ਨ ਪੇਖੰ॥ [ਪੰ. ੧੦੯੯

ਸਤਿਗੁਰਾਂ ਨੇ ਵੇਖਿਆ ਕਿ ਪੰਡਿਤ ਲੋਕਾਂ ਨੇ ਪਾਠ ਇਕ ਪ੍ਰਕਾਰ ਮਾਇਆ ਦਾ ਵਾਪਾਰ ਅਤੇ ਆਪਣੀ ਉਦਰ ਪੂਰਤੀ ਦਾ ਸਾਧਨ ਬਣਾਇਆ ਹੋਇਆ ਸੀ। ਇਸ ਨਾਲ ਲੋਕਾਂ ਦਾ ਜੀਵਨ-ਸੁਧਾਰ ਹੋਣਾ ਤਾਂ ਇਕ ਪਾਸੇ ਰਿਹਾ ਸਗੋਂ ਲੋਗ ਹੋਰ ਰਸਾਂ ਤੇ ਮਾਇਆ ਮੋਹ ਦੇ ਜਾਲ ਵਿਚ ਫਸਦੇ ਜਾ ਰਹੇ ਸਨ। ਇਸ ਲਈ ਆਪ ਜੀ ਨੇ ਇਸ ਸਚਾਈ ਨੂੰ ਸਾਰੇ ਸੰਸਾਰ ਵਿਚ ਇਉਂ ਉਜਾਗਰ ਕੀਤਾ:-

੧. ਪੰਡਿਤੁ ਪੜਿ ਪੜਿ ਉਚਾ ਕੂਕਦਾ, ਮਾਇਆ ਮੋਹਿ ਪਿਆਰੁ॥
ਅੰਤਰਿ ਬ੍ਰਹਮੁ ਨ ਚੀਨਈ, ਮਨਿ ਮੂਰਖੁ ਗਾਵਾਰੁ॥
ਦੂਜੈ ਭਾਇ ਜਗਤੁ ਪਰਬੋਧਦਾ, ਨਾ ਬੂਝੈ ਬੀਚਾਰੁ॥
ਬਿਰਥਾ ਜਨਮੁ ਗਵਾਇਆ, ਮਰਿ ਜੰਮੈ ਵਾਰੋ ਵਾਰ॥ [ਪੰ. ੮੬

੨. ਦਿਸੰਤਰੁ ਭਵੈ ਪਾਠ ਪੜਿ ਥਾਕਾ, ਤ੍ਰਿਸਨਾ ਹੋਇ ਵਧੇਰੈ॥
ਕਾਚੀ ਪਿੰਡੀ ਸਬਦੁ ਨ ਚੀਨੈ, ਉਦਰੁ ਭਰੈ ਜੈਸੇ ਢੋਰੈ॥੧॥ [ਪੰ.੧੦੧੨

੩. ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ॥
ਅੰਦਰਿ ਕਪਟੁ ਉਦਰੁ ਭਰਣ ਕੈ ਤਾਈ, ਪਾਠ ਪੜਹਿ ਗਾਵਾਰੀ॥ [ਪੰ. ੧੨੪੬

ਹੈਰਾਨੀ ਇਸ ਗੱਲ ਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਆਦੇਸ਼ ਕਿਤੇ ਵੀ ਅੰਕਿਤ ਨਹੀ ਹਨ ਕਿ ਸਿਖ ਆਪਣੇ ਮਨੋਰਥਾਂ ਦੀ ਪੂਰਤੀ ਲਈ, ਕਿਸੇ ਸੰਕਟ ਦੀ ਨਵਿਰਤੀ ਲਈ, ਜਾਂ ਕਾਰਜਾਂ ਦੀ ਸਿਧੀ ਲਈ ਅਖੰਡ ਪਾਠ ਜਾਂ ਸੰਪਟ ਪਾਠ ਆਦਿ ਕਰਾਏ। ਫਿਰ ਪਾਠ ਕਿਵੇਂ ਕਦੋਂ ਤੇ ਕਿਸ ਤਰ੍ਹਾਂ ਪ੍ਰਚਲਤ ਹੋਏ? ਇਸ ਦਾ ਉਤਰ ਪਾਠਕਾਂ ਨੂੰ ਅਗੇ ਮਿਲ ਜਾਵੇਗਾ।

ਗੁਰਮਤਿ ਸਹਜ-ਗਿਆਨ ਦਾ ਮਾਰਗ ਹੈ। ਇਸ ਵ੍ਰਿਚ ਸ਼ਬਦ-ਸੁਰਤਿ ਦੇ ਸੰਗਮ ਨੂੰ ਪਰਮੁੱਖਤਾ ਪ੍ਰਾਪਤ ਹੈ। ਜੇ ਗੁਰਬਾਣੀ ਦਾ ਪਾਠ ਸ਼ਬਦ-ਸੁਰਤਿ ਦਾ ਪਰਚਾ ਨਹੀ ਬਣਿਆ ਅਤੇ ਗੁਰਬਾਣੀ ਪਾਸੋਂ ਪੜ੍ਹਿਆ, ਸੁਣਿਆ ਉਪਦੇਸ਼ ਅਮਲੀ ਜੀਵਨ ਵਿਚ ਨਹੀਂ ਉਤਰਿਆ ਤਾਂ ਇਹ ਆਖਣਾ ਹੀ ਪਰਥਾਇ ਹੋਵੇਗਾ:-

੧. ਪਾਥਰ ਕਉ ਬਹੁ ਨੀਰੁ ਪਵਾਇਆ॥
ਨਹ ਭੀਗੈ ਅਧਿਕ ਸੂਕਾਇਆ ॥੨॥

**ਖਟੁ ਸਾਸਤ੍ਰ ਮੂਰਖੈ ਸੁਨਾਇਆ॥ ਜੈਸੇ ਦਹਦਿਸ ਪਵਨੁ ਝੁਲਾਇਆ॥ [ਪੰ. ੧੧੩੭**

**੨. ਮਨਮੁਖ ਪਥਰੁ ਸੈਲੁ ਹੈ, ਧ੍ਰਿਗੁ ਜੀਵਣੁ ਫੀਕਾ॥**

**ਜਲ ਮਹਿ ਕੇਤਾ ਰਾਖੀਐ, ਅਭ ਅੰਤਰਿ ਸੂਕਾ॥੨॥ [ਪੰ. ੪੧੯**

ਪਿਤਾ ਗੁਰੂ ਅਮਰਦਾਸ ਜੀ ਨੇ ਧਾਰਮਿਕ ਆਲਾ ਦੁਆਲਾ ਵੇਖ ਕੇ ਹੀ ਸਾਨੂੰ ਇਹ ਸੇਧ ਦਿਤੀ ਹੈ:-

**ਪੜਣਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰੁ॥**

**ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ॥**

**ਸੋ ਪੜਿਆ ਸੋ ਪੰਡਿਤੁ ਬੀਨਾ, ਗੁਰਸਬਦਿ ਕਰੇ ਵੀਚਾਰੁ॥**

**ਅੰਦਰੁ ਖੋਜੈ ਤਤੁ ਲਹੈ, ਪਾਏ ਮੋਖ ਦੁਆਰੁ॥**

**ਗੁਣ ਨਿਧਾਨੁ ਹਰਿ ਪਾਇਆ, ਸਹਜਿ ਕਰੇ ਵੀਚਾਰੁ॥**

**ਧੰਨੁ ਵਾਪਾਰੀ ਨਾਨਕਾ, ਜਿਸੁ ਗੁਰਮੁਖਿ ਨਾਮੁ ਅਧਾਰੁ॥ [ਪੰ. ੬੫੦**

ਗੁਰਮਤਿ ਸਭ ਨੂੰ ਸਹਿਜ ਅਤੇ ਵਿਚਾਰ ਸਹਿਤ ਪਾਠ ਕਰਨ ਦੀ ਪ੍ਰੇਰਨਾ ਦਿੰਦੀ ਹੈ, ਉਸ ਪਾਠ ਦਾ ਭਾਵੇਂ ਕੋਈ ਨਾਮ ਰਖ ਲਵੇ। ਗੁਰੂ ਨਾਨਕ ਦੇਵ ਜੀ ਦੇ ਪਾਵਨ ਬਚਨ ਹਨ:-

**ਚੀਨੈ ਤਤੁ ਗਗਨ ਦਸ ਦੁਆਰ॥ ਹਰਿ ਮੁਖਿ ਪਾਠ ਪੜੈ ਬੀਚਾਰ॥ [ਪੰ. ੩੫੫**

ਇਥੇ ਇਕ ਬ੍ਰਾਹਮਣ ਦੇ ਰਸਮੀ ਚਿੰਨ੍ਹ ਤੇ ਪਾਠ ਪੂਜਾ ਨੂੰ ਲੈ ਕੇ ਉਸ ਦੇ ਮੁਕਾਬਲੇ ਤੇ ਅਸਲੀ ਧਾਰਮਿਕ ਰਹਿਣੀ ਦਸੀ ਹੈ ਜਿਸ ਦਾ ਤਤ ਗੁਰੂ ਦੁਆਰਾ ਨਾਮ ਜਪਣਾ ਹੈ। ਇਸੇ ਸ਼ਬਦ ਵਿਚ ਹੀ ਗੁਰੂ ਜੀ ਦੇ ਵਾਕ ਹਨ:-

**ਆਚਾਰੀ ਨਹੀ ਜੀਤਿਆ ਜਾਇ॥ ਪਾਠ ਪੜੈ ਨਹੀ ਕੀਮਤਿ ਪਾਇ॥**

**ਅਸਟ ਦਸੀ ਚਹੁ ਭੇਦੁ ਨ ਪਾਇਆ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ॥**

[ਪੰ. ੩੫੫

ਪੰਡਿਤ ਸ਼੍ਰੇਣੀ ਨੇ ਗਿਆਨ ਮਾਰਗ ਤੇ ਚਲਾਣ ਦੀ ਬਜਾਏ ਭੋਲੇ ਭਾਲੇ ਲੋਕਾਂ ਨੂੰ ਕਰਮ ਕਾਂਡ ਵਲ ਧਕੇਲਿਆ। ਪਾਠਾਂ ਰਾਂਹੀ ਮੁਕਤੀ ਦੇ ਲਾਰੇ ਲਾ ਕੇ ਧਰਮ ਨੂੰ ਇਕ ਕਿਸਮ ਦਾ ਵਪਾਰ ਬਣਾ ਲਿਆ:-

**ਪੰਡਿਤ ਲੋਗਹ ਕਉ ਬਿਉਹਾਰ॥ ਗਿਆਨਵੰਤ ਕਉ ਤਤੁ ਬੀਚਾਰ॥ [ਪੰ. ੩੪੩**

ਪੰਡਤਾਂ ਨੇ ਸੰਗ੍ਰਾਂਦ, ਪੂਰਨਮਾ ਅਤੇ ਮਸਿਆ ਹੋਰ ਪੁਰਬਾਂ ਤੇ ਪਾਠ-ਪੂਜਾ ਨੂੰ ਖੂਬ ਪਰਚਾਰਿਆ। ਸਤਿਗੁਰਾਂ ਨੇ ਫੋਕਟ ਕਰਮਾਂ ਦੀ ਥਾਂ ਗੁਰਬਾਣੀ ਦਾ ਸਹਿਜ ਪਾਠ ਭੈ-ਭਾਵਨੀ ਨਾਲ ਕਰਨ ਦਾ ਉਪਦੇਸ਼ ਦਿੱਤਾ:-

**ਪ੍ਰਭ ਬਾਣੀ ਸਬਦਿ ਸੁਭਾਖਿਆ॥ ਗਾਵਹੁ ਸੁਣਹੁ ਪੜਹੁ ਨਿਤ ਭਾਈ,**

**ਗੁਰ ਪੂਰੈ ਤੂ ਰਾਖਿਆ॥ [ਪੰ. ੬੧੧**

ਆਪ ਜੀ ਨੇ ਪਰਮਾਰਥ ਵਿਚ ਤੱਤ-ਗਿਆਨ ਦੀ ਇਹ ਸੇਧ ਦਿਤੀ:-

**ਸੋ ਪੜਿਆ ਸੋ ਪੰਡਿਤੁ ਬੀਨਾ, ਗੁਰ ਸਬਦਿ ਕਰੇ ਵੀਚਾਰੁ॥ [ਪੰ. ੬੫੦**

ਹਿੰਦੂ ਧਰਮ ਜਿਹੜਾ ਕਿ ਹਜ਼ਾਰਾਂ ਵਰ੍ਹਿਆਂ ਤੋਂ ਬ੍ਰਾਹਮਣਾਂ ਦੇ ਅਧੀਨ ਸੀ, ਉਸ ਦਾ ਪ੍ਰਭਾਵ ਸਭ ਪਾਸੇ ਪਸਰਿਆ ਹੋਇਆ ਸੀ ਜਿਸ ਦੇ ਫਲ ਸਰੂਪ ਸਿਖ ਧਰਮ ਵਿਚ ਵੀ ਪਾਠਾਂ ਦੀ ਪਰਪਾਟੀ ਚਲ ਪਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ ਕਿਤੇ ਵੀ ਸਹਜਿ ਪਾਠ, ਅਖੰਡ ਪਾਠ, ਸਪਤਾਹਕ ਪਾਠ ਜਾਂ ਸੰਪਟ ਪਾਠ ਆਦਿ ਰਖਣ ਰਖਾਉਣ ਦਾ ਆਦੇਸ਼ ਜਾਂ ਸੰਦੇਸ਼ ਉਪਲਬਧ ਨਹੀਂ ਹੈ ਪਰ ਸਮਾਜਕ ਪ੍ਰਭਾਵ ਹੇਠਾਂ ਵੇਖਾ ਵੇਖੀ ਇਹਨਾਂ ਪਾਠਾਂ ਦੀ ਰੀਤ ਚਲ ਪਈ। ਅੱਜ ਵੀ ਕਈ ਪ੍ਰੇਮੀ ਪਾਠਾਂ ਦੀ ਮਰਯਾਦਾ ਬਾਰੇ ਇਤਿਹਾਸਕ ਜਾਣਕਾਰੀ ਲੋੜਦੇ ਹਨ ਪਰ ਉਨ੍ਹਾ ਨੂੰ ਕੋਈ ਤਸੱਲੀਬਖਸ਼ ਉਤਰ ਨਹੀ ਮਿਲਦਾ ਇਸ ਘਾਟ ਦੀ

ਪੂਰਤੀ ਲਈ ਵਰਤਮਾਨ ਸਮੇਂ ਵਿਚ ਜੋ ਪਾਠ ਪ੍ਰਚਲਤ ਹਨ, ਉਨ੍ਹਾਂ ਬਾਰੇ ਸੰਗਤਾਂ ਨਾਲ ਵੀਚਾਰਾਂ ਦੀ ਸਾਂਝ ਕੀਤੀ ਜਾਂਦੀ ਹੈ:-

## ੧. ਸਹਿਜ-ਪਾਠ

ਇਸ ਪਾਠ ਨੂੰ ਖੁਲ੍ਹਾ ਅਥਵਾ ਸਾਧਾਰਨ ਪਾਠ ਵੀ ਆਖਿਆ ਜਾਂਦਾ ਹੈ। ਇਸ ਪਾਠ ਵਿਚ ਸਮੇਂ ਦਾ ਕੋਈ ਬੰਧਨ ਨਹੀ ਹੁੰਦਾ। ਜਦੋ ਚਿਤ ਕਰੇ ਸਮਾਪਤੀ ਕੀਤੀ ਜਾ ਸਕਦੀ ਹੈ ਭਾਵੇਂ ਕਈ ਮਹੀਨੇ ਤੇ ਸਾਲ ਕਿਉਂ ਨ ਲਗਣ। ਇਹ ਪਾਠ ਜਰੂਰੀ ਨਹੀ ਕਿ ਇਕ ਵਿਅਕਤੀ ਹੀ ਕਰੇ, ਸਾਰਾ ਪਰਵਾਰ ਰਲ ਮਿਲ ਕੇ ਪਾਠ ਕਰ ਤੇ ਸੁਣ ਸਕਦਾ ਹੈ। ਹਾਂ, ਪਾਠ ਤੋਂ ਪਹਿਲਾਂ ਕੀਰਤਨ ਕਰਨਾ ਜਰੂਰੀ ਹੈ। ਕੜਾਹ ਪ੍ਰਸ਼ਾਦ ਦੀ ਦੇਗ ਅਨੰਦ ਸਾਹਿਬ ਦਾ ਪਾਠ ਤੇ ਅਰਦਾਸਿ ਭੇਟ ਹਾਜ਼ਰ ਕਰਨੀ ਗੁਰਮਤਿ ਮਰਯਾਦਾ ਦਾ ਅੰਗ ਹੈ।

ਸ੍ਰੀ ਦਸਮ ਗ੍ਰੰਥ ਦੀ ਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਵਿਚ ਕਿਸੇ ਪ੍ਰਕਾਰ ਦੇ ਪਾਠ ਰਖਾਉਣ ਦਾ ਕੋਈ ਸੰਕੇਤ ਨਹੀ ਮਿਲਦਾ। ਹਾਂ, ਸਿਖ ਇਤਿਹਾਸ ਵਿਚੋਂ ਮ੍ਰਿਤਕ ਦੇ ਨਮਿਤ ਸਹਜ ਪਾਠ ਕਰਾਉਣ ਦੀਆਂ ਕੁਝ ਗਵਾਹੀਆਂ ਇਸ ਤਰ੍ਹਾਂ ਮਿਲਦੀਆਂ ਹਨ:-

੧. ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੇ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਵਾਇਆ, ਜਿਸ ਦੀ ਸੇਵਾ ਬਾਬਾ ਬੁਢਾ ਜੀ ਨੇ ਕੀਤੀ:

**ਸਾਹਿਬ ਬੁਢੇ ਐਸ ਉਚਾਰਾ॥ ਜਗਤ ਰੀਤ ਗੁਰ ਕਰੇ ਸੁਧਾਰਾ॥**
**ਹਰਿਗੋਬਿੰਦ ਰੀਤ ਕਰਾਈ॥ ਗੁਰੂ ਗ੍ਰੰਥ ਕਾ ਪਾਠ ਧਰਾਈ॥**
**ਗੁਰੂ ਗ੍ਰੰਥ ਕੀ ਕੋਠੀ ਮਾਹੀ॥ ਸਾਹਿਬ ਬੁਢਾ ਪਾਠ ਸੁਨਾਈ॥** **[ਗੁਰਬਿਲਾਸ ਪਾਤਿਸ਼ਾਹੀ ੬**

੨. ਸਤਿਕਾਰਯੋਗ ਮਾਤਾ ਗੰਗਾ ਜੀ ਦੇ ਸਰੀਰ ਤਿਆਗਣ ਮਗਰੋਂ ਭੀ ਸਹਿਜ-ਪਾਠ ਕਰਵਾਇਆ ਗਿਆ ਜਿਸ ਦੀ ਸੇਵਾ ਭਾਈ ਗੁਰਦਾਸ ਜੀ ਨੇ ਕੀਤੀ।

੩. ਭਾਈ ਸਾਹਿਬ ਗੁਰਦਾਸ ਜੀ ਦੇ ਚਲਾਣੇ ਮਗਰੋਂ ਭਾਈ ਬਿਧੀ ਚੰਦ ਜੀ ਨੇ ਸ੍ਰੀ ਅਕਾਲ ਤਖਤ ਤੇ ਸਹਿਜ-ਪਾਠ ਕੀਤਾ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਦੀ ਸੇਵਾ ਵਿਚ ਸੰਗਤਿ ਨੇ ਜੋ ਪ੍ਰਸ਼ਨ ਰਖਿਆ, ਉਸ ਦੇ ਉਤਰ ਵਿਚ ਆਪ ਜੀ ਨੇ ਜੋ ਚਾਨਣ ਬਖਸ਼ਿਆ, ਉਸ ਨੂੰ ਭਾ.ਸ. ਸੰਤੋਖ ਸਿੰਘ ਜੀ ਨੇ ਗੁਰਪ੍ਰਤਾਪ ਸੂਰਯ ਦੀ ਰਾਸਿ ਦਾ ਅਧਯਾਯ ੮ ਵਿਚ ਬੜੇ ਪਿਆਰ ਨਾਲ ਵਰਨਣ ਕੀਤਾ ਹੈ:-

**ਪਾਠ ਕਰੈਂ ਹਮ ਨਿਤ ਗੁਰੁਬਾਨੀ॥ ਅਰਥ ਪ੍ਰਮਾਰਥ ਰੀਤਿ ਨ ਜਾਨੀ॥**
**ਜੋ ਮਾਰਗ ਗੁਰੁ ਸ਼ਬਦ ਬਤਾਇਵ॥ ਸੋ ਹਮ ਤੇ ਨਹਿੰ ਜਾਇ ਕਮਾਇਵ॥**
**ਪਾਠ ਕਰਨ ਕੋ ਨੇਮ ਨਿਬਾਹੈਂ॥ ਪੜ੍ਹੈ ਸਦਾ ਬਾਨੀ ਅਵਗਾਹੈਂ॥**
**ਕਯਾ ਹੋਵੈ ਗਤਿ ਅੰਤ ਹਮਾਰੀ? ਇਹ ਸੰਦੇਹ ਨਿਤ ਰਿਦੈ ਮਝਾਰੀ॥**
**ਸ੍ਰੀ ਹਰਿ ਰਾਇ ਕਛੂ ਨਹਿ ਕਹਯੋ॥ ਸਭ ਕੇ ਮਨ ਮੈ ਸੰਸੈ ਰਹਯੋ॥**
**ਤਿਹ ਛਿਨ ਹੋਇ ਤੁਰਗ ਅਸਵਾਰ॥ ਗਮਨੇ ਬਾਹਰ ਹੇਤ ਸ਼ਿਕਾਰ॥**
**ਬਰਖਾ ਹੋਇ ਹਟੀ ਤਿਸ ਕਾਲਾ॥ ਸੂਰਯ ਨਿਕਸਯੋ ਦਯੋਤ ਬਿਸਾਲਾ॥**
**ਮਗ ਮਹਿੰ ਹੰਡੀ ਪੁਰਾਤਨ ਹੇਰੀ॥ ਤਹਾਂ ਠੀਕਰੀ ਚਮਕ ਘਨੇਰੀ॥**
**ਘ੍ਰਿਤਬਾਸਨ ਕੀ ਫੂਟੀ ਪਰੀ॥ ਥਿਤ ਹੁਇ ਗੁਰੂ ਮੰਗਾਵਨ ਕਰੀ॥**

**ਨਿਜ ਕਰ ਮਹਿਂ ਧਰਿ ਵਾਕ ਬਖਾਨਾ॥ ਬਾਨੀ ਪਾਠ ਪ੍ਰਸ਼ਨ ਤੁਮ ਠਾਨਾ॥**
**ਤਿਸ ਕੋ ਉਤੱਰ ਲੀਜਹਿ ਸਾਰੇ॥ ਜੋ ਗੁਰੁ ਸ਼ਬਦ ਕਮਾਵਹਿ, ਪਯਾਰੇ॥**
**ਸੋ ਜਨ ਭੁਗਤਿ ਮੁਕਤਿ ਸੁਖ ਪਾਵੈ॥ ਚਲਹਿ ਪੰਥ ਜੋ ਸ਼ਬਦ ਬਤਾਵੈ॥**
**ਪਾਠ ਸਧਾਰਨ ਜੋ ਨਿਤ ਕਰੇ॥ ਨੇਮ ਨਿਬਾਹਨ ਮੇ ਅਨੁਸਰੇ॥**
**ਪਾਠ ਪ੍ਰਤਾਪ ਲਹੈ ਗਤਿ ਐਸੀ॥ ਸੁਨਹੁ ਸ੍ਰਵਨ ਹਮ ਭਾਖਹਿਂ ਜੈਸੀ॥**
**ਜਿਮਿ ਠਿਕਰਿਨ ਬਹੁ ਬਰਖ ਬਿਤਾਈ॥ ਲਗੇ ਤੇਜ ਨਿਕਸੀ ਚਿਕਨਾਈ॥**
**ਤਿਮਿ ਜੇ ਪਠਹਿਂ ਨੇਮ ਗੁਰੁਬਾਨੀ॥ ਅੰਤ ਦੇਤ ਕਲਯਾਨ ਮਹਾਨੀ॥**
**ਰਹੀ ਚਿਕਨਤਾ ਠੀਕਰਿ ਮਾਂਹਿਂ॥ ਤਯੋਂ ਬਾਨੀ ਗੁਨ ਰਹਿਂ ਮਨ ਮਾਹਿਂ॥**
**ਅੰਤ ਕਾਲ ਫਲ ਕਰਹਿਂ ਪ੍ਰਕਾਸੇ॥ ਜਥਾ ਕੁਸੁਮ ਤਿਲ ਪਾਇ ਸੁਬਾਸੇ॥**

**[ਰਾਸਿ ੯, ਅਧਯਾਯ ੮**

ਇਹੋ ਮਰਯਾਦਾ ਗੁਰੂ ਗੋਬਿੰਦ ਸਿੰਘ ਜੀ ਤਕ ਕਾਇਮ ਰਹੀ ਪਰ ਆਪ ਜੀ ਨੇ ਮ੍ਰਿਤਕ ਮਗਰੋਂ ਸਹਿਜ ਪਾਠ ਦੀ ਸਮਾਪਤੀ ੧੩ ਦਿਨਾਂ ਵਿਚ ਕਰਨ ਦੀ ਬਜਾਏ ਹਿੰਦੂ ਧਰਮ ਨਾਲੋਂ ਨਿਰਾਲੀ ਰੀਤ ਦਸਵੇਂ ਦਿਨ ਪਾਠ ਦਾ ਭੋਗ ਪਾਉਣ ਦਾ ਆਦੇਸ਼ ਦਿਤਾ ਜਿਸ ਨੂੰ 'ਦੁਸਹਿਰੇ ਦਾ ਪਾਠ' ਆਖਿਆ ਜਾਣ ਲਗ ਪਿਆ। (ਪੜ੍ਹੋ, ਗੁਰਮਤ ਮਾਰਤੰਡ)

ਸੋ ਗੁਰਬਾਣੀ ਨਾਲ ਪਿਆਰ ਦਾ ਸਦਕਾ ਸਿਖ ਸੰਗਤਾਂ ਨੇ ਮਨੁਖਾ ਦੇਹੀ ਦੀ ਸਫਲਤਾ ਲਈ ਸਹਿਜ ਪਾਠ ਕਰਨੇ ਕਰਾਉਣੇ ਆਰੰਭ ਦਿੱਤੇ। ਵਰਤਮਾਨ ਸਮੇਂ ਵਿਚ ਵੀ ਅਨੇਕਾਂ ਮਾਈ ਭਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਕਰਦੇ ਹਨ। ਪਰ ਕਿਸੇ ਗ੍ਰੰਥੀ ਜਾਂ ਪਾਠੀ ਨੂੰ ਸਹਜ ਪਾਠ ਕਰਨ ਲਈ ਬੇਨਤੀ ਕੀਤੀ ਜਾਵੇ ਤਾਂ ਉਹ ਨਾਹ ਕਰ ਦਿੰਦੇ ਹਨ ਕਿਉਂਕਿ ਇਸ ਪਾਠ ਨੂੰ ਸੰਪੂਰਨ ਕਰਦਿਆਂ ਬਹੁਤ ਸਮਾਂ ਲਗਦਾ ਹੈ ਤੇ ਭੇਟਾ ਥੋੜੀ ਮਿਲਦੀ ਹੈ, ਜਦੋਂ ਕਿ ਉਨ੍ਹਾਂ ਨੂੰ ਗੁਰਦੁਆਰਿਆਂ ਤੇ ਘਰਾਂ ਵਿਚ ਅਖੰਡ ਪਾਠਾਂ ਵਿਚ ਭਾਗ ਲੈਣ ਦੀ ਹਾਰ ਵਾਰ ਨਹੀਂ ਆਉਂਦੀ। ਸਮਾ ਥੋੜਾ ਤੇ ਪਾਠ ਦਾ ਸੇਵਾ-ਫਲ ਬਹੁਤ ਮਿਲਦਾ ਹੈ। ਅਸਲ ਵਿਚ ਪਾਠ ਕਰਾਉਣ ਵਾਲਾ ਤੇ ਕਰਨ ਵਾਲਾ ਕੋਈ ਵਿਰਲਾ ਪ੍ਰੇਮੀ ਹੀ ਰਹਿ ਗਿਆ ਹੈ, ਬਾਕੀ 'ਰੋਟੀਆ ਕਾਰਣ ਪੂਰਹਿ ਤਾਲ' ਵਾਲੀ ਬਿਵਸਥਾ ਬਣੀ ਹੋਈ ਹੈ। ਅਸਲ ਵਿਚ ਪਾਠ ਬਾਕੀ ਕੰਮਾਂ ਵਾਂਗ ਗ੍ਰੰਥੀ ਸਿੰਘਾਂ ਤੇ ਪਾਠੀਆਂ ਲਈ ਇਕ ਰੋਜ਼ਗਾਰ ਹੀ ਬਣ ਗਿਆ ਹੈ।

ਸਿਖ-ਰਹਿਤ ਮਰਯਾਦਾ ਵਿਚ ਸਾਧਾਰਨ ਪਾਠ ਬਾਰੇ ਇਉਂ ਜ਼ਿਕਰ ਹੈ:-

[ੳ] ਹਰ ਇਕ ਸਿਖ ਨੂੰ ਵਸ ਲਗੇ, ਆਪਣੇ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਰਨ ਦਾ ਵੱਖਰਾ ਤੇ ਨਵੇਕਲਾ ਅਸਥਾਨ ਨਿਯਤ ਕਰਨਾ ਚਾਹੀਏ।

[ਅ] ਹਰ ਇਕ ਸਿੱਖ, ਸਿੱਖਣੀ, ਬੱਚੇ ਬੱਚੀ ਨੂੰ ਗੁਰਮੁਖੀ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਸਿੱਖਣਾ ਚਾਹੀਏ।

[ੲ] ਹਰ ਇਕ ਸਿਖ ਅੰਮ੍ਰਿਤ ਵੇਲੇ ਪ੍ਰਸ਼ਾਦ ਛਕਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਹੁਕਮ' ਲਵੇ। ਜੇ ਇਸ ਵਿਚ ਉਕਾਈ ਹੋ ਜਾਵੇ, ਤਾਂ ਦਿਨ ਵਿਚ ਕਿਸੇ ਨਾ ਕਿਸੇ ਵੇਲੇ ਜ਼ਰੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰੇ ਜਾਂ ਸੁਣੇ। ਸਫਰ ਆਦਿ ਔਕੜ ਵੇਲੇ ਦਰਸ਼ਨ ਕਰਨ ਤੋਂ ਅਸਮਰਥ ਹੋਵੇ ਤਾਂ ਸ਼ੰਕਾ ਨਹੀ।

[ਸ] ਚੰਗਾ ਤਾਂ ਇਹ ਹੈ ਕਿ ਹਰ ਇਕ ਸਿੱਖ ਆਪਣਾ ਸਾਧਾਰਣ ਪਾਠ ਜਾਰੀ ਰਖੇ ਅਤੇ ਮਹੀਨੇ ਦੋ ਮਹੀਨੇ ਮਗਰੋਂ (ਜਾਂ ਜਿਤਨੇ ਸਮੇਂ ਵਿਚ ਹੋ ਸਕੇ) ਭੋਗ ਪਾਵੇ।

[ਹ] ਪਾਠ ਆਰੰਭ ਕਰਨ ਸਮੇਂ ਆਨੰਦ ਸਾਹਿਬ (ਪਹਿਲੀਆਂ ਪੰਜ ਪਉੜੀਆਂ ਤੇ ਇਕ ਅੰਤਲੀ ਪਉੜੀ) ਦੇ ਪਾਠ ਮਗਰੋਂ ਅਰਦਾਸਾ ਕਰਕੇ ਹੁਕਮ ਲੈਣਾ ਚਾਹੀਏ, ਫੇਰ, ਜਪੁ ਸਾਹਿਬ ਦਾ ਪਾਠ ਕਰਨਾ ਚਾਹੀਏ।

## ੨. ਅਖੰਡ ਪਾਠ

ਸਿੱਖ ਪੰਥ ਦੇ ਪ੍ਰਸਿੱਧ ਵਿਦਵਾਨ ਭਾ.ਕਾਨ੍ਹ ਸਿੰਘ ਜੀ ਨਾਭਾ ਨੇ ਅਖੰਡ ਪਾਠ ਦੀ ਪ੍ਰਾਰੰਭਤਾ ਬਾਰੇ ਮੁਢਲੀ ਜਾਣਕਾਰੀ ਇਉਂ ਦਿਤੀ ਹੈ:-

੧. ਉਹ ਪਾਠ ਜੋ ਨਿਰੰਤਰ ਹੋਵੇ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਜੋ ਤੇਰ੍ਹਾਂ ਪਹਿਰਾਂ ਵਿਚ ਸਮਾਪਤ ਕੀਤਾ ਜਾਂਦਾ ਹੈ। ਚਾਰ ਅਥਵਾ ਪੰਜ ਪਾਠੀ ਯਥਾ ਕ੍ਰਮ (ਨੰਬਰਵਾਰ) ਬਦਲਦੇ ਰਹਿੰਦੇ ਹਨ ਅਤੇ ਪਾਠ ਨਿਰੰਤਰ ਹੁੰਦਾ ਰਹਿੰਦਾ ਹੈ। ਪਾਠ ਦੀ ਇਹ ਰੀਤਿ ਪੰਥ ਵਿਚ ਬੁੱਢੇ ਦਲ ਨੇ ਚਲਾਈ ਹੈ। ਸਤਿਗੁਰਾਂ ਦੇ ਸਮੇਂ ਅਖੰਡ ਪਾਠ ਨਹੀਂ ਹੋਇਆ ਕਰਦਾ ਸੀ। 'ਗੁਰਮਤਿ ਸੁਧਾਕਰ' ਵਿਚ ਆਪ ਲਿਖਦੇ ਹਨ- ਕਾਰਣ ਇਹ ਹੋਯਾ ਕਿ ਭਾਰੀ ਕਾਰਜ ਦੇ ਆਰੰਭ ਵਿਚ ਗੁਰੂ ਗ੍ਰੰਥ ਦਾ ਪਾਠ ਕਰਣ ਦੀ ਜਦ ਜ਼ਰੂਰਤ ਹੁੰਦੀ, ਤਦ ਬਹੁਤੇ ਪ੍ਰੇਮੀ ਮਿਲ ਕੇ ਅਖੰਡ ਪਾਠ ਕਰਕੇ ਭੋਗ ਪਾਉਂਦੇ ਅਰ ਅਵਾਜ਼ ਲੈ ਕੇ ਚੜ੍ਹਾਈ ਕਰਦੇ।

ਗੁਰਬਾਣੀ ਪਾਠ ਦਰਸ਼ਨ' [ਭਿੰਡਰਾਂ- ਦਮਦਮੀ ਟਕਸਾਲ] ਵਿਚ ਦੋ ਅਖੰਡ ਪਾਠ ਗੁਰੂ ਗੋਬਿੰਦ ਸਿੰਘ ਕਾਲ ਵਿਚ ਅਤੇ ਤੀਜਾ ਅਖੰਡ ਪਾਠ ਕਾਨ੍ਹਵਾਨ ਦੇ ਛੰਭ ਵਿਚ ਸਿੰਘਾਂ ਨੇ ਬੀਬੀ ਸੁੰਦਰੀ ਜੀ ਜੋ ਯੁੱਧ ਵਿਚ ਸਖ਼ਤ ਜ਼ਖ਼ਮੀ ਹੋ ਗਏ ਸਨ, ਉਨ੍ਹਾਂ ਦੇ ਕਹਿਣ ਤੇ ਅੰਤ ਸਮੇਂ ਸੋਲ੍ਹਾਂ ਪਹਿਰਾਂ ਵਿਚ ਸਾਰਾ ਅਖੰਡ ਪਾਠ ਸੁਣਾਇਆ ਸੀ, ਦਾ ਜ਼ਿਕਰ ਕੀਤਾ ਹੈ ਇਹ ਦੋ ਪਾਠ ਗੁਰੂ ਕਾਲ ਵਿਚ ਹੋਏ।

ਇਸੇ ਤਰ੍ਹਾਂ ਪ੍ਰਿੰ. ਸਤਿਬੀਰ ਸਿੰਘ ਨੇ ਦੋ ਅਖੰਡ ਪਾਠਾਂ ਦਾ ਜ਼ਿਕਰ ਕੀਤਾ ਹੈ:-

ਪਹਿਲਾ- ਦਮਦਮਾ ਸਾਹਿਬ ਤੋਂ ਨੰਦੇੜ ਜਾਣ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੇ ਅਖੰਡ ਪਾਠ ਕਰਵਾਇਆ ਸੀ।

ਦੂਜਾ- ਬਾਬਾ ਦੀਪ ਸਿੰਘ ਜੀ ਸ਼ਹੀਦੀ ਪਾਉਣ ਲਈ ਦਮਦਮਾ ਸਾਹਿਬ ਤੋਂ ਜਦ ਸ੍ਰੀ ਅੰਮ੍ਰਿਤਸਰ ਵਲ ਟੁਰੇ ਸਨ ਤਾਂ 'ਪੰਥ ਪ੍ਰਕਾਸ਼' ਕ੍ਰਿਤ ਗਿ. ਗਿਆਨ ਸਿੰਘ ਜੀ ਵਿਚ ਸੰਕੇਤ ਹੈ:-

**ਸੁਨ ਸਿੰਘ ਪਾਠ ਅਖੰਡ ਕਰਾਯੋ ॥ ੧੩੧ ॥ [ਉਤ੍ਰਾਰਧ ਬਿਸ੍ਰਾਮ ੫੦]**

ਗਿਆਨੀ ਵਰਿਆਮ ਸਿੰਘ 'ਆਦ੍ਰਸ਼' ਰਾਜਪੁਰਾ ਨੇ ਪਹਿਲਾ ਅਖੰਡਪਾਠ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਬੋ ਕੀ ਤਲਵੰਡੀ ਦਮਦਮੇ ਸਾਹਿਬ ਕੀਤਾ ਕਤਕ ਸੁਦੀ ਤੀਜ ਨੂੰ ਪ੍ਰਾਰੰਭ ਕਰ ਪੰਚਮੀ ਨੂੰ ਭੋਗ ਪਾਇਆ। ਸਵਾ ਪਹਿਰ ਦਿਨ ਚੜੇ ੧੭੬੫ ਬਿ. ਨੂੰ ਪੰਜਾਬ ਤੋਂ ਦਖਣ ਨੂੰ ਚਾਲੇ ਪਾਉਣ ਸਮੇਂ ਇਸ ਵਿਚ ਜੋ ਪਾਠੀ ਲਗੇ ਉਨ੍ਹਾਂ ਦੇ ਪਵਿਤ੍ਰ ਨਾਮ ਵੀ ਦਰਜ ਕੀਤੇ ਹਨ:-

**੧. ਭਾਈ ਮਨੀ ਸਿੰਘ ਜੀ (ਸ਼ਹੀਦ)**
**੨. ਭਾਈ ਧਰਮ ਸਿੰਘ ਜੀ (ਪਿਆਰੇ)**
**੩. ਭਾ. ਗੁਰਬਖ਼ਸ਼ ਸਿੰਘ (ਪੁਤ੍ਰ ਭਾਈ ਦਾਨ ਸਿੰਘ ਮਲਵਈ)**
**੪. ਭਾ. ਗੁਰਬਖ਼ਸ਼ ਸਿੰਘ (ਪ੍ਰਸਿਧ ਨਾਮ ਬਾ. ਰਾਮ ਕੁਇਰ ਜੀ**

**੫. ਭਾ. ਸੰਤੋਖ ਸਿੰਘ ਜੀ (ਹਜ਼ੂਰੀਆ)**

ਇਸ ਬ੍ਰਿਤਾਂਤ ਦਾ ਉਲੇਖ 'ਗੁਰੂ ਕੀ ਸਾਖੀਆਂ' ਲੇਖਕ ਭਾਈ ਸਰੂਪ ਸਿੰਘ ਜੀ ਭਲਾ ਰਚਨਾ ਕਾਲ ੧੮੦੯ ਬਿ.) ਵਿਚ ਦਿਤਾ ਹੈ।

ਸ੍ਰੀ ਹਜ਼ੂਰੀ ਮ੍ਰਿਯਾਦਾ ਪ੍ਰਬੋਧ ਸ੍ਰੀ ਤਖਤ ਅਬਿਚਲ ਨਗਰ ਸਚਖੰਡ ਹਜ਼ੂਰ ਸਾਹਿਬ ਨਾਂਦੇੜ ਦੇ ਲੇਖਕ ਨੇ ਪੰਨਾ ੨੨੬ ਉਤੇ ਲਿਖਿਆ ਹੈ:-

"ਜੈ ਸਿੰਘ ਰਾਜੇ ਨੇ ਹਥ ਜੋੜ ਬੇਨਤੀ ਕਰੀ ਸਚੇ ਪਾਤਸ਼ਾਹ ਜੀਓ ਅਸੀ ਛੋਟੇ ਛੋਟੇ ਰਜਵਾੜੇ ਹਾਂ ਅਤੇ ਸਾਡੇ ਵਿਚ ਅਸ੍ਵਮੇਧ ਜੱਗ ਕਰਾਉਣ ਦੀ ਸਮਰਥਾ ਕਿਥੇ ਹੈ ਤਾਂ ਗੁਰੂ ਸਾਹਿਬ ਜੀ ਨੇ ਫੁਰਮਾਯਾ ਰਾਜਨ ਅਗ੍ਰ ਅਸ੍ਵਮੇਧ ਜੱਗ ਨਹੀ ਕਰਾ ਸਕਦਾ ਤਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਬਿਧੀ ਸਜੁੰਗਤ ਕਰਾ ਕੇ ਸਮਾਪਤੀ ਵਾਲੇ ਦਿਨ ਖੁਲ੍ਹਾ ਲੰਗਰ ਕਰ, ਤੇਰਾ ਰੋਗ ਹਟ ਜਾਏਗਾ ਔਰ ਭੂਲ ਬਖ਼ਸ਼ੀ ਜਾਏਗੀ। [ਸਾਖੀ ਹਵਾਲਾ ਗ੍ਰੰਥ ਗੁਰਮੁਖ ਪ੍ਰਕਾਸ਼)

ਕੀ ਗੁਰੂ ਸਾਹਿਬ ਅਸ੍ਵਮੇਧ ਜੱਗ ਕਰਾਉਣ ਦੇ ਪ੍ਰਚਾਰਕ ਸਨ ਜਾਂ ਨਿਰੰਕਾਰੀ ਬਾਣੀ ਦੇ ਅਨੁਆਈ ਸਨ? ਗੁਰਬਾਣੀ ਦੇ ਅਖੰਡ ਪਾਠ ਦੀ ਗਲ ਪਿਛੋਂ ਆਖਣੀ, ਗੁਰਮਤਿ ਦੇ ਵਿਰੁਧ ਹੈ ਅਤੇ ਮਨਘੜਤ ਗਲ ਜਾਪਦੀ ਹੈ।

ਉਪ੍ਰੋਕਤ ਤੱਥਾਂ ਤੋਂ ਇਹ ਸਿੱਧ ਹੁੰਦਾ ਹੈ ਕਿ ੪੪ ਸਾਲ ਦੇ ਅਰਸੇ ਵਿਚ ਕੋਈ ਅਖੰਡ ਪਾਠ ਨਹੀ ਹੋਇਆ।

ਪੁਰਾਤਨ ਸਮੇਂ ਵਿਚ ਛਾਪੇਖਾਨੇ ਦੀ ਅਣਹੋਂਦ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਕੁਝ ਗਿਣਤੀ ਵਿਚ ਹੀ ਸਨ, ਅਖੰਡ ਪਾਠ ਸ਼ਾਇਦ ਹੀ ਕਿਤੇ ਹੋਇਆ ਹੋਵੇ। ਮਹਾਰਾਜਾ ਰਣਜੀਤ ਸਿੰਘ ਰਾਜ ਵਿਚ ਪਾਵਨ ਸਰੂਪ ਉਤਾਰਿਆਂ ਵਿਚ ਵਾਧਾ ਹੋਇਆ। ਸਭ ਤੋਂ ਵੱਡੀ ਗੱਲ ਇਹ ਹੈ ਕਿ ਪੁਰਾਤਨ ਸਿਖ ਧਰਮ ਦੇ ਇਤਿਹਾਸਕ ਗ੍ਰੰਥ ਮਹਿਮਾ ਪ੍ਰਕਾਸ਼, ਗੁਰ ਬਿਲਾਸ ਪਾ. ੧੦ (ਕੋਇਰ ਸਿੰਘ), ਗੁਰ ਪ੍ਰਤਾਪ ਸੂਰਜ (ਭਾ. ਸੰਤੋਖ ਸਿੰਘ) ਵਿਚ ਉਪ੍ਰੋਕਤ ਅਖੰਡਪਾਠਾਂ ਦਾ ਕੋਈ ਜ਼ਿਕਰ ਨਹੀ ਮਿਲਦਾ। ਕੇਵਲ ਗੁਰਬਿਲਾਸ ਪਾ. ੬ ਦੇ ਹਵਾਲੇ ਨਾਲ ਖੋਜੀਆਂ ਦੀ ਤਸੱਲੀ* ਨਹੀ ਹੁੰਦੀ।

ਸਿੰਘ ਸਭਾਵਾਂ, ਦਮਦਮੀ ਟਕਸਾਲ, ਸੰਤ ਅਮੀਰ ਸਿੰਘ ਜੀ ਸੱਤੋਗਲੀ ਅੰਮ੍ਰਿਤਸਰ ਵਾਲੀ ਟਕਸਾਲ, ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲਿਆਂ ਅਤੇ ਸੰਤ ਈਸ਼ਰ ਸਿੰਘ ਰਾੜੇ ਵਾਲਿਆਂ ਦੇ ਅਨੁਆਈ ਸੰਤ, ਅਖੰਡ ਕੀਰਤਨੀ ਜਥਿਆਂ ਅਤੇ ਹੋਰ ਸੰਤਾਂ ਮਹੰਤਾਂ ਦੇ ਡੇਰਿਆਂ ਦੀ ਵਖ ਵਖ ਮਰਯਾਦਾ ਇਸ ਨਿਰਣੈ ਦਾ ਅਕਟ ਸਬੂਤ ਹੈ ਕਿ ਗੁਰੂ ਪਾਤਿਸ਼ਾਹ ਜੀ ਨੇ ਨਾ ਕੋਈ ਅਖੰਡ ਪਾਠ ਆਪਣੇ ਜੀਵਨ ਕਾਲ ਵਿਚ ਕਰਵਾਇਆ, ਨਾ ਪ੍ਰੇਰਨਾ ਦਿੱਤੀ ਅਤੇ ਨਾ ਹੀ ਕੋਈ ਮਰਯਾਦਾ ਨਿਸ਼ਚਿਤ ਕੀਤੀ। ਜੇ ਆਪ ਜੀ ਨੇ ਪਾਠਾਂ ਦੀ ਕੋਈ ਮਰਯਾਦਾ ਥਾਪੀ ਹੁੰਦੀ ਤਾਂ ਸ਼੍ਰੋ.ਗੁ.ਪ੍ਰ.ਕਮੇਟੀ ਨੂੰ ਸਾਰੇ ਪੰਥ ਦੀਆਂ ਸਤਿਕਾਰਯੋਗ ਹਸਤੀਆਂ, ਚੋਣਵੇਂ ਸੰਤ ਅਤੇ ਸਿਖ ਵਿਦਵਾਨ ਇਕੱਤਰ ਕਰਕੇ ਸਿਖ ਰਹਿਤ ਮਰਯਾਦਾ ਵਿਚ ਸਾਰੀਆਂ ਰਹੁਰੀਤਾਂ/ਮਰਯਾਦਾ ਦਾ ਏਕੀਕਰਨ ਕਰਨ ਦੀ ਕੀ ਲੋੜ ਪਈ ਸੀ?। 'ਸਿਖ ਰਹਿਤ ਮਰਯਾਦਾ' ਵਿਚ ਅਖੰਡਪਾਠ ਦੀ ਮਰਯਾਦਾ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

*ਸੋਧਣ ਦਾ ਕਾਰਜ ਅਰੰਭ ਕਰਨ ਤੇ ਪਤਾ ਲਗਾ ਕਿ ਇਸ ਛਾਪੇ ਦੇ ਗ੍ਰੰਥ ਵਿਚ ਜੋ ਮੇਰੇ ਪਾਸ ਸੀ, ਮੇਰੀ ਕਿਆਸ ਤੋਂ ਭੀ ਸੈਂਕੜੇ ਗੁਣਾਂ ਵਧ ਭੁਲਾਂ ਸਨ ਤੇ ਬਹੁਤੀ ਥਾਈਂ ਤਾਂ ਅਜੇਹੀਆਂ ਭੁਲਾਂ ਸਨ ਜਿਨ੍ਹਾਂ ਨਾਲ ਅਸਲ ਭਾਵ ਤੋਂ ਉਲਟ ਅਰਥਾਂ ਦੇ ਅਨਰਥ ਹੋ ਰਹੇ ਸਨ। ਜੇ ਮੈਂ ਇਥੇ ਸਾਰੀਆਂ ਭੁਲਾਂ ਦਾ ਵਰਨਣ ਕਰਨ ਲਗਾਂ ਤਾਂ ਅਨੇਕਾਂ ਸਫੇ ਲੋੜੀਂਦੇ ਹਨ। ਨਮੂਨੇ ਮਾਤ੍ਰ ਇਹ ਦੱਸਣਾ ਵੀ ਕੁਥਾਂ ਨਹੀ ਹੋਵੇਗਾ। ਸੰਮਤਾਂ, ਨਾਵਾਂ ਤੇ ਥਾਵਾਂ ਸੰਬੰਧੀ ਵੀ ਬੇਅੰਤ ਭੁਲਾਂ ਸਨ। [ਗਿਆਨੀ ਇੰਦਰ ਸਿੰਘ ਗਿੱਲ, (ਸੰਪਾਦਿਕ) ਗੁਰਬਿਲਾਸ ਪਾ: ੬]

[ੳ] ਅਖੰਡ ਪਾਠ ਕਿਸੇ ਭੀੜ ਜਾਂ ਉਤਸ਼ਾਹ ਵੇਲੇ ਕੀਤਾ ਜਾਂਦਾ ਹੈ। ਇਹ ਤਕਰੀਬਨ ੪੮ ਘੰਟੇ ਵਿਚ ਸੰਪੂਰਨ ਕੀਤਾ ਜਾਂਦਾ ਹੈ। ਇਸ ਵਿਚ ਪਾਠ ਲਗਾਤਾਰ ਬਿਨਾਂ ਰੋਕ ਦੇ ਕੀਤਾ ਜਾਂਦਾ ਹੈ। ਪਾਠ ਸਾਫ ਤੇ ਸੁੱਧ ਹੋਵੇ। ਬਹੁਤ ਤੇਜ਼ ਪੜ੍ਹਨਾ, ਜਿਸ ਤੋਂ ਸੁਣਨ ਵਾਲਾ ਕੁਝ ਸਮਝ ਨ ਸਕੇ, ਗੁਰਬਾਣੀ ਦੀ ਨਿਰਾਦਰੀ ਹੈ। ਅੱਖਰ ਮਾਤਰ ਦਾ ਧਿਆਨ ਰਖ ਕੇ ਪਾਠ ਸੁਧ ਤੇ ਸਾਫ ਕਰਨਾ ਚਾਹੀਏ, ਭਾਵੇਂ ਸਮਾਂ ਕੁਝ ਵਧੀਕ ਲਗ ਜਾਵੇ।

[ਅ] ਅਖੰਡ ਪਾਠ ਜਿਸ ਪਰਵਾਰ ਜਾਂ ਸੰਗਤ ਨੇ ਕਰਨਾ ਹੈ, ਉਹ ਆਪ ਕਰੇ, ਟੱਬਰ ਦੇ ਕਿਸੇ ਆਦਮੀ, ਸਾਕ ਸੰਬੰਧੀ, ਮਿਤ੍ਰ ਆਦਿ ਮਿਲ ਕੇ ਕਰਨ। ਪਾਠੀਆਂ ਦੀ ਗਿਣਤੀ ਮੁਕੱਰਰ ਨਹੀਂ।

ਜੇ ਕੋਈ ਆਦਮੀ ਆਪ ਪਾਠ ਨਹੀਂ ਕਰ ਸਕਦਾ, ਤਾਂ ਕਿਸੇ ਚੰਗੇ ਪਾਠੀ ਕੋਲੋਂ ਸੁਣ ਲਵੇ, ਪਰ ਇਹ ਨਾ ਹੋਵੇ ਕਿ ਪਾਠੀ ਆਪੇ ਇਕੱਲਾ ਬਹਿ ਕੇ ਪਾਠ ਕਰਦਾ ਰਹੇ ਤੇ ਸੰਗਤ ਜਾਂ ਟੱਬਰ ਦਾ ਕੋਈ ਆਦਮੀ ਨਾ ਸੁਣਦਾ ਹੋਵੇ। ਪਾਠੀ ਦੀ ਯਥਾ ਸ਼ਕਤਿ ਭੋਜਨ, ਬਸਤਰ ਆਦਿ ਨਾਲ ਯੋਗ ਸੇਵਾ ਕੀਤੀ ਜਾਵੇ।

[ੲ] ਅਖੰਡ ਪਾਠ ਜਾਂ ਹੋਰ ਕਿਸੇ ਤਰ੍ਹਾਂ ਦੇ ਪਾਠ ਵੇਲੇ ਕੁੰਭ, ਜੋਤ, ਨਲੀਏਰ ਆਦਿ ਰਖਣਾ ਜਾਂ ਨਾਲ ਨਾਲ ਜਾਂ ਵਿਚ ਵਿਚ ਕਿਸੇ ਹੋਰ ਬਾਣੀ ਦਾ ਪਾਠ ਜਾਰੀ ਰਖਣਾ, ਮਨਮਤ ਹੈ।

**ਅਖੰਡ ਪਾਠ ਦਾ ਆਰੰਭ**

ਸਾਧਾਰਨ ਪਾਠ ਦੇ ਆਰੰਭ ਵੇਲੇ ਪ੍ਰਸ਼ਾਦ ਲਿਆ ਕੇ ਅਨੰਦ ਸਾਹਿਬ (ਛੇ ਪਉੜੀਆਂ) ਦਾ ਪਾਠ ਕਰਕੇ ਅਰਦਾਸੇ ਮਗਰੋਂ 'ਹੁਕਮ' ਲਿਆ ਜਾਵੇ।

ਅਖੰਡ ਪਾਠ ਵੇਲੇ ਕੜਾਹ ਪ੍ਰਸ਼ਾਦ ਹੋਵੇ, ਫੇਰ ਆਨੰਦ ਸਾਹਿਬ (ਛੇ ਪਉੜੀਆਂ) ਦੇ ਪਾਠ ਮਗਰੋਂ ਅਰਦਾਸ ਕਰਕੇ ਅਤੇ ਹੁਕਮ ਲੈ ਕੇ ਪਾਠ ਦਾ ਆਰੰਭ ਕੀਤਾ ਜਾਵੇ।

## ੩. ਸਹਿਜ ਅਖੰਡ ਪਾਠ

ਇਸ ਪਾਠ ਲਈ ਕੋਈ ਸਮਾਂ ਨਿਸ਼ਚਿਤ ਨਹੀ ਹੈ। ਪਾਠੀ ਸਿੰਘ ਬੜੀ ਧੀਮੀ ਚਾਲ ਨਾਲ ਪੰਜ-ਸੱਤ ਦਿਨ ਇਸ ਤਰ੍ਹਾਂ ਦੀ ਵਿਧੀ ਨਾਲ ਅਖੰਡ ਪਾਠ ਕਰਦੇ ਹਨ। ਗੁਰਪੁਰ ਵਾਸੀ ਸੰਤ ਬਾਬਾ ਸ਼ਾਮ ਸਿੰਘ ਜੀ ਅੰਮ੍ਰਿਤਸਰ ਦੇ ਡੇਰੇ ਤੇ ਹਰ ਸਮੇਂ ਇਹ ਪਾਠ ਚਲਦਾ ਰਹਿੰਦਾ ਹੈ। ਪੰਥ ਵਿਚ ਇਸ ਪਾਠ ਦਾ ਕੋਈ ਰਿਵਾਜ ਨਹੀਂ ਅਤੇ ਨਾ ਹੀ ਪਾਠੀ ਸਿੰਘ ਦੀ ਗਿਣਤੀ ਨਿਸ਼ਚਿਤ ਹੈ।

## ੪. ਅਤਿ ਅਖੰਡ ਪਾਠ

ਇਕ ਪਾਠੀ ਇਕੋ ਆਸਣ ਤੇ ਬੈਠ ਕੇ ਸਮਾਪਤ ਕਰੇ, ਭੋਗ ਪੈਣ ਤੱਕ ਅੰਨ ਜਲ ਆਦਿ ਨਾ ਵਰਤੇ। ਇਹ ਪਾਠ ਨੌਂ ਪਹਿਰਾਂ ਵਿਚ ਸਮਾਪਤ ਹੁੰਦਾ ਹੈ। ਡੇਰਾ ਬਾਬਾ ਅਜਾਪਾਲ ਸਿੰਘ ਜੀ ਨਾਭਾ ਦੇ ਮਹੰਤ ਬਾਬਾ ਨਾਰਾਇਣ ਸਿੰਘ ਨੇ ਤਿੰਨ ਅਤਿ ਅਖੰਡ ਪਾਠ ਕੀਤੇ ਜਿਨ੍ਹਾਂ ਦਾ ਜ਼ਿਕਰ ਪੰਜਾਬੀ ਮਹਾਨ ਕੋਸ਼ ਵਿਚ ਇਸ ਪ੍ਰਕਾਰ ਹੈ:-

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰਾ ਪਾਠ ਆਪ ਦੇ ਕੰਠਾਗ੍ਰ ਸੀ, ਹਰ ਮਹੀਨੇ ਚਾਰ ਪਾਠ ਆਪ ਨੇਮ ਨਾਲ ਕਰਦੇ ਸਨ, ਤਿੰਨ ਬਾਰ ਆਪ ਨੇ ਇਕੱਲਿਆਂ ਇੱਕ ਆਸਨ ਬੈਠਕੇ 'ਅਤਿ ਅਖੰਡ ਪਾਠ' ਕੀਤਾ। ਇਕ ਪਾਠ ਮਹਾਰਾਜਾ ਹੀਰਾ ਸਿੰਘ ਸਾਹਿਬ ਨਾਭਾਪਤੀ ਨੇ ਪ੍ਰੇਮ ਭਾਵ ਨਾਲ ਸੁਣਿਆ, ਮਹਾਰਾਜਾ ਨੇ ਪਾਠ ਦੇ ਭੋਗ ਤੇ ਜਾਗੀਰ ਦੇਣ ਦੀ ਇਛਾ ਪ੍ਰਗਟ ਕੀਤੀ, ਪਰ ਬਾਬਾ ਜੀ ਨੇ ਪਾਠ ਦੀ ਭੇਟਾ ਅੰਗੀਕਾਰ ਨਾ ਕੀਤੀ, ਜਦ ਪਾਠ

ਸਮਾਪਤ ਕਰਕੇ ਬਾਬਾ ਜੀ ਪਾਲਕੀ ਵਿਚ ਬੈਠਕੇ ਡੇਰੇ ਨੂੰ ਜਾਣ ਲਗੇ, ਤਦ ਮਹਾਰਾਜ ਹੀਰਾ ਸਿੰਘ ਜੀ ਨੇ ਪਾਲਕੀ ਦੇ ਇਕ ਕਹਾਰ ਨੂੰ ਹਟਾ ਕੇ ਆਪਣੇ ਕੰਨ੍ਹੇ ਤੇ ਪਾਲਕੀ ਉਠਾਈ।

ਇਸ ਟੀਕਾਕਾਰ ਉਤੇ ਵੀ ਗੁਰ-ਪਰਮੇਸ਼ਰ ਜੀ ਦੀ ਕਿਰਪਾ ਹੋਈ ਤੇ ਦੋ ਵਾਰੀ ਅਤਿ ਅਖੰਡ ਪਾਠਾਂ ਦੀ ਸੇਵਾ ਲਈ। ੧. ਇਕ ਗੁਰਦੁਆਰਾ ਨਾਢਾ ਸਾਹਿਬ ਦੇ ਅਸਥਾਨ ਉਤੇ ਅਤੇ ਦੂਜਾ ਗੁਰੂ ਕੇ ਲਾਹੌਰ। ਇਹ ਪ੍ਰੇਰਨਾ ਬਾਬਾ ਨਾਰਾਇਣ ਸਿੰਘ ਜੀ ਦੇ ਕੀਤੇ ਅਖੰਡ ਪਾਠਾਂ ਤੋਂ ਮਿਲੀ। ਪੋਥੀ ਦੇ ਆਕਾਰ ਦੇ ਵਿਸਥਾਰ ਤੋਂ ਡਰਦਿਆਂ ਇਹ ਪਾਠ ਕਿਸ ਰੰਗ ਵਿਚ ਹੋਏ, ਦੇਣਾ ਉਚਿਤ ਨਹੀ ਸਮਝਿਆ। ਜਦੋਂ 'ਗੁਰਮਤਿ ਮਰਯਾਦਾ ਸੰਗ੍ਰਹਿ' ਜਾਂ 'ਪਾਠ ਪਰੰਪਰਾ ਨਿਰਣੈ' ਪੁਸਤਕ ਪ੍ਰਕਾਸ਼ਤ ਹੋਈ, ਉਸ ਵਿਚ ਸਾਰਾ ਹੱਡ-ਬੀਤਿਆ ਬ੍ਰਿਤਾਂਤ ਦਿਤਾ ਜਾਵੇਗਾ।

## ੫. ਸੰਪਟ ਪਾਠ

'ਸੰਪੁਟ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ 'ਢਕਣ ਦੀ ਕਿਰਿਆ', ਡੱਬਾ, ਸੰਦੂਕ, ਪਰਦਾ, ਅਵਰਨ ਆਦਿ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਇਸ ਸ਼ਬਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। ਜਿਵੇਂ ਕਿ:-

੧. **ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ, ਭਾਵਨ ਪਾਤੀ ਤ੍ਰਿਪਤਿ ਕਰੇ॥** [ਪੰ. ੭੨੮

੨. **ਮੁਖ ਸੰਪੁਟ ਵਿਚਿ ਰਖਿ ਕੈ, ਚਰਣ ਕਵਲ ਮਕਰੰਦ ਪਿਆਲੇ॥**

[ਭਾ.ਗੁ.ਵਾਰ ੧੧-੬ (੨)

ਭਾਵ ਮੂੰਹ ਦੇ ਡੱਬੇ ਵਿਚ ਰਖ ਕੇ ਚਰਨ ਕਵਲਾਂ ਦੇ ਰਸ ਦੇ ਪਿਆਲੇ ਬਣਾਉਂਦੇ ਹਨ

**ਗੁਰਮਤਿ ਨਿਹਚਲੁ ਚਿਤ ਕਰਿ, ਸੁਖ ਸੰਪਟ ਵਿਚਿ ਨਿਜ ਘਰੁ ਛਾਇਆ॥**

[ਭਾ.ਗੁ.ਵਾ. ੨੫-੨ (੫)

ਗੁਰਦੇਵ ਜੀ ਦੇ ਪਾਵਨ ਅੰਮ੍ਰਿਤ ਬਚਨ ਹਨ:-

ੳ. **ਵਾਹੁ ਵਾਹੁ ਬਾਣੀ ਨਿਰੰਕਾਰ ਹੈ, ਤਿਸੁ ਜੇਵਡੁ ਅਵਰੁ ਨ ਕੋਇ॥** [ਪੰ. ੫੧੫

ਅ. **ਬਾਣੀ ਵਜੀ ਚਹੁ ਜੁਗੀ, ਸਚੋ ਸਚੁ ਸੁਣਾਇ॥** [ਪੰ. ੩੫

ਜਿਹੜੀ ਬਾਣੀ ਕਿਸੇ ਹੱਦ ਅਥਵਾ ਮਿਤ ਵਿਚ ਨਹੀ ਕੀ ਉਸ ਨੂੰ ਸੰਪਟ ਦੇ ਘੇਰੇ ਵਿਚ (ਭਾਵ ਆਕਾਰ ਵਿਚ) ਲਿਆਂਦਾ ਜਾ ਸਕਦਾ ਹੈ? ਜਾਂ ਢਕਣ ਦੀ ਕਿਰਿਆ ਇਸ ਉਤੇ ਲਾਗੂ ਹੋ ਸਕਦੀ ਹੈ? ਹਰਗਿਜ਼ ਨਹੀ। ਇਹ ਸੰਪਟ ਪਾਠ, ਪਖੰਡ ਜਾਲ ਤੋਂ ਸਿਵਾ ਹੋਰ ਕੀ ਹੋ ਸਕਦਾ ਹੈ?। ਜੇ ਸੰਪਟ ਪਾਠ ਗੁਰਮਤਿ ਅਨੁਸਾਰ ਠੀਕ ਹੁੰਦਾ ਤਾਂ ਸ਼੍ਰੋ.ਗੁ.ਪ੍ਰ. ਕਮੇਟੀ ਅੰਮ੍ਰਿਤਸਰ ਸਹਿਜ ਤੇ ਅਖੰਡ ਪਾਠ ਵਾਂਗੂੰ ਇਸ ਦੀ ਮਰਯਾਦਾ ਵੀ ਲਿਖ ਦਿੰਦੀ।

ਅਖੰਡ ਪਾਠ ਵਾਂਗ ਇਸ ਪਾਠ ਦੀ ਪੰਥ ਵਿਚ ਕੋਈ ਪ੍ਰਥਾ ਨਹੀ ਸੀ। ਪਰ ਕੁਝ ਸੰਤਾਂ ਮਹਾਤਮਾ ਨੇ ਲੋਕਾਂ ਵਿਚ ਇਹ ਪ੍ਰਚਾਰ ਕੀਤਾ ਕਿ ਸੰਪਟ ਅਖੰਡ ਪਾਠ ਕਰਾਉਣ ਨਾਲ ਹਰ ਪ੍ਰਕਾਰ ਦਾ ਕਸ਼ਟ, ਰੋਗ, ਬੀਮਾਰੀ ਦੂਰ ਹੋ ਜਾਂਦੀ ਹੈ। ਧਨ,ਸੰਪਦਾ,ਸੰਤਾਨ ਵਿਚ ਵਾਧਾ ਤੇ ਸੁਖ ਸ਼ਾਂਤੀ ਪ੍ਰਦਾਨ ਹੁੰਦੀ ਹੈ, ਬਸ ਧਨਾਢ ਲੋਗਾਂ ਨੇ ਇਸ ਨੂੰ ਅਪਨਾਅ ਲਿਆ।

ਇਹ ਸੰਪਟ ਅਖੰਡ ਪਾਠ, ਗੁਰਪੁਰਬ, ਪੂਰਨਮਾਸ਼ੀ ਜਾਂ ਸੰਗ੍ਰਾਂਦ ਵਾਲੇ ਸ਼ੁਭ ਦਿਹਾੜਾ ਜਾਣ ਕੇ ਆਰੰਭ ਕੀਤਾ ਜਾਂਦਾ ਹੈ। ਇਸ ਪਾਠ ਸਮੇਂ ਹੋਮ ਵੀ ਕੀਤਾ ਜਾਂਦਾ ਹੈ। ਇਸ ਪਾਠ ਦੇ ਕਰਨ ਲਈ ਅੱਠ ਪਾਠੀ ਸਿੰਘ ਡਿਊਟੀ ਬਦਲ ਬਦਲ ਕੇ ਬੈਠਦੇ ਹਨ। ਪਾਠ ਤੇ ਹੋਮ ਲਗਾਤਾਰ ਦਿਨ ਰਾਤ ਹੁੰਦਾ ਰਹਿੰਦਾ ਹੈ।

ਜਿਸ ਕਿਸਮ ਦੀ ਕਾਮਨਾ ਹੋਵੇ, ਜਾਂ ਕਸ਼ਟ ਵਿਆਪ ਰਿਹਾ ਹੋਵੇ, ਉਸ ਦੀ ਪੂਰਤੀ ਜਾਂ ਨਿਵਿਰਤੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਉਸੇ ਭਾਵ ਵਾਲਾ ਸ਼ਬਦ ਚੁਣ ਕੇ ਸਾਰੇ ਪਾਠਾਂ ਵਿਚ ਸੰਪਟ ਦੇ ਕੇ ਸੰਪੂਰਨ ਕੀਤਾ ਜਾਂਦਾ ਹੈ। ਇਸ ਪਾਠ ਦੀ ਬਿਧੀ ਵੀ 'ਮੁਕਤਿ ਮਾਰਗ ਗ੍ਰੰਥ' ਵਿਚ ਦਰਜ ਹੈ। ਇਸ ਗ੍ਰੰਥ ਵਿਚ ਗੁਰਮਤਿ ਦੇ ਉਲਟ ਕਈ ਗਲਾਂ ਦਰਜ ਹਨ।

ਗੁਰਬਾਣੀ ਪਾਠ ਦਰਸ਼ਨ ਵਿਚ ਸੰਪਟ ਪਾਠ ਬਾਰੇ ਆਰੰਭਕ ਜਾਣਕਾਰੀ ਇਸ ਤਰ੍ਹਾਂ ਦਿਤੀ ਹੈ:-

ਜਿਹੜੇ ਸਧਾਰਨ ਸੰਪਟ ਤੇ ਅਖੰਡ ਸੰਪਟ ਪਾਠ ਹੈ, ਪਿਆਰੇ ਦਇਆ ਸਿੰਘ ਜੀ ਦੀ ਰਸਨਾ ਦੁਆਰਾ 'ਮੁਕਤ ਮਾਰਗ ਗ੍ਰੰਥ' ਵਿਚ ਆਉਂਦਾ ਹੈ ਕਿ ਸੰਪਟ ਸ਼ਬਦ ਤੇ ਕਰੇ, ਅਤੀ ਕਠਨ ਕਾਰਜ ਹੋਵੇ ਤਾਂ ਤੁਕ ਤੁਕ ਤੇ ਸੰਪਟ ਕਰੇ। ਜਿਥੇ ਵੀ ਡੰਡੀਆਂ ਆ ਜਾਣ ਓਥੇ ਹੀ ਸੰਪਟ ਲਾਉਣਾ। ਮੂਲ ਮੰਤ੍ਰ ਜਾਂ ਮਹਾਂ ਮੰਤ੍ਰ ਤੇ ਗੁਰਮੰਤ੍ਰ ਸਭ ਸੰਪਟਾਂ ਦੇ ਨਾਲ ਲਾਉਣਾ।

ਆਰੰਭ ਕਰਨ ਵਕਤ ਪੰਜ ਵਾਰ ਵਾਹਿਗੁਰੂ ਵਾਹਿਗੁਰੂ ਕਹਿ ਕੇ ਪੰਜ ਵਾਰ ਸੰਪਟ ਲਾਉਣਾ ਤੇ ਭੋਗ ਪੈਣ ਤੇ 'ਅਠਾਰਹ ਦਸਬੀਸ' ਤੇ ਪੰਜ ਵਾਰ ਸੰਪਟ ਲਾਉਣਾ, ਆਰੰਭ ਅਤੇ ਭੋਗ ਤੇ ਸ਼ਬਦ ਕੀਰਤਨ ਕਰਨਾ, ਰੋਜ ਧੂਪ ਦੀਪ, ਆਰਤੀ ਦੇ ਸ਼ਬਦ ਪੜ੍ਹਨੇ। ਪਹਿਲਾਂ ਪੰਜ ਵਾਰ ਪੜ੍ਹ ਕੇ ਫਿਰ ਸ਼ਬਦ ਜਾਂ ਤੁਕ ਜਿਥੇ ਸੰਪਟ ਲਾਉਣਾ ਹੋਵੇ ਉਹ ਪੜ੍ਹੇ, ਫਿਰ ਦੋ ਵਾਰ ਸੰਪਟ ਫਿਰ ਤੁਕ ਜਾਂ ਸ਼ਬਦ ਫਿਰ ਦੋ ਵਾਰ ਸੰਪਟ ਇਸ ਤਰ੍ਹਾਂ ਲਈ ਜਾਣਾ।'

ਇਹ ਪਾਠ ਕਰਨ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਲੇ ਦੁਆਲੇ ਪੜ੍ਹਦੇ ਤਾਣੇ ਜਾਂਦੇ ਹਨ ਤਾਂ ਜੋ ਪਾਠੀ ਸਿੰਘ ਦਾ ਧਿਆਨ ਮਥਾ ਟੇਕਣ ਵਾਲੇ ਵਿਅਕਤੀਆਂ ਵਲ ਨਾ ਜਾਵੇ ਤੇ ਉਸ ਦੀ ਬ੍ਰਿਤੀ ਇਕਾਗਰ ਰਹੇ। ਗੁਰਬਾਣੀ ਤਾਂ ਇਸ ਭਾਵਨਾ ਨੂੰ ਦ੍ਰਿੜ ਕਰਾਉਂਦੀ ਹੈ:-

**ਜਿਨਾ ਦਿਸੰਦੜਿਆ ਦੁਰਮਤਿ ਵੰਞੈ, ਮਿਤ੍ਰ ਅਸਾਡੜੇ ਸੇਈ॥**
**ਹਉ ਢੂਢੇਹੀ ਜਗੁ ਸਬਾਇਆ, ਜਨ ਨਾਨਕ ਵਿਰਲੇ ਕੇਈ॥੨॥** [ਪੰ. ੫੨੦

ਪਰ ਸੰਪਟ ਪਾਠੀਏ ਉਨ੍ਹਾਂ ਦਾ ਮੂੰਹ ਨਹੀ ਵੇਖਣਾ ਚਾਹੁੰਦੇ, ਇਹ ਚੰਗਾ ਸੰਪਟ ਪਾਠ ਹੈ!

ਸਿਖ ਰਹਿਤ ਮਰਯਾਦਾ ਵਿਚ ਸੰਪਟ ਪਾਠਾਂ ਨੂੰ ਕੋਈ ਥਾਂ ਨਹੀ ਦਿਤੀ ਗਈ, ਕਿਉਂਕਿ ਇਹ ਗੁਰਮਤਿ ਨਹੀ, ਮਨਮਤਿ ਹੈ।

ਜਿਥੇ ਸੰਪਟ ਪਾਠ ਹੁੰਦਾ ਹੈ, ਉਥੇ ਹੀ ਕੀਰਤਨ, ਵਖਿਆਨ, ਹੋਰ ਸਭ ਗੱਲਾਂ ਹੁੰਦੀਆਂ ਹਨ। ਕੀ ਪਾਠੀ ਸਿੰਘ ਦੇ ਨੇਤਰ ਜਾਂ ਕੰਨ ਬੰਦ ਹੁੰਦੇ ਹਨ ਉਹ ਸੰਗਤਾਂ ਵਲ ਵੇਖਦੇ ਨਹੀ ਜਾਂ ਦਰਬਾਰ ਹਾਲ ਵਿਚ ਕੀਰਤਨ ਕਥਾ ਵਖਿਆਨ ਉਨ੍ਹਾਂ ਨੂੰ ਸੁਣਾਈ ਨਹੀਂ ਦਿੰਦਾ। ਇਸ ਬਾਬਤ ਤਾਂ 'ਸਾਰ-ਕੁਤਾਵਲੀ' ਦੇ ਬਚਨ ਆਖਣੇ ਹੀ ਢੁਕਵੇਂ ਹੋਣਗੇ:-

**ਜਗ ਕੀ ਭੇਡਾ ਚਾਲ, ਪਾਛੈ ਕੇ ਪਾਛੈ ਚਲੇ**
**ਪਰਮਾਰਥ ਨ ਸਮਾਲ, ਦੇਖੋ ਜਗਤ ਕੀ ਮੂੜ੍ਹਤਾ॥**

ਹੁਣ ਤਾਂ ਜਪੁਜੀ ਸਾਹਿਬ ਤੇ ਸੁਖਮਨੀ ਸਾਹਿਬ ਤੇ ਅਖੰਡ ਪਾਠ ਤੇ ਸੰਪਟ ਪਾਠ ਕਰਾਉਣ ਦਾ ਰਿਵਾਜ ਪੈ ਗਿਆ ਹੈ। ਗੁਰ ਸ਼ਬਦ ਦੀ ਸਿੱਧੀ ਲਈ ਭਾਈ ਮਨੀ ਸਿੰਘ ਜੀ ਦੇ ਨਾਮ ਨਾਲ ਸ਼ਰਧਾ ਪੂਰਨ ਗ੍ਰੰਥ ਵੀ ਦੁਕਾਨਦਾਰਾਂ ਨੇ ਛਪਵਾ ਲਏ ਹਨ ਅਤੇ ਇਸ ਦਾ ਸੰਗ੍ਰਹਿ ਕਰਤਾ ਜੋਤਸ਼ੀ ਪ੍ਰਤਾਪ ਸਿੰਘ ਗਯਾਨੀ ਹੈ।

ਮਾਇਆ ਦੀ ਖ਼ਾਤਰ ਲੋਕ ਗੁਰੂ ਨਾਲ ਬਲੈਕ-ਮੇਲ ਕਰਨੋਂ ਪਿਛੇ ਨਹੀ ਹਟਦੇ। ਜੇ ਕੇਵਲ ਹਜ਼ਾਰਾਂ ਵਾਰੀ ਕਿਸੇ ਸ਼ਬਦ ਦਾ ਜਾਪ ਕਰਕੇ ਬ੍ਰਹਮ ਲੋਕ ਦੀ ਪ੍ਰਾਪਤੀ ਹੁੰਦੀ ਹੋਵੇ ਤਾਂ ਇਹ ਬੜਾ ਸੌਖਾ ਸਾਧਨ ਤੇ ਸਸਤਾ ਸੌਦਾ ਹੈ।

'ਗਾਵੈ ਕੋ ਤਾਣ.....' ਵਾਲੀ ਪਉੜੀ ਦੀ ਇਹ ਵਿਧੀ ਲਿਖੀ ਹੈ:- ਜੋ ਇਸ ਸ਼ਬਦ ਦਾ ਇਕ ਲੱਖ ਵਾਰੀ ਜਾਂ ਇਕ ਸੌ ਵਾਰੀ ਪਾਠ ਕਰੇ ਤਾਂ ਉਸ ਨੂੰ ਵੱਡੇ ਭਾਗਾਂ ਵਾਲੀ ਇਸਤ੍ਰੀ ਮਿਲੇ। ਜੇ ਭਾਗ ਵਾਲੀ ਇਸਤ੍ਰੀ ਅਜਿਹੇ ਪਾਠ ਦੇ ਜਾਪ ਨਾਲ ਮਿਲ ਜਾਂਦੀ ਹੋਵੇ ਤਾਂ ਲੋਕਾਂ ਕੋਲੋਂ ਪੁਛੋ ਕਿ 'ਸੰਜੋਗ ਵਿਜੋਗ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ' ਵਾਲੀ ਪੰਗਤੀ ਦਾ ਕੀ ਭਾਵ ਹੋਇਆ? ਸ਼ਬਦ ਨਾਲ ਤੁਸੀ ਮੀਂਹ ਵਸਾ ਸਕਦੇ ਹੋ ਕਿਸੇ ਨੂੰ ਵੱਸ ਕਰਨਾ ਹੋਵੇ ਕਰ ਸਕਦੇ ਹੋ। ਅਜਿਹੀਆਂ ਮਨਘੜਤ ਸਾਖੀਆਂ ਗੁਰੂ ਸਾਹਿਬ ਦੇ ਨਾਂ ਨਾਲ ਜੋੜ ਕੇ ਭੋਲੇ-ਭਾਲੇ ਸਿੱਖਾਂ ਨੂੰ ਗੁਮਰਾਹ ਕਰਨ ਦੇ ਦੋਸ਼ੀ ਬਣ ਰਹੇ ਹਨ। ਅਜਿਹੀਆਂ ਲਿਖਣ, ਸਿੱਖਣ ਤੇ ਅਮਲ ਕਰਨ ਵਾਲੇ ਲੋਕ ਗੁਰਬਾਣੀ ਦਾ ਨਿਰਾਦਰ ਕਰ ਰਹੇ ਹਨ ਅਤੇ ਵਡੇ ਪਾਪਾਂ ਦੇ ਭਾਗੀ ਬਣ ਰਹੇ ਹਨ। ਸਿੱਖ ਦਾ ਕਰਮ ਹੈ:-

**ਗੁਰ ਕੀ ਬਾਣੀ ਸਿਉ ਲਾਇ ਪਿਆਰੁ॥ ਐਥੈ ਓਥੈ ਏਹੁ ਅਧਾਰੁ॥** [ਪੰ. ੧੩੩੫

ਜਿਹੜੀ ਬਾਣੀ ਬੋਲੀ ਜਾਂਦੀ ਹੈ, ਉਹ ਕਿਵੇਂ ਢੱਕੀ ਜਾ ਸਕਦੀ ਹੈ? ਪਿਛਲੇ ਕਾਫੀ ਸਮੇਂ ਤੋਂ ਨਾਨਕਸਰ ਕਲੇਰਾਂ ਵਾਲਿਆਂ ਵੱਲੋਂ ਗੁਰਬਾਣੀ ਦੇ ਗੁਟਕੇ, ਛਾਪੇ ਜਾ ਰਹੇ ਸਨ। ਉਹਨਾਂ ਵਿਚ ਗੁਰਮਤਿ, ਪੰਥਕ-ਮਰਿਯਾਦਾ ਸਿੱਖੀ ਰਿਵਾਇਤਾਂ ਤੋਂ ਅਤੇ ਗੁਰਬਾਣੀ ਦੇ ਲਿਖਨ-ਨਿਯਮ ਤੋਂ ਉਲਟ ਗੱਲਾਂ ਕੀਤੀਆਂ ਜਾ ਰਹੀਆਂ ਸਨ। ਆਪਣੇ ਕੋਲੋਂ ਬੇ-ਲੋੜੀ, ਬੇ-ਤੁਕੀ ਭੂਮਿਕਾ ਅਤੇ ਫੋਟੋਆਂ ਲਿਖੀਆਂ/ਛਾਪੀਆਂ ਜਾ ਰਹੀਆਂ ਸਨ। ਇਸ ਮਨਮਤਿ ਨੂੰ ਰੋਕਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਤੋਂ ਪੰਜਾਂ ਪਿਆਰਿਆਂ ਨੇ ਜੋ ਕਾਰਵਾਈ ਕੀਤੀ, ਤਨਖ਼ਾਹ ਆਦਿ ਲਾਈ ਅਤੇ ਹਦਾਇਤ ਕੀਤੀ, ਉਸ ਨੂੰ ਹੂ-ਬ-ਹੂ 'ਗੁਰਮਤਿ ਪ੍ਰਕਾਸ਼' ਮਾਰਚ-੧੯੯੫ ਵਿਚ ਇਸ ਤਰ੍ਹਾਂ ਅੰਕਿਤ ਕੀਤਾ ਗਿਆ ਹੈ:-

"ਪਿਛਲੇ ਕਾਫ਼ੀ ਸਮੇਂ ਤੋਂ ਨਾਨਕਸਰ ਕਲੇਰਾਂ ਵਾਲਿਆਂ ਵੱਲੋਂ ਗੁਰਬਾਣੀ ਦੇ ਗੁਟਕੇ, ਛਾਪੇ ਜਾ ਰਹੇ ਹਨ। ਉਹਨਾਂ ਵਿਚ ਗੁਰਮਤਿ, ਪੰਥਕ-ਮਰਿਯਾਦਾ ਸਿੱਖੀ ਰਿਵਾਇਤਾਂ ਤੋਂ ਅਤੇ ਗੁਰਬਾਣੀ ਦੇ ਲਿਖਣ-ਨਿਯਮ ਤੋਂ ਉਲਟ ਗੱਲਾਂ ਕੀਤੀਆਂ ਜਾ ਰਹੀਆਂ ਹਨ। ਆਪਣੇ ਕੋਲੋਂ ਬੇ-ਲੋੜੀ, ਬੇ-ਤੁਕੀ ਭੂਮਿਕਾ ਅਤੇ ਫੋਟੋਆਂ ਲਿਖੀਆਂ/ਛਾਪੀਆਂ ਜਾ ਰਹੀਆਂ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨੋਟਿਸ ਵਿਚ ਆਉਣ ਤੋਂ ਛਾਪਣ ਵਾਲੇ ਭਾ: ਗੁਰਮੁਖ ਸਿੰਘ ਨੂੰ ਅਕਾਲ ਤਖ਼ਤ ਸਾਹਿਬ ਤੇ ਤਲਬਿਆ ਗਿਆ। ਪੁੱਛ-ਪੜਤਾਲ ਕਰਨ ਤੋਂ ਉਸ ਨੇ ਆਪਣਾ ਦੋਸ਼ ਮੰਨਿਆ ਅਤੇ ਲਿਖ ਕੇ ਦਿੱਤਾ। ਸ੍ਰੀ ਅਕਾਲ ਤਖ਼ਤ ਸਾਹਿਬ ਤੇ ਪੰਜਾਂ ਪਿਆਰਿਆਂ ਵਲੋਂ ਜੋ ਕਾਰਵਾਈ ਕੀਤੀ ਗਈ, ਤਨਖ਼ਾਹ ਆਦਿ ਲਾਈ ਗਈ ਤੇ ਹਦਾਇਤ ਕੀਤੀ ਗਈ, ਉਹ ਹੂ-ਬ-ਹੂ ਹੇਠਾਂ ਦਿੱਤੀ ਜਾ ਰਹੀ ਹੈ।

**ੴ ਵਾਹਿਗੁਰੂ ਜੀ ਕੀ ਫ਼ਤਹਿ॥**
**ਸ੍ਰੀ ਅਕਾਲ ਤਖਤ ਸਾਹਿਬ**

**ਨੰ: ੪੮੭/ਅ/੯੫**
**ਸ੍ਰੀ ਅੰਮ੍ਰਿਤਸਰ ੬-੨-੯੫**

**ਭਾਈ ਗੁਰਮੁਖ ਸਿੰਘ,**

**ਤੁਹਾਡੇ ਵੱਲੋਂ ਗੁਰਬਾਣੀ ਅਤੇ ਨਿੱਤਨੇਮ, ਸੁਖਮਨੀ ਸਾਹਿਬ ਅਤੇ ਸੁੰਦਰ ਗੁਟਕੇ ਵਿਚ ਕੀਤੀਆਂ ਮਨਮੱਤੀ ਕਾਰਵਾਈਆਂ ਦੀ ਸੂਚਨਾ ਸ੍ਰੀ ਅਕਾਲ ਤਖਤ ਸਾਹਿਬ ਪਹੁੰਚੀ, ਜਿਸ ਦੇ ਸਬੰਧ ਵਿਚ ਤੁਹਾਨੂੰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ੩ ਫ਼ਰਵਰੀ ਨੂੰ ਹਾਜ਼ਰ ਹੋਣ ਦਾ ਆਦੇਸ਼ ਦਿੱਤਾ ਗਿਆ ਸੀ। ਤਖਤ ਸਾਹਿਬ ਵਿਖੇ ਪੇਸ਼ ਹੋਣ ਉਪਰੰਤ ਤੁਸੀਂ ਆਪਣੀਆਂ ਇਨ੍ਹਾਂ ਭੁੱਲਾਂ ਨੂੰ ਲਿਖਤੀ ਰੂਪ ਵਿਚ ਸਵੀਕਾਰ ਕਰਦਿਆਂ ਇਸ ਸਬੰਧੀ ਪੰਜ ਸਿੰਘ ਸਾਹਿਬਾਨ ਦੇ ਹਰ ਆਦੇਸ਼ ਦਾ ਪਾਲਣ ਕਰਨ ਦਾ ਵਚਨ ਦਿੱਤਾ ਸੀ। ਤੁਹਾਡੇ ਸਬੰਧੀ ਸਿੰਘ ਸਾਹਿਬਾਨ ਨੇ ਹੇਠ ਲਿਖੇ ਅਨੁਸਾਰ ਫੈਸਲਾ ਲਿਆ ਹੈ:-**

**੧. ਤੁਸੀਂ ਨਿੱਤਨੇਮ ਦੇ ਗੁਟਕੇ ਦੀ ਭੂਮਿਕਾ ਵਿਚ ਪੰਨਾ ੩੭ ਉਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖੰਡੇ ਬਾਟੇ ਦੇ ਅੰਮ੍ਰਿਤ-ਸੰਚਾਰ ਦੇ ਸਿਧਾਂਤ ਤੇ ਇਤਿਹਾਸ ਨੂੰ ਮੂਲੋ ਹੀ ਬਦਲ ਦਿੱਤਾ ਹੈ।**

੨. ਤੁਸੀਂ ਗੁਰਬਾਣੀ ਦੇ ਸ਼ਬਦਾਂ ਦੇ ਆਰੰਭ ਵਿਚ ਆਪਣੇ ਕੋਲੋਂ ਹੀ 'ਓਅੰ' ਸ਼ਬਦ ਦੀ ਵਰਤੋਂ ਕਰਕੇ ਗੁਰਬਾਣੀ ਦੀ ਪਵਿੱਤਰਤਾ ਨੂੰ ਭੰਗ ਕੀਤਾ ਹੈ।

੩. ਤੁਸੀਂ ਗੁਰਬਾਣੀ ਦੇ ਗੁਟਕਿਆਂ ਵਿਚ ਗੁਰਬਾਣੀ ਦੀ ਲਿਖਣ-ਵਿਧੀ ਨੂੰ ਗੁਰੂ-ਜਗਤ ਦੇ ਉਲਟ ਜਾ ਕੇ ਆਪਣੀ ਮਰਜ਼ੀ ਅਨੁਸਾਰ ਬਦਲਿਆ ਹੈ।

੪. ਤੁਸੀਂ ਗੁਰਬਾਣੀ ਦੇ ਗੁਟਕਿਆਂ ਵਿਚ ਮਨਘੜਤ ਤੁਕਬੰਦੀ ਲਿਖਕੇ ਉਸ ਦੀ ਸਿੱਧੀ ਕਰਨ ਦਾ ਜ਼ਿਕਰ ਕਰਕੇ ਗੁਰਬਾਣੀ ਦੀ ਸਰਵਉਚਤਾ ਨੂੰ ਅਪਮਾਨਤ ਕੀਤਾ ਹੈ।

ਤੁਹਾਡੇ ਇਨ੍ਹਾਂ ਦੋਸ਼ਾਂ ਨੂੰ ਸਨਮੁੱਖ ਰੱਖਦਿਆਂ ਤੁਹਾਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਹੇਠ ਲਿਖੀ ਤਨਖਾਹ ਲਾਈ ਜਾਂਦੀ ਹੈ:-

੧. ਤੁਸੀਂ ਪੰਦਰਾਂ (੧੫) ਦਿਨ ਰੋਜ਼ਾਨਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਇੱਕ ਘੰਟਾ ਕੀਰਤਨ ਸਰਵਣ ਕਰੋਗੇ।

੨. ਤੁਸੀਂ ਇਸੇ ਹੀ ਸਮੇਂ ਦੌਰਾਨ ਰੋਜ਼ਾਨਾ ਇਕ ਘੰਟਾ ਸੰਗਤਾਂ ਦੇ ਜੋੜੇ ਝਾੜਨ ਦੀ ਸੇਵਾ ਨਿਭਾਉਗੇ।

੩. ਤੁਸੀਂ ਇਸ ਸਮੇਂ ਦੌਰਾਨ ਇਕ ਘੰਟਾ ਗੁਰੂ ਰਾਮਦਾਸ ਲੰਗਰ ਵਿਖੇ ਬਰਤਨ ਮਾਂਜਣ ਦੀ ਸੇਵਾ ਕਰੋਗੇ।

੪. ਉਪਰੰਤ ਇਕ ਹਫ਼ਤਾ ਇਹੋ ਸੇਵਾ ਕਿਸੇ ਵੀ ਹੋਰ ਗੁਰ-ਅਸਥਾਨ ਤੇ ਕਰਨੀ ਹੋਵੇਗੀ।

ਇਸ ਸਾਰੀ ਸੇਵਾ ਉਪਰੰਤ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਹਾਜ਼ਰ ਹੋ ਕੇ ਪਿਛਲੀਆਂ ਭੁੱਲਾਂ ਦੀ ਖ਼ਿਮਾਂ-ਜਾਚਨਾ ਦੀ ਅਰਦਾਸ ਕਰਾਉਣੀ ਹੋਵੇਗੀ।

ਤੁਹਾਡੇ ਵਲੋਂ ਛਪਾਏ ਸਾਰੇ ਦੋਸ਼-ਪੂਰਨ ਗੁਟਕਿਆਂ ਨੂੰ ਅੱਜ ਤੋਂ ਬਾਅਦ ਛਾਪਣ ਜਾਂ ਛਪਾਉਣ ਜਾਂ ਵੇਚਣ ਤੇ ਪੂਰਨ ਪਾਬੰਦੀ ਹੈ। ਅੱਜ ਤੋਂ ਬਾਅਦ ਕਿਸੇ ਵੀ ਗੁਰਬਾਣੀ ਦੇ ਗੁਟਕਿਆਂ ਵਿਚ ਕਿਸੇ ਵੀ ਤਰ੍ਹਾਂ ਦੀ ਭੂਮਿਕਾ ਨਹੀਂ ਲਿਖੀ ਜਾਵੇਗੀ।

ਅੱਜ ਤੋਂ ਬਾਅਦ ਗੁਰਬਾਣੀ ਦੇ ਗੁਟਕਿਆਂ ਵਿਚ ਕਿਸੇ ਵੀ ਗੁਰੂ ਸਾਹਿਬ ਜਾਂ ਕਿਸੇ ਵੀ ਸਾਧੂ ਮਹਾਤਮਾ ਦੀ ਫੋਟੋ ਨਹੀਂ ਛਾਪੀ ਜਾਵੇਗੀ।

ਸਹੀ/
ਮਨਜੀਤ ਸਿੰਘ,ਜਥੇਦਾਰ
ਸ੍ਰੀ ਅਕਾਲ ਤਖਤ ਸਾਹਿਬ

ਕੇਵਲ ਸਿੰਘ, ਜਥੇਦਾਰ
ਤਖ਼ਤ ਸ੍ਰੀ ਦਮਦਮਾ ਸਾਹਿਬ

ਮੋਹਣ ਸਿੰਘ, ਮੁੱਖ ਗ੍ਰੰਥੀ
ਸ੍ਰੀ ਦਰਬਾਰ ਸਾਹਿਬ

ਭਗਵਾਨ ਸਿੰਘ, ਮੁੱਖ ਗ੍ਰੰਥੀ
ਸ੍ਰੀ ਅਕਾਲ ਤਖਤ ਸਾਹਿਬ।

ਜੋਗਿੰਦਰ ਸਿੰਘ ਵੇਦਾਂਤੀ, ਗ੍ਰੰਥੀ
ਸ੍ਰੀ ਦਰਬਾਰ ਸਾਹਿਬ।

ਇਸ ਸ਼ਾਨਦਾਰ ਕਾਰਵਾਈ ਤੇ ਗੁਰਬਾਣੀ ਸੇਵਾ ਮਿਸ਼ਨ, ਪਟਿਆਲਾ, ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ, ਕਾਰਜਕਾਰੀ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ ਜੀ ਨੂੰ ਜਿਥੇ ਵਧਾਈ ਪੇਸ਼ ਕਰਦਾ ਹੈ, ਉਥੇ ਬੇਨਤੀ ਕਰਦਾ ਹੈ ਕਿ ਉਹ ਇਸ ਦੇ ਅਮਲ ਨੂੰ ਵੀ ਵੇਖਣ, ਕੀ ਅਜਿਹੀਆਂ ਆਪ-ਹੁਦਰੀਆਂ ਕਰਨ ਵਾਲਿਆਂ ਨੇ ਗੁਟਕਿਆਂ ਦੀ ਸੁਧਾਈ ਵੱਲ ਕੋਈ ਮੋੜ ਕਟਿਆ ਹੈ ਜਾਂ ਨਹੀਂ? । ਦਾਸਰੇ ਨੇ ਭਾਈ ਗੁਰਮੁਖ ਸਿੰਘ ਪਾਸੋਂ ਇਸ ਬਾਰੇ ਪੁੱਛ-ਗਿੱਛ ਕੀਤੀ ਸੀ। ਉਸ ਦਾ ਉਤਰ ਇਹ ਸੀ ਕਿ ਜੋ ਕੁਝ ਅਸੀਂ ਛਾਪਿਆ ਹੈ, ਉਹ ਠੀਕ ਹੈ। ਹੁਕਮਨਾਮੇ ਤੇ ਅਮਲ ਨਾ ਕਰਨਾ, ਕਿਤਨੀ ਨਮੋਸ਼ੀ ਵਾਲੀ ਗੱਲ ਹੈ।

# ੬. ਸਪਤਾਹਕ ਪਾਠ

ਇਸ ਪਾਠ ਦੀ ਰਹੁਰੀਤੀ ਸਿਖ ਜਗਤ ਵਿਚ ਪ੍ਰਚਲਤ ਹੈ। ਇਹ ਪਾਠ ਵੀ ਸਹਿਜ ਪਾਠ ਵਾਂਗ, ਕੇਵਲ ਸਤ ਦਿਨਾਂ ਵਿਚ ਸੰਪੂਰਨ ਕੀਤਾ ਜਾਂਦਾ ਹੈ। ਹਰ ਰੋਜ਼ ੧੦੨ ਪਤਰੇ ਦੇ ਲਗਪਗ ਪਾਠ ਕਰਨ ਮਗਰੋਂ ਗੁਰੂ ਮਹਾਰਾਜ ਦਾ ਸੁਖਾਸਨ ਕੀਤਾ ਜਾਂਦਾ ਹੈ, ਸੰਝ ਨੂੰ ਸੋਦਰ ਪਾਠ ਤੇ ਸੋਹਿਲੇ ਬਾਣੀ ਦਾ ਪਾਠ ਵੀ ਕੀਤਾ ਜਾਂਦਾ ਹੈ। ਆਰੰਭ ਦੇ ਸਮਾਪਤੀ ਸਮੇਂ ਕੀਰਤਨ ਤੇ ਕੜ੍ਹਾਹ ਪ੍ਰਸ਼ਾਦ ਦੀ ਦੇਗ ਹਾਜ਼ਰ ਕੀਤੀ ਜਾਂਦੀ ਹੈ। ਮਧ ਵਿਚ ਅਰਦਾਸ ਕੀਤੀ ਜਾਂਦੀ ਹੈ।

## ਕੁੰਭ ਨਰੇਲ ਜੋਤਿ ਤੇ ਲਾਲ ਕਪੜਾ

ਗੁਰਮਤਿ ਮਾਰਤੰਡ (ਭਾ. ਕਾਨ੍ਹ ਸਿੰਘ ਜੀ ਨਾਭਾ) ਵਿਚ ਦਰਜ ਹੈ ਕਿ ਬਹੁਤ ਲੋਕ ਦਿਨ ਰਾਤ ਅਖੰਡ ਦੀਵਾ ਮਚਾਉਂਦੇ ਹਨ, ਜਲ ਦਾ ਘੜਾ ਅਤੇ ਨਲੇਰ ਫਲ ਆਦਿਕ ਰਖਦੇ ਹਨ ਪਰ ਇਹ ਮਰਯਾਦਾ ਆਰੰਭਤਾ ਤੋਂ ਨਹੀਂ ਚੱਲੀ। ਇਸ ਤਰ੍ਹਾਂ 'ਗੁਰੁਮਤ ਸੁਧਾਕਰ' ਵਿਚ 'ਸਾਧ ਸੰਗਤ ਦੀ ਪ੍ਰਾਰਥਨਾ ਦੇ ਉਤਰ ਪਰ ਦਸਮ ਗੁਰੂ ਜੀ ਦੇ ਵਚਨ "ਗੁਰੂ ਗ੍ਰੰਥ ਸਾਹਿਬ ਦੇ ਪਾਠ ਤੋਂ ਸਭ ਫਲ ਪ੍ਰਾਪਤ ਹੁੰਦੇ ਹਨ' ਬਾਰੇ ਹੇਠ ਲਿਖਿਆ ਵਿਸ਼ੇਸ਼ ਫੁਟ ਨੋਟ ਦਿੱਤਾ ਹੈ:-

'ਸਭ ਸਿੱਖਾਂ ਨੂੰ ਲੋੜੀਦਾ ਹੈ ਕਿ ਨਿਤ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਕੇ ਅਥਵਾ ਸੁਣ ਕੇ ਫੇਰ ਸੰਸਾਰ ਦੇ ਵਿਹਾਰ ਕਰਣਾ, ਪਰੰਤੂ ਪਾਠ ਜਿਤਨਾ ਭੀ ਹੋਵੇ ਅਰਥ ਵਿਚਾਰ ਅਰ ਨਿਯਮਾਂ ਦੇ ਖੋਜ ਹਿਤ ਹੋਵੇ, ਜੋ ਲੋਕ ਹਿੰਦੂਆਂ ਦੇ ਜਪ, ਵਰਣੀਆਂ, ਭਾਗਵਤ ਦੇ ਸਪਤਾਹਕ ਆਦਿਕ ਦੀ ਨਕਲ ਕਰਕੇ ਖਾਸ ਸਮੇਂ ਦੇ ਅੰਦਰ ਭੋਗ ਪਾਉਂਦੇ ਹਨ, ਅਰ ਕਲਸ਼, ਨਾਲੇਰ ਦਿਨ ਨੂੰ ਦੀਪਕ ਆਦਿਕ ਰਖਦੇ ਹਨ ਅਰ ਪਾਠ ਦੀ ਉਜਰਤ ਮੁਕਰਰ ਕਰਦੇ ਹਨ, ਓਹ ਗੁਰੂ ਸਾਹਿਬ ਦੇ ਸਿਧਾਂਤ ਤੋਂ ਅਨਜਾਣ ਹਨ।

ਹਿੰਦੂ ਲੋਕ ਧਰਮ ਗ੍ਰੰਥਾਂ ਦੇ ਪਾਠ ਰਖਣ ਵਾਲੇ ਦਿਸ਼ਾ ਕੂਲ ਵਿਚਾਰਦੇ ਹਨ। ਚੰਦ੍ਰਮਾ ਤੇ ਸੂਰਜ ਦੇ ਮੁਤਾਬਿਕ ਦੇਖਦੇ ਹਨ ਕਿ ਭੱਦਰਾ, ਜੋਗਣੀਆਂ, ਪ੍ਰੇਤਾਂ, ਜੂਨਾਂ ਕਿਸ ਦਿਸ਼ਾ ਵਿਚ ਹਨ ਪਾਠ ਸਮੇਂ ਵਿਘਨ ਪਾਂਦੀਆਂ ਹਨ। ਉਸ ਦਿਸ਼ਾ ਵਿਚ ਕੁੰਭ ਉਤੇ ਲਾਲ ਕਪੜੇ ਵਿਚ ਲਪੇਟ ਕੇ ਨਰੇਲ ਰਖਿਆ ਜਾਂਦਾ ਹੈ, ਉਸ ਉਤੇ ਮੌਲੀ (ਆਟੇ) ਦਾ ਧਾਗਾ ਘੜੇ ਦੇ ਗਲ ਨਾਲ ਬੰਨ੍ਹਿਆ ਜਾਂਦਾ ਹੈ। ਹਿੰਦੂ ਧਰਮ ਮਤ ਅਨੁਸਾਰ ਇਹ ਕਲਪ ਦੇਵਤੇ ਦੀ ਪੂਜਾ ਹੈ। ਇਹ ਦੇਵਤਾ ਜੋਗਨੀਆਂ ਨੂੰ ਪਾਠ ਵਿਚ ਵਿਘਨ ਪਾਉਣ ਤੋਂ ਰੋਕਦਾ, ਬਚਾਉਂਦਾ ਹੈ। ਘਿਉ ਦੀ ਜੋਤਿ (ਦੀਵਾ) ਦੇਵੀ ਮਾਤਾ ਦੀ ਪੂਜਾ ਹੈ। ਧੂਪ ਦੇਵੀ ਦੇਵਤਿਆਂ ਨੂੰ ਸੁਗੰਧ ਦੇਣ ਵਾਸਤੇ ਅਤੇ ਫੁਲ ਪੂਜਾ ਆਰਤੀ ਲਈ ਭੇਟ ਕੀਤੇ ਜਾਂਦੇ ਹਨ। ਅਸਲ ਵਿਚ ਮਹੰਤ ਲੋਕਾਂ ਨੇ ਜੋ ਹਿੰਦੂ ਮਤ ਅਤੇ ਵੇਦਾਂ ਦੇ ਕਰਮ ਕਾਂਡਾਂ ਤੋਂ ਪ੍ਰਭਾਵ ਲੈ ਕੇ ਇਹਨਾਂ ਰੀਤਾਂ ਦੇ ਅਨੁਆਈ ਬਣੇ ਹੋਏ ਸਨ, ਉਨ੍ਹਾਂ ਨੇ ਪਚਾਰੇ। ਗੁਰਮਤਿ ਤੋਂ ਅਨਜਾਣ ਲੋਕ ਇਹ ਸਮਝਦੇ ਹਨ ਜੇ ਕੁੰਭ ਨ ਰਖਿਆ, ਜੋਤਿ ਨਾ ਜਗਾਈ ਤਾਂ ਪਾਠ ਦਾ ਕੋਈ ਫਲ ਨਹੀ ਮਿਲੇਗਾ। ਅਨਾੜੀ ਗ੍ਰੰਥੀਆਂ , ਸੰਤਾਂ ਤੇ ਪ੍ਰਚਾਰਕਾਂ ਨੇ ਲੋਕਾਂ ਨੂੰ ਕੁਰਾਹੇ ਪਾਇਆ ਹੋਇਆ ਹੈ:-

**ਅਸੰਤੁ ਅਨਾੜੀ ਕਦੇ ਨ ਬੂਝੈ॥** [ਪੰ. ੧੬੦

ਗੁਰਬਾਣੀ ਧੁਰੋਂ ਆਇਆ ਨਾਮ-ਸਿਮਰਨ ਤੇ ਪ੍ਰੇਮਾ-ਭਗਤੀ ਦਾ ਇਕ ਅਮੁੱਕ ਖ਼ਜ਼ਾਨਾ ਹੈ। ਕਰਮ ਕਾਂਡ ਛੱਡ ਕੇ ਗੁਰੂ ਤੇ ਪੂਰਨ ਭਰੋਸਾ ਰਖ ਕੇ ਜਦੋਂ ਗੁਰਬਾਣੀ ਦਾ ਪਾਠ ਕੀਤਾ ਜਾਵੇਗਾ ਤਾਂ ਸਿੱਖ ਦਾ ਲੋਕ ਪਰਲੋਕ ਸੰਵਰ ਜਾਵੇਗਾ, ਭਾਵ ਆਣਾ-ਜਾਣਾ ਸਭ ਮੁੱਕ ਜਾਵੇਗਾ।

ਨਾਰੇਲ ਬਾਰੇ ਇਹ ਆਖਿਆ ਜਾਂਦਾ ਹੈ ਕਿ ਉਸ ਦੀ ਬਾਡੀ ਤੇ ਅੱਖਾਂ ਕੰਨ ਨਕ ਮੂੰਹ ਬਣਿਆ ਹੁੰਦਾ ਹੈ ਜੋ ਸ਼ਿਵ ਦੀ ਨਿਸ਼ਾਨੀ ਹੈ। ਕਿਉਂਕਿ ਸਿਖ ਇਤਿਹਾਸ ਵਿਚ ਗੁਰ ਗਦੀ ਸੌਂਪਣ ਸਮੇ ਵੀ ਪੰਜ ਪੈਸੇ ਤੇ ਨਾਰੇਲ ਦਾ ਜ਼ਿਕਰ ਆਉਂਦਾ ਹੈ। ਇਸ ਬਾਰੇ ਖੋਜ ਕਰਕੇ ਗੁਰਮਤਿ ਨਿਰਣੈ ਦੀ ਲੋੜ ਹੈ।

## ੭. ਸੂਰਜ ਉਦੇ ਅਸਤ ਦਾ ਅਖੰਡ ਪਾਠ

'ਪਾਠਾਂ ਦੀ ਵਿਧੀ' ਦੇ ਸੰਗ੍ਰਿਹ ਕਰਤਾ ਗਿ. ਗੁਰਚਰਨ ਸਿੰਘ ਲਿਖਦੇ ਹਨ ਕਿ "ਕਈ ਸ਼ਰਧਾਲੂ ਤੇ ਪ੍ਰੇਮੀ ਸਿਖਾਂ ਦੀ ਇਹ ਧਾਰਨਾ ਤੇ ਵਿਸ਼ਵਾਸ਼ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੋਲਾਂ ਪਹਿਰ ਪ੍ਰਕਾਸ਼ ਜਾਰੀ ਰਖ ਕੇ ਮਹਾਰਾਜ ਨੂੰ ਖੇਚਲ ਨਾ ਦਿਤੀ ਜਾਵੇ। ਸੋ ਇਸ ਖ਼ਿਆਲ ਨਾਲ ਗੁਰਸਿਖ 'ਸੂਰਜ ਉਦੇ ਅਸਤ ਦਾ ਅਖੰਡ ਪਾਠ' ਕਰਦੇ ਸਨ। ਅਰਥਾਤ ਸਾਰਾ ਦਿਨ ਅਖੰਡ ਪਾਠ ਚਲਦਾ ਰਹਿੰਦਾ ਹੈ। ਸ਼ਾਮ ਪੈਣ ਤੇ (ਸੂਰਜ ਅਸਤ ਹੋਣ ਤੇ) ਕੜਾਹ ਪ੍ਰਸ਼ਾਦ ਦਾ ਭੋਗ ਲਗਾ ਕੇ ਆਰਤੀ ਕਰਕੇ ਮਹਾਰਾਜ ਨੂੰ ਸੰਤੋਖ ਦਿਤਾ ਜਾਂਦਾ ਹੈ ਤੇ ਪਾਠ ਦੀ ਨਿਸ਼ਾਨੀ ਰਖ ਦਿਤੀ ਜਾਂਦੀ ਹੈ। ਫਿਰ ਅਗਲੇ ਦਿਨ ਅਰਦਾਸ ਕਰਕੇ ਕੜਾਹ ਪ੍ਰਸ਼ਾਦ ਵਰਤਾ ਕੇ ਅਗੇ ਪਾਠ ਆਰੰਭ ਕੀਤਾ ਜਾਂਦਾ ਹੈ। ਇਸ ਵਿਧੀ ਨਾਲ ਕੀਤੇ ਪਾਠ ਤੇ ਬੱਤੀ ਪਹਿਰ (੪) ਦਿਨ ਦਾ ਸਮਾ ਲਗਦਾ ਹੈ।

## ੮. ਪਾਠਾਂ ਦੀਆਂ ਲੜੀਆਂ

ਜਦੋਂ ਮਹਾਤਮਾ ਲੋਕਾਂ ਨੇ ਵੇਖਿਆ ਕਿ ਪਾਠ ਕਰਾਉਣ ਨਾਲ ਇਕ ਤਾਂ ਸੰਗਤਾਂ ਵਿਚ ਸੋਭਾ ਸਤਿਕਾਰ ਤੇ ਮਾਨਤਾ ਹੁੰਦੀ ਹੈ, ਦੂਜਾ ਮਾਇਆ ਦੇ ਢੇਰ ਲਗ ਜਾਂਦੇ ਹਨ, ਤੀਜਾ ਸਿਖੀ ਸੇਵਕੀ ਵਿਚ ਵਾਧਾ ਹੁੰਦਾ ਹੈ, ਧਰਮ ਦੇ ਪੜਦੇ ਹੇਠ ਸੰਤਾਂ ਮਹਾਤਮਾ ਨੇ ੫੧ ਤੇ ੧੦੧ ਅਖੰਡ ਪਾਠਾਂ ਦੀਆਂ ਲੜੀਆਂ ਆਰੰਭ ਕਰਵਾ ਦਿਤੀਆਂ। ਕਈ ਕਈ ਮਹੀਨੇ ਸੰਗਤਾਂ ਦਾ ਇਕੱਠਾ, ਲੰਗਰ ਤੇ ਰੌਣਕਾਂ ਸੁਤੇ ਸਿਧ ਹੀ ਪ੍ਰਾਪਤ ਹੋ ਗਈਆਂ। ਜਿਵੇਂ ਤੀਰਥ-ਯਾਤਰਾ ਲਈ ਸਪੈਸ਼ਲ ਗੱਡੀਆਂ ਤੇ ਬੱਸਾਂ ਦਾ ਵਿਹਾਰ ਚਲਦਾ ਰਿਹਾ, ਤਿਵੇਂ ਪਾਠਾਂ ਦੀਆਂ ਲੜੀਆਂ ਦਾ ਪ੍ਰਚਾਰ ਸੰਤਾਂ ਨੇ ਆਪਣੇ ਸਿਖਾਂ ਸੇਵਕਾਂ ਰਾਹੀਂ ਅਤੇ ਗੁਰਦੁਆਰਿਆਂ ਦੇ ਪਰਧਾਨਾਂ ਨੇ ਇਸਤ੍ਰੀ ਸਤਿਸੰਗ ਅਤੇ ਨੌਜਵਾਨ ਸੇਵਕ ਜਥਿਆਂ ਦੇ ਸਹਯੋਗ ਲੈ ਕੇ ਖ਼ੂਬ ਮਾਇਆ ਇਕੱਠੀ ਕੀਤੀ, ਬਿਲਡਿੰਗਾਂ ਅਤੇ ਹੋਰ ਕੰਮਾਂ ਤੇ ਖ਼ਰਚੀ। ਪਰ ਅਫਸੋਸ ਦੀ ਗਲ ਹੈ ਕਿ ਕਿਸੇ ਸੰਸਥਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੁੱਧ ਪਾਠ ਸੰਥਿਆ ਦੇਣ ਲਈ ਕੋਈ ਉਦਮ ਤੇ ਉਪਰਾਲਾ ਨਹੀ ਕੀਤਾ, ਜਿਸ ਕਾਰਨ ਹੁਣ ਤਕ ਹਰੇਕ ਮਾਈ ਭਾਈ ਆਪਣੀ ਬੁਧੀ ਤੇ ਮਨਮਰਜ਼ੀ ਅਨੁਸਾਰ ਪਾਠ ਕਰ ਰਿਹਾ ਹੈ। ਸੁੱਧ ਪਾਠ ਦੀ ਸਿਖਲਾਈ ਲਈ ਕਿਸੇ ਨੂੰ ਕੋਈ ਚਿੰਤਾ ਨਹੀ ਹੈ।

ਗੁਰਬਾਣੀ ਦਾ ਵਧ ਤੋਂ ਵੱਧ ਪਾਠ ਸੁਣਨ ਜਾਂ ਵੀਚਾਰ ਸਹਿਤ ਪਾਠ ਕਰਨ ਤੇ ਸੁਣਨ ਲਈ ਸ਼ਾਇਦ ਹੀ ਕੋਈ ਸੰਸਥਾ ਵੇਖੀ ਹੋਵੇ ਪਰ 'ਪਾਠ ਦੇ ਭੋਗ' ਸਮੇਂ ਇਕੱਠੇ ਹੋਣ ਲਈ ਜਿਤਨਾ ਵੀ ਕਿਸੇ ਦਾ ਵਾਹ ਚਲਿਆ, ਉਸ ਨੇ ਆਪਣਾ ਪੂਰਾ ਤਾਣ ਲਾਇਆ। ਇਸ ਬਾਰੇ 'ਗ੍ਰੰਥ ਗੁਰੁ ਸਿਖਯਾ ਪ੍ਰਭਾਕਰ' ਕ੍ਰਿਤ ਬਾਵਾ ਸਾਧੂ ਸਿੰਘ (ਬਿ.ਸੰ.੧੯੫੦) ਵਿਚ ਕਈ ਕਬਿਤ ਦਰਜ ਹਨ। ਇਥੇ ਕੇਵਲ ਇੱਕ ਕਬਿਤ ਸੰਗਤਾਂ ਦੀ ਜਾਣਕਾਰੀ ਹਿਤ ਦਿੱਤਾ ਜਾਂਦਾ ਹੈ:-

**ਭੋਗ ਕੋ ਭੁਗਾਨਾ ਚਹੇ ਸੋਗ ਕੇ ਮਿਟਾਨਾ ਚਹੇ,**
**ਗੁਰੂ ਲੋਕ ਜਾਨਾ ਚਹੇ, ਚਹੇ ਜਸ ਲੋਗ ਕੋ।**
**ਲੋਗ ਕੋ ਪਦਾਰਥ ਜੋ ਸਭ ਹੀ ਕੋ ਪਾਨਾ ਚਾਹੇ,**

**ਧਰਮ ਅਰਥ ਕਾਮ ਔਰ ਪਾਨਾ ਚਹੇ ਮੋਖ ਕੋ।**
**ਮੋਖ ਕੋ ਜੋ ਸਾਧਨ ਬਗੈਰ ਹੋਇ ਸ਼ਾਂਤਿ ਉਰ,**
**ਗੁਰ ਕੋ ਦਿਦਾਰ ਕਰੇ ਹਰੇ ਰਿਦ ਰੋਗ ਕੋ।**
**ਰੋਗ ਕੋ ਮਿਟਾਇ ਕਰ ਸੁਨੋ ਸੰਤ ਖਾਲਸਾ ਜੀ,**
**ਸਭ ਫਲ ਪਾਇ ਜੋਈ ਸੁਨੈ ਆਇ ਭੋਗ ਕੋ।੧।**

ਇਹੋ ਕਾਰਨ ਹੈ ਕਿ ਹੁਣ ਵੀ ਲੋਕਾਂ ਦੀ ਇਹ ਭਾਵਨਾ ਬਣੀ ਹੋਈ ਹੈ ਕਿ ਉਹ ਪਾਠ ਤੇਂ ਅਗੇ ਪਿਛੇ ਜਾਣ ਦੀ ਥਾਂ ਇਕ ਵਾਰੀ ਭੋਗ ਸਮੇਂ ਪੁਜਦੇ ਹਨ। ਹੁਣ ਪਾਠਕ ਜਨ ਆਪ ਹੀ ਅਨੁਮਾਨ ਲਾਉਣ ਕਿ ਪਾਠ ਕਰਨ ਤੇ ਸੁਣਨ ਲਈ ਕਿਸੇ ਦੇ ਮਨ ਵਿਚ ਕਿਤਨਾ ਕੁ ਚਾਅ ਹੈ। ਇਹ ਕੇਵਲ ਜਗਤ ਦਿਖਾਵਾ ਹੈ ਜਿਸ ਦਾ ਕੋਈ ਆਤਮਿਕ ਲਾਭ ਨਹੀ।

## ੯. ਪੱਤਰਾ ਪਾਠ

ਕੂਕਿਆਂ ਨੇ ਪੱਤਰਾ ਪਾਠ ਕਰਨ ਦਾ ਇਕ ਨਵਾਂ ਢੌਂਗ ਰਚਾਇਆ ਸੀ*। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਮ ਧਾਰਮਿਕ ਪੁਸਤਕ ਜਾਂ ਗ੍ਰੰਥ ਵਾਂਗ ਨਹੀ। ਇਹ ਗੁਰ-ਗੱਦੀ ਦੇ ਪਾਵਨ ਸਿੰਘਾਸਨ ਤੇ ਸੁਸ਼ੋਭਿਤ ਹਨ। ਇਸ ਲਈ ਪੱਤਰਾ-ਪੱਤਰਾ ਕਰਕੇ ਪਾਠ ਕਰਨਾ ਦੇਹਧਾਰੀ ਗੁਰੂਆਂ ਵਲੋਂ ਇਕ ਪ੍ਰਕਾਰ ਪੰਥ ਤੇ ਹਮਲਾ ਸੀ,ਜਿਸ ਨੂੰ ਉਸ ਵੇਲੇ ਪਛਾੜ ਦਿੱਤਾ ਗਿਆ।

*** ਇਸ ਬਾਰੇ ਜੂਨ ੧੯੭੫ ਦੇ ਗੁਰਦੁਆਰਾ ਗਜ਼ਟ ਵਿਚ ਛਪਿਆ ਸੀ "ਕਿ ਪੱਤਰਾ ਪਾਠ ਕਰਨ ਦੀ ਕੂਕਿਆਂ ਦੀ ਰੀਤ ਨੂੰ ਸਖਤੀ ਨਾਲ ਬੰਦ ਕੀਤਾ ਜਾਵੇਗਾ। ਪੰਥ ਨੇ ਇਸ ਕੁਰੀਤੀ ਨੂੰ ਬੰਦ ਕਰਵਾ ਦਿੱਤਾ।**

# ਗੁਰਬਾਣੀ ਪਾਠ ਤੇ ਵੀਚਾਰ

੧. **ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ॥** [ਪੰ. ੯੩੫

੨. **ਗੁਰਮੁਖਿ ਜਨਮੁ ਸਕਾਰਥਾ, ਗੁਰਬਾਣੀ ਪੜਿ ਸਮਝਿ ਸੁਣੇਹੀ॥**
[ਵਾ.ਭਾ.ਗੁ. ੧-੩(੫)

ਜਿਹੜੇ ਮਨੁੱਖ ਗੁਰਬਾਣੀ ਨੂੰ ਗੁਰੂ ਨਹੀ ਮੰਨਦੇ, ਹੁੱਜਤਾਂ ਕਰਦੇ ਹਨ, ਦੇਹਧਾਰੀ ਗੁਰੂ ਦੇ ਅਨੁਆਈ ਹਨ, ਉਨ੍ਹਾਂ ਨਾਲ ਪਾਠਾਂ ਦੀ ਗੁਰਮਤਿ ਮਰਯਾਦਾ ਬਾਰੇ ਕਦੇ ਵੀ ਵੀਚਾਰਾਂ ਦੀ ਸਾਂਝ ਨਹੀ ਕਰਨੀ ਚਾਹੀਦੀ ਕਿਉਂਕਿ ਸਿਵਾਏ ਵਾਦ-ਵਿਵਾਦ ਦੇ ਕੋਈ ਸੁਭ ਗੁਣ ਪਲੇ ਨਹੀ ਪੈਂਦਾ। ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਸਭ ਤੇ ਵਡ ਸਮਰਥ ਗੁਰਦੇਵ' ਮੰਨਦੇ ਹਨ, ਉਨ੍ਹਾਂ ਨੂੰ ਗੁਰੂ ਘਰ ਦੀਆਂ ਰਹੁਰੀਤਾਂ ਤੋਂ ਜਾਣੂੰ ਕਰਾਉਣ ਅਥਵਾ ਲੋੜੀਂਦੀਆਂ ਸੇਧਾਂ ਨਾਲ ਜੋੜਨਾ ਬਹੁਤ ਜਰੂਰੀ ਹੈ।

ਸਭ ਤੋਂ ਪਹਿਲਾਂ ਸਾਨੂੰ ਆਪਣੇ ਪ੍ਰਯੋਜਨ ਦਾ ਪਤਾ ਹੋਣਾ ਚਾਹੀਦਾ ਹੈ ਕਿ ਅਸੀ ਹਰ ਰੋਜ਼ ਗੁਰਬਾਣੀ ਦਾ ਪਾਠ ਕਿਉਂ ਕਰਦੇ ਹਾਂ?

੧. ਰਹਿਤਨਾਮਾ ਭਾ. ਨੰਦ ਲਾਲ ਜੀ ਵਿਚ ਦਸਮੇਸ਼ ਪਿਤਾ ਜੀ ਦਾ ਹੁਕਮ ਹੈ ਕਿ ਜਿਸ ਸਿਖ ਨੇ ਮੇਰੇ ਦਰਸ਼ਨ ਕਰਨੇ ਹੋਣ, ਓਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਵੀਚਾਰ ਨਾਲ ਕਰੇ:-

**ਸਬਦ ਸੁਨੈ ਗੁਰ ਹਿਤ ਚਿਤ ਲਾਇ॥ ਗਯਾਨ ਸਬਦ ਗੁਰ ਸੁਨੈ ਸੁਨਾਇ॥**
**ਜੋ ਮਮ ਸਾਥ ਚਾਹਿ ਕਰਿ ਬਾਤ॥ ਗ੍ਰੰਥ ਜੀ ਪੜੈ, ਵਿਚਾਰੈ ਸਾਥਿ॥੬੪॥**
**ਜੋ ਗੁਰਬਚਨ ਸੁਨਨ ਕੀ ਚਾਹਿ॥ ਗ੍ਰੰਥ ਵਿਚਾਰ ਸੁਨੇ ਚਿਤ ਲਾਇ॥**
**ਮੇਰਾ ਰੂਪ ਗ੍ਰੰਥ ਜੀ ਜਾਨ॥ ਇਸ ਮੈਂ ਭੇਦ ਨਾਹਿੰ ਕਛੁ ਮਾਨ॥੬੫॥**

੨. ਸਰੀਰਕ ਅਰੋਗਤਾ ਆਤਮਿਕ ਬਲ, ਨਿਰਮਲ ਬੁੱਧੀ ਦੀ ਜਾਚਨਾ, ਗੁਰਸਿਖੀ ਜੀਵਨ ਦੀ ਜਾਚ, ਸਤਿ, ਸੰਤੋਖ, ਦਇਆ, ਧਰਮ ਆਦਿ ਦੈਵੀ ਗੁਣਾਂ ਦੀ ਰਾਸਿ ਆਸਾ ਵੰਤ ਤੇ ਭਿਖਾਰੀ ਬਣ ਕੇ ਗੁਰੂ ਦੀ ਕਿਰਪਾ ਦਾ ਪਾਤਰ ਬਣਨ ਲਈ ਗੁਰਬਾਣੀ ਦਾ ਪਾਠ ਕਰਨਾ ਜਰੂਰੀ ਹੈ।

੩. ਗੁਰਬਾਣੀ ਦੇ ਪਾਠ ਨਾਲ ਕਪਟ ਵਿਖੇਪਤਾ ਦੂਰ ਹੁੰਦੀ ਹੈ ਕਿਉਂਕਿ ਇਸ ਵਿਚੋਂ ਅਰਸ਼ੀ ਸੁਨੇਹਾ ਮਿਲਦਾ ਹੈ:-

੧. **ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡ ਪਰਾਨ॥** [ਪੰ. ੧੧੩੬
੨. **ਏਕੈ ਰੇ ਹਰਿ ਏਕੈ ਜਾਨ॥ ਏਕੈ ਰੇ ਗੁਰਮੁਖਿ ਜਾਨ॥੧॥** [ਪੰ. ੫੩੫

੪. ਜੇ ਮਨੁੱਖ ਨੂੰ ਇਉਂ ਮਹਿਸੂਸ ਹੋਵੇ ਕਿ ਉਚਾ ਪਾਠ ਕਰਨ ਨਾਲ ਉਸ ਦੇ ਮਨ ਵਿਚ ਅਹੰਕਾਰ ਪੈਦਾ ਹੁੰਦਾ ਹੈ ਤਾਂ ਉਹ ਗੁਪਤ ਪਾਠ ਕਰੇ ਤਾਂ ਜੋ ਉਹ ਦੰਭ ਦਾ ਸ਼ਿਕਾਰ ਹੋਣ ਤੋਂ ਬਚ ਸਕੇ।

੫. ਉਚਾ ਪਾਠ ਕਰਨ ਨਾਲ ਨੀਂਦ ਤੇ ਆਲਸ ਦੂਰ ਹੁੰਦੇ ਹਨ ਇਸ ਲਈ ਜਿਥੇ ਉੱਚਾ ਪਾਠ ਕਰੇ ਉਥੇ 'ਸਾਵਧਾਨ ਏਕਾਗਰ ਚੀਤ' ਵਾਲਾ ਉਪਦੇਸ਼ ਵੀ ਚੇਤੇ ਰਖੇ।

੬. ਉਚਾ ਤੇ ਸਪੱਸ਼ਟ ਪਾਠ ਕਰਨ ਨਾਲ ਜਿਥੇ ਆਪਣੇ ਅੰਤਰ-ਆਤਮੇ ਰਸ ਬਣਦਾ ਹੈ, ਉਥੇ ਸ੍ਰੋਤਿਆਂ ਨੂੰ ਬਹੁਤ ਲਾਭ ਪਹੁੰਚਦਾ ਹੈ।

੭. ਉਚਾ ਪਾਠ ਕਰਨਾ ਚੰਗਾ ਹੈ ਪਰ ਭਾਵਨਾ ਨਿਰਮਲ ਹੋਣੀ ਚਾਹੀਦੀ ਹੈ ਪਾਠ ਕਰਦਿਆਂ ਇਧਰ ਉਧਰ ਨਹੀ ਵੇਖਣਾ ਚਾਹੀਦਾ, ਧਿਆਨ ਗੁਰਬਾਣੀ ਦੇ ਅਖਰਾਂ ਤੇ ਲੱਗਾ ਮਾਤਰਾਂ ਵਿਚ ਗੱਡਿਆ ਹੋਣਾ ਚਾਹੀਦਾ ਹੈ।

੮. ਪਾਠ ਕਰਨ ਸਮੇਂ ਜਿਸ ਦੀ ਮਨਸਾ ਸ਼ੁੱਧ ਹੁੰਦੀ ਹੈ, ਉਸ ਦਾ ਕਰਤਬ ਵੀ ਸ਼ੁੱਧ ਹੁੰਦਾ ਹੈ।

੯. ਕੋਮਲ ਤੇ ਸਹਿਜ ਧੁਨੀ ਸਹਿਤ ਪਾਠ ਕਰਨ ਨਾਲ ਵਾਹਿਗੁਰੂ ਚਿਤ ਵਿਚ ਪਰਵੇਸ਼ ਕਰ ਜਾਂਦਾ ਹੈ।

੧੦. ਪਾਠ ਉਚਾਰਨ ਸਮੇਂ ਪਦ-ਛੇਦ ਅਤੇ ਬਿਸਰਾਮ ਵਲ ਵਿਸ਼ੇਸ਼ ਧਿਆਨ ਦੀ ਲੋੜ ਹੁੰਦੀ ਹੈ, ਜਿਸ ਲਈ ਅਰਥ ਬੋਧ ਦਾ ਹੋਣਾ ਜਰੂਰੀ ਹੈ।

੧੧. ਗੁਰੂ ਹਰਿਗੋਬਿੰਦ ਸਾਹਿਬ ਦੇ ਇਕ ਸਿਖ ਭਾਈ ਗੋਪਾਲਾ ਜੀ ਨੂੰ ਜਪੁਜੀ ਦਾ ਸ਼ੁੱਧ ਪਾਠ ਸੁਣਾਉਣ ਬਦਲੇ ਜੋ ਸਤਿਕਾਰ ਮਿਲਿਆ ਉਸ ਤੋਂ ਸਾਰਾ ਸਿਖ ਜਗਤ ਜਾਣੂੰ ਹੈ।

੧੨. ਗੁਰੂ ਗੋਬਿੰਦ ਸਿੰਘ ਜੀ ਦੇ ਇਕ ਸਿਖ ਨੇ 'ਓਅੰਕਾਰ' ਬਾਣੀ ਦੀ ਪੰਗਤੀ 'ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ' ਨੂੰ 'ਕਰਤੇ ਕੀ ਮਿਤਿ ਕਰਤਾ ਜਾਣੈ, ਕੇ ਜਾਣੈ ਗੁਰੁ ਸੂਰਾ' ਪੜਿਆ , ਇਕ ਲਾਂ ਦਾ ਫ਼ਰਕ ਗੁਰੂ ਦੀ ਨਿਰਾਦਰੀ ਦਾ ਸੂਚਕ ਬਣਦਾ ਸੀ, ਜਿਸ ਤੇ ਗੁਰੂ ਸਾਹਿਬ ਨੇ ਸਿਖ ਨੂੰ ਤਾੜਨਾ ਕੀਤੀ (ਚਪੇੜਾਂ ਮਰਵਾਈਆਂ)।

੧੩. ਇਸੇ ਤਰ੍ਹਾਂ ਗੁਰਬਾਣੀ ਦੇ ਪਾਠ ਰਟਣ ਨਾਲ ਕੋਈ ਆਤਮਿਕ ਲਾਭ ਨਹੀ ਪਹੁੰਚਦਾ।ਜਿਵੇਂ ਡਾਕਟਰ ਦੀ ਲਿਖੀ ਹੋਈ ਦਵਾਈ ਦੇ ਨੁਸਖੇ ਦਾ ਰਟਾ ਲਾਇਆਂ ਰੋਗ ਦੂਰ ਨਹੀ ਹੁੰਦਾ, ਅਤੇ ਟਾਈਮ ਟੇਬਲ ਪੜ੍ਹਨ ਨਾਲ ਆਪਣੀ ਮੰਨਜ਼ਿਲ ਤੇ ਨਹੀ ਪੁੱਜ ਸਕੀਦਾ।

੧੪. ਇਕ ਕੰਨੋ ਸੁਣਿਆ ਤੇ ਦੂਜੇ ਕੰਨੋਂ ਬਾਹਰ ਕਢ ਦਿਤਾ, ਅਜਿਹੇ ਪਾਠ ਦਾ ਕੀ ਲਾਭ? ਜਦੋਂ ਤਕ ਬਾਣੀ ਮਨ ਵਿਚ ਨਹੀਂ ਵਸਦੀ, ਦੁਖ ਦੂਰ ਨਹੀਂ ਹੁੰਦਾ:

**੧. ਗੁਰ ਕੀ ਬਾਣੀ ਜਿਸੁ ਮਨਿ ਵਸੈ॥ ਦੂਖੁ ਦਰਦੁ ਸਭੁ ਤਾ ਕਾ ਨਸੈ॥** [ਪੰ. ੧੩੩੯

੧੫ ਨਿਰਾ ਪਾਠ ਕੀਤਿਆਂ ਨਾ ਮਨ ਦੀ ਮੈਲ ਉਤਰਦੀ ਹੈ ਨਾ ਮੁਕਤੀ ਹੁੰਦੀ ਹੈ। ਗੁਰਵਾਕ ਹਨ:-.

**੧. ਪੜਿਐ ਮੈਲੁ ਨ ਉਤਰੈ, ਪੂਛਹੁ ਗਿਆਨੀਆ ਜਾਇ॥** [ਪੰ. ੩੯

**੨. ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ, ਇਨ ਪੜਿਆ ਮੁਕਤਿ ਨ ਹੋਈ॥** [ਪੰ. ੭੪੭

੧੬. ਗਲ ਗਲ ਉਤੇ ਅਖੰਡ ਪਾਠ ਕਰਾਉਣਾ 'ਲੋਗਨ ਰਾਮ ਖਿਲਾਉਨਾ ਜਾਨਾ' ਵਾਲੀ ਗਲ ਹੈ।

੧੭. ਅਖੰਡ ਪਾਠ ਲੋਕਾਂ ਨੇ ਮਾਇਕੀ ਵਪਾਰ ਬਣਾ ਲਿਆ ਹੈ। ਸਭ ਤੋਂ ਮੂਲ ਬਿਆਧੀ ਲੋਭ ਹੈ। ਗੁਰਵਾਕ ਹਨ:-

**ਮੂਲੁ ਬਿਆਧੀ ਬਿਆਪਸਿ ਲੋਭਾ॥** [ਪੰ. ੧੯੨

੧੮. ਅਖੰਡ ਪਾਠ ਗੁਰਦੁਆਰਿਆਂ ਤੇ ਡੇਰਿਆਂ ਨੇ ਆਮਦਨ ਦਾ ਵਸੀਲਾ ਬਣਾਇਆ ਹੋਇਆ ਹੈ, ਜਿਸ ਕਾਰਨ ਇਹ ਪਖੰਡ ਦਾ ਪ੍ਰਤੀਕ ਬਣ ਗਿਆ ਹੈ।

੧੯. ਭਾ. ਸੰਤੋਖ ਸਿੰਘ ਜੀ ਨੇ ਲਿਖਿਆ ਹੈ:-

**ਪਾਠ ਕਰਤ ਹੋਇ ਪੁੰਨ ਮਹਾਨਾ॥ ਨਾਹਿਨ ਪ੍ਰਾਪਤ ਆਤਮ ਗਯਾਨਾ॥**
**ਜਬ ਬਿਚਾਰ ਕਰਿ ਹ੍ਰਿਦੈ ਬਸਾਵੈ॥ ਸਭ ਬਿਵਹਾਰਨ ਬਿਖੈ ਕਮਾਵੈ॥**
**ਗਯਾਨ ਪ੍ਰਕਾਸੈ ਆਨਦ ਪਾਵੈ॥ ਜਨਮ ਮਰਨ ਕੇ ਕਸ਼ਟ ਮਿਟਾਵੈ॥**

**[ਰਾਸਿ ੫, ਅਧਯਾਯ ੪੧**

੨੦. ਪਾਠ ਦੇ ਆਰੰਭ ਵਿਚ ਵਾਹਿਗੁਰੂ ਜੀ ਜਾਂ ਹੋਰ ਪੰਗਤੀਆਂ ਪੜ੍ਹਨੀਆਂ ਚੰਗੀ ਗਲ ਹੈ ਪਰ ਪਾਠ ਦੇ ਵਿਚਕਾਰ ਏਦਾਂ ਨਹੀ ਕਰਨਾ ਚਾਹੀਦਾ।

੨੧. 'ਰਹਾਉ ਸ਼ਬਦ ਨਾਲ '੧' ਅੰਗ ਨੂੰ ਨਾਲ ਮਿਲਾ ਕੇ ਇਕ ਰਹਾਉ ਪਾਠ ਨਹੀ ਕਰਨਾ ਚਾਹੀਦਾ। ਹਾਂ ਜਿਥੇ ਅਖਰਾਂ ਵਿਚ ਰਹਾਉ ਦੂਜਾ ਲਿਖਿਆ ਹੋਵੇ, ਉਥੇ ਉਚਾਰਨਾ ਹੈ।

੨੨. ਪਾਠ ਆਪ ਕਰਨ ਦਾ ਜਤਨ ਕਰਨਾ ਚਾਹੀਦਾ ਹੈ ਜਾਂ ਸਬੰਧੀ, ਰਲ ਮਿਲ ਕੇ ਪ੍ਰੇਮ ਨਾਲ ਪਾਠ ਕਰਨ ਤਾਂ ਵਧੇਰੇ ਲਾਹੇਵੰਦਾ ਹੁੰਦਾ ਹੈ।

੨੩. ਮੂੰਹੋ ਦਿਲ ਵਿਚ ਪਾਠ ਪੜ੍ਹੀ ਜਾਣਾ ਕੇਵਲ ਅਖਾਂ ਫੇਰੀ ਜਾਣੀਆਂ ਅਜਿਹਾ ਦਰਸ਼ਨੀ ਪਾਠ ਨਹੀ ਕਰਨਾ ਕਰਾਉਣਾ ਚਾਹੀਦਾ।

੨੪. ਰਸਮੀ ਪਾਠ ਕਰਾ ਕੇ ਧਨ ਖਰਚਣ ਦਾ ਕੀ ਲਾਭ?। ਇਸ ਨਾਲੋਂ ਚੰਗਾ ਵਿਦਿਆ ਪ੍ਰਚਾਰ ਲਈ ਜਾਂ ਗੁਰਬਾਣੀ ਦੇ ਹੋਰ ਟੀਕੇ ਕਰਾ ਕੇ ਸਿਖ ਸੰਗਤ ਦੇ ਹਥਾਂ ਵਿਚ ਪਹੁੰਚਾਏ ਜਾਣ, ਉਨ੍ਹਾਂ ਦਾ ਲਾਭ ਹੋ ਸਕਦਾ ਹੈ।

੨੫. ਪਾਠ ਦੀ ਸਮਾਪਤੀ ਮੁੰਦਾਵਣੀ ਤੇ ਜਾਂ ਰਾਗਮਾਲਾ ਤੇ ਸਥਾਨਕ ਰੀਤੀ ਅਨੁਸਾਰ ਹੋ ਜਾਣੀ ਚਾਹੀਦੀ ਹੈ। ਇਸ ਪਿਛੋਂ ਕਿਸੇ ਬਾਣੀ ਦਾ ਪਾਠ ਜਿਵੇਂ ਪੰਜ ਪਉੜੀਆਂ ਜਪੁ, ਜਾਂ ਪੂਰਾ ਜਪੁ ਪੜ੍ਹਨ ਦੀ ਲੋੜ ਨਹੀ ਹੁੰਦੀ।

੨੬. ਪਾਠ ਵਿਚ ਸੁਗੰਧੀ ਵਾਲੇ ਫੁਲ ਧੂਪ ਆਦਿਕ ਪਦਾਰਥ ਰਖਣੇ ਵਿਵਰਜਿਤ ਨਹੀ ਹਨ ਪਰੰਤੂ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਜਾਂ ਵਿਚਕਾਰਲੇ ਜਾਂ ਅੰਤਲੇ ਪਤਰੇ ਉਤੇ ਕੇਸਰ ਦਾ ਤਿਲਕ ਲਾਉਣਾ ਠੀਕ ਨਹੀ।

੨੭. ਪਾਠ ਦੇ ਭੋਗ ਮਗਰੋਂ ਰੁਮਾਲਾ ਚੜ੍ਹਾਉਣ ਦਾ ਰਿਵਾਜ ਹੀ ਚਲ ਪਿਆ ਹੈ। ਜਿਥੇ ਰੁਮਾਲਿਆਂ ਦੀ ਲੋੜ ਹੋਵੇ, ਉਥੇ ਭੇਟਾ ਕਰਨੇ ਯੋਗ ਹਨ, ਵੈਸੇ ਨਹੀਂ। ਸੁਖਾਸਨ ਲਈ ਸਫ਼ੈਦ ਰੁਮਾਲੇ, ਸਰ੍ਹਾਣੇ, ਗਦੇਲੇ, ਚਾਂਦਨੀ ਆਦਿ ਜੋ ਸਮਾਨ ਘਟ ਹੁੰਦਾ ਹੈ, ਇਹ ਵਸਤਾਂ ਭੇਟਾ ਕਰਨੀਆਂ ਚਾਹੀਦੀਆਂ ਹਨ।

## ਕੁਝ ਖਰੀਆਂ ਖਰੀਆਂ

ਜਦੋਂ ਪੁਰਾਤਨ ਇਤਿਹਾਸ ਪੜ੍ਹਦੇ ਹਾਂ ਤਾਂ ਉਥੋਂ ਇਹ ਪਤਾ ਲਗਦਾ ਹੈ ਕਿ ਜਦੋਂ ਸਿੰਘਾਂ ਤੇ ਜੰਗਾ ਜੁੱਧਾਂ ਦੀ ਵੱਡੀ ਭੀੜ ਪੈਂਦੀ ਸੀ ਤਾਂ ਓਦੋਂ ਅਖੰਡ ਪਾਠ ਕੀਤਾ ਜਾਂਦਾ ਸੀ, ਜਿਸ ਨਾਲ ਛੇਤੀ ਫ਼ਤਿਹ ਹੋ ਜਾਂਦੀ ਸੀ। ਇਸ ਵੀਚਾਰ ਨੂੰ ਮੁੱਖ ਰਖਦਿਆਂ ਤਾਂ ਅਖੰਡ ਪਾਠਾਂ ਦਾ ਅਧਾਰ ਕਾਇਮ ਕੀਤਾ ਗਿਆ। ਪਰ ਅਜੋਕੇ ਬੁਧੀਜੀਵੀ ਇਸ ਵੀਚਾਰ ਨਾਲ ਸਹਿਮਤ ਨਹੀਂ ਹਨ ਕਿਉਂਕਿ ਉਨ੍ਹਾਂ ਅਨੁਸਾਰ, ਜਦੋਂ ਸਿੰਘ ਜੰਗਲਾਂ ਵਿਚ ਰਿਹਾ ਕਰਦੇ ਸਨ, ਘੋੜਿਆਂ ਤੇ ਸਵਾਰ ਹੋ ਕੇ ਹੀ ਆਪਣੀ ਨੀਂਦ ਪੂਰੀ ਕਰ ਲੈਂਦੇ ਸਨ। ਜੰਗਲਾਂ ਵਿਚ ਭੁੱਖੇ-ਭਾਣੇ ਰਹਿੰਦੇ ਸਨ। ਉਥੇ ਕਿਹੜੀ ਥਾਂ, ਕਿਹੜਾ ਸਰੂਪ, ਤੇ ਰੁਮਾਲੇ ਤੇ ਕੜਾਹ ਪ੍ਰਸ਼ਾਦ ਲਈ ਸਮੱਗਰੀ ਰਖੀ ਹੁੰਦੀ ਸੀ? ਉਦੋਂ ਕਿਤਨੇ ਕੁ ਪਾਠੀ ਹੁੰਦੇ ਸਨ ਜਿਹੜੇ ਮਰਯਾਦਾ ਅਨੁਸਾਰ ਪਾਠ ਕਰਨ ਵਾਲੇ ਸਨ? ਇਸ ਟਿਪਣੀ ਵਿਚ ਕੋਈ ਜਾਨ ਨਹੀ ਹੈ। ਓਦੋਂ ਯੁੱਧ ਦੇ ਤੌਰ ਤਰੀਕੇ ਵੱਖਰੇ ਸਨ, ਅਜ ਵਾਂਗੂ ਕੋਈ ਬੰਬਾਂ ਦੀ ਲੜਾਈ ਨਹੀਂ ਸੀ। ਸੋ, ਇਕ ਅੱਧ ਪਾਠ ਦਾ ਹੋਣਾ ਕੋਈ ਵੱਡੀ ਗੱਲ ਨਹੀਂ, ਪਰ ਲਗਾਤਾਰ ਪਾਠ ਨਹੀ ਸਨ ਹੁੰਦੇ।

ਗੁਰਮਤਿ ਸਾਨੂੰ ਗੁਰਬਾਣੀ ਦਾ ਰਸ ਲੈਣਾ ਸਿਖਾਂਦੀ ਹੈ ਪਰ ਅਸੀ ਬ੍ਰਾਹਮਣਵਾਦੀ ਰੀਤਾਂ, ਮੰਤ੍ਰ ਰੂਪ ਵਿਚ ਨਿਰਾ ਪਾਠਾਂ ਦੇ ਪ੍ਰਚਾਰ ਤੇ ਜ਼ੋਰ ਦੇ ਰਹੇ ਹਾਂ, ਸ਼ਬਦ-ਵਿਚਾਰ ਵਲ ਉਕਾ ਧਿਆਨ ਹੀ ਨਹੀਂ ਦੇ ਰਹੇ।

ਕਿਤੇ ਸਹਿਜ ਪਾਠ, ਕਿਤੇ ਅਖੰਡ ਪਾਠ, ਕਿਤੇ ਸੰਪਟ ਤੇ ਕਿਤੇ ਸਪਤਾਹਕ ਪਾਠ, ਗੱਲ ਕੀ ਪਾਠਾਂ ਦਾ ਸਮੁੰਦਰ, ਠਾਠਾਂ ਮਾਰਦਾ ਦਿਖਾਈ ਦਿੰਦਾ ਹੈ। ਫਿਰ ਇਹਨਾਂ ਪਾਠਾਂ ਦਾ ਸੇਵਾ ਫਲ ਜੋ ਮੋਖ ਮੁਕੱਰਰ ਕੀਤਾ ਜਾਂਦਾ ਹੈ ਉਸ ਦਾ ਰੇਟ ਗੁਰੂਦੁਆਰਿਆਂ ਤੇ ਘਰਾਂ ਵਿੱਚ ਵਖੋ ਵੱਖਰਾ ਹੈ। ਘਰਾਂ ਵਿਚ ਪਾਠ ਦੀ ਭੇਟਾ ਗ੍ਰੰਥੀ ਸਿੰਘ ਆਪਣੀ ਮਨਮਰਜ਼ੀ ਦੀ ਲੈਂਦੇ ਹਨ ਪਰ ਗੁਰਦੁਆਰਿਆਂ ਵਿਚ ਜੋ ਕਮੇਟੀ ਵਲੋਂ ਨਿਸ਼ਚਿਤ ਹੁੰਦੀ ਹੈ, ਉਹੀ ਮਿਲਦੀ ਹੈ।

ਬਾਣੀ ਜਿਹੀ ਇਕ ਨੇ ਪੜ੍ਹਨੀ,ਜਿਹੀ ਪੰਜਾਂ ਨੇ, ਪਾਠ ਭੇਟਾਵਾਂ ਵਿਚ ਅੰਤਰ ਕਿਉਂ?

ਜੇ ਕੋਈ ਡਾਕਟਰ ਦਵਾਈ ਖਾ ਲਏ ਤਾਂ ਕੀ ਉਸ ਨਾਲ ਮਰੀਜ਼ ਦੀ ਬੀਮਾਰੀ ਦੂਰ ਹੋ ਸਕਦੀ ਹੈ? ਪਾਣੀ ਦੀ ਪਿਆਸ ਆਪ ਨੂੰ ਲਗੀ ਹੋਵੇ, ਜੇ ਪਾਠੀ ਨੇ ਪਾਣੀ ਪੀ ਲਿਆ, ਤਾਂ ਕੀ ਆਪਣੀ ਪਿਆਸ ਬੁਝ ਜਾਵੇਗੀ? ਜੇ ਆਪਣਾ ਪੇਟ ਭੁੱਖਾ ਹੋਵੇ, ਭੋਜਨ ਨਾ ਛਕਿਆ ਹੋਵੇ ਕੀ ਦੂਜੇ ਦੇ ਭੋਜਨ ਛਕਣ ਨਾਲ ਆਪਣੀ ਭੁਖ ਉਤਰ ਸਕਦੀ ਹੈ? ਇਸ ਬਾਰੇ ਗੁਰੂ ਜੀ ਦੇ ਅੰਮ੍ਰਿਤ ਬਚਨ ਹਨ:-

**ਪੇਖੇ ਬਿੰਜਨ ਪਰੋਸਨਹਾਰੈ॥ ਜਿਹ ਭੋਜਨੁ ਕੀਨੈ, ਤੇ ਤ੍ਰਿਪਤਾਰੈ॥੨॥**
**ਅਨਿਕ ਸ੍ਵਾਂਗ ਕਾਛੇ ਭੇਖਧਾਰੀ॥ ਜੈਸੋ ਸਾ, ਤੈਸੋ ਦ੍ਰਿਸਟਾਰੀ॥੩॥**
**ਕਹਨ ਕਹਾਵਨ ਸਗਲ ਜੰਜਾਰ॥ ਨਾਨਕ ਦਾਸ ਸਚੁ ਕਰਣੀ ਸਾਰ॥੪॥** [ਪੰ. ੧੨੯੯

ਦਸਵੇਂ ਪਾਤਸ਼ਾਹ ਦੇ ਅਮੋਲਕ ਬਚਨ ਹਨ:-

**ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ,**
**ਕਹੂੰ ਸਨਿਆਸ ਭੇਸ, ਬਨ ਕੈ ਦਿਖਾਵਈ ॥**

**ਕਹੂੰ ਪਉਨਹਾਰੀ, ਕਹੂੰ ਬੈਠੇ ਲਾਇ ਤਾਰੀ,**
**ਕਹੂ ਲੋਭ ਕੀ ਖੁਮਾਰੀ ਸੋਂ, ਅਨੇਕ ਗੁਨ ਗਾਵਈ॥**
**ਕਹੂੰ ਬ੍ਰਹਮਚਾਰੀ, ਕਹੂੰ ਹਾਥ ਪੈ ਲਗਾਵੈ ਬਾਰੀ,**
**ਕਹੂੰ ਡੰਡਧਾਰੀ ਹੁਇਕੈ, ਲੋਗਨ ਭ੍ਰਮਾਵਈ ॥**
**ਕਾਮਨਾ ਅਧੀਨ, ਪਰਿਓ ਨਾਚਤ ਹੈ ਨਾਚਨ ਸੋ,**
**ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ॥੧੨॥੮੨॥**

ਕਾਮਨਾ ਅਧੀਨ, ਜੇ ਮਾਇਆ ਨਾਲ ਕਰਾਏ ਪਾਠ ਤੋਂ ਤ੍ਰਿਪਤੀ ਹੋ ਸਕਦੀ ਹੈ ਤਾਂ ਕੇਵਲ ਮਾਇਆ ਧਾਰੀ ਹੀ ਪਾਠ ਦਾ ਲਾਭ ਉਠਾ ਸਕਣਗੇ, ਗਰੀਬਾਂ ਦਾ ਕੀ ਬਣੇਗਾ?

ਅਜਕਲ ਤਾਂ ਪਾਠ ਲਈ ਕੋਈ ਪਿਆਰ ਨਹੀਂ, ਇਹ ਇਕ ਵਪਾਰ ਹੀ ਬਣ ਗਿਆ ਹੈ। ਜੇ ਸਾਰੀ ਉਮਰ ਪਾਠ ਹੀ ਕਰਦੇ ਰਹੇ, ਵੀਚਾਰ ਵਾਲਾ ਪਾਸਾ ਛੱਡ ਹੀ ਦਿਤਾ ਤਾਂ ਲੋਕ ਗੁਰਮਤਿ ਨੂੰ ਕਿਵੇਂ ਸਮਝਣਗੇ? ਪਾਠੀਆਂ ਦੇ ਜੱਥੇ ਤੇ ਧੜੇ ਬਣੇ ਹੋਏ ਹਨ ਗੁਰਦੁਆਰੇ ਵੀ ਜਾਤ ਬਰਾਦਰੀਆਂ ਦੇ ਨਾਂ ਨਾਲ ਜੋੜ ਦਿਤੇ ਗਏ ਹਨ, ਕੀ ਬਾਣੀ ਸਾਨੂੰ ਇਹ ਉਪਦੇਸ਼ ਦਿੰਦੀ ਹੈ?

ਅਸਲੀ ਗੱਲ ਤਾਂ ਪਿਆਰ ਹੈ। ਪਿਆਰ ਨਾਲ ਕੀਤਾ ਪਾਠ, ਵੀਚਾਰ ਕੇ ਕੀਤਾ ਪਾਠ, ਸਾਡੇ ਜੀਵਨ ਵਿਚ ਨਿਸ਼ਕਾਮਨਾ ਤੇ ਨਿਸ਼ਕਪ੍ਰਤਾ ਪੈਦਾ ਕਰ ਸਕਦਾ ਹੈ। ਇਸ ਲਈ ਹੇਠ ਲਿਖੇ ਗੁਰਵਾਕ ਨੂੰ ਪਿਆਰ ਨਾਲ ਪੜ੍ਹੀਏ ਅਤੇ ਅਮਲ ਕਰੀਏ।

**ਗੁਰਸਿਖ ਮੀਤ ਚਲਹੁ ਗੁਰ ਚਾਲੀ॥**
**ਜੋ ਗੁਰੁ ਕਹੈ ਸੋਈ ਭਲ ਮਾਨਹੁ, ਹਰਿ ਹਰਿ ਕਥਾ ਨਿਰਾਲੀ॥** [ਪੰ. ੬੬੭

# ਪਾਠੀ ਸਿੰਘਾਂ ਦੇ ਦਰਸ਼ਨ

## (ਰਹਿਣੀ-ਬਹਿਣੀ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ, ਸਪਤਾਹਕ ਪਾਠ ਜਾਂ ਅਖੰਡ ਪਾਠ ਕਰਨ ਵਾਲਾ ਕੋਈ ਵੀ ਵਿਅਕਤੀ ਹੋਵੇ, ਉਹ ਮਾਨਨੀਕ ਅਤੇ ਆਦਰਯੋਗ ਹੁੰਦਾ ਹੈ ਕਿਉਂਕਿ ਇਹ ਸੇਵਾ ਵਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਜਦੋਂ ਇਸ ਸੰਦਰਭ ਵਿਚ ਵਿਚਰਦੇ ਹਾਂ ਤਾਂ ਸਾਨੂੰ ਪੰਥ ਦੀਆਂ ਮਹਾਨ ਹਸਤੀਆਂ ਬਾਬਾ ਬੁੱਢਾ ਜੀ, ਭਾ.ਸ. ਗੁਰਦਾਸ ਜੀ, ਭਾ.ਸ. ਮਨੀ ਸਿੰਘ, ਭਾ.ਸ. ਗੁਰਬਖਸ਼ ਸਿੰਘ ਜੀ (ਰਾਮ ਕੁਇਰ ਜੀ) ਆਦਿ ਗੁਰਸਿਖਾਂ ਦੇ ਦਰਸ਼ਨ ਹੁੰਦੇ ਹਨ ਜਿਹੜੇ ਗੁਰੂ ਹੁਕਮਾਂ ਦੀ ਪਾਲਨਾ ਕਰਦੇ ਹੋਏ ਰਹਿਣ ਬਹਿਣੀ ਵਿਚ ਪਰਪੱਕ ਸਨ ਗੁਰਬਾਣੀ ਦੇ ਸਹਿਜ ਪਾਠਾਂ ਦੀ ਸੇਵਾ ਕਰਕੇ ਸਚੇ ਦਿਲੋਂ ਗੁਰੂ ਤੋਂ ਕੁਰਬਾਨ ਹੁੰਦੇ ਰਹੇ ਅਤੇ ਗੁਰੂ ਘਰ ਦੀਆਂ ਖੁਸ਼ੀਆਂ ਦੇ ਪਾਤਰ ਬਣਦੇ ਰਹੇ। ਹੇਠ ਲਿਖੇ ਗੁਰਵਾਕ ਅਜਿਹੀਆਂ ਗੁਰਮੁਖ ਰੂਹਾਂ ਦੀ ਵਡਿਆਈ ਦੇ ਸੂਚਕ ਹਨ:-

**ਸਭਿ ਰਸ ਤਿਨ ਕੈ ਰਿਦੈ ਹਹਿ, ਜਿਨ ਹਰਿ ਵਸਿਆ ਮਨ ਮਾਹਿ॥**
**ਹਰਿ ਦਰਗਹਿ ਤੇ ਮੁਖ ਉਜਲੇ, ਤਿਨ ਕਉ ਸਭਿ ਦੇਖਣ ਜਾਹਿ॥**
**ਜਿਨ ਨਿਰਭਉ ਨਾਮੁ ਧਿਆਇਆ, ਤਿਨ ਕਉ ਭਉ ਕੋਈ ਨਾਹਿ॥**
**ਹਰਿ ਉਤਮੁ ਤਿਨੀ ਸਰੇਵਿਆ, ਜਿਨ ਕਉ ਧੁਰਿ ਲਿਖਿਆ ਆਹਿ॥**
**ਤੇ ਹਰਿ ਦਰਗਹਿ ਪੈਨਾਈਅਹਿ, ਜਿਨ ਹਰਿ ਵੁਠਾ ਮਨ ਮਾਹਿ॥**

**ਓਇ ਆਪਿ ਤਰੇ ਸਭ ਕੁਟੰਬ ਸਿਉ, ਤਿਨ ਪਿਛੈ ਸਭੁ ਜਗਤੁ ਛਡਾਹਿ ॥**
**ਜਨ ਨਾਨਕ ਕਉ ਹਰਿ ਮੇਲਿ ਜਨ, ਤਿਨ ਵੇਖਿ ਵੇਖਿ ਹਮ ਜੀਵਾਹਿ॥੧॥ [ਪੰ. ੩੧੦**

ਪੁਰਾਤਨ ਗ੍ਰੰਥੀ ਸਿੰਘਾਂ ਦੀਆਂ ਸੱਚੀਆਂ ਕਰਣੀਆਂ ਦੇ ਦਰਸ਼ਨ ਕਰਕੇ ਜਿਥੇ ਮਨ ਵਿਚ ਚਾਉ ਤੇ ਖੇੜਾ ਆਂਦਾ ਹੈ ਉਥੇ ਉਨ੍ਹਾਂ ਅਗੇ ਸਾਡਾ ਸਿਰ ਨਿਵਦਾ ਹੈ।

ਵਰਤਮਾਨ ਸਮੇਂ ਵਿਚ ਜੋ ਵਿਅਕਤੀ ਗੁਰਬਾਣੀ ਪਾਠਾਂ ਦੀ ਸੇਵਾ ਵਿਚ ਲਗਦੇ ਜਾਂ ਲਗਾਏ ਜਾਂਦੇ ਹਨ, ਉਨ੍ਹਾਂ ਨੂੰ ਪੁਰਾਤਨ ਗ੍ਰੰਥੀ ਸਿੰਘ ਦੇ ਪੈਰ ਚਿੰਨਾਂ ਤੇ ਚਲਣ ਦਾ ਜਤਨ ਕਰਨਾ ਚਾਹੀਦਾ ਹੈ। ਜਿਹੜੇ ਪਾਠੀ ਸਿੰਘ ਗੁਰਮੁਖਾਂ ਵਾਲਾ ਜੀਵਨ ਜੀਉਂਦੇ ਹਨ, ਸਹੀ ਅਰਥਾਂ ਵਿਚ ਓਹ ਵਧਾਈ ਦੇ ਪਾਤਰ ਹਨ ਅਤੇ ਨਮਸਕਾਰ ਕਰਨ ਜੋਗ ਹਨ, ਜਿਹੜੇ ਆਪਣਾ ਜੀਵਨ ਸਵਾਰਨ ਤੇ ਸੁਧਾਰਨ ਵਿਚ ਲਗੇ ਹੋਏ ਹਨ ਓਹ ਵੀ ਕੌਮ ਲਈ ਅਮੋਲਕ ਹੀਰੇ ਹਨ। ਜਿਹੜੇ ਕੇਵਲ ਵਿਖਾਵੇ ਦੇ ਪਾਠੀ ਸਿੰਘ ਹਨ, ਓਹ ਰਹਿਤ ਬਹਿਤ ਵਿਚ ਦ੍ਰਿੜ ਪਾਠੀ ਸਿੰਘਾਂ ਲਈ ਬਦਨਾਮੀ ਦਾ ਬਾਇਸ ਬਣਦੇ ਹਨ ਕਿਉਂਕਿ ਉਹਨਾਂ ਦੀ ਬ੍ਰਿਤੀ ਨਿਰੋਲ ਮਾਇਕੀ ਹੁੰਦੀ ਹੈ। ਇਹ ਠੀਕ ਹੈ ਕਿ ਪਾਠੀ ਸਿੰਘਾਂ ਨੂੰ ਘਰੇਗੀ ਲੋੜਾਂ ਪੂਰਨ ਕਰਨ ਹਿਤ ਮਾਇਆ ਦੀ ਲੋੜ ਹੁੰਦੀ ਹੈ ਪਰ ਉਨ੍ਹਾਂ ਦਾ ਮੁਖ ਮਨੋਰਥ ਨਿਰਾ ਮਾਇਆ ਹੀ ਨਹੀ ਹੋਣਾ ਚਾਹੀਦਾ। ਅਜਿਹੇ ਸਿਖਾਂ ਦੀ ਮਾਇਆ ਵਿਚ ਪਰਵਿਰਤੀ ਵਲ ਵੇਖ ਕੇ ਹੀ ਭਾ.ਸ. ਗੁਰਦਾਸ ਜੀ ਨੂੰ ਲਿਖਣਾ ਪਿਆ:-

**ਬਾਹਰ ਕੀ ਅਗਨਿ ਬੂਝਤ ਜਲ ਸਰਿਤਾ ਕੈ, ਨਾਉ ਮੈ ਜਉ ਅਗਨਿ ਲਾਗੈ ਕੈਸੇ ਕੈ ਬੁਝਾਈਐ॥**
**ਬਾਹਰਿ ਸੈ ਭਾਗਿ ਓਟ ਲੀਜੀਅਤ ਕੋਟ ਗੜ੍ਹ, ਗੜ੍ਹ ਮੈ ਜਉ ਲੂਟਿ ਲੀਜੈ ਕਹੋ ਕਤ ਜਾਈਐ॥**
**ਚੋਰਨ ਕੈ ਤ੍ਰਾਸ ਜਾਇ ਸਰਨਿ ਗਹੈ ਨਰਿੰਦ, ਮਾਰੈ ਮਹੀਪਤਿ ਜੀਉ ਕੈਸੇ ਕੈ ਬਚਾਈਐ॥**
**ਮਾਇਆ ਡਰ ਡਰਪਤ ਹਾਰਿ ਗੁਰ ਦੁਆਰਿ ਜਾਵੈ,**
**ਤਹਾਂ ਜਉ ਮਾਇਆ ਬਿਆਪੈ ਕਹਾਂ ਠਹਰਾਈਐ॥ [ਭਾ.ਸ. ਗੁਰਦਾਸ ਜੀ ਕਬਿੱਤ ਨੰ. ੫੪੪**

ਪਾਠੀ ਸਿੰਘ ਦਾ ਸੁਭਾਵ ਸੰਤੋਖੀ, ਸੰਜਮੀ, ਨਿਰਲੋਭੀ ਤੇ ਨਿਰਵਿਕਾਰੀ ਹੋਣਾ ਚਾਹੀਦਾ ਹੈ। ਹਰ ਵੇਲੇ ਮਾਇਆ ਦੀ ਜਾਂ ਗੁਰਦੁਆਰੇ ਦੀ ਝਾਕ ਲਗੀ ਰਹਿਣੀ ਇਸ ਤਰ੍ਹਾਂ ਹੈ ਜਿਵੇਂ ਖੰਡ ਵਿਚ ਜ਼ਹਿਰ ਲਪੇਟੀ ਹੋਈ ਹੁੰਦੀ ਹੈ (ਵੇਖੋ ਭਾਈ ਗੁਰਦਾਸ ਵਾਰ ੩੫-੧)। ਇਸ ਬਾਰੇ ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ ਵਿਚ ਬੜੀ ਸੁੰਦਰ ਸਿਖਿਆ ਦਿੱਤੀ ਹੈ:-

**ਰਹਿਤਵਾਨ ਗੁਰੁਸਿਖ ਹੈ ਜੋਈ॥ ਕਰ ਉਪਾਯ ਧਨ ਖਾਟੈ ਸੋਈ॥**
**ਤਾਹੀਂ ਕਰ ਘਰ ਕੋ ਨਿਰਬਹੈ॥ ਪੂਜਾ ਭੂਲ ਨ ਕਬਹੂੰ ਗਹੈ॥**
**ਜੋ ਕੋਈ ਸਿੰਘ ਪੁਜਾਰੀ ਅਹੈ॥ ਸੋ ਭੀ ਪੂਜਾ ਬਹੁਤ ਨ ਗਹੈ॥**
**ਤਨ ਨਿਰਬਾਹ ਮਾਤ੍ਰ ਮੋ ਲੇਵੈ॥ ਅਧਿਕ ਹੋਯ ਤੋ ਜਹਿੰ ਤਹਿੰ ਦੇਵੈ॥**

ਅਖੰਡ ਪਾਠ ਦੇ ਸਮਾਗਮਾਂ ਜਾਂ ਘਰਾਂ ਵਿਚ ਜੋ ਗੱਲਾਂ ਸੁਣਨ ਤੇ ਵੇਖਣ ਵਿਚ ਆਉਂਦੀਆਂ ਹਨ, ਓਹ ਵਖਰੀ ਪੁਸਤਕ ਦਾ ਵਿਸ਼ਾ ਹੈ ਪਰ ਪਾਠ ਪ੍ਰਬੋਧ ਅਤੇ ਗ੍ਰੰਥੀਆਂ ਦੇ ਸੁਧਾਰ ਲਈ ਵੀਚਾਰਾਂ ਦੀ ਸਾਂਝੀ ਕਰਨੀ ਪ੍ਰਚਾਰ ਹਿਤ ਲਾਹੇਵੰਦੀ ਰਹੇਗੀ:-

੧. ਅਖੰਡ ਪਾਠ ਦੀ ਅਰੰਭਤਾ ਤੋਂ ਪਹਿਲਾਂ ਅਰਦਾਸਿ ਸਮੇਂ ਸਾਰੇ ਪਾਠੀ ਸਿੰਘਾਂ ਦਾ ਹਾਜ਼ਰ ਹੋਣਾ ਜ਼ਰੂਰੀ ਹੈ ਪਰ ਉਸ ਵੇਲੇ ਮਸਾਂ ਦੋ ਤਿੰਨ ਪਾਠੀ ਹੀ ਹਾਜ਼ਰ ਹੁੰਦੇ ਹਨ। ਗੁਰਦੁਆਰਾ ਪ੍ਰਬੰਧਕਾਂ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

੨. ਇਹ ਵੇਖਣ ਵਿਚ ਆਉਂਦਾ ਹੈ ਕਿ ਕਈ ਵਾਰੀ ਪਾਠੀ ਸਿੰਘ ਆਪਣੇ ਨਿਸ਼ਚਿਤ ਸਮੇ ਨਹੀ ਪੁਜਦੇ ਜਿਸ ਕਰਕੇ ਪ੍ਰਬੰਧਕਾਂ ਜਾਂ ਘਰ ਵਾਲਿਆਂ ਨੂੰ ਪਰੇਸ਼ਾਨੀ ਹੁੰਦੀ ਹੈ।

੩. ਕਈ ਵਾਰੀ ਪਾਠੀ ਸਿੰਘ ਪਾਠ ਵਾਲੇ ਕਮਰੇ ਵਿਚ ਲਗੇ ਟਾਈਮ ਪੀਸ ਅਗੇ ਪਿਛੇ ਕਰਕੇ ਆਪਣੀ ਘੜੀ ਨਾਲ ਮਿਲਾਂਦੇ ਹਨ, ਜੋ ਠੀਕ ਨਹੀ ਹੁੰਦਾ।

੪. ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਚਨ ਹਨ:-

**ਬਿਨਾ ਸੰਤੋਖ ਨਹੀ ਕੋਊ ਰਾਜੈ॥** [ਪੰ. ੨੭੯

ਪਰ ਇਕ ਪਾਠੀ ਸਿੰਘ ਕਈ ਕਈ ਪਾਠਾਂ ਤੇ ਆਪਣੀਆਂ ਡਿਊਟੀਆਂ ਲਵਾਉਂਦੇ ਹਨ ਜਿਸ ਦੇ ਫਲ ਸਰੂਪ ਉਹ ਥਕ ਜਾਂਦੇ ਹਨ ਅਤੇ ਪਾਠ ਦੀ ਸੇਵਾ "ਸਾਵਧਾਨ ਏਕਾਗਰ ਚੀਤ" ਹੋ ਕੇ ਨਹੀ ਕਰ ਪਾਂਦੇ। ਕਿਤਨਾ ਚੰਗਾ ਹੋਵੇ ਕਿ ਉਹ ਇਕੋ ਪਾਠ ਤੇ ਭੈ ਭਾਵਨੀ ਨਾਲ ਆਪਣੀ ਸੇਵਾ ਨਿਬਾਹੁਣ।

੫. ਵੇਖਣ ਵਿਚ ਆਉਂਦਾ ਹੈ ਕਿ ਪਿੰਡਾਂ ਵਿਚ ਜਿਥੇ ਬਿਜਲੀ ਨਹੀਂ, ਉਥੇ ਪਾਠੀ ਸਿੰਘ ਆਪ ਲੈਂਪਾਂ ਸਾਫ ਕਰਨ ਤੇ ਕਾਫੀ ਸਮਾਂ ਲਗਾ ਦਿੰਦੇ ਹਨ ਅਤੇ ਕਿਸੇ ਪ੍ਰੇਮੀ ਬਚੇ ਜਾਂ ਬਚੀ ਨੂੰ ਪਾਠ ਕਰਨ ਲਈ ਬਿਠਾ ਦਿੰਦੇ ਹਨ। ਇਉਂ ਕਰਨਾ ਠੀਕ ਨਹੀ। ਲੈਂਪਾਂ ਸਾਫ਼ ਕਰਨਾ ਘਰ ਵਾਲਿਆਂ ਦਾ ਕੰਮ ਹੈ, ਪਾਠੀ ਸਿੰਘ ਨੂੰ ਪੂਰੇ ਸਮੇਂ ਤੇ ਪਾਠ ਕਰਨ ਲਈ ਗੁਰੂ ਦੀ ਤਾਬਿਆਂ ਵਿਚ ਚਲਾ ਜਾਣਾ ਚਾਹੀਦਾ ਹੈ।

੬. ਕਈ ਵਾਰੀ ਬਹੁਤ ਸੁਆਦਲੇ ਭੋਜਨ ਖਾਣ ਅਤੇ ਦੇਸੀ ਘਿਉ ਦੇ ਲਾਲਚ ਕਰਕੇ ਉਹਨਾਂ ਦੀ ਸਿਹਤ ਖ਼ਰਾਬ ਹੋ ਜਾਂਦੀ ਹੈ ਜੋ ਗੁਰੂ ਮਹਾਰਾਜ ਦੀ ਬੇਅਦਬੀ ਦਾ ਕਾਰਨ ਬਣਦੀ ਹੈ। ਇਕ ਵਾਰੀ ਗੰਗਾ ਨਗਰ ਤੋਂ ਇਕ ਪ੍ਰੇਮੀ ਸਿੰਘ ਜਲੰਧਰ ਤੋਂ ਚੰਗੇ ਪਾਠੀ ਅਖੰਡ ਪਾਠ ਕਰਾਉਣ ਲਈ ਲੈਣ ਆਇਆ ਕਿਉਂਕਿ ਉਥੇ ਪਾਠੀਆਂ ਦੀ ਘਾਟ ਸੀ। ਉਸ ਨੇ ਆਪਣੇ ਵਲੋਂ ਪਾਠੀਆਂ ਦੀ ਸੇਵਾ ਲਈ ਦੇਸੀ ਘੀ ਦਾ ਪੂਰਾ ਟੀਨ ਮੰਗਾ ਲਿਆ। ਉਥੇ ਇਕ ਪਾਠੀ ਦੀ ਦੇਸ਼ੀ ਘੀ ਖਾ ਕੇ ਅਜਿਹੀ ਦਸ਼ਾ ਹੋ ਗਈ ਕਿ ਉਸ ਨੂੰ ਪਾਠ ਕਰਦਿਆਂ ਉਲਟੀ ਆ ਗਈ ਜੋ ਪਾਠੀ ਸਿੰਘਾਂ ਦੀ ਬਦਨਾਮੀ ਦਾ ਕਾਰਨ ਬਣਿਆ। ਸੋ ਸਮੂਹ ਪਾਠੀ ਸਿੰਘ ਨੂੰ ਸੁਚੇਤ ਰਹਿਣਾ ਚਾਹੀਦਾ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਦੇ ਪਾਵਨ ਬਚਨਾ ਤੇ ਪਹਿਰਾ ਦੇਣਾ ਚਾਹੀਦਾ ਹੈ:-

**ਅਲਪ ਅਹਾਰੁ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥** [ਸ਼ਬਦ ਹਜ਼ਾਰੇ ਪਾ. ੧੦

੭. 'ਜੇਲ੍ਹ ਚਿੱਠੀਆਂ' (ਕਿਰਤ ਭਾ.ਸ. ਰਨਧੀਰ ਸਿੰਘ ਜੀ ਨਾਰੰਗ ਵਾਲ) ਵਿਚ,ਇਕ ਮਕਾਨ ਵਿਚ ਜਿਥੇ ਭੂਤ ਰਹਿੰਦਾ ਸੀ, ਉਸ ਨੂੰ ਉਥੋਂ ਕੱਢਣ ਹਿਤ ਅਖੰਡ ਪਾਠ ਰਖਾਇਆ ਗਿਆ। ਪਰ ਉਹ ਭੂਤ ਉਥੋਂ ਨਾ ਨਿਕਲਿਆ। ਨਾ ਨਿਕਲਣ ਦਾ ਕਾਰਨ ਇਹ ਸੀ ਕਿ ਇਕ ਪਾਠੀ ਸਿੰਘ ਜੋ ਰਾਤ ਨੂੰ ਸੁਪਨਦੋਸ਼ ਹੋ ਗਿਆ ਸੀ, ਉਸ ਨੇ ਪਾਠ ਤੇ ਡਿਊਟੀ ਦਿਤੀ। ਸੋ ਮਨ ਦੇ ਨਾਲ ਤਨ ਦੀ ਸ਼ੁੱਧੀ ਦਾ ਹੋਣਾ ਵੀ ਜ਼ਰੂਰੀ ਹੁੰਦਾ ਹੈ।

੮. ਪਾਠੀ ਨੂੰ ਅਖੰਡ ਪਾਠ ਦੀ ਸੇਵਾ ਤੇ ਬੈਠਣ ਤੋਂ ਪਹਿਲਾਂ ਕੇਸੀ-ਇਸ਼ਨਾਨ ਕਰਨਾ ਲਾਜ਼ਮੀ ਹੈ,ਪਰ ਬਹੁਤੇ ਪਾਠੀ ਇਸ ਗੱਲ ਦੀ ਪਰਵਾਹ ਨਹੀ ਕਰਦੇ। ਚਾਹੀਦਾ ਇਹ ਹੈ ਕਿ ਜਿਵੇਂ ਇਕ ਗੁਰਸਿਖ ਸਤਿਗੁਰੂ ਦੀ ਹਜ਼ੂਰੀ ਵਿਚ ਸ਼ਰਧਾ ਤੇ ਅਦਬ ਨਾਲ ਬੈਠਦਾ ਹੈ, ਉਸੇ ਤਰ੍ਹਾਂ ਪਾਠੀ ਸਿੰਘਾਂ ਨੂੰ ਕਰਨਾ ਚਾਹੀਦਾ ਹੈ।

੯. ਹਰੇਕ ਪਾਠੀ ਸਿੰਘ ਰੱਬੀ-ਭੈ ਵਿਚ ਰਹਿ ਕੇ ਬੈਰਾਗ ਨਾਲ ਪਾਠ ਕਰੇ, ਪਰ ਬਹੁਤੇ ਪਾਠੀ ਇਸ ਗਲ ਦੀ ਪਰਵਾਹ ਹੀ ਨਹੀਂ ਕਰਦੇ।

੧੦. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਭਾਵੇਂ ਜੁੜਤ ਅੱਖਰਾਂ ਵਾਲਾ ਭਾਵੇਂ ਪਦ-ਛੇਦ ਰੂਪ ਵਿਚ ਹੋਵੇ, ਬਾਣੀ ਤੇ ਕਿੰਤੂ ਕਰਨਾ ਠੀਕ ਨਹੀ ਉਹ ਇਕਾਗਰ-ਬ੍ਰਿਤੀ ਨਾਲ ਗੁਰਬਾਣੀ ਦਾ ਪਾਠ ਕਰੇ ਤੇ ਸੁਣੇ।

੧੧. ਪਾਠੀ ਸਿੰਘਾਂ ਨੂੰ ਨੀਵੀਂ ਜਾਂ ਉਚੀ ਜਾਤ ਦੇ ਚੱਕਰਾਂ ਵਿਚ ਨਹੀ ਪੈਣਾ ਚਾਹੀਦਾ। ਅਜਿਹੀ ਗੱਲ ਕਰਕੇ ਮਨੁੱਖ ਦੂਜੇ ਦਾ ਹਿਰਦਾ ਦੁਖਾਉਣ ਦਾ ਭਾਗੀ ਬਣਦਾ ਹੈ।

੧੨. ਪਾਠ ਕਰਨ ਸਮੇਂ ਹਰੇਕ ਸਿੰਘ ਆਪਣੇ ਗਲ ਵਿਚ ਹਜ਼ੂਰੀਆਂ ਨਹੀ ਪਾਂਦਾ। ਖਾਸ ਕਰਕੇ ਗਰਮੀਆਂ ਵਿਚ ਤਾਂ ਉਹ ਰਖਦਾ ਹੀ ਨਹੀਂ। ਹਜ਼ੂਰੀਆ ਰਖਣਾ ਅਤਿ ਜਰੂਰੀ ਹੈ, ਤਾਂ ਜੋ ਉਹ ਪਸੀਨਾ ਆਣ ਤੇ ਉਸ ਦੀ ਯੋਗ ਵਰਤੋਂ ਕਰ ਸਕੇ।

੧੩. ਇਹ ਵੇਖਣ ਵਿਚ ਆਉਂਦਾ ਹੈ ਕਿ ਆਮ ਤੌਰ ਤੇ ਡਿਊਟੀ ਤੇ ਪਾਠੀ ਬੈਠਣ ਉਠਣ ਮਗਰੋ ਅਰਦਾਸਿ ਨਹੀਂ ਕਰਦੇ। ਇਹ ਆਦਤ ਚੰਗੀ ਨਹੀਂ। ਗੁਰਸਿੱਖ ਨੇ ਹਰੇਕ ਕੰਮ ਦੇ ਆਰੰਭ ਵਿਚ ਅਰਦਾਸਿ ਤੋਂ ਮਗਰੋਂ ਭੁਲਾਂ-ਚੁਕਾਂ ਦੀ ਮੁਆਫ਼ੀ ਤੇ ਸ਼ੁਕਰਾਨਾ ਕਰਨਾ ਹੁੰਦਾ ਹੈ।

੧੪. ਪਾਠ ਕਰਨ ਸਮੇਂ ਮੂੰਹ ਅਗੇ ਹਜ਼ੂਰੀਆ ਰੱਖਣਾ ਜ਼ਰੂਰੀ ਹੁੰਦਾ ਹੈ ਤਾਂ ਜੋ ਮੂੰਹ ਚੋਂ ਥੁੱਕ ਬਾਹਰ ਨਿਕਲ ਕੇ ਬੇਅਦਬੀ ਦਾ ਕਾਰਨ ਨਾ ਬਣੇ।

੧੫. ਹਾਂ, ਛੋਟੇ ਛੋਟੇ ਬੱਚੇ ਜਾਂ ਬੱਚੀਆਂ ਨੂੰ ਜਿਨ੍ਹਾਂ ਦਾ ਪਾਠ ਅਭਿਆਸ ਪੱਕਾ ਨਹੀ ਹੁੰਦਾ, ਉਨ੍ਹਾਂ ਨੂੰ ਅਖੰਡ ਪਾਠ ਦੀ ਰੌਲ ਭੁਗਤਾਉਣ ਲਈ ਬਿਠਾਉਣ ਤੋਂ ਗ਼ੁਰੇਜ਼ ਕਰਨਾ ਚਾਹੀਦਾ ਹੈ।

੧੬. ਅਖੰਡ ਪਾਠ ਚਾਹੇ ਕਿਸੇ ਗੁਰਦੁਆਰੇ ਵਿਚ ਹੋਵੇ ਜਾਂ ਕਿਸੇ ਘਰ ਵਿਚ ਹੋਵੇ, ਹਰ ਵੇਲੇ ਇਕ ਪਹਿਰੇਦਾਰ ਗੁਰੂ ਦਰਬਾਰ ਦੀ ਹਜ਼ੂਰੀ ਵਿਚ ਬਿਠਾਉਣਾ ਚਾਹੀਦਾ ਹੈ।

## *ਪਾਠ ਕਰਨ ਦੀ ਰੀਤਿ ਅਥਵਾ ਸਿਖਿਆ*

**(ਕਵਿਰਾਜ ਸੰਤ ਨਿਹਾਲ ਸਿੰਘ ਜੀ)**

**ਅੰਨ ਕੋ ਬੰਧੇਜ ਬਾਂਧ, ਆਸਨ ਕੋ ਸਾਧ ਬੇਸ,**
**ਗਾਤ ਕੋ ਅਲੋਲ ਸੁਧ ਏਕ ਚਾਲ ਲੀਜਿਯੇ।**
**ਚੀਤ ਕੋ ਨਿਰੋਧ ਕੇ ਪ੍ਰਬੋਧ ਕੈ ਪ੍ਰਕਾਸ ਪ੍ਰੇਮ,**
**ਗਾਦੀ ਨ ਬਿਛਾਇ ਨਾ ਪ੍ਰਯੰਕ ਹਾਥ ਦੀਜਿਯੇ,**
**ਖਾਂਸੀ ਕ੍ਰੋਧ ਵਾਰਤਾ ਜੰਭਾਈ ਔ ਡਕਾਰ ਛੀਂਕ,**
**ਹਾਂਸੀ ਸੀਂਢ ਮੰਦ ਪੌਨ ਥੂਕ ਨ ਕਰੀਜਿਯੇ,**
**ਸਾਤ੍ਵ ਕਾ ਸੁਭਾਵ ਸੌ, ਅਕਾਲ ਕੋ ਲਗਾਇ ਧਯਾਨ,**
**ਗ੍ਰੰਥ ਜੂ ਕੋ ਪਾਠ, ਪਯਾਰੇ! ਐਸੀ ਭਾਂਤ ਕੀਜਿਯੇ।**

**ਪਹਿਲੀ ਸਿਖਿਆ** : ਪਾਠੀ ਸਿੰਘ ਅਹਾਰ ਤੇ ਬੰਧੇਜ ਰਖੇ ਭਾਵ ਅਲਪ ਅਹਾਰ ਕਰੇ।

**ਦੂਜੀ ਸਿਖਿਆ** : ਆਸਣ ਤੇ ਬੈਠਣ ਦਾ ਅਭਿਆਸੀ ਹੋਵੇ, ਭਾਵ ਚੌਕੜਾ ਮਾਰ ਕੇ, ਇਧਰ ਉਧਰ ਨਾ ਹਿਲੇ।

**ਤੀਜੀ ਸਿਖਿਆ** : ਸਰੀਰ ਨੂੰ ਸਿਧ (ਸਾਵਧਾਨ) ਰਖੇ, ਭਾਵ ਡੋਲੇ ਨਾ।

**ਚੌਥੀ ਸਿਖਿਆ** : ਪਾਠ ਦੀ ਚਾਲ ਇਕ-ਸਾਰ ਹੋਵੇ, ਇਹ ਨਹੀ ਕਦੇ ਬਹੁਤ ਉਚੀ, ਕਦੇ ਬਹੁਤ ਨੀਵੀ ਤੇ ਕਦੇ ਦਰਮਿਆਨੀ।

**ਪੰਜਵੀ ਸਿਖਿਆ** : ਚਿਤ ਬ੍ਰਿਤੀ ਦਾ ਨਿਰੋਧ ਕਰੇ, ਭਾਵ ਇੰਦ੍ਰਿਆਂ ਤੇ ਕਾਬੂ ਰਖੇ, ਬ੍ਰਿਤੀ ਨੂੰ ਖਿੰਡਣ ਤੋਂ ਰੋਕੇ।

**ਛੇਵੀਂ ਸਿਖਿਆ** : ਬੁਧੀ ਨੂੰ ਪ੍ਰੇਮ ਪ੍ਰਕਾਸ਼ ਨਾਲ ਸੁਰਜੀਤ ਰਖੇ 'ਹਿਰਹਿ ਤਾ ਪ੍ਰੇਮ ਕੈ ਚਾਬਕ ਮਾਰਉ' ਵਾਲੀ ਬਿਧੀ ਅਪਨਾਏ।

**ਸੱਤਵੀਂ ਸਿਖਿਆ** : ਆਪਣੇ ਹੇਠ ਗਦੀ ਨਾ ਵਿਛਾਏ ਕਿਉਂਕਿ ਸੁਖ ਦੀ ਸੇਜ਼ ਤੇ ਨੀਂਦ ਆਉਣੀ ਸੁਭਾਵਿਕ ਹੁੰਦੀ ਹੈ।

**ਅੱਠਵੀਂ ਸਿਖਿਆ** : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵਾਲੇ ਪਲੰਘ ਤੇ ਬਾਂਹ ਦੀ ਕੂਹਣੀ ਰਖ ਕੇ ਭਾਵ ਟੇਕ ਲੈ ਕੇ ਪਾਠ ਨਾ ਕਰੇ।

**ਨੌਵੀਂ ਸਿਖਿਆ** : ਨਾ ਖੰਘੇ, ਨਾ ਗੁੱਸਾ ਕਰੇ, ਨਾ ਹਾਸੀ ਕਰੇ, ਨਾ ਨਕ ਸਣ੍ਹਕੇ, ਨਾ ਗੰਦੀ ਹਵਾ ਛਡੇ, ਅਤੇ ਨਾ ਥੁੱਕਣ ਦੀ ਕ੍ਰਿਆ ਕਰੇ।

**ਦਸਵੀਂ ਸਿਖਿਆ** : ਸੀਤਲ ਸ਼ਾਂਤ ਕੀ ਸੁਭਾਵ ਨਾਲ ਇਕ ਅਕਾਲ ਪੁਰਖ ਦਾ ਧਿਆਨ ਧਰੇ।

ਹੇ ਪਿਆਰੇ ਪਾਠੀ ਜੀ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਇਸ ਤਰ੍ਹਾਂ ਦੀ ਬਿਧੀ ਨਾਲ ਕਰਨਾ ਚਾਹੀਦਾ ਹੈ।

ਸੰਤ ਜੀ ਵਲੋਂ ਦਿੱਤੀ ਭੈ-ਭਾਵਨੀ ਵਾਲੀ ਸਿਖਿਆ ਸਮੂਹ ਗ੍ਰੰਥੀਆਂ, ਪਾਠੀਆਂ ਤੇ ਪ੍ਰੇਮੀਆਂ ਲਈ ਗੁਣਕਾਰੀ ਹੈ। ਸਾਡਾ ਸਭ ਦਾ ਫ਼ਰਜ਼ ਬਣਦਾ ਹੈ ਕਿ ਅਸੀ ਇਸ ਉਤੇ ਅਮਲ ਕਰਕੇ ਆਪਣਾ ਇਹ ਲੋਕ ਸੁਖੀ ਤੇ ਪਰਲੋਕ ਸੁਹੇਲਾ ਕਰ ਲਈਏ।

# ਪਾਠੀ ਸਿੰਘਾਂ ਦੀ ਪਰਖ

੧. ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਇਸ਼ਟ ਗੁਰੂ ਮੰਨਦਾ ਹੋਵੇ। ਮੌਕਾ ਪ੍ਰਸਤ ਅਨ-ਧਰਮੀ ਨੂੰ ਪਾਠ ਦੀ ਸੇਵਾ ਤੇ ਨਹੀ ਲਾਉਣਾ ਚਾਹੀਦਾ।

੨. ਪਾਠੀ ਅੰਮ੍ਰਿਤਧਾਰੀ, ਗੁਰਬਾਣੀ ਦਾ ਨਿਤਨੇਮੀ ਅਤੇ ਪਾਠ ਦਾ ਅਭਿਆਸੀ ਹੋਵੇ। ਕੇਵਲ ਬਾਹਰਲਾ ਰੂਪ ਵੇਖ ਕੇ ਪਾਠ ਦੀ ਸੇਵਾ ਨਹੀ ਦੇਣੀ ਚਾਹੀਦੀ।

੩. ਸਿਦਕੀ, ਦ੍ਰਿੜ ਵਿਸ਼ਵਾਸੀ, ਤੇ ਸਤਿਸੰਗ ਵਿਚ ਜਾਣ ਵਾਲਾ ਨੇਮ ਹਰੇਕ ਤੇ ਲਾਗੂ ਹੋਵੇ।

੪. ਸ਼ਰਾਬ, ਅਫੀਮ ਜਾਂ ਹੋਰ ਕੋਈ ਨਸ਼ਾ ਤੇ ਪਰ-ਇਸਤ੍ਰੀ ਗਾਮੀ ਨਾ ਹੋਵੇ।

੫. ਆਲਸੀ, ਉਬਾਸੀਆਂ ਤੇ ਨਿੱਛਾਂ ਮਾਰਨ ਵਾਲਾ ਜਾਂ ਨਿੰਦ੍ਰਾਲੂ ਨਾ ਹੋਵੇ।

੬. "ਮਾਨ ਮੋਹ, ਮੇਰ-ਤੇਰ ਬਿਬਰਜਿਤ ਏਹੁ ਮਾਰਗੁ ਖੰਡੇਧਾਰ" (ਪੰ. ੫੩੪) ਦਾ ਧਾਰਨੀ ਹੋਵੇ।

੭. ਮਾਇਆ ਦਾ ਲੋਭੀ ਨਾ ਹੋਵੇ।

੮. ਹਰੇਕ ਨਾਲ ਮਿੱਠਾ ਬੋਲਣ ਵਾਲਾ ਹੋਵੇ।

੯. ਪਾਠ ਸ਼ੁੱਧ ਤੇ ਇਕਾਗਰ ਚਿਤ ਹੋਕੇ ਕਰੇ।

੧੦. ਦੂਜੇ ਪਾਠੀ ਤੋਂ ਪਾਠ ਲੈਣ ਵੇਲੇ ਸਾਵਧਾਨ ਹੋਵੇ। ਪਾਠ ਤੇ ਡਿਊਟੀ ਦੇ ਰਹੇ ਸਿੰਘ ਦਾ ਫ਼ਰਜ਼ ਹੈ ਕਿ ਉਹ ਪਾਠ ਤੇ ਅੰਗੁਲ ਰਖੇ, ਜਦੋਂ ਪਾਠ ਵਾਲਾ ਪੂਰੀ ਪੰਗਤੀ ਪੜ੍ਹ/ਫੜ ਲਵੇ, ਤਾਂ ਉਠੇ।

੧੧. ਅੱਖਾਂ ਖੋਲ੍ਹ ਕੇ ਪਾਠ ਕਰੇ। ਬਗਲੇ ਵਾਂਗ ਕਦੇ ਅਖਾਂ ਬੰਦ ਕਰੇ ਤੇ ਕਦੇ ਖੋਲ੍ਹ ਲੈਣ ਵਾਲੀ ਗਲ ਨਾ ਕਰੇ।

੧੨. ਗੁਰੂ ਡੰਮ ਕਰਨ ਵਾਲਿਆਂ ਤੋਂ ਬੱਚ ਕੇ ਰਹੇ।

੧੩. ਛੂਤ-ਛਾਤ ਵਾਲੀ ਵਾਦੀ ਤੋਂ ਉਪਰ ਉਠਿਆ ਹੋਵੇ।

੧੪. ਅਖੰਡ ਪਾਠ ਦੀ ਸੇਵਾ ਕਰਨ ਵਿਚ ਨਿਜ ਨਾਰੀ ਦੇ ਸੰਗ ਤੋਂ ਵੀ ਬਚਿਆ ਰਹੇ।

੧੫. ਪਾਠ ਵਿਚ ਘੰਟਿਆਂ ਤੇ ਪਹਿਰਾਂ ਵਾਲੀ ਗੱਲ ਨੂੰ ਮੁਖ ਰਖ ਕੇ ਛੇਤੀ ਛੇਤੀ ਪਾਠ ਕਰਨਾ, ਜਿਸ ਦੀ ਕਿਸੇ ਨੂੰ ਸਮਝ ਹੀ ਨਾ ਆਵੇ, ਕਰੀ ਜਾਣਾ ਯੋਗ ਨਹੀ। ਜੇ ਪਾਠ ਦੀ ਸਮਾਪਤੀ ਦੋ ਘੰਟੇ ਪਿਛੋਂ ਵੀ ਹੋ ਜਾਵੇ ਤਾਂ ਕਿਸੇ ਭਰਮ ਵਿਚ ਪੈਣ ਦੀ ਲੋੜ ਨਹੀ।

੧੬. ਪਾਠ ਕਰਨ ਵਾਲੇ ਦੇ ਹਿਰਦੇ ਵਿਚ ਇਹ ਭਾਵਨਾ ਸਮਾਈ ਹੋਵੇ ਕਿ ਉਹ ਗੁਰੂ ਪਾਤਿਸ਼ਾਹ ਜੀ ਨੂੰ ਪਾਠ ਸੁਣਾ ਰਿਹਾ ਹੈ ਤੇ ਗੁਰੂ ਸਾਹਿਬ ਆਪ ਸੁਣ ਰਹੇ ਹਨ। ਇਸ ਤਰ੍ਹਾਂ ਉਹ ਗੁਰੂ ਹਜੂਰੀ ਦਾ ਰੱਸ ਤੇ ਅਨੰਦ ਮਾਣਨ ਦਾ ਭਾਗੀ ਹੋ ਸਕਦਾ ਹੈ।

੧੭. ਜਿਵੇਂ ਜਿਥੇ ਪਾਣੀ ਦਾ ਸਰੋਵਰ ਹੋਵੇ, ਹਰ ਤਰ੍ਹਾਂ ਦੇ ਜਾਨਵਰ, ਪੰਛੀ, ਮਨੁੱਖ ਉਥੋਂ ਜਾ ਪਾਣੀ ਪੀਂਦੇ ਹਨ। ਇਸੇ ਤਰ੍ਹਾਂ ਜਿਥੇ ਗੁਰਬਾਣੀ ਦਾ ਅੰਮ੍ਰਿਤ ਪਰਵਾਹ ਚਲ ਰਿਹਾ ਹੋਵੇ, ਉਥੇ ਖੱਤ੍ਰੀ,ਬ੍ਰਾਹਮਣ, ਸੂਦ,ਵੈਸ ਚਾਰੇ-ਵਰਨ ਗੁਰੂ ਦੀ ਪਾਵਨ ਬਾਣੀ ਸੁਣਨ ਦੇ ਅਧਿਕਾਰੀ ਹੁੰਦੇ ਹਨ।

੧੮. ਪੁਰਾਤਨ ਸਮੇਂ ਵਿਚ ਅਖੰਡ ਪਾਠ ਦੀ ਡਿਊਟੀ ਉਹ ਪਾਠੀ ਸਿੰਘ ਦਿੰਦੇ ਸਨ ਜਿਹੜੇ ਭਗਤ ਬਾਣੀ, ਸਹਸਕ੍ਰਿਤੀ ਸਲੋਕ ਤੇ ਸਵੱਈਆਂ ਦਾ ਪਾਠ ਸੰਥਿਆ ਸਹਿਤ ਸਿੱਖਦੇ ਸਨ ਪਰ ਵਰਤਮਾਨ ਸਮੇਂ ਵਿਚ ਇਹ ਘਾਟ ਪੈ ਗਈ ਹੈ। ਸਿਖ ਕੌਮ ਵਿਚ ਇਹ ਬਹੁਤ ਵੱਡੀ ਘਾਟ ਹੈ ਕਿ ਗੁਰਦੁਆਰਿਆਂ ਦੇ ਵਡੇ ਵਡੇ ਸੰਗਮਰਮਰੀ ਹਾਲ ਬਣਾ ਦਿੰਦੇ ਹਨ ਪਰ ਗੁਰਬਾਣੀ ਦੀ ਪਾਠ ਸਿਖਿਆ ਲਈ ਹੁਣ ਤਕ ਕੋਈ ਕੇਂਦਰ ਨਹੀ ਖੋਲ੍ਹਿਆ।

ਅੰਤ ਵਿਚ ਸਮੂਹ ਪਾਠੀਆਂ ਦੇ ਸਨਮੁਖ ਹੋ ਕੇ ਇਹ ਬੇਨਤੀ ਹੈ ਕਿ ਪਾਠ 'ਕਰਹਿ ਭਗਤਿ ਆਤਮ ਕੈ ਚਾਇ' ਵਾਲੀ ਸੁਰਤਿ ਨਾਲ ਕਰਨਾ ਹੀ ਫਲ ਦਾਇਕ ਹੁੰਦਾ ਹੈ। ਪਾਠੀ ਸਿੰਘ ਨੂੰ ਸ੍ਰੇਸ਼ਟ ਗੁਣਾਂ ਦੀ ਪਛਾਣ ਕਰਕੇ ਹੰਸ-ਬ੍ਰਿਤੀ ਅਪਨਾਉਣੀ ਚਾਹੀਦੀ ਹੈ। ਨਾਲ ਹੀ ਗੁਰਦੁਆਰਿਆਂ ਦੇ ਪ੍ਰਬੰਧਕਾਂ ਨੂੰ ਵੀ ਚਾਹੀਦਾ ਹੈ ਕਿ ਓਹ ਗ੍ਰੰਥੀ ਸਿੰਘਾਂ ਨੂੰ ਗੁਰੂ ਪਾਤਸ਼ਾਹ ਜੀ ਦਾ ਵਜ਼ੀਰ ਸਮਝਣ ਅਤੇ ਉਨ੍ਹਾਂ ਦੀਆਂ ਘਰੋਗੀ ਲੋੜਾਂ ਪੂਰੀਆਂ ਕਰਨ ਹਿਤ ਮਾਇਆ ਦੇ ਖੁਲ੍ਹੇ ਗਫੇ ਦੇਣ ਤਾਂ ਜੋ ਉਨ੍ਹਾਂ ਦੀ ਬਾਹਰ ਭਜਣ ਦੀ ਮਾਇਕੀ ਝਾਕ/ਦੌੜ ਮੁੱਕ ਜਾਵੇ।

ਸਾਰੀ ਵੀਚਾਰ ਦਾ ਤਾਤਪਰਜ ਇਹ ਹੈ ਕਿ ਸਹਿਜ ਤੇ ਵੀਚਾਰ ਸਹਿਤ ਗੁਰਬਾਣੀ ਦੇ ਪਾਠ ਵਿਚ ਇਤਨੀ ਸ਼ਕਤੀ ਹੈ ਕਿ ਜਿਸ ਉਦੇਸ਼ ਲਈ ਪਾਠ ਕੀਤਾ ਜਾਂਦਾ ਹੈ, ਉਸ ਦਾ ਮਿਲਾਪ ਹੋ ਜਾਂਦਾ ਹੈ:-

**ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ, ਭੋਗਉ ਭੋਗ ਨਿਸੰਗਾ॥**
**ਨਿਰਭਉ ਭਏ ਨਾਨਕ ਭਉ ਮਿਟਿਆ, ਹਰਿ ਪਾਇਓ ਪਾਠੰਗਾ॥੨॥** [ਪੰ. ੧੨੧੦

**ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।**

**ਗੁਰਬਾਣੀ ਸੇਵਾ ਪ੍ਰਕਾਸ਼ਨ,**
**੧੭-ਏ,ਡੋਗਰਾਂ ਸਟਰੀਟ,**
**ਪਟਿਆਲਾ।**

***ਹਰਿਬੰਸ ਸਿੰਘ***
**ਨਿਰਣੈਕਾਰ**
**੨੪-੫-੧੯੯੫**

੧ੴ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

## ਬਾਣੀ ਬਿਉਰਾ ਪੋਥੀ ਬਾਰ੍ਹਵੀਂ (ਪੰਨਾ ੧੧੯੭-੧੩੧੮)

| ਰਾਗੁ | ਪੂਰਾ ਮੰਗਲ | ਗਿਣਤੀ | ਸੰਖੇਪ ਮੰਗਲ | ਗਿਣਤੀ | ਪੰਨਾ |
|---|---|---|---|---|---|
| ਸਾਰੰਗ | ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ | ੧ | ੧ੴ ਸਤਿਗੁਰ ਪ੍ਰਸਾਦਿ॥ | ੨੧ | [੧੧੯੭-੧੨੫੩] |
| ਮਲ੍ਹਾਰ | " | ੧ | " | ੧੮ | [੧੨੫੪-੧੨੯੩] |
| ਕਾਨੜਾ | " | ੧ | " | ੧੫ | [੧੨੯੪-੧੩੧੮] |

### *ਰਾਗੁ ਸਾਰੰਗ*

| ਕਰਤਾ | ਦੁਪਦੇ | ਤਿਪਦੇ | ਚਉਪਦੇ | ਪੰਚ ਪਦੇ | ਅਸਟਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀ |
|---|---|---|---|---|---|---|---|---|---|
| ਮਹਲਾ ੧ | - | - | ੩ | - | ੨ | - | ੩੩ | - | (ਵਾਰ ਮਹਲਾ ੪) |
| ਮਹਲਾ ੨ | - | - | - | - | - | - | ੯ | - | - |
| ਮਹਲਾ ੩ | - | - | - | - | - | - | ੨੩ | - | - |
| ਮਹਲਾ ੪ | ੭ | - | ੪ | ੨ | ੩ | - | ੬ | ੩੫ | - |
| ਮਹਲਾ ੫ | ੧੨੨ | - | ੧੬ | ੧ | ੨ | ੧ | ੩ | ੧ | - |
| ਮਹਲਾ ੯ | ੪ | - | - | - | - | - | - | - | - |

### *ਰਾਗੁ ਮਲ੍ਹਾਰ*

| ਕਰਤਾ | ਦੁਪਦੇ | ਤਿਪਦੇ | ਚਉਪਦੇ | ਪੰਚ ਪਦੇ | ਅਸਟਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀ |
|---|---|---|---|---|---|---|---|---|---|
| ਮਹਲਾ ੧ | - | - | ੮ | ੧ | ੫ | - | ੨੪ | ੨੭ | (ਵਾਰ ਮਹਲਾ ੧) |
| ਮਹਲਾ ੨ | - | - | - | - | - | - | ੫ | - | - |
| ਮਹਲਾ ੩ | - | ੧੦ | ੩ | - | ੩ | - | ੨੭ | - | - |
| ਮਹਲਾ ੪ | ੧ | - | ੭ | ੧ | - | - | - | - | - |
| ਮਹਲਾ ੫ | ੨੧ | ੨ | ੭ | - | - | ੧ | ੨ | ੧ | - |

### *ਰਾਗੁ ਕਾਨੜਾ*

| ਕਰਤਾ | ਦੁਪਦੇ | ਤਿਪਦੇ | ਚਉਪਦੇ | ਪੰਚ ਪਦੇ | ਅਸਟਪਦੀਆਂ | ਛੰਤ | ਸਲੋਕ | ਪਉੜੀਆਂ | ਬਾਣੀ |
|---|---|---|---|---|---|---|---|---|---|
| ਮਹਲਾ ੪ | ੬ | - | ੬ | - | ੬ | - | ੩੦ | ੧੫ | (ਵਾਰ ਮਹਲਾ੪) |
| ਮਹਲਾ ੫ | ੩੮ | ੨ | ੧੦ | - | - | - | - | - | -- |

### *ਭਗਤ ਬਾਣੀ (ਰਾਗੁ ਸਾਰੰਗ)*

| | | ਦੁਪਦੇ | ਤਿਪਦੇ | ਚਉਪਦੇ | ਪੰਚਪਦੇ | |
|---|---|---|---|---|---|---|
| ਭਗਤ ਕਬੀਰ ਜੀਉ | | ੧ | - | ੨ | - | |
| ਭਗਤ ਨਾਮਦੇਵ ਜੀਉ | | ੨ | - | ੧ | - | |
| ਭਗਤ ਪਰਮਾਨੰਦ ਜੀ | | - | ੧ | - | - | |
| ਭਗਤ ਸੂਰਦਾਸ ਜੀ | ਇਕ ਤੁਕੇ | - | - | - | - | (ਰਾਗੁ ਮਲ੍ਹਾਰ) |
| ਭਗਤ ਨਾਮਦੇਵ ਜੀਉ | - | - | ੧ | - | ੧ | |
| ਭਗਤ ਰਵਿਦਾਸ ਜੀਉ | - | - | ੩ | - | - | (ਰਾਗੁ ਕਾਨੜਾ) |
| ਭਗਤ ਨਾਮਦੇਵ ਜੀਉ | - | ੧ | - | - | - | |

# ਰਾਗੁ ਸਾਰੰਗ

ਰਾਗ ਸਾਰੰਗ ਬੜਾ ਪੁਰਾਤਨ, ਪ੍ਰਚਲਿਤ, ਸਰਲ ਅਤੇ ਮਧੁਰ ਰਾਗ ਹੈ। ਅਨੇਕਾਂ ਗੀਤਾਂ ਅਤੇ ਭਜਨਾਂ ਦੀਆਂ ਧੁਨਾਂ ਇਸ ਰਾਗ ਤੇ ਅਧਾਰਿਤ ਹਨ। ਸ਼ਾਸਤਰੀਆ ਸੰਗੀਤ ਵਿਚ ਭੀ ਇਸ ਰਾਗ ਦਾ ਵਿਸ਼ੇਸ਼ ਅਸਥਾਨ ਹੈ। ਕਈ ਪੁਰਾਤਨ ਗਾਇਕਾਂ ਅਤੇ ਵਾਦਕਾਂ ਨੇ ਇਸ ਰਾਗ ਨੂੰ ਆਪਣਾ ਮਨ ਚਾਹਿਆ (Pet) ਰਾਗ ਤੇ ਨਵੀਨ ਕਰ ਕੇ ਗਾਇਆ ਅਤੇ ਵਜਾਇਆ ਹੈ। ਜ਼ਹਿਰੀਲੇ ਨਾਗ ਭੀ ਇਸ ਰਾਗ ਦੀ ਧੁਨ ਵਿਚ ਮਸਤ ਹੋ ਆਪਾ ਭੁਲ ਜਾਂਦੇ ਹਨ ਇਸੇ ਲਈ ਮੋਹ ਮਾਇਆ ਦੀ ਭਰਮ ਭਟਕਣਾ ਅਤੇ ਵਿਸ਼ੇ ਵਿਕਾਰਾਂ ਦੀ ਜ਼ਹਿਰ ਵਿਚ ਉਲਝੇ ਹੋਏ ਮਨੁੱਖ ਨੂੰ ਰੱਬੀ ਪਿਆਰ ਵਿਚ ਮਸਤ ਕਰਨ ਲਈ ਗੁਰੂ ਸਾਹਿਬ ਜੀ ਨੇ ਜੀਵਨ ਮੁਕਤ ਕਰਤਾ ਬਾਣੀ ਇਸੇ ਰਾਗ ਵਿਚ ਰਚ ਕੇ ਪ੍ਰਾਣੀਮਾਤ੍ਰ ਤੇ ਪਰਉਪਕਾਰ ਕੀਤਾ। ਇਸ ਰਾਗ ਦੀ ਉਤਪਤੀ ਕਾਫੀ ਥਾਟ ਮੰਨੀ ਜਾਂਦੀ ਹੈ। ਇਸ ਰਾਗ ਦੇ ਬਹੁਤ ਪ੍ਰਕਾਰ ਹਨ ਜਿਵੇਂ:- ਸੁਧ ਸਾਰੰਗ, ਮਧੱਮਾਦ ਸਾਰੰਗ, ਬ੍ਰਿੰਦਾਬਨੀ ਸਾਰੰਗ, ਲੰਕਦਹਨ ਸਾਰੰਗ, ਮੀਆਂ ਕੀ ਸਾਰੰਗ, ਗੌਡ ਸਾਰੰਗ, ਜਲਧਰ ਸਾਰੰਗ, ਸੂਰਦਾਸੀ ਸਾਰੰਗ, ਨੂਰ ਸਾਰੰਗ, ਸਾਮੰਤ ਸਾਰੰਗ, ਵਡਹੰਸ ਸਾਰੰਗ ਅਤੇ ਹੋਰ ਕਈ ਪ੍ਰਕਾਰ ਦੇ ਮਿਸ਼ਰਤ ਸਾਰੰਗ ਭੀ ਇਸ ਰਾਗ ਦੇ ਪ੍ਰਕਾਰਾਂ ਵਿਚ ਸ਼ਾਮਲ ਹਨ।

## ਰਾਗ ਪ੍ਰਭਾਵ

ਸਾਰੰਗ ਰਾਗ ਦਾ ਪ੍ਰਭਾਵ ਠੰਢਾ ਹੈ ਇਸੇ ਲਈ ਇਸਨੂੰ ਦੁਪਹਿਰੇ ਗਾਇਆ ਵਜਾਇਆ ਜਾਂਦਾ ਹੈ। ਗੁਰੂ ਸਾਹਿਬ ਜੀ ਨੇ ਮਨ ਦੀ ਤਪਸ਼ ਮਿਟਾ ਕੇ ਠੰਢ ਵਰਤਾਉਣ ਲਈ ਗੁਰਸ਼ਬਦੀ ਉਪਦੇਸ਼ ਇਸੇ ਰਾਗ ਵਿਚ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਆਏ ਰਾਗਾਂ ਦਾ ਅਧਿਐਨ ਕਰਕੇ ਰਾਗ ਨਿਰਣਾਇਕ ਸੰਮਤੀ ਦੇ ਸੰਗੀਤ ਗਿਆਤਾ ਅਤੇਵੇਦਾਂਦੇਮਹਾਨ ਵਿਦਵਾਨਾਂ ਨੇ ਜੋ ਸਰੂਪ ਸਵੀਕਾਰਿਆ ਹੈ ਅਤੇ ਜਿਸ ਸਰੂਪ ਵਿਚ ਵਰਤਮਾਨ ਅਤੇ ਪੁਰਾਤਨ ਸਮੇਂ ਤੋਂ ਕੀਰਤਨੀਏ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਇਸ ਰਾਗ ਵਿਚ ਕੀਰਤਨ ਕਰਦੇ ਹਨ, ਇਸ ਪ੍ਰਕਾਰ ਹੈ:-

**ਅਰੋਹ-** ਸ ਰੇ ਮ ਪ ਨੀ ਸਂ ।

**ਵਾਦੀ-** ਰੇ

**ਅਵਰੋਹ-**ਸਂ ਨ਼ੀ ਪ ਮ ਰੇ, ਸ।

**ਸੰਵਾਦੀ-** ਪ

ਇਸ ਰਾਗ ਵਿਚ ਗੰਧਾਰ ਅਤੇ ਧੈਵਤ ਵਰਜਿਤ ਹਨ।

**ਥਾਟ** - ਕਾਫ਼ੀ

ਦੋਨੋ ਨਿਸ਼ਾਦ ਲਗਦੇ ਹਨ ਅਤੇ ਬਾਕੀ ਸੁਰ ਸ਼ੁੱਧ ਹਨ।

**ਜਾਤੀ ਓਡਵ-** ਔਡਵ

**ਪਕੜ -** ਨ਼ੀ ਸ ਰੇ, ਮ ਰੇ, ਪ ਮ ਰੇ, ਨ਼ੀ ਸ।

**ਗਾਇਨ ਸਮਾਂ:** ਦਿਨ ਦਾ ਦੂਜਾ ਪਹਿਰ।

ਰਾਗ ਰਾਗਣ ਪੱਧਤੀ ਵਿਚ ਇਸ ਨੂੰ ਮੇਘ ਅਤੇ ਸ੍ਰੀ ਰਾਗ ਦਾ ਪੁੱਤਰ ਮੰਨਿਆ ਜਾਂਦਾ ਹੈ।ਰਾਗਮਾਲਾ ਵਿਚ "ਸਾਲੂ ਸਾਰਗ ਸਾਗਰਾ", ਰਾਧਾ ਗੋਬਿੰਦ ਸੰਗੀਤ ਸਾਰ, ਬੁਧ ਪ੍ਰਕਾਸ ਦਰਪਣ ਵਿਚ ਇਸ ਰਾਗ ਦਾ ਭਿੰਨ ਭਿੰਨ ਉਲੇਖ ਹੈ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ 'ਸਾਰੰਗ' ਇਕ ਸੁਤੰਤਰ ਰਾਗ ਹੀ ਅੰਕਿਤ ਕੀਤਾ ਹੈ। ਇਸ ਰਾਗ ਵਿਚ ਸਮੂਹ ਗੁਰੂ ਸਾਹਿਬਾਨ ਭਗਤ ਕਬੀਰ, ਭਗਤ ਨਾਮਦੇਵ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਅੰਕਿਤ ਹੈ।

ਹਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਕਈ ਸ਼ਬਦਾਂ ਤੇ 'ਸਾਰੰਗ' ਅਤੇ ਕਈ ਸ਼ਬਦਾਂ ਤੇ 'ਸਾਰਗ' ਸਰੂਪ ਦੇ ਦਰਸ਼ਨ ਇਸ ਗਲ ਦੇ ਲਖਾਇਕ ਹਨ ਕਿ ਗੁਰੂ ਕਾਲ ਵਿਚ ਇਹ ਦੋਵੇਂ ਉਚਾਰਨ ਪ੍ਰਸਿਧ ਸਨ। 'ਰਾਗ ਮਾਲਾ' ਅਨੁਸਾਰ ਸ਼ੁੱਧ ਸਰੂਪ 'ਸਾਰਗ' ਹੀ ਹੈ।ਗੋੜ ਗੰਭੀਰ' ਸਿਰੀ ਰਾਗ ਦਾ ਹੀ ਪੁੱਤਰ ਲਿਖਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੰਗ ਰਾਗ ਦਾ ਛੱਬੀਵਾਂ ਨੰਬਰ ਹੈ।

ਰਾਗੁ ਸਾਰਗ ਚਉਪਦੇ ਮਹਲਾ ੧ ਘਰੁ ੧ ॥

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਅਪੁਨੇ ਠਾਕੁਰ ਕੀ ਹਉ ਚੇਰੀ॥ ਚਰਨ ਗਹੇ ਜਗ ਜੀਵਨ ਪ੍ਰਭ ਕੇ, ਹਉਮੈ ਮਾਰਿ ਨਿਬੇਰੀ॥੧॥ਰਹਾਉ॥ ਪੂਰਨ ਪਰਮ ਜੋਤਿ ਪਰਮੇਸਰ, ਪ੍ਰੀਤਮ ਪ੍ਰਾਨ ਹਮਾਰੇ॥ ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ॥੧॥ ਮਨਮੁਖ ਹੀਨ ਹੋਛੀ ਮਤਿ ਝੂਠੀ, ਮਨਿ ਤਨਿ ਪੀਰ ਸਰੀਰੇ॥ ਜਬ ਕੀ ਰਾਮ ਰੰਗੀਲੈ ਰਾਤੀ, ਰਾਮੁ ਜਪਤ ਮਨੁ ਧੀਰੇ॥੨॥ ਹਉਮੈ ਛੋਡਿ ਭਈ ਬੈਰਾਗਨਿ, ਤਬ ਸਾਚੀ ਸੁਰਤਿ ਸਮਾਨੀ॥ ਅਕੁਲ ਨਿਰੰਜਨ ਸਿਉ ਮਨੁ ਮਾਨਿਆ, ਬਿਸਰੀ ਲਾਜ ਲੋੁਕਾਨੀ॥੩॥ ਭੂਰ ਭਵਿਖ ਨਾਹੀ ਤੁਮ ਜੈਸੇ, ਮੇਰੇ ਪ੍ਰੀਤਮ ਪ੍ਰਾਨ ਅਧਾਰਾ॥ ਹਰਿ ਕੈ ਨਾਮਿ ਰਤੀ ਸੋਹਾਗਨਿ, ਨਾਨਕ ਰਾਮ ਭਤਾਰਾ॥੪॥੧॥

## ਉਚਾਰਨ ਸੇਧ

**ਬਿੰਦੀ ਸਹਿਤ**: ਸਿਉਂ, ਮਾਨਿਆਂ, ਨਾਹੀਂ।

**ਫੁਟਕਲ**: 'ਲੋੁਕਾਨੀ' ਪਦ ਨੂੰ ਦੋ ਲੱਗਾਂ ਲੱਗੀਆਂ ਹੋਈਆਂ ਹਨ ਅਸਲ ਪਦ 'ਲੋਕਾਨੀ' ਹੈ ਪਰ ਇਥੇ 'ਲੁਕਾਨੀ' ਪੜ੍ਹਨਾ ਹੈ।

(੨) ਰੰਗੀਲੈ' ਪਦ ਨੂੰ 'ਰੰਗੀ ਲੈ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ**: ਠਾਕੁਰ ਕੀ-ਮਾਲਕ ਦੀ। ਚੇਰੀ-ਚੇਲੀ, ਦਾਸੀ। ਗਹੇ-ਪਕੜੇ। ਮਾਰਿ-ਮਾਰ ਕੇ।੧।ਰਹਾਉ।

ਪੂਰਨ-ਵਿਆਪਕ। ਪਰਮ ਜੋਤਿ-ਮਹਾਨ ਪ੍ਰਕਾਸ਼ ਕਰਨ ਵਾਲੀ ਜੋਤਿ। ਸਮਝਸਿ-ਸਮਝਦਾ ਹੈ।੧।

ਹੀਨ-ਕਮਜ਼ੋਰ, ਫੋਕੀ। ਹੋਛੀ-ਘਟੀਆ, ਨਿਕੰਮੀ। ਮਨਿ-ਮਨ ਵਿਚ। ਤਨਿ-ਸਰੀਰ ਵਿਚ। ਪੀਰ-ਪੀੜਾ। ਸਰੀਰੈ-ਸਰੀਰ ਵਿਚ। ਰੰਗੀਲੈ-ਰੰਗੀਲੇ (ਪ੍ਰੀਤਮ ਦੇ ਰੰਗ) ਵਿਚ। ਰਾਤੀ-ਰੰਗੀ ਗਈ। ਜਪਤ-ਜਪਦਿਆਂ। ਧੀਰੇ-ਧੀਰਜ ਹੋਇਆ ਹੈ।੨।

ਛੋਡਿ-ਛੋੜ ਕੇ। ਬੈਰਾਗਨਿ-ਵੈਰਾਗ ਵਾਲੀ। ਸਮਾਨੀ-ਲੀਨ ਹੋ ਗਈ ਹੈ। ਅਕੁਲ-ਕੁਲ ਤੋਂ ਰਹਿਤ (ਪਰਮਾਤਮਾ)। ਸਿਉ-ਨਾਲ। ਲੋੁਕਾਨੀ-ਲੋਕਾਂ ਦੀ, ਜਗਤ ਦੀ।੩।

ਭੂਰ-ਭੂਤ (ਕਾਲ), ਬੀਤਿਆ ਹੋਇਆ ਸਮਾਂ। ਭਵਿਖ-ਭਵਿਖਤ (ਕਾਲ, ਆਉਣ ਵਾਲਾ ਸਮਾਂ)। ਤੁਮ ਜੈਸੇ-ਤੁਹਾਡੇ ਵਰਗੇ। ਨਾਮਿ-ਨਾਮ ਵਿਚ। ਭਤਾਰੇ-ਖਸਮ।੪।

**ਅਰਥ**: (ਹੇ ਭਾਈ!) ਮੈਂ ਆਪਣੇ ਮਾਲਕ ਦੀ ਦਾਸੀ ਹਾਂ। (ਜਦੋਂ ਤੋਂ ਮੈਂ) ਜਗਤ-ਜੀਵਨ ਪ੍ਰਭੂ ਦੇ ਚਰਨ ਫੜੇ ਹਨ, (ਉਸ ਨੇ ਮੇਰੀ) ਹੰਗਤਾ ਮਾਰ ਕੇ ਨਿਬੇੜ ਦਿਤੀ ਹੈ ਭਾਵ ਮੂਲੋਂ ਹੀ ਮੁਕਾ ਦਿੱਤੀ ਹੈ।੧।ਰਹਾਉ।

(ਹੇ ਭਾਈ!) ਪਰਮ ਜੋਤਿ ਪਰਮੇਸ਼ਰ (ਜੋ ਸਭ ਥਾਵਾਂ ਤੇ) ਪਰੀ-ਪੂਰਨ ਭਾਵ ਵਿਆਪਕ ਹੈ; (ਉਹ) ਪ੍ਰੀਤਮ ਮੇਰੇ ਪ੍ਰਾਣਾਂ ਦਾ ਆਸਰਾ ਹੈ। (ਉਹ ਪ੍ਰੀਤਮ ਜੋ ਸਭ ਦੇ) ਮਨ ਮੋਹਣ ਵਾਲਾ ਹੈ (ਉਸ ਨੇ ਮੇਰਾ) ਮਨ ਵੀ ਮੋਹ ਲਿਆ ਹੈ (ਗੁਰੂ ਦੇ) ਸ਼ਬਦ ਨੂੰ ਵੀਚਾਰ ਕੇ (ਹੁਣ ਮੇਰਾ ਮਨ ਇਸ ਤੱਤ ਨੂੰ) ਸਮਝਦਾ ਹੈ।੧।

(ਹੇ ਭਾਈ!) ਮਨਮੁਖ ਜੀਵ (ਇਸਤ੍ਰੀ ਨਾਮ ਤੋਂ) ਸਖਣੀ ਹੈ (ਜਿਸ ਕਰਕੇ ਉਸ ਦੀ) ਮਤਿ ਘਟੀਆ ਤੇ ਝੂਠੀ ਹੈ, (ਉਸ ਦੇ) ਮਨ ਵਿਚ ਤੇ ਸਰੀਰ ਵਿਚ (ਹਉਮੈ ਦੀ) ਪੀੜ (ਲਗੀ ਰਹਿੰਦੀ ਹੈ)। (ਪਰ ਮੇਰੀ ਮਤਿ) ਜਦੋਂ ਦੀ ਰਾਮ ਦੇ ਪਿਆਰ ਵਿਚ ਰੰਗੀ ਗਈ ਹੈ (ਓਦੋਂ ਤੋਂ ਮੇਰੇ) ਮਨ ਨੂੰ ਰਾਮ (ਨਾਮ) ਜਪਦਿਆਂ ਧੀਰਜ ਪ੍ਰਾਪਤ ਹੋਇਆ ਹੈ।੨।

(ਜਦ ਤੋਂ) ਹਉਮੈ ਨੂੰ ਛੋੜ ਕੇ (ਮੇਰੀ ਬੁਧੀ) ਵੈਰਾਗਵਾਨ ਹੋਈ ਹੈ, ਤਦ ਤੋਂ ਮੇਰੀ ਸੁਰਤਿ ਸਚੀ ਹੋ ਗਈ ਹੈ (ਅਤੇ ਸਚ ਵਿਚ ਹੀ) ਲੀਨ ਹੋ ਗਈ ਹੈ। (ਜਦੋਂ ਦਾ ਮੇਰਾ) ਮਨ (ਉਸ) ਕੁਲ-ਰਹਿਤ ਪ੍ਰਭੂ ਨਾਲ ਪਤੀਜ ਗਿਆ ਹੈ, (ਮੈਨੂੰ) ਲੋਕ-ਲਜਿਆ ਵਿਸਰ ਗਈ ਹੈ।੩।

ਹੇ ਮੇਰੇ ਪ੍ਰਾਣਾਂ ਦੇ ਆਸਰੇ ਪ੍ਰੀਤਮ! ਨਾ ਭੂਤ (ਕਾਲ ਵਿਚ) ਨਾ ਭਵਿਖਤ (ਕਾਲ ਵਿਚ) ਤੇਰੇ ਵਰਗਾ ਕੋਈ ਨਹੀ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀ ਜੀਵ ਇਸਤ੍ਰੀ) ਪਰਮੇਸ਼ਰ ਦੇ ਨਾਮ ਵਿਚ ਰੰਗੀ ਗਈ ਹੈ (ਉਹ) ਸੋਹਾਗਣਿ ਹੈ (ਅਤੇ) ਉਸ ਦਾ ਪਤੀ ਪਰਮੇਸ਼ਰ ਹੈ।੪।੧।

# ਅਰਥ ਭੇਦ ਅਤੇ ਨਿਰਣੈ

## ਮਨਮੁਖ ਹੀਨ ਹੋਛੀ ਮਤਿ ਝੂਠੀ, ਮਨਿ ਤਨਿ ਪੀਰ ਸਰੀਰੈ॥

ਵਖ ਵਖ ਅਰਥ:

੧. ਮਨਮੁਖ ਜੋ ਕਰਮਹੀਨ ਹੈ ਤਿਨ ਕੀ ਮਤਿ ਹੋਛੀ ਹੈ ਔਰ ਬਾਣੀ ਭੀ ਝੂਠੀ ਹੈ (ਸਰੀਰੇ) ਅਰਥਾਤ ਦੇਹ ਵਿਖੇ ਅਧਯਾਸ ਹੋਨੇ ਸੇ ਤਿਨ ਕੇ ਮਨ ਤਨ ਮੈ ਪੀੜਾ ਰਹਿਤੀ ਹੈ। [ਫ.ਸ.

੨. ਜਿਤਨਾ ਚਿਰ ਮੈਂ ਆਪਣੇ ਮਨ ਦੇ ਪਿਛੇ ਤੁਰਦਾ ਰਿਹਾ, ਮੈਂ ਕਮਜ਼ੋਰ ਰਿਹਾ (ਵਿਕਾਰ ਮੇਰੇ ਤੇ) ਜ਼ੋਰ ਪਾਂਦੇ ਰਹੇ, ਮੇਰੀ ਅਕਲ ਥੋੜ-ਵਿਤੀ ਰਹੀ, ਝੂਠ ਵਿਚ ਹੀ ਲੱਗੀ ਰਹੀ (ਇਸ ਕਾਰਨ) ਮੇਰੇ ਮਨ ਵਿਚ ਤੇ ਸਰੀਰ ਵਿਚ ਦੁਖ ਕਲੇਸ਼ ਉਠਦੇ ਰਹੇ। [ਦਰਪਣ

**ਨਿਰਣੈ:** ਇਹ ਪੰਕਤੀ ਉਤਮਪੁਰਖ ਦੀ ਲਖਾਇਕ ਨਹੀ ਹੈ । 'ਮਨਮੁਖ' ਤੋਂ ਭਾਵ ਆਪ-ਹੁਦਰੇ ਮਨੁਖ ਦਾ ਹੈ ਜੋ ਪਰਮੇਸ਼ਰ ਤੋਂ ਵੇਮੁਖ ਹੈ। ਇਸ ਲਈ ਨੰ. ੨ ਵਾਲੇ ਅਰਥ ਠੀਕ ਨਹੀਂ ਹਨ। ਸਹੀ ਅਰਥ ਪਿਛੇ ਕਰ ਦਿਤੇ ਗਏ ਹਨ।

# ਸਾਰੰਸ਼ ਅਤੇ ਸਿਧਾਂਤ

ਆਪ-ਹੁਦਰਾ ਮਨੁੱਖ ਗੁਣਾਂ ਤੋਂ ਸਖਣਾ, ਘਟੀਆ ਬੁਧੀ ਵਾਲਾ, ਆਪਣੀ ਮਤ ਪਿੱਛੇ ਲਗ ਕੇ ਸੰਸਾਰ ਵਿਚ ਫਿਰਦਾ ਹੈ, ਜਿਸ ਕਾਰਨ ਉਸ ਦੇ ਸਰੀਰ ਵਿਚ ਦੁੱਖ ਅਤੇ ਮਨ ਵਿਚ ਵੀ ਦੁੱਖਾਂ ਦਾ ਡੇਰਾ ਲੱਗਾ ਰਹਿੰਦਾ ਹੈ। ਜਦੋਂ ਉਹ ਆਪਣੀ ਮਤਿ ਤਿਆਗ ਕੇ ਗੁਰੂ ਦੀ ਮਤਿ ਲੈਂਦਾ ਹੈ ਅਤੇ ਹਉਮੈ ਛੱਡ ਕੇ ਪ੍ਰਭੂ-ਪ੍ਰੇਮ ਵਿਚ ਮਗਨ ਹੁੰਦਾ ਹੈ ਤਾਂ ਉਸ ਨੂੰ ਲੋਕ-ਲਾਜ ਜਾਂ ਹੋਰ ਕਿਸੇ ਪ੍ਰਕਾਰ ਦੇ ਦੁਨਿਆਵੀ, ਸਰੀਰਕ ਜਾਂ ਮਾਨਸਿਕ ਦੁਖ ਨਹੀ ਸਤਾਉਂਦੇ। ਮਨ ਵਿਚ ਸ਼ਾਂਤੀ ਆਣ ਨਾਲ ਸੁਰਤਿ ਦਾ ਚੜ੍ਹਾਉ ਪੂਰਨ ਟਿਕਾਉ ਵਾਲਾ ਹੋ ਜਾਂਦਾ ਹੈ। ਹਰ ਪਾਸੇ ਵਿਆਪਕ ਹਰੀ ਤੇ ਵਿਸ਼ਵਾਸ਼ ਬਝ ਜਾਂਦਾ ਹੈ ਕਿਉਂਕਿ ਤਿੰਨਾਂ ਕਾਲਾਂ ਵਿਚ ਨਾ ਪਰਮੇਸ਼ਰ ਵਰਗਾ ਕੋਈ

ਹੋਇਆ ਹੈ ਅਤੇ ਨਾ ਕੋਈ ਹੋਵੇਗਾ। ਇਹੋ ਜਿਹੀ ਭਾਵਨਾ ਦਾ ਓਦੋਂ ਆਵੇਸ਼ ਹੁੰਦਾ ਹੈ ਜਦੋਂ ਜੀਵ-ਇਸਤ੍ਰੀ ਆਪਣੇ ਠਾਕੁਰ ਦੀ ਦਾਸੀ ਬਣ ਜਾਂਦੀ ਹੈ:-

**ਸਾਈ ਸੋੁਹਾਗਣਿ ਸਾਈ ਭਾਗਣਿ, ਜੈ ਪਿਰਿ ਕਿਰਪਾ ਧਾਰੀ॥**
**ਪਿਰਿ ਅਉਗਣ ਤਿਸ ਕੇ ਸਭਿ ਗਵਾਏ,**
**ਗਲਿ ਸੇਤੀ ਲਾਇ ਸਵਾਰੀ॥...** [ਪੰ. ੯੫੯

**ਸਾਰਗ ਮਹਲਾ ੧ ॥ ਹਰਿ ਬਿਨੁ ਕਿਉ ਰਹੀਐ, ਦੂਖੁ ਬਿਆਪੈ॥ ਜਿਹਵਾ ਸਾਦੁ ਨ, ਫੀਕੀ ਰਸ ਬਿਨੁ, ਬਿਨੁ ਪ੍ਰਭ ਕਾਲੁ ਸੰਤਾਪੈ॥੧॥ਰਹਾਉ॥ ਜਬ ਲਗੁ ਦਰਸੁ ਨ ਪਰਸੈ ਪ੍ਰੀਤਮ, ਤਬ ਲਗੁ, ਭੂਖ ਪਿਆਸੀ॥ ਦਰਸਨੁ ਦੇਖਤ ਹੀ ਮਨੁ ਮਾਨਿਆ, ਜਲ ਰਸਿ ਕਮਲ ਬਿਗਾਸੀ॥੧॥ ਊਨਵਿ ਘਨਹਰੁ ਗਰਜੈ ਬਰਸੈ, ਕੋਕਿਲ ਮੋਰ ਬੈਰਾਗੈ॥ ਤਰਵਰ ਬਿਰਖ ਬਿਹੰਗ ਭੁਇਅੰਗਮ, ਘਰਿ ਪਿਰੁ ਧਨ ਸੋਹਾਗੈ॥੨॥ ਕੁਚਿਲ ਕੁਰੂਪਿ ਕੁਨਾਰਿ ਕੁਲਖਨੀ, ਪਿਰ ਕਾ ਸਹਜੁ ਨ ਜਾਨਿਆ॥ ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ, ਦੁਰਮਤਿ ਦੂਖ ਸਮਾਨਿਆ॥੩॥ ਆਇ ਨ ਜਾਵੈ ਨਾ ਦੁਖੁ ਪਾਵੈ, ਨਾ ਦੁਖ ਦਰਦੁ ਸਰੀਰੇ॥ ਨਾਨਕ, ਪ੍ਰਭ ਤੇ ਸਹਜ ਸੁਹੇਲੀ, ਪ੍ਰਭ ਦੇਖਤ ਹੀ ਮਨੁ ਧੀਰੇ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਕਿਉਂ, ਊਂਨਵਿੰ,ਮਾਨਿਆਂ,ਜਾਨਿਆਂ, ਨਹੀਂ, ਸਮਾਨਿਆਂ।

**ਪਦ ਅਰਥ**: ਕਿਉ ਰਹੀਐ-ਕਿਵੇਂ ਰਹਿਆ ਜਾ ਸਕਦਾ ਹੈ?। ਦੂਖੁ ਬਿਆਪੈ-ਦੁਖ ਲਗਦਾ ਹੈ। ਜਿਹਵਾ-ਜੀਭ। ਸਾਦੁ ਨ-ਸੁਆਦ ਨਹੀਂ ਹੁੰਦਾ। ਫੀਕੀ-ਫਿੱਕੀ। ਕਾਲੁ ਸੰਤਾਪੈ-ਮੌਤ ਰੂਪ (ਡਰ) ਦੁਖ ਦਿੰਦਾ ਹੈ।੧।ਰਹਾਉ।

ਜਬ ਲਗੁ-ਜਦੋਂ ਤੱਕ। ਨ ਪਰਸੈ-ਨਹੀ ਪਰਸਦੀ। ਤਬ ਲਗੁ-ਓਦੋਂ ਤੱਕ। ਮਨੁ ਮਾਨਿਆ-ਮਨ ਮੰਨ ਗਿਆ, ਪਤੀਜ ਗਿਆ। ਜਲ ਰਸਿ-ਪਾਣੀ ਦੇ ਰਸ (ਅਨੰਦ) ਵਿਚ। ਕਮਲ ਬਿਗਾਸੀ-ਕੌਲ ਫੁਲ ਖਿੜਦਾ ਹੈ।੧।

ਊਨਵਿ-ਝੁਕ ਕੇ, ਨੀਵਾ ਹੋ ਕੇ। ਘਨਹਰੁ-ਬਦਲ। ਗਰਜੈ-ਗਜਦਾ ਹੈ। ਬਰਸੈ-ਵਸਦਾ ਹੈ। ਕੋਕਿਲ-ਕੋਇਲ। ਮੋਰ-ਪੰਛੀ ਦਾ ਨਾਂ। ਬੈਰਾਗੈ-ਵੈਰਾਗਵਾਨ ਹੁੰਦਾ ਹੈ। ਤਰਵਰ-ਰੁੱਖ। ਬਿਰਖ-ਬਲਦ। ਬਿਹੰਗ-ਪੰਛੀ। ਭੁਇਅੰਗਮ-ਸੱਪ। ਘਰਿ-ਘਰ (ਹਿਰਦੇ) ਵਿਚ। ਪਿਰੁ-ਪਤੀ। ਧਨ-ਇਸਤ੍ਰੀ। ਸੋਹਾਗੈ-ਸੁਹਾਗ ਮਾਣਦੀ ਹੈ।੨।

ਕੁਚਿਲ-ਗੰਦੀ। ਕੁਰੂਪਿ-ਕੋਝੇ ਰੂਪ ਵਾਲੀ। ਕੁਨਾਰਿ-ਭੈੜੀ ਇਸਤ੍ਰੀ। ਕੁਲਖਣੀ-ਭੈੜੇ ਲਛਣਾਂ ਵਾਲੀ, ਕੁਚੱਜੀ। ਸਹਜੁ-(ਮਿੱਠ-ਬੋਲਾ) ਸੁਭਾਵ। ਰਸਨ-ਜੀਭ। ਨਹੀ ਤ੍ਰਿਪਤੀ-ਰਜੀ ਨਹੀਂ। ਦੁਰਮਤਿ-ਖੋਟੀ ਮਤਿ ਹੋਣ ਕਰਕੇ। ਦੂਖ ਸਮਾਨਿਆ-ਦੁੱਖਾਂ ਵਿਚ ਸਮਾਈ (ਪਈ) ਰਹਿੰਦੀ ਹੈ।੩।

ਸਹਜਿ ਸੁਹੇਲੀ-ਸਹਿਜ ਸੁਖ ਵਾਲੀ। ਧੀਰੇ-ਧਰੀਜ ਫੜਦਾ ਹੈ।੪।

**ਅਰਥ:** (ਹੇ ਭਾਈ!) ਹਰੀ (ਸਿਮਰਨ) ਤੋਂ ਬਿਨਾ ਕਿਵੇਂ ਰਹਿਆ ਜਾ ਸਕਦਾ ਹੈ? (ਬੇਮੁੱਖ ਹੋਣ ਨਾਲ) ਆਵਾਗਉਣ ਦਾ) ਦੁਖ ਬਣਿਆ ਰਹਿੰਦਾ ਹੈ। (ਨਾਮ-ਸਿਮਰਨ ਦੇ ਰੱਸ ਤੋਂ ਬਿਨਾ) ਰਸਨਾ ਵਿਚ ਸੁਆਦ (ਮਿਠਾਸ) ਨਹੀ ਹੁੰਦੀ। (ਕਿਉਂਕਿ ਰਸਨਾ) ਫਿੱਕੇ (ਬੋਲ ਬੋਲਦੀ ਹੈ), ਪ੍ਰਭੂ ਦੇ (ਸਿਮਰਨ ਤੋਂ ਬਿਨਾ) ਮੌਤ ਰੂਪੀ (ਡਰ) ਦੁਖ ਦਿੰਦਾ ਰਹਿੰਦਾ ਹੈ।੧।ਰਹਾਉ।

ਜਦ ਤਕ (ਜੀਵ-ਇਸਤ੍ਰੀ ਆਪਣੇ) ਪ੍ਰੀਤਮ ਦਾ ਦਰਸ਼ਨ ਨਹੀ ਪਰਸਦੀ, ਤਦ ਤਕ (ਉਸ ਨੂੰ ਮਾਇਆ ਦੀ) ਭੁੱਖ ਤੇ ਪਿਆਸ (ਲਗੀ ਰਹਿੰਦੀ ਹੈ)। ਦਰਸ਼ਨ ਦੇਖਦਿਆਂ ਹੀ (ਜੀਵ-ਇਸਤ੍ਰੀ ਦਾ) ਮਨ ਮੰਨ ਜਾਂਦਾ ਹੈ (ਭਾਵ ਪਤੀਜ ਜਾਂਦਾ ਹੈ, ਫਿਰ ਇਸ ਤਰ੍ਹਾਂ) ਖਿੜ ਜਾਂਦੀ ਹੈ ਜਿਵੇਂ ਕੌਲ ਫੁਲ ਪਾਣੀ ਦੇ ਰਸ ਵਿਚ (ਖਿੜਦਾ ਹੈ)।੧।

(ਜਿਵੇਂ) ਬਦਲ ਝੁਕ ਕੇ ਗਜਦਾ ਹੈ, ਵਰਸਦਾ ਹੈ (ਤਦੋਂ) ਕੋਇਲ, ਮੋਰ, ਰੁੱਖ, ਬਲਦ, ਪੰਛੀ, ਸੱਪ (ਆਦਿਕ ਸਾਰੇ ਹੀ) ਖ਼ੁੱਸ਼ ਹੋ ਜਾਂਦੇ ਹਨ, ਤਿਵੇਂ ਜਿਸ (ਜੀਵ ਇਸਤ੍ਰੀ ਦੇ) ਘਰ ਵਿਚ ਪਤੀ ਹੈ, ਉਹ ਸੁਹਾਗਣ ਇਸਤ੍ਰੀ (ਪਤੀ ਦੇ ਦਰਸ਼ਨ ਦਾ) ਅਨੰਦ ਮਾਣਦੀ ਹੈ।੨।

(ਜਿਸ ਜੀਵ ਇਸਤ੍ਰੀ ਨੇ) ਪਤੀ ਦਾ ਸਹਜ (ਮਿੱਠ-ਬੋਲਾ ਸੁਭਾਵ) ਨਹੀ ਮਾਣਿਆ (ਉਹ) ਗੰਦੀ, ਕੋਝੇ ਰੂਪ ਵਾਲੀ, ਭੈੜੇ ਲਛਣਾਂ ਵਾਲੀ ਕੁਚੱਜੀ ਇਸਤ੍ਰੀ ਹੈ। (ਉਸ ਦੀ) ਜੀਭ ਹਰੀ ਰਸ ਦੇ ਪ੍ਰੇਮ ਨਾਲ ਨਹੀਂ ਰੱਜੀ, (ਉਹ) ਖੋਟੀ ਮਤਿ ਦੇ ਕਾਰਣ ਦੁੱਖਾਂ ਵਿਚ ਪਈ ਰਹਿੰਦੀ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੀ ਜੀਵ-ਇਸਤ੍ਰੀ ਪ੍ਰਭੂ ਦੇ (ਦਰਸਨਾਂ) ਤੋਂ ਸਹਿਜ ਸੁਖ ਵਾਲੀ ਬਣ ਗਈ ਹੈ (ਉਸ ਦਾ) ਮਨ ਧੀਰਜਵਾਨ ਹੋ ਗਿਆ (ਉਹ ਕਿਤੇ) ਆਉਂਦੀ ਜਾਂਦੀ ਨਹੀ, ਨਾ ਉਸ ਦੇ ਸਰੀਰ ਨੂੰ ਕੋਈ ਦੁਖ ਦਰਦ ਲਗਦਾ ਹੈ, (ਅਤੇ) ਨਾ ਹੀ (ਉਹ ਆਵਾਗਉਣ ਦਾ) ਦੁਖ ਪਾਂਦੀ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਪਤੀ ਪਰਮਾਤਮਾ ਦੇ ਦਰਸ਼ਨ ਤੋਂ ਬਿਨਾ ਜੀਵ-ਇਸਤ੍ਰੀ ਦੀ ਜੋ ਹਾਲਤ ਹੁੰਦੀ ਹੈ, ਉਸ ਦਾ ਦੁਖ ਓਹੀ ਜਾਣ ਸਕਦੀ ਹੈ। ਗੁਰਵਾਕ ਹਨ:-

**ਹਰਿ ਬਿਨੁ ਜੋ ਰਹਣਾ ਨਰਕ ਸੋ ਸਹਣਾ, ਚਰਨ ਕਮਲ ਮਨੁ ਬੇਧਿਆ॥** [ਪੰ. ੧੧੨੨

ਪਤੀ-ਪਰਮੇਸ਼ਰ ਦੇ ਵਿਛੋੜੇ ਤੇ ਮੇਲ ਦੀ ਅਵਸਥਾ ਨੂੰ ਸਮਝੇ ਬਿਨਾ ਜੀਵਨ ਦੀ ਸੋਝੀ ਨਹੀ ਆ ਸਕਦੀ। ਪ੍ਰਭੂ ਨਾਲ ਸਾਂਝ ਤਾਂ ਪੈ ਸਕਦੀ ਹੈ ਜੇ ਉਸ ਪ੍ਰਭੂ ਦੇ ਸੁਭਾਉ ਦੀ ਸੋਝੀ ਹੋਵੇ, ਇਸ ਤੋਂ ਬਿਨਾ ਪ੍ਰਭੂ ਦੇ ਪਰਮ-ਰਸ ਦਾ ਸੁਆਦ ਨਹੀ ਆ ਸਕਦਾ। ਦੁਨਿਆਵੀ ਪਦਾਰਥ ਜੀਵ-ਇਸਤ੍ਰੀ ਨੂੰ ਕੋਈ ਰਜੇਵਾਂ ਨਹੀ ਦਿੰਦੇ, ਮੌਤ ਦਾ ਡਰ ਹਰ ਵੇਲੇ ਸਤਾਂਦਾ ਰਹਿੰਦਾ ਹੈ। ਜਦੋਂ ਹਰੀ ਦੇ ਦਰਸ਼ਨ ਦਾ ਸੁਆਦ ਚਖ ਲਿਆ ਜਾਏ ਤਾਂ ਦਰਸ਼ਨ-ਝਲਕਾਂ, ਹਿਰਦੇ ਵਿਚ ਸਰੂਰ ਤੇ ਖਿੜਾਉ ਪੈਦਾ ਕਰ ਦਿੰਦੀਆਂ ਹਨ।

ਸਿਧਾਂਤ ਇਹ ਹੈ ਕਿ ਜੀਵ-ਇਸਤ੍ਰੀ ਨੂੰ ਅਡੋਲ ਅਵਸਥਾ ਵਿਚ ਪ੍ਰੀਤਮ ਦਾ ਦਰਸ਼ਨ ਹੁੰਦਾ ਰਹੇ। ਬਸ, ਇਹੋ ਸਫਲ ਜੀਵਨ ਦੀ ਨਿਸ਼ਾਨੀ ਹੈ।

**ਸਾਰਗ ਮਹਲਾ ੧॥ ਦੂਰਿ ਨਾਹੀ, ਮੇਰੋ ਪ੍ਰਭੁ ਪਿਆਰਾ॥ ਸਤਿਗੁਰ ਬਚਨਿ ਮੇਰੋ ਮਨੁ ਮਾਨਿਆ, ਹਰਿ ਪਾਏ ਪ੍ਰਾਨ ਅਧਾਰਾ॥੧॥ਰਹਾਉ॥ ਇਨ ਬਿਧਿ ਹਰਿ ਮਿਲੀਐ ਵਰ ਕ਼ਾਮਨਿ, ਧਨ ਸੋਹਾਗੁ ਪਿਆਰੀ॥ ਜਾਤਿ ਬਰਨ ਕੁਲ ਸਹਸਾ ਚੂਕਾ, ਗੁਰਮਤਿ ਸਬਦਿ ਬੀਚਾਰੀ॥੧॥ ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ, ਹਿੰਸਾ**

**ਲੋਭੁ ਵਿਸਾਰੇ॥ ਸਹਜਿ ਰਵੈ ਵਰੁ ਕਾਮਣਿ ਪਿਰ ਕੀ, ਗੁਰਮੁਖਿ ਰੰਗਿ ਸਵਾਰੇ॥੨॥ ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ, ਮਾਇਆ ਮੋਹ ਪਸਾਰੀ॥ ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ, ਦੁਬਿਧਾ ਕਰਮ ਬਿਕਾਰੀ॥੩॥ ਅੰਤਰਿ ਰਤਨ ਪਦਾਰਥ ਹਿਤ ਕੌ, ਦੁਰੈ ਨ, ਲਾਲ ਪਿਆਰੀ॥ ਨਾਨਕ, ਗੁਰਮੁਖਿ ਨਾਮੁ ਅਮੋਲਕੁ, ਜੁਗਿ ਜੁਗਿ ਅੰਤਰਿ ਧਾਰੀ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀ, ਮਾਨਿਆਂ, ਜਾਰਉਂ।

**ਪਦ ਅਰਥ:** ਬਚਨਿ-ਬਚਨ ਨਾਲ। ਮਾਨਿਆ-ਪਤੀਜ ਗਿਆ, ਨਿਸਚਾ ਆ ਗਿਆ। ਪ੍ਰਾਨ ਅਧਾਰਾ-ਪ੍ਰਾਣਾਂ ਦਾ ਆਸਰਾ, ਜੀਵਨ ਦਾ ਸਹਾਰਾ।੧।ਰਹਾਉ।

ਇਨ ਬਿਧਿ-ਇਸ ਤਰ੍ਹਾਂ। ਹਰਿ ਮਿਲੀਐ ਵਰ-ਹਰੀ ਪਤੀ ਨੂੰ ਮਿਲੀਦਾ ਹੈ। ਕਾਮਨਿ-ਹੇ ਜੀਵ ਇਸਤ੍ਰੀ! । ਸੋਹਾਗੁ-ਚੰਗਾ ਭਾਗ। ਧਨ-ਜੀਵ-ਇਸਤ੍ਰੀ। ਬਰਨ-ਵਰਨ ਜਾਂ ਖ਼ਾਨਦਾਨ। ਸਹਸਾ-ਭਰਮ।੧।

ਮਨੁ ਮਾਨੈ-ਮਨ ਦੀ ਨਿਸ਼ਾ ਹੋ ਗਈ। ਅਭਿਮਾਨੁ-ਅਹੰਕਾਰ। ਤਾ ਕਉ-ਉਸ ਨੂੰ। ਹਿੰਸਾ-ਨਿਰਦੈਤਾ, ਜ਼ੁਲਮ। ਰਵੈ-ਮਾਣਦੀ ਹੈ। ਗੁਰਮੁਖਿ-ਗੁਰੂ ਦੁਆਰਾ। ਰੰਗਿ-ਪ੍ਰੇਮ ਵਿਚ।੨।

ਜਾਰਉ-ਮੈਂ ਸਾੜ ਦੇਵਾਂ। ਦੁਬਿਧਾ-ਮੇਰ-ਤੇਰ। ਬਿਕਾਰੀ-ਵਿਕਾਰਾਂ ਦੇ।੩।

ਹਿਤ-ਪਿਆਰ। ਕੌ-ਨੂੰ, ਲਈ। ਦੁਰੈ ਨ-ਲੁਕਦੀ ਨਹੀ ਹੈ। ਲਾਲ ਪਿਆਰੀ-ਪ੍ਰਭੂ ਦੀ ਪਿਆਰੀ। ਜੁਗਿ ਜੁਗਿ-ਹਰੇਕ ਜੁਗ ਵਿਚ। ਅੰਤਰਿ ਧਾਰੀ-ਅੰਦਰ ਵਸਾਂਦੀ ਹੈ।੪।

**ਅਰਥ:** (ਹੇ ਜੀਵ ਇਸਤ੍ਰੀ!) ਮੇਰਾ ਪਿਆਰਾ ਪ੍ਰਭੂ (ਪਤੀ) ਦੂਰ ਨਹੀ ਹੈ। ਸਤਿਗੁਰੂ ਦੇ ਬਚਨ ਦੁਆਰਾ ਮੇਰਾ ਮਨ ਪਤੀਜ ਗਿਆ ਹੈ, (ਜਿਸ ਦੇ ਫਲ ਸਰੂਪ) ਹਰੀ (ਜੋ ਮੇਰੇ) ਪ੍ਰਾਣਾਂ ਦੇ ਆਧਾਰ ਹਨ, ਪਾ ਲਏ ਹਨ।੧।ਰਹਾਉ।

ਹੇ ਇਸਤ੍ਰੀ! ਇਸ ਤਰ੍ਹਾਂ ਪਤੀ ਨੂੰ ਮਿਲੀਦਾ ਹੈ, (ਜਿਹੜੀ ਇਸਤ੍ਰੀ) ਪਤੀ ਨੂੰ ਪਿਆਰੀ ਹੈ ਉਹ ਧੰਨਤਾ ਯੋਗ ਹੈ। (ਜਿਸ ਇਸਤ੍ਰੀ) ਨੇ ਗੁਰੂ ਦੀ ਮਤਿ ਦੁਆਰਾ ਸ਼ਬਦ ਵਿਚ (ਜੁੜ ਕੇ) ਵੀਚਾਰ ਕੀਤੀ (ਉਸ ਦਾ) ਜਾਤ-ਪਾਤ, ਵਰਨ ਤੇ ਖ਼ਾਨਦਾਨ ਆਦਿ ਦਾ (ਸਾਰਾ) ਸੰਸਾ ਦੂਰ ਹੋ ਗਿਆ।੧।

ਜਿਸ ਦਾ ਮਨ ਪਤੀਜ ਜਾਂਦਾ ਹੈ, ਉਸ ਨੂੰ ਹੰਕਾਰ ਨਹੀ ਹੁੰਦਾ, (ਉਹ) ਜ਼ੁਲਮ ਤੇ ਲਾਲਚ ਕਰਨਾ ਭੁਲ ਜਾਂਦਾ ਹੈ। ਪਤੀ ਦੀ ਇਸਤ੍ਰੀ ਭਾਵ ਸੁਹਾਗਣਿ-ਇਸਤ੍ਰੀ ਗੁਰੂ ਦੁਆਰਾ ਆਪਣੇ ਆਪ ਨੂੰ ਸਵਾਰ ਕੇ ਹਰੀ-ਵਰ ਨੂੰ ਸੁਭਾਵਿਕ ਹੀ ਮਾਣਦੀ ਹੈ।੨।

ਮੈਂ ਪਰਵਾਰ ਤੇ ਸਨਬੰਧੀਆਂ ਦੀ ਐਸੀ ਪ੍ਰੀਤ ਜੋ ਮਾਇਆ ਦਾ ਮੋਹ ਪਸਾਰਨ ਵਾਲੀ ਹੈ, ਨੂੰ ਸਾੜ ਦਿਆਂ। ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਪਿਆਰ ਨਹੀ ਆਤਮ-ਰੱਸ ਨਹੀ ਹੈ (ਉਸ ਦੇ) ਸਾਰੇ ਕਰਮ ਦੁਬਿਧਾ ਤੇ ਵਿਕਾਰਾਂ ਵਾਲੇ ਹਨ।੩।

ਜਿਸ ਦੇ ਅੰਦਰ ਹਿੱਤ ਦਾ ਪਦਾਰਥ (ਭਾਵ ਕੋਈ ਪ੍ਰੇਮ ਦਾ ਰਤਨ ਰੂਪ ਪਦਾਰਥ ਹੈ, ਓਹ) ਪ੍ਰਭੂ ਦੀ ਪਿਆਰੀ ਲੁਕੀ ਹੋਈ ਨਹੀ ਰਹਿੰਦੀ (ਭਾਵ ਪ੍ਰਗਟ ਹੋ ਜਾਂਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਇਸਤ੍ਰੀ) ਗੁਰੂ ਦੁਆਰਾ ਅਮੋਲਕ ਨਾਮ (ਜਪਣ ਵਾਲੀ ਪ੍ਰੀਤਿ) ਹਰੇਕ ਜੁਗ ਵਿਚ ਧਾਰਨ ਕਰੀ ਰਖਦੀ ਹੈ।੪।੩।

# ਅਰਥ ਭੇਦ ਅਤੇ ਨਿਰਣੈ

## ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ, ਮਾਇਆ ਮੋਹ ਪਸਾਰੀ॥

ਵੱਖ ਵੱਖ ਅਰਥ:

੧. ਐਸੀ ਪ੍ਰੀਤਿ ਕੁਟੰਬੀ ਅਰ ਸਨਬੰਧੀਓ ਕੀ ਜਾਰ ਦੇਵੋਂ ਜੋ ਮਾਇਆ ਮੋਹ ਦੇ ਪਸਾਰੇ ਵਾਲੀ ਹੈ। [ਫ.ਸ.,ਸ਼ਬਦਾਰਥ

੨. ਆਪਣੇ ਕੁਟੰਬ ਅਤੇ ਸਬੰਧੀਆਂ ਦੀ ਇਹੋ ਜਿਹੀ ਪਰੀਤੀ ਨੂੰ ਜਾਰਉ=ਸਾੜ ਦਿਓ ਜੋ ਮਾਇਆ ਦੇ ਮੋਹ ਨੂੰ ਪਸਾਰਨ ਵਾਲੀ ਹੈ। [ਸੰ.ਸ.

**ਨਿਰਣੈ**: ਪੰਜਾਬੀ ਮਹਾਨ ਕੋਸ਼ ਵਿਚ 'ਜਾਰਉ' ਪਦ ਦੇ ਅਰਥ 'ਜਲਾਓ' ਦਗਧ ਕਰੋ, 'ਜਾਰਉ ਤਿਸੈ ਜੋ ਰਾਮ ਨ ਚੇਤੇ (ਗੋਂਡ ਕਬੀਰ) ਅੰਕਿਤ ਹਨ, ਜਦੋਂ ਕਿ ਫਰੀਦਕੋਟੀ ਸਟੀਕ, ਸ਼ਬਦਾਰਥੀ ਵਿਦਵਾਨਾਂ ਅਤੇ 'ਦਰਪਣ' ਦੇ ਕਰਤਾ ਨੇ ਮੈਂ ਸਾੜ ਦਿਆਂ ਅਰਥ ਕੀਤੇ ਹਨ। ਜੇ ਇਸ ਸ਼ਬਦ ਦੀਆਂ ਆਰੰਭਕ ਪੰਕਤੀਆਂ "ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ॥ ਸਤਿਗੁਰ ਬਚਨਿ ਮੇਰੋ ਮਨੁ ਮਾਨਿਆ....॥" ਨੂੰ ਮੁੱਖ ਰਖੀਏ ਤਾਂ ਸੰਪ੍ਰਦਾਈ ਸਟੀਕ ਵਾਲੇ ਅਰਥ ਜੋ ਮਹਾਨ ਕੋਸ਼ ਵਿਚ ਦਿਤੀ ਪੰਕਤੀ ਦੇ ਅਧਾਰਤ ਹਨ, ਠੀਕ ਨਹੀ ਮੰਨੇ ਜਾ ਸਕਦੇ। 'ਮੇਰੋ ਪ੍ਰਭੁ ਅਤੇ ਮੇਰੋ ਮਨੁ' ਇਹ ਸ਼ਬਦ ਉਤਮ-ਪੁਰਖ ਦੇ ਲਖਾਇਕ ਹਨ।

# ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਦੇ ਹਿਰਦੇ ਵਿਚ ਇਕ ਪਰਮੇਸ਼ਰ ਦਾ ਪ੍ਰੇਮ ਆ ਵਸਦਾ ਹੈ, ਉਸ ਦੇ ਅੰਦਰੋਂ ਮਾਇਆ ਮੋਹ ਦੇ ਰਿਸ਼ਤੇ ਟੁੱਟ ਜਾਂਦੇ ਹਨ ਕਿਉਂਕਿ ਮਾਇਆ ਹਰੀ ਤੋਂ ਦੂਰ ਲੈ ਜਾਂਦੀ ਹੈ, ਉਸ ਦਾ ਮਨ ਇਕੋ ਪ੍ਰਭੂ ਨਾਲ ਓਤਿ ਪੋਤਿ ਹੋਇਆ ਰਹਿੰਦਾ ਹੈ। ਇਹ ਪ੍ਰਭੂ-ਪ੍ਰੇਮ ਵਿਚ ਵਾਧਾ ਹੈ।

ਜਿਸ ਦੇ ਅੰਦਰ ਦੁਬਿਧਾ ਹੈ ਉਹ ਵਿਕਾਰੀ ਕਰਮਾਂ ਵਿਚ ਫਸਿਆ ਰਹਿੰਦਾ ਹੈ। ਉਸ ਦੇ ਅੰਦਰ ਪਰਮਾਤਮਾ ਦੀ ਪ੍ਰੀਤ ਤੇ ਨਾਮ-ਰੱਸ ਪੈਦਾ ਨਹੀ ਹੁੰਦੇ। ਪਰ ਜਿਹੜਾ ਗੁਰੂ ਦੁਆਰਾ ਨਾਮ ਪਦਾਰਥ ਨਾਲ ਪਿਆਰ ਕਰਦਾ ਹੈ, ਉਹ ਕਿਸੇ ਤੋਂ ਗੁੱਝਾ ਨਹੀ ਰਹਿੰਦਾ, ਹਰ ਥਾਂ ਪ੍ਰਗਟ ਹੋ ਜਾਂਦਾ ਹੈ।

## ਸਾਰੰਗ ਮਹਲਾ ੪ ਘਰੁ ੧ ॥

**ੴ ਸਤਿਗੁਰ ਪ੍ਰਸਾਦਿ॥ ਹਰਿ ਕੇ ਸੰਤ ਜਨਾ ਕੀ ਹਮ ਧੂਰਿ॥ ਮਿਲਿ ਸਤ ਸੰਗਤਿ ਪਰਮ ਪਦੁ ਪਾਇਆ, ਆਤਮਰਾਮੁ ਰਹਿਆ ਭਰਪੂਰਿ॥੧॥ਰਹਾਉ॥ ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ, ਕਿਲਵਿਖ ਦੁਖ ਕਾਟੇ ਸਭਿ ਦੂਰਿ॥ ਆਤਮ ਜੋਤਿ ਭਈ ਪਰਫੂਲਿਤ, ਪੁਰਖੁ ਨਿਰੰਜਨੁ ਦੇਖਿਆ ਹਜੂਰਿ॥੧॥ ਵਡੈ ਭਾਗਿ ਸਤ ਸੰਗਤਿ ਪਾਈ, ਹਰਿ ਹਰਿ ਨਾਮੁ ਰਹਿਆ ਭਰਪੂਰਿ॥ ਅਠਸਠਿ ਤੀਰਥ ਮਜਨੁ ਕੀਆ, ਸਤਸੰਗਤਿ ਪਗ ਨਾਏ ਧੂਰਿ॥੨॥ ਦੁਰਮਤਿ ਬਿਕਾਰ ਮਲੀਨ ਮਤਿ ਹੋਛੀ, ਹਿਰਦਾ ਕੁਸੁਧੁ, ਲਾਗਾ ਮੋਹ ਕੂਰੁ ॥ ਬਿਨੁ ਕਰਮਾ ਕਿਉ ਸੰਗਤਿ ਪਾਈਐ, ਹਉਮੈ ਬਿਆਪਿ ਰਹਿਆ ਮਨੁ ਝੂਰਿ॥੩॥ ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀ,**

**ਮਾਗਉ ਸਤ ਸੰਗਤਿ ਪਗ ਧੂਰਿ॥ ਨਾਨਕ, ਸੰਤੁ ਮਿਲੈ ਹਰਿ ਪਾਈਐ, ਜਨੁ ਹਰਿ ਭੇਟਿਆ ਰਾਮੁ ਹਜੂਰਿ॥੪॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਸੰਤ ਜਨਾਂ, ਕਰਮਾਂ, ਕਿਉਂ, ਮਾਂਗਉਂ।

**ਫੁਟਕਲ:** ਹਜੂਰਿ, ਨ੍ਹਾਏ, ਕੁਸੁੱਧ,

**ਪਦ ਅਰਥ:** ਧੂਰਿ-(ਚਰਨ) ਧੂੜ। ਮਿਲਿ-ਮਿਲ ਕੇ। ਪਰਮ ਪਦ-ਉਚੇ ਤੋਂ ਉੱਚਾ (ਆਤਮਿਕ) ਦਰਜਾ। ਆਤਮ ਰਾਮੁ-ਪਰਮਾਤਮਾ। ਭਰਪੂਰਿ-ਵਿਆਪਕ।੧।ਰਹਾਉ।

ਕਿਲਵਿਖ-ਪਾਪ। ਆਤਮ ਜੋਤਿ-ਆਤਮਾ ਦੀ (ਗਿਆਨ) ਜੋਤੀ। ਭਈ ਪਰਫੂਲਿਤ-ਖਿੜ ਗਈ। ਪੁਰਖੁ ਨਿਰੰਜਨੁ-ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ। ਹਜੂਰਿ-ਹਾਜ਼ਰ ਨਾਜ਼ਰ, ਅੰਗ-ਸੰਗ। ਅਠਸਠਿ ਤੀਰਥ-੬੮ ਤੀਰਥਾਂ ਦਾ। ਮਜਨੁ ਕੀਆ-ਇਸ਼ਨਾਨ ਕੀਤਾ। ਨਾਏ-ਨਹਾਤੇ। ਪਗ ਧੂਰਿ-ਚਰਨਾ ਦੀ ਧੂੜ ਨਾਲ।੨।

ਦੁਰਮਤਿ ਬਿਕਾਰ-ਵਿਕਾਰਾਂ ਦੀ ਖੋਟੀ ਮਤਿ। ਮਲੀਨ ਮਤਿ-ਮਤਿ ਮੈਲੀ ਹੋ ਗਈ ਹੈ। ਹੋਛੀ-ਘਟੀਆ। ਕੁਸੁਧੁ-ਮੈਲਾ। ਕੂਰੁ-ਕੂੜ। ਬਿਨੁ ਕਰਮਾ-ਬਖ਼ਸ਼ਿਸ਼, (ਮਿਹਰ) ਤੋਂ ਬਿਨਾ। ਕਿਉ-ਕਿਵੇਂ?। ਹਉਮੈ-ਹੰਗਤਾ ਮਮਤਾ ਵਿਚ। ਬਿਆਪਿ ਰਹਿਆ-ਫਸਿਆ ਰਹਿੰਦਾ ਹੈ। ਝੂਰਿ ਝੂਰਿ-ਝੂਰ ਝੂਰ ਕੇ।੩।

ਹੋਹੁ-ਹੋਵੋ। ਮਾਗਉ-ਮੈਂ ਮੰਗਦਾ ਹਾਂ। ਸੰਤੁ-ਅਠੇ ਪਹਿਰ ਪ੍ਰਭੂ ਨੂੰ ਹਾਜ਼ਰ ਨਾਜ਼ਰ ਜਾਣਨ ਵਾਲਾ ਵਿਅਕਤੀ। ਜਨੁ ਹਰਿ-ਹਰੀ ਦਾ ਜਨ (ਦਾਸ)।੪।

**ਅਰਥ:** (ਹੇ ਭਾਈ!) ਅਸੀ ਹਰੀ ਦੇ ਸੰਤ ਜਨਾਂ ਦੀ (ਚਰਨ) ਧੂੜ (ਹਾਂ)। (ਸੰਤ ਜਨਾਂ ਦੀ) ਸਚੀ ਸੰਗਤ ਵਿਚ ਮਿਲ ਕੇ (ਨਾਮ-ਸਿਮਰਨ ਦਾ ਸਦਕਾ) ਉਚੇ ਤੋਂ ਉਚਾ ਆਤਮਿਕ ਦਰਜਾ ਪ੍ਰਾਪਤ ਕੀਤਾ ਹੈ (ਅਤੇ ਉਹ) ਪਰਮਾਤਮਾ (ਸਭ ਵਿਚ) ਵਿਆਪਕ ਹੋ ਰਹਿਆ (ਵੇਖਿਆ ਹੈ)।੧।ਰਹਾਉ।

(ਹੇ ਭਾਈ! ਜਦੋਂ) ਸਤਿਗੁਰੂ ਸੰਤ ਮਿਲਦਾ ਹੈ (ਤਾਂ ਆਤਮਿਕ) ਸ਼ਾਂਤੀ ਪਾਈਦੀ ਹੈ (ਕਿਉਂਕਿ ਗੁਰੂ ਸਾਰੇ) ਪਾਪ ਤੇ ਦੁਖ ਕੱਟ ਕੇ ਦੂਰ ਕਰ ਦਿੰਦਾ ਹੈ। (ਹੁਣ ਸਾਡੇ) ਆਤਮਾ ਦੀ (ਗਿਆਨ) ਜੋਤੀ ਪ੍ਰਫੁਲਤ ਹੋ ਗਈ ਹੈ (ਅਤੇ ਅਸਾਂ) ਮਾਇਆ ਤੋਂ ਰਹਿਤ ਪ੍ਰਭੂ ਨੂੰ ਹਾਜ਼ਰ-ਨਾਜ਼ਰ ਵੇਖ ਲਿਆ ਹੈ।੧।

(ਹੇ ਭਾਈ! ਅਸਾਂ) ਵਡੇਭਾਗਾਂ ਨਾਲ ਸਤਿਸੰਗਤਿ ਪਾਈ ਹੈ (ਅਤੇ) ਹਰੀ ਦਾ ਨਾਮ (ਸਭ ਵਿਚ) ਵਿਆਪਕ ਹੋ ਰਿਹਾ (ਜਾਣਿਆ ਹੈ)। (ਅਸਾਂ) ਸਤਿਸੰਗਤ ਦੇ ਚਰਨਾ ਦੀ ਧੂੜ ਵਿਚ ਨਹਾ ਕੇ (ਭਾਵ ਇਸ਼ਨਾਨ ਕਰਕੇ ਮਾਨੋ) ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ।੨।

(ਹੇ ਭਾਈ! ਜਿਸ ਮਨੁੱਖ ਦੀ) ਵਿਕਾਰਾਂ ਵਾਲੀ ਖੋਟੀ ਮਤਿ ਹੋਣ ਕਾਰਨ (ਹਿਰਦਾ) ਮੈਲਾ ਹੋ ਗਿਆ ਹੈ, ਮਤਿ ਘਟੀਆ ਹੋ ਗਈ ਹੈ, ਕੂੜ ਤੇ ਮਾਇਆ ਮੋਹ ਵਿਚ ਲੱਗਾ ਹੋਇਆ (ਉਸ ਦਾ) ਹਿਰਦਾ ਵੀ ਮੈਲਾ ਹੋ ਗਿਆ ਹੈ ਭਾਵ ਅਪਵਿੱਤਰ ਹੈ। (ਪਰਮਾਤਮਾ ਦੀ) ਬਖ਼ਸ਼ਿਸ਼ ਤੋਂ ਬਿਨਾ ਸਤਸੰਗਤਿ ਕਿਵੇਂ ਪਾਈ ਜਾ ਸਕਦੀ ਹੈ? ਹੰਗਤਾ ਤੇ ਮਮਤਾ ਵਿਚ ਪਿਆ ਹੋਇਆ (ਜੀਵ) ਝੂਰਦਾ ਰਹਿੰਦਾ ਹੈ (ਭਾਵ ਪ੍ਰਭੂ ਮਿਲਾਪ ਨਹੀ ਪ੍ਰਾਪਤ ਕਰ ਸਕਦਾ)।੩।

ਹੇ ਹਰੀ ਜੀਓ! (ਤੁਸੀ) ਕਿਰਪਾ ਕਰਕੇ (ਸਾਡੇ ਤੇ) ਦਇਆਲ ਹੋਵੋ (ਮੈਂ ਆਪ ਜੀ ਪਾਸੋਂ) ਸਤ ਸੰਗਤ ਦੇ ਚਰਨਾ ਦੀ ਧੂੜ (ਮੰਗਦਾ ਹਾਂ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਸੰਤ (ਗੁਰੂ) ਮਿਲ ਪੈਂਦਾ ਹੈ

(ਤਦੋਂ) ਹਰੀ ਦੀ ਪ੍ਰਾਪਤੀ ਹੋ ਜਾਂਦੀ ਹੈ, (ਸੋ,ਜਿਸ ਨੂੰ ਹਰੀ ਦਾ) ਜਨ (ਦਾਸ) ਮਿਲ ਪਿਆ (ਉਸ ਨੇ) ਪਰਮਾਤਮਾ ਨੂੰ (ਹਰ ਪਾਸੇ) ਹਾਜ਼ਰ-ਨਾਜ਼ਰ (ਭਾਵ ਅੰਗ-ਸੰਗ) ਵੇਖ ਲਿਆ ਹੈ।੪।੧।

# ਸਾਰੰਸ਼ ਅਤੇ ਸਿਧਾਂਤ

ਸਤਸੰਗਤਿ ਤੇ ਸੰਤਾਂ ਦੀ ਚਰਨ ਧੂੜ ਵਿਚ ਬੜੀ ਬਰਕਤ ਹੈ। ਜੀਵਨ ਵਿਚ ਕਰਾਂਤੀ ਲਿਆਉਣ ਵਾਲੀ ਜੇ ਕੋਈ ਸ਼ਕਤੀਸ਼ਾਲੀ ਵਸਤੂ ਹੈ ਤਾਂ ਉਹ ਸਤਿ ਸੰਗਤ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਸਾਧ ਸੰਗਤ ਦੀ ਮਹਿਮਾ ਦਾ ਜੋ ਵਰਣਨ ਕਬਿਤ ਨੰ. ੩੨੭ ਦੁਆਰਾ ਕੀਤਾ ਹੈ, ਉਹ ਕਮਾਲ ਦਾ ਹੈ:-

**ਸਾਧ ਸੰਗ ਦਰਸ਼ਨ ਕੋ ਹੈ ਨਿਤਨੇਮ ਜਾ ਕੋ,**
**ਸੋਈ ਦਰਸਨੀ ਸਮਦਰਸ ਧਿਆਨੀ ਹੈ।**
**ਸ਼ਬਦ ਬਿਬੇਕ ਏਕ ਟੇਕ ਜਾਕੈ ਮਨਿ ਬਸੈ,**
**ਮਾਨ ਗੁਰ ਗਿਆਨ ਸੋਈ ਬ੍ਰਹਮਗਿਆਨੀ ਹੈ।**
**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ,**
**ਪ੍ਰੇਮੀ ਪ੍ਰਿਅ ਪ੍ਰੇਮ ਉਨਮਨ ਉਨਮਾਨੀ ਹੈ।**
**ਸਹਜ ਸਮਾਧਿ ਸਾਧਸੰਗਿ ਇਕ ਰੰਗ ਜੋਈ,**
**ਸੋਈ ਗੁਰਮੁਖਿ ਨਿਰਮਲ ਨਿਰਬਾਨੀ ਹੈ।**

ਸਤਸੰਗਤ ਦੇ ਮਿਲਣ ਨਾਲ ਹਰ ਥਾਂ ਵਿਆਪਕ ਹੋਏ ਹਰੀ ਦੀ ਜੋਤਿ ਦਾ ਸੁਤੇ ਹੀ ਝਲਕਾਰਾ ਵਜਣ ਲਗ ਪੈਂਦਾ ਹੈ। ਫਿਰ ਅੰਤਰਗਤਿ ਤੀਰਥ ਦੀ ਸੋਝੀ ਵੀ ਆ ਜਾਂਦੀ ਹੈ ਜਿਥੇ ਸਾਰੇ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ, ਵਿਕਾਰਾਂ ਵਾਲੀ ਖੋਟੀ ਮਤਿ ਜੋ ਹਿਰਦੇ ਨੂੰ ਮਲੀਨ ਤੇ ਕੁਸੁਧ ਕਰਦੀ ਹੈ, ਦੂਰ ਹੋ ਜਾਂਦੀ ਹੈ। ਦੁਖਾਂ ਤੇ ਪਾਪਾਂ ਦਾ ਅਭਾਵ ਹੋ ਜਾਂਦਾ ਹੈ। ਇਸ ਲਈ ਹਰੀ ਪਾਸ ਇਹ ਜਾਚਨਾ ਕੀਤੀ ਹੈ:-

**ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀ, ਮਾਗਉ ਸਤ ਸੰਗਤਿ ਪਗ ਧੂਰਿ॥**

ਸਿਧਾਂਤ ਇਹ ਹੈ ਕਿ ਜਿਸ ਨੂੰ ਹਰੀ ਦਾ ਸੰਤ (ਗੁਰੂ) ਮਿਲ ਪੈਂਦਾ ਹੈ ਉਸ ਨੂੰ ਹਰੀ ਹਰ ਥਾਂ ਹਾਜ਼ਰ-ਨਾਜ਼ਰ, ਅੰਗ-ਸੰਗ ਦਿਸ ਪੈਂਦਾ ਹੈ।

**ਸਾਰੰਗ ਮਹਲਾ ੪॥ ਗੋਬਿੰਦ ਚਰਨਨ ਕਉ, ਬਲਿਹਾਰੀ॥ ਭਵਜਲੁ ਜਗਤੁ ਨ ਜਾਈ ਤਰਣਾ, ਜਪਿ ਹਰਿ ਹਰਿ ਪਾਰਿ ਉਤਾਰੀ॥੧॥ਰਹਾਉ॥ ਹਿਰਦੈ ਪ੍ਰਤੀਤਿ ਬਨੀ ਪ੍ਰਭ ਕੇਰੀ, ਸੇਵਾ ਸੁਰਤਿ ਬੀਚਾਰੀ॥ ਅਨਿਦਿਨੁ ਰਾਮਨਾਮੁ ਜਪਿ ਹਿਰਦੈ, ਸਰਬ ਕਲਾ ਗੁਣਕਾਰੀ॥੧॥ ਪ੍ਰਭੁ ਅਗਮ ਅਗੋਚਰੁ ਰਵਿਆ ਸ੍ਰਬ ਠਾਈ, ਮਨਿ ਤਨਿ ਅਲਖ ਅਪਾਰੀ॥ ਗੁਰ ਕਿਰਪਾਲ ਭਏ ਤਬ ਪਾਇਆ, ਹਿਰਦੈ ਅਲਖੁ ਲਖਾਰੀ॥੨॥ ਅੰਤਰਿ ਹਰਿਨਾਮੁ ਸਰਬ ਧਰਣੀਧਰ, ਸਾਕਤ ਕਉ ਦੂਰਿ ਭਇਆ, ਅਹੰਕਾਰੀ॥ ਤ੍ਰਿਸਨਾ ਜਲਤ ਨ ਕਬਹੂ ਬੂਝਹਿ, ਜੂਐ ਬਾਜੀ ਹਾਰੀ॥੩॥ ਊਠਤ ਬੈਠਤ ਹਰਿ ਗੁਨ ਗਾਵਹਿ, ਗੁਰਿ ਕਿੰਚਤ ਕਿਰਪਾ ਧਾਰੀ॥ ਨਾਨਕ, ਜਿਨ ਕਉ ਨਦਰਿ ਭਈ ਹੈ, ਤਿਨ ਕੀ ਪੈਜ ਸਵਾਰੀ॥੪॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਠਾਈਂ,ਬੂਝਹਿਂ,ਗਾਵਹਿਂ।

**ਪਦ ਅਰਥ:** ਬਲਿਹਾਰੀ-ਸਦਕੇ। ਭਵਜਲੁ-ਸੰਸਾਰ ਸਾਗਰ। ਜਪਿ-ਜਪ ਕੇ। ਪਾਰਿ ਉਤਾਰੀ-ਪਾਰ ਲੰਘਾ ਲੈਂਦਾ ਹੈ।੧।ਰਹਾਉ।

ਹਿਰਦੈ-ਹਿਰਦੇ ਵਿਚ। ਪ੍ਰਤੀਤਿ-ਸ਼ਰਧਾ, ਭਰੋਸਾ। ਕੇਰੀ-ਦੀ। ਬੀਚਾਰੀ-ਵੀਚਾਰ ਵਾਲੀ। ਅਨਦਿਨੁ-ਹਰ ਰੋਜ਼। ਸਰਬ ਕਲਾ-ਸਾਰੀਆਂ ਸ਼ਕਤੀਆਂ ਦਾ ਮਾਲਕ। ਗੁਣਕਾਰੀ-ਗੁਣ ਪੈਦਾ ਕਰਨ ਵਾਲਾ।੧।

ਅਗਮ-ਅਪਹੁੰਚ। ਅਗੋਚਰੁ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਰਵਿਆ-ਵਿਆਪਕ ਹੋ ਰਿਹਾ ਹੈ। ਸ੍ਰਬ ਠਾਈ-ਹਰ ਥਾਂ ਤੇ। ਮਨਿ-ਮਨ ਵਿਚ। ਤਨਿ-ਸਰੀਰ ਵਿਚ। ਅਲਖ-ਲਖਤਾ ਤੋਂ ਰਹਿਤ। ਅਪਾਰੀ-ਪਾਰ ਤੋਂ ਰਹਿਤ, ਬੇਅੰਤ।੨।

ਅੰਤਰਿ-ਅੰਦਰ। ਸਰਬ-ਸਾਰੇ ਪਾਸੇ। ਧਰਣੀਧਰ-ਧਰਤੀ ਦਾ ਆਸਰਾ, ਪਰਮੇਸ਼ਰ। ਸਾਕਤ-ਮਾਇਆ ਦਾ ਉਪਾਸ਼ਕ, ਪ੍ਰਭੂ ਤੋਂ ਵੇਮੁੱਖ। ਅਹੰਕਾਰੀ-ਹੰਕਾਰ ਹੋਣ ਕਰਕੇ। ਜਲਤ-ਸੜਦੀ ਹੋਈ। ਨ ਬੂਝਹਿ-ਨਹੀਂ ਸਮਝਦਾ। ਜੂਐ-ਜੂਏ ਵਿਚ। ਬਾਜੀ ਹਾਰੀ-(ਮਨੁੱਖ ਜਨਮ ਦੀ) ਬਾਜ਼ੀ ਹਾਰ ਦਿੱਤੀ।੩।

ਗਾਵਹਿ-ਗਾਉਂਦੇ ਹਨ। ਗੁਰਿ-ਗੁਰੂ ਨੇ। ਕਿਚੰਤ-ਥੋੜੀ ਜਿਹੀ। ਧਾਰੀ-ਕੀਤੀ। ਨਦਰਿ-ਮਿਹਰ ਦੀ ਦ੍ਰਿਸ਼ਟੀ। ਪੈਜ-ਇਜ਼ਤ। ਸਵਾਰੀ-ਸਵਾਰ ਦਿੱਤੀ।੪।

**ਅਰਥ:** (ਹੇ ਭਾਈ!) ਮੈਂ ਗੋਬਿੰਦ ਦੇ ਚਰਨਾ ਤੋਂ ਸਦਕੇ ਜਾਂਦਾ ਹਾਂ। (ਇਹ) ਸੰਸਾਰ ਸਾਗਰ (ਜੋ ਜਨਮ ਮਰਣ ਰੂਪ ਦੁੱਖਾਂ ਦੇ ਪਾਣੀ ਨਾਲ ਭਰਿਆ ਹੋਇਆ ਹੈ, ਇਸ ਤੋਂ) ਤਰਨਾ ਔਖਾ ਹੈ (ਹੇ ਭਾਈ! ਮਨ ਤੇ ਚਿਤ ਕਰਕੇ) ਹਰੀ ਹਰੀ ਦਾ (ਨਾਮ) ਜਪ, (ਇਹ ਹਰੀ ਨਾਮ ਸੰਸਾਰ ਸਾਗਰ ਤੋਂ) ਪਾਰ ਲੰਘਾ ਦੇਂਦਾ ਹੈ।੧।ਰਹਾਉ।

(ਹੇ ਭਾਈ!) ਸੇਵਾ ਤੇ (ਸ਼ਬਦ) ਵੀਚਾਰ ਵਾਲੀ ਸੁਰਤਿ ਹੋਣ ਕਰਕੇ (ਮੇਰੇ) ਹਿਰਦੇ ਵਿਚ ਪ੍ਰਭੂ ਦੀ ਸ਼ਰਧਾ ਪੈਦਾ ਹੋਈ ਹੈ। (ਮੈਂ) ਸਾਰੀਆਂ ਸ਼ਕਤੀਆਂ ਦੇ ਮਾਲਕ, ਸਾਰੇ ਗੁਣ ਕਰਨ ਵਾਲੇ ਪਰਮਾਤਮਾ ਦਾ ਨਾਮ ਹਰ ਰੋਜ਼ ਜਪਿਆ ਹੈ।੧।

ਹੇ ਭਾਈ! ਪਰਮਾਤਮਾ (ਜੋ) ਅਪਹੁੰਚ ਤੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਸਭ ਥਾਵਾਂਤੇ ਵਿਆਪਕ ਹੋ ਰਿਹਾ ਹੈ, (ਉਹ) ਲਖਤਾ ਤੋਂ ਰਹਿਤ, ਬੇਅੰਤ (ਪ੍ਰਭੂ) ਮਨ ਵਿਚ ਤੇ ਸਰੀਰ ਵਿਚ (ਵੀ ਮੌਜੂਦ) ਹੈ। (ਜਦੋਂ) ਗੁਰੂ ਕਿਰਪਾਲੂ ਹੋਏ, ਤਦ (ਉਸ) ਅਲਖ (ਪ੍ਰਭੂ ਨੂੰ) ਹਿਰਦੇ ਵਿਚ ਹੀ ਵਿਖਾ ਦਿਤਾ।੨।

(ਹੇ ਭਾਈ! ਜਿਸ) ਹਰੀ ਦਾ ਨਾਮ (ਸਾਰੀ) ਧਰਤੀ ਦਾ ਆਸਰਾ ਹੈ, (ਉਹ) ਸਭ (ਜੀਆਂ ਦੇ) ਅੰਦਰ (ਮੌਜੂਦ ਹੈ ਪਰ) ਸਾਕਤ (ਪੁਰਸ਼ਾਂ) ਨੂੰ ਹੰਕਾਰ ਹੋਣ ਕਰਕੇ (ਹਰੀ) ਦੂਰ (ਵਸਦਾ ਦਿਸਦਾ) ਹੈ। ਤ੍ਰਿਸ਼ਨਾ ਦੀ (ਅੱਗ ਵਿਚ) ਸੜਦੇ ਹੋਏ (ਮਨਮੁੱਖ ਇਸ ਸਚਾਈ ਨੂੰ) ਨਹੀ ਸਮਝਦੇ (ਜਿਸ ਕਰਕੇ ਉਨ੍ਹਾਂ ਨੇ ਮਾਇਆ ਤੇ ਵਿਸ਼ੇ ਰੂਪ) ਜੂਏ ਵਿਚ (ਮਨੁੱਖਾ ਜੀਵਨ ਦੀ) ਬਾਜ਼ੀ ਹਾਰ ਦਿੱਤੀ ਹੈ।੩।

(ਹੇ ਭਾਈ! ਜਿਨ੍ਹਾਂ ਜੀਆਂ ਉਤੇ) ਗੁਰੂ ਨੇ ਥੋੜੀ ਜਿਹੀ ਵੀ ਕਿਰਪਾ (ਦ੍ਰਿਸ਼ਟੀ) ਕੀਤੀ ਹੈ (ਉਹ) ਉਠਦੇ ਬੈਠਦੇ (ਹਰ ਵੇਲੇ) ਹਰੀ ਦੇ ਗੁਣ ਗਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਉਤੇ (ਪਰਮੇਸ਼ਰ ਦੀ) ਮਿਹਰ ਦੀ ਕਿਰਪਾ ਹੋਈ ਹੈ, ਉਨ੍ਹਾਂ ਦੀ ਪੈਜ (ਇਜ਼ਤ, ਪਰਮਾਤਮਾ ਨੇ) ਸਵਾਰ ਦਿੱਤੀ ਹੈ।੪।੨।

# ਸਾਰੰਸ਼ ਅਤੇ ਸਿਧਾਂਤ

ਇਹ ਸੰਸਾਰ ਵਿਸ਼ੇ ਵਿਕਾਰਾਂ ਦੇ ਪਾਣੀ ਨਾਲ ਭਰਿਆ ਹੋਇਆ ਸਮੁੰਦਰ ਹੈ। ਜਿਸ ਜਗਿਆਸੂ ਨੂੰ ਗੁਰੂ ਦਾ ਸ਼ਬਦ, ਸੇਵਾ ਤੇ ਸੁਰਤਿ ਮਿਲ ਜਾਂਦੀ ਹੈ, ਉਹ ਪਰਮਾਤਮਾ ਦਾ ਨਿਰੰਤਰ ਨਾਮ ਜਪ ਕੇ ਇਸ ਭਵ-ਸਾਗਰ ਤੋਂ ਪਾਰ ਹੋ ਜਾਂਦਾ ਹੈ। ਪਰਮੇਸ਼ਰ ਹਰੇਕ ਜੀਵ ਦੇ ਅੰਦਰ ਹੈ। ਗੁਰਵਾਕ ਹਨ:-

**ਅੰਤਰਿ ਅਲਖੁ ਨ ਜਾਈ ਲਖਿਆ, ਨਾਮੁ ਰਤਨੁ ਲੈ ਗੁਝਾ ਰਖਿਆ॥**
**ਅਗਮੁ ਅਗੋਚਰੁ ਸਭ ਤੇ ਊਚਾ, ਗੁਰ ਕੈ ਸਬਦਿ ਲਖਾਵਣਿਆ॥** [ਪੰ. ੧੩੦

ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਹੋਂਦ ਦੀ ਸ਼ਰਧਾ ਪਰਵੇਸ਼ ਕਰ ਜਾਂਦੀ ਹੈ, ਉਹ ਅਦ੍ਰਿਸ਼ਟ ਪ੍ਰਭੂ ਨੂੰ ਲਖ ਲੈਂਦਾ ਹੈ ਭਾਵ ਹਰ ਥਾਂ ਤੇ ਉਸ ਵਿਆਪਕ ਹਰੀ ਦੇ ਦਰਸ਼ਨ ਕਰਦਾ ਹੈ।

ਸਾਕਤ ਪੁਰਸ਼ ਨੂੰ ਪਰਮੇਸ਼ਰ ਦੂਰ ਵਸਦਾ ਜਾਪਦਾ ਹੈ ਕਿਉਂਕਿ ਉਸਦੀ ਬੁਧੀ ਹੰਕਾਰ ਵਾਲੀ ਹੁੰਦੀ ਹੈ, ਉਹ ਮਾਇਆ ਤੇ ਤ੍ਰਿਸ਼ਨਾ ਦੀ ਅੱਗ ਵਿਚ ਸਦਾ ਹੀ ਸੜਦਾ ਭੁਜਦਾ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ ਗੁਰੂ ਦੀ ਥੋੜੀ ਜਿਹੀ ਮਿਹਰ ਦੀ ਨਜ਼ਰ, ਮਨੁੱਖ ਦੇ ਜੀਵਨ-ਬੇੜੇ ਨੂੰ ਨਾਮ ਦਾ ਚਪੂ ਲਾ ਕੇ ਭਵ ਸਾਗਰ ਤੋਂ ਪਾਰ ਕਰ ਦਿੰਦੀ ਹੈ।

**ਸਾਰਗ ਮਹਲਾ ੪ ॥ ਹਰਿ ਹਰਿ ਅੰਮ੍ਰਿਤ ਨਾਮੁ ਦੇਹੁ, ਪਿਆਰੇ॥ ਜਿਨ ਊਪਰਿ ਗੁਰਮੁਖਿ ਮਨੁ ਮਾਨਿਆ, ਤਿਨ ਕੇ ਕਾਜ ਸਵਾਰੇ॥੧॥ਰਹਾਉ॥ ਜੋ ਜਨ ਦੀਨ ਭਏ ਗੁਰ ਆਗੈ, ਤਿਨ ਕੇ ਦੂਖ ਨਿਵਾਰੇ॥ ਅਨਦਿਨੁ ਭਗਤਿ ਕਰਹਿ ਗੁਰ ਆਗੈ, ਗੁਰ ਕੈ ਸਬਦਿ ਸਵਾਰੇ॥੧॥ ਹਿਰਦੈ ਨਾਮੁ ਅੰਮ੍ਰਿਤ ਰਸੁ ਰਸਨਾ, ਰਸੁ ਗਾਵਹਿ ਰਸੁ ਬੀਚਾਰੇ॥ ਗੁਰ ਪਰਸਾਦਿ ਅੰਮ੍ਰਿਤ ਰਸੁ ਚੀਨਿਆ, ਓਇ ਪਾਵਹਿ ਮੋਖ ਦੁਆਰੇ॥੨॥ ਸਤਿਗੁਰੁ ਪੁਰਖੁ ਅਚਲੁ ਅਚਲਾ ਮਤਿ, ਜਿਸੁ ਦ੍ਰਿੜਤਾ ਨਾਮੁ ਅਧਾਰੇ॥ ਤਿਸੁ ਆਗੈ ਜੀਉ ਦੇਵਉ ਅਪੁਨਾ, ਹਉ ਸਤਿਗੁਰ ਕੈ ਬਲਿਹਾਰੇ॥੩॥ ਮਨਮੁਖ ਭ੍ਰਮਿ ਦੂਜੈ ਭਾਇ ਲਾਗੇ, ਅੰਤਰਿ ਅਗਿਆਨ ਗੁਬਾਰੇ॥ ਸਤਿਗੁਰੁ ਦਾਤਾ ਨਦਰਿ ਨ ਆਵੈ, ਨਾ ਉਰਵਾਰਿ ਨ ਪਾਰੇ॥੪॥ ਸਰਬੇ ਘਟਿ ਘਟਿ ਰਵਿਆ ਸੁਆਮੀ, ਸਰਬ ਕਲਾ ਕਲ ਧਾਰੇ॥ ਨਾਨਕੁ ਦਾਸਨਿ ਦਾਸੁ ਕਹਤ ਹੈ, ਕਰਿ ਕਿਰਪਾ ਲੇਹੁ ਉਬਾਰੇ॥੫॥੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਨਿਆਂ, ਕਰਹਿਂ, ਗਾਵਹਿਂ,ਚੀਨਿਆਂ,ਪਾਵਹਿਂ,ਦੇਵਊਂ,ਹਉਂ।

**ਪਦ ਅਰਥ:** ਗੁਰਮੁਖਿ ਮਨੁ ਮਾਨਿਆ-ਗੁਰੂ ਦਾ ਮਨ ਮੰਨਿਆਂ (ਪਤੀਜਿਆ) ਹੈ। ਕਾਜ-(ਸਾਰੇ) ਕੰਮ।੧।ਰਹਾਉ।

ਦੀਨ-ਨਿਮਾਣੇ। ਗੁਰ ਆਗੈ-ਗੁਰੂ ਦੇ ਸਨਮੁਖ। ਨਿਵਾਰੇ-ਦੂਰ ਕੀਤੇ। ਅਨਦਿਨ-ਹਰ ਰੋਜ਼। ਭਗਤਿ ਕਰਹਿ-ਭਗਤੀ ਕਰਦੇ ਹਨ। ਸਬਦਿ-ਸ਼ਬਦ ਦੁਆਰਾ।੧।

ਹਿਰਦੈ-ਹਿਰਦੇ ਵਿਚ। ਰਸਨਾ-ਜੀਭ ਨਾਲ। ਗਾਵਹਿ-ਗਾਉਂਦੇ ਹਨ। ਬੀਚਾਰੇ-ਵੀਚਾਰ ਕੇ। ਗੁਰ ਪਰਸਾਦਿ-ਗੁਰੂ ਦੀ ਕਿਰਪਾ ਨਾਲ। ਚੀਨਿਆ-ਪਛਾਣਿਆ, ਸਮਝਿਆ। ਪਾਵਹਿ-ਪਾਉਂਦੇ ਹਨ। ਮੋਖ ਦੁਆਰੇ-ਮੁਕਤੀ ਦਾ ਘਰ।੨।

ਅਚਲੁ-ਨਿਹਚਲ, ਅਡੋਲ। ਅਚਲਾ ਮਤਿ-ਅਡੋਲ ਮਤਿ ਵਾਲਾ। ਜਿਸੁ-ਜਿਸ ਨੂੰ। ਅਧਾਰੇ-ਆਸਰੇ। ਜੀਉ-ਜਿੰਦ, ਸਰੀਰ। ਦੇਵਉ-ਮੈਂ ਦੇਵਾਂ, ਭੇਟਾ ਕਰ ਦਿਆਂ। ਮਨਮੁਖ-ਆਪ ਹੁਦਰੇ ਲੋਕ। ਦੂਜੈ ਭਾਇ-ਦ੍ਵੈਤ ਭਾਵ ਵਿਚ। ਅਗਿਆਨ-ਬੇ-ਸਮਝੀ ਦਾ। ਗੁਬਾਰੇ-ਹਨੇਰਾ।੩।

ਨਦਰਿ ਨ ਆਵੈ-ਦਿੱਸਦਾ ਨਹੀ ਹੈ। ਨਾ ਉਰਵਾਰਿ ਨ ਪਾਰੇ-ਨਾ ਉਰਾਰ ਨ ਪਾਰ।੪।

ਸਰਬੇ ਘਟਿ-ਸਾਰਿਆਂ ਹਿਰਦਿਆਂ ਵਿਚ। ਰਵਿਆ-ਵਿਆਪਕ ਹੋ ਰਿਹਾ ਹੈ। ਸੁਆਮੀ-ਮਾਲਕ। ਸਰਬ ਕਲਾ-ਸਾਰੀਆਂ ਸ਼ਕਤੀਆਂ ਦਾ ਮਾਲਕ। ਕਲ-ਸ਼ਕਤੀ। ਧਾਰੇ-ਧਾਰਨ ਕਰ ਰਿਹਾ ਹੈ। ਦਾਸਨਿ ਦਾਸੁ-ਦਾਸਾਂ ਦਾ ਦਾਸ। ਕਹਤ ਹੈ-ਆਖਦਾ ਹੈ। ਲੇਹੁ ਉਬਾਰੇ-ਬਚਾ ਲਵੋ।੫।

**ਅਰਥ**: ਹੇ ਪਿਆਰੇ ਗੁਰੂ! ਮੈਨੂੰ ਪ੍ਰਭੂ ਦਾ ਅੰਮ੍ਰਿਤ ਨਾਮ ਬਖਸ਼ੋ। ਜਿਨ੍ਹਾਂ (ਮਨੁੱਖਾਂ) ਉਤੇ ਗੁਰੂ ਦਾ ਮਨ ਪਤੀਜ ਗਿਆ ਉਨ੍ਹਾਂ ਦੇ (ਸਾਰੇ) ਕੰਮ (ਗੁਰੂ ਨੇ) ਸਵਾਰ ਦਿੱਤੇ ਹਨ।੧।ਰਹਾਉ।

(ਹੇ ਭਾਈ!) ਜਿਹੜੇ ਦਾਸ ਗੁਰੂ ਦੇ ਸਨਮੁਖ ਨਿਮਾਣੇ ਹੋ ਕੇ ਢਹਿ ਪਏ ਹਨ, ਉਨ੍ਹਾਂ ਦੇ (ਸਾਰੇ) ਦੁਖ (ਗੁਰੂ ਨੇ) ਦੂਰ ਕਰ ਦਿੱਤੇ ਹਨ। (ਉਹ) ਹਰ ਰੋਜ਼ ਗੁਰੂ ਦੇ ਸਨਮੁਖ (ਬੈਠ ਕੇ) ਭਗਤੀ ਕਰਦੇ ਹਨ (ਅਤੇ ਗੁਰੂ ਦੇ) ਸ਼ਬਦ ਦੁਆਰਾ (ਉਨ੍ਹਾਂ ਦੇ) ਸੋਹਣੇ ਸਵਾਰੇ (ਹੋਏ ਜੀਵਨ ਬਣ ਜਾਂਦੇ ਹਨ)।੧।

(ਅਜਿਹੇ ਸੇਵਕ) ਦੇ ਹਿਰਦੇ ਵਿਚ ਨਾਮ ਰੂਪ ਅੰਮ੍ਰਿਤ ਦਾ ਰਸ ਹੈ (ਉਸ ਰਸ ਨੂੰ) ਵੀਚਾਰ ਕੇ (ਆਪਣੀ) ਰਸਨਾ ਨਾਲ (ਉਸੇ) ਰਸ ਨੂੰ ਗਾਉਂਦੇ (ਭਾਵ ਸਲਾਹੁੰਦੇ) ਹਨ। ਗੁਰੂ ਦੀ ਕਿਰਪਾ ਦੁਆਰਾ (ਉਨ੍ਹਾਂ ਨੇ) ਅੰਮ੍ਰਿਤ ਦਾ ਰਸ ਪਛਾਣਿਆ ਹੈ (ਅਤੇ) ਓਹ ਮੁਕਤੀ ਦੇ ਦਰਵਾਜੇ (ਭਾਵ ਗਿਆਨ ਨੂੰ) ਪ੍ਰਾਪਤ ਕਰ ਲੈਂਦੇ ਹਨ।੨।

(ਹੇ ਭਾਈ!) ਜਿਸ ਨੂੰ (ਗੁਰੂ ਦੇ ਨਾਮ ਦੀ) ਦ੍ਰਿੜਤਾ ਹੈ, ਨਾਮ ਹੀ (ਉਸ ਦਾ ਜੀਵਨ) ਆਸਰਾ ਹੈ (ਕਿਉਂਕਿ) ਸਤਿਗੁਰ ਪੁਰਖ ਅਚਲ ਨਿਹਚਲ ਹੈ ਅਤੇ ਉਸਦਾ ਮਤ ਵੀ ਅਚਲ (ਅਡੋਲ) ਹੈ। ਉਸ (ਗੁਰੂ) ਅਗੇ ਮੈਂ ਆਪਣਾ ਜੀਉ (ਪਿੰਡ ਸਭ ਕੁਝ) ਭੇਟਾ ਕਰਦਾ ਹਾਂ (ਅਤੇ) ਮੈਂ ਸਤਿਗੁਰੂ ਤੋਂ ਵਾਰਨੇ-ਬਲਿਹਾਰਨੇ ਜਾਂਦਾ ਹਾਂ।੩।

(ਹੇ ਭਾਈ!) ਆਪ-ਹੁਦਰੇ ਲੋਕ ਭਰਮ ਦੇ ਕਾਰਨ ਦ੍ਵੈਤ-ਭਾਵ ਵਿੱਚ ਲੱਗੇ ਹਨ, (ਕਿਉਂਕਿ) ਉਨ੍ਹਾਂ ਦੇ ਅੰਦਰ ਬੇ-ਸਮਝੀ ਦਾ ਘੁਪ ਹਨੇਰਾ ਹੈ, (ਉਨ੍ਹਾਂ ਨੂੰ ਨਾਮ ਦਾ) ਦਾਤਾ ਸਤਿਗੁਰੂ ਨਜ਼ਰ ਹੀ ਨਹੀਂ ਆਉਂਦਾ (ਜਿਸ ਕਰਕੇ ਉਹ ਸੰਸਾਰ ਸਾਗਰ ਤੋਂ) ਨਾ ਉਰਾਰਲੇ ਪਾਸੇ, ਨਾ ਪਾਰਲੇ ਪਾਸੇ (ਜੋਗੇ ਹੁੰਦੇ ਹਨ, ਵਿਚਕਾਰ ਹੀ ਡੁੱਬ ਜਾਂਦੇ ਹਨ)।੪।

(ਉਹ) ਮਾਲਕ ਸਭ ਥਾਵਾਂ ਤੇ ਸਭ ਦਿਲਾਂ ਵਿਚ ਰਮਿਆ ਹੋਇਆ ਹੈ (ਅਤੇ) ਸਾਰੀਆਂ ਸ਼ਕਤੀਆਂ ਵਾਲਾ ਹੋਣ ਕਰਕੇ (ਆਪਣੀ) ਸ਼ਕਤੀ ਧਾਰਨ ਕਰ ਰਿਹਾ ਹੈ। ਦਾਸਾਂ ਦਾ ਦਾਸ ਨਾਨਕ, ਕਹਿੰਦਾ (ਭਾਵ ਬੇਨਤੀ ਕਰਦਾ ਹੈ, ਹੇ ਹਰੀ!) ਕਿਰਪਾ ਕਰਕੇ (ਇਸ ਭੈ ਸਾਗਰ ਤੋਂ) ਬਚਾ ਲਵੋ।੫।੩।

# ਅਰਥ ਭੇਦ ਅਤੇ ਨਿਰਣੈ

**ਜਿਨ ਊਪਰਿ ਗੁਰਮੁਖਿ ਮਨੁ ਮਾਨਿਆ, ਤਿਨ ਕੇ ਕਾਜ ਸਵਾਰੇ॥**

ਵੱਖ ਵੱਖ ਅਰਥ:

੧ ਜਿਨ੍ਹਾਂ ਗੁਰਮੁਖਾਂ ਉਤੇ ਆਪ ਦਾ ਮਨ ਮੰਨ ਗਿਆ ਹੈ ਓਹਨਾਂ ਦੇ ਕੰਮ ਆਪ ਨੇ ਸਵਾਰ ਦਿੱਤੇ ਹਨ। [ਗਿ. ਬਿਸ਼ਨ ਸਿੰਘ ਜੀ

੨. ਜਿਨ੍ਹਾਂ ਉਤੇ ਗੁਰੂ ਦਾ ਮਨ ਮੰਨ ਗਿਆ, ਭਾਵ ਜੋ ਗੁਰੂ ਨੂੰ ਭਾ ਗਏ। [ਸੰ.ਸ., ਸ਼ਬਦਾਰਥ

੩. ਹੇ ਭਾਈ! ਜਿਨਾਂ ਮਨੁਖਾਂ ਉਤੇ ਗੁਰੂ ਦਾ ਮਨ ਪਤੀਜ ਜਾਂਦਾ ਹੈ (ਗੁਰੂ) ਉਹਨਾਂ ਦੇ ਸਾਰੇ ਕੰਮ ਸਵਾਰ ਦੇਂਦੇ। [ਦਰਪਣ

**ਨਿਰਣੈ:** ਇਸ ਪੰਕਤੀ ਵਿਚ 'ਗੁਰਮੁਖਿ' ਪਦ ਦੇ ਅਰਥ ਗੁਰਮੁਖਾਂ ਉਤੇ ਕਰਨੇ ਠੀਕ ਨਹੀਂ ਹਨ। ਸਾਰੇ ਸ਼ਬਦ ਵਿਚ ਹੀ ਗੁਰੂ ਦੀ ਵਡਿਆਈ ਦਾ ਵਰਣਨ ਹੈ। ਗੁਰਬਾਣੀ ਵਿੱਚ 'ਗੁਰਮੁਖਿ' ਪਦ ਗੁਰਸਿਖ, ਗੁਰੂ ਤੇ ਵਾਹਿਗੁਰੂ ਤਿੰਨ ਅਰਥ ਪ੍ਰਗਟ ਕਰਦਾ ਹੈ ਪਰ ਅਰਥਾਂ ਦੀ ਸਪਸ਼ਟਤਾ ਨੂੰ ਪਰਖਣ ਲਈ ਪ੍ਰਕਰਣ ਤੇ, ਸ਼ਬਦ ਦਾ ਕੇਂਦਰੀ ਭਾਵ ਮੁਖ ਰਖਣਾ ਪੈਂਦਾ ਹੈ।

# ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਗੁਰੂ ਨੂੰ ਤਨ, ਮਨ, ਧਨ ਸਭ ਕੁਝ ਅਰਪਣ ਕਰਨਾ ਪੈਂਦਾ ਹੈ। ਜੋ ਜਗਿਆਸੂ ਗੁਰੂ ਅੱਗੇ ਢਹਿੰਦਾ ਨਹੀ, ਆਪਣਾ ਆਪ ਸਮਰਪਿਤ ਨਹੀਂ ਕਰਦਾ, ਗੁਰੂ ਖੁਸ਼ੀਆਂ ਦਾ ਪਾਤਰ ਨਹੀਂ ਬਣ ਸਕਦਾ। ਜਿਹੜੇ ਸਿਖ ਗੁਰੂ ਦੇ ਸਨਮੁਖ ਹੋਏ ਹਨ, ਨਿਮਾਣੇ ਹੋ ਕੇ ਉਸ ਦੇ ਦਰ ਤੇ ਢੱਠੇ ਹਨ, ਨਾਮ-ਰਸ ਦੇ ਪਛਾਣੂੰ ਬਣੇ ਹਨ, ਉਨ੍ਹਾਂ ਨੇ ਨਾਮ-ਰਸ ਮਾਣਿਆ ਹੈ, ਆਪਣਾ ਜੀਵਨ ਸਵਾਰਿਆ ਹੈ, ਅੰਤ ਨੂੰ ਮੁਕਤ ਦੁਆਰਾ ਜਾ ਮਲਿਆ ਹੈ।

ਸਿਧਾਂਤ ਇਹ ਹੈ ਕਿ ਗੁਰੂ ਪਾਸੋਂ ਅੰਮ੍ਰਿਤ ਨਾਮ ਦੀ ਦਾਤਿ ਝੋਲੀ ਅਡ ਕੇ ਮੰਗਣੀ ਚਾਹਦੀ ਹੈ। ਗੁਰੂ ਦੀ ਸੇਵਾ ਕਰਨੀ ਹੈ:-

**ਭਾਈ ਰੇ ਦਾਸਨਿ ਦਾਸਾ ਹੋਇ॥**
**ਗੁਰ ਕੀ ਸੇਵਾ ਗੁਰ ਭਗਤਿ ਹੈ, ਵਿਰਲਾ ਪਾਏ ਕੋਇ॥** [ਪੰ. ੬੬

ਇਸ ਤਰ੍ਹਾਂ ਉਸ ਸਰਬ ਸ਼ਕਤੀਮਾਨ ਦੇ ਦਰਸ਼ਨ ਹੋ ਜਾਂਦੇ ਹਨ। ਗੁਰਸਿਖ ਨੂੰ ਚਾਹੀਦਾ ਹੈ ਕਿ ਉਹ ਜੀਵਨ ਭਰ ਪ੍ਰੇਮ ਨਾਲ ਜੋਦੜੀ ਕਰਦੇ ਹੋਏ ਇਹ ਰਟੇ ਲਾਈ ਰਖੇ:-

**.....ਕਰਿ ਕਿਰਪਾ ਲੇਹੁ ਉਬਾਰੇ॥**

**ਸਾਰਗ ਮਹਲਾ ੪॥ ਗੋਬਿਦ ਕੀ ਐਸੀ ਕਾਰ ਕਮਾਇ॥ ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ, ਗੁਰਮੁਖਿ ਨਾਮਿ ਰਹਹੁ ਲਿਵ ਲਾਇ॥੧॥ਰਹਾਉ॥ ਗੋਬਿਦ ਪ੍ਰੀਤਿ ਲਗੀ ਅਤਿ ਮੀਠੀ, ਅਵਰ ਵਿਸਰਿ ਸਭ ਜਾਇ॥ ਅਨਦਿਨੁ ਰਹਸੁ ਭਇਆ ਮਨੁ ਮਾਨਿਆ, ਜੋਤੀ ਜੋਤਿ ਮਿਲਾਇ॥੧॥ ਜਬ ਗੁਣ ਗਾਇ ਤਬ ਹੀ ਮਨੁ ਤ੍ਰਿਪਤੈ, ਸਾਂਤਿ ਵਸੈ ਮਨਿ ਆਇ॥ ਗੁਰ ਕਿਰਪਾਲ ਭਏ ਤਬ ਪਾਇਆ, ਹਰਿ ਚਰਣੀ ਚਿਤੁ ਲਾਇ॥੨॥ ਮਤਿ ਪ੍ਰਗਾਸ ਭਈ ਹਰਿ ਧਿਆਇਆ, ਗਿਆਨਿ ਤਤਿ ਲਿਵ ਲਾਇ॥ ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ, ਹਰਿ ਸਹਜਿ ਸਮਾਧਿ ਲਗਾਇ॥੩॥ ਹਿਰਦੈ ਕਪਟੁ ਨਿਤ ਕਪਟੁ ਕਮਾਵਹਿ, ਮੁਖਹੁ ਹਰਿ ਹਰਿ ਸੁਣਾਇ॥**

**ਅੰਤਰਿ ਲੋਭੁ ਮਹਾ ਗੁਬਾਰਾ, ਤੁਹ ਕੂਟੈ ਦੁਖ ਖਾਇ॥੪॥ ਜਬ ਸੁਪ੍ਰਸੰਨ ਭਏ ਪ੍ਰਭ ਮੇਰੇ, ਗੁਰਮੁਖਿ ਪਰਚਾ ਲਾਇ॥ ਨਾਨਕ, ਨਾਮ ਨਿਰੰਜਨੁ ਪਾਇਆ, ਨਾਮੁ ਜਪਤ ਸੁਖੁ ਪਾਇ॥੫॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਨਿਆਂ, ਕਮਾਵਹਿਂ,ਮੁਖਹੁਂ,

ਪਦ ਅਰਥ: ਕਾਰ ਕਮਾਇ-ਕੰਮ ਕਰ, ਕਾਰ-ਸੇਵਾ ਕਰ। ਸਤਿ ਕਰਿ-ਸਤ ਕਰਕੇ, ਸਚ ਠੀਕ ਸਮਝ ਕੇ। ਮਾਨਹੁ-ਮੰਨੋ। ਗੁਰਮੁਖਿ-ਗੁਰੂ ਦੁਆਰਾ। ਨਾਮਿ-ਨਾਮ ਵਿਚ। ਰਹਹੁ ਲਿਵਲਾਇ-ਲਿਵ ਲਾ ਕੇ (ਜੁੜੇ) ਰਹੋ।੧।ਰਹਾਉ।

ਅਤਿ ਮੀਠੀ-ਬਹੁਤ ਹੀ ਮਿੱਠੀ। ਅਵਰ-ਹੋਰ (ਪ੍ਰੀਤ)। ਅਨਦਿਨੁ-ਹਰ ਰੋਜ਼। ਰਹਸੁ-ਆਤਮਿਕ ਖੇੜਾ। ਮਨੁ ਮਾਨਿਆ-ਮਨ ਮੰਨ ਗਿਆ, ਪ੍ਰਸੰਨ ਹੋ ਗਿਆ। ਜੋਤੀ-(ਪ੍ਰਭੂ ਦੀ) ਜੋਤਿ ਵਿਚ। ਜੋਤਿ-(ਮਾਨਵੀ) ਜੋਤਿ।੧। ਗਾਇ-ਗਾਇਨ ਕਰੋ। ਤ੍ਰਿਪਤੈ-ਰੱਜ ਜਾਂਦਾ ਹੈ। ਮਨਿ-ਮਨ ਵਿਚ।੨।

ਪ੍ਰਗਾਸ ਭਈ-ਚਮਕ ਉਠੀ। ਗਿਆਨਿ-ਗਿਆਨ ਦੁਆਰਾ। ਤਤਿ-ਤੱਤ ਪ੍ਰਭੂ ਵਿਚ। ਲਿਵ ਲਾਇ-ਸੁਰਤਿ ਜੋੜ ਕੇ। ਅੰਤਰਿ-(ਹਿਰਦੇ) ਅੰਦਰ। ਸਹਜਿ ਸਮਾਧਿ-ਅਡੋਲ ਅਵਸਥਾ ਵਾਲੀ ਸਮਾਧੀ।੩।

ਹਿਰਦੈ-ਹਿਰਦੇ ਅੰਦਰ। ਕਪਟੁ-ਖੋਟ। ਕਮਾਵਹਿ-ਕਮਾਉਂਦੇ ਹਨ। ਮੁਖਹੁ-ਮੂੰਹ ਤੋਂ। ਸੁਣਾਇ-ਸੁਣਾ ਕੇ। ਮਹਾ ਗੁਬਾਰਾ-ਵੱਡਾ ਘੁੱਪ ਹਨੇਰਾ। ਤੁਹ ਕੂਟੈ-ਤੁਕੇ ਕੁਟੱਦਾ ਹੈ।੪।

ਸੁਪ੍ਰਸੰਨ ਭਏ-ਚੰਗੀ ਤਰ੍ਹਾਂ ਪ੍ਰਸੰਨ ਹੋਏ। ਗੁਰਮੁਖਿ-ਗੁਰੂ ਦੀ ਰਾਹੀ। ਪਰਚਾ-(ਨਾਮ) ਅਭਿਆਸ। ਨਿਰੰਜਨੁ-ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ।੫।

**ਅਰਥ:** (ਹੇ ਭਾਈ!) ਗੋਬਿੰਦ ਪ੍ਰਭੂ ਦੀ ਇਸ ਤਰ੍ਹਾਂ ਦੀ ਕਾਰ-ਸੇਵਾ ਕਰ। ਜੋ ਕੁਝ (ਪਰਮੇਸ਼ੁਰ) ਕਰਦਾ ਹੈ ਉਸ ਨੂੰ ਸਤ ਕਰਕੇ ਮੰਨੋ (ਅਤੇ) ਗੁਰੂ ਦੁਆਰਾ (ਪ੍ਰਭੂ ਦੇ) ਨਾਮ ਵਿਚ ਲਿਵ ਲਾ ਕੇ (ਜੁੜੇ) ਰਹੋ।੧।ਰਹਾਉ।

(ਹੇ ਭਾਈ! ਜਿਸ ਨੂੰ) ਗੋਬਿੰਦ ਪ੍ਰਭੂ ਦੀ ਪ੍ਰੀਤਿ ਬਹੁਤ ਮਿੱਠੀ ਲਗੀ ਹੈ (ਉਸ ਨੂੰ) ਹੋਰ ਸਭ (ਪ੍ਰੀਤਿ) ਭੁਲ ਜਾਂਦੀ ਹੈ। (ਉਸ ਦੇ ਹਿਰਦੇ ਅੰਦਰ) ਹਰ ਰੋਜ਼ ਹੀ ਆਤਮਿਕ (ਖੇੜਾ) ਬਣਿਆ ਹੋਇਆ ਹੈ (ਕਿਉਂਕਿ ਪ੍ਰਭੂ ਦਾ) ਮੰਨ (ਸੇਵਕ ਉਤੇ) ਪਤੀਜ ਗਿਆ ਹੈ, (ਜਿਸ ਕਰਕੇ) ਪਰਮ-ਜੋਤਿ ਵਿਚ (ਉਸ ਦੀ ਮਾਨਵੀ) ਜੋਤਿ ਮਿਲ ਗਈ ਹੈ।੧।

ਜਦੋਂ (ਜੀਵ, ਪ੍ਰਭੂ ਦੇ) ਗੁਣ ਗਾਉਂਦਾ ਹੈ, ਤਦੋਂ ਹੀ (ਉਸ ਦਾ) ਮਨ (ਮਾਇਆ ਤੇ ਵਿਕਾਰਾਂ ਵਲੋਂ) ਤ੍ਰਿਪਤ ਹੁੰਦਾ ਹੈ (ਅਤੇ ਉਸ ਦੇ) ਮਨ ਵਿਚ ਸ਼ਾਂਤੀ ਆ ਵਸਦੀ ਹੈ। ਜਦੋਂ ਗੁਰੂ ਕਿਰਪਾਲੂ ਹੋਏ ਤਦੋਂ ਹੀ (ਜਗਿਆਸੂ ਨੇ) ਹਰੀ ਦੇ ਚਰਨਾ ਵਿਚ ਚਿਤ ਜੋੜ ਕੇ (ਹਰੀ ਦਾ ਨਾਮ) ਪਾ ਲਿਆ।੨।

(ਹੇ ਭਾਈ! ਜਿਸ ਨੇ) ਪ੍ਰਭੂ ਨੂੰ ਸਿਮਰਿਆ (ਉਸ ਦੀ) ਮਤਿ ਚਮਕ ਉਠੀ। (ਉਹ ਗੁਰੂ ਦੇ) ਗਿਆਨ ਦੁਆਰਾ ਤੱਤ-ਪਰਮਾਤਮਾ ਵਿਚ (ਆਪਣੀ) ਸੁਰਤਿ ਜੋੜੀ ਰਖਦਾ ਹੈ। (ਉਸ ਦੇ ਹਿਰਦੇ) ਵਿਚ (ਪਰਮਾਤਮਾ ਦੀ) ਜੋਤਿ ਪ੍ਰਗਟ ਹੋ ਗਈ ਹੈ (ਉਸ ਦਾ) ਮਨ ਵੀ ਪਤੀਜ ਗਿਆ (ਇਸ ਲਈ ਉਹ) ਹਰੀ ਦੇ (ਨਾਮ ਵਿਚ) ਅਡੋਲ ਅਵਸਥਾ ਵਾਲੀ ਸਮਾਧੀ ਲਾਈ ਰਖਦਾ ਹੈ।੩।

(ਜਿਨ੍ਹਾਂ ਦੇ) ਹਿਰਦੇ ਵਿਚ ਛਲ (ਠੱਗੀ) ਹੈ, ਉਹ (ਮਨੁੱਖ ਆਪਣੇ) ਮੂੰਹੋਂ ਹਰੀ ਹਰੀ ਸੁਣਾ ਕੇ, ਹਰ ਰੋਜ਼ ਠੱਗੀ ਫਰੇਬ ਕਰਦੇ ਰਹਿੰਦੇ ਹਨ। (ਉਨ੍ਹਾਂ ਦੇ) ਅੰਦਰ (ਮਾਇਆ ਦਾ) ਲੋਭ ਹੈ (ਅਤੇ ਮਾਇਆ ਦਾ) ਵੱਡਾ ਘੁੱਪ-ਹਨੇਰਾ ਹੈ ਛਿਲੜਾਂ ਨੂੰ ਕੱਟਣ ਵਾਂਗ (ਕਪਟੀ ਮਨੁੱਖ) ਦੁੱਖ ਭੋਗਦਾ ਰਹਿੰਦਾ ਹੈ।੪।

(ਹੇ ਭਾਈ!) ਜਦੋਂ ਮੇਰੇ ਪ੍ਰਭੂ (ਮੇਰੇ ਤੇ) ਚੰਗੀ ਤਰ੍ਹਾਂ ਪ੍ਰਸੰਨ ਹੋਏ, ਗੁਰੂ ਦੁਆਰਾ (ਪ੍ਰਭੂ ਨਾਲ) ਪਿਆਰ ਲਾ ਦਿੱਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਲ ਕਿ ਇਸ ਤਰ੍ਹਾਂ ਗੁਰੂ ਪਾਸ) ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ ਪਾਇਆ (ਅਤੇ) ਨਾਮ ਜਪਦਿਆਂ ਆਤਮਿਕ ਸੁਖ ਨੂੰ ਪ੍ਰਾਪਤ ਕੀਤਾ ਹੈ।੫।੪।

# ਸਾਰੰਸ਼ ਅਤੇ ਸਿਧਾਂਤ

ਨਾਮ ਦੀ ਕਾਰ-ਸੇਵਾ ਨਾਮ ਸਿਮਰਨ ਦੀ ਅਭਿਆਸ ਕਮਾਈ ਹਰ ਕੋਈ ਕਰਦਾ ਹੈ, ਪਰ ਮਨ ਦਾ ਟਿਕਾਉ ਅਜਿਹਾ ਨਹੀਂ ਬਣਦਾ ਜਿਸ ਨਾਲ ਹੋਰ ਕੋਈ ਸੰਕਲਪ ਹਿਰਦੇ ਚੋਂ ਉਠੇ ਹੀ ਨਾ। ਇਸ ਲਈ ਗੁਰਦੇਵ ਪਿਤਾ ਜੀ ਸਿਖਿਆ ਦੇ ਰਹੇ ਹਨ, ਹੇ ਭਾਈ! ਗੋਬਿੰਦ ਹਰੀ ਦੀ ਇਹੋ ਜਿਹੀ ਸੇਵਾ-ਭਗਤੀ ਕਰ ਜਿਸ ਨਾਲ ਤੇਰੀ ਪ੍ਰੀਤ ਏਕੇ ਨਾਲ ਲਗੇ, ਹੋਰ ਸਭ ਕੁਝ ਭੁਲ ਜਾਵੇ।

ਪੰਚਮ ਗੁਰਦੇਵ ਜੀ ਦੇ ਬਸੰਤੁ ਰਾਗੁ ਵਿਚ ਅੰਮ੍ਰਿਤ ਬਚਨ ਹਨ:-

ੳ. **ਏਕਾ ਖੋਜੈ ਏਕ ਪ੍ਰੀਤਿ॥ ਦਰਸਨ ਪਰਸਨ ਹੀਤ ਚੀਤਿ॥**
**ਹਰਿ ਰੰਗ ਰੰਗਾ ਸਹਜਿ ਮਾਣੁ॥**
**ਨਾਨਕ ਦਾਸ ਤਿਸੁ ਜਨ ਕੁਰਬਾਣੁ॥** [ਪੰ. ੧੧੮੦

ਅ. **ਥਿਤਿ ਪਾਵਹੁ ਗੋਬਿਦ ਭਜਹੁ, ਸੰਤਹ ਕੀ ਸਿਖ ਲੇਹੁ॥**
**ਪ੍ਰੀਤਿ ਕਰਹੁ ਸਦ ਏਕ ਸਿਉ, ਇਆ ਸਾਚਾ ਅਸਨੇਹੁ॥** [ਪੰ. ੨੫੭

ਜਿਸ ਦੀ ਗੁਰੂ ਦੁਆਰਾ ਹਰੀ ਦੇ ਨਾਮ ਵਿਚ ਪ੍ਰੀਤ ਲਗ ਜਾਂਦੀ ਹੈ ਚਿਤ ਬ੍ਰਿਤੀ ਇਕਾਗਰ ਹੋ ਜਾਂਦੀ ਹੈ; ਉਸ ਨੂੰ ਸਿਵਾਏ ਹਰੀ-ਨਾਮ ਦੇ ਕੋਈ ਵਸਤੂ ਮਿੱਠੀ ਨਹੀ ਲਗਦੀ, ਉਸਦਾ ਮਨ ਸਦਾ ਪ੍ਰੀਤਮ ਦੇ ਪ੍ਰੀਤ-ਖੇੜੇ ਵਿਚ ਖਿੜਿਆ ਰਹਿੰਦਾ ਹੈ। ਗੁਰੂ ਦੇ ਗਿਆਨ ਦੁਆਰਾ ਐਸੀ ਸਹਜ-ਸਮਾਧੀ ਲਗਦੀ ਹੈ ਜੋ 'ਜੋਤੀ ਜੋਤਿ ਮਿਲਾਇ' ਦਾ ਰੂਪ ਹੋ ਨਿਬੜਦੀ ਹੈ।

ਸਿਧਾਂਤ ਇਹ ਹੈ ਕਿ ਹਿਰਦੇ ਵਿਚ ਕਪਟ ਤੇ ਮੂੰਹੋਂ ਹਰਿ ਹਰਿ ਕਰਣ ਨਾਲ ਕੁਝ ਨਹੀ ਬਣਦਾ। ਏਦਾਂ ਦੀ ਸਾਰੀ ਘਾਲ ਵਿਅਰਥ ਹੀ ਜਾਂਦੀ ਹੈ। ਸੋ ਪਰਮਾਤਮਾ ਦਾ ਨਾਮ ਸਚੇ ਦਿਲੋਂ ਹੀ ਲੈਣਾ ਚਾਹੀਦਾ ਹੈ:-

**ਨਾਨਕ ਨਾਉ ਖੁਦਾਇ ਕਾ, ਦਿਲਿ ਹਛੈ ਮੁਖਿ ਲੇਹੁ॥**
**ਅਵਰਿ ਦਿਵਾਜੇ ਦੁਨੀ ਕੇ, ਝੂਠੇ ਅਮਲ ਕਰੇਹੁ॥** [ਪੰ. ੧੪੦

**ਸਾਰਗ ਮਹਲਾ ੪॥ ਮੇਰਾ ਮਨੁ, ਰਾਮਨਾਮਿ ਮਨੁ ਮਾਨੀ॥ ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ, ਮਨਿ ਹਰਿ ਹਰਿ ਕਥਾ ਸੁਖਾਨੀ॥੧॥ਰਹਾਉ॥ ਦੀਨ**

**ਦਇਆਲ ਹੋਵਹੁ ਜਨ ਊਪਰਿ, ਜਨ ਦੇਵਹੁ ਅਕਥ ਕਹਾਨੀ॥ ਸੰਤ ਜਨਾ ਮਿਲਿ ਹਰਿ ਰਸੁ ਪਾਇਆ, ਹਰਿ ਮਨਿ ਤਨਿ ਮੀਠ ਲਗਾਨੀ॥੧॥ ਹਰਿ ਕੈ ਰੰਗਿ ਰਤੇ ਬੈਰਾਗੀ, ਜਿਨ ਗੁਰਮਤਿ ਨਾਮੁ ਪਛਾਨੀ॥ ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ, ਸਭ ਚੂਕੀ ਆਵਣ ਜਾਨੀ॥੨॥ ਨੈਣੀ ਬਿਰਹੁ, ਦੇਖਾ ਪ੍ਰਭ ਸੁਆਮੀ, ਰਸਨਾ ਨਾਮੁ ਵਖਾਨੀ॥ ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ, ਹਿਰਦੈ ਹਰਿ ਹਰਿ ਭਾਨੀ॥੩॥ ਪੰਚ ਜਨਾ ਗੁਰਿ ਵਸਗਤਿ ਆਣੇ, ਤਉ ਉਨਮਨਿ ਨਾਮਿ ਲਗਾਨੀ॥ ਜਨ ਨਾਨਕ ਹਰਿ ਕਿਰਪਾ ਧਾਰੀ, ਹਰਿ ਰਾਮੈ ਨਾਮਿ ਸਮਾਨੀ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੇਖਾਂ,ਰਸਨਾਂ,ਸੁਨਉਂ।

**ਨੋਟ**- ਇਸ ਸ਼ਬਦ ਦੀ ਹਰੇਕ ਪੰਕਤੀ ਦਾ ਅੰਤਲਾ ਅਖਰ ਅਨੁਨਾਸਿਕ ਹੈ ਅਤੇ ਉਸਦਾ ਉਚਾਰਨ ਨਾਸਕੀ ਹੀ ਕਰਨਾ ਚਾਹੀਦਾ ਹੈ।

**ਪਦ ਅਰਥ:** ਰਾਮ ਨਾਮਿ-ਪਰਮਾਤਮਾ ਦੇ ਨਾਮ ਵਿਚ। ਮਾਨੀ-ਮੰਨ ਗਿਆ ਹੈ। ਹੀਅਰੈ-ਹਿਰਦੇ ਵਿਚ। ਸਤਿਗੁਰਿ-ਸਤਿਗੁਰੂ ਨੇ। ਸੁਖਾਨੀ-ਚੰਗੀ ਲੱਗੀ ਹੈ।੧ ।ਰਹਾਉ।

ਦੀਨ-ਗ਼ਰੀਬ। ਜਨ-ਦਾਸ। ਮਨਿ-ਮਨ -ਵਿੱਚ। ਤਨਿ-ਸਰੀਰ ਵਿਚ।੧।

ਰੰਗਿ-ਪ੍ਰੇਮ ਵਿਚ। ਰਤੇ-ਰੰਗੇ ਹੋਏ। ਗੁਰਮਤਿ-ਗੁਰੂ ਦੀ ਮਤਿ ਦੁਆਰਾ। ਪੁਰਖੈ-ਜੀਵ ਨੂੰ। ਪੁਰਖੁ-(ਕਰਤਾ) ਪੁਰਖ। ਚੂਕੀ-ਮੁੱਕ ਗਈ, ਦੂਰ ਹੋ ਗਈ। ਆਵਣ ਜਾਨੀ-ਆਵਾਗਵਨ ਵਾਲੀ ਫੇਰੀ ।੨।

ਨੈਣੀ-ਅੱਖਾਂ ਨਾਲ। ਬਿਰਹੁ-ਪ੍ਰੇਮ, ਸਨੇਹ। ਦੇਖਾ-ਵੇਖਾਂ। ਰਸਨਾ-ਜੀਭ ਨਾਲ। ਵਖਾਨੀ-ਮੈਂ ਉਚਾਰਾਂ। ਸ੍ਰਵਣੀ-ਕੰਨਾਂ ਨਾਲ। ਸੁਨਉ-ਮੈਂ ਸੁਣਾ। ਭਾਨੀ-ਚੰਗੀ ਲਗ ਰਹੀ ਹੈ।੩।

ਪੰਚ ਜਨਾ-ਕਾਮ ਕ੍ਰੋਧਾਦਿਕ। ਗੁਰਿ-ਗੁਰੂ ਨੇ। ਵਸਗਤਿ-ਵਸ ਵਿਚ, ਕਾਬੂ ਵਿਚ। ਆਣੇ-ਲੈ ਆਂਦੇ। ਤਉ-ਤਾਂ। ਉਨਮਨਿ-ਉਨਮਨੀ ਅਵਸਥਾ ਵਿਚ। ਲਗਾਨੀ-ਲਗੀ ਹੈ। ਧਾਰੀ-ਕੀਤੀ। ਰਾਮੈ ਨਾਮਿ-ਪਰਮਾਤਮਾ ਦੇ ਨਾਮ ਵਿਚ। ਸਮਾਨੀ-ਸਮਾਅ ਗਈ।੪।

**ਅਰਥ:** (ਹੇ ਭਾਈ!) ਮੇਰਾ ਮਨ ਪਰਮਾਤਮਾ ਦੇ ਨਾਮ ਵਿਚ ਮੰਨ ਗਿਆ ਹੈ। ਸਤਿਗੁਰੂ ਨੇ ਮੇਰੇ ਹਿਰਦੇ ਵਿਚ (ਪ੍ਰਭੂ) ਪ੍ਰੀਤ ਪੈਦਾ ਕੀਤੀ ਹੈ (ਅਤੇ ਮੇਰੇ) ਮਨ ਵਿਚ ਹਰੀ (ਨਾਮ ਦੀ) ਕਥਾ ਸੁਖਾਈ ਭਾਈ, ਭਾਵ ਚੰਗੀ ਲੱਗੀ ਹੈ। ।੧ ।ਰਹਾਉ।

(ਹੇ ਪ੍ਰਭੂ! ਮੈਂ) ਗਰੀਬ ਉਤੇ ਦਇਆਲੂ ਹੋਵੋ, ਮੈਨੂੰ ਦਾਸ ਨੂੰ (ਨਾਮ ਦੀ ਸਿਫਤ ਸਾਲਾਹ ਵਾਲੀ) ਅਕਥ ਕਹਾਣੀ ਦਾ (ਕਹਿਣਾ-ਸੁਣਨਾ) ਦਿਓ। ਸੰਤ ਜਨਾ ਨੂੰ ਮਿਲ ਕੇ (ਜਿਸ ਨੇ) ਹਰੀ ਦਾ (ਨਾਮ ਰਸ) ਪਾਇਆ ਹੈ (ਉਸ ਦੇ) ਮਨ ਵਿਚ, ਸਰੀਰ ਵਿਚ (ਅਕਥ ਕਹਾਣੀ) ਮਿੱਠੀ ਲੱਗੀ ਹੈ।੧।

ਜਿਨ੍ਹਾਂ (ਜਗਿਆਸੂਆਂ) ਨੇ ਗੁਰੂ ਦੀ ਮਤਿ ਦੁਆਰਾ (ਪਰਮਾਤਮਾ ਦੇ) ਨਾਮ ਨੂੰ ਪਛਾਣਿਆ ਹੈ, (ਓਹ) ਹਰੀ ਦੇ ਪ੍ਰੇਮ ਵਿਚ ਰੰਗੇ ਗਏ ਹਨ (ਅਤੇ) ਬੈਰਾਗੀ (ਬਣ ਗਏ ਹਨ)। (ਜਿਸ) ਮਨੁੱਖ ਨੂੰ (ਕਰਤਾ) ਪੁਰਖ ਮਿਲ ਗਿਆ (ਉਸ ਨੇ ਆਤਮਿਕ) ਸੁਖ ਪ੍ਰਾਪਤ ਕਰ ਲਿਆ (ਅਤੇ ਉਸ ਦੀ) ਸਾਰੀ ਆਵਾਗਵਣ ਵਾਲੀ ਫੇਰੀ ਮੁਕ ਗਈ।੨।

ਹੇ ਸੁਆਮੀ ਪ੍ਰਭੂ! (ਮੇਰੇ ਅੰਦਰ) ਸਨੇਹ ਹੈ ਕਿ ਮੈਂ ਅੱਖਾਂ ਨਾਲ (ਤੇਰੇ ਦਰਸ਼ਨ) ਵੇਖਾਂ, ਰਸਨਾ ਨਾਲ ਨਾਮ ਉਚਾਰਾਂ ਅਤੇ ਕੰਨਾ ਨਾਲ ਦਿਨ ਰਾਤ (ਤੇਰਾ) ਕੀਰਤਨ ਸੁਣਦਾ ਰਹਾਂ (ਕਿਉਂਕਿ) ਹਿਰਦੇ ਵਿਚ (ਮੈਨੂੰ) ਹਰੀ ਦੀ (ਕੀਰਤੀ) ਚੰਗੀ ਲੱਗੀ ਹੈ।੩।

(ਹੇ ਭਾਈ! ਜਦੋਂ) ਗੁਰੂ ਨੇ ਕਾਮਾਦਿਕ ਪੰਜ (ਵਿਕਾਰ) ਵਸ ਵਿਚ ਕਰ ਦਿੱਤੇ ਤਾਂ ਤੁਰੀਆ ਅਵਸਥਾ ਵਿਚ ਅਪੜ ਕੇ ਨਾਮ ਵਿਚ (ਬ੍ਰਿਤੀ) ਲਗ ਗਈ। ਦਾਸ ਨਾਨਕ (ਆਖਦਾ ਹੈ ਕਿ ਹੇ ਭਾਈ! ਜਿਸ ਉਤੇ) ਹਰੀ ਨੇ ਆਪਣੀ ਕਿਰਪਾ ਦ੍ਰਿਸ਼ਟੀ ਕੀਤੀ ਹੈ (ਉਸ ਦੀ ਸੁਰਤਿ) ਪਰਮਾਤਮਾ ਦੇ ਨਾਮ ਵਿਚ ਸਮਾਅ ਗਈ ਹੈ (ਭਾਵ ਲੀਨ ਹੋ ਗਈ ਹੈ)।੪।੫।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਨਾਮ ਵਿਚ ਓਦੋਂ ਹੀ ਪੂਰਨ ਪ੍ਰੀਤ ਲਗਦੀ ਹੈ ਜਦੋਂ ਗੁਰੂ ਦੀ ਕਿਰਪਾ ਨਾਲ ਪੰਜ ਕਾਮ ਕ੍ਰੋਧ ਆਦਿਕ ਵੈਰੀ ਵਸ ਵਿਚ ਆ ਜਾਂਦੇ ਹਨ ਅਤੇ ਬ੍ਰਿਤੀ ਹਰੀ ਦਾ ਰਸ ਗ੍ਰਹਿਣ ਕਰਨ ਵਿਚ ਲਗ ਜਾਂਦੀ ਹੈ। ਫਿਰ ਦਿਲ ਅੰਦਰ ਚਾਅ ਉਠਦਾ ਹੈ ਕਿ ਅੱਖਾਂ ਪ੍ਰਭੂ ਦਾ ਦਰਸ਼ਨ ਕਰਨ, ਰਸਨਾ ਪ੍ਰਭੂ ਦੀ ਸਿਫਤ ਸਾਲਾਹ (ਕੀਰਤਨ) ਗਾਇਨ ਕਰੇ ਅਤੇ ਕੰਨ ਹਰੀ ਦਾ ਜਸ ਸੁਣਨ। ਨਾਮ ਵਿਚ ਰੰਗੀ ਹੋਈ ਬ੍ਰਿਤੀ ਵੈਰਾਗੀ ਬਣ ਜਾਂਦੀ ਹੈ। ਸਿਧਾਂਤ ਇਹ ਹੈ ਕਿ ਜਦੋਂ ਗੁਰੂ ਦੀ ਕਿਰਪਾ ਹੁੰਦੀ ਹੈ ਤਾਂ ਜੀਵ ਦੀ ਸੁਰਤਿ ਪਰਮੇਸ਼ਰ ਦੇ ਨਾਮ ਅਤੇ ਸਿਫਤਿ ਸਲਾਹ ਵਿਚ ਸਮਾਉਂਦੀ ਹੈ:-

**ਤ੍ਰਿਸਨਾ ਬੂਝੀ ਅੰਤਰੁ ਠੰਢਾ॥ ਗੁਰਿ ਪੂਰੈ ਲੈ ਤੂਟਾ ਗੰਢਾ॥**
**ਸੁਰਤਿ ਸਬਦੁ ਰਿਦ ਅੰਤਰਿ ਜਾਗੀ, ਅਮਿਉ ਝੋਲਿ ਝੋਲਿ ਪੀਜਾ ਹੇ॥** [ਪੰ. ੧੦੭੪

**ਸਾਰਗ ਮਹਲਾ ੪॥ ਜਪਿ ਮਨ, ਰਾਮਨਾਮੁ ਪੜ੍ਹੁ ਸਾਰੁ॥ ਰਾਮਨਾਮ ਬਿਨੁ ਥਿਰੁ ਨਹੀ ਕੋਈ, ਹੋਰ ਨਿਹਫਲ ਸਭੁ ਬਿਸਥਾਰੁ॥੧॥ਰਹਾਉ॥ ਕਿਆ ਲੀਜੈ ਕਿਆ ਤਜੀਐ ਬਉਰੇ, ਜੋ ਦੀਸੈ ਸੋ ਛਾਰੁ॥ ਜਿਸੁ ਬਿਖਿਆ ਕਉ ਤੁਮ ਅਪੁਨੀ ਕਰਿ ਜਾਨਹੁ, ਸਾ ਛਾਡਿ ਜਾਹੁ ਸਿਰਿ ਭਾਰੁ॥੧॥ ਤਿਲੁ ਤਿਲੁ ਪਲੁ ਪਲੁ ਅਉਧ ਫੁਨਿ ਘਾਟੈ, ਬੂਝਿ ਨ ਸਕੈ ਗਵਾਰੁ॥ ਸੋ ਕਿਛੁ ਕਰੈ ਜਿ ਸਾਥਿ ਨ ਚਾਲੈ, ਇਹੁ ਸਾਕਤ ਕਾ ਆਚਾਰੁ॥੨॥ ਸੰਤ ਜਨਾ ਕੈ ਸੰਗਿ ਮਿਲੁ ਬਉਰੇ, ਤਉ ਪਾਵਹਿ ਮੋਖ ਦੁਆਰੁ॥ ਬਿਨੁ ਸਤ ਸੰਗ ਸੁਖੁ ਕਿਨੈ ਨ ਪਾਇਆ, ਜਾਇ ਪੂਛਹੁ ਬੇਦ ਬੀਚਾਰੁ॥੩॥ ਰਾਣਾ ਰਾਉ ਸਭੈ ਕੋਊ ਚਾਲੈ, ਝੂਠੁ ਛੋਡਿ ਜਾਇ ਪਾਸਾਰੁ॥ ਨਾਨਕ, ਸੰਤ ਸਦਾ ਥਿਰੁ ਨਿਹਚਲੁ, ਜਿਨ ਰਾਮਨਾਮੁ ਆਧਾਰੁ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀ, ਜਨਾਂ, ਪਾਵਹਿਂ।

**ਪਦ ਅਰਥ:** ਜਪਿ ਮਨ-ਹੇ ਮਨ! ਤੂੰ (ਪ੍ਰਭੂ ਦਾ ਨਾਮ) ਜਪ, ਸਿਮਰ। ਸਾਰੁ-ਸ੍ਰੇਸ਼ਟ। ਥਿਰੁ-ਪੱਕਾ, ਨਿਹਚਲ। ਨਿਹਫਲ-ਵਿਅਰਥ। ਬਿਸਥਾਰੁ-ਖਿਲਾਰਾ।੧।ਰਹਾਉ।

ਤਜੀਐ-ਤਿਆਗੀਏ। ਛਾਰੁ-ਸੁਆਹ, ਨਾਸ਼ਵੰਤ। ਬਿਖਿਆ-ਮਾਇਆ। ਸਾ-ਓਹ (ਮਾਇਆ)। ਸਿਰਿ-ਸਿਰ ਉਤੇ। ਭਾਰੁ-ਬੋਝ।੧।

ਤਿਲੁ ਤਿਲੁ ਪਲੁ ਪਲੁ-ਭਾਵ ਥੋੜੀ ਥੋੜੀ ਕਰਕੇ। ਅਉਧ-ਉਮਰ। ਫੁਨਿ-ਪੁਨ, ਫਿਰ। ਘਾਟੈ-ਘਟ ਰਹੀ ਹੈ। ਗਵਾਰੁ-ਮੂਰਖ। ਜਿ-ਜਿਹੜਾ। ਸਾਥਿ-ਨਾਲ। ਸਾਕਤ-ਮਾਇਆ ਦਾ ਉਪਾਸ਼ਕ, ਰਬ ਤੋਂ ਵੇਮੁਖ। ਆਚਾਰ-ਆਚਰਨ।੨।

ਬਉਰੇ-ਹੇ ਕਮਲੇ!। ਪਾਵਹਿ-ਪਾ ਲਵੇਂਗਾ। ਮੋਖ ਦੁਆਰੁ-ਮੁਕਤੀ ਦਾ ਦਰਵਾਜਾ।੩।

ਰਾਣਾ-ਰਾਜਾ। ਰਾਉ-ਅਮੀਰ। ਚਾਲੈ-ਚਲਾ ਜਾਂਦਾ, ਭਾਵ ਮਰ ਜਾਂਦਾ ਹੈ। ਪਾਸਾਰੁ-(ਸੰਸਾਰ ਦਾ) ਪਸਾਰਾ, ਖਿਲਾਰਾ। ਸਦਾ ਥਿਰੁ ਨਿਹਚਲੁ-ਸਦਾ ਲਈ ਅਚਲ ਹਨ। ਆਧਾਰੁ-ਆਸਰਾ।੪।

**ਅਰਥ:** ਹੇ ਮਨ! ਪਰਮਾਤਮਾ ਦਾ ਨਾਮ ਜਪ, (ਇਹੋ) ਪੜਨਾ ਹੀ ਸ੍ਰੇਸ਼ਟ ਹੈ। ਪਰਮਾਤਮਾ ਦੇ ਨਾਮ ਤੋਂ ਬਿਨਾ (ਹੋਰ) ਕੋਈ (ਵਸਤੂ ਵੀ ਸਦਾ ਲਈ) ਕਾਇਮ ਰਹਿਣ ਵਾਲੀ ਨਹੀ ਹੈ, ਹੋਰ ਸਾਰਾ ਖਿਲਾਰਾ ਵਿਅਰਥ ਹੈ।੧।ਰਹਾਉ।

ਹੇ ਕਮਲੇ! (ਮਨੁੱਖ) ਕਿਹੜੀ (ਵਸਤੂ) ਲਈਏ ਅਤੇ ਕਿਹੜੀ ਛੱਡ ਦੇਈਏ? (ਇਸ ਸੰਸਾਰ ਵਿਚ) ਜੋ ਕੁਝ ਦਿਸ ਰਿਹਾ ਹੈ, ਉਹ (ਸਾਰਾ) ਸੁਆਹ ਰੂਪ ਹੈ। (ਹੇ ਭਾਈ!) ਜਿਸ ਮਾਇਆ ਨੂੰ ਤੁਸੀ ਆਪਣੀ ਕਰਕੇ ਸਮਝਦੇ ਹੋ, ਉਹ (ਮਾਇਆ ਇਥੇ ਸੰਸਾਰ ਵਿਚ ਹੀ) ਛੱਡ ਜਾਉਗੇ, (ਅਤੇ ਆਪਣੇ) ਸਿਰ ਉਤੇ (ਪਾਪਾਂ ਦਾ) ਭਾਰ ਹੀ ਲੈ ਜਾਉਗੇ।੧।

(ਹੇ ਭਾਈ!) ਤਿਲੁ ਤਿਲੁ ਪਲ ਪਲ ਭਾਵ ਥੋੜਾ ਥੋੜਾ ਕਰਕੇ ਉਮਰ ਘਟ ਰਹੀ ਹੈ ਪ੍ਰੰਤੂ ਮੂਰਖ (ਮਨ ਇਸ ਗਲ ਨੂੰ) ਸਮਝ ਨਹੀ ਸਕਦਾ (ਇਹ ਮੂਰਖ ਮਨੁੱਖ) ਉਹ ਕੁਝ ਕਰਦਾ ਹੈ, ਜਿਹੜਾ (ਅੰਤ ਸਮੇਂ ਇਸ ਦੇ) ਨਾਲ ਨਹੀ ਜਾਂਦਾ, ਇਹ ਮਾਇਆਧਾਰੀ ਮਨੁੱਖ (ਜੋ ਰਬ ਵਲੋਂ ਵੇਮੁਖ ਹੈ) ਦਾ ਆਚਾਰ (ਕਿਰਦਾਰ) ਹੈ।੨।

ਹੇ ਕਮਲੇ! (ਤੂੰ) ਸੰਤ ਜਨਾ ਦੇ ਨਾਲ ਮਿਲ (ਬੈਠ) ਤਾਂ ਹੀ ਮੁਕਤੀ ਦਾ ਦਰਵਾਜਾ ਪ੍ਰਾਪਤ ਕਰ ਸਕੇਂਗਾ। ਸਤ ਸੰਗਤ ਤੋਂ ਬਿਨਾ ਕਿਸੇ (ਮਨੁੱਖ ਨੇ ਵੀ ਆਤਮਿਕ) ਸੁਖ ਨਹੀ ਪਾਇਆ, (ਇਹ ਗਲ ਬੇਸ਼ਕ) ਵੇਦਾਂ ਦਾ ਵੀਚਾਰ (ਜੋ ਪੜ੍ਹਦੇ ਹਨ, ਉਨ੍ਹਾਂ ਨੂੰ) ਜਾ ਕੇ ਪੁਛ ਲਵੋ।੩।

(ਹੇ ਭਾਈ! ਭਾਵੇਂ ਕੋਈ) ਰਾਜਾ, ਰਾਣਾ ਹੋਵੇ, ਹਰ ਕੋਈ (ਇਸ) ਨਾਸ਼ਵੰਤ (ਸੰਸਾਰ ਦਾ) ਖਿਲਾਰਾ ਛਡ ਕੇ ਟੁਰ ਪੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਨੇ ਪਰਮਾਤਮਾ ਦਾ ਨਾਮ (ਆਪਣੇ ਜੀਵਨ ਦਾ) ਆਸਰਾ ਬਣਾਇਆ ਹੈ (ਓਹ) ਸੰਤ ਜਨ ਅਡੋਲ ਚਿਤ ਰਹਿੰਦੇ ਹਨ।੪।੬।

# ਸਾਰੰਸ਼ ਅਤੇ ਸਿਧਾਂਤ

ਸੰਸਾਰਕ ਵਿਦਿਆ ਦੇ ਜਿਹੜੇ ਅਖਰ ਪੜ੍ਹੇ ਤੇ ਪੜ੍ਹਾਏ ਜਾਂਦੇ ਹਨ, ਰਬੀ ਦਰਗਾਹ ਵਿਚ ਉਨ੍ਹਾਂ ਦਾ ਕੋਈ ਮੁਲ ਨਹੀ ਪੈਂਦਾ। ਇਸ ਲਈ ਮਨ ਨੂੰ ਸਿਖਿਆ ਦਿੱਤੀ ਹੈ- ਹੇ ਮਨ! ਜੇ ਤੂੰ ਪੜ੍ਹਨਾ ਹੀ ਹੈ ਤਾਂ ਪਰਮਾਤਮਾ ਦਾ ਨਾਮ ਪੜ੍ਹ, ਨਾਮ ਜਪ, ਇਹ ਸ੍ਰੇਸ਼ਟ ਪੜ੍ਹਾਈ ਹੈ। ਅੰਤ ਸਮੇਂ ਸਹਾਈ ਹੁੰਦੀ ਹੈ। ਤਾਂ ਹੀ ਗੁਰੂ ਬਾਬਾ ਜੀ ਨੇ ਜੀਵ ਨੂੰ ਸੇਧ ਬਖਸ਼ੀ ਹੈ:-

**ਬਾਬਾ ਏਹੁ ਲੇਖਾ ਲਿਖੁ ਜਾਣੁ॥**
**ਜਿਥੈ ਲੇਖਾ ਮੰਗੀਐ, ਤਿਥੈ ਹੋਇ ਸਚਾ ਨੀਸਾਣੁ॥** [ਪੰ. ੧੬

ਇਸ ਲਈ ਹੁਕਮ ਕੀਤਾ ਹੈ:-

**ਹਰਿ ਪੜੁ ਹਰਿ ਲਿਖੁ, ਹਰਿ ਜਪਿ ਹਰਿ ਗਾਉ॥**

**ਹਰਿ ਭਉਜਲੁ ਪਾਰਿ ਉਤਾਰੀ॥**
**ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ,**
**ਇਵ ਭਣੁ ਹਰਿ ਨਾਮੁ ਮੁਰਾਰੀ॥** [ਪੰ. ੬੯੯

ਇਸ ਸੰਸਾਰ ਦੇ ਪਦਾਰਥਾਂ ਦਾ ਲੈਣਾ ਤੇ ਤਿਆਗਣਾ ਕੀ ਹੈ? ਸਾਰੇ ਪਦਾਰਥ ਹੀ ਸੁਆਹ ਸਮਾਨ ਹਨ:=

**ਦ੍ਰਿਸਟਿਮਾਨ ਹੈ ਸਗਲ ਮਿਥੇਨਾ॥** [ਪੰ. ੧੦੮੩

ਜਿਸ ਤਰ੍ਹਾਂ ਮ੍ਰਿਗ-ਤ੍ਰਿਸ਼ਨਾ ਦਾ ਪਾਣੀ ਪ੍ਰਾਪਤ ਨਹੀ ਕੀਤਾ ਜਾ ਸਕਦਾ ਅਤੇ ਤਿਆਗ ਭੀ ਨਹੀ ਸਕੀਦਾ, ਉਥੇ ਸੂਰਜ ਨਾਲ ਚਮਕ ਰਹੀ ਰੇਤ ਦੇ ਸਿਵਾ ਕੁਝ ਭੀ ਨਹੀ ਹੁੰਦਾ। ਇਸੇ ਤਰ੍ਹਾਂ ਸੰਸਾਰ ਦਾ ਸਾਰਾ ਪਸਾਰਾ ਤੇ ਖਿਲਾਰਾ ਨਾਸ਼ਵੰਤ ਹੈ। ਨਾਮ ਤੋਂ ਬਿਨਾ ਹੋਰ ਕੋਈ ਵਸਤੂ ਸਦਾ ਥਿਰ ਰਹਿਣ ਵਾਲੀ ਨਹੀ ਹੈ। ਤੱਤ-ਵਸਤੂ ਦੀ ਪ੍ਰਾਪਤੀ ਦਾ ਸਾਧਨ ਹੈ:-

**ਸੰਤ ਜਨਾ ਕੈ ਸੰਗਿ ਮਿਲਿ ਬਉਰੇ, ਤਉ ਪਾਵਹਿ ਮੋਖ ਦੁਆਰੁ॥** [ਪੰ. ੧੨੦੦

ਸਿਧਾਂਤ ਇਹ ਹੈ ਕਿ:-

**ਜੋ ਦੀਸੈ ਸੋ ਸਗਲ ਬਿਨਾਸੈ, ਜਿਉ ਬਾਦਰ ਕੀ ਛਾਈ॥** [ਪੰ. ੨੧੯

ਇਸ ਲਈ ਪਰਮਾਤਮਾ ਦਾ ਨਾਮ ਹੀ ਜੀਵਨ-ਆਧਾਰ ਬਣਾਉਣਾ ਚਾਹੀਦਾ ਹੈ, ਜੋ ਐਥੇ ਉਥੇ ਰਖਵਾਲਾ ਬਣਦਾ ਹੈ।

## ਸਾਰਗ ਮਹਲਾ ੪ ਘਰੁ ੩ ਦੁਪਦਾ ॥

**੧ੴ ਸਤਿਗੁਰ ਪ੍ਰਸਾਦਿ॥ ਕਾਹੇ ਪੂਤ ਝਗਰਤ ਹਉ, ਸੰਗਿ ਬਾਪ॥ ਜਿਨ ਕੇ ਜਣੇ ਬਡੀਰੇ ਤੁਮ ਹਉ, ਤਿਨ ਸਿਉ ਝਗਰਤ ਪਾਪ॥੧॥ਰਹਾਉ॥ ਜਿਸੁ ਧਨ ਕਾ ਤੁਮ ਗਰਬੁ ਕਰਤ ਹਉ, ਸੋ ਧਨੁ ਕਿਸਹਿ ਨ ਆਪ॥ ਖਿਨ ਮਹਿ ਛੋਡਿ ਜਾਇ ਬਿਖਿਆ ਰਸੁ, ਤਉ ਲਾਗੈ ਪਛੁਤਾਪ॥੧॥ ਜੋ ਤੁਮਰੇ ਪ੍ਰਭ ਹੋਤੇ ਸੁਆਮੀ, ਹਰਿ ਤਿਨ ਕੇ ਜਾਪਹੁ ਜਾਪ॥ ਉਪਦੇਸੁ ਕਰਤ ਨਾਨਕ ਜਨ ਤੁਮ ਕਉ, ਜਉ ਸੁਨਹੁ, ਤਉ ਜਾਇ ਸੰਤਾਪ॥੨॥੧॥੭॥**

**ਪਦ ਅਰਥ:** ਕਾਹੇ-ਕਿਸ ਲਈ, ਕਿਉਂ?। ਪੂਤ-ਹੇ ਪੁੱਤਰ!। ਝਗਰਤ ਹਉ-ਝਗੜਦੇ ਹੋ। ਸੰਗਿ ਬਾਪ-ਪਿਤਾ ਨਾਲ। ਜਿਨ ਕੇ-ਜਿਨ੍ਹਾਂ ਦੇ। ਜਣੇ-ਜੰਮੇ ਹੋਏ। ਬਡੀਰੇ-ਵਡਿਆਏ ਹੋਏ, ਨਿਵਾਜੇ ਹੋਏਂ। ਤਿਨ ਸਿਉ-ਉਨ੍ਹਾਂ ਨਾਲ।੧।ਰਹਾਉ।

ਗਰਬ-ਹੰਕਾਰ। ਕਰਤ ਹਉ-ਕਰਦੇ ਹੋ। ਧਨੁ-ਮਾਲ ਪਦਾਰਥ। ਕਿਸਹਿ ਨ ਆਪ-ਕਿਸੇ ਦਾ ਭੀ ਆਪਣਾ ਨਹੀ ਹੈ। ਖਿਨ ਮਹਿ-(ਇਕ) ਛਿਨ ਵਿਚ। ਛੋਡਿ ਜਾਇ-(ਮਨੁੱਖ) ਛੱਡ ਜਾਂਦਾ ਹੈ। ਬਿਖਿਆ ਰਸੁ-ਮਾਇਆ ਦਾ ਸੁਆਦ। ਤਉ-ਤਦੋਂ। ਪਛੁਤਾਪ-ਪਛਤਾਵਾ।੧।

ਸੁਆਮੀ-ਮਾਲਕ। ਜਾਪਹੁ-ਜਾਪ (ਉਨ੍ਹਾਂ ਦੇ ਨਾਮ ਦਾ) ਜਪਣਾ ਜਪਦੇ ਰਹੁ। ਜਉ-ਜੇ। ਤਉ-ਤਾਂ। ਜਾਇ-ਸੰਤਾਪੁ-ਦੁਖ ਕਲੇਸ਼ ਦੂਰ ਹੋ ਜਾਵੇਗਾ।੨।

**ਅਰਥ:** ਹੇ ਪੁੱਤਰ! ਪਿਤਾ ਦੇ ਨਾਲ ਕਿਸ ਲਈ ਝਗੜਦੇ ਹੋ? ਜਿਨ੍ਹਾਂ ਦੇ (ਸਦਕੇ) ਤੁਸੀ ਜੰਮੇ ਤੇ ਵਡਿਆਏ ਹੋਏ ਹੋ, ਉਨ੍ਹਾਂ ਨਾਲ (ਜੋ) ਝਗੜਦਾ ਹੈ (ਉਸ ਨੂੰ ਵੱਡੇ) ਪਾਪ (ਲਗਦੇ ਹਨ)।੧।ਰਹਾਉ।

(ਹੇ ਪੁੱਤਰ!) ਜਿਸ ਧਨ ਦਾ ਤੁਸੀ ਹੰਕਾਰ ਕਰਦੇ ਹੋ, ਓਹ ਧਨ ਕਿਸੇ ਦਾ ਭੀ ਆਪਣਾ ਨਹੀ (ਬਣਿਆ)। (ਜੀਵ ਜਦ ਇਕ) ਛਿਨ ਵਿਚ ਮਾਇਆ (ਤੇ ਹੋਰ ਪਦਾਰਥਾਂ ਦਾ) ਰਸ ਛਡ ਜਾਂਦਾ ਹੈ ਤਾਂ (ਇਸ ਨੂੰ ਪਿਛੋਂ ) ਪਛਤਾਵਾ ਲਗਦਾ ਹੈ ।੧।

(ਹੇ ਪੁੱਤਰ!) ਜਿਹੜੇ ਪ੍ਰਭੂ ਜੀ ਤੁਹਾਡੇ (ਅਥਵਾ ਸਭ ਸ੍ਰਿਸ਼ਟੀ ਦੇ) ਮਾਲਕ ਹਨ (ਤੁਸੀ ਉਸ) ਹਰੀ (ਨਾਮ ਦਾ) ਜਾਪ ਜਪੋ। ਨਾਨਕ (ਗੁਰੂ ਦਾ) ਦਾਸ (ਇਹ) ਉਪਦੇਸ਼ ਕਰਦਾ ਹੈ, ਜੇ (ਇਸ ਉਪਦੇਸ਼ ਨੂੰ) ਸੁਣੋ ਤਾਂ (ਤੁਹਾਡੇ ਅੰਦਰੋਂ ਹਰ ਪ੍ਰਕਾਰ ਦਾ) ਦੁਖ ਕਲੇਸ਼ ਦੂਰ ਹੋ ਜਾਵੇਗਾ ।੨।੧।੭।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਉਥਾਨਕਾ ਜੋ ਚਲੀ ਆ ਰਹੀ ਹੈ ਉਹ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਗੱਦੀ ਮਿਲਣ ਤੇ ਪ੍ਰਿਥੀ ਚੰਦ ਨੇ ਪਿਤਾ ਗੁਰੂ ਰਾਮਦਾਸ ਜੀ ਦੀ ਭਾਰੀ ਵਿਰੋਧਤਾ ਕੀਤੀ ਸੀ। ਉਸ ਨੇ ਗੁੱਸੇ ਵਿਚ ਕਈ ਕੁਬੋਲ ਬੋਲੇ ਸਨ। ਉਸ ਦੇ ਅਯੋਗ ਬਚਨ ਸੁਣ ਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰਿਥੀ ਚੰਦ ਨੂੰ ਇਸ ਸ਼ਬਦ ਰਾਹੀ ਸਮਝਾਇਆ ਕਿ ਜਿਨ੍ਹਾਂ ਦੇ ਤੁਸੀ ਜੰਮੇ ਹੋਏ ਨਿਵਾਜੇ ਹੋਏ ਹੋ, ਉਨ੍ਹਾਂ ਨਾਲ ਝਗੜਾ ਕਰਨਾ ਮਹਾਨ ਪਾਪ ਹੈ। ਦੌਲਤ ਗੁਜ਼ਰਾਨ ਹੈ। ਮਰਨ ਸਮੇਂ ਕਿਸੇ ਨਾਲ ਕੁਝ ਵੀ ਨਹੀ ਜਾਂਦਾ। ਪਾਪ ਕਰਮ ਕਰਨ ਮਗਰੋਂ ਮਨੁੱਖ ਦੇ ਪੱਲੇ ਪਛਤਾਵਾ ਪੈਂਦਾ ਹੈ।

ਪ੍ਰਿਥੀ ਚੰਦ ਨੂੰ ਅੰਤਲੀ ਪੰਕਤੀ ਰਾਹੀਂ ਇਹ ਉਪਦੇਸ਼ ਦਿੱਤਾ ਹੈ ਕਿ ਤੂੰ ਪਰਮੇਸ਼ਰ ਦਾ ਨਾਮ ਜਪ, ਜੋ ਸਭ ਦੁੱਖਾਂ ਨੂੰ ਹਰਨ ਵਾਲਾ ਹੈ।

ਇਸ ਉਪਦੇਸ਼ ਤੋਂ ਦੁਨੀਆਂ ਦੇ ਹਰੇਕ ਬੱਚੇ ਨੂੰ ਸਿਖਿਆ ਲੈਣੀ ਚਾਹੀਦੀ ਹੈ ਕਿ ਮਾਂ-ਬਾਪ ਨਾਲ ਝਗੜਨਾ ਸੋਭਦਾ ਨਹੀ, ਸਗੋਂ ਪਾਪਾਂ ਦਾ ਭਾਗੀ ਬਣੀਦਾ ਹੈ। ਮਾਤਾ ਪਿਤਾ ਦਾ ਸਤਿਕਾਰ ਤੇ ਆਗਿਆਕਾਰੀ ਬਣਨਾ ਵੀ ਇਕ ਵਿਸ਼ੇਸ਼ ਗੁਣ ਹੈ ਜਿਸ ਨਾਲ ਸਮਾਜ ਵਿਚ ਮਨੁੱਖ ਨੂੰ ਸ਼ਾਬਾਸ਼ ਮਿਲਦੀ ਹੈ।

## ਸਾਰਗ ਮਹਲਾ ੪ ਘਰੁ ੫ ਦੁਪਦੇ ਪੜਤਾਲ ॥

**੧ੴ ਸਤਿਗੁਰ ਪ੍ਰਸਾਦਿ॥ ਜਪਿ ਮਨ, ਜਗੰਨਾਥ ਜਗਦੀਸਰੋ ਜਗਜੀਵਨੋ, ਮਨ ਮੋਹਨ ਸਿਉ ਪ੍ਰੀਤਿ ਲਾਗੀ, ਮੈ ਹਰਿ ਹਰਿ ਹਰਿ ਟੇਕ, ਸਭ ਦਿਨਸੁ ਸਭ ਰਾਤਿ॥੧॥ ਰਹਾਉ ॥ ਹਰਿ ਕੀ ਉਪਮਾ ਅਨਿਕ ਅਨਿਕ ਅਨਿਕ, ਗੁਨ ਗਾਵਤ, ਸੁਕ ਨਾਰਦ ਬ੍ਰਹਮਾਦਿਕ, ਤਵ ਗੁਨ ਸੁਆਮੀ, ਗਨਿਨ ਨ ਜਾਤ॥ ਤੂ ਹਰਿ ਬੇਅੰਤੁ, ਤੂ ਹਰਿ ਬੇਅੰਤੁ, ਤੂੰ ਹਰਿ ਸੁਆਮੀ, ਤੂ ਆਪੇ ਹੀ ਜਾਨਹਿ ਆਪਨੀ ਭਾਂਤਿ॥੧॥ ਹਰਿ ਕੈ ਨਿਕਟਿ ਨਿਕਟਿ, ਹਰਿ ਨਿਕਟ ਹੀ ਬਸਤੇ, ਤੇ ਹਰਿ ਕੇ ਜਨ ਸਾਧੂ, ਹਰਿ ਭਗਾਤ॥ ਤੇ ਹਰਿ ਕੇ ਜਨ, ਹਰਿ ਸਿਉ ਰਲਿ ਮਿਲੇ, ਜੈਸੇ, ਜਨ ਨਾਨਕ ਸਲਲੈ ਸਲਲ ਮਿਲਾਤਿ॥੨॥੧॥੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਉਪਮਾਂ, ਜਾਨਹਿੰ,

**ਪਦ ਅਰਥ**: ਮਨ-ਹੇ ਮਨ!। ਜਗੰਨਾਥ-ਜਗਤ ਦੇ ਮਾਲਕ। ਜਗਦੀਸਰੋ ਜਗਤ ਦੇ ਈਸ਼ਰ। ਜਗਜੀਵਨੋ-ਜਗਤ ਦੇ ਜੀਵਨ ਦਾਤੇ। ਮਨ ਮੋਹਨ-ਮਨ ਦੇ ਮੋਹ ਲੈਣ ਵਾਲਾ।੧।ਰਹਾਉ।

ਉਪਮਾ-ਵਡਿਆਈ। ਅਨਿਕ-ਅਨੇਕਾਂ। ਗੁਨ ਗਾਵਤ-ਗੁਨ ਗਾਂਦਿਆਂ। ਸੁਕ-ਸੁਕਦੇਵ ਰਿਸ਼ੀ। ਨਾਰਦ-ਬ੍ਰਹਮਾ ਦਾ ਪੁੱਤਰ। ਬ੍ਰਹਮਾਦਿਕ-ਬ੍ਰਹਮਾ ਆਦਿ ਹੋਰ ਦੇਵਤੇ। ਤਵ-ਤੇਰੇ। ਸੁਆਮੀ-ਹੇ ਮਾਲਕ!। ਗਨਿਨ ਨ ਜਾਤ-ਗਿਣੇ ਨਹੀ ਜਾ ਸਕਦੇ। ਜਾਨਹਿ-ਜਾਣਦਾ ਹੈਂ। ਭਾਤਿ-ਤਰੀਕਾ, ਭਾਵ ਮਰਯਾਦਾ।੧।

ਨਿਕਟਿ-ਨੇੜੇ। ਬਸਤੇ-ਵਸਦੇ। ਭਗਾਤ-ਭਗਤ। ਰਲਿ ਮਿਲੇ-ਰਲ ਕੇ ਮਿਲ ਗਏ, ਇਕ-ਮਿਕ ਹੋ ਗਏ। ਜੈਸੇ-ਜਿਸ ਤਰ੍ਹਾਂ। ਸਲਲੈ-ਪਾਣੀ ਵਿਚ। ਸਲਲ ਮਿਲਾਤਿ-ਪਾਣੀ ਮਿਲਦਾ ਹੈ।੨।੧।

**ਅਰਥ**: ਹੇ ਮਨ! ਜਗਤ ਦਾ ਮਾਲਕ, ਜਗਤ ਦਾ ਈਸ਼ਵਰ, ਜਗਤ ਦਾ ਜੀਵਨ (ਜੋ ਸਭ ਦਾ) ਮਨ ਮੋਹਣ ਵਾਲਾ ਹੈ (ਉਸ) ਨਾਲ (ਮੇਰੀ) ਪ੍ਰੀਤਿ ਲਗ ਗਈ ਹੈ (ਤੂੰ ਉਸ ਨੂੰ) ਜਪ। ਹੇ ਹਰੀ! ਸਾਰੀ ਰਾਤ ਤੇ ਸਾਰਾ ਦਿਨ ਮੈਂ (ਕੇਵਲ ਆਪ) ਹਰੀ ਦੀ ਓਟ ਲਈ ਹੈ।੧।ਰਹਾਉ।

ਹੇ ਹਰੀ! (ਆਪ ਦੀ) ਵਡਿਆਈ ਅਨੇਕ ਅਨੇਕ (ਪ੍ਰਕਾਰ ਦੀ ਹੈ) ਸੁਕਦੇਵ, ਨਾਰਦ, ਬ੍ਰਹਮਾ ਆਦਿਕ ਅਨੇਕਾਂ ਨੇ (ਤੇਰੇ) ਗੁਣ ਗਾਉਂਦਿਆਂ (ਤੇਰੀ ਥਾਹ ਨਹੀ ਪਾਈ), ਹੇ ਸੁਆਮੀ! ਤੇਰੇ (ਗੁਣ ਸਾਥੋਂ) ਗਿਣੇ ਹੀ ਨਹੀ ਜਾ ਸਕਦੇ। ਹੇ ਹਰੀ! ਤੂੰ ਬੇਅੰਤ ਹੈਂ, ਹੇ ਹਰੀ! ਤੂੰ ਬੇਅੰਤ ਹੈਂ, ਹੇ ਹਰੀ ਸੁਆਮੀ! ਤੂੰ ਬੇਅੰਤ ਹੈ, ਹੇ ਹਰੀ! ਤੂੰ (ਸਭ ਦਾ) ਮਾਲਕ ਹੈਂ, ਤੂੰ ਆਪਣੀ ਮਰਯਾਦਾ ਜਾਣਦਾ ਹੈਂ।੧।

(ਹੇ ਭਾਈ! ਜਿਹੜੇ) ਹਰੀ ਦੇ (ਹਰ ਤਰ੍ਹਾਂ) ਨੇੜੇ ਵਸਦੇ ਹਨ, ਓਹ ਹਰੀ ਦੇ ਸਾਧੂ ਜਨ ਹਨ, ਪਰਮਾਤਮਾ ਦੇ ਭਗਤ ਜਨ ਹਨ। ਨਾਨਕ (ਗੁਰੂ ਜੀ ਆਖਦੇ ਹਨ ਕਿ) ਹਰੀ ਦੇ ਉਹ ਸੇਵਕ ਹਰੀ ਨਾਲ ਇਸ ਤਰ੍ਹਾਂ ਇਕਮਿਕ ਹੋ ਜਾਂਦੇ ਹਨ ਜਿਵੇਂ ਪਾਣੀ ਨਾਲ ਪਾਣੀ ਮਿਲ ਜਾਂਦਾ ਹੈ।੨।੧।੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਹਰੀ ਦੀ ਬੇਅੰਤਤਾ, ਉਸ ਦੇ ਗੁਣਾਂ ਤੋਂ ਜਾਣੂੰ ਕਰਾਇਆ ਹੈ ਤੇ ਉਪਦੇਸ਼ ਦਿੱਤਾ ਹੈ ਕਿ ਤੂੰ ਇਹੋ ਜਿਹੇ ਸਰਬ ਵਿਆਪੀ ਹਰੀ ਦਾ ਜਾਪ ਜਪ। ਜਿਹੜੇ ਭਗਤ ਸੇਵਕ-ਜਨ ਹਰੀ ਦੇ ਨੇੜੇ ਵਸਦੇ ਹਨ, ਓਹ ਹਰੀ ਨਾਲ ਅਭੇਦ ਹੋ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਪ੍ਰਭੂ ਦੀਆਂ ਵਡਿਆਈਆਂ ਕਰਕੇ ਮਨ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਰਹਿਣ ਦੀ ਪ੍ਰੇਰਨਾ ਦਿੱਤੀ ਜਾਏ ਕਿਉਂਕਿ ਜਿਉਂ ਜਿਉਂ ਜੀਵ ਮਾਲਕ ਦੇ ਨੇੜੇ ਹੁੰਦਾ ਹੈ ਤਿਉਂ ਤਿਉਂ ਉਹ ਮਾਇਆ ਨਾਲੋਂ ਟੁਟਦਾ ਹੈ ਅਤੇ ਪ੍ਰਭੂ-ਭਗਤੀ ਵਿਚ ਜੁੱਟਦਾ ਹੈ।

**ਸਾਰੰਗ ਮਹਲਾ ੪ ॥ ਜਪਿ ਮਨ, ਨਰਹਰੇ ਨਰਹਰ ਸੁਆਮੀ, ਹਰਿ ਸਗਲ ਦੇਵ ਦੇਵਾ, ਸ੍ਰੀ ਰਾਮ ਰਾਮ ਨਾਮਾ, ਹਰਿ ਪ੍ਰੀਤਮੁ ਮੋਰਾ॥੧॥ਰਹਾਉ॥ ਜਿਤੁ ਗ੍ਰਿਹਿ ਗੁਨ ਗਾਵਤੇ, ਹਰਿ ਕੇ ਗੁਨ ਗਾਵਤੇ, ਰਾਮ ਗੁਨ ਗਾਵਤੇ, ਤਿਤੁ ਗ੍ਰਿਹਿ ਵਾਜੇ ਪੰਚ ਸਬਦ, ਵਡ ਭਾਗ ਮਥੋਰਾ॥ ਤਿਨ ਜਨ ਕੇ ਸਭਿ ਪਾਪ ਗਏ, ਸਭਿ ਦੋਖ ਗਏ, ਸਭਿ ਰੋਗ ਗਏ, ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਗਏ, ਤਿਨ ਜਨ ਕੇ, ਹਰਿ ਮਾਰਿ ਕਢੇ ਪੰਚ ਚੋਰਾ॥੧॥ ਹਰਿ ਰਾਮ ਬੋਲਹੁ ਹਰਿ ਸਾਧੂ, ਹਰਿ ਕੇ ਜਨ ਸਾਧੂ, ਜਗਦੀਸੁ ਜਪਹੁ, ਮਨਿ ਬਚਨਿ ਕਰਮਿ ਹਰਿ ਹਰਿ ਆਰਾਧੂ, ਹਰਿ ਕੇ ਜਨ ਸਾਧੂ॥ ਹਰਿ ਰਾਮ**

**ਬੋਲਿ ਹਰਿ ਰਾਮ ਬੋਲਿ, ਸਭਿ ਪਾਪ ਗਵਾਧੂ॥ ਨਿਤ ਨਿਤ ਜਾਗਰਣੁ ਕਰਹੁ, ਸਦਾ ਸਦਾ ਆਨੰਦੁ, ਜਪਿ ਜਗਦੀਸੁੋਰਾ॥ ਮਨ ਇਛੇ ਫਲ ਪਾਵਹੁ, ਸਭੈ ਫਲ ਪਾਵਹੁ, ਧਰਮੁ ਅਰਥੁ ਕਾਮ ਮੋਖੁ, ਜਨ ਨਾਨਕ ਹਰਿ ਸਿਉ ਮਿਲੇ, ਹਰਿ ਭਗਤ ਤੋਰਾ॥੨॥੨॥੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ।

**ਫੁਟਕਲ:** ਜਗਦੀਸੁੋਰ' ਦਾ ਉਚਾਰਨ ਜਗਦੀਸੋਰਾ' ਕਰਨਾ ਹੈ, 'ਜਗਦੀਸੁਰਾ' ਨਹੀ ਕਰਨਾ।

**ਪਦ ਅਰਥ:** ਨਰਹਰੇ-ਨਰ ਸਿੰਘ ਭਾਵ ਪਰਮਾਤਮਾ। ਸੁਆਮੀ-ਮਾਲਕ। ਸਗਲ ਦੇਵ ਦੇਵਾ-ਸਾਰੇ ਦੇਵਤਿਆਂ ਦਾ ਦੇਵ। ਮੋਰਾ-ਮੇਰਾ।੧।ਰਹਾਉ।

ਜਿਤੁ ਗ੍ਰਿਹਿ-ਜਿਸ ਘਰ (ਹਿਰਦੇ) ਵਿਚ। ਪੰਚ ਸਬਦੁ-ਪੰਜ ਤਰ੍ਹਾਂ ਦੇ ਵਾਜਿਆਂ ਦੇ ਸ਼ਬਦ ਭਾਵ ਆਤਮਿਕ ਸੰਗੀਤ ਦੇ ਵਾਜੇ। ਮਥੋਰਾ-ਮੱਥੇ ਉਤੇ। ਸਭਿ ਦੋਖ-ਸਾਰੇ ਵਿਕਾਰ। ਪੰਚ ਚੋਰਾ-ਪੰਜ (ਕਾਮਾਦਿਕ) ਚੋਰ।੧।

ਹਰਿ ਸਾਧੂ-ਹੇ ਹਰੀ ਦੇ ਸਾਧ ਜਨ!। ਮਨਿ-ਮਨ ਕਰਕੇ। ਬਚਨਿ-ਬਚਨ ਕਰਕੇ। ਕਰਮਿ-ਕਰਮ ਕਰਕੇ। ਹਰਿ ਆਰਾਧੂ-ਹਰੀ ਦੀ ਅਰਾਧਨਾ ਕਰੋ। ਗਵਾਧੂ-ਦੂਰ ਕਰੋ। ਨਿਤ-ਸਦਾ ਹੀ। ਜਾਗ੍ਰਣ ਕਰਹੁ-ਜਾਗਦੇ ਰਹੁ ਭਾਵ ਸੁਚੇਤ ਰਹੁ। ਜਗਦੀਸੁੋਰਾ-ਜਗਤ ਦਾ ਮਾਲਕ। ਧਰਮੁ-ਆਪਣੇ ਨੇਮਾਂ ਵਿਚ ਪੱਕਾ ਹੋਣਾ। ਅਰਥੁ-.ਦੁਨਿਆਵੀ ਲੋੜਾਂ ਦੀ ਪੂਰਣਤਾ। ਕਾਮ-ਕਾਮਨਾ ਵਿਚ ਸਲਫਤਾਵਾਂ। ਮੋਖੁ-ਮੁਕਤੀ (ਮਾਇਆ ਤੇ ਵਿਕਾਰਾਂ ਤੋਂ) ਛੁਟਕਾਰਾ। ਤੋਰਾ-ਤੇਰਾ।੨।

**ਅਰਥ:** ਹੇ ਮਨ! (ਜੋ) ਨਰ ਹਰੀ ਨਰਸਿੰਘ ਭਾਵ ਪਰਮਾਤਮਾ ਹੈ, (ਉਹ ਸਭ ਦਾ) ਮਾਲਕ ਹੈ, (ਉਹ) ਹਰੀ ਸਾਰੇ ਦੇਵਤਿਆਂ ਦਾ ਦੇਵਤਾ ਹੈ, (ਉਸ) ਸਰਬ ਵਿਆਪਕ ਰਾਮ ਦਾ ਨਾਮ ਜਪ, (ਉਹ) ਹਰੀ ਮੇਰਾ ਪ੍ਰੀਤਮ (ਪਿਆਰਾ) ਹੈ।੧।ਰਹਾਉ।

(ਹੇ ਮੇਰੇ ਮਨ!) ਜਿਸ (ਹਿਰਦੇ ਰੂਪੀ) ਘਰ ਵਿਚ ਹਰੀ ਦੇ ਗੁਣ ਗਾਏ ਜਾਂਦੇ ਹਨ, ਰਾਮ ਦੇ ਗੁਣ ਗਾਏ ਜਾਂਦੇ ਹਨ, ਉਸ (ਹਿਰਦੇ ਰੂਪੀ) ਘਰ ਭਾਵ (ਸਰੀਰ ਵਿਚ) ਪੰਜ (ਆਤਮਿਕ ਸੰਗੀਤ) ਸਬਦ ਵਜ ਰਹੇ ਹਨ (ਜਿਸ ਦੇ ਅੰਦਰ ਅਜਿਹੀ ਅਵਸਥਾ ਬਣਦੀ ਹੈ, ਉਸ ਦੇ) ਮੱਥੇ ਉਤੇ ਵੱਡੇ ਭਾਗ ਹਨ।

ਉਨ੍ਹਾਂ ਜਨਾਂ ਦੇ ਸਾਰੇ ਪਾਪ ਦੂਰ ਹੋ ਗਏ ਹਨ, ਸਾਰੇ ਵਿਕਾਰ ਚਲੇ ਗਏ ਹਨ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ (ਨਾਸ਼ ਹੋ) ਗਏ ਹਨ। (ਪਰਮਾਤਮਾ ਨੇ) ਓਹਨਾਂ ਜਨਾਂ ਦੇ ਪੰਜ ਚੋਰ ਮਾਰ ਕੇ (ਬਾਹਰ) ਕੱਢ ਦਿੱਤੇ ਹਨ।੧।

ਹੇ ਹਰੀ ਦੇ ਸਾਧੂ ਜਨੋ! ਹਰੀ ਦਾ ਨਾਮ ਬੋਲੋ (ਉਚਾਰਨ ਕਰੋ), ਹੇ ਹਰੀ ਦੇ ਸਾਧੂ ਜਨੋ! ਜਗਤ ਦੇ ਮਾਲਕ ਨੂੰ ਜਪੋ, ਮਨ ਕਰਕੇ, ਬਚਨ ਕਰਕੇ, ਅਤੇ ਕਰਮ ਕਰਕੇ ਪ੍ਰਭੂ (ਨਾਮ ਦੀ) ਅਰਾਧਨਾ ਕਰੋ। ਹੇ ਸਾਧੂ ਜਨੋ! (ਇਸ ਉਪਦੇਸ਼ ਨੂੰ ਕਮਾਉ)। ਹਰੀ ਦਾ (ਨਾਮ) ਰਾਮ ਬੋਲ ਕੇ, ਹਰੀ ਰਾਮ ਬੋਲ ਕੇ ਸਾਰੇ ਪਾਪ ਦੂਰ ਕਰ ਲਵੋਗੇ। (ਹੇ ਸੰਤ ਜਨੋ!) ਹਰ ਰੋਜ਼ ਦਾ ਜਾਗਣਾ ਕਰੋ (ਭਾਵ ਕਾਮਾਦਿਕਾ ਵਲੋਂ) ਸੁਚੇਤ ਹੋਵੋ (ਇਸ ਤਰ੍ਹਾਂ) ਜਗਤ ਦੇ ਮਾਲਕ ਦਾ ਨਾਮ ਜਪ ਕੇ ਸਦਾ ਲਈ ਅਨੰਦ ਬਣਿਆ ਰਹਿੰਦਾ ਹੈ।

(ਹੇ ਸਾਧੂ ਜਨੋ! ਤੁਸੀ) ਸਾਰੇ ਫਲ ਪਾ ਲਵੋਗੇ, ਧਰਮ, ਅਰਥ, ਕਾਮ, ਮੋਖ (ਚਾਰੇ ਪਦਾਰਥ ਹਾਸਲ ਕਰ ਲਵੋਗੇ)। ਨਾਨਕ (ਗੁਰੂ ਜੀ ਆਖਦੇ ਹਨ ਕਿ) ਹੇ ਹਰੀ! (ਜਿਹੜੇ ਜੀਵ ਤੇਰੇ) ਨਾਲ ਮਿਲੇ (ਜੁਲੇ) ਹਨ (ਸਹੀ ਅਰਥਾਂ ਵਿਚ ਉਹੀ ਤੈਂ) ਹਰੀ ਦੇ ਭਗਤ ਹਨ।੨।੨।੯।

# ਸਾਰੰਸ਼ ਅਤੇ ਸਿਧਾਂਤ

ਜਿਹੜੇ ਜਗਿਆਸੂ ਮਨ, ਬਚਨ ਤੇ ਕਰਮ ਕਰਕੇ ਪ੍ਰਭੂ ਦੇ ਗੁਣ ਗਾਉਂਦੇ ਹਨ, ਉਨ੍ਹਾਂ ਦੇ ਹਿਰਦੇ ਵਿਚ ਆਤਮਿਕ ਸੰਗੀਤ ਦੇ ਵਾਜੇ ਵਜਦੇ ਹਨ। ਉਨ੍ਹਾਂ ਦੇ ਮੱਥੇ ਤੇ ਧੁਰੋਂ ਹੀ ਵੱਡੇ ਭਾਗ ਲਿਖੇ ਹੋਏ ਹੁੰਦੇ ਹਨ, ਕਿਉਂਕਿ ਉਨ੍ਹਾਂ ਨੇ ਗੁਰੂ ਦੀ ਕਿਰਪਾ ਨਾਲ ਆਪਣੇ ਅੰਦਰੋਂ ਪੰਜ-ਚੋਰ ਕਾਮ, ਕ੍ਰੋਧ ਆਦਿ ਮਾਰ ਕੇ ਕੱਢ ਦਿੱਤੇ ਹੁੰਦੇ ਹਨ।

ਗੁਰੂ ਰਾਮਦਸ ਪਾਤਿਸ਼ਾਹ ਜਗਿਆਸੂਆਂ ਨੂੰ 'ਨਿਤ ਨਿਤ ਜਾਗਰਣ ਕਰਹੁ, ਸਦਾ ਸਦਾ ਅਨੰਦੁ ਜਪਿ ਜਗਦੀਸ਼ੋਰਾ' ਦਾ ਸੰਦੇਸ਼ ਦੇਂਦੇ ਹਨ। ਗੁਰਵਾਕ ਵੀ ਹਨ:-

੧. **ਜਾਗਤ ਰਹੇ ਤਿਨੀ ਪ੍ਰਭੁ ਪਾਇਆ, ਸਬਦੇ ਹਉਮੈ ਮਾਰੀ॥** [ਪੰ. ੫੯੯

੨. **ਜਾਗਤੁ ਰਹੈ ਸੁ ਕਬਹੁ ਨ ਸੋਵੈ॥ ਤੀਨਿ ਤਿਲੋਕ ਸਮਾਧਿ ਪਲੋਵੈ॥** [ਪੰ. ੯੭੪

ਪੰਜਾਂ ਵੈਰੀਆਂ ਤੋਂ ਸੁਚੇਤ ਰਹਿ ਕੇ ਹੀ ਨਾਮ-ਸਿਮਰਨ ਦੀ ਰਾਸ ਸੁਰਖਿਅਤ ਰਖੀ ਜਾ ਸਕਦੀ ਹੈ।

ਅੰਤ ਵਿੱਚ ਨਾਮ-ਸਿਮਰਨ ਦਾ ਫਲ ਕੇਵਲ ਚਾਰ-ਪਦਾਰਥ ਹੀ ਨਹੀ, ਸੰਸਾਰੀ ਤੇ ਨਿਰੰਕਾਰੀ ਦਰਬਾਰ ਦੇ ਸਾਰੇ ਫਲ ਹੀ ਪ੍ਰਾਪਤ ਹੋ ਜਾਂਦੇ ਹਨ। ਰਬੀ-ਭਗਤ ਓਹੀ ਹਨ ਜੋ ਪਰਮਾਤਮਾ ਨਾਲ ਇਕ-ਮਿਕ ਹੋ ਗਏ ਹਨ।

**ਸਾਰਗ ਮਹਲਾ ੪॥ ਜਪਿ ਮਨ, ਮਾਧੋ ਮਧੁਸੂਦਨੋ ਹਰਿ ਸ੍ਰੀਰੰਗੋ, ਪਰਮੇਸਰੋ, ਸਤਿ ਪਰਮੇਸਰੋ, ਪ੍ਰਭੁ ਅੰਤਰਜਾਮੀ॥ ਸਭ ਦੂਖਨ ਕੋ ਹੰਤਾ, ਸਭ ਸੂਖਨ ਕੋ ਦਾਤਾ, ਹਰਿ ਪ੍ਰੀਤਮ ਗੁਨ ਗਾਉ॥੧॥ਰਹਾਉ॥ ਹਰਿ ਘਟਿ ਘਟੇ ਘਟਿ ਬਸਤਾ, ਹਰਿ ਜਲਿ ਥਲੇ ਹਰਿ ਬਸਤਾ, ਹਰਿ ਥਾਨ ਥਾਨੰਤਰਿ ਬਸਤਾ, ਮੈ ਹਰਿ ਦੇਖਨ ਕੋ ਚਾਉ॥ ਕੋਈ ਆਵੈ ਸੰਤੋ, ਹਰਿ ਕਾ ਜਨੁ ਸੰਤੋ, ਮੇਰਾ ਪ੍ਰੀਤਮ ਜਨੁ ਸੰਤੋ, ਮੋਹਿ ਮਾਰਗੁ ਦਿਖਲਾਵੈ॥ ਤਿਸੁ ਜਨ ਕੇ, ਹਉ ਮਲਿ ਮਲਿ ਧੋਵਾ ਪਾਉ॥੧॥ ਹਰਿ ਜਨ ਕਉ ਹਰਿ ਮਿਲਿਆ, ਹਰਿ ਸਰਧਾ ਤੇ ਮਿਲਿਆ, ਗੁਰਮੁਖਿ ਹਰਿ ਮਿਲਿਆ॥ ਮੇਰੈ ਮਨਿ ਤਨਿ ਆਨੰਦ ਭਏ, ਮੈ ਦੇਖਿਆ ਹਰਿ ਰਾਉ॥ ਜਨ ਨਾਨਕ ਕਉ ਕਿਰਪਾ ਭਈ, ਹਰਿ ਕੀ ਕਿਰਪਾ ਭਈ, ਜਗਦੀਸੁਰ ਕਿਰਪਾ ਭਈ॥ ਮੈ ਅਨਦਿਨੋ ਸਦ ਸਦ ਸਦਾ, ਹਰਿ ਜਪਿਆ ਹਰਿਨਾਉ॥੨॥੩॥੧੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਧੋਵਾਂ,ਪਾਉਂ,ਮੈਂ, ਹਰਿਨਾਉਂ।

**ਫੁਟਕਲ:** ਕਈ ਪਾਠਕ 'ਉ' ਨੂੰ ਔਕੜ ਦੀ ਮਾਤਰਾ ਲਗੀ ਵੇਖ ਕੇ ਹੈਰਾਨ ਹੁੰਦੇ ਹਨ। ਪਰ ਇਹ ਗੁਰਬਾਣੀ ਦੇ ਸਰੂਪਾਂ ਦੀ ਵਿਲਖਣਤਾ ਹੈ, ਜਿਸ ਦੀ ਸੋਝੀ ਪਾਠ ਕੀਤਿਆਂ ਹੁੰਦੀ ਹੈ। ਇਸ ਦਾ ਸਬੰਧ ਲੈਅ ਨਾਲ ਹੁੰਦਾ ਹੈ।

**ਪਦ ਅਰਥ:** ਮਾਧੋ-ਮਾਇਆ ਦਾ ਪਤੀ। ਮਧੁ ਸੂਦਨੋ-ਮਧੂ ਰਾਖਸ਼ ਨੂੰ ਮਾਰਨ ਵਾਲਾ (ਵਿਸ਼ਨੂੰ) ਪਰਮਾਤਮਾ। ਸ੍ਰੀ ਰੰਗੋ-ਸ੍ਰੀ (ਲਛਮੀ) ਨਾਲ ਰੰਗ ਕਰਨ ਵਾਲਾ (ਵਿਸ਼ਨੂੰ) ਪਰਮਾਤਮਾ। ਅੰਤਰਜਾਮੀ-ਅੰਦਰ ਦੀਆਂ ਜਾਨਣ ਵਾਲਾ। ਹੰਤਾ-ਨਾਸ਼ ਕਰਨ ਵਾਲਾ।੧।ਰਹਾਉ।

ਘਟਿ ਘਟੇ ਘਟਿ-ਸਾਰੇ ਹਿਰਦਿਆਂ ਵਿਚ। ਬਸਤਾ-ਵਸਦਾ ਹੈ। ਜਲਿ-ਪਾਣੀ ਵਿਚ। ਥਲੇ-ਖੁਸਕੀ ਵਿਚ। ਥਾਨ-ਥਾਵਾਂ ਤੇ। ਥਾਨੰਤਰਿ-ਥਾਵਾਂ ਅੰਦਰ। ਸੰਤੋ-ਸੰਤ। ਮੋਹਿ-ਮੈਨੂੰ। ਮਾਰਗੁ-ਰਸਤਾ। ਮਲਿ ਮਲਿ-ਮਲ ਮਲ ਕੇ। ਧੋਵਾ ਪਾਉ-ਮੈਂ ਪੈਰ ਧੋਵਾਂ।੧।

ਗੁਰਮੁਖਿ-ਗੁਰੂ ਦੁਆਰਾ। ਹਰਿ ਰਾਉ-ਹਰੀ ਰਾਜਾ। ਜਗਦੀਸੁਰ-ਜਗਤ ਦੇ ਮਾਲਕ ਦੀ। ਅਨਦਿਨੋ-ਹਰ ਰੋਜ਼।੨।

**ਅਰਥ:** ਹੇ ਮਨ! (ਤੂੰ ਸਭ ਦੇ) ਦਿਲ ਦੀਆਂ ਜਾਣਨ ਵਾਲੇ ਪ੍ਰਭੂ ਨੂੰ ਜਪ (ਜੋ) ਮਾਇਆ ਦਾ ਪਤੀ ਹੈ, ਮਧੂਰਾਖਸ਼ ਨੂੰ ਮਾਰਨ ਵਾਲਾ, ਲਛਮੀ ਨਾਲ ਰੰਗ ਕਰਨ ਵਾਲਾ ਸਦਾ ਥਿਰ ਰਹਿਣ ਵਾਲਾ ਪਰਮੇਸ਼ਰ ਹੈ। (ਹੇ ਮਨ ਤੂੰ ਉਸ) ਹਰੀ ਪ੍ਰੀਤਮ ਦੇ ਗੁਣ ਗਾਇਨ ਕਰ (ਜੋ) ਸਭ ਦੁੱਖਾਂ ਨੂੰ ਨਾਸ਼ ਕਰਨ ਵਾਲਾ (ਅਤੇ) ਸਭ ਸੁੱਖਾਂ ਨੂੰ ਦੇਣ ਵਾਲਾ ਹੈ।੧।ਰਹਾਉ।

(ਹੇ ਮੇਰੇ ਮਨ! ਉਹ) ਹਰੀ ਹਰੇਕ ਸਰੀਰ ਵਿਚ ਵਸਦਾ ਹੈ, ਪਾਣੀ ਵਿਚ, ਧਰਤੀ ਤੇ (ਹਰ ਥਾਂ ਤੇ) ਥਾਵਾਂ ਦੇ ਅੰਦਰ ਹਰੀ ਵਸਦਾ ਹੈ, ਮੈਨੂੰ ਹਰੀ ਦੇ (ਦਰਸ਼ਨ) ਵੇਖਣ ਦਾ (ਬਹੁਤ) ਚਾਉ ਹੈ। ਜੇ ਕੋਈ ਸੰਤ, ਹਰੀ ਦਾ ਸੰਤ ਜਨ, ਮੇਰੇ ਪ੍ਰੀਤਮ ਦਾ (ਪਿਆਰਾ) ਸੰਤ ਜਨ (ਮੇਰੇ ਕੋਲ) ਆ ਮਿਲੇ। ਮੈਨੂੰ (ਪ੍ਰਭੂ-ਮਿਲਾਪ ਦਾ) ਰਸਤਾ ਦਿਖਾ ਦੇਵੇ, ਮੈਂ ਉਸ ਜਨ ਦੇ ਪੈਰ ਮਲ ਮਲ ਕੇ ਧੋਵਾਂ (ਭਾਵ ਸੇਵਾ ਕਰਾਂ)।੧।

(ਹੇ ਭਾਈ!) ਹਰੀ ਦੇ ਦਾਸਾਂ ਨੂੰ ਹਰੀ ਮਿਲਿਆ ਹੈ (ਪਰ ਉਨ੍ਹਾਂ ਨੂੰ) ਸ਼ਰਧਾ ਭਾਵਨੀ ਤੇ ਮਿਲਿਆ ਹੈ, ਗੁਰੂ ਦੁਆਰਾ (ਉਨ੍ਹਾਂ ਨੂੰ) ਹਰੀ ਮਿਲਿਆ ਹੈ। (ਜਦੋਂ ਗੁਰੂ ਦੀ ਕਿਰਪਾ ਨਾਲ) ਮੈਂ ਹਰੀ ਰਾਜਾ ਵੇਖਿਆ, ਮੇਰੇ ਮਨ ਵਿਚ ਤੇ ਸਰੀਰ ਵਿਚ ਅਨੰਦ ਹੀ (ਅਨੰਦ) ਹੋ ਗਏ ਹਨ। (ਹੇ ਭਾਈ!) ਦਾਸ ਨਾਨਕ ਉਤੇ (ਗੁਰੂ ਦੀ) ਕਿਰਪਾ ਹੋਈ ਹੈ, ਹਰੀ ਦੀ ਕਿਰਪਾ ਹੋਈ ਹੈ, ਜਗਤ ਦੇ ਮਾਲਕ ਦੀ ਮਿਹਰ ਹੋਈ ਹੈ, ਮੈਂ ਹਰ ਰੋਜ਼ (ਰਾਤ ਦਿਨ) ਸਦ ਸਦ ਸਦਾ (ਭਾਵ ਸਦੀਵ ਕਾਲ ਉਸ) ਹਰੀ ਦਾ ਹੀ ਨਾਮ ਜਪਿਆ ਹੈ।੨।੩।੧੦।

# ਸਾਰੰਸ਼ ਅਤੇ ਸਿਧਾਂਤ

ਗੁਰਦੇਵ ਪਿਤਾ ਜੀ ਨੇ ਮਨ ਨੂੰ ਅੰਤਰਜਾਮੀ ਪਰਮੇਸ਼ਰ ਦਾ ਨਾਮ ਜਪਣ ਦੀ ਸਿਖਿਆ ਦਿੱਤੀ ਹੈ ਕਿਉਂਕਿ ਨਾਮ ਸਭ ਦੁੱਖਾਂ ਦਾ ਨਾਸ਼ਕ ਤੇ ਸਮੂਹ ਸੁਖਾਂ ਦਾ ਪ੍ਰਕਾਸ਼ਕ ਹੈ। ਅਜਿਹੇ ਪ੍ਰਭੂ ਦਾ ਮਿਲਾਪ ਕਰਾਉਣ ਵਾਲੇ ਸੰਤ ਜਨਾ ਦੀ ਤਾਂਘ ਨੂੰ ਪ੍ਰਗਟਾਇਆ ਹੈ।

ਸਿਧਾਂਤ ਇਹ ਹੈ ਕਿ ਜਿਸ ਨੂੰ ਵੀ ਪਿਆਰਾ ਪ੍ਰੀਤਮ ਮਿਲਿਆ ਹੈ ਉਸ ਦੀ ਸ਼ਰਧਾ ਤੇ ਭਾਵਨੀ ਨੂੰ ਵੇਖ ਕੇ ਮਿਲਿਆ ਹੈ। ਜਿਸਨੂੰ ਪ੍ਰਭੂ ਦੇ ਦਰਸ਼ਨ ਹੋ ਜਾਂਦੇ ਹਨ, ਉਹ ਦਿਨ ਰਾਤ ਹਰ ਵੇਲੇ ਹੀ ਹਰੀ ਦਾ ਨਾਮ ਜਪਦਾ ਰਹਿੰਦਾ ਹੈ:-

**੧. ਕਰਿ ਕਿਰਪਾ ਪ੍ਰਭਿ ਕੀਨੋ ਅਪਨਾ॥ ਨਾਨਕ ਜਾਪੁ ਜਪੇ ਹਰਿ ਜਪਨਾ॥** [ਪੰ. ੧੯੭

**੨. ਜਾ ਕੈ ਰਿਦੈ ਬਸਿਓ ਹਰਿਨਾਮ॥ ਸਗਲ ਮਨੋਰਥ ਤਾ ਕੇ ਪੂਰਨ ਕਾਮ॥** [ਪੰ. ੧੯੭

**ਸਾਰਗ ਮਹਲਾ ੪॥ ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥ ਨਿਰਵੈਰੁ ਅਕਾਲ ਮੂਰਤਿ॥ ਆਜੂਨੀ ਸੰਭਉ॥ ਮੇਰੇ ਮਨ, ਅਨਦਿਨੁ ਧਿਆਇ ਨਿਰੰਕਾਰੁ ਨਿਰਾਹਾਰੀ॥੧॥ਰਹਾਉ॥ ਹਰਿ ਦਰਸਨ ਕਉ, ਹਰਿ ਦਰਸਨ ਕਉ, ਕੋਟਿ ਕੋਟਿ ਤੇਤੀਸ, ਸਿਧ ਜਤੀ ਜੋਗੀ, ਤਟ ਤੀਰਥ ਪਰਭਵਨ ਕਰਤ, ਰਹਤ ਨਿਰਾਹਾਰੀ॥ ਤਿਨ ਜਨ ਕੀ ਸੇਵਾ ਥਾਇ ਪਈ, ਜਿਨ ਕਉ ਕਿਰਪਾਲ ਹੋਵਤੁ ਬਨਵਾਰੀ॥੧॥ ਹਰਿ ਕੇ ਹੋ ਸੰਤ ਭਲੇ, ਤੇ ਊਤਮ ਭਗਤ ਭਲੇ, ਜੋ ਭਾਵਤ ਹਰਿ ਰਾਮ ਮੁਰਾਰੀ॥ ਜਿਨ ਕਾ ਅੰਗੁ ਕਰੈ ਮੇਰਾ ਸੁਆਮੀ, ਤਿਨ ਕੀ ਨਾਨਕ ਹਰਿ ਪੈਜ ਸਵਾਰੀ॥੨॥੪॥੧੧॥**

**ਪਦ ਅਰਥ:** ਨਿਰਭਉ-ਡਰ ਤੋਂ ਰਹਿਤ। ਸਤਿ-ਸਦਾ ਥਿਰ ਰਹਿਣ ਵਾਲਾ। ਨਿਰਵੈਰੁ-ਵੈਰ ਤੋਂ ਰਹਿਤ। ਅਕਾਲ ਮੂਰਤਿ-ਮੌਤ ਤੋਂ ਰਹਿਤ ਸਰੂਪ ਵਾਲਾ। ਆਜੂਨੀ-ਜੂਨਾਂ ਤੋਂ ਰਹਿਤ। ਸੰਭਉ-ਆਪਣੇ ਆਪ ਤੋਂ ਪ੍ਰਕਾਸ਼ਮਾਨ। ਅਨਦਿਨੋ-ਹਰ ਰੋਜ਼। ਨਿਰੰਕਾਰੁ-ਆਕਾਰ ਤੋਂ ਰਹਿਤ। ਨਿਰਾਹਾਰੀ-ਅਹਾਰ ਤੋਂ ਰਹਿਤ।੧।ਰਹਾਉ।

ਕਉ-ਲਈ। ਕੋਟਿ ਤੇਤੀਸ-ਤੇਤੀ ਕ੍ਰੋੜ ਦੇਵਤੇ। ਸਿਧ-ਜੋਗ ਸਾਧਨਾ ਵਿਚ ਪੁਗੇ ਹੋਏ ਜੋਗੀ। ਜਤੀ-ਇੰਦ੍ਰਿਆਂ ਨੂੰ ਸੰਜਮ ਵਿਚ ਰਖਣ ਵਾਲੇ। ਤਟ-ਤੀਰਥ ਦੇ ਨੇੜੇ, ਦਰਿਆਵਾਂ ਦੇ ਕੰਢਿਆਂ ਤੇ। ਪਰਭਵਨ ਕਰਤ-ਫਿਰਦੇ ਰਹਿੰਦੇ ਹਨ। ਰਹਤ ਨਿਰਾਹਾਰੀ-ਬਿਨਾ ਕੁਝ ਖਾਣ ਦੇ ਰਹਿੰਦੇ ਹਨ। ਥਾਇ ਪਈ-ਕਬੂਲ ਪਈ, ਪਰਵਾਣ ਹੋਈ। ਬਨਵਾਰੀ-(ਸੰਸਾਰ) ਜੰਗਲ ਦਾ ਮਾਲਕ।੧।

ਹੋ-ਹੇ ਭਾਈ!। ਭਲੇ-ਚੰਗੇ। ਤੇ-ਓਹ। ਜੋ ਭਾਵਤ-ਜਿਹੜੇ ਚੰਗੇ ਲਗਦੇ ਹਨ। ਰਾਮ ਮੁਰਾਰੀ-ਪਰਮਾਤਮਾ ਨੂੰ। ਅੰਗੁ-ਪਖ। ਪੈਜ-ਇਜ਼ਤ।੨।

**ਅਰਥ:** ਹੇ ਮਨ! (ਤੂੰ ਉਸ) ਡਰ ਤੋਂ ਰਹਿਤ (ਪ੍ਰਭੂ ਦਾ ਨਾਮ) ਜਪ (ਜੋ) ਸਦਾ ਸਦਾ ਹੀ ਥਿਰ ਰਹਿਣ ਵਾਲਾ ਹੈ, ਵੈਰ ਤੋਂ ਰਹਿਤ, ਕਾਲ ਤੋਂ ਰਹਿਤ ਸਰੂਪ ਵਾਲਾ, ਜੂਨਾਂ ਤੋਂ ਰਹਿਤ (ਅਤੇ) ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ। ਹੇ ਮੇਰੇ ਮਨ! ਦਿਨ ਰਾਤ (ਤੂੰ ਉਸ) ਅਕਾਰ ਰਹਿਤ ਤੇ ਆਹਾਰ ਰਹਿਤ (ਪ੍ਰਭੂ ਨੂੰ) ਯਾਦ ਕਰ।੧।ਰਹਾਉ।

(ਹੇ ਮੇਰੇ ਮਨ! ਉਸ) ਹਰੀ ਦੇ ਦਰਸ਼ਨ ਲਈ, ਹਰੀ ਦੇ ਦਰਸ਼ਨ ਲਈ, ਤੇਤੀ ਕ੍ਰੋੜ ਦੇਵਤੇ, ਸਿਧ, ਜਤੀ ਅਤੇ ਜੋਗੀ ਤੀਰਥਾਂ ਦੇ ਕੰਢਿਆਂ ਉਤੇ ਰਹਿੰਦੇ, ਭਉਂਦੇ ਫਿਰਦੇ ਅਤੇ ਭੁੱਖੇ ਰਹਿੰਦੇ ਹਨ। (ਪਰ) ਉਨ੍ਹਾਂ ਦੀ ਸੇਵਾ ਕਬੂਲ ਪਈ ਹੈ, ਜਿਨ੍ਹਾਂ ਉਤੇ ਸੰਸਾਰ ਦੇ ਮਾਲਕ ਦੀ ਕਿਰਪਾ ਹੁੰਦੀ ਹੈ।੧।

(ਹੇ ਮੇਰੇ ਮਨ!) ਓਹ ਹਰੀ ਦੇ ਸੰਤ ਚੰਗੇ ਹਨ, ਓਹ ਹਰੀ ਦੇ ਭਗਤ ਸ੍ਰੇਸ਼ਟ ਹਨ ਜਿਹੜੇ ਰਾਮ ਮੁਰਾਰੀ ਨੂੰ ਚੰਗੇ ਲਗਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ ਦਾ ਪਖ ਮੇਰਾ ਮਾਲਕ ਕਰਦਾ ਹੈ, ਉਨ੍ਹਾਂ ਦੀ ਇਜ਼ਤ ਹਰੀ ਨੇ ਆਪ ਸਵਾਰੀ ਭਾਵ ਰਖੀ ਹੈ।੨।੪।੧੧।

# ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਵਾਂਗ ਇਸ ਸ਼ਬਦ ਵਿਚੋਂ ਵੀ ਉਸ ਪਰਮਾਤਮਾ ਦਾ ਨਾਮ ਜਪਣ ਦੀ ਪ੍ਰੇਰਨਾ ਮਿਲਦੀ ਹੈ। ਜਿਸ ਦਾ ਸਰੂਪ ਮੂਲ ਮੰਤ੍ਰ ਵਿਚ ਦਰਜ ਹੈ। ਰਹਾਉ ਵਾਲੀਆਂ ਪੰਕਤੀਆਂ ਚੋਂ ਮੂਲ-ਮੰਤਰ ਦੇ ਸੰਖੇਪ ਰੂਪ ਵਿਚ ਦਰਸ਼ਨ ਹੁੰਦੇ ਹਨ।

ਪਰਮਾਤਮਾ ਦਾ ਦਰਸ਼ਨ ਪ੍ਰਾਪਤ ਕਰਨ ਲਈ ਸਾਰੇ ਜਗਿਆਸੂ ਜਤਨ ਕਰਦੇ ਹਨ, ਕਈ ਪ੍ਰਕਾਰ ਦੀ ਸਾਧਨਾ ਕਰਦੇ ਹਨ, ਪਰ ਉਹ ਪ੍ਰਭੂ ਇਸ ਤਰ੍ਹਾਂ ਨਹੀ ਮਿਲਦਾ। ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਹੋਈ, ਓਨਾਂ ਦੀ ਸੇਵਾ ਥਾਇਂ ਪਈ ਹੈ। ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਨਾਮ ਜਪਦਾ ਹੈ ਉਸਦਾ ਪੱਖ ਮਾਲਕ ਆਪ ਪੂਰਦਾ ਹੈ ਭਾਵ ਸਾਥ ਦੇਂਦਾ ਹੈ। ਉਸ ਦੀ ਪੈਜ ਸਵਾਰ ਦੇਂਦਾ ਹੈ। ਗੁਰਵਾਕ ਹਨ:-

੧. **ਅਪਨੇ ਸੇਵਕ ਕਉ ਆਪਿ ਸਹਾਈ॥ ਨਿਤ ਪ੍ਰਤਿਪਾਰੈ ਬਾਪ ਜੈਸੇ ਮਾਈ॥** [ਪੰ. ੨੦੨

੨. **ਚਰਣ ਕਮਲ ਨਾਨਕ ਰੰਗਿ ਰਾਤੇ, ਹਰਿ ਦਾਸਹ ਪੈਜ ਰਖਾਈਐ॥** [ਪੰ. ੫੦੦

**ਸਾਰਗ ਮਹਲਾ ੪ ਪੜਤਾਲ॥ ਜਪਿ ਮਨ, ਗੋਵਿੰਦੁ ਹਰਿ ਗੋਵਿੰਦੁ ਗੁਣੀ ਨਿਧਾਨੁ, ਸਭ ਸ੍ਰਿਸਟਿ ਕਾ ਪ੍ਰਭੋ, ਮੇਰੇ ਮਨ ਹਰਿ ਬੋਲਿ, ਹਰਿ ਪੁਰਖੁ ਅਬਿਨਾਸੀ॥੧॥ਰਹਾਉ॥ ਹਰਿ ਕਾ ਨਾਮੁ ਅੰਮ੍ਰਿਤੁ, ਹਰਿ ਹਰਿ ਹਰੇ, ਸੋ ਪੀਐ ਜਿਸੁ ਰਾਮੁ ਪਿਆਸੀ॥ ਹਰਿ ਆਪਿ ਦਇਆਲੁ ਦਇਆ ਕਰਿ ਮੇਲੈ ਜਿਸੁ ਸਤਿਗੁਰੂ, ਸੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ ਚਖਾਸੀ॥੧॥ ਜੋ ਜਨ ਸੇਵਹਿ ਸਦ ਸਦਾ ਮੇਰਾ ਹਰਿ ਹਰੇ, ਤਿਨ ਕਾ ਸਭੁ ਦੂਖੁ ਭਰਮੁ ਭਉ ਜਾਸੀ॥ ਜਨੁ ਨਾਨਕੁ ਨਾਮੁ ਲਏ ਤਾਂ ਜੀਵੈ, ਜਿਉ ਚਾਤ੍ਰਿਕੁ ਜਲਿ ਪੀਐ ਤ੍ਰਿਪਤਾਸੀ॥੨॥੫॥੧੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਸੇਵਹਿੰ, ਜਿਉਂ।

**ਪਦ ਅਰਥ:** ਗੁਣੀ ਨਿਧਾਨੁ-ਗੁਣਾ ਦਾ ਖਜ਼ਾਨਾ। ਪ੍ਰਭੋ-ਪ੍ਰਭੂ, ਮਾਲਕ। ਅਬਿਨਾਸੀ-ਨਾਸ-ਰਹਿਤ।੧।ਰਹਾਉ।

ਸੋ ਪੀਐ-ਉਹ ਪੀਂਦਾ ਹੈ। ਜਿਸੁ ਰਾਮੁ ਪਿਆਸੀ-ਜਿਸ (ਮਨੁੱਖ) ਨੂੰ ਰਾਮ ਪਿਲਾਏਗਾ। ਚਖਾਸੀ-ਚੱਖੇਗਾ।੧।

ਸੇਵਹਿ-ਸੇਂਵਦੇ ਹਨ। ਭਰ;ਮੇ ਭਉ-ਵਹਿਮ ਤੇ ਡਰ। ਜਾਸੀ-ਦੂਰ ਹੋ ਜਾਵੇਗਾ। ਜਿਉ-ਜਿਵੇਂ। ਚਾਤ੍ਰਿਕੁ-ਪਪੀਹਾ। ਜਲਿ ਪੀਐ-ਪਾਣੀ ਪੀਣ ਨਾਲ। ਤ੍ਰਿਪਤਾਸੀ-ਤ੍ਰਿਪਤ ਹੋ ਜਾਂਦਾ ਹੈ, ਰੱਜ ਜਾਂਦਾ ਹੈ।੨।

**ਅਰਥ:** ਹੇ ਮੇਰੇ ਮਨ! (ਤੂੰ) ਹਰੀ ਗੋਵਿੰਦ ਦਾ (ਨਾਮ) ਜਪ, (ਜੋ ਸਾਰੇ) ਗੁਣਾਂ ਦਾ ਖਜ਼ਾਨਾ ਹੈ, ਸਾਰੀ ਸ੍ਰਿਸ਼ਟੀ ਦਾ ਮਾਲਕ ਹੈ। ਮੇਰੇ ਮਨ! (ਉਸ) ਨਾਸ-ਰਹਿਤ ਪੁਰਖ ਹਰੀ ਦਾ ਨਾਮ ਉਚਾਰਨ ਕਰ।੧।ਰਹਾਉ।

(ਹੇ ਮਨ!) ਪਰਮਾਤਮਾ ਦਾ ਨਾਮ ਆਤਮਿਕ ਜੀਵਨ ਦੇਣ ਵਾਲਾ ਹੈ (ਇਹ ਨਾਮ) ਅੰਮ੍ਰਿਤ (ਜਲ, ਓਹੀ ਜੀਵ) ਪੀਂਦਾ ਹੈ ਜਿਸ ਨੂੰ ਹਰੀ ਆਪ ਪਿਲਾਂਦਾ ਹੈ। ਦਇਆ ਦਾ ਘਰ ਪ੍ਰਭੂ ਮਿਹਰ ਕਰਕੇ ਜਿਸ ਨੂੰ ਗੁਰੂ ਦਾ ਮਿਲਾਪ ਕਰਵਾਂਦਾ ਹੈ, ਉਹ ਸੇਵਕ-ਜਨ ਹਰੀ ਦਾ ਅੰਮ੍ਰਿਤ-ਨਾਮ ਚੱਖਦਾ ਹੈ।੧।

(ਹੇ ਮੇਰੇ ਮਨ!) ਜਿਹੜੇ ਸੇਵਕ ਜਨ ਮੇਰੇ ਹਰੀ ਦਾ ਨਾਮ ਸਿਮਰਦੇ ਹਨ, ਉਨ੍ਹਾਂ ਦਾ ਹਰ ਪ੍ਰਕਾਰ ਦਾ ਦੁਖ, ਵਹਿਮ ਤੇ ਡਰ ਦੁਖ ਦੂਰ ਹੋ ਜਾਂਦਾ ਹੈ, ਦਾਸ ਨਾਨਕ (ਪ੍ਰਭੂ ਦਾ) ਨਾਮ ਜਪਦਾ ਹੈ ਤਾਂ ਜੀਊਂਦਾ ਹੈ ਜਿਵੇਂ ਪਪੀਹਾ ਪਾਣੀ (ਸ੍ਵਾਂਤੀ ਬੂੰਦ) ਪੀ ਕੇ ਰੱਜ ਜਾਂਦਾ ਹੈ।੨।੫।੧੨।

## ਸਾਰੰਸ਼ ਅਤੇ ਸਿਧਾਂਤ

ਪੜਤਾਲ ਦਾ ਅਰਥ ਮੁੜ ਮੁੜ ਕੇ ਇਕ ਗਲ ਨੂੰ ਦੁਹਰਾਉਣਾ ਹੁੰਦਾ ਹੈ। ਇਥੇ ਪੜਤਾਲ ਤੋਂ ਭਾਵ ਹੈ ਕਿ ਤਬਲੇ ਦੀ ਤਾਲ ਨੂੰ ਬਦਲਨਾ। ਇਸੇ ਤਰ੍ਹਾਂ ਇਸ ਸ਼ਬਦ ਵਿਚ ਗੁਣਾ ਦੇ ਖਜ਼ਾਨੇ ਸ੍ਰਿਸ਼ਟੀ ਦੇ ਮਾਲਕ ਨੂੰ ਸਿਮਰਨ ਦਾ ਆਦੇਸ਼ ਦਿੱਤਾ ਹੈ। ਹਰੀ ਦਾ ਨਾਮ ਅੰਮ੍ਰਿਤ ਜਲ ਹੈ। ਇਹ ਅੰਮ੍ਰਿਤ ਨਾਮ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਨੂੰ ਗੁਰੂ ਪਰਮੇਸ਼ਰ ਆਪ ਪਿਲਾਂਦਾ ਹੈ। ਨਾਮ ਦੀ ਬਰਕਤ ਨਾਲ ਸਾਰੇ ਦੁਖ ਤੇ ਭਰਮ ਆਦਿ ਦੂਰ ਹੋ ਜਾਂਦੇ ਹਨ। ਇਸ ਲ਼ਈ ਮਨ ਨੂੰ ਸਦਾ ਨਾਮ ਜਪਣ ਵਿਚ ਹੀ ਮਗਨ ਰਖਣਾ ਚਾਹੀਦਾ ਹੈ।

**ਸਾਰਗ ਮਹਲਾ ੪ ॥ ਜਪਿ ਮਨ ਸਿਰੀ ਰਾਮੁ॥ ਰਾਮ ਰਮਤ ਰਾਮੁ॥ ਸਤਿ ਸਤਿ ਰਾਮੁ॥ ਬੋਲਹੁ ਭਈਆ ਸਦ ਰਾਮ ਰਾਮੁ, ਰਾਮੁ ਰਵਿ ਰਹਿਆ ਸਰਬਗੇ॥੧॥ਰਹਾਉ॥ ਰਾਮੁ ਆਪੇ ਆਪਿ, ਆਪੇ ਸਭੁ ਕਰਤਾ, ਰਾਮੁ ਆਪੇ ਆਪਿ, ਆਪਿ ਸਭਤੁ ਜਗੇ॥ ਜਿਸੁ ਆਪਿ ਕ੍ਰਿਪਾ ਕਰੇ ਮੇਰਾ ਰਾਮ ਰਾਮ ਰਾਮ ਰਾਇ, ਸੋ ਜਨੁ ਰਾਮਨਾਮ ਲਿਵਲਾਗੇ॥੧॥ ਰਾਮਨਾਮ ਕੀ ਉਪਮਾ ਦੇਖਹੁ ਹਰਿ ਸੰਤਹੁ, ਜੋ ਭਗਤ ਜਨਾਂ ਕੀ ਪਤਿ ਰਾਖੈ, ਵਿਚਿ ਕਲਿਜੁਗ ਅਗੇ॥ ਜਨ ਨਾਨਕ ਕਾ ਅੰਗੁ ਕੀਆ ਮੇਰੈ ਰਾਮ ਰਾਇ, ਦੁਸਮਨ ਦੂਖ ਗਏ ਸਭਿ ਭਗੇ॥੨॥੬॥੧੩॥**

**ਪਦ ਅਰਥ:** ਸਿਰੀ-ਸ਼ੋਭਾ ਵਾਲਾ, ਸਿਰਜਣਹਾਰ। ਰਾਮ ਰਮਤ-ਉਹ ਰਾਮ ਜੋ ਸਭ ਵਿਚ ਰਮਿਆ ਹੋਇਆ ਹੈ। ਸਤਿ-ਸਦਾ ਥਿਰ ਰਹਿਣ ਵਾਲਾ। ਭਈਆ-ਹੇ ਭਾਈ!। ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਸਰਬਗੇ-ਸਭ ਕੁਝ ਜਾਨਣ ਵਾਲਾ।੧।ਰਹਾਉ।

ਸਭਤੁ-ਸਭ ਥਾਈ। ਜਗੇ-ਜਗ ਵਿਚ। ਰਾਮ ਰਾਇ-ਰਾਮ ਰਾਜਾ, ਪ੍ਰਭੂ ਪਾਤਿਸ਼ਾਹ। ਲਿਵ ਲਾਗੇ-ਸੁਰਤਿ ਜੋੜਦਾ ਹੈ।੧।

ਉਪਮਾ-ਵਡਿਆਈ। ਪਤਿ-ਇਜ਼ਤ। ਕਲਿਜੁਗ ਅਗੇ-ਕਲਜੁਗ ਦੀ ਅੱਗ ਵਿਚ। ਅੰਗੁ-ਪੱਖ, ਸਾਥ। ਮੇਰੈ ਰਾਮ ਰਾਇ-ਮੇਰੇ ਪ੍ਰਭੂ ਪਾਤਿਸ਼ਾਹ ਨੇ। ਗਏ ਸਭਿ ਭਗੇ-ਸਭ ਭਜ ਗਏ, ਦੌੜ ਗਏ।੨।

**ਅਰਥ:** ਹੇ (ਮੇਰੇ) ਮਨ! ਸਿਰੀ ਰਾਮ (ਪਰਮੇਸ਼ਰ) ਨੂੰ ਜਪੁ, (ਜਿਹੜਾ) ਰਾਮ ਸਭ ਵਿਚ ਰਮਿਆ ਹੋਇਆ ਹੈ, (ਉਹ) ਰਾਮ ਸਦਾ ਥਿਰ ਰਹਿਣ ਵਾਲਾ ਹੈ। ਹੇ ਭਾਈ! ਸਦਾ (ਉਸ) ਰਾਮ ਦਾ ਨਾਮ ਬੋਲੋ (ਉਚਾਰਨ ਕਰੋ ਜੋ) ਰਾਮ ਸਭ ਵਿਚ ਵਿਆਪਕ ਹੈ ਤੇ ਸਭ ਕੁਝ ਜਾਨਣ ਵਾਲਾ ਹੈ।੧।ਰਹਾਉ।

(ਹੇ ਭਾਈ! ਉਹ) ਰਾਮ ਆਪ ਹੀ ਆਪ ਹੈ, ਸਭ ਨੂੰ (ਪੈਦਾ) ਕਰਨ ਵਾਲਾ ਰਾਮ ਹੈ, ਸਭ ਥਾਵਾਂ ਤੇ (ਸਾਰੇ) ਜਗ ਵਿਚ ਉਹ ਆਪ ਹੀ ਆਪ (ਮੌਜੂਦ ਹੈ)। (ਹੇ ਭਾਈ!) ਜਿਸ (ਮਨੁੱਖ) ਉਤੇ ਮੇਰਾ (ਰਾਮ) ਪ੍ਰਭੂ ਪਾਤਿਸ਼ਾਹ ਕਿਰਪਾ ਕਰਦਾ ਹੈ, ਉਹ (ਸੇਵਕ) ਜਨ ਰਾਮ ਨਾਮ ਦੀ ਲਿਵ ਵਿਚ ਜੁੜਦਾ ਹੈ।੧।

ਹੇ ਸੰਤ ਜਨੋ! ਰਾਮ ਨਾਮ ਦੀ ਵਡਿਆਈ ਵੇਖੋ, ਜੋ ਕਲਜੁਗ ਦੇ (ਵਿਕਾਰਾਂ ਦੀ) ਅੱਗ ਵਿਚ (ਆਪਣੇ) ਭਗਤ ਜਨ ਦੀ ਇਜ਼ਤ ਰਖਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜਨ ਦਾ ਪਖ ਮੇਰੇ ਪ੍ਰਭੂ ਪਾਤਿਸ਼ਾਹ ਨੇ ਕੀਤਾ ਹੈ (ਉਸ ਦੇ) ਸਾਰੇ ਦੁਸ਼ਮਨ ਤੇ ਦੁਖ ਦੂਰ ਭਜ ਗਏ ਹਨ ਭਾਵ ਦੂਰ ਹੋ ਗਏ ਹਨ।੨।੬।੧੩।

# ਸਾਰੰਸ਼ ਅਤੇ ਸਿਧਾਂਤ

ਇਥੇ ਪੜਤਾਲ ਵਾਲੇ ੬ ਸ਼ਬਦ ਸਮਾਪਤ ਹੁੰਦੇ ਹਨ। ਇਹਨਾਂ ਸਾਰੇ ਸ਼ਬਦਾਂ ਦੀ ਸੁਰ ਇਕੋ ਹੈ, ਮਨ ਨੂੰ ਪ੍ਰਭੂ ਪਾਤਿਸ਼ਾਹ ਦਾ ਨਾਮ ਉਚਾਰਨ ਦੀ ਸੇਧ ਦੇਣੀ ਤੇ ਪਰਮੇਸ਼ਰ ਦੀ ਵਡਿਆਈ ਕਰਨੀ। ਪ੍ਰਭੂ ਦੇ ਨਾਮ ਵਿਚ ਬੇਅੰਤ ਸ਼ਕਤੀ ਹੈ ਜੋ ਕਲਜੁਗ ਦੇ ਵਿਕਾਰਾਂ ਵਾਲੀ ਅੱਗ ਚੋਂ ਆਪਣੇ ਭਗਤ ਜਨਾਂ ਨੂੰ ਬਚਾ ਲੈਂਦਾ ਹੈ।

## ਸਾਰਗ ਮਹਲਾ ੫ ਚਉਪਦੇ ਘਰੁ ੧ ॥

**੧ਓ ਸਤਿਗੁਰ ਪ੍ਰਸਾਦਿ ॥ ਸਤਿਗੁਰ ਮੂਰਤਿ ਕਉ ਬਲਿ ਜਾਉ ॥ ਅੰਤਰਿ ਪਿਆਸ ਚਾਤ੍ਰਿਕ ਜਿਉ ਜਲ ਕੀ, ਸਫਲ ਦਰਸਨੁ ਕਦਿ ਪਾਂਉ॥੧॥ਰਹਾਉ॥ ਅਨਾਥਾ ਕੋ ਨਾਥੁ, ਸਰਬ ਪ੍ਰਤਿਪਾਲਕੁ, ਭਗਤਿ ਵਛਲੁ ਹਰਿਨਾਉ॥ ਜਾ ਕਉ ਕੋਇ ਨ ਰਾਖੈ ਪ੍ਰਾਣੀ, ਤਿਸੁ ਤੂ ਦੇਹਿ ਅਸਰਾਉ॥੧॥ ਨਿਧਰਿਆ ਧਰ, ਨਿਗਤਿਆ ਗਤਿ, ਨਿਥਾਵਿਆ ਤੂ ਥਾਉ॥ ਦਹਦਿਸ ਜਾਂਉ ਤਹਾਂ ਤੂ ਸੰਗੇ, ਤੇਰੀ ਕੀਰਤਿ ਕਰਮ ਕਮਾਉ॥੨॥ ਏਕਸੁ ਤੇ ਲਾਖ, ਲਾਖ ਤੇ ਏਕਾ, ਤੇਰੀ ਗਤਿ ਮਿਤਿ ਕਹਿ ਨ ਸਕਾਉ॥ ਤੂ ਬੇਅੰਤੁ, ਤੇਰੀ ਮਿਤਿ ਨਹੀ ਪਾਈਐ, ਸਭੁ ਤੇਰੋ ਖੇਲੁ ਦਿਖਾਉ॥੩॥ ਸਾਧਨ ਕਾ ਸੰਗੁ, ਸਾਧ ਸਿਉ ਗੋਸਟਿ, ਹਰਿ ਸਾਧਨ ਸਿਉ ਲਿਵ ਲਾਉ॥ ਜਨ ਨਾਨਕ ਪਾਇਆ ਹੈ ਗੁਰਮਤਿ, ਹਰਿ ਦੇਹੁ ਦਰਸੁ ਮਨਿ ਚਾਉ॥੪॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਉਂ, ਜਿਉਂ, ਅਨਾਥਾਂ, ਨਾਉਂ, ਦੇਹਿੰ, ਨਿਧਰਿਆਂ, ਨਿਥਾਵਿਆਂ, ਥਾਉਂ, ਕਮਾਉਂ, ਸਕਾਉਂ, ਨਹੀਂ, ਦਿਖਾਉਂ, ਸਿਉਂ, ਲਾਉਂ।

**ਪਦ ਅਰਥ:** ਮੂਰਤਿ-ਰੂਪ, ਹਸਤੀ, ਜੋਤਿ। ਕਉ-ਤੋਂ। ਬਲਿ ਜਾਉ-ਮੈਂ ਬਲਿਹਾਰ (ਸਦਕੇ) ਜਾਂਦਾ ਹਾਂ। ਅੰਤਰਿ-(ਮੇਰੇ ਹਿਰਦੇ) ਅੰਦਰ। ਪਿਆਸ-ਤ੍ਰੇਹ, ਤਾਂਘ। ਚਾਤ੍ਰਿਕ ਜਿਉ-ਜਿਵੇਂ ਪਪੀਹੇ ਨੂੰ ਹੁੰਦੀ ਹੈ। ਸਫਲ ਦਰਸਨੁ-ਸਭ ਫਲ ਦੇਣ ਵਾਲਾ (ਗੁਰੂ ਦਾ) ਦਰਸ਼ਨ। ਕਦਿ-ਕਦੋਂ। ਪਾਉ--ਪਾਵਾਂ।੧।ਰਹਾਉ।

ਅਨਾਥਾ ਕੋ ਨਾਥ-ਨਿਖਸਮਿਆਂ ਦਾ ਮਾਲਕ। ਸਰਬ ਪ੍ਰਤਿਪਾਲਕ-ਸਭ ਦੀ ਪਾਲਨਾ ਕਰਨ ਵਾਲਾ। ਭਗਤਿ ਵਛਲੁ-ਭਗਤੀ ਨੂੰ ਪਿਆਰ ਕਰਨ ਵਾਲਾ। ਹਰਿ ਨਾਉ-ਹਰੀ ਦਾ ਨਾਮ। ਜਾ ਕਉ-ਜਿਸ (ਮਨੁੱਖ) ਨੂੰ। ਤਿਸੁ-ਉਸ ਨੂੰ। ਤੂ ਦੇਹਿ ਅਸਰਾਉ-ਤੂੰ ਆਸਰਾ ਦੇਂਦਾ ਹੈਂ।੧।

ਨਿਧਰਿਆ ਧਿਰ-ਨਿਆਸਰਿਆਂ ਦਾ ਆਸਰਾ। ਨਿਗਤਿਆ-ਜਿਨ੍ਹਾਂ ਦੀ ਗਤ ਨਹੀ ਹੁੰਦੀ, ਉਨ੍ਹਾਂ ਦੀ ਗਤ ਕਰਨ ਵਾਲਾ। ਨਿਥਾਵਿਆ-ਜਿਨ੍ਹਾਂ ਦਾ ਕੋਈ ਥਾਂ ਟਿਕਾਣਾ ਨਹੀ। ਦਹਦਿਸ-ਦਸਾਂ ਦਿਸ਼ਾਂ ਵਲ। ਜਾਉ-ਮੈਂ ਜਾਵਾਂ। ਤਹਾ-ਉਥੇ। ਸੰਗੇ-ਨਾਲ ਹੈ। ਕੀਰਤਿ-ਸਿਫਤਿ ਸਾਲਾਹ। ਕਮਾਉ-ਮੈਂ ਕਮਾਂਦਾ ਹਾਂ।੨।

ਏਕਸੁ ਤੇ-(ਤੇਰੇ) ਇਕ ਤੋਂ ਹੀ। ਲਾਖੁ-ਲੱਖਾਂ ਜੀਵ। ਗਤਿ-ਹਾਲਤ। ਮਿਤਿ-ਅੰਦਾਜ਼ਾ। ਕਹਿ ਨ ਸਕਾਉ-ਆਖ ਨਹੀ ਸਕਦਾ। ਖੇਲੁ-ਤਮਾਸ਼ਾ। ਦਿਖਾਉ-ਮੈਂ ਵੇਖਦਾ ਹਾਂ।੩।

ਗੋਸਟਿ-ਗੋਸ਼ਟੀ, ਵਿਚਾਰ ਵਟਾਂਦਰਾ। ਹਰਿ ਸਾਧਨ-ਹਰੀ ਸਾਧਾਂ (ਸੰਤਾਂ) ਨਾਲ। ਲਿਵ ਲਾਉ-ਮੈਂ ਲਿਵ ਲਾਂਦਾ ਹਾਂ। ਗੁਰਮਤਿ-ਗੁਰੂ ਦੀ ਮਤਿ ਦੁਆਰਾ। ਮਨਿ ਚਾਉ-ਮੇਰੇ ਮਨ ਵਿਚ ਚਾਉ (ਉਲਾਸ) ਹੈ।੪।

**ਅਰਥ:** ਮੈਂ (ਆਪਣੇ) ਸਤਿਗੁਰੂ ਦੀ ਹਸਤੀ ਤੋਂ ਸਦਕੇ ਜਾਂਦਾ ਹਾਂ। ਜਿਵੇਂ ਪਪੀਹੇ ਨੂੰ (ਸ੍ਵਾਂਤੀ ਬੂੰਦ ਵਾਲੇ) ਪਾਣੀ ਦੀ ਪਿਆਸ ਹੁੰਦੀ ਹੈ (ਤਿਵੇਂ ਮੇਰੇ ਹਿਰਦੇ) ਅੰਦਰ ਇਹ ਚਾਹਨਾ ਹੈ ਕਿ ਸਭ ਫਲ ਦੇਣ ਵਾਲਾ ਗੁਰ-ਪਰਮੇਸ਼ਰ ਦਾ ਦਰਸ਼ਨ ਮੈਂ ਕਦੋਂ ਪਾਵਾਂਗਾ।੧।ਰਹਾਉ।

(ਹੇ ਪ੍ਰਭੂ! ਤੂੰ) ਗ਼ਰੀਬਾਂ ਦਾ ਮਾਲਕ, ਸਾਰਿਆਂ (ਜੀਆਂ) ਦੀ ਪਾਲਨਾ ਕਰਨਾ ਵਾਲਾ ਅਤੇ ਭਗਤਿ ਵਛਲ ਤੇਰਾ ਨਾਮ ਹੈ (ਭਾਵ ਤੂੰ ਭਗਤੀ ਨੂੰ ਪਿਆਰ ਕਰਨ ਵਾਲਾ ਹੈਂ)। ਜਿਸ ਮਨੁੱਖ ਦੀ ਹੋਰ ਕੋਈ ਪ੍ਰਾਣੀ ਰਖਿਆ ਨਹੀ ਕਰ ਸਕਦਾ (ਹੇ ਪ੍ਰਭੂ! ਤੂੰ) ਉਸ ਨੂੰ (ਆਪਣਾ) ਆਸਰਾ ਦੇਂਦਾ ਹੈਂ।੧।

(ਹੇ ਪ੍ਰਭੂ! ਤੂੰ) ਨਿਆਸਰਿਆਂ ਦਾ ਆਸਰਾ, ਗਤੀ ਹੀਣਾਂ ਦੀ ਗਤੀ ਕਰਨ ਵਾਲਾ ਅਤੇ ਜਿਨ੍ਹਾਂ ਦਾ ਕੋਈ ਥਾਂ ਟਿਕਾਣਾ ਨਹੀ ਹੈ (ਉਨ੍ਹਾਂ ਨੂੰ) ਤੂੰ ਥਾਂ-ਟਿਕਾਣਾ (ਦੇਂਦਾ ਹੈਂ)। ਦਸਾਂ ਦਿਸ਼ਾਂ ਵਲ (ਜਿਸ ਪਾਸੇ ਵੀ) ਮੈਂ ਜਾਂਦਾ ਹਾਂ (ਉਸ ਪਾਸੇ ਹੀ) ਤੂੰ ਮੇਰੀ ਨਜ਼ਰੀ ਪੈਂਦਾ ਹੈਂ, ਮੈਂ ਤੇਰੀ ਸਿਫਤਿ ਸਾਲਾਹ ਵਾਲਾ ਕਰਮ ਕਰਦਾ ਹਾਂ।੨।

(ਹੇ ਪ੍ਰਭੂ! ਤੇਰੇ) ਇਕ ਤੋਂ ਲਖਾਂ (ਬ੍ਰਹਮੰਡ ਬਣਦੇ ਹਨ ਅਤੇ) ਲਖਾਂ (ਬ੍ਰਹਮੰਡਾਂ) ਤੋਂ (ਫਿਰ ਤੂੰ) ਇਕ (ਬਣ ਜਾਂਦਾ ਹੈਂ) ਤੇਰੀ ਗਤੀ ਦੀ ਮਰਯਾਦਾ ਮੈਂ ਬਿਆਨ ਨਹੀ ਸਕਦਾ ਹਾਂ। ਤੂੰ ਬੇਅੰਤ ਹੈਂ, ਤੇਰਾ ਅੰਦਾਜ਼ਾ ਨਹੀ ਲਗਾਇਆ ਜਾ ਸਕਦਾ, (ਮੈਂ ਤਾਂ ਇਹ ਜੋ ਕੁਝ ਹੋ ਰਿਹਾ ਹੈ) ਸਭ ਤੇਰਾ ਖੇਲ (ਤਮਾਸ਼ਾ ਹੀ) ਵੇਖਦਾ ਹਾਂ।੩।

(ਹੇ ਪ੍ਰਭੂ! ਮੈਂ ਤੇਰੇ) ਸਾਧਾਂ-ਸੰਤਾਂ ਦਾ ਸੰਗ (ਉਨ੍ਹਾਂ) ਸਾਧਾਂ ਨਾਲ ਹੀ (ਗਿਆਨ) ਗੋਸ਼ਟੀ (ਵਿਚਾਰ-ਵਟਾਂਦਰਾ ਕਰਦਾ ਹਾਂ ਅਤੇ) ਹੇ ਹਰੀ! (ਤੇਰੇ) ਨਾਲ (ਮਿਲ ਕੇ ਤੇਰੇ ਚਰਨ ਵਿਚ ਆਪਣੀ) ਸੁਰਤਿ ਜੋੜਦਾ ਹਾਂ। ਦਾਸ ਨਾਨਕ (ਆਖਦਾ ਹੈ ਕਿ) ਗੁਰੂ ਦੀ ਮਤਿ ਦੁਆਰਾ ਹੀ (ਤੇਰੇ ਦਰਸ਼ਨ ਮਿਲਾਪ ਹੁੰਦਾ ਹੈ, ਇਸ ਲਈ) ਹੇ ਹਰੀ! (ਮੇਰੇ) ਮਨ ਵਿਚ ਚਾਉ ਹੈ (ਮੈਨੂੰ ਆਪਣਾ) ਦਰਸ਼ਨ ਦਿਓ (ਨਿਹਾਲ ਕਰੋ ਜੀ)।੪।੧।

# ਸਾਰੰਸ਼ ਅਤੇ ਸਿਧਾਂਤ

ਪਰਤੱਖ ਹਰੀ ਦੀ ਮੂਰਤਿ (ਹਸਤੀ) ਗੁਰੂ ਤੋਂ ਬਲਿਹਾਰ ਜਾਈਏ ਜਿਹੜਾ ਜਗਿਆਸੂ ਦੇ ਹਿਰਦੇ ਵਿਚ ਪ੍ਰਭੂ-ਦਰਸ਼ਨਾਂ ਦੀ ਤਾਂਘ ਪੈਦਾ ਕਰਦਾ ਹੈ। ਉਹ ਪ੍ਰਭੂ ਨਿਮਾਣਿਆਂ ਨਿਤਾਣਿਆਂ, ਨਿਥਾਵਿਆਂ ਦਾ ਆਸਰਾ ਹੈ ਅਤੇ ਭਗਤ-ਵਛਲ ਹੈ। ਏਕ ਤੋਂ ਅਨੇਕ ਹੈ, ਫਿਰ ਏਕ ਹੈ।

ਅੰਤਲੇ ਪਦੇ ਵਿਚ ਸਾਧ ਜਨਾ ਦਾ ਸੰਗ ਤੇ ਉਨ੍ਹਾਂ ਨਾਲ ਗਿਆਨ-ਗੋਸ਼ਟੀ ਦੀ ਮੰਗ ਕੀਤੀ ਹੈ ਤਾਂ ਜੋ ਗੁਰਮਤਿ ਪ੍ਰਾਪਤ ਹੋਵੇ, ਬਸ ਇਹੋ ਹੀ 'ਦੇਹੁ ਦਰਸੁ ਮਨਿ ਚਾਉ' ਦੀ ਪੂਰਤੀ ਦਾ ਸਾਧਨ ਹੈ।

ਸਾਰਗ ਮਹਲਾ ੫॥ ਹਰਿ ਜੀਉ ਅੰਤਰਜਾਮੀ ਜਾਨ॥ ਕਰਤ ਬੁਰਾਈ, ਮਾਨੁਖ ਤੇ ਛਪਾਈ, ਸਾਖੀ ਭੂਤ ਪਵਾਨ॥੧॥ਰਹਾਉ॥ ਬੈਸਨੋ ਨਾਮੁ, ਕਰਤ ਖਟ ਕਰਮਾ, ਅੰਤਰਿ ਲੋਭ ਜੂਠਾਨ॥ ਸੰਤ ਸਭਾ ਕੀ ਨਿੰਦਾ ਕਰਤੇ, ਡੂਬੇ ਸਭ ਅਗਿਆਨ॥੧॥ ਕਰਹਿ ਸੋਮ ਪਾਕੁ, ਹਿਰਹਿ ਪਰ ਦਰਬਾ, ਅੰਤਰਿ ਝੂਠ ਗੁਮਾਨ॥ ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ, ਬਿਆਪੇ ਮਨ ਕੈ ਮਾਨ॥੨॥ ਸੰਧਿਆ ਕਾਲ ਕਰਹਿ ਸਭਿ ਵਰਤਾ, ਜਿਉ ਸਫਰੀ ਦੰਫਾਨ॥ ਪ੍ਰਭੂ ਭੁਲਾਏ ਊਝੜਿ ਪਾਏ, ਨਿਹਫਲ ਸਭਿ ਕਰਮਾਨ॥੩॥ ਸੋ ਗਿਆਨੀ ਸੋ ਬੈਸਨੌ ਪੜ੍ਹਿਆ, ਜਿਸੁ ਕਰੀ ਕ੍ਰਿਪਾ ਭਗਵਾਨ॥ ਉਨਿ ਸਤਿਗੁਰੁ ਸੇਵਿ ਪਰਮ ਪਦੁ ਪਾਇਆ, ਉਧਰਿਆ ਸਗਲ ਬਿਸ੍ਾਨ॥੪॥ ਕਿਆ ਹਮ ਕਥਹ, ਕਿਛੁ ਕਥਿ ਨਹੀ ਜਾਣਹ, ਪ੍ਰਭ ਭਾਵੈ ਤਿਵੈ ਬੋੁਲਾਨ॥ ਸਾਧ ਸੰਗਤਿ ਕੀ ਧੂਰਿ ਇਕ ਮਾਂਗਉ, ਜਨ ਨਾਨਕ ਪਇਓ ਸਰਾਨ॥੫॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਕਰਮਾਂ, ਕਰਹਿਂ, ਹਿਰਹਿਂ, ਜਾਣਹਿਂ, ਜਿਉਂ, ਕਥਹਂ, ਨਹੀਂ, ਜਾਣਹਂ, ਤਿਵੈਂ, ਮਾਂਗਉਂ।

**ਫੁਟਕਲ:** (ੳ) ਨਿਹਫਲ ਸਭਿ ਕਰਮਾਨ' ਨੂੰ 'ਨਿਹ ਫਲ ਸਭਿ ਕਰ·ਮਾਨ' ਪਦ ਛੇਦ ਕਰਨਾ ਅਸ਼ੁੱਧ ਹੈ।

(ਅ) 'ਉਨਿ' ਦਾ ਉਚਾਰਨ 'ਓਨਿ' ਅਤੇ 'ਬੋੁਲਾਨ' ਪਦ ਨੂੰ 'ਬੁਲਾਨ' ਪੜ੍ਹਨਾ ਹੈ।

**ਪਦ ਅਰਥ:** ਅੰਤਰਜਾਮੀ-(ਦਿਲ ਦੇ) ਅੰਦਰ ਦੀਆਂ ਜਾਣਨ ਵਾਲਾ। ਜਾਨ-ਜਾਣੀ-ਜਾਣ, ਸਿਆਣਾ। ਮਾਨੁਖ ਤੇ-ਮਨੁੱਖ ਪਾਸੋ। ਛਪਾਈ-ਲੁਕਾਈ (ਜਾ ਸਕਦੀ ਹੈ)। ਸਾਖੀ-ਵੇਖਣ ਵਾਲਾ। ਭੂਤ-ਵਾਂਗੂੰ, ਸਮਾਨ। ਪਵਾਨ-ਪਉਣ, ਹਵਾ।੧।ਰਹਾਉ।

ਵੈਸਨੋ-ਵੈਸ਼ਨੋ। ਖਟ ਕਰਮਾ-ਛੇ ਕਰਮ। ਜੂਠਾਨ-ਜੂਠ। ਅਗਿਆਨ-ਅਗਿਆਨਤਾ ਵਿਚ।੧।

ਕਰਹਿ-ਕਰਦੇ ਹਨ। ਸੋਮ ਪਾਕੁ-ਆਪਣੇ ਹਥੀ ਭੋਜਨ ਪਕਾ ਕੇ ਖਾਣਾ। ਹਿਰਹਿ-ਚੁਰਾਂਦੇ ਹਨ। ਪਰਦਰਬ-ਪਰਾਇਆ ਧਨ, ਮਾਲ। ਗੁਮਾਨ-ਅਹੰਕਾਰ। ਬਿਧਿ-ਜੁਗਤੀ, ਮਰਯਾਦਾ। ਬਿਆਪੈ-ਲਗੇ ਹੋਏ, ਫਸੇ ਹੋਏ। ਮਨ ਕੈ ਮਾਨ-ਮਨ ਦੇ ਮਾਣ ਵਿਚ।੨।

ਸੰਧਿਆ ਕਾਲ-(ਤਿੰਨ) ਸਮੇਂ ਸੰਧਿਆ। ਕਰਹਿ ਸਭਿ ਵਰਤਾ-ਸਾਰੇ ਵਰਤ ਭੀ (ਰਖਦੇ ਹਨ)। ਜਿਉ-ਜਿਸ ਤਰ੍ਹਾਂ। ਸਫਰੀ-ਸਫ਼ਰ ਕਰਨ ਵਾਲਾ (ਭਾਵ ਫਿਰ ਟੁਰ ਕੇ ਰੋਜ਼ੀ ਕਮਾਣ ਵਾਲਾ ਮਦਾਰੀ)। ਦੰਫਾਨ-ਦੰਭ ਪਾਖੰਡ, ਤਮਾਸ਼ਾ ਕਰਦਾ ਹੈ। ਊਝੜਿ-ਕੁਰਾਹੇ। ਨਿਹਫਲ-ਵਿਅਰਥ। ਕਰਮਾਨ-ਕਰਮ।੩।

ਗਿਆਨੀ-ਗਿਆਨਵਾਨ। ਪੜ੍ਹਿਆ-ਪੜ੍ਹਿਆ ਹੋਇਆ (ਪੰਡਿਤ)। ਕਰੀ-ਕੀਤੀ। ਓਨਿ-ਉਸ ਨੇ। ਸੇਵਿ-ਸੇਵਾ ਕਰਕੇ। ਪਰਮਪਦੁ-ਉਚਾ ਆਤਮਿਕ ਦਰਜਾ। ਉਧਰਿਆ-ਤਰ ਗਿਆ। ਬਿਸ੍ਾਨ-ਵਿਸ਼ਵ, ਸੰਸਾਰ।੪।

ਕਥਹ-ਅਸੀ ਆਖੀਏ। ਕਥਿ ਨਹੀ ਜਾਨਹ-ਅਸੀ ਕਹਿਣਾ ਨਹੀ ਜਾਣਦੇ। ਬੋਲਾਨ-(ਉਚਾਰਨ 'ਬੁਲਾਨ' ਕਰਨਾ ਹੈ) ਬੋਲਾਂਦਾ ਹੈ। ਧੂਰ-ਚਰਨ ਧੂੜ। ਮਾਂਗਉ-ਮੈ ਮੰਗਦਾ ਹਾਂ। ਪਇਓ ਸਰਾਨ-ਸ਼ਰਨ ਪਿਆ ਹੈ।੫।

**ਅਰਥ:** (ਹੇ ਭਾਈ!) ਪ੍ਰਭੂ ਜੀ ਸਭ ਦੇ ਅੰਦਰ ਦੀਆਂ ਜਾਣਦੇ ਹਨ। (ਮਨੁੱਖ) ਮਨੁੱਖ ਤੋਂ ਲੁਕਾ ਕੇ ਬੁਰਾਈ ਕਰਦਾ ਹੈ (ਪਰ ਉਹ ਪਰਮੇਸ਼ਰ) ਸਾਖੀ ਰੂਪ ਹੈ (ਜੋ) ਹਵਾ ਵਾਂਗੂੰ (ਹਰ ਥਾਂ ਤੇ ਵਿਆਪਕ ਹੈ)।੧।ਰਹਾਉ।

(ਹੇ ਭਾਈ! ਜਿਹੜਾ ਆਪਣੇ) ਨਾਮ ਵੈਸ਼ਨੋ (ਸਦਾਉਂਦਾ ਹੈ, ਭਾਵ ਕਿਸੇ ਹੱਥੋਂ ਬਣਿਆ ਭੋਜਨ ਨਹੀ ਛੱਕਦਾ ਅਤੇ ਸ਼ਾਸਤ੍ਰਾਂ ਦੇ ਦਸੇ ਹੋਏ) ਛੇ ਕਰਮ ਵੀ ਕਰਦਾ ਹੈ (ਪਰ ਉਸ ਦੇ) ਅੰਦਰ ਲੋਭ ਦੀ ਜੂਠ (ਲਗੀ ਹੋਈ ਹੈ)। (ਜਿਹੜੇ ਮਨੁੱਖ) ਸੰਤ ਸਭਾ (ਸਾਧ ਸੰਗਤ) ਦੀ ਨਿੰਦਾ ਕਰਦੇ ਹਨ (ਉਹ ਸਾਰੇ ਹੀ) ਅਗਿਆਨਤਾ ਕਾਰਨ (ਸੰਸਾਰ ਸਾਗਰ ਵਿਚ) ਡੂਬ ਜਾਂਦੇ ਹਨ।੧।

(ਹੇ ਭਾਈ! ਜੋ ਆਪਣੇ ਆਪ ਨੂੰ ਵੈਸ਼ਨੋ ਅਖਾਣ ਵਾਲੇ) ਆਪਣੀ ਹਥੀ ਆਪਣਾ ਭੋਜਨ ਤਿਆਰ ਕਰਦੇ ਹਨ (ਪਰ) ਪਰਾਇਆ ਧਨ ਚੁਰਾਂਦੇ ਹਨ (ਉਨ੍ਹਾਂ ਦੇ ਹਿਰਦੇ) ਅੰਦਰ ਝੂਠ ਅਤੇ ਅਹੰਕਾਰ (ਵਸਦਾ ਹੈ)। (ਓਹ) ਸ਼ਾਸਤਰਾਂ ਤੇ, ਵੇਦਾਂ ਦੀ ਮਰਯਾਦਾ ਨੂੰ ਨਹੀ ਜਾਣਦੇ ਹਨ, ਮਨ ਦੇ ਅਹੰਕਾਰ ਵਿਚ ਫਸੇ ਪਏ ਹਨ।੨।

(ਹੇ ਭਾਈ! ਅਜਿਹੇ ਵੈਸ਼ਨੋ) ਤਿੰਨ ਸਮੇਂ ਸੰਧਿਆ ਕਰਦੇ ਹਨ, ਸਾਰੇ ਵਰਤ ਰਖਦੇ ਹਨ, (ਪਰ ਓਹਨਾਂ ਦਾ ਸਾਰੇ ਕਰਮ) ਸਫਰ ਕਰਨ ਵਾਲੇ ਭਾਵ ਫਿਰ ਟੁਰ ਕੇ ਰੋਜ਼ੀ ਕਮਾਣ ਵਾਲੇ ਮਦਾਰੀ) ਦੇ ਤਮਾਸ਼ੇ ਵਾਂਗ ਹਨ। (ਅਸਲ ਵਿਚ ਜਿਹੜੇ ਜੀਵ) ਪ੍ਰਭੂ ਨੇ ਭੁਲਾ ਕੇ ਕੁਰਾਹੇ ਪਾਏ ਹਨ (ਓਹਨਾਂ ਦੇ ਕੀਤੇ) ਸਾਰੇ ਕਰਮ ਹੀ ਨਿਸਫਲ ਹਨ।੩।

(ਹੇ ਭਾਈ!) ਉਹ (ਮਨੁੱਖ) ਗਿਆਨੀ ਹੈ, ਉਹ ਵੈਸ਼ਨੋ (ਭਗਤ ਹੈ, ਓਹੀ) ਪੜ੍ਹਿਆ ਹੋਇਆ (ਪੰਡਿਤ) ਹੈ ਜਿਸ ਉਤੇ ਪਰਮਾਤਮਾ ਨੇ ਆਪਣੀ ਕਿਰਪਾ ਕੀਤੀ ਹੈ। ਉਸ ਨੇ ਸਤਿਗੁਰੂ ਨੂੰ ਸਿਮਰ ਕੇ ਉਚਾ ਆਤਮਿਕ ਦਰਜਾ ਪਾਇਆ ਹੈ (ਅਤੇ ਉਸ ਦੇ ਦਰਸ਼ਨ ਕਰਕੇ) ਸਾਰਾ ਸੰਸਾਰ ਤਰ ਗਿਆ ਹੈ।੪।

(ਹੇ ਭਾਈ!) ਅਸੀਂ (ਜੀਵ) ਕੀ ਕਥਨ ਕਰੀਏ? ਅਸੀ ਕੁਝ ਆਖਣਾ ਹੀ ਨਹੀ ਜਾਣਦੇ, ਹੇ ਪ੍ਰਭੂ! ਜਿਵੇਂ ਤੈਨੂੰ ਚੰਗਾ ਲਗਦਾ ਹੈ ਅਸੀ ਉਸੇ ਤਰ੍ਹਾਂ ਬੋਲਦੇ ਹਾਂ। (ਹੇ ਹਰੀ! ਆਪ ਪਾਸੋਂ) ਸਾਧ ਸੰਗਤ ਦੀ ਇਕ ਚਰਨ-ਧੂੜ ਮੰਗਦਾ ਹਾਂ, ਦਾਸ ਨਾਨਕ (ਇਸ ਲਈ ਆਪ ਦੀ) ਸ਼ਰਨ ਪਿਆ ਹੈ (ਬਖਸ਼ਿਸ਼ ਕਰ ਦਿਉ)।੫।੨।

# ਅਰਥ ਭੇਦ ਅਤੇ ਨਿਰਣੈ

## ਕਰਤ ਬੁਰਾਈ ਮਾਨੁਖ ਤੇ ਛਪਾਈ, ਸਾਖੀ ਭੂਤ ਪਵਾਨ॥

ਵੱਖ ਵੱਖ ਅਰਥ:

੧. ਮਨੁੱਖ ਤੇ ਛਪਾਇ ਕਰ ਜੀਉ ਬੁਰਾਈ ਕਰਤਾ ਹੈ ਪਰੰਤੂ ਪਰਮੇਸ਼ਰ (ਸਾਖੀ ਭੂਤ) ਸਾਖੀ ਰੂਪ ਹੈ ਔਰ (ਪਵਾਨ) ਪਵਨ ਸਮ ਸਰਬ ਗਤ ਹੈ। [ਫ.ਸ.

੨. ਬੁਰਾਈ ਕਰਦਿਆਂ ਮਨੁੱਖ ਕੋਲੋਂ ਤਾਂ ਛੁੱਪ ਸਕੀਦਾ ਹੈ, ਪਰ ਹਰੀ ਤਾਂ ਹਵਾ ਵਾਕਰ ਹਰ ਥਾਂ ਹਾਜ਼ਰ ਹੈ। ਸਾਖੀ-ਗਵਾਹ ਸ਼ਾਹਦ, ਹਾਜ਼ਰ। [ਸ਼ਬਦਾਰਥ

੩. (ਜਿਹੜਾ ਮਨੁੱਖ) ਹੋਰਨਾਂ ਮਨੁੱਖਾਂ ਪਾਸੋਂ ਲੁਕਾ ਕੇ ਕੋਈ ਭੈੜਾ ਕੰਮ ਕਰਦਾ ਹੈ (ਉਹ ਇਹ ਨਹੀਂ ਜਾਣਦਾ ਕਿ) ਪਰਮਾਤਮਾ ਤਾਂ ਪਿਛਲੇ ਬੀਤੇ ਸਮੇਂ ਦੇ ਕਰਮਾਂ ਤੋਂ ਲੈ ਕੇ ਅਗਾਂਹ ਭਵਿੱਖ ਦੇ ਕੀਤੇ ਜਾਣ ਵਾਲੇ ਸਾਰੇ ਕੰਮਾਂ ਦਾ ਦੇਖਣ ਵਾਲਾ ਹੈ। [ਦਰਪਣ

**ਨਿਰਣੈ:** ਇਉਂ ਜਾਪਦਾ ਹੈ ਕਿ ਪ੍ਰੋ. ਸਾਹਿਬ ਸਿੰਘ ਜੀ ਨੇ "ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿਖ ਭਵਾਨ ਜਪਹਿੰਗੇ" ਵਾਲੀ ਪੰਗਤੀ ਨੂੰ ਮੁੱਖ ਰੱਖ ਕੇ 'ਪਵਾਨ' ਦੇ ਅਰਥ 'ਭਵਾਨ' ਕੀਤੇ ਹਨ ਪਰ ਪੰਜਾਬੀ ਮਹਾਨ ਕੋਸ਼ ਵਿਚ ਭਾ. ਕਾਨ੍ਹ ਸਿੰਘ ਜੀ ਨੇ 'ਪਵਾਨ' ਦੇ ਅਰਥ 'ਪਵਨ ਹਨ' ਅਤੇ ਪਵਿੱਤਰ ਕੀਤੇ ਹਨ।

ਸੰਗਯਾ ਪਵਨ, ਵਾਯੁ. "ਰਾਜ ਰੰਕ ਕਉ ਲਾਗੈ ਤੁਲਿ ਪਵਾਨ"(ਸੁਖਮਨੀ) ੨. ਵਿ. ਪਾਵਨ. ਪਵਿਤ੍ਰ "ਸਾਖੀ ਭੂਤ ਪਵਾਨ" (ਸ.ਮ. ੫) ਤਿੰਨ ਕਾਲਾ ਨਾਲੋਂ ਹਵਾ ਵਾਂਗ ਹਰ ਥਾਂ ਵਿਆਪਕ ਹੋਣ ਵਾਲਾ ਸਿਧਾਂਤ ਵਧੇਰੇ ਪ੍ਰਮਾਣੀਕ ਹਨ।

# ਸਾਰੰਸ਼ ਅਤੇ ਸਿਧਾਂਤ

ਮਨੁੱਖ ਦੀ ਫ਼ਿਤਰਤ ਹੈ ਕਿ ਕਰਦਾ ਕੁਝ ਹੋਰ ਹੈ ਤੇ ਦਸਦਾ ਕੁਝ ਹੋਰ ਹੈ। ਚੋਰੀ, ਜਾਰੀ ਬੁਰਿਆਈ ਕਰਕੇ ਮਨੁੱਖ ਪਾਸੋਂ ਤਾਂ ਛਪਾਈ ਜਾ ਸਕਦੀ ਹੈ ਪਰ ਅੰਤਰਜਾਮੀ ਪ੍ਰਭੂ ਜੋ ਹਰ ਵੇਲੇ ਹਵਾ ਵਾਂਗ ਸਾਖੀ ਰੂਪ ਹਰੇਕ ਜੀਵ ਦੇ ਨਾਲ ਹੈ ਉਸ ਤੋਂ ਬੁਰਿਆਈ ਜਾਂ ਚੰਗਿਆਈ ਕਿਵੇਂ ਲੁਕਾਈ ਜਾ ਸਕਦੀ ਹੈ? ਪਖੰਡੀ ਸਾਧੂ ਸੰਤ ਤੇ ਭੁਲੜ ਭਗਤ ਬਾਹਰਮੁਖੀ ਲਿਸ਼ਕਦੇ ਕਰਮ ਕਰਕੇ ਲੋਕਾਂ ਨੂੰ ਠਗਦੇ ਹਨ ਪਰ ਉਨ੍ਹਾਂ ਦੇ ਵਿਖਾਵੇ ਦੇ ਸਾਰੇ ਕਰਮ ਹੀ ਨਿਸਫਲ ਜਾਂਦੇ ਹਨ।

ਧਰਮ-ਕਰਮ ਦੀ ਅਸਲੀ ਜੁਗਤੀ ਇਹ ਹੈ ਕਿ ਗੁਰੂ ਦੀ ਸ਼ਰਨ ਲੈ ਕੇ ਉਸ ਦੀ ਸੰਗਤ ਵਿਚ ਬੈਠ ਕੇ ਨਿਰਮਲ ਕਰਮ ਕੀਤੇ ਜਾਣ ਤੇ ਪ੍ਰਭੂ ਦੀ ਕਿਰਪਾ ਦਾ ਜਾਚਕ ਬਣਿਆ ਜਾਏ। ਇਸ ਤਰ੍ਹਾਂ ਇਹ ਲੋਕ ਸੁਖੀ ਤੇ ਪਰਲੋਕ ਸੁਹੇਲਾ ਹੋ ਜਾਂਦਾ ਹੈ।

**ਸਾਰਗ ਮਹਲਾ ੫॥ ਅਬ ਮੋਰੋ ਨਾਚਨੋ ਰਹੋ॥ ਲਾਲੁ ਰਗੀਲਾ ਸਹਜੇ ਪਾਇਓ, ਸਤਿਗੁਰ ਬਚਨਿ ਲਹੋ॥੧॥ਰਹਾਉ॥ ਕੁਆਰ ਕੰਨਿਆ ਜੈਸੇ ਸੰਗਿ ਸਹੇਰੀ, ਪ੍ਰਿਅ ਬਚਨ ਉਪਹਾਸ ਕਹੋ॥ ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ, ਤਬ ਮੁਖੁ ਕਾਜਿ ਲਜੋ॥੧॥ ਜਿਉ ਕਨਿਕੋ ਕੋਠਾਰੀ ਚੜਿਓ, ਕਬਰੋ ਹੋਤ ਫਿਰੋ॥ ਜਬ ਤੇ ਸੁਧ ਭਏ ਹੈ ਬਾਰਹਿ, ਤਬ ਤੇ ਥਾਨ ਥਿਰੋ॥੨॥ ਜਉ ਦਿਨੁ ਰੈਨਿ ਤਊ ਲਉ ਬਜਿਓ, ਮੂਰਤ ਘਰੀ ਪਲੋ॥ ਬਜਾਵਨਹਾਰੋ ਊਠਿ ਸਿਧਾਰਿਓ, ਤਬ ਫਿਰਿ ਬਾਜੁ ਨ ਭਇਓ॥੩॥ ਜੈਸੇ ਕੁੰਭ ਉਦਕਿ ਪੂਰਿ ਆਨਿਓ, ਤਬ ਓਹੁ ਭਿੰਨ ਦ੍ਰਿਸਟੋ॥ ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ, ਅੰਭੈ ਅੰਭ ਮਿਲੋ॥੪॥੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਰੰਗੀਲਾ, ਕੰਨਿਆਂ,ਜਿਉਂ,ਬਾਰਹਿੰ,ਮਹਿੰ।

**ਪਦ ਅਰਥ:** ਮੋਰੋ-ਮੇਰਾ। ਨਾਚਨੋ-ਨਚਣਾ ਭਾਵ ਭਟਕਣਾ। ਰਹੋ-ਰਹਿ ਗਿਆ, ਮੁਕ ਗਿਆ ਹੈ। ਰਗੀਲਾ-ਸੋਹਣਾ ਲਾਲ। ਸਹਜੇ-ਸੁਭਾਵਿਕ ਹੀ। ਸਤਿਗੁਰ ਬਚਨਿ-ਸਤਿਗੁਰ ਦੇ (ਪਾਵਨ) ਬਚਨ ਦੁਆਰਾ। ਲਹੋ-ਲਭ ਲਿਆ ਹੈ।੧ ।ਰਹਾਉ।

ਕੁਆਰ ਕੰਨਿਆ-ਕੁਆਰੀ ਲੜਕੀ। ਸੰਗਿ ਸਹੇਰੀ-ਸਹੇਲੀ ਨਾਲ। ਪ੍ਰਿਅ ਬਚਨ-ਆਪਣੇ ਪਤੀ ਦੀਆਂ ਗੱਲਾਂ। ਉਪਹਾਸ-ਹੱਸ ਹੱਸ ਕੇ। ਕਹੋ-ਕਰਦੀ ਹੈ। ਸੁਰਿਜਨ-ਭਲਾ ਪੁਰਸ਼, ਭਾਵ ਪਤੀ। ਗ੍ਰਿਹ ਭੀਤਰਿ-ਘਰ ਅੰਦਰ। ਮੁਖੁ-ਮੂੰਹ। ਕਾਜਿ-ਕੱਜ ਲੈਂਦੀ ਹੈ। ਲਜੋ-ਲੱਜਾ ਨਾਲ, ਸ਼ਰਮਾਅ ਕੇ।੧।

ਕਨਿਕੋ-ਸੋਨਾ। ਕੋਠਾਰੀ ਚੜਿਓ-ਕੁਠਾਲੀ, ਭਠੀ ਵਿਚ ਪੈਂਦਾ ਹੈ। ਕਬਰੋ ਹੋਤ ਫਿਰੋ-ਕਮਲਾ ਹੋਇਆ ਫਿਰਦਾ ਹੈ। ਸੁਧੁ-ਸੁੱਧ। ਬਾਰਹਿ-ਬਾਰਾਂ ਵੰਨੀਆਂ ਦਾ। ਤਬ ਤੇ-ਤਦੋਂ ਤੋਂ। ਥਾਨ ਥਿਰੋ-ਸਥਿਰ ਹੋ ਗਿਆ ਹੈ।੨।

ਜਉ-ਜਦ, ਜਿਤਨਾ ਚਿਰ। ਦਿਨ ਰੈਨਿ-ਦਿਨ ਰਾਤ। ਤਊ ਲਉ-ਉਤਨਾ ਚਿਰ। ਬਜਿਓ-ਵਜਦਾ ਹੈ। ਮੂਰਤ-ਮੁਹੂਰਤ ਦੋ ਘੜੀਆਂ ਦਾ ਸਮਾਂ। ਪਲੋ-ਪਲ। ਬਜਾਵਨਹਾਰੋ-ਵਜਾਣ ਵਾਲਾ (ਜੀਵ)। ਊਠਿ ਸਿਧਾਰਿਓ-ਉਠ ਕੇ ਚਲ ਪਿਆ। ਬਾਜ ਨ ਭਇਓ-ਵਜਣੋ ਰਹਿ ਗਿਆ।੩।

ਕੁੰਭ-ਘੜਾ। ਉਦਕਿ-ਪਾਣੀ ਨਾਲ। ਪੂਰਿ ਆਨਿਓ-ਭਰ ਕੇ ਲਿਆਂਦਾ। ਭਿੰਨ-ਵੱਖਰਾ। ਦ੍ਰਿਸਟੇ-ਦਿਸਦਾ ਹੈ। ਜਲੈ ਮਹਿ-ਪਾਣੀ ਵਿਚ। ਅੰਭੈ-ਪਾਣੀ ਵਿਚ। ਅੰਭ-ਪਾਣੀ।੪।

**ਅਰਥ**: (ਹੇ ਭਾਈ!) ਹੁਣ ਮੇਰਾ (ਇਧਰ ਉਧਰ) ਭਟਕਣਾ ਮੁਕ ਗਿਆ ਹੈ। (ਸਤਿਗੁਰੂ ਦੇ ਬਚਨ ਦੁਆਰਾ ਮੈਂ) ਸੋਹਣਾ ਲਾਲ ਵਾਹਿਗੁਰੂ ਸਹਜ ਅਵਸਥਾ ਵਿਚ ਟਿਕ ਕੇ ਲਭ ਲਿਆ ਹੈ।੧।ਰਹਾਉ।

ਕੁਆਰੀ ਲੜਕੀ ਜਿਵੇਂ (ਆਪਣੀ) ਸਹੇਲੀ ਨਾਲ (ਹੋਣ ਵਾਲੇ ਪਤੀ) ਪਿਆਰੇ ਦੀਆਂ ਗੱਲਾਂ ਹੱਸ ਹੱਸ ਕੇ ਕਰਦੀ ਹੈ (ਪਰ) ਜਦੋਂ ਭਲਾ ਪੁਰਸ਼ (ਉਸ ਦੇ) ਘਰ ਵਿਚ ਆਇਆ ਤਦੋਂ (ਉਸ ਨੇ) ਲਜਿਆ ਨਾਲ (ਆਪਣਾ) ਮੂੰਹ (ਦੁਪੱਟੇ ਨਾਲ) ਕਜ ਲਿਆ।੧।

ਜਿਵੇਂ ਸੋਨਾ ਕੁਠਾਲੀ ਵਿਚ ਕਮਲਾ ਹੋਇਆ ਫਿਰਦਾ ਹੈ, (ਤਿਵੇਂ ਜੀਵ ਤਿੜ ਤਿੜ ਕਰਦਾ ਫਿਰਦਾ ਹੈ)। (ਪਰ) ਜਦੋਂ ਬਾਰਾਂ ਵੰਨੀ ਦਾ ਸੁੱਧ (ਸੋਨਾ) ਬਣ ਗਿਆ ਤਦੋਂ ਇਕ ਥਾਂ ਤੇ ਟਿਕ ਗਿਆ (ਭਾਵ ਸਥਿਰ ਹੋ ਗਿਆ)।੨।

ਜਿਤਨਾ ਚਿਰ ਰਾਤ ਹੈ (ਘੜਿਆਲ) ਘੜੀ ਪਲ ਵਜਦਾ ਰਹਿੰਦਾ ਹੈ (ਭਾਵ ਜੀਵ ਉਮਰ ਰੂਪ ਰਾਤ ਗੁਜ਼ਾਰਦਾ ਹੈ) ਪਰ ਜਦੋਂ ਇਹਨਾਂ ਨੂੰ ਵਜਾਣ ਵਾਲਾ (ਦੁਨੀਆਂ ਤੋਂ) ਚਲਾ ਜਾਂਦਾ ਹੈ (ਤਦੋਂ ਘੜਿਆਲ ਭੀ) ਵਜਣੋਂ ਬੰਦ ਹੋ ਗਿਆ।੩।

ਜਿਵੇਂ ਘੜਾ ਪਾਣੀ ਨਾਲ ਭਰ ਕੇ ਲਿਆਂਦਾ ਤਦੋਂ ਉਹ ਵੱਖਰਾ ਦਿਸ ਪਿਆ, ਨਾਨਕ! ਆਖ ਕਿ (ਜਦੋਂ ਉਹ ਪਾਣੀ ਦਾ ਭਰਿਆ ਹੋਇਆ) ਘੜਾ ਪਾਣੀ ਵਿਚ ਪਾ ਦਿੱਤਾ ਤਾਂ ਪਾਣੀ ਵਿਚ ਪਾਣੀ ਮਿਲ ਕੇ ਅਭੇਦ ਹੋ ਗਿਆ।੪।੩।

# ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਨੇ ਇਸ ਸ਼ਬਦ ਦੀ ਸਰਲ ਵਿਆਖਿਆ, ਇਉਂ ਕੀਤੀ ਹੈ:-

ਜਗਿਆਸੂ ਨੂੰ ਬਾਹਰਲੇ ਕਰਮਾਂ ਧਰਮਾਂ ਦੀ ਉਧੇੜ-ਬੁਣ ਤਦ ਤਕ ਰਹਿੰਦੀ ਹੈ, ਜਦ ਤਕ ਹਰੀ ਨਹੀ ਮਿਲਦਾ। ਜਦ ਮਿਲ ਜਾਵੇ, ਤਾਂ ਦਿਲ ਟਿਕਾਣੇ ਆ ਜਾਂਦਾ ਹੈ ਅਤੇ ਪੂਰਨ ਸਹਿਜ ਜਾਂ ਸ਼ਾਂਤੀ ਵਰਤ ਜਾਂਦੀ ਹੈ, ਜਿਵੇਂ ਵਿਆਹ ਵਾਲੀ ਕੁੜੀ ਜਿਸ ਨੂੰ ਪਤੀ ਅਜੇ ਮਿਲਿਆ ਨਹੀ, ਆਪਣੀਆਂ ਸਹੇਲੀਆਂ ਨਾਲ ਪਤੀ ਦੀਆਂ ਹਸ ਹਸ ਕੇ ਗੱਲਾਂ ਕਰਦੀ ਹੈ, ਪਰ ਜਦ ਮਿਲਾਪ ਹੁੰਦਾ ਹੈ ਤਾਂ ਚੁਪ ਵਰਤ ਜਾਂਦੀ ਹੈ ਅਤੇ ਤਾੜ ਤਾੜ ਗੱਲਾਂ ਕਰਨ ਤੋਂ ਸ਼ਰਮ ਆਉਂਦੀ ਹੈ। ਇਸੇ ਤਰ੍ਹਾਂ ਸੋਨਾ ਜਦ ਤਕ ਸਾਫ਼ ਨਹੀ ਹੁੰਦਾ ਕੁਠਾਲੀ ਵਿਚ ਪਿਆ ਤਿੜ ਤਿੜ ਕਰਦਾ ਹੈ, ਪਰ ਜਦ ਬਾਰਾਂ ਵੰਨੀਆਂ ਦਾ ਹੋ ਕੇ ਸੁੱਧ ਹੋ ਜਾਂਦਾ ਹੈ, ਤਾਂ ਫਿਰ ਨਹੀ ਹਿਲਦਾ। ਘੜਿਆਲ ਭੀ ਸਮੇਂ ਦੀ ਵੰਡ ਤੇ ਉਮਰ ਦੇ ਗੁਜ਼ਰਨ ਨੂੰ ਦਸਣ ਲਈ ਵਜਦਾ ਰਹਿੰਦਾ ਹੈ, ਪਰ ਜਦ ਮਨੁੱਖ ਦੀ ਉਮਰ ਮੁੱਕ ਜਾਏ

ਤਾਂ ਉਸ ਲਈ ਸਮੇਂ ਦੀ ਵੰਡ ਵੀ ਮੁਕ ਜਾਂਦੀ ਹੈ ਤੇ ਘੜਿਆਲ ਵੀ ਉਸ ਦੇ ਹਥੋਂ ਡਿਗ ਕੇ ਚੁਪ ਹੋ ਜਾਂਦਾ ਹੈ। ਦਰਿਆ ਵਿਚੋਂ ਘੜਾ ਭਰ ਕੇ ਬਾਹਰ ਕਢੋ ਤਾਂ ਘੜਾ ਦਰਿਆ ਤੋਂ ਅਡਰਾ ਪਿਆ ਦਿਸਦਾ ਹੈ, ਪਰ ਜੇ ਉਸ ਨੂੰ ਮੁੜ ਦਰਿਆ ਵਿਚ ਪਾ ਦਿਓ ਤਾਂ ਪਾਣੀ ਪਾਣੀ ਵਿਚ ਰਲ ਜਾਂਦਾ ਹੈ ਅਤੇ ਘੜਾ ਵਖਰਾ ਦਿਸਦਾ ਹੀ ਨਹੀਂ। ਇਸੇ ਤਰ੍ਹਾਂ ਮਨੁੱਖ ਹਰੀ ਨਾਲ ਇਕ ਮਿਕ ਹੋ ਕੇ ਮਿਲ ਜਾਵੇ ਤਾਂ ਉਸ ਦੀ ਸਾਰੀ ਭਟਕਣਾ ਮੁਕ ਜਾਂਦੀ ਹੈ।

**ਸਾਰਗ ਮਹਲਾ ੫॥ ਅਬ ਪੂਛੇ, ਕਿਆ ਕਹਾ॥ ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ, ਬਾਵਰੁ ਬਿਖੁ ਸਿਉ ਗਹਿ ਰਹਾ॥੧॥ਰਹਾਉ॥ ਦੁਲਭ ਜਨਮੁ ਚਿਰੰਕਾਲ ਪਾਇਓ, ਜਾਤਉ ਕਉਡੀ ਬਦਲਹਾ॥ ਕਾਥੂਰੀ ਕੋ ਗਾਹਕੁ ਆਇਓ, ਲਾਦਿਓ ਕਾਲਰ ਬਿਰਖ ਜਿਵਹਾ॥੧॥ ਆਇਓ ਲਾਭੁ ਲਾਭਨ ਕੈ ਤਾਈ, ਮੋਹਨਿ ਠਾਗਉਰੀ ਸਿਉ ਉਲਝਿ ਪਹਾ॥ ਕਾਚ ਬਾਦਰੈ, ਲਾਲੁ ਖੋਈ ਹੈ, ਫਿਰਿ ਇਹੁ ਅਉਸਰੁ ਕਦਿ ਲਹਾ॥੨॥ ਸਗਲ ਪਰਾਧ, ਏਕੁ ਗੁਣੁ ਨਾਹੀ, ਠਾਕੁਰੁ ਛੋਡਹ, ਦਾਸਿ ਭਜਹਾ॥ ਆਈ ਮਸਟਿ, ਜੜਵਤ ਕੀ ਨਿਆਈ, ਜਿਉ ਤਸਕਰੁ, ਦਰਿ ਸਾਂਨ੍ਹਿਹਾ॥੩॥ ਆਨ ਉਪਾਉ ਨ ਕੋਊ ਸੂਝੈ, ਹਰਿ ਦਾਸਾ ਸਰਣੀ ਪਰਿ ਰਹਾ॥ ਕਹੁ ਨਾਨਕ ਤਬ ਹੀ ਮਨ ਛੁਟੀਐ, ਜਉ ਸਗਲੇ ਅਉਗਨ ਮੇਟਿ ਧਰਹਾ॥੪॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਂ, ਸਿਉਂ, ਜਿਵਹਾਂ, ਤਾਂਈ, ਨਾਂਹੀ, ਛੋਡਹੰ, ਭਜਹਾਂ, ਨਿਆਈ, ਜਿਉਂ, ਦਾਸਾਂ, ਰਹਾਂ, ਧਰਹਾਂ।

**ਫੁਟਕਲ:** (ੳ) ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ 'ਭਜਹਾ' ਦੀ ਥਾਂ 'ਭਜਹ' ਅਤੇ ਅੰਤਲੀ ਤੁਕ ਵਿਚ ਪਾਠ 'ਧਰਹਾ' ਦੀ ਥਾਂ 'ਧਰਹ' ਹੈ।

(ਅ) ਗੁਰਬਾਣੀ ਪਾਠ ਦਰਸ਼ਨ ਵਿਚ 'ਜਿਵਹਾ' ਦੀ ਉਚਾਰਨ ਸੇਧ 'ਜਿ-ਵਹਾ' ਦਿੱਤੀ ਹੈ, ਜੋ ਠੀਕ ਨਹੀ ਹੈ, ਇਹ ਜੁੜਤ ਪਦ ਹੀ ਠੀਕ ਹੈ।

(ਹ) 'ਦਰਿ ਸਾਂਨਿਹਾ' ਨੂੰ 'ਦਰਿਸਾਨਿਹਾ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਅਬ ਪੂਛੇ-ਹੁਣ (ਕੋਈ) ਪੁਛੇ। ਕਿਆ ਕਹਾ-ਕੀ ਜਵਾਬ ਦਿਆਂ? ਲੈਨੋ-ਲੈਣਾ ਸੀ। ਨੀਕੋ-ਚੰਗਾ, ਸੋਹਣਾ, ਬਾਵਰ-ਕਮਲਾ, ਸੁਦਾਈ (ਮਨੁੱਖ)। ਬਿਖੁ-ਮਾਇਆ। ਗਹਿ ਰਹਾ-ਫੜੀ ਰਖਿਆ, ਚੰਬੜਿਆ ਰਿਹਾ।੧।ਰਹਾਉ।

ਦੁਲਭੁ ਜਨਮ-ਔਖਾ ਲਭਣ ਵਾਲਾ (ਮਨੁੱਖਾ) ਜਨਮ। ਚਿਰੰਕਾਲ-ਚਿਰ ਪਿਛੋਂ। ਜਾਤਉ-ਜਾ ਰਿਹਾ। ਬਦਲਹਾ-ਬਦਲੇ। ਕਾਥੂਰੀ-ਕਸਤੂਰੀ। ਲਾਦਿਓ-ਲਦ ਲਿਆ। ਕਾਲਰ-ਕੱਲਰ। ਬਿਰਖ ਜਿਵਹਾ-ਜਿਵਾਂਹ ਦੇ ਬੂਟੇ।੧।

ਲਾਭਨ ਕੈ ਤਾਈ-ਲੱਭਣ ਵਾਸਤੇ। ਮੋਹਨਿ-ਮਨ ਨੂੰ ਮੋਹਣ ਵਾਲੀ। ਠਾਗਉਰੀ-ਠੱਗਣ ਵਾਲੀ ਬੂਟੀ (ਮਾਇਆ)। ਉਲਝਿ ਪਹਾ-ਫੱਸ ਗਿਆ। ਕਾਚ-ਕੱਚ (ਕਉਡੀਆਂ)। ਬਾਦਰੈ-ਬਦਲੇ। ਲਾਲੁ-ਨਾਮ। ਖੋਈ ਹੈ-ਜ਼ਾਇਆ ਕਰੀ ਜਾ ਰਿਹਾ ਹੈ। ਅਉਸਰੁ-ਸਮਾਂ। ਕਦਿ ਲਹਾ-ਕਦੋਂ ਲਭੇਗਾ? ।੨।

ਸਗਲ-ਸਾਰੇ। ਪਰਾਧ-ਅਪਰਾਧ, ਪਾਪ। ਛੋਡਹ-(ਅਸੀ) ਛੱਡ ਦੇਂਦੇ ਹਾਂ। ਦਾਸਿ-ਦਾਸੀ, ਮਾਇਆ। ਭਜਹਾ-ਸੇਂਵਦੇ ਹਾਂ। ਮਸਟਿ-ਚੁੱਪ। ਜੜਵਤ ਕੀ ਨਿਆਈ-ਜੜ੍ਹ ਵਸਤੂਆਂ ਵਾਂਗ। ਜਿਉ ਤਸਕਰੁ-ਜਿਵੇਂ ਚੋਰ। ਦਰਿ ਸਾਂਨਿਹਾ-ਸੰਨ ਦੇ ਬੂਹੇ ਤੇ।੩।

ਆਨ ਉਪਾਉ-ਹੋਰ ਇਲਾਜ। ਪਰਿ ਰਹਾ-ਪਿਆ ਰਹਾਂ। ਜਉ-ਜੇਕਰ। ਮੇਟਿ ਧਰਹਾ-ਅਸੀ ਮਿਟਾ ਕੇ ਪਰੇ ਰਖ ਦੇਈਏ।੪।

**ਅਰਥ:** (ਕੋਈ) ਹੁਣ ਪੁੱਛੇ (ਤਾਂ ਉਸ ਨੂੰ) ਕੀ ਜਵਾਬ ਦਿਆਂ? (ਕਿਉਂਕਿ) ਲੈਣਾਂ ਤਾਂ ਉਤਮ ਅੰਮ੍ਰਿਤ ਨਾਮ ਸੀ, ਪਰ ਕਮਲਾ ਮਨੁੱਖ ਮਾਇਆ ਨਾਲ ਹੀ ਚੰਬੜਿਆ ਰਿਹਾ।੧।ਰਹਾਉ।

ਹੇ ਕਮਲੇ ਜੀਵ! ਬੜੇ ਚਿਰਾਂ ਪਿਛੋਂ (ਤੂੰ) ਅਉਖਾ ਲਭਣ ਵਾਲਾ (ਮਨੁੱਖਾ) ਜਨਮ ਪਾਇਆ (ਪਰ ਇਹ ਵੀ) ਕੌਡੀਆਂ ਦੇ ਬਦਲੇ (ਵਿਅਰਥ) ਜਾ ਰਿਹਾ ਹੈ। (ਤੂੰ) ਕਸਤੂਰੀ ਦਾ ਗਾਹਕ (ਬਣਨ) ਲਈ (ਸੰਸਾਰ ਵਿਚ) ਆਇਆ ਸੈਂ, (ਪਰ ਤੂੰ ਇਸ ਦੇ ਉਲਟ) ਕਲਰ ਤੇ ਜਿਵਾਹਾਂ ਦੇ ਬੂਟੇ ਲੱਦ ਲਏ ਹਨ।੧।

(ਹੇ ਜੀਵ! ਤੂੰ) ਜਗਤ ਵਿਚ ਮਨੁਖਾ ਜੀਵਨ ਦਾ ਲਾਭ ਖੱਟਣ ਲਈ ਆਇਆ ਸੀ (ਪਰ ਤੂੰ ਤਾਂ) ਮਨ ਨੂੰ ਮੋਹਣ ਵਾਲੀ ਠਗਬੂਟੀ ਨਾਲ ਹੀ ਠਗਿਆ ਗਿਆ ਹੈਂ। ਤੂੰ ਕੱਚ ਦੇ ਬਦਲੇ ਲਾਲ ਗਵਾ ਰਿਹਾ ਹੈਂ (ਭਾਵ ਮਾਇਆ ਨਾਲ ਜੁੜ ਕੇ ਹਥੋਂ ਨਾਮ ਗਵਾ ਦਿੱਤਾ ਹੈ), ਫਿਰ ਇਹ (ਮਨੁੱਖਾ ਜਨਮ ਦਾ ਸੁਨਹਿਰੀ) ਮੌਕਾ ਕਦੋਂ ਲਭੇਗਾ? ਭਾਵ ਨਹੀ।੨।

(ਹੇ ਭਾਈ! ਸਾਡੇ ਵਿਚ) ਸਾਰੇ ਹੀ ਅਪਰਾਧ (ਪਾਪ ਭਰੇ ਹੋਏ ਹਨ) ਇਕ ਵੀ (ਵਿਸ਼ੇਸ਼) ਗੁਣ ਨਹੀ ਹੈ, ਮਾਲਕ ਨੂੰ ਛੋੜ ਕੇ ਦਾਸੀ (ਮਾਇਆ) ਨੂੰ ਸੇਂਵਦੇ ਹਾਂ। (ਜਿਵੇਂ ਚੋਰ) ਸੰਨ੍ਹ ਦੇ ਬੂਹੇ ਤੇ (ਫੜਿਆ ਜਾਵੇ ਤਾਂ ਕੁਟ ਮਾਰ ਖਾ ਕੇ ਬੇਹੋਸ਼ ਹੋ ਜਾਂਦਾ ਹੈ, ਤਿਵੇਂ ਨਾਮ ਤੋਂ ਬਿਨਾ ਅਸੀ) ਜੜ੍ਹ ਵਸਤੂਆਂ ਵਾਂਗ ਹੋ ਗਏ ਤੇ ਮੂਰਛਾਗਤ ਛਾ ਗਈ।੩।

(ਹੇ ਭਾਈ! ਮਾਇਆ ਮੋਹ ਚੋਂ ਨਿਕਲਣ ਲਈ) ਹੋਰ ਕੋਈ ਤਰੀਕਾ ਨਹੀ ਸੁਝਦਾ (ਸਿਵਾਏ ਇਸ ਦੇ ਕਿ) ਹਰੀ ਦੇ ਦਾਸਾਂ ਦੀ ਸ਼ਰਣੀ ਪਿਆ ਰਹਾਂ। ਨਾਨਕ! ਆਖ ਕਿ ਹੇ ਮਨ! (ਮਾਇਆ ਮੋਹ ਤੋਂ) ਤਾਂ ਹੀ ਛੁਟਿਆ ਜਾ ਸਕਦਾ ਹੈ (ਜੇ) ਸਾਰੇ ਔਗਣ ਮਿਟਾ ਕੇ ਬਾਹਰ ਧਰ ਦੇਵੀਏ।੪।੪।

# ਅਰਥ ਭੇਦ ਅਤੇ ਨਿਰਨੈ

**ਅਬ ਪੂਛੇ ਕਿਆ ਕਹਾ॥**

**ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ, ਬਾਵਰ ਬਿਖ ਸਿਉ ਗਹਿ ਰਹਾ॥**

ਵੱਖ ਵੱਖ ਅਰਥ:

੧. ਹੇ ਮਨ! ਹੁਣ ਜਦੋਂ ਤੈਨੂੰ ਪਰਮੇਸ਼ਰ ਪੁਛੇਗਾ ਕਿ ਤੂੰ ਮਨੁੱਖਾ ਜਨਮ ਪਾ ਕੇ ਕੀ ਕੀਤਾ ਤਾਂ ਤੂੰ ਕੀ ਦਸੇਂਗਾ? ਤੂ ਨੀਕੋ ਸੁੰਦਰ ਪਰਮੇਸ਼ਰ ਦਾ ਚੰਗੀ ਤਰ੍ਹਾਂ ਅੰਮ੍ਰਿਤ ਰੂਪ ਨਾਮ ਲੈਣਾ ਸੀ, ਉਹ ਤੂੰ ਨਹੀ ਲਿਆ। ਹੇ ਬਾਵਰੇ ਮੂਰਖਮਨ! ਵਿਸ਼ਿਆਂ ਵਿਚ ਗਹਿ ਖ਼ਚਿਤ ਹੋ ਰਿਹਾ ਹੈਂ ਭਾਵ ਫਸਿਆ ਹੋਇਆ ਹੈਂ।

[ਗਿ. ਬਿਸ਼ਨ ਸਿੰਘ

੨. ਹੁਣ ਪੁਛੇ ਤਾਂ ਕੀ ਜਵਾਬ ਦਿਆਂ? ਕਿਉਂਕਿ ਲੈਣਾ ਤਾਂ ਉਤਮ ਨਾਮ ਸੀ, ਪਰ ਸੁਦਾਈ ਮਨੁੱਖ ਇਹ (ਮਾਇਆ) ਨਾਲ ਚੰਬੜਿਆ ਰਿਹਾ।

[ਸ਼ਬਦਾਰਥ

੩. ਹੇ ਕਮਲੇ! ਹੁਣ ਜੇ ਤੈਨੂੰ ਪੁਛਿਆ ਜਾਏ ਤਾਂ ਕੀ ਦਸੇਂਗਾ? (ਤੂੰ ਇਥੇ ਜਗਤ ਵਿਚ ਆ ਕੇ) ਆਤਮਕ ਜੀਵਨ ਦੇਣ ਵਾਲਾ ਪਰਮਾਤਮਾ ਦਾ ਸੋਹਣਾ ਨਾਮ ਰਟ ਲੈਣਾ ਸੀ, ਪਰ ਤੂੰ

ਤਾਂ ਆਤਮਕ ਮੌਤ ਲਿਆਉਣ ਵਾਲੀ ਮਾਇਆ ਜ਼ਹਰ ਦੇ ਨਾਲ ਹੀ ਚੰਬੜ ਰਿਹਾ ਹੈਂ। [ਦਰਪਣ

੪. ਹੇ ਜੀਵ ਹੁਣ ਅੰਤ ਵੇਲੇ ਤੇਰੇ ਪਾਸੋਂ ਜਮ ਪੁਛੇਗਾ ਕੀ ਖਟਿਆ ਹੈ ਅਤੇ ਕੀ ਗਵਾਇਆ ਹੈ ਤਿਸ ਵੇਲੇ ਤੂੰ ਕਿਆ ਕਹਾ-ਕੀ ਦਸੇਂਗਾ? [ਸੰ.ਸ.

**ਨਿਰਣੈ:** ਇਸ ਪੰਕਤੀ ਵਿਚ 'ਕਿਆ ਕਹਾ' ਦੇ ਅਰਥ 'ਕੀ ਦਸੇਂਗਾ' ਜਿਵੇਂ ਕਿ ਦਰਪਣ ਦੇ ਕਰਤਾ ਨੇ ਕੀਤੇ ਹਨ, ਸ਼ਬਦਾਵਲੀ ਦੇ ਰੂਪ ਅਨੁਸਾਰ ਠੀਕ ਨਹੀਂ ਹਨ। 'ਕਿਆ ਕਹਾ' ਦੇ ਅਰਥ ਮੈਂ ਕੀ ਆਖਾਂ, ਕੀ ਦਸਾਂ (ਜਵਾਬ ਦਿਆਂ) ਕਰਨੇ ਹੀ ਠੀਕ ਹਨ ਭਾਵ ਜੇ ਮੇਰੇ ਪਾਸੋਂ ਪਰਮਾਤਮਾ ਪੁਛੇ ਕਿ ਤੂੰ ਮਨੁੱਖਾ ਜਨਮ ਪ੍ਰਾਪਤ ਕਰਕੇ ਕੀ ਖਟਿਆ ਤਾਂ ਮੈਂ ਇਸ ਗਲ ਦਾ ਕੀ ਜਵਾਬ ਦਿਆਂ, ਮੇਰਾ ਕਮਲਾ ਮਨ ਮਾਇਆ ਨਾਲ ਚੰਬੜਿਆ ਰਿਹਾ। ਗੁਰੂ ਬਾਬਾ ਜੀ ਦੇ ਪਾਵਨ ਵਾਕ ਹਨ:-

੧. **ਜੋ ਤੂੰ ਦੇਹਿ ਸੁ ਕਹਾ ਸੁਆਮੀ, ਮੈ ਮੂਰਖ ਕਹਣੁ ਨ ਜਾਈ॥** [ਪੰ. ੭੯੫

੨. **ਠਾਕੁਰੁ ਸਰਬੇ ਸਮਾਣਾ॥**
**ਕਿਆ ਕਹਉ ਸੁਣਉ ਸੁਆਮੀ ਤੂੰ ਵਡਪੁਰਖੁ ਸੁਜਾਣਾ॥** [ਪੰ. ੫੧

੩. **ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ॥** [ਪੰ. ੬੬੦

ਇਹਨਾਂ ਪ੍ਰਮਾਣਾਂ ਦੇ ਸਨਮੁਖ 'ਕਿਆ ਕਹਾ' ਦੇ ਅਰਥ ਜਿਵੇਂ ਕਿ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ 'ਕੀ ਜਵਾਬ ਦਿਆਂ' ਕੀ ਆਖਾਂ? ਹੀ ਠੀਕ ਹਨ; 'ਕੀ ਦਸੇਂਗਾ' ਠੀਕ ਨਹੀਂ ਹਨ।

# ਸਾਰੰਸ਼ ਅਤੇ ਸਿਧਾਂਤ

ਜਦੋਂ ਇਹ ਮਨ ਜੜ੍ਹ ਮਾਇਆ ਨਾਲ ਚੰਬੜਿਆ ਹੋਇਆ ਅਗਿਆਨਤਾ ਦੀ ਗੂੜ੍ਹੀ ਨੀਂਦ ਵਿਚ ਸੁਤਾ ਰਹਿੰਦਾ ਹੈ, ਓਦੋਂ ਇਹ ਜੀਵਨ ਦਾ ਅਸਲੀ ਮਨੋਰਥ ਭਾਵ ਨਾਮ ਜਪਣ ਤੋਂ ਕੋਤਾਹੀ ਕਰਦਾ ਹੈ ਅਤੇ ਹੋਰ ਵਿਅਰਥ ਕੰਮਾਂ ਵਿਚ ਲੱਗਾ ਰਹਿੰਦਾ ਹੈ। ਮਾਲਕ ਨੂੰ ਛੱਡ ਕੇ ਦਾਸੀ ਦੇ ਚਰਨਾਂ ਤੇ ਢਠਾ ਰਹਿੰਦਾ ਹੈ। ਇਸ ਮਾਇਆ ਤੋਂ ਛੁਟਣ ਦਾ ਇਹੋ ਇਕ ਜਤਨ ਹੈ ਕਿ ਸਾਧ ਸੰਗਤ ਦੀ ਸ਼ਰਣੀ ਢਹਿ ਪਈਏ ਜਿਥੇ ਸਾਰੇ ਅਉਗਣ ਦੂਰ ਹੋ ਜਾਣ, ਮਨ ਨਿਰਮਲ ਹੋ ਜਾਵੇ ਤੇ ਨਾਮ ਜਪਣ ਲੱਗ ਜਾਵੇ। ਮਨੁੱਖਾ ਜਨਮ ਵਿਚ ਗੁਰੂ ਅਤੇ ਨਾਮ ਤੋਂ ਬਿਨਾਂ ਘਾਟਾ ਹੀ ਘਾਟਾ ਹੈ ਭਾਵ ਇਜ਼ਤ ਤੇ ਸ਼ੋਭਾ ਘਟਦੀ ਹੈ:-

**ਗੁਰ ਹਰਿ ਬਿਨੁ ਕੋ ਨ ਬ੍ਰਿਥਾ ਦੁਖੁ ਕਾਟੈ॥**
**ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ, ਤਿਤੁ ਮਾਨੁ ਮਹਤੁ ਜਸੁ ਘਾਟੈ॥** [ਪੰ. ੪੯੭

ਗੁਰਬਾਣੀ ਵਿਚ ਅੰਕਿਤ ਹੈ:-

**ਅਉਗਣੀ ਭਰਿਆ ਸਰੀਰੁ ਹੈ, ਕਿਉ ਸੰਤਹੁ ਨਿਰਮਲੁ ਹੋਇ॥**
**ਗੁਰਮੁਖਿ ਗੁਣ ਵੇਹਾਝੀਅਹਿ, ਮਲੁ ਹਉਮੈ ਕਢੈ ਧੋਇ॥**
**ਸਚੁ ਵਣੰਜਹਿ ਰੰਗ ਸਿਉ, ਸਚ ਸਉਦਾ ਹੋਇ॥**
**ਤੋਟਾ ਮੂਲਿ ਨ ਆਵਈ, ਲਾਹਾ ਹਰਿ ਭਾਵੈ ਸੋਇ॥**
**ਨਾਨਕ, ਤਿਨ ਸਚੁ ਵਣੰਜਿਆ,ਜਿਨਾ ਧੁਰਿ ਲਿਖਿਆ ਪਰਾਪਤਿ ਹੋਇ॥** [ਪੰ.੩੧੧

ਬੱਸ ਜਦੋਂ ਮਨ ਗੁਣਾਂ ਦਾ ਗਾਹਕ ਹੋ ਜਾਏ, ਸਭ ਸੋਝੀ ਆ ਜਾਂਦੀ ਹੈ।

ਸਾਰਗ ਮਹਲਾ ੫॥ ਮਾਈ, ਧੀਰਿ ਰਹੀ, ਪ੍ਰਿਅ ਬਹੁਤੁ ਬਿਰਾਗਿਓ॥ ਅਨਿਕ ਭਾਂਤਿ ਆਨੂਪ ਰੰਗ ਰੇ, ਤਿਨ੍ ਸਿਉ ਰੁਚੈ ਨ ਲਾਗਿਓ॥੧॥ਰਹਾਉ॥ ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ, ਨੀਂਦ ਪਲਕ ਨਹੀ, ਜਾਗਿਓ॥ ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ, ਬਿਨੁ ਪਿਰ, ਸਭੈ ਬਿਖੁ ਲਾਗਿਓ॥੧॥ ਪੂਛਉ ਪੂਛਉ ਦੀਨ ਭਾਂਤਿ ਕਰਿ, ਕੋਊ ਕਹੈ ਪ੍ਰਿਅ ਦੇਸਾਂਗਿਓ॥ ਹੀਂਉ ਦੇਂਉ ਸਭੁ ਮਨੁ ਤਨੁ ਅਰਪਉ, ਸੀਸੁ ਚਰਣ ਪਰਿ ਰਾਖਿਓ॥੨॥ ਚਰਣ ਬੰਦਨਾ, ਅਮੋਲ ਦਾਸਰੋ, ਦੇਂਉ ਸਾਧ ਸੰਗਤਿ, ਅਰਦਾਗਿਓ॥ ਕਰਹੁ ਕ੍ਰਿਪਾ, ਮੋਹਿ ਪ੍ਰਭੂ ਮਿਲਾਵਹੁ, ਨਿਮਖ ਦਰਸੁ ਪੇਖਾਗਿਓ॥੩॥ ਦ੍ਰਿਸਟਿ ਭਈ ਤਬ ਭੀਤਰਿ ਆਇਓ, ਮੇਰਾ ਮਨੁ ਅਨਦਿਨੁ ਸੀਤਲਾਗਿਓ॥ ਕਹੁ ਨਾਨਕ ਰਸਿ ਮੰਗਲ ਗਾਏ, ਸਬਦੁ ਅਨਾਹਦੁ ਬਾਜਿਓ॥੪॥੫॥

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਟੇਰਉਂ,ਨਹੀ, ਸਿੰਗਾਰ, ਪੂਛਉਂ ਪੂਛਉਂ, ਦੇਂਉਂ,ਅਰਪਉਂ,

**ਫੁਟਕਲ ਬਿਸਰਾਮ:** ਨੀਦ ਪਲਕ ਨਹੀ, ਜਾਗਿਓ।

**ਪਦ ਅਰਥ:** ਮਾਈ-ਹੇ ਮਾਈ!। ਧੀਰਿ ਰਹੀ-ਧੀਰਜ ਰਹਿ ਗਈ। ਪ੍ਰਿਅ-ਪਿਆਰੇ ਦੇ। ਬਿਰਾਗਿਓ-ਵੈਰਾਗਵਾਨ। ਅਨਿਕ ਭਾਂਤਿ-ਅਨੇਕ ਪ੍ਰਕਾਰ ਦੇ। ਆਨੂਪ-ਬਹੁਤ ਹੀ ਸੋਹਣੇ। ਰੁਚੈ-ਰੁਚੀ, ਝੁਕਾਅ।੧।ਰਹਾਉ।

ਨਿਸਿ ਬਾਸੁਰ-ਰਾਤ ਦਿਨ। ਟੇਰਉ-ਉਚਾਰਦੀ ਹਾਂ। ਪਲਕ-ਪਲਕ ਭਰ। ਜਾਗਿਓ-ਜਾਗਦਾ ਰਿਹਾ। ਕਜਰ-ਕੱਜਲ। ਸੀਗਾਰ-ਸ਼ਿੰਗਾਰ। ਬਿਖੁ-ਜ਼ਹਿਰ।੧।

ਪੂਛਉ-ਮੈਂ ਪੁਛਦੀ ਹਾਂ। ਦੀਨ ਭਾਂਤਿ ਕਰਿ-ਨਿਮਾਣਿਆਂ ਵਾਂਗ ਹੋ ਕੇ। ਕੋਊ ਕਹੈ-ਕੋਈ ਦਸ ਦੇਵੇ। ਪ੍ਰਿਅ ਦੇਸਾਂਗਿਓ-ਪਿਆਰੇ ਦਾ ਦੇਸ। ਹੀਉ ਦੇਉ-ਹਿਰਦਾ ਦੇ ਦੇਵਾਂ, (ਭੇਟਾ ਕਰ ਦਿਆਂ)। ਅਰਪਉ-ਭੇਟਾ ਕਰਦੀ ਹਾਂ। ਚਰਣਿ ਪਰਿ ਰਾਖਿਓ-ਚਰਨਾ ਤੇ ਰਖਿਆ।੨।

ਚਰਣ ਬੰਦਨਾ-ਚਰਨਾ ਤੇ ਨਮਸਕਾਰ ਕਰਦੀ ਹਾਂ। ਅਮੋਲ-ਮੁੱਲ ਤੋਂ ਬਿਨਾ। ਦਾਸਰੋ-ਦਾਸ। ਦੇਉ-ਮੈਂ ਦੇਂਦੀ ਹਾਂ। ਅਰਦਾਗਿਓ-ਅਰਦਾਸ ਕਰਦੀ ਹਾਂ। ਪੇਖਾਗਿਓ-ਮੈਂ ਵੇਖਾਂ।੩।

ਦ੍ਰਿਸਟਿ-(ਮਿਹਰ ਦੀ) ਨਜ਼ਰ। ਭੀਤਰਿ-(ਹਿਰਦੇ) ਅੰਦਰ। ਸੀਤਲਾਗਿਓ-ਸੀਤਲ, ਠੰਢਾ-ਠਾਰ। ਰਸਿ-ਰਸ ਕੇ, ਅਨੰਦ ਸਹਿਤ। ਮੰਗਲ-ਖ਼ੁਸ਼ੀ ਦੇ ਗੀਤ।੪।

**ਅਰਥ:** ਹੇ ਮਾਂ! (ਮੇਰੀ) ਧੀਰਜ ਰਹਿ ਗਈ ਹੈ, ਪਤੀ ਦੇ (ਮਿਲਣ ਲਈ ਮਨ) ਬਹੁਤ ਵੈਰਾਗਵਾਨ ਹੋ ਗਿਆ ਹੈ। ਅਨੇਕ ਪ੍ਰਕਾਰ ਦੇ ਸੋਹਣੇ ਸੋਹਣੇ (ਪਦਾਰਥ) ਰੰਗ ਤਮਾਸ਼ੇ ਹਨ (ਪਰ) ਉਨ੍ਹਾਂ ਵਲ (ਮੇਰੀ) ਰੁਚੀ ਨਹੀ ਜਾਂਦੀ।੧।ਰਹਾਉ।

(ਹੇ ਮਾਂ) ਮੈਂ ਰਾਤ ਦਿਨ (ਆਪਣੇ ਮੂਹੋਂ) (ਸਦਾ) ਪਿਆਰਾ ਪਿਆਰਾ ਉਚਾਰਦੀ ਰਹਿੰਦੀ ਹਾਂ। ਹਾਰ, ਕਜਲ (ਸੁਰਮਾ) ਕਪੜੇ (ਹੋਰ) ਅਨੇਕ ਤਰ੍ਹਾਂ ਦੇ ਸਿੰਗਾਰ ਹਨ, (ਪਰ) ਪਤੀ ਤੋਂ ਬਿਨਾ ਸਾਰੇ ਹੀ ਜ਼ਹਰ ਵਾਂਗੂੰ ਭਾਸਦੇ ਹਨ।੧।

(ਹੇ ਮਾਂ! ਮੈਂ) ਨਿਰਮਾਣ ਹੋ ਕੇ ਪੁਛਦੀ ਫਿਰਦੀ ਹਾਂ, (ਮੈਨੂੰ) ਕੋਈ ਪਿਆਰੇ ਦਾ ਦੇਸ਼ ਦਸ ਦੇਵੇ। (ਉਸ ਦਸਣ ਵਾਲੇ ਦੇ) ਚਰਨਾਂ ਉਤੇ ਸਿਰ ਰਖ ਕੇ ਮੈਂ ਆਪਣਾ ਹਿਰਦਾ, ਮਨ, ਤਨ ਸਭ ਕੁਝ ਭੇਟਾ ਕਰਦੀ ਹਾਂ।੨।

(ਮੈਂ ਉਸ ਦੇ) ਚਰਨਾ ਤੇ ਨਮਸਕਾਰ ਕਰਦੀ ਹਾਂ ਤੇ ਮੁਲ ਤੋਂ ਬਿਨਾ ਹੀ ਦਾਸ ਹਾਂ, ਮੈਂ ਸਾਧ ਸੰਗਤ ਅਗੇ ਅਰਦਾਸ ਕਰਦੀ ਹਾਂ (ਕਿ) ਕਿਰਪਾ ਕਰਕੇ ਮੈਨੂੰ ਪ੍ਰਭੂ ਮਿਲਾ ਦਿਓ (ਤਾਂ ਜੋ ਮੈਂ ਉਸ ਪ੍ਰੀਤਮ ਦਾ) ਨਿਮਖ ਮਾਤਰ ਸਮੇਂ ਲਈ ਹੀ ਦਰਸ਼ਨ ਵੇਖ ਸਕਾਂ।੩।

(ਜਦੋਂ ਪ੍ਰਭੂ ਦੀ) ਮਿਹਰ ਦੀ ਨਿਗਾਹ ਹੋਈ, ਤਦ (ਉਹ ਮੇਰੇ ਹਿਰਦੇ) ਅੰਦਰ ਆ ਵਸਿਆ (ਅਤੇ) ਮੇਰਾ ਮਨ ਰਾਤ ਦਿਨ ਭਾਵ ਸਦਾ ਲਈ ਠੰਡਾ-ਠਾਰ ਹੋ ਗਿਆ। ਨਾਨਕ! ਆਖ ਕਿ (ਫਿਰ ਮੈਂ) ਰਸ ਰਸ ਕੇ ਖੁਸ਼ੀ ਦੇ ਗੀਤ ਗਾਏ, (ਜਿਸ ਦੇ ਫਲ ਸਰੂਪ ਮੇਰੇ ਹਿਰਦੇ ਵਿਚ ਇਕ ਰਸ) ਆਤਮਿਕ ਸੰਗੀਤ ਵਜ ਪਿਆ।੪।੫।

## ਸਾਰੰਸ਼ ਅਤੇ ਸਿਧਾਂਤ

ਜਾਗੇ ਹੋਏ ਮਨ ਵਿਚ ਪ੍ਰੇਮ ਤੇ ਵੈਰਾਗ ਪੈਦਾ ਹੁੰਦਾ ਹੈ। ਜਦੋਂ ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ..' ਵਾਲੀ ਹਾਲਤ ਬਣ ਜਾਂਦੀ ਹੈ ਤਾਂ ਜਗਿਆਸੂ ਨੂੰ ਸੰਸਾਰ ਦਾ ਕੋਈ ਪਦਾਰਥ ਚੰਗਾ ਨਹੀਂ ਲਗਦਾ। ਉਹ ਪ੍ਰਭੂ-ਮਿਲਾਪ ਦੀ ਖ਼ਾਤਰ ਆਪਣਾ ਮਨ ਤਨ ਆਦਿ ਸਭ ਕੁਝ ਭੇਟਾ ਕਰਨ ਨੂੰ ਤਿਆਰ ਹੋ ਜਾਂਦਾ ਹੈ। ਆਖ਼ਰ ਸਾਧ ਸੰਗਤ ਅਗੇ ਨਿਰਮਾਣਤਾ ਸਹਿਤ ਦਰਸ਼ਨ ਪਰਸਣ ਲਈ ਅਰਦਾਸ ਕਰਦਾ ਹੈ, ਜਦੋਂ ਪ੍ਰਭੂ ਦੀ ਮਿਹਰ ਦੀ ਨਿਗਾਹ ਹੁੰਦੀ ਹੈ, ਰਸ ਰਸ ਕੇ ਗੁਣ ਗਾਉਣ ਨਾਲ ਆਤਮਿਕ ਸੰਗੀਤ ਦੇ ਵਾਜੇ ਵਜ ਪੈਂਦੇ ਹਨ ਅਤੇ ਜਗਿਆਸੂ ਆਤਮਿਕ ਆਨੰਦ ਦੇ ਹੁਲਾਰੇ ਮਾਣਦਾ ਹੈ।

**ਸਾਰਗ ਮਹਲਾ ੫॥ ਮਾਈ, ਸਤਿ ਸਤਿ ਸਤਿ ਹਰਿ, ਸਤਿ ਸਤਿ ਸਤਿ ਸਾਧਾ॥ ਬਚਨੁ ਗੁਰੂ ਜੋ ਪੂਰੈ ਕਹਿਓ, ਮੈ ਛੀਕਿ ਗਾਂਠਰੀ ਬਾਧਾ॥੧॥ਰਹਾਉ॥ ਨਿਸਿ ਬਾਸੁਰ ਨਖਿਅਤ੍ਰ ਬਿਨਾਸੀ, ਰਵਿ ਸਸੀਅਰ ਬੇਨਾਧਾ॥ ਗਿਰਿ ਬਸੁਧਾ ਜਲ ਪਵਨ ਜਾਇਗੋ, ਇਕਿ ਸਾਧ ਬਚਨ ਅਟਲਾਧਾ॥੧॥ ਅੰਡ ਬਿਨਾਸੀ ਜੇਰ ਬਿਨਾਸੀ, ਉਤਭੁਜ ਸੇਤ ਬਿਨਾਧਾ॥ ਚਾਰਿ ਬਿਨਾਸੀ, ਖਟਹਿ ਬਿਨਾਸੀ, ਇਕਿ ਸਾਧ ਬਚਨ ਨਿਹਚਲਾਧਾ॥੨॥ ਰਾਜ ਬਿਨਾਸੀ, ਤਾਮ ਬਿਨਾਸੀ, ਸਾਤਕੁ ਭੀ ਬੇਨਾਧਾ। ਦ੍ਰਿਸਟਿਮਾਨ ਹੈ ਸਗਲ ਬਿਨਾਸੀ, ਇਕਿ ਸਾਧ ਬਚਨ ਆਗਾਧਾ॥੩॥ ਆਪੇ ਆਪਿ, ਆਪ ਹੀ ਆਪੇ, ਸਭੁ ਆਪਨ ਖੇਲੁ ਦਿਖਾਧਾ॥ ਪਾਇਓ ਨ ਜਾਈ ਕਹੀ ਭਾਂਤਿ ਰੇ, ਪ੍ਰਭੁ ਨਾਨਕ ਗੁਰ ਮਿਲਿ ਲਾਧਾ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਧਾਂ, ਖਟਹਿੰ, ਕਹੀਂ।

**ਬਿਸਰਾਮ:** ਗੁਰਬਾਣੀ ਪਾਠ ਦਰਸ਼ਨ ਵਿਚ ਪਹਿਲੀ ਪੰਕਤੀ ਦਾ ਬਿਸਰਾਮ ਇਉਂ ਦਿੱਤਾ ਹੈ:-

ਮਾਈ ਸਤਿ ਸਤਿ, ਸਤਿ ਹਰਿ, [ਨੋਟ-ਇਹ ਬਿਸਰਾਮ ਠੀਕ ਨਹੀ, ਪਾਠ ਚਾਲ ਵਿਚ ਵਿਘਨ ਪੈਂਦਾ ਹੈ। ਸਹੀ ਬਿਸਰਾਮ ਮੂਲ ਪਾਠ ਵਿਚ ਲਾ ਦਿੱਤੇ ਹਨ।

**ਪਦ ਅਰਥ:** ਸਤਿ ਹਰਿ-ਹਰੀ ਸਦਾ ਥਿਰ ਰਹਿਣ ਵਾਲਾ ਹੈ। ਸਤਿ ਸਾਧਾ-(ਹਰੀ ਦੇ) ਸਾਧੂ ਭਾਵ ਗੁਰੂ ਵੀ ਸਦਾ ਕਾਇਮ ਰਹਿਣ ਵਾਲਾ ਹੈ। ਛੀਕਿ-ਖਿਚ ਕੇ। ਗਾਂਠਰੀ ਬਾਧਾ-ਪਲੇ ਬੰਨ੍ਹ ਲਿਆ ਹੈ।੧।ਰਹਾਉ।

ਨਿਸਿ-ਰਾਤ। ਬਾਸੁਰ-ਦਿਨ। ਨਖਿਅਤ੍ਰ-ਤਾਰੇ। ਬਿਨਾਸੀ-ਨਾਸ਼ ਹੋ ਜਾਣਗੇ। ਰਵਿ-ਸੂਰਜ। ਸਸੀਅਰ-ਚੰਦਰਮਾ।ਬੇਨਾਧਾ-ਨਾਸ਼ ਹੋ ਜਾਣਗੇ। ਗਿਰਿ-ਪਹਾੜ। ਬਸੁਧਾ-ਧਰਤੀ। ਜਲ-ਪਾਣੀ। ਪਵਨ-ਹਵਾ। ਜਾਇਗੋ-ਨਾਸ਼ ਹੋ ਜਾਣਗੇ। ਇਕਿ-ਗੁਰਬਾਣੀ ਵਿਆਕਰਣ ਅਨੁਸਾਰ ਇਕ ਬਹੁਵਚਨ ਭਾਵ ਕਈ। (ਨੋਟ:- ਸਿਵਾਏ 'ਦਰਪਣ' ਦੇ ਬਾਕੀ ਟੀਕਾਕਾਰਾਂ ਨੇ 'ਇਕਿ' ਪਦ ਦਾ ਅਰਥ 'ਇਕ' ਹੀ ਕੀਤਾ ਹੈ ਜੋ ਕਿ ਗੁਰਬਾਣੀ ਲਗਮਾਤਰੀ ਨੇਮਾਂ ਦੇ ਵਿਰੁੱਧ ਹੈ। ਪਾਠ ਭੇਦਾਂ ਦੀ ਸੂਚੀ ਵਿਚ ਵੀ 'ਇਕਿ' ਦੀ ਥਾਂ 'ਇਕੁ' ਪਦ ਕਿਤੇ ਨਹੀ ਆਇਆ)। ਅਟਲਾਧਾ-ਅਟੱਲ ਰਹਿਣਗੇ।੧।

ਅੰਡ-ਅੰਡਜ, ਅੰਡਿਆਂ ਤੋਂ ਪੈਦਾ ਹੋਣ ਵਾਲੇ ਜੀਵ। ਜੇਰ-ਜੇਰਜ, ਜੇਰ ਤੋਂ ਪੈਦਾ ਹੋਣ ਵਾਲੇ ਜੀਵ। ਉਤਭੁਜ-ਧਰਤੀ ਚੋਂ ਪੈਦਾ ਹੋਣ ਵਾਲੇ ਜੀਵ। ਸੇਤ-ਮੁੜਕੇ, (ਪਸੀਨੇ ਤੋਂ ਪੈਦਾ ਹੋਏ ਜੀਵ)। ਬਿਨਾਧਾ-ਨਾਸ਼ ਹੋ ਜਾਣਗੇ। ਚਾਰਿ-ਚਾਰ (ਵੇਦ)। ਖਟਹਿ-ਛੇ (ਸਾਸਤ੍ਰ)। ਨਿਹਚਲਾਧਾ-ਪੱਕਾ, ਅਟੱਲ।੨।

ਰਾਜ-ਰਜੋ ਗੁਣ। ਤਾਮ-ਤਮੋ ਗੁਣ। ਸਾਤਕ-ਸਤੋ ਗੁਣ। ਬੇਨਾਧਾ-ਨਾਸ਼ ਹੋ ਜਾਵੇਗਾ। ਦ੍ਰਿਸਟਿਮਾਨ ਹੈ-ਜੋ ਦਿਸ ਰਿਹਾ ਹੈ, ਸਾਰਾ ਜਗਤ। ਅਗਾਧਾ-ਅਥਾਹ, ਬੇਅੰਤ।੩।

ਖੇਲੁ-ਤਮਾਸ਼ਾ। ਦਿਖਾਧਾ-ਦਿਖਾਇਆ ਹੈ। ਕਹੀ ਭਾਂਤਿ-ਕਿਸੇ ਤਰੀਕੇ ਨਾਲ। ਰੇ-ਹੇ ਭਾਈ!। ਗੁਰ ਮਿਲਿ-ਗੁਰੂ ਨੂੰ ਮਿਲ ਕੇ। ਲਾਧਾ-ਲਭਿਆ ਹੈ।੪।

**ਅਰਥ:** ਹੇ ਮਾਂ! ਹਰੀ ਸਦਾ ਹੀ ਥਿਰ ਰਹਿਣ ਵਾਲਾ ਹੈ, (ਅਤੇ ਉਸਦਾ) ਸਾਧੂ ਵੀ ਸਦਾ ਕਾਇਮ ਰਹਿਣ ਵਾਲਾ ਹੈ। ਜਿਹੜਾ ਬਚਨ ਮੈਨੂੰ ਪੂਰੇ ਗੁਰੂ ਨੇ ਆਖਿਆ ਹੈ ਮੈਂ (ਉਹ ਉਪਦੇਸ਼) ਖਿਚ ਕੇ ਪਲੇ ਬੰਨ੍ਹ ਲਿਆ ਹੈ।੧।ਰਹਾਉ।

(ਹੇ ਮਾਂ!) ਰਾਤ, ਦਿਨ, ਤਾਰੇ (ਜੋ) ਕਈ ਹਨ, ਨਾਸ਼ ਹੋ ਜਾਣਗੇ, ਸੂਰਜ ਤੇ ਚੰਦ੍ਰਮਾ ਵੀ ਨਾਸ਼ ਹੋ ਜਾਣਗੇ। ਪਹਾੜ, ਧਰਤੀ, ਪਾਣੀ, ਹਵਾ (ਜੋ) ਕਈ ਪ੍ਰਕਾਰ ਦੇ ਹਨ, (ਨਾਸ਼ ਹੋ ਜਾਣਗੇ ਪਰ), ਸਾਧ (ਗੁਰੂ ਦੇ) ਬਚਨ ਹੀ ਅਟੱਲ ਰਹਿਣਗੇ।੧।

ਅੰਡਿਆਂ ਤੋਂ ਪੈਦਾ ਹੋਏ, ਜੇਰ ਤੋਂ ਪੈਦਾ ਹੋਏ, ਮੁੜਕੇ ਤੋਂ ਪੈਦਾ ਹੋਏ, ਧਰਤੀ ਚੋਂ ਪੈਦਾ ਹੋਏ (ਸਾਰੇ ਪਦਾਰਥ ਤੇ ਜੀਵ) ਨਾਸ਼ ਹੋ ਜਾਣਗੇ। ਚਾਰ (ਵੇਦ), ਛੇ (ਸਾਸਤ੍ਰ) ਨਾਸ਼ ਹੋ ਜਾਣਗੇ ਕਈ (ਹੋਰ ਅਜਿਹੇ ਗ੍ਰੰਥ ਸਭ ਨਾਸ਼ ਹੋ ਜਾਣਗੇ ਪਰ) ਸਾਧ (ਗੁਰੂ) ਦੇ ਬਚਨ ਅਟਲ ਰਹਿਣਗੇ।੨।

ਰਜੋ (ਗੁਣ) ਨਾਸ਼ ਹੋ ਜਾਵੇਗਾ, ਤਮੋ (ਗੁਣ) ਨਾਸ਼ ਹੋ ਜਾਵੇਗਾ, ਸਤੋ (ਗੁਣ) ਭੀ ਨਾਸ਼ ਹੋ ਜਾਵੇਗਾ। ਕਈ (ਪ੍ਰਕਾਰ ਦੀ) ਜਗਤ ਦੀ ਸਮਗਰੀ (ਜੋ) ਦਿਸ ਰਹੀ ਹੈ ਸਾਰੀ ਨਾਸ਼ ਹੋ ਜਾਵੇਗੀ, (ਕੇਵਲ) ਸਾਧੂ ਬਚਨ ਹੀ ਅਗਾਧਾ (ਅਥਾਹ) ਰਹਿਣਗੇ।੩।

(ਹੇ ਮਾਂ! ਉਹ ਪਰਮਾਤਮਾ) ਆਪ ਹੀ ਆਪ (ਨਿਰੋਲ) ਆਪ ਹੀ ਆਪ ਹੈ, (ਉਸਨੇ) ਸਾਰਾ (ਜਗਤ) ਆਪਣਾ ਤਮਾਸ਼ਾ ਦਿਖਾਇਆ ਹੋਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ ਪਰਮਾਤਮਾ ਜੋ) ਕਿਸੇ ਤਰੀਕੇ ਨਾਲ ਵੀ ਪ੍ਰਾਪਤ ਨਹੀ ਕੀਤਾ ਜਾ ਸਕਦਾ, (ਉਹ) ਪ੍ਰਭੂ, ਗੁਰੂ ਨੂੰ ਮਿਲ ਕੇ ਲਭਿਆ ਹੈ।੪।੬।

# ਸਾਰੰਸ਼ ਅਤੇ ਸਿਧਾਂਤ

ਦਿਸਦੇ ਪਸਾਰੇ ਵਿਚ ਕੋਈ ਜੀਵ, ਕੋਈ ਪਦਾਰਥ, ਰਾਤ, ਦਿਨ, ਤਾਰੇ, ਸੂਰਜ, ਚੰਨ, ਪਹਾੜ, ਧਰਤੀ, ਪਾਣੀ, ਹਵਾ, ਚਾਰੇ ਖਾਣੀਆਂ, ਤਿੰਨੇ ਗੁਣ, ਚਾਰ ਵੇਦ ਛੇ ਸ਼ਾਸਤ੍ਰ ਆਦਿ ਥਿਰ ਨਹੀ, ਸਾਰੇ ਹੀ ਨਾਸ਼ਵੰਤ ਹਨ। ਜੇ ਕੋਈ ਸਦਾ ਅਮਰ ਰਹਿਣ ਵਾਲੀ ਹਸਤੀ ਹੈ ਤਾਂ ਉਹ ਕੇਵਲ ਪਰਮਾਤਮਾ ਤੇ ਉਸ ਦੇ ਸਾਧੂ ਗੁਰੂ ਦੇ ਅੰਮ੍ਰਿਤ ਬਚਨ ਹਨ। ਸਾਧੂ ਤੋਂ ਭਾਵ ਸਰੀਰ ਨਹੀ ਹੈ, ਗੁਰਦੇਵ ਪਿਤਾ ਜੀ ਨੇ 'ਸ਼ਬਦ-ਗੁਰੂ' ਵਾਲਾ ਸਿਧਾਂਤ ਸਦਾ ਲਈ ਕਾਇਮ ਰਖਿਆ ਹੈ।

**ਸਾਰਗ ਮਹਲਾ ੫॥ ਮੇਰੈ ਮਨਿ ਬਾਸਿਬੋ, ਗੁਰ ਗੋਬਿੰਦ॥ ਜਹਾਂ ਸਿਮਰਨੁ ਭਇਓ ਹੈ ਠਾਕੁਰ, ਤਹਾਂ ਨਗਰ ਸੁਖ ਆਨੰਦ॥੧॥ਰਹਾਉ॥ ਜਹਾਂ ਬੀਸਰੈ ਠਾਕੁਰੁ ਪਿਆਰੋ, ਤਹਾਂ ਦੂਖ ਸਭ ਆਪਦ॥ ਜਹ ਗੁਨ ਗਾਇ ਆਨੰਦ ਮੰਗਲ ਰੂਪ, ਤਹਾਂ ਸਦਾ ਸੁਖ ਸੰਪਦ॥੧॥ ਜਹਾ ਸ੍ਰਵਨ ਹਰਿ ਕਥਾ ਨ ਸੁਨੀਐ, ਤਹ ਮਹਾ ਭਇਆਨ ਉਦਿਆਨਦ॥ ਜਹਾਂ ਕੀਰਤਨੁ ਸਾਧ ਸੰਗਤਿ ਰਸੁ, ਤਹ ਸਘਨ ਬਾਸ ਫਲਾਂਨਦ॥੨॥ ਬਿਨੁ ਸਿਮਰਨ ਕੋਟਿ ਬਰਖ ਜੀਵੈ, ਸਗਲੀ ਅਉਧ ਬ੍ਰਿਥਾਨਦ॥ ਏਕ ਨਿਮਖ ਗੋਬਿੰਦ ਭਜਨੁ ਕਰਿ, ਤਉ ਸਦਾ ਸਦਾ ਜੀਵਾਨਦ॥੩॥ ਸਰਨਿ ਸਰਨਿ ਸਰਨਿ ਪ੍ਰਭ ਪਾਵਉ, ਦੀਜੈ ਸਾਧ ਸੰਗਤਿ ਕਿਰਪਾਨਦ॥ ਨਾਨਕ ਪੂਰਿ ਰਹਿਓ ਹੈ ਸਰਬ ਮੈ, ਸਗਲ ਗੁਣਾ ਬਿਧਿ ਜਾਨਦ॥੪॥੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਹਾਂ, ਤਹਾਂ, ਮਹਾਂ, ਮੈਂ।

**ਪਦ ਅਰਥ:** ਮੇਰੈ ਮਨਿ-ਮੇਰੇ ਮਨ ਵਿਚ। ਬਾਸਬੋ-ਵਸਦਾ ਹੈ। ਜਹਾ-ਜਿਥੇ। ਤਹਾ-ਉਥੇ। ਨਗਰ-ਨਗਰੀ, ਵਸੋਂ ਵਿਚ।੧।ਰਹਾਉ।

ਆਪਦ-ਬਿਪਤਾ। ਸੰਪਦ-ਐਸ੍ਵਰਜ।੧।

ਸ੍ਰਵਨ-ਕੰਨੀ। ਮਹਾ ਭਇਆਨ ਉਦਿਆਨਦ-ਮਹਾਂ ਭਿਆਨਕ ਜੰਗਲ। ਸਘਨ-ਸੰਘਣੀ। ਬਾਸ-ਵਾਸ਼ਨਾ, ਸੁਗੰਧੀ। ਫਲਾਂਨਦ-ਫਲਾਂ ਦਾ ਅਨੰਦ।੨।

ਕੋਟਿ ਬਰਖ-ਕ੍ਰੋੜਾਂ ਵਰ੍ਹੇ। ਸਗਲੀ ਅਉਧ-ਸਾਰੀ ਉਮਰ। ਬ੍ਰਿਥਾਨਦ-ਬੇਅਰਥ ਲੰਘਦੀ ਹੈ। ਜੀਵਾਨਦ-ਜੀਵੀਦਾ ਹੈ।੩।

ਕਿਰਪਾਨਦ-ਕਿਰਪਾ ਦੁਆਰਾ। ਪੂਰਿ ਰਹਿਓ ਹੈ-ਵਿਆਪਕ ਹੋ ਰਿਹਾ ਹੈ। ਸਰਬ ਮੈ-ਸਾਰਿਆਂ ਵਿਚ। ਬਿਧਿ-ਢੰਗ। ਜਾਨਦ-ਜਾਣਦਾ ਹੈ।੪।

**ਅਰਥ:** (ਹੇ ਭਾਈ!) ਮੇਰੇ ਮਨ ਵਿਚ ਗੁਰੂ ਗੋਬਿੰਦ (ਪਰਮਾਤਮਾ) ਵੱਸ ਰਿਹਾ ਹੈ। ਜਿਥੇ ਮਾਲਕ ਦਾ ਸਿਮਰਨ ਹੁੰਦਾ ਹੈ,ਉਸ ਨਗਰੀ ਵਿਚ ਸੁਖ ਤੇ ਅਨੰਦ ਬਣੇ ਰਹਿੰਦੇ ਹਨ।੧।ਰਹਾਉ।

(ਹੇ ਭਾਈ!) ਜਿਥੇ ਪਿਆਰਾ ਮਾਲਕ ਵਿਸਰ ਜਾਂਦਾ ਹੈ, ਉਥੇ ਸਾਰੇ ਦੁਖ ਸਾਰੀਆਂ ਮੁਸੀਬਤਾਂ (ਰਹਿੰਦੀਆਂ ਹਨ)। ਜਿਥੇ (ਕੋਈ ਜੀਵ) ਅਨੰਦ ਤੇ ਮੰਗਲ ਮਈ ਗੁਣ ਗਾਂਦਾ ਰਹਿੰਦਾ ਹੈ, ਉਥੇ ਸਦਾ ਸੁਖਾਂ ਦੀ ਸੰਪਤੀ, ਐਸ੍ਰਜ ਆਦਿ ਬਣੇ ਰਹਿੰਦੇ ਹਨ।੧।

(ਹੇ ਭਾਈ!) ਜਿਥੇ ਪ੍ਰਭੂ ਦੀ (ਸਿਫਤ ਸਲਾਹ ਵਾਲੀ) ਕਥਾ ਨਹੀ ਸੁਣੀ ਜਾਂਦੀ, ਉਥੇ (ਜਾਣੋ) ਮਹਾਨ ਭਿਆਨਕ ਜੰਗਲ (ਬਣਿਆ ਹੋਇਆ ਹੈ)। ਜਿਥੇ ਹਰੀ ਦਾ ਕੀਰਤਨ (ਹੁੰਦਾ ਹੈ), ਸਾਧ ਸੰਗਤ ਵਾਲਾ ਰੰਗ-ਰਸ ਬਣਿਆ ਹੋਇਆ ਹੈ, ਉਥੇ ਸੰਘਣੀ ਸੁਗੰਧੀ ਤੇ ਫੱਲਾਂ ਦਾ ਅਨੰਦ (ਪ੍ਰਫੁਲਤ ਹੁੰਦਾ) ਹੈ।੨।

(ਹੇ ਭਾਈ! ਪਰਮਾਤਮਾ ਦੇ ਨਾਮ) ਸਿਮਰਨ ਤੋਂ ਬਿਨਾ (ਜੇ ਕੋਈ ਮਨੁੱਖ) ਕ੍ਰੋੜਾਂ ਵਰ੍ਹੇ ਜੀਉਂਦਾ ਰਹੇ (ਤਾਂ ਭੀ ਉਸ ਦੀ) ਸਾਰੀ ਉਮਰ ਵਿਅਰਥ ਜਾਂਦੀ ਹੈ। ਪਰ ਜੇ (ਮਨੁੱਖ) ਇਕ ਨਿਮਖ ਮਾਤਰ ਸਮੇਂ ਲਈ ਗੋਬਿੰਦ ਦਾ ਭਜਨ ਕਰੇ ਤਾਂ (ਉਹ) ਸਦਾ ਲਈ (ਆਤਮਿਕ-ਜੀਵਨ) ਜੀਉਂਦਾ ਰਹਿੰਦਾ ਹੈ।੩।

ਹੇ ਪ੍ਰਭੂ! ਕਿਰਪਾ ਕਰਕੇ (ਮੈਨੂੰ ਸਾਧ ਸੰਗਤ ਦਾ ਮਿਲਾਪ ਬਖਸ਼ੋ ਤਾਂ ਕਿ ਮੈਂ ਸਦਾ ਲਈ ਤੇਰੀ ਸ਼ਰਨ ਪ੍ਰਾਪਤ ਕਰੀ ਰੱਖਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ (ਅਤੇ) ਸਾਰੇ ਗੁਣ (ਪੈਦਾ ਕਰਨ ਦਾ) ਤਰੀਕਾ (ਉਹ ਆਪ) ਜਾਣਦਾ ਹੈ।੪।੭।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਜਿਥੇ ਹਰੀ ਦਾ ਸਿਮਰਨ ਹੁੰਦਾ ਹੈ, ਉਹ ਥਾਂ ਸਦਾ ਲਈ ਪ੍ਰਫੁੱਲਤ ਰਹਿੰਦਾ ਹੇ। ਇਸ ਦੇ ਉਲਟ ਜਿਥੇ ਹਰੀ ਦਾ ਸਿਮਰਨ ਵਿਸਰ ਜਾਂਦਾ ਹੈ, ਉਹ ਥਾਂ ਮਹਾਨ ਭਿਆਨਕ ਜੰਗਲ-ਉਜਾੜ ਦੀ ਨਿਆਈ ਹੁੰਦਾ ਹੈ। ਸਾਰੀ ਬਰਕਤ ਸੰਗਤਿ ਦੀ ਹੈ। ਇਸ ਲਈ 'ਦੀਜੈ ਸਾਧ ਸੰਗਤਿ ਕਿਰਪਾਨਦ' ਬੇਨਤੀ ਕੀਤੀ ਹੈ, ਸਾਧ ਸੰਗਤ ਦੇ ਪ੍ਰਤਾਪ ਦੀ ਅਗਾਧ ਬੋਧ ਕਥਾ ਹੈ।

**ਸਾਰਗ ਮਹਲਾ ੫॥ ਅਬ, ਮੋਹਿ ਰਾਮ ਭਰੋਸਉ ਪਾਏ॥ ਜੋ ਜੋ ਸਰਣਿ ਪਰਿਓ ਕਰੁਣਾਨਿਧਿ, ਤੇ ਤੇ ਭਵਹਿ ਤਰਾਏ॥੧॥ਰਹਾਉ॥ ਸੁਖਿ ਸੋਇਓ ਅਰੁ ਸਹਜਿ ਸਮਾਇਓ, ਸਹਸਾ ਗੁਰਹਿ ਗਵਾਏ॥ ਜੋ ਚਾਹਤ ਸੋਈ ਹਰਿ ਕੀਓ, ਮਨ ਬਾਂਛਤ ਫਲ ਪਾਏ॥੧॥ ਹਿਰਦੈ ਜਪਉ ਨੇਤ੍ਰ ਧਿਆਨੁ ਲਾਵਉ, ਸ੍ਰਵਨੀ ਕਥਾ ਸੁਨਾਏ॥ ਚਰਣੀ ਚਲਉ ਮਾਰਗਿ ਠਾਕੁਰ ਕੈ, ਰਸਨਾ ਹਰਿ ਗੁਣ ਗਾਏ॥੨॥ ਦੇਖਿਓ ਦ੍ਰਿਸਟਿ ਸਰਬ ਮੰਗਲ ਰੂਪ, ਉਲਟੀ ਸੰਤ ਕਰਾਏ॥ ਪਾਇਓ ਲਾਲੁ ਅਮੋਲੁ ਨਾਮੁ ਹਰਿ, ਛੋਡਿ ਨ ਕਤਹੂ ਜਾਏ॥੩॥ ਕਵਨ ਉਪਮਾ ਕਉਨ ਬਡਾਈ, ਕਿਆ ਗੁਨ ਕਹਉ ਰੀਝਾਏ॥ ਹੋਤਿ ਕ੍ਰਿਪਾਲ ਦੀਨ ਦਇਆ ਪ੍ਰਭ, ਜਨ ਨਾਨਕ ਦਾਸ ਦਸਾਏ॥੪॥੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਭਵਹਿਂ, ਗੁਰਹਿਂ, ਜਪਉਂ, ਲਾਵਉਂ,ਚਲਉਂ, ਕਤਹੂੰ, ਉਪਮਾਂ, ਕਹਉਂ।

**ਪਦ ਅਰਥ:** ਅਬ-ਹੁਣ। ਮੋਹਿ-ਮੈਂ। ਭਰੋਸਉ-ਭਰੋਸਾ, ਯਕੀਨ। ਕਰੁਣਾਨਿਧਿ-ਦਇਆ ਦਾ ਸਮੁੰਦਰ। ਤੇ-ਉਹ (ਮਨੁੱਖ) ਭਵਹਿ ਤਰਾਏ-ਭਵ ਸਾਗਰ ਵਿਚ (ਡੁਬਦੇ) ਪਾਰ ਲੰਘਾ ਦਿੱਤੇ ਹਨ।੧।ਰਹਾਉ।

ਸੁਖਿ-(ਆਤਮਿਕ) ਸੁਖ ਵਿਚ। ਸੋਇਓ-ਸੋਇਆ, ਲੀਨ ਹੋ ਗਿਆ। ਅਰੁ-ਅਤੇ। ਸਹਜਿ-ਆਤਮਿਕ ਅਡੋਲਤਾ ਵਿਚ। ਸਹਸਾ-ਸੰਸਾ। ਗੁਰਹਿ-ਗੁਰੂ ਨੇ। ਮਨ ਬਾਂਛਤ-ਮਨ ਮੰਗੇ।੧।

ਹਿਰਦੈ-ਹਿਰਦੇ ਵਿਚ। ਜਪਉ-ਜਪਦਾ ਹਾਂ। ਨੇਤ੍ਰ-ਅੱਖਾਂ ਵਿਚ। ਧਿਆਨੁ ਲਾਵਉ-ਧਿਆਨ ਜੋੜਦਾ ਹਾਂ। ਸ੍ਰਵਨੀ-ਕੰਨਾਂ ਨਾਲ। ਸੁਨਾਏ-ਸੁਣਦਾ ਹਾਂ। ਚਲਉ-ਚਲਦਾ ਹਾਂ। ਮਾਰਗਿ ਠਾਕੁਰ ਕੈ-ਮਾਲਕ ਦੇ ਰਸਤੇ ਉਤੇ। ਰਸਨਾ-ਜੀਭ ਨਾਲ।੨।

ਦੇਖਿਓ ਦ੍ਰਿਸਟਿ-(ਗਿਆਨ ਦੀ) ਦ੍ਰਿਸ਼ਟੀ ਨਾਲ ਵੇਖਿਆ ਹੈ। ਸਰਬ ਮੰਗਲ ਰੂਪ-ਸਾਰੀਆਂ ਖੁਸ਼ੀਆਂ ਦੇ ਮੰਗਲ ਰੂਪ ਪ੍ਰਭੂ। ਉਲਟੀ-(ਮਾਇਆ ਦੇ) ਉਲਟ (ਬ੍ਰਿਤੀ)। ਸੰਤ ਕਰਾਏ-ਸੰਤਾਂ ਨੇ ਕਰਾਈ। ਅਮੋਲੁ-ਮੁਲ ਤੋਂ ਰਹਿਤ। ਨ ਕਤਹੂ ਜਾਏ-ਕਿਸੇ ਥਾਂ ਵੀ ਨਹੀਂ ਜਾਂਦੀ।੩।

ਉਪਮਾ-ਮਹਿਮਾ। ਕਹਉ-ਮੈਂ ਆਖਾਂ। ਰੀਝਾਏ-ਖੁਸ਼ ਕਰਨ ਲਈ।੪।

**ਅਰਥ:** (ਹੇ ਭਾਈ!) ਹੁਣ ਮੈਂ ਪਰਮਾਤਮਾ ਦਾ ਭਰੋਸਾ ਪਾ ਲਿਆ ਹੈ। ਜਿਹੜਾ ਜਿਹੜਾ (ਮਨੁੱਖ) ਦਇਆ ਦੇ ਸਮੁੰਦਰ ਦੀ ਸ਼ਰਨ ਪੈ ਗਿਆ ਹੈ, ਓਹ ਓਹ (ਸਾਰੇ ਜੀਵ ਪ੍ਰਭੂ ਨੇ) ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦਿੱਤੇ ਹਨ।੧।ਰਹਾਉ।

(ਹੇ ਭਾਈ! ਮੈਂ ਆਤਮਿਕ) ਸੁਖ ਵਿਚ ਸੌਂ ਗਿਆ ਹਾਂ ਅਤੇ ਅਡੋਲ ਅਵਸਥਾ ਵਿਚ ਲੀਨ ਹੋ ਗਿਆ ਹਾਂ। ਗੁਰੂ ਨੇ (ਸਾਡਾ) ਸੰਸਾ ਦੂਰ ਕਰ ਦਿੱਤਾ ਹੈ। ਜੋ ਮੈਂ ਚਾਹੁੰਦਾ ਸੀ, ਹਰੀ ਤੋਂ ਮਨ-ਮੰਗੇ ਫਲ ਪਾ ਲਏ ਹਨ।੧।

(ਹੇ ਭਾਈ!) ਮੈਂ ਹਿਰਦੇ ਵਿਚ (ਨਾਮ) ਜਪਦਾ ਹਾਂ, ਅੱਖਾਂ ਵਿਚ ਧਿਆਨ ਧਰਦਾ ਹਾਂ (ਅਤੇ) ਕੰਨਾਂ ਨਾਲ (ਹਰੀ ਦੀ) ਕਥਾ ਸੁਣਦਾ ਹਾਂ। ਚਰਨਾ ਨਾਲ ਮਾਲਕ ਦੇ ਰਸਤੇ ਤੇ ਚਲਦਾ ਹਾਂ (ਅਤੇ) ਰਸਨਾ ਨਾਲ ਹਰੀ ਦੇ ਗੁਣ ਗਾਏ ਹਨ।੨।

(ਹੇ ਭਾਈ!) ਸੰਤਾਂ ਨੇ (ਮੇਰੀ ਚਿਤ ਬ੍ਰਿਤੀ ਮਾਇਆ ਵਲੋਂ) ਉਲਟੀ ਕਰਾ ਦਿਤੀ ਹੈ (ਜਿਸ ਦੇ ਫਲਸਰੂਪ) ਮੈਂ ਗਿਆਨ-ਦ੍ਰਿਸ਼ਟੀ ਨਾਲ ਸਾਰੀਆਂ ਖੁਸ਼ੀਆਂ ਤੇ ਮੰਗਲ ਰੂਪ (ਦਾਤੇ ਨੂੰ) ਵੇਖਿਆ ਹੈ। ਮੈਂ ਹਰੀ ਦਾ ਪਿਆਰਾ ਤੇ ਅਮੋਲਕ ਨਾਮ ਪਾਇਆ ਹੈ (ਜਿਹੜਾ ਮੈਨੂੰ) ਛੋੜ ਕੇ ਕਿਸੇ ਥਾਂ ਵੀ ਨਹੀਂ ਜਾਂਦਾ।੩।

(ਹੇ ਭਾਈ! ਮੈਂ ਉਸ ਪ੍ਰਭੂ ਦੀ) ਕਿਹੜੀ ਉਪਮਾਂ ਤੇ ਕਿਹੜੀ ਵਡਿਆਈ (ਕਰਾਂ ਅਤੇ ਉਸ ਨੂੰ) ਖੁਸ਼ ਕਰਨ ਲਈ ਕਿਹੜੇ ਗੁਣ ਆਖਾਂ?। ਦਾਸ ਨਾਨਕ (ਆਖਦਾ ਹੈ ਕਿ) ਦੀਨਾਂ ਉਤੇ ਦਇਆ ਕਰਨ ਵਾਲਾ ਪ੍ਰਭੂ (ਜਿਸ ਉਤੇ) ਕਿਰਪਾਲੂ ਹੋਂਦਾ ਹੈ (ਉਸ ਨੂੰ) ਦਾਸਾਂ ਦਾ ਦਾਸ ਬਣਾ ਲੈਂਦਾ ਹੈ।੪।੮।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦਾ ਭਰੋਸਾ ਪ੍ਰਾਪਤ ਕਰ ਲੈਣਾ ਜੀਵਨ ਦੀ ਵਡੀ ਸਫਲਤਾ ਹੈ। ਭਰੋਸਾ ਜਾਂ ਵਿਸ਼ਵਾਸ਼ ਐਨੀ ਵੱਡੀ ਸ਼ਕਤੀ ਹੈ ਜੋ ਮਨੁੱਖ ਨੂੰ ਇਕ ਤੋਂ ਦੂਜੇ ਪਾਸੇ ਜਾਣ ਨਹੀ ਦਿੰਦੀ, ਭਾਵ ਅਡੋਲ ਰਖਦੀ ਹੈ।

ਇਹ ਭਰੋਸਾ ਗੁਰੂ ਦੀ ਕਿਰਪਾ ਨਾਲ ਬਣਦਾ ਹੈ। ਮਾਇਆ ਵਲੋਂ ਜਦੋਂ ਬ੍ਰਿਤੀ ਉਲਟਦੀ ਹੈ ਤਾਂ ਮਾਲਕ ਨਾਲ ਜੁੜਦੀ ਹੈ। ਜੁੜੀ ਹੋਈ ਬ੍ਰਿਤੀ ਨਾਲ ਜਗਿਆਸੂ ਜੋ ਕੁਝ ਮੰਗਦਾ ਹੈ ਆਪਣੇ ਸਾਈਂ ਤੋਂ ਮਨ-ਮੰਗੇ ਫਲ ਪ੍ਰਾਪਤ ਕਰ ਲੈਂਦਾ ਹੈ। ਬ੍ਰਿਤੀ ਦੇ ਉਲਟਣ ਕਰਕੇ ਹੀ ਮਨੁੱਖ ਜੋ ਕੁਝ ਵੇਖਦਾ, ਜਪਦਾ ਤੇ ਸੁਣਦਾ ਹੈ, ਉਸ

ਨੂੰ ਹਰ ਪਾਸੇ ਮੰਗਲ ਰੂਪ ਪ੍ਰਭੂ ਦੇ ਦਰਸ਼ਨ ਹੋ ਜਾਂਦੇ ਹਨ। ਫਿਰ ਤਾਂ ਇਕੋ ਸਿਫਤ ਕਰਨ ਦੀ ਲਟਕ ਲਗ ਜਾਂਦੀ ਹੈ ਅਤੇ ਇਸੇ ਰੰਗ ਵਿਚ ਆਖਦਾ ਹੈ:-

.....ਕਿਆ ਗੁਨ ਕਹਉ ਰੀਝਾਏ॥

**ਸਾਰਗ ਮਹਲਾ ੫॥ ਓਇ ਸੁਖ, ਕਾ ਸਿਉ ਬਰਨਿ ਸੁਨਾਵਤ॥ ਅਨਦ ਬਿਨੋਦ ਪੇਖਿ ਪ੍ਰਭ ਦਰਸਨ, ਮਨਿ ਮੰਗਲ ਗੁਨ ਗਾਵਤ॥੧॥ਰਹਾਉ॥ ਬਿਸਮ ਭਈ ਪੇਖਿ ਬਿਸਮਾਦੀ, ਪੂਰਿ ਰਹੇ ਕਿਰਪਾਵਤ॥ ਪੀਓ ਅੰਮ੍ਰਿਤ ਨਾਮੁ ਅਮੋਲਕ, ਜਿਉ ਚਾਖਿ ਗੂੰਗਾ ਮੁਸਕਾਵਤ॥੧॥ ਜੈਸੇ ਪਵਨੁ, ਬੰਧ ਕਰਿ ਰਾਖਿਓ, ਬੂਝ ਨ ਆਵਤ ਜਾਵਤ॥ ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ, ਉਆ ਕੀ ਕਹੀ ਨ ਜਾਇ ਕਹਾਵਤ॥੨॥ ਆਨ ਉਪਾਵ, ਜੇਤੇ ਕਿਛੁ ਕਹੀਅਹਿ, ਤੇਤੇ ਸੀਖੇ ਪਾਵਤ॥ ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ, ਅਗਮ ਜੈਸੇ ਪਰਖਾਵਤ॥੩॥ ਨਿਰਗੁਣ ਨਿਰੰਕਾਰ ਅਬਿਨਾਸੀ, ਅਤੁਲੋ ਤੁਲਿਓ ਨ ਜਾਵਤ॥ ਕਹੁ ਨਾਨਕ ਅਜਰੁ ਜਿਨਿ ਜਰਿਆ, ਤਿਸ ਹੀ ਕਉ ਬਨਿ ਆਵਤ॥੪॥੯॥**

## ਉਚਾਰਨ ਸੇਧ

**ਬਿੰਦੀ ਸਹਿਤ**: ਸਿਉਂ, ਜਿਉਂ, ਕਹੀਅਹਿਂ। **ਨੋਟ**: ਪੁਰਾਤਨ ਸਰੂਪਾਂ ਵਿਚ 'ਓਇ' ਪਦ ਔਂਕੜ ਰਹਿਤ ਹੈ।

**ਪਦ ਅਰਥ**: ਓਇ ਸੁਖ-ਉਹ ਸੁਖ। ਕਾ ਸਿਉ-ਕਿਸ ਨੂੰ। ਬਰਨਿ-ਵਰਨਣ ਕਰਕੇ, ਆਖ ਕੇ। ਸੁਨਾਵਤ-ਸੁਣਾਏ ਜਾਣ। ਅਨਦ-ਖੁਸ਼ੀਆਂ। ਬਿਨੋਦ-ਤਮਾਸ਼ੇ। ਪੇਖਿ-ਵੇਖ ਕੇ। ਮਨਿ-ਮਨ ਵਿਚ। ਮੰਗਲ-ਅਨੰਦ, ਖੁਸ਼ੀਆਂ ।੧। ਰਹਾਉ।

ਬਿਸਮ-ਅਸਚਰਜ, ਹੈਰਾਨ। ਬਿਸਮਾਦੀ-ਅਸਚਰਜ ਹਰੀ ਨੂੰ। ਪੂਰਿ-ਵਿਆਪਕ ਹੋ ਰਹੇ ਹਨ। ਕਿਰਪਾਵਤ-ਕ੍ਰਿਪਵੰਤ ਹਰੀ। ਚਾਖਿ-ਚੱਖ ਕੇ। ਗੂੰਗਾ ਮੁਸਕਾਵਤੁ-ਗੁੰਗਾ ਮੁਸਕਰਾਂਦਾ ਹੈ ।੧।

ਪਵਨ-ਸੁਆਸ। ਬੰਧ ਕਰਿ ਰਾਖਿਓ-ਬੰਨ੍ਹ ਕੇ ਰਖਦੇ ਹਨ। ਬੂਝ ਨ-ਸਮਝ ਨਹੀ, ਪਤਾ ਨਹੀ ਲਗਦਾ। ਆਵਤ ਜਾਵਤ-ਆਉਂਦਿਆਂ ਅਤੇ ਜਾਂਦਿਆਂ। ਰਿਦੈ-ਹਿਰਦੇ ਵਿਚ। ਪ੍ਰਗਾਸੁ-(ਗਿਆਨ ਰੂਪੀ) ਚਾਨਣ। ਉਆ ਕੀ-ਉਨ੍ਹਾਂ ਦੀ। ਕਹੀ ਨ ਜਾਇ-ਕਥਨ ਤੋਂ ਰਹਿਤ ਹੈ। ਕਹਾਵਤ-ਪ੍ਰਸਿਧਤਾ, ਦਸ਼ਾ, ਅਵਸਥਾ ।੨।

ਆਨ ਉਪਾਵ-ਹੋਰ (ਸਾਰੇ) ਜਤਨ। ਜੇਤੇ-ਜਿਤਨੇ। ਕਹੀਅਹਿ-ਕਹੇ ਜਾਂਦੇ ਹਨ। ਤੇਤੇ-ਤਿਤਨੇ, ਉਤਨੇ। ਸੀਖੇ ਪਾਵਤ-ਮੈਂ ਸਿਖੇ, ਪਾਏ ਹਨ। ਅਚਿੰਤ-ਸੁਤੇ ਹੀ। ਲਾਲੁ-ਵਾਹਿਗੁਰੂ। ਗ੍ਰਿਹ ਭੀਤਰਿ-(ਹਿਰਦੇ ਰੂਪੀ) ਘਰ ਵਿਚ। ਪ੍ਰਗਟਿਓ-ਪ੍ਰਗਟ ਹੋਇਆ। ਅਗਮ ਜੈਸੇ ਪਰਖਾਵਤ-ਜਿਵੇਂ ਅਗਮ ਦੀ ਪਰਖ ਆ ਜਾਵੇ, ਅਪਹੁੰਚ ਪਰਖ ।੩।

ਨਿਰਗੁਣ-ਤਿੰਨਾ ਗੁਣਾਂ ਤੋਂ ਪਰੇ ਸਰੂਪ। ਨਿਰੰਕਾਰ-ਆਕਾਰ ਤੋਂ ਰਹਿਤ। ਅਬਿਨਾਸੀ-ਨਾਸ਼ ਤੋਂ ਰਹਿਤ। ਅਤੁਲੋ-ਤੋਲਣ ਤੋਂ ਰਹਿਤ। ਅਜਰੁ-ਜੋ ਜਰਿਆ ਨਾ ਜਾ ਸਕੇ। ਜਿਨਿ-ਜਿਸ (ਮਨੁੱਖ) ਨੇ। ਬਨਿ ਆਵਤ-ਸੋਭਾ ਦਿੰਦਾ ਹੈ ।੪।

**ਅਰਥ:** (ਹੇ ਭਾਈ! ਜੋ ਗੁਰਮੁਖਿ ਪਿਆਰਾ ਜੋ) ਪ੍ਰਭੂ ਦਾ ਦਰਸ਼ਨ ਵੇਖ ਕੇ ਅਨੰਦ ਅਤੇ (ਵਾਹੁ ਵਾਹੁ ਵਾਲੇ) ਵਿਸਮਾਦਿਕ ਰੰਗਤੀ) ਤਮਾਸ਼ੇ (ਮਾਣਦਾ ਹੈ), ਉਹ ਸੁਖ ਕਿਸ ਨੂੰ ਵਰਨਣ ਕਰਕੇ ਸੁਣਾਂਦਾ ਹੈ? (ਭਾਵ ਉਨ੍ਹਾਂ ਦਾ ਵਰਣਨ ਨਹੀ ਕਰਦਾ, ਉਹ ਤਾਂ ਆਪਣੇ) ਮਨ ਵਿਚ (ਪ੍ਰਭੂ) ਗੁਣਾਂ ਦੇ ਮੰਗਲ ਗਾਉਂਦਾ ਹੈ ।੧ ।ਰਹਾਉ ।

(ਅਸਚਰਜ ਰੂਪ ਪ੍ਰਭੂ ਦਾ ਦਰਸ਼ਨ) ਵੇਖ ਕੇ (ਉਸ ਦੀ ਬੁਧੀ) ਵਿਸਮਾਦ ਹੋ ਗਈ (ਉਸਨੂੰ) ਕਿਰਪਾਲੂ (ਪ੍ਰਭੂ ਸਭ ਥਾਂ) ਵਿਆਪਕ ਹੋ ਰਹੇ (ਦਿਸੇ)। (ਉਸ ਨੇ) ਅਮੋਲਕ ਅੰਮ੍ਰਿਤ ਨਾਮ ਨੂੰ ਪੀਤਾ (ਅਤੇ ਇਸ ਤਰ੍ਹਾਂ ਪ੍ਰਸੰਨ ਹੋ ਗਿਆ) ਜਿਵੇਂ ਗੂੰਗਾ (ਆਦਮੀ ਮਿੱਠਾ) ਚੱਖ ਕੇ ਹਸਦਾ ਹੈ (ਹੋਠ ਹਲਾਂਦਾ ਰਹਿੰਦਾ ਹੈ, ਪਰ ਉਸਦਾ ਸੁਆਦ ਨਹੀਂ ਦਸ ਸਕਦਾ) ।੧ ।

ਜਿਸ ਤਰ੍ਹਾਂ (ਕਿਸੇ ਜੋਗੀ ਨੇ) ਸੁਆਸਾਂ ਨੂੰ ਰੋਕ ਕੇ ਰਖਿਆ (ਉਨ੍ਹਾਂ ਦੇ) ਆਉਂਦਿਆਂ ਜਾਂਦਿਆਂ ਦੀ ਖ਼ਬਰ (ਕਿਸੇ ਨੂੰ ਨਹੀ ਹੁੰਦੀ) ਭਾਵ ਸੁਆਸਾਂ ਦੇ ਚੜ੍ਹਾਉਣ ਤੇ ਉਤਾਰਣ ਦੀ ਹਰਕਤ ਦਾ ਕਿਸੇ ਨੂੰ ਪਤਾ ਨਹੀ ਲਗਦਾ) ।੨ ।

(ਹੇ ਭਾਈ! ਨਾਮ ਤੋਂ ਬਿਨਾ) ਹੋਰ ਜਿਤਨੇ ਜਤਨ (ਜੋ) ਕੁਝ ਆਖੇ ਜਾਂਦੇ ਹਨ, ਉਤਨੇ ਹੀ ਸਿਖ ਕੇ ਪ੍ਰਾਪਤ ਕੀਤੇ ਜਾ ਸਕਦੇ ਹਨ। (ਪਰ ਜਿਸ ਦੇ ਹਿਰਦੇ ਰੂਪੀ) ਘਰ ਵਿਚ ਸੋਹਣਾ ਪ੍ਰਭੂ ਆ ਪ੍ਰਗਟ ਹੋਇਆ ਭਾਵੇਂ (ਉਸ ਦੀ) ਪਰਖ (ਆਮ ਮਨੁੱਖ ਦੀ) ਗੰਮਤਾ ਤੋਂ ਪਰੇ ਹੈ (ਭਾਵ ਬਹੁਤ ਔਖੀ ਹੈ) ।੩ ।

(ਹੇ ਭਾਈ! ਜਿਹੜਾ ਪ੍ਰਭੂ ਨਿਰਗੁਣ (ਸਰੂਪ) ਹੈ, ਆਕਾਰ ਰਹਿਤ, ਨਾਸ਼-ਰਹਿਤ ਹੈ, ਉਹ ਅਤੁਲ ਹੈ ਉਸ ਨੂੰ ਤੋਲਿਆ ਨਹੀਂ ਜਾ ਸਕਦਾ। ਨਾਨਕ! ਆਖ ਕਿ ਜਿਸ (ਮਨੁੱਖ ਨੇ) ਅਜਰ (ਵਸਤੂ ਨਾਮ) ਨੂੰ ਜਰਿਆ (ਭਾਵ ਸਹਾਰਿਆ ਹੈ, ਇਸ ਆਤਮਿਕ ਅਵਸਥਾ ਦਾ ਬਿਆਨ ਕਰਨਾ) ਉਸ ਨੂੰ ਹੀ ਬਣ ਆਉਂਦਾ ਹੈ ਭਾਵ ਸੋਭਦਾ ਹੈ ।੪ ।੯ ।

# ਅਰਥ ਭੇਦ ਅਤੇ ਨਿਰਣੈ

## (ੳ) ਜੈਸੇ ਪਵਨੁ ਬੰਧ ਕਰਿ ਰਾਖਿਓ, ਬੂਝ ਨ ਆਵਤ ਜਾਵਤ॥

ਵੱਖ ਵੱਖ ਅਰਥ:

੧. ਜੈਸੇ ਜੋਗੀ ਜਨ ਨੇ ਪਵਨ, ਬਾਂਧ ਕਰ ਰਾਖਾ ਹੈ ਤਿਸ ਪਵਨ ਕੇ ਆਵਣੇ ਜਾਣੇ ਕੀ ਅੰਨਯ ਪੁਰਸ਼ ਕੋ ਬੂਝ ਗਿਆਤ ਨਹੀ ਹੋਤੀ। [ਫ.ਸ.

੨. ਜਿਵੇਂ ਸਰੀਰ ਵਿਚ ਸੁਆਸ ਬੰਨ੍ਹ ਕੇ ਰਖੇ ਹਨ ਤੇ ਫਿਰਦਿਆਂ ਤੁਰਦਿਆਂ ਆਉਂਦੇ ਰਹਿੰਦੇ ਹਨ ਤੇ ਪਤਾ ਨਹੀ ਲਗਦਾ। [ਸ਼ਬਦਾਰਥ

੩. ਜਿਸ ਤਰ੍ਹਾਂ ਸੁਆਸ ਦੇਹਿ ਨਾਲ ਬੰਨ੍ਹ ਕੇ ਰਖਿਆ ਹੋਇਆ ਹੈ ਅਤੇ ਜੀਵ ਨੂੰ ਇਸ ਦੇ ਅੰਦਰ ਆਉਣ ਤੇ ਬਾਹਰ ਜਾਣ ਦਾ ਪਤਾ ਨਹੀ ਹੁੰਦਾ। [ਸ੍ਰ. ਮਨਮੋਹਨ ਸਿੰਘ

੪. ਹੇ ਭਾਈ! ਜਿਵੇਂ (ਕੋਈ ਜੋਗੀ) ਆਪਣੇ ਪ੍ਰਾਣ ਰੋਕ ਲੈਂਦਾ ਹੈ, ਉਹਨਾਂ ਦੇ ਆਉਣ ਜਾਣ ਦੀ (ਕਿਸੇ ਹੋਰ ਨੂੰ) ਸਮਝ ਨਹੀਂ ਪੈ ਸਕਦੀ। [ਦਰਪਣ,

**ਨਿਰਣੈ:** 'ਸ਼ਬਦਾਰਥ' ਵਾਲੇ ਅਰਥ ਠੀਕ ਨਹੀ ਹਨ ਕਿਉਂਕਿ ਇਥੇ ਪ੍ਰਭੂ ਵਲੋਂ ਸੁਆਸ ਬੰਨ੍ਹ ਕੇ ਰਖਣ ਦੀ ਗਲ ਨਹੀ ਹੈ। ਇਹ ਜੋਗੀ ਦੀ ਕ੍ਰਿਆ ਹੈ। ਜੋਗੀ ਪਵਨ (ਸੁਆਸ) ਚੜ੍ਹਾ ਕੇ ਸਿਧਤਾ ਪ੍ਰਾਪਤ ਕਰਕੇ ਜਿਥੇ ਮਰਜ਼ੀ, ਉਡਾਰੀ ਮਾਰਦਾ ਰਹੇ, ਹੋਰ ਲੋਕਾਂ ਨੂੰ ਉਨ੍ਹਾਂ ਦੇ ਆਣ ਜਾਣ ਦੀ ਰਫ਼ਤਾਰ ਦੀ, ਟਿਕਾਣੇ ਦੀ ਸੋਝੀ ਨਹੀ ਹੁੰਦੀ। ਜਿਹੜਾ ਪਵਨ ਨੂੰ ਚੜ੍ਹਾਉਂਦਾ ਹੈ, ਓਹੀ ਜਾਣਦਾ ਹੈ ਕਿ ਪਵਨ ਉਸਨੇ ਕਿਥੇ ਠਹਿਰਾਇਆ ਹੈ। ਇਸੇ

ਤਰ੍ਹਾਂ ਗਿਆਨੀ ਪੁਰਸ ਦਾ ਮਨ ਜਿਥੇ ਟਿਕ ਗਿਆ ਹੈ, ਉਸ ਨੂੰ ਉਹੀ ਜਾਣਦਾ ਹੈ, ਹੋਰ ਕੋਈ ਨਹੀ ਜਾਣ ਸਕਦਾ। ਗਿਆਨੀ ਪੁਰਸ਼ ਸਰੀਰ ਤੋਂ ਉਪਰ ਉਠ ਜਾਂਦਾ ਹੈ, ਉਸ ਦੀ ਬ੍ਰਿਤੀ ਲੋਕਾਂ ਦੇ ਆਉਣ ਜਾਣ ਨੂੰ ਵੇਖਣ ਵਾਲੀ ਨਹੀ ਹੁੰਦੀ ਸ੍ਵੈ ਸਰੂਪ ਵਿਚ ਅਭੇਦ ਹੁੰਦੀ ਹੈ। ਸੋ, ਇਹ ਪੰਗਤੀ ਪਰਮਾਣ ਵਜੋਂ ਦਿੱਤੀ ਹੈ।

## (ਅ) ਆਨ ਉਪਾਵ ਜੇਤੇ ਕਿਛੁ ਕਹੀਅਹਿ, ਤੇਤੇ ਸੀਖੇ ਪਾਵਤ॥
## ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ, ਅਗਮ ਜੈਸੇ ਪਰਖਾਵਤ॥

ਵੱਖ ਵੱਖ ਅਰਥ:

੧. ਔਰ ਉਪਾਅ ਜਿਤਨੇ ਕੁਛ ਕਰੀਤੇ ਹੈਂ ਤਿਤਨੇ ਹੀ ਸੀਖ ਕਰ ਪਾ ਲਈਤੇ ਹੈਂ। ਪਰੰਤੂ ਕਿਸ ਕੇ ਅੰਤਹ ਕਰਨ ਮੈਂ ਪਿਆਰ (ਅਚਿੰਤ) ਵਾਹਿਗੁਰੂ ਪ੍ਰਗਟਿਆ ਹੈ ਤਿਸ ਕੀ ਪਰਖ ਅਗਮ ਜੈਸੀ। [ਫ.ਸ.

੨. ਹੋਰ ਸਾਰੇ ਉਪਾਵ ਮੈ ਸਿਖ ਪਾਏ ਹਨ ਭਾਵ ਕਰ ਲਏ ਹਨ, ਪਰ ਹੁਣ ਉਹ ਪਿਆਰਾ ਸਹਿਜੇ ਹੀ ਅੰਦਰ ਆ ਵਸਿਆ ਹੈ। ਭਾਵ ਜਤਨਾਂ ਨਾਲ ਕੁਝ ਨਾ ਬਣਿਆ ਕ੍ਰਿਪਾ ਕਰਕੇ ਆਪ ਹੀ ਇਹ ਅਵਸਥਾ ਦਿਤੀ ਸੂ। ਜਿਵੇਂ ਅਗਮ ਦੀ ਪਰਖ ਆ ਜਾਵੇ। [ਸ਼ਬਦਾਰਥ

੩. ਹੇ ਭਾਈ! (ਦੁਨੀਆ ਵਾਲੇ ਗੁਣ ਸਿੱਖਣ ਵਾਸਤੇ) ਹੋਰ ਜਿਤਨੇ ਭੀ ਜਤਨ ਦੱਸੇ ਜਾਂਦੇ ਹਨ, ਉਹ (ਹੋਰਨਾਂ ਪਾਸੋਂ) ਸਿੱਖਿਆਂ ਹੀ ਸਿੱਖੇ ਜਾ ਸਕਦੇ ਹਨ। ਪਰ ਚਿੰਤਾ ਦੂਰ ਕਰਨ ਵਾਲਾ ਸੋਹਣਾ ਪ੍ਰਭੂ ਮਨੁੱਖ ਦੇ ਹਿਰਦੇ ਘਰ ਅੰਦਰ ਹੀ ਪ੍ਰਗਟ ਹੋ ਜਾਂਦਾ ਹੈ (ਜਿਸ ਦੇ ਹਿਰਦੇ ਵਿਚ ਪਰਗਟ ਹੈ, ਉਸ ਦੀ) ਪਰਖ ਕਰਨੀ ਜਿਹਾ ਕੰਮ ਹੈ। [ਦਰਪਣ

੪. 'ਸੀ ਖੇਪਾਵਤ' [ਗੁਰਬਾਣੀ ਵਿਲਖਣਤਾ ਪੰਨਾ ੩੫੩-੫੪

**ਨਿਰਣੈ**: ਪਾਠ 'ਸੀਖੇ ਪਾਵਤ' ਹੀ ਸਹੀ ਹੈ। ਗੁਰਬਾਣੀ ਵਿਚ ਕੇਵਲ ਇਸ ਸ਼ਬਦ ਵਿਚ ਹੀ 'ਸੀਖੇ' ਪਦ ਦੀ ਵਰਤੋਂ ਕੀਤੀ ਗਈ ਹੈ ਜੋ ਪ੍ਰਕਰਣ ਅਨੁਸਾਰ ਠੀਕ ਹੈ। ਗੁਰਬਾਣੀ ਵਿੱਚ 'ਸੀਖ' ਪਦ ਦੀ ਵਰਤੋਂ ਹੇਠ ਲਿਖੀ ਪੰਗਤੀ ਵਿਚ ਕੀਤੀ ਹੋਈ ਮਿਲਦੀ ਹੈ:-

**ਸਾਚੇ ਗੁਰ ਕੀ ਸਾਚੀ ਸੀਖ॥ ਤਨੁ ਮਨੁ ਸੀਤਲੁ ਸਾਚੁ ਪਰੀਖ॥** [ਪੰ. ੧੫੨

'ਸੀ ਖੇਪਾਵਤ' ਪ੍ਰਚਲਤ ਪਾਠ ਨਹੀ ਹੈ। ਇਹ ਭਾਈ ਸਾਹਿਬ ਨੂੰ ਜਿਵੇਂ ਸਫੁਰਨ ਹੋਇਆ ਉਨ੍ਹਾਂ ਨੇ ਪਦ ਛੇਦ ਕਰ ਦਿੱਤਾ, ਪਰ ਇਸ ਦੇ ਭਾਸ਼ਾਈ ਜਾਂ ਵਿਆਕਰਨਕ ਅਧਾਰ ਬਾਰੇ ਆਪ ਜੀ ਨੇ ਕੋਈ ਪ੍ਰਮਾਣ ਨਹੀ ਦਿੱਤਾ। ਭਾਈ ਸਾਹਿਬ ਦੇ ਕਥਨ ਅਨੁਸਾਰ 'ਉਪਾਵ ਤਾਂ ਸਿਖਾਂ ਨੂੰ ਸਤਿਗੁਰੂ ਨੇ ਇਕੋ ਹੀ ਨਾਮ ਦਾ ਸਿਖਾਇਆ ਹੈ, 'ਆਨ ਉਪਾਵ ਆਨ ਮਤਾਂ ਦੇ ਖੰਡਨ ਕਰਦੇ ਹੋਏ ਸਤਿਗੁਰੂ ਇਸ ਤੁਕ ਅੰਦਰ ਭੀ ਨਾਸ਼ਵੰਤ ਹੋਏ (ਖਪ ਗਏ) ਸਾਬਤ ਕਰਦੇ ਹਨ।'

ਅਸਲ ਵਿਚ ਇਨ੍ਹਾਂ ਉਪਾਵਾਂ ਦਾ ਸਬੰਧ ਗੁਰੂ ਦੀ ਸ਼ਰਣ ਆਉਣ ਤੋਂ ਪਹਿਲਾਂ ਦੀ ਕ੍ਰਿਆ ਨਾਲ ਹੈ। ਇਸ ਲਈ ਇਹ ਵਾਕ ਦ੍ਰਿੜਤਾ ਦੇ ਸੂਚਕ ਹਨ ਕਿ ਨਾਮ ਤੋਂ ਬਿਨਾ ਹੋਰ ਜਿਤਨੇ ਉਪਾਵ ਹਨ ਅਸਾਂ ਸਿਖ ਕੇ ਵੇਖ ਲਏ ਹਨ, ਉਹ ਫਲੀ ਭੂਤ ਸਾਬਤ ਨਹੀ ਹੋਏਂ। ਇਹ ਮਨੁੱਖੀ ਜਤਨਾਂ ਦੀ ਅਵਸਥਾ ਤੋਂ ਉਪਰ ਦੀ ਗਲ ਹੈ। ਹਠੀਲੇ ਜਤਨਾਂ ਨਾਲ ਕੁਝ ਨਹੀ ਬਣਦਾ। ਪ੍ਰਭੂ ਦਰਸ਼ਨ ਦੀ ਤਾਂ ਅਚਿੰਤ ਦਾਤਿ ਮਿਲਦੀ ਹੈ:

**ਅਚਿੰਤੋ ਹੀ ਮਨਿ ਕੀਰਤਨੁ ਮੀਠਾ॥**
**ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ॥** [ਪੰ. ੧੧੫੭

# ਸਾਰੰਸ਼ ਅਤੇ ਸਿਧਾਂਤ

ਜਿਵੇਂ ਕਿਸੇ ਅਗਮ ਵਸਤੂ ਨੂੰ ਪਰਖਣਾ ਕਠਨ ਹੁੰਦਾ ਹੈ ਤਿਵੇਂ ਲਾਲੁ ਭਾਵ ਪਿਆਰਾ ਪ੍ਰਭੂ ਜਦੋਂ ਅਚਾਨਕ ਹੀ ਹਿਰਦੇ ਆ ਵਸੇ ਉਸ ਦੀ ਪਛਾਣ ਕਰਨੀ ਬਹੁਤ ਔਖੀ ਹੁੰਦੀ ਹੈ। ਇਸ ਬਾਰੇ ਇਕ ਸਾਖੀ ਇਉਂ ਹੈ:-

ਇਕ ਸਰਾਫ਼ ਬਹੁਤ ਸਿਆਣਾ ਸੀ ਜਦੋਂ ਉਹ ਅਕਾਲ ਚਲਾਣਾ ਕਰ ਗਿਆ ਤਾਂ ਉਸ ਦੇ ਪਿੱਛੇ ਇਕ ਇਸਤ੍ਰੀ ਤੇ ਇਕ ਛੋਟਾ ਬਾਲ ਰਹਿ ਗਿਆ। ਇਸਤ੍ਰੀ ਆਪਣੇ ਬੱਚੇ ਦੀ ਬਹੁਤ ਚੰਗੀ ਤਰ੍ਹਾਂ ਪਾਲਣਾ ਕਰਦੀ ਰਹੀ ਅਤੇ ਜੋ ਸਰਾਫ਼ ਦਾ ਧਨ ਖਟਿਆ ਹੋਇਆ ਸੀ, ਉਹ ਖ਼ਰਚ ਹੋ ਗਿਆ ਕਿਉਂਕਿ ਪਿਛੋਂ ਹੋਰ ਕੋਈ ਖਟਣ ਕਮਾਉਣ ਵਾਲਾ ਨਹੀਂ ਸੀ।

ਜਦੋਂ ਬੱਚਾ ਜੁਆਨ ਤੇ ਕੰਮ ਕਾਰ ਸਿਖਣ ਦੇ ਯੋਗ ਹੋਇਆ ਤਦ ਉਸ ਨੂੰ ਮਾਂ ਨੇ ਕਿਸੇ ਸਰਾਫ਼ ਕੋਲ ਸਰਾਫ਼ੀ ਦਾ ਹੁਨਰ ਸਿਖਣ ਲਈ ਭੇਜ ਦਿੱਤਾ। ਇਕ ਦਿਨ ਉਸ ਨੇ ਆਪਣੇ ਪੁਤਰ ਨੂੰ ਇਕ ਲਾਲ ਦੇ ਕੇ ਆਖਿਆ ਕਿ ਆਪਣੇ ਉਸਤਾਦ ਨੂੰ ਕਹੋ ਕਿ ਉਹ ਇਹ ਲਾਲ ਵੇਚ ਦੇਵੇ। ਪੁੱਤਰ ਨੂੰ ਜਿਵੇਂ ਮਾਂ ਨੇ ਸਮਝਾਇਆ ਸੀ, ਉਸ ਨੇ ਉਸਤਾਦ ਨੂੰ ਜਾ ਕਿਹਾ। ਜੀ! ਮੇਰੀ ਮਾਤਾ ਨੇ ਕਿਹਾ ਹੈ ਇਹ ਲਾਲ ਵੇਚਣਾ ਹੈ। ਸਰਾਫ਼ ਨੇ ਉਸ ਲੜਕੇ ਦੇ ਹਥ ਵਿਚ ਫੜਿਆ ਹੋਇਆ ਲਾਲ ਵੇਖ ਲਿਆ ਕਿ ਇਹ ਝੂਠਾ ਹੈ, ਲੜਕੇ ਅਤੇ ਲੜਕੇ ਦੀ ਮਾਤਾ ਦੋਵਾਂ ਨੂੰ ਇਸ ਬਾਰੇ ਗਿਆਨ ਨਹੀ ਹੈ। ਉਸਤਾਦ ਨੇ ਸੋਚਿਆ ਜੇ ਮੈਂ ਇਸ ਨੂੰ ਕਿਹਾ ਕਿ ਇਹ ਝੂਠਾ ਹੈ ਤਦ ਲੜਕੇ ਦਾ ਹੌਸਲਾ ਢਹਿ ਜਾਵੇਗਾ ਅਤੇ ਇਸ ਦੀ ਮਾਤਾ ਨੂੰ ਸ਼ੱਕ ਪੈ ਜਾਵੇਗਾ ਕਿ ਇਆਣਾ ਬਾਲਕ ਵੇਖ ਕੇ ਇਹ ਲਾਲ ਸਰਾਫ਼ ਨੇ ਬਦਲਾ ਦਿੱਤਾ ਹੋਵੇਗਾ। ਇਸ ਲਈ ਉਸ ਨੇ ਉਹ ਲਾਲ ਆਪਣੇ ਹਥ ਵਿਚ ਹੀ ਨਾ ਫੜਿਆ; ਨਿਗਾਹ ਨਾਲ ਪਰਖ ਲਿਆ ਅਤੇ ਲੜਕੇ ਨੂੰ ਆਖਿਆ ਕਿ ਅਜੇ ਇਸ ਲਾਲ ਦਾ ਕੋਈ ਗਾਹਕ ਨਹੀ ਜਦ ਕੋਈ ਗਾਹਕ ਆਵੇਗਾ ਤਦ ਇਹ ਵੇਚਿਆ ਜਾ ਸਕੇਗਾ ਤੂੰ ਇਸ ਨੂੰ ਘਰ ਲੈ ਜਾ ਕੇ ਰਖ। ਜਿਹੜੀ ਵਸਤੂ ਜਾਂ ਰੁਪਏ ਤੁਹਾਨੂੰ ਲੋੜ ਹੋਣ ਇਥੋਂ ਲੈ ਲਵੋ, ਇਹ ਆਖ ਕੇ ਵਾਪਸ ਕਰ ਦਿੱਤਾ। ਲੜਕੇ ਨੇ ਸਰਾਫ਼ ਨਾਲ ਹੋਈ ਸਾਰੀ ਗਲ ਘਰ ਮਾਤਾ ਨੂੰ ਜਾ ਸਮਝਾਈ।

ਘਰ ਦਾ ਗੁਜ਼ਾਰਾ ਚਲਦਾ ਰਿਹਾ। ਜਦੋਂ ਬਾਲਕ ਜੁਆਨ ਤੇ ਸਿਆਣਾ ਹੋਇਆ ਤਾਂ ਉਸ ਨੇ ਮਾਂ ਨੂੰ ਕਿਹਾ ਉਹ ਲਾਲ ਮੈਨੂੰ ਵਿੱਖਾ। ਜਦ ਵੇਖਿਆ ਤਾਂ ਉਸ ਨੂੰ ਝੂਠਾ ਜਾਨਿਆ। ਇਕ ਹੋਰ ਸਚਾ ਲਾਲ ਘਰ ਪਿਆ ਸੀ, ਉਹ ਪਰਖਿਆ, ਸਚਮੁਚ ਸੱਚਾ ਸੀ।

ਇਸੇ ਤਰ੍ਹਾਂ, ਜਗਤ ਝੂਠਾ ਹੈ, ਆਤਮਾ ਸਤ ਹੈ। ਅਗਿਆਨੀ ਜੀਵ ਨੂੰ ਜਗਤ ਵੀ ਸੱਚਾ ਹੀ ਭਾਸਦਾ ਹੈ। ਜਦੋਂ ਗੁਰੂ ਸਰਾਫ਼ ਪਾਸ ਆਤਮਿਕ ਗਿਆਨ ਪ੍ਰਾਪਤ ਹੁੰਦਾ ਹੈ, ਤਦ ਝੂਠ ਤੇ ਸੱਚ ਦੀ ਪਰਖ ਹੋ ਜਾਂਦੀ ਹੈ। ਗੁਰਬਾਣੀ ਵਿਚੋਂ ਸਾਨੂੰ ਇਹ ਸੁੰਦਰ ਸੇਧ ਮਿਲਦੀ ਹੈ:-

**ਜੇ ਆਪਿ ਪਰਖ ਨ ਆਵਈ, ਤਾਂ ਪਾਰਖੀਆ ਥਾਵਹੁ ਲਇਉ ਪਰਖਾਇ॥** [ਪੰ. ੧੨੪੯

ਇਸ ਸ਼ਬਦ ਵਿਚ ਪ੍ਰਭੂ-ਦਰਸ਼ਨ ਸੁਖਾਂ ਤੇ ਵਿਸਮਾਦਿਕ ਖ਼ੁਸ਼ੀਆਂ ਦਾ ਵਰਨਣ ਜਿਸ ਰੰਗ ਵਿਚ ਕੀਤਾ ਹੈ ਉਹ ਬੇਮਿਸਾਲ ਹੈ। ਜਿਨ੍ਹਾਂ ਜਗਿਆਸੂਆਂ ਨੂੰ ਆਤਮ-ਗਿਆਨ ਦੀ ਸੋਝੀ ਨਹੀ, ਉਹ ਹਰੀ ਦਾ ਅਮੋਲਕ ਨਾਮ ਜੋ ਅੰਮ੍ਰਿਤ ਹੈ, ਕਉੜਾ ਲਗਦਾ ਹੈ, ਵਿਸ਼ੇ ਰੂਪ ਮਾਇਆ ਮਿਠੀ ਲਗਦੀ ਹੈ। ਪਰ ਜਿਹੜੇ ਸਤਿਗੁਰੂ ਤੋਂ ਨਾਮ ਰਤਨ ਨਾਲ ਵਰੋਸਾਏ ਹੋਏ ਹਨ, ਉਨ੍ਹਾਂ ਦਾ ਬਿਆਨ ਕਰਨਾ ਇਸ ਤਰ੍ਹਾਂ ਅਸੰਭਵ ਹੈ, ਜਿਵੇਂ ਗੂੰਗੇ ਦੀ ਮੁਸਕਾਹਟ ਨੂੰ ਦਸਣਾ ਜਾਂ ਉਸ ਦੀ ਵਿਆਖਿਆ ਕਰਨੀ। ਇਸੇ ਤਰ੍ਹਾਂ ਜਿਸ ਜੀਵ ਦੇ ਹਿਰਦੇ ਵਿਚ ਨਾਮ ਦਾ ਪ੍ਰਕਾਸ਼ ਹੋ ਗਿਆ ਹੈ 'ਉਆ ਕੀ ਕਹੀ ਨ ਜਾਇ ਕਹਾਵਤ' ਵਾਲੇ ਵਾਕ ਨਾਲ ਆਪਣੀ ਅਸਮਰਥਾ ਪ੍ਰਗਟਾਈ

ਹੈ। ਗੁਰਬਾਣੀ ਵਿਚ ਅਜਿਹੀ ਅਵਸਥਾ ਨੂੰ ਪ੍ਰਗਟਾਉਣ ਦੀ ਅਸਮਰਥਾ ਦਾ ਭਾਵ ਹੇਠ ਲਿਖੇ ਗੁਰਵਾਕ ਵਿਚੋਂ ਪ੍ਰਾਪਤ ਹੈ:

**ਕਹਿਓ ਨ ਜਾਈ ਏਹੁ ਅਚੰਭਉ, ਸੋ ਜਾਨੈ ਜਿਨਿ ਚਾਖਿਆ॥**
**ਕਹੁ ਨਾਨਕ ਸਚ ਭਏ ਬਿਗਾਸਾ, ਗੁਰਿ ਨਿਧਾਨ ਰਿਦੈ ਲੈ ਰਾਖਿਆ॥** [ਪੰ. ੨੧੫

**ਸਾਰਗ ਮਹਲਾ ੫॥ ਬਿਖਈ, ਦਿਨੁ ਰੈਨਿ ਇਵ ਹੀ ਗੁਦਾਰੈ॥ ਗੋਬਿੰਦੁ ਨ ਭਜੈ ਅਹੰਬੁਧਿ ਮਾਤਾ, ਜਨਮੁ ਜੂਐ ਜਿਉ ਹਾਰੈ॥੧॥ਰਹਾਉ॥ ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ, ਪਰਨਿੰਦਾ ਹਿਤਕਾਰੈ॥ ਛਾਪਰੁ ਬਾਧਿ ਸਵਾਰੈ ਤ੍ਰਿਣ ਕੋ, ਦੁਆਰੈ ਪਾਵਕੁ ਜਾਰੈ॥੧॥ ਕਾਲਰ ਪੋਟ ਉਠਾਵੈ ਮੂੰਡਹਿ, ਅੰਮ੍ਰਿਤੁ ਮਨ ਤੇ ਡਾਰੈ॥ ਓਢੈ ਬਸਤ੍ਰ ਕਾਜਰ ਮਹਿ ਪਰਿਆ, ਬਹੁਰਿ ਬਹੁਰਿ ਫਿਰਿ ਝਾਰੈ॥੨॥ ਕਾਟੈ ਪੇਡੁ ਡਾਲ ਪਰਿ ਠਾਢੌ, ਖਾਇ ਖਾਇ ਮੁਸਕਾਰੈ॥ ਗਿਰਿਓ ਜਾਇ ਰਸਾਤਲਿ ਪਰਿਓ, ਛਿਟੀ ਛਿਟੀ ਸਿਰ ਭਾਰੈ॥੩॥ ਨਿਰਵੈਰੈ ਸੰਗਿ ਵੈਰੁ ਰਚਾਏ, ਪਹੁਚਿ ਨ ਸਕੈ ਗਵਾਰੈ॥ ਕਹੁ ਨਾਨਕ ਸੰਤਨ ਕਾ ਰਾਖਾ, ਪਾਰਬ੍ਰਹਮੁ ਨਿਰੰਕਾਰੈ॥੪॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਸਿਉਂ, ਬਾਂਧਿ, ਮੂੰਡਹਿਂ, ਮਹਿਂ,

***ਨੋਟ***- 'ਠਾਢੌਂ' ਦਾ ਉਚਾਰਨ 'ਠਾਂਢੌਂ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਬਿਖਈ-ਵਿਸ਼ਈ, ਵਿਸ਼ਿਆਂ ਵਿਚ ਖਚਿਤ ਰਹਿਣ ਵਾਲਾ। ਇਵ ਹੀ-ਇਸ ਤਰ੍ਹਾਂ ਹੀ। ਗੁਦਾਰੈ-ਗੁਜਾਰਦਾ ਹੈ। ਅਹੰਬੁਧਿ-ਹੰਕਾਰ ਵਾਲੀ ਬੁੱਧੀ ਵਿਚ। ਮਾਤਾ-ਮਸਤ ਹੋਇਆ। ਹਾਰੈ-ਹਾਰਦਾ ਹੈ।੧ ।ਰਹਾਉ।

ਅਮੋਲਾ-ਅਮੋਲਕ, ਜਿਸਦਾ ਕੋਈ ਮੁਲ ਨਹੀ ਪਾ ਸਕਦਾ। ਪਰਨਿੰਦਾ-ਪਰਾਈ ਨਿੰਦਿਆ ਨੂੰ। ਹਿਤਕਾਰੈ-ਪਿਆਰ ਕਰਦਾ ਹੈ। ਛਾਪਰੁ-ਛਪਰ। ਬਾਧਿ ਸਵਾਰੈ ਤ੍ਰਿਣਕੋ-ਘਾਹ ਦੇ ਅਥਵਾ ਕਾਨਿਆਂ ਕਖਾਂ ਨੂੰ ਬੰਨ੍ਹ ਕੇ ਸਵਾਰਦਾ ਹੈ। ਦੁਆਰੈ-ਬੂਹੇ ਤੇ। ਪਾਵਕੁ ਜਾਰੈ-ਅੱਗ ਬਾਲਦਾ ਹੈ।੧।

ਕਾਲਰ ਪੋਟ-ਕਲਰ ਦੀ ਪੋਟਲੀ। ਉਠਾਵੈ ਮੂੰਡਹਿ-ਸਿਰ ਤੇ ਚੁਕ ਲੈਂਦਾ ਹੈ। ਮਨ ਤੇ-ਮਨ ਤੋਂ। ਡਾਰੈ-ਪਰੇ ਸੁੱਟ ਦੇਂਦਾ ਹੈ। ਓਢੈ ਬਸਤ੍ਰ-ਕਪੜੇ ਪਹਿਨਦਾ ਹੈ। ਕਾਜਰ ਮਹਿ ਪਰਿਆ-ਕਜਰ (ਕਾਲਖ ਵਿਚ) ਪਿਆ ਹੋਇਆ ਹੈ। ਬਹੁਰਿ ਬਹੁਰਿ-ਮੁੜ ਮੁੜ ਕੇ। ਝਾਰੈ-ਝਾੜਦਾ ਹੈ, ਛੰਡਦਾ ਹੈ।੨।

ਕਾਟੈ ਪੇਡੁ-(ਉਹ) ਪੇੜ (ਦਰਖ਼ਤ) ਕਟਦਾ ਹੈ। ਡਾਲਪਰਿ ਠਾਢੌ-(ਜਿਸ ਦੀ) ਡਾਲੀ ਤੇ ਆਪ ਖੜੋਤਾ ਹੋਇਆ ਹੈ। ਖਾਇ ਖਾਇ-ਖਾ ਖਾ ਕੇ। ਮੁਸਕਾਰੈ-ਮੁਸਕਰਾਉਂਦਾ, ਹਸਦਾ ਹੈ। ਗਿਰਿਓ-(ਜਦੋਂ) ਡਿਗ ਪਿਆ। ਜਾਇ-ਜਾ ਕੇ। ਰਸਾਤਲਿ-ਧਰਤੀ ਤੇ। ਛਿਟੀ ਛਿਟੀ-ਟਹਿਣੀ ਦੇ ਟੋਟੇ ਟੋਟੇ। ਸਿਰ ਭਾਰੈ-ਸਿਰ ਦੇ ਭਾਰ (ਡਿਗਾ)।੩।

ਨਿਰਵੈਰੈ ਸੰਗਿ-ਜੋ ਕਿਸੇ ਨਾਲ ਵੈਰ ਨਹੀ ਕਰਦਾ, ਉਸ ਨਾਲ। ਵੈਰ ਰਚਾਏ-ਦੁਸ਼ਮਨੀ ਪਾਂਦਾ ਹੈ।੪।

**ਅਰਥ:** (ਹੇ ਭਾਈ!) ਵਿਸ਼ਈ ਮਨੁੱਖ ਦਿਨ ਰਾਤ (ਭਾਵ ਆਪਦੀ ਉਮਰ) ਇਸੇ ਤਰ੍ਹਾਂ (ਵਿਕਾਰਾਂ ਵਿਚ ਹੀ) ਗੁਜ਼ਾਰਦਾ ਹੈ। ਅਹੰਕਾਰ ਵਾਲੀ ਬੁਧੀ ਵਿਚ ਮਸਤ ਹੋਇਆ ਪਰਮਾਤਮਾ ਦਾ ਭਜਨ ਨਹੀਂ ਕਰਦਾ, ਜਿਵੇਂ ਕੋਈ (ਜੁਆਰੀਆ) ਜੂਏ ਵਿਚ (ਮਾਲ) ਹਾਰ ਦਿੰਦਾ ਹੈ, (ਇਸੇ ਤਰ੍ਹਾਂ ਵਿਸ਼ਈ ਆਪਣਾ) ਜਨਮ ਭਾਵ ਜੀਵਨ-ਬਾਜ਼ੀ ਜੂਏ ਵਿਚ ਹਾਰ ਜਾਂਦਾ ਹੈ।੧।ਰਹਾਉ।

(ਹੇ ਭਾਈ! ਪਰਮਾਤਮਾ ਦਾ) ਨਾਮ ਅਮੋਲਕ ਹੈ, (ਪਰ ਵਿਸ਼ਈ ਮਨੁੱਖ) ਉਸ (ਨਾਮ) ਨਾਲ ਪ੍ਰੀਤ ਨਹੀ ਕਰਦਾ ਦੂਜਿਆਂ ਦੀ ਨਿੰਦਾ ਨਾਲ ਪਿਆਰ ਕਰਦਾ ਹੈ। (ਵਿਸ਼ਈ) ਮਨੁੱਖ ਘਾਸ ਫੂਸ ਕਾਨਿਆਂ ਨੂੰ ਬੰਨ੍ਹ ਕੇ ਛਪਰ ਬਣਾਂਦਾ ਤੇ ਸਵਾਰਦਾ ਹੈ (ਪਰ ਉਸ) ਬੂਹੇ ਤੇ ਹੀ ਅੱਗ ਬਾਲਦਾ ਹੈ (ਜਿਸ ਨਾਲ ਹਰ ਵੇਲੇ ਉਸਦੇ ਸੜਨ ਦਾ ਤੌਖਲਾ ਬਣਿਆ ਰਹਿੰਦਾ ਹੈ, ਇਸੇ ਤਰ੍ਹਾਂ ਵਿਸ਼ਈ ਮਨੁੱਖ ਧਰਮਾਂ ਕਰਮਾਂ ਦੇ ਘਾਹ ਦਾ ਛਪਰ ਬੰਨ੍ਹਦਾ ਹੈ ਅਤੇ ਪਰਾਈ ਨਿੰਦਾ ਕਰਕੇ ਮਾਨੋ ਬੂਹੇ ਨੂੰ ਅੱਗ ਲਾਉਂਦਾ ਹੈ)।੧।

(ਵਿਕਾਰੀ ਮਨੁੱਖ ਪਾਪਾਂ ਰੂਪੀ ਕਾਲਖ ਭਾਵ) ਕਲਰ ਦੀ ਪੋਟਲੀ (ਆਪਣੇ) ਸਿਰ ਉਤੇ ਚੁੱਕੀ ਫਿਰਦਾ ਹੈ (ਅਤੇ) ਅੰਮ੍ਰਿਤ ਨਾਮ ਨੂੰ ਮਨ ਤੋਂ ਪਰੇ ਸੁਟ ਦਿੰਦਾ ਹੈ। ਜਿਸ ਤਰ੍ਹਾਂ (ਕੋਈ ਸੋਹਣਾ ਚਿੱਟਾ) ਕਪੜਾ ਪਾਂਦਾ ਹੈ, (ਪਰ ਜਦੋਂ) ਕਾਲਖ ਦੀ (ਕੋਠੜੀ) ਵਿਚ ਜਾ ਪੈਂਦਾ ਹੈ ਤਾਂ ਮੁੜ ਮੁੜ ਕੇ ਉਸ ਨੂੰ ਝਾੜਦਾ ਰਹਿੰਦਾ ਹੈ (ਸੋ ਇਸ ਤਰ੍ਹਾਂ ਸਕਾਮੀ ਕਰਮਾਂ ਨਾਲ ਕਾਲਖ ਨਹੀ ਲਹਿੰਦੀ)।੨।

(ਇਸੇ ਤਰ੍ਹਾਂ ਜਿਵੇਂ ਕੋਈ ਮਨੁੱਖ) ਦਰਖਤ ਦੀ ਟਾਹਣੀ ਉਤੇ ਖੜਾ (ਉਸ ਰੁਖ ਨੂੰ) ਕਟਦਾ (ਵਢਦਾ) ਹੈ (ਅਤੇ ਨਾਲ ਹੀ ਮਿਠਿਆਈ) ਖਾ ਖਾ ਕੇ ਮੁਸਕਰਾ ਰਿਹਾ ਹੁੰਦਾ ਹੈ, (ਪਰ ਜਦੋਂ ਉਹ ਦਰਖਤ ਕਟਿਆ ਜਾਂਦਾ ਹੈ) ਤਾਂ ਹੇਠਾਂ ਧਰਤੀ ਉਤੇ (ਟੋਏ ਵਿਚ) ਜਾ ਡਿਗਦਾ ਹੈ, ਸਿਰ ਦੇ ਭਾਰ ਡਿਗ ਕੇ (ਉਸ ਦੀ) ਹੱਡੀ ਹੱਡੀ ਟੁੱਟ ਜਾਂਦੀ ਹੈ (ਅਤੇ ਉਹ ਦੁਖ ਪਾਂਦਾ ਪਾਂਦਾ ਹੀ ਮਰ ਜਾਂਦਾ ਹੈ)।੩।

(ਹੇ ਭਾਈ! ਜਿਹੜਾ ਜੀਵ) ਨਿਰਵੈਰ (ਸੰਤ) ਨਾਲ ਵੈਰ (ਦੁਸ਼ਮਨੀ) ਕਰਦਾ ਹੈ (ਪਰ ਉਹ ਨਿਰਵੈਰ ਸੰਤ ਜਨ ਦੀ) ਬਰਾਬਰੀ ਨਹੀ ਕਰ ਸਕਦਾ (ਉਸ ਮਰਾਤਬੇ ਤੇ ਨਹੀ ਪਹੁੰਚ ਸਕਦਾ)। ਨਾਨਕ! ਆਖ (ਕਿ ਵਿਸ਼ਈ ਜਾਂ ਮਨਮੁਖ ਜੀਵ ਨਿਰਵੈਰ ਸੰਤਾਂ ਦਾ ਕੁਝ ਨਹੀ ਵਿਗਾੜ ਸਕਦਾ ਕਿਉਂਕਿ) ਪਾਰਬ੍ਰਹਮ ਨਿਰੰਕਾਰ (ਆਪ ਹੀ ਆਪਣਿਆਂ) ਸੰਤ ਜਨਾ ਦਾ ਰਖਵਾਲਾ (ਹੁੰਦਾ ਹੈ)।੪।੧੦।

# ਸਾਰੰਸ਼ ਅਤੇ ਸਿਧਾਂਤ

ਇਸ ਤੋਂ ਪਹਿਲੇ ਸ਼ਬਦ ਵਿਚ ਅੰਮ੍ਰਿਤ ਨਾਮ ਪੀਣ ਵਾਲੇ ਮਨੁੱਖ ਦੀ ਜੀਵਨ-ਉਚਤਾ ਨੂੰ ਦਰਸਾਇਆ ਸੀ। ਹੁਣ ਇਸ ਦੇ ਉਲਟ ਪਰਮਾਤਮਾਂ ਦਾ ਨਾਮ ਛਡ ਕੇ ਵਿਸ਼ੇ ਵਿਕਾਰਾਂ ਵਿਚ ਪੈ ਕੇ ਅਮੋਲਕ ਜਨਮ ਨੂੰ ਬਰਬਾਦ ਕਰਨ ਵਾਲੇ ਮਨੁੱਖ ਦੇ ਕੁਲਛਣਾ ਦਾ ਬਿਆਨ ਸੰਗਤਾਂ ਦੇ ਸਾਹਮਣੇ ਰਖਿਆ ਹੈ।

ਸਾਨੂੰ ਜੀਵਨ ਮਾਰਗ ਦੀ ਚੋਣ ਦਾ ਗਿਆਨ ਹੋਣਾ ਚਾਹੀਦਾ ਹੈ। ਯਾਦ ਰਖੋ ਕਿ ਦੇਖਾ-ਦੇਖੀ ਇਕ ਦੂਜੇ ਦੇ ਮਗਰ ਲਗ ਕੇ ਆਪਣਾ ਅਮੋਲਕ ਜਨਮ ਵਿਸ਼ਿਆਂ ਤੇ ਨਸ਼ਿਆਂ ਵਿਚ ਨਸ਼ਟ ਨਹੀ ਕਰ ਦੇਣਾ ਚਾਹੀਦਾ, ਸਗੋਂ ਗੁਰੂ ਵਾਲੇ ਬਣ ਕੇ ਮਨੁੱਖੀ ਜੀਵਨ ਦੀਆਂ ਕੀਮਤਾਂ ਕਦਰਾਂ ਨੂੰ ਸਮਝਣਾ ਤੇ ਅਮਲ ਕਰਨਾ ਚਾਹੀਦਾ ਹੈ।

**ਸਾਰਗ ਮਹਲਾ ੫॥ ਅਵਰਿ ਸਭਿ ਭੂਲੇ, ਭ੍ਰਮਤ ਨ ਜਾਨਿਆ॥ ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ, ਤਿਨਿ ਬੇਦਹਿ ਤਤੁ ਪਛਾਨਿਆ॥੧॥ਰਹਾਉ॥ ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ, ਤੇਤਾ ਲੋਗ ਪਚਾਰਾ॥ ਜਉ ਲਉ ਰਿਦੈ**

**ਨਹੀ ਪਰਗਾਸਾ, ਤਉ ਲਉ ਅੰਧ ਅੰਧਾਰਾ॥੧॥ ਜੈਸੇ ਧਰਤੀ ਸਾਧੈ ਬਹੁ ਬਿਧਿ, ਬਿਨੁ ਬੀਜੈ ਨਹੀ ਜਾਂਮੈ॥ ਰਾਮਨਾਮ ਬਿਨੁ ਮੁਕਤਿ ਨ ਹੋਈ ਹੈ, ਤੁਟੈ ਨਾਹੀ ਅਭਿਮਾਨੈ॥੨॥ ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ, ਨੈਨੂ ਕੈਸੇ ਰੀਸੈ॥ ਬਿਨੁ ਗੁਰ ਭੇਟੇ ਮੁਕਤਿ ਨ ਕਾਹੂ, ਮਿਲਤ ਨਹੀ ਜਗਦੀਸੈ॥੩॥ ਖੋਜਤ ਖੋਜਤ ਇਹੈ ਬੀਚਾਰਿਓ, ਸਰਬ ਸੁਖਾ ਹਰਿਨਾਮਾ॥ ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਾ ਕੈ ਲੇਖੁ ਮਥਾਮਾ॥੪॥੧੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਨਿਆਂ, ਬੇਦਹਿਂ, ਪਛਾਨਿਆਂ, ਨਹੀ, ਨਾਹੀ, ਮਥਾਮਾਂ।

**ਬਿੰਦੀ ਰਹਿਤ:** ਸਰਬਸੁਖਾ।

**ਪਦ ਅਰਥ:** ਅਵਰਿ-ਹੋਰ। ਸਭਿ-ਸਾਰੇ। ਭੂਲੇ-(ਜੀਵਨ ਦੇ ਸਹੀ ਮਾਰਗ ਤੋਂ) ਭੁਲ ਗਏ। ਭ੍ਰਮਤ-ਭਟਕਦਿਆਂ। ਨ ਜਾਨਿਆ-(ਕੁਝ) ਨਹੀਂ ਸਮਝਿਆ। ਸੁਧਾਖਰ-ਸੁੱਧ ਅੱਖਰ ਪ੍ਰਭੂ ਦਾ ਨਾਮ। ਜਾ ਕੈ-ਜਿਸ (ਮਨੁੱਖ) ਦੇ। ਹਿਰਦੈ-ਹਿਰਦੇ ਵਿਚ। ਤਿਨਿ-ਉਸ (ਮਨੁੱਖ) ਨੇ। ਬੇਦਹਿ ਤਤੁ-ਵੇਦਾਂ (ਧਾਰਮਕ ਪੁਸਤਕਾਂ ਵਿਚ ਦਿਤੇ) ਤਤੁ (ਗਿਆਨ) ਨੂੰ।੧ ।ਰਹਾਉ।

ਪਰਵਿਰਤਿ ਮਾਰਗੁ-ਦੁਨਿਆਵੀ ਕੰਮਾਂ ਵਿਚ ਰੁਝੇ ਰਹਿਣ ਵਾਲਾ ਰਸਤਾ। ਜੇਤਾ ਕਿਛੁ ਹੋਈਐ-ਜਿਤਨਾ ਕੁਝ ਹੋਂਦਾ ਹੈ। ਤੇਤਾ-ਉਹ ਸਾਰਾ ਹੀ। ਲੋਗ ਪਚਾਰਾ-ਲੋਕਾਂ ਨੂੰ ਪਰਚਾਉਣ, ਖੁੱਸ਼ ਕਰਨ ਵਾਲਾ ਹੈ। ਜਉ ਲਉ-ਜਦੋਂ ਤੱਕ। ਪ੍ਰਗਾਸਾ-(ਗਿਆਨ ਦਾ) ਚਾਨਣ। ਤਉ ਲਉ-ਓਦੋਂ ਤੱਕ। ਅੰਧ ਅੰਧਾਰਾ-ਘੁੱਪ ਹਨੇਰਾ।੧।

ਜੈਸੇ-ਜਿਵੇਂ। ਧਰਤੀ ਸਾਧੈ-ਧਰਤੀ ਨੂੰ (ਕਿਸਾਨ) ਸਾਧਦਾ, ਤਿਆਰ ਕਰਦਾ ਹੈ। ਬਹੁ ਬਿਧਿ-ਕਈ ਤ੍ਰੀਕਿਆਂ ਨਾਲ। ਬਿਨੁ ਬੀਜੈ-ਬਿਨਾ ਬੀਜ ਦੇ। ਨਹੀ ਜਾਂਮੈ-(ਕੋਈ ਵਸਤੂ) ਨਹੀਂ ਜੰਮਦੀ, (ਕੁਝ) ਨਹੀਂ ਉਗਦਾ। ਮੁਕਤਿ-(ਮਾਇਆ ਤੋਂ) ਛੁਟਕਾਰਾ। ਤੁਟੈ ਨਾਹੀ-ਅਭਿਮਾਨਾ-ਅਹੰਕਾਰ ਟੁਟਦਾ ਨਹੀ ਹੈ।੨।

ਨੀਰੁ ਬਿਲੋਵੈ-ਪਾਣੀ ਨੂੰ ਰਿੜਕਦਾ ਹੈ। ਅਤਿ ਸ੍ਰਮ ਪਾਵੈ-ਬਹੁਤ ਥਕੇਵਾਂ ਪਾਂਦਾ ਹੈ। ਨੈਨੂ-ਮੱਖਣ। ਕੈਸੇ ਰੀਸੈ-ਕਿਵੇਂ ਨਿਕਲ ਸਕਦਾ ਹੈ। ਬਿਨੁ ਗੁਰ ਭੇਟੇ-ਗੁਰੂ ਦੇ ਮਿਲਣ ਤੋ ਬਿਨਾ। ਮੁਕਤਿ-(ਜੀਵਨ) ਮੁਕਤੀ। ਨ ਕਾਹੂ-ਕਿਸੇ ਨੂੰ ਨਹੀ ਪ੍ਰਾਪਤ ਹੁੰਦੀ। ਮਿਲਤ ਨਹੀ ਜਗਦੀਸੈ-ਮਾਲਕ ਨੂੰ ਮਿਲ ਨਹੀ ਸਕਦਾ।੩।

ਖੋਜਤ ਖੋਜਤ-ਖੋਜਦਿਆਂ ਖੋਜਦਿਆਂ। ਇਹੈ ਬੀਚਾਰਿਓ-ਇਹੋ ਹੀ (ਤਤ) ਵਿਚਾਰਿਆ ਹੈ। ਸਰਬ ਸੁਖਾ-ਸਾਰੇ ਸੁੱਖ। ਹਰਿਨਾਮਾ-ਪਰਮਾਤਮਾ ਦੇ ਨਾਮ ਵਿਚ ਹਨ। ਜਾ ਕੈ ਲੇਖ ਮਥਾਮਾ-ਜਿਸ ਦੇ ਮੱਥੇ ਉਤੇ (ਧੁਰੋਂ) ਲੇਖ (ਲਿਖਿਆ ਹੋਇਆ ਹੈ)।੪।

**ਅਰਥ:** (ਹੇ ਭਾਈ!) ਹੋਰ ਸਾਰੇ (ਕਰਮ ਕਰਨ ਵਾਲੇ ਆਪਣੇ ਅਸਲੀ ਮਾਰਗ ਤੋਂ) ਭੁਲੇ ਹੋਏ ਹਨ (ਅਤੇ ਮਾਇਆ ਲਈ) ਭਰਮਦਿਆਂ (ਭਟਕਦਿਆਂ) ਨੇ (ਪਰਮੇਸ਼ੁਰ ਨੂੰ) ਨਹੀਂ ਜਾਣਿਆ। ਇਕ ਸੁੱਧ ਅੱਖਰ ਜਿਸ (ਮਨੁੱਖ) ਦੇ ਹਿਰਦੇ ਵਿਚ ਵਸ ਗਿਆ ਹੈ। ਉਸ ਨੇ (ਸਾਰੇ) ਵੇਦਾਂ (ਭਾਵ ਧਾਰਮਿਕ ਪੁਸਤਕਾਂ ਵਿਚ ਦਿਤੇ) ਤਤ (ਗਿਆਨ) ਨੂੰ ਪਛਾਣ ਲਿਆ ਹੈ।੧ ।ਰਹਾਉ।

(ਹੇ ਭਾਈ!) ਦੁਨਿਆਵੀ ਕੰਮਾਂ ਵਿਚ ਰੁਝੇ ਰਹਿਣ ਵਾਲਾ ਜੋ ਰਸਤਾ ਹੈ (ਇਸ ਵਿਚ) ਜਿਤਨਾ ਕੁਝ ਹੁੰਦਾ ਹੈ, ਉਤਨਾ ਹੀ ਲੋਕਾਂ ਨੂੰ ਪਰਚਾਉਣ ਵਾਲਾ (ਭਾਵ ਫੋਕੀ ਨੁੱਕ ਬਣਾਉਣ ਵਾਲਾ) ਹੁੰਦਾ ਹੈ। ਜਿਤਨਾ ਚਿਰ ਹਿਰਦੇ ਵਿਚ (ਗਿਆਨ ਦਾ) ਚਾਨਣ ਨਹੀ ਹੁੰਦਾ ਉਤਨਾ ਚਿਰ (ਅਗਿਆਨਤਾ ਦਾ) ਘੁਪ ਹਨੇਰਾ (ਛਾਇਆ ਰਹਿੰਦਾ ਹੈ)।੧।

ਜਿਸ ਤਰ੍ਹਾਂ ਧਰਤੀ ਨੂੰ ਕਈ ਤ੍ਰੀਕਿਆਂ ਨਾਲ (ਕਿਰਸਾਨ) ਸਾਧਦਾ (ਤਿਆਰ ਕਰਦਾ) ਹੈ (ਪਰ ਉਸ ਵਿਚ) ਬਿਨਾ ਬੀਜ ਪਾਇਆਂ ਕੁਝ ਨਹੀ ਜੰਮਦਾ। (ਇਸੇ ਤਰ੍ਹਾਂ) ਪਰਮਾਤਮਾ ਦਾ ਨਾਮ ਜਪੇ ਬਿਨਾ (ਮਾਇਆ ਦੇ ਧੰਧਿਆਂ ਚੋਂ) ਮੁਕਤੀ ਨਹੀ ਹੁੰਦੀ (ਅਤੇ ਨਾ ਹੀ ਕਰਮ ਕਾਂਡਾਂ ਨਾਲ) ਅਹੰਕਾਰ ਦੂਰ ਹੁੰਦਾ ਹੈ।੨।

(ਜਿਵੇਂ ਕੋਈ) ਪਾਣੀ ਨੂੰ ਰਿੜਕਦਾ ਹੈ (ਤਦ ਉਸ ਦੇ ਪਲੇ) ਬਹੁਤ ਥਕੇਵਾਂ ਹੀ ਪੈਂਦਾ ਹੈ ਪਰ (ਪਾਣੀ ਚੋਂ) ਮਖਣ ਕਿਵੇਂ ਨਿਕਲ ਸਕਦਾ ਹੈ? (ਭਾਵ ਨਹੀਂ ਨਿਕਲਦਾ, ਇਸੇ ਤਰ੍ਹਾਂ) ਗੁਰੂ ਦੇ ਮਿਲੇ ਬਿਨਾ ਨਾ ਕਿਸੇ ਨੂੰ ਜਗਤ ਦਾ ਮਾਲਕ ਮਿਲਦਾ ਹੈ, ਤੇ ਨਾ ਹੀ ਮੁਕਤੀ (ਮਿਲਦੀ ਹੈ)।੩।

(ਹੇ ਭਾਈ!) ਖੋਜਦਿਆਂ ਲਭਦਿਆਂ ਇਹ ਹੀ (ਤਤ) ਵੀਚਾਰ ਕਢਿਆ ਹੈ ਕਿ ਸਾਰੇ ਸੁਖ ਹਰੀ ਨਾਮ ਵਿਚ ਹਨ। ਨਾਨਕ! ਆਖ ਕਿ (ਇਹ ਨਾਮ) ਉਸ (ਮਨੁੱਖ) ਨੂੰ ਪ੍ਰਾਪਤ ਹੋਇਆ ਜਿਸ (ਮਨੁੱਖ) ਦੇ ਮੱਥੇ ਉਤੇ (ਨਾਮ ਪ੍ਰਾਪਤੀ ਦਾ) ਲੇਖ (ਲਿਖਿਆ ਹੋਇਆ ਸੀ)।੪।੧੧।

## ਸਾਰੰਸ਼ ਅਤੇ ਸਿਧਾਂਤ

ਨਾਮ ਤੋਂ ਬਿਨਾ ਜਿਤਨੇ ਵੀ ਕਰਮ ਹਨ ਸਭ ਪਰਵਿਰਤੀ ਮਾਰਗ ਦੇ ਪ੍ਰਤੀਕ ਹਨ। ਇਹ ਮਾਰਗ ਭਰਮ ਭੁਲੇਖੇ ਵਾਲਾ ਹੈ ਕਿਉਂਕਿ ਇਸ ਮਾਰਗ ਵਿਚ ਦੁਨੀਆ ਦੇ ਪਦਾਰਥਾਂ ਦਾ ਮੋਹ ਹੋਰ ਦੁਖ ਸੁਖ ਹਰ ਵੇਲੇ ਬਣਿਆ ਰਹਿੰਦਾ ਹੈ। ਅਸਲੀ ਮਾਰਗ "ਏਕ ਸੁਧਾਖਰੁ ਜਾ ਕੈ ਹਿਰਦੈ ਵਸਿਆ" ਵਾਲਾ ਹੈ। ਜਿਸ ਨੂੰ ਇਸ ਮਾਰਗ ਦੀ ਪ੍ਰਤੀਤ ਆ ਗਈ ਹੈ, ਉਸ ਦੇ ਹਿਰਦੇ ਵਿਚ ਆਤਮ ਗਿਆਨ ਦਾ ਚਾਨਣ ਹੋ ਗਿਆ ਹੈ।

ਸਿਧਾਂਤ ਇਹ ਹੈ ਕਿ ਜੀਵ ਭਾਵੇਂ ਲੱਖਾਂ ਕਰਮ ਕਮਾ ਲਵੇ ਪਰ ਗੁਰੂ ਦੇ ਮਿਲਾਪ ਤੋਂ ਬਿਨਾ ਸਾਰੇ ਕਰਮ ਨਿਰਾਰਥਕ ਹਨ। 'ਸਰਬ ਸੁਖਾ ਹਰਿਨਾਮਾ' ਹੀ ਤੱਤ ਗਿਆਨ ਹੈ ਪਰ ਇਹ ਨਾਮ ਜਣੇ ਖਣੇ ਨੂੰ ਨਹੀ ਮਿਲਦਾ। ਜਿਸ ਦੇ ਮੱਥੇ ਤੇ ਨਾਮ ਪ੍ਰਾਪਤੀ ਦਾ ਲੇਖ ਹੁੰਦਾ ਹੈ, ਓਹੀ ਵਡਭਾਗੀ ਪੁਰਖ ਇਸ ਨਾਮ ਦਾ ਰਸ ਤੇ ਰੰਗ ਮਾਣਦਾ ਹੈ।

**ਸਾਰਗ ਮਹਲਾ ੫॥ ਅਨਦਿਨੁ, ਰਾਮ ਕੇ ਗੁਣ ਕਹੀਐ॥ ਸਗਲ ਪਦਾਰਥ ਸਰਬ ਸੂਖ ਸਿਧਿ, ਮਨ ਬਾਂਛਤ ਫਲ ਲਹੀਐ॥੧॥ਰਹਾਉ॥ ਆਵਹੁ ਸੰਤ ਪ੍ਰਾਨ ਸੁਖਦਾਤੇ, ਸਿਮਰਹ ਪ੍ਰਭੁ ਅਬਿਨਾਸੀ॥ ਅਨਾਥਹ ਨਾਥੁ ਦੀਨ ਦੁਖ ਭੰਜਨ, ਪੂਰਿ ਰਹਿਓ ਘਟ ਵਾਸੀ॥੧॥ ਗਾਵਤ ਸੁਨਤ ਸੁਨਾਵਤ ਸਰਧਾ, ਹਰਿ ਰਸੁ ਪੀ ਵਡਭਾਗੇ॥ ਕਲਿ ਕਲੇਸ ਮਿਟੇ ਸਭਿ ਤਨ ਤੇ, ਰਾਮਨਾਮ ਲਿਵ ਜਾਗੇ॥੨॥ ਕਾਮੁ ਕ੍ਰੋਧੁ ਝੂਠੁ ਤਜਿ ਨਿੰਦਾ, ਹਰਿ ਸਿਮਰਨਿ ਬੰਧਨ ਤੂਟੈ॥ ਮੋਹ ਮਗਨ ਅਹੰ ਅੰਧ ਮਮਤਾ, ਗੁਰ ਕਿਰਪਾ ਤੇ ਛੂਟੈ॥੩॥ ਤੂ ਸਮਰਥੁ ਪਾਰਬ੍ਰਹਮ ਸੁਆਮੀ, ਕਰਿ ਕਿਰਪਾ ਜਨੁ ਤੇਰਾ॥ ਪੂਰਿ ਰਹਿਓ ਸਰਬ ਮਹਿ ਠਾਕੁਰੁ, ਨਾਨਕ ਸੋ ਪ੍ਰਭੁ ਨੇਰਾ॥੪॥੧੨॥**

# ਉਚਾਰਨ ਸੇਧ

ਬਿੰਦੀ ਸਹਿਤ: ਸਿਮਰਹਂ,ਅਨਾਥਹਂ, ਮਹਿਂ।

ਪਦ ਅਰਥ: ਅਨਦਿਨੁ-ਹਰ ਰੋਜ਼। ਕਹੀਐ-ਵਰਣਨ ਕਰੀਏ। ਸਗਲ-ਸਾਰੇ। ਸਿਧਿ-ਸਿੱਧੀਆਂ। ਮਨ ਬਾਂਛਤ-ਮਨ ਮੰਗੇ। ਲਹੀਐ-ਪ੍ਰਾਪਤ ਕਰੀਏ।੧।ਰਹਾਉ।

ਸੰਤ-ਹੇ ਸੰਤ ਜਨੋ!। ਪ੍ਰਾਣ ਸੁਖ ਦਾਤੇ-ਪ੍ਰਾਣਾਂ ਨੂੰ ਸੁਖ ਦੇਣ ਵਾਲੇ ਦਾਤੇ ਨੂੰ। ਸਿਮਰਹ-ਸਿਮਰੀਏ। ਅਬਿਨਾਸੀ-ਨਾਸ਼ ਤੋਂ ਰਹਿਤ। ਅਨਾਥਹ ਨਾਥ-ਨਿਖਸਮਿਆਂ ਦਾ ਮਾਲਕ। ਦੀਨ-ਗਰੀਬਾਂ ਦੇ। ਦੂਖ ਭੰਜਨ-ਦੁਖ ਨਾਸ਼ ਕਰਨ ਵਾਲਾ। ਪੂਰਿ ਰਹਿਓ-ਵਿਆਪਕ ਹੋ ਰਿਹਾ। ਘਟ ਵਾਸੀ-(ਸਾਰੇ) ਸਰੀਰਾਂ ਵਿਚ ਵਸਦਾ ਹੈ।੧।

ਗਾਵਤ-ਗਾਂਦਿਆਂ। ਸੁਨਤ ਸੁਨਾਵਤ-ਸੁਣਦਿਆਂ, ਸੁਣਾਂਦਿਆਂ। ਸਰਧਾ-ਸ਼ਰਧਾ ਨਾਲ। ਪੀ-ਪੀ ਕੇ। ਵਡਭਾਗੇ-ਵੱਡੇ ਭਾਗਾਂ ਵਾਲੇ ਹੋ ਗਏ। ਕਲਿ ਕਲੇਸ-ਝਗੜਾ, ਦੁਖ। ਮਿਟੇ-ਖ਼ਤਮ ਹੋ ਗਏ। ਤਨ ਤੇ-ਸਰੀਰ ਤੋਂ। ਲਿਵ ਜਾਗੇ-ਲਿਵ (ਲਾ ਕੇ) ਸੁਚੇਤ ਹੋ ਗਏ।੨।

ਹਰਿ ਸਿਮਰਨਿ-ਹਰੀ ਦੇ ਸਿਮਰਨ ਦੁਆਰਾ। ਅਹੰ-ਅਹੰਕਾਰ। ਅੰਧ-ਅਗਿਆਨਤਾ। ਮਮਤਾ-ਮੈਂ-ਮੇਰੀ ਦੀ ਪਕੜ।੩।

ਸਮਰਥ-ਸ਼ਕਤੀਮਾਨ। ਪਾਰਬ੍ਰਹਮ ਸੁਆਮੀ-ਹੇ ਪਾਰਬ੍ਰਹਮ! ਹੇ ਸੁਆਮੀ!। ਨੇਰਾ-ਨੇੜੇ।੪।

ਅਰਥ: (ਹੇ ਭਾਈ!) ਹਰ ਰੋਜ਼ ਪਾਰਮਾਤਮਾ ਦੇ ਗੁਣਾਂ ਦਾ ਵਰਨਣ ਕਰਦੇ ਰਹੀਏ। ਸਾਰੇ ਪਦਾਰਥ, ਸਾਰੇ ਸੁਖ (ਸਾਰੀਆਂ) ਸਿਧੀਆਂ, ਤੇ ਮਨ ਮੰਗੇ ਫਲ ਪਾ ਲਈਏ।੧।ਰਹਾਉ।

ਹੇ ਸੰਤ ਜਨੋ! ਆਓ ਪ੍ਰਾਣਾਂ ਨੂੰ ਸੁਖ ਦੇਣ ਵਾਲੇ ਦਾਤੇ ਅਬਿਨਾਸ਼ੀ ਪ੍ਰਭੂ ਨੂੰ ਸਿਮਰੀਏ। (ਉਹ ਪ੍ਰਭੂ) ਨਿਖਸਮਿਆਂ ਦਾ ਖਸਮ (ਮਾਲਕ ਹੈ, ਉਹ) ਦੁਖਾਂ ਨੂੰ ਨਾਸ਼ ਕਰਨ ਵਾਲਾ ਘਟ ਘਟ ਵਿਚ ਵਸਣ ਵਾਲਾ (ਸਭ ਵਿਚ) ਵਿਆਪਕ ਹੋ ਰਿਹਾ ਹੈ।੧।

(ਜਿਹੜੇ ਮਨੁੱਖ) ਸ਼ਰਧਾ ਨਾਲ (ਪ੍ਰਭੂ ਦਾ ਜਸ) ਗਾਉਂਦੇ ਸੁਣਦੇ ਤੇ ਸੁਣਾਉਂਦੇ ਹਨ (ਉਹ) ਹਰੀ ਦਾ (ਨਾਮ) ਰਸ ਪੀ ਕੇ ਵਡੇ ਭਾਗਾਂ ਵਾਲੇ ਹੋ ਗਏ ਹਨ। (ਉਨ੍ਹਾਂ ਦੇ ਸਾਰੇ) ਦੁੱਖ ਕਲੇਸ਼ ਸਰੀਰ ਤੋਂ ਦੂਰ ਹੋ ਗਏ ਹਨ (ਅਤੇ ਉਹ) ਪਰਮਾਤਮਾ ਦੇ ਨਾਮ ਦੀ ਲਿਵ ਵਿਚ ਜਾਗ ਪਏ ਹਨ।੨।

ਕਾਮ, ਕ੍ਰੋਧ, ਝੂਠ ਤੇ ਨਿੰਦਾ ਨੂੰ ਛਡ ਕੇ ਹਰੀ ਦੇ (ਨਾਮ) ਸਿਮਰਨ ਦੁਆਰਾ (ਉਨ੍ਹਾਂ ਦੇ ਮਾਇਆ ਮੋਹ ਦੇ) ਬੰਧਨ ਤੁਟ ਗਏ ਹਨ। (ਮਾਇਆ) ਮੋਹ ਦੀ ਮਸਤੀ, ਅਹੰਕਾਰ, (ਅਗਿਆਨਤਾ ਦਾ) ਹਨੇਰਾ, ਮੈਂ ਮੇਰੀ ਦੀ ਪਕੜ (ਆਦਿ) ਗੁਰੂ ਦੀ ਕਿਰਪਾ ਨਾਲ (ਸਾਰੇ ਵਿਕਾਰਾਂ ਤੋਂ) ਛੁੱਟ ਗਏ ਹਨ।੩।

ਹੇ ਪਾਰਬ੍ਰਹਮ ਸੁਆਮੀ! ਤੂੰ ਸਰਬ ਸ਼ਕਤੀਵਾਨ ਹੈਂ, (ਮੇਰੇ ਤੇ) ਕਿਰਪਾ ਕਰ ਮੈਂ ਤੇਰਾ ਦਾਸ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਮਾਲਕ ਪ੍ਰਭੂ ਸਾਰਿਆਂ ਵਿਚ ਵਿਆਪਕ ਹੈ ਅਤੇ ਸਭ ਦੇ ਨੇੜੇ (ਵਸਦਾ ਹੈ)।੪।੧੨।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਗੁਣ ਗਾਉਣ ਨਾਲ ਸਾਰੇ ਪਦਾਰਥ, ਸਾਰੇ ਸੁਖ, ਮਨ-ਮੰਗੇ ਫਲ ਪ੍ਰਾਪਤ ਹੋ ਜਾਂਦੇ ਹਨ। ਪ੍ਰਭੂ ਦੇ ਸਿਮਰਨ ਵਿਚ ਸਾਰੀਆਂ ਬਰਕਤਾਂ ਭਰੀਆਂ ਹੋਈਆਂ ਹਨ। ਸਿਮਰਨ ਕੀਤਿਆਂ ਕਾਮ, ਕ੍ਰੋਧ, ਝੂਠ ਨਿੰਦਾ ਆਦਿ ਵਿਕਾਰਾਂ ਤੋਂ ਛੁਟਕਾਰਾ ਹੋ ਜਾਂਦਾ ਹੈ ਅਤੇ ਮੈਂ ਮੇਰੀ ਦਾ ਅਭਾਵ ਹੋ ਜਾਂਦਾ ਹੈ।

ਅੰਤਲੀ ਪੰਕਤੀ ਵਿਚ ਬੇਨਤੀ ਕੀਤੀ ਹੈ, 'ਤੂ ਸਮਰਥੁ ਪਾਰਬ੍ਰਹਮ ਸੁਆਮੀ, ਕਰਿ ਕਿਰਪਾ ਜਨੁ ਤੇਰਾ' ਹੇ ਪ੍ਰਭੂ ਮੇਰੇ ਉਤੇ ਕਿਰਪਾ ਦ੍ਰਿਸ਼ਟੀ ਕਰ, ਮੈਂ ਤੇਰਾ ਸੇਵਕ ਹਾਂ। ਸਿਧਾਂਤ ਇਹ ਹੈ ਕਿ ਜਿਹੜਾ ਪ੍ਰਭੂ ਦਾ ਜਨ ਬਣ ਜਾਂਦਾ ਹੈ, ਉਸ ਤੇ ਪੂਰਨ ਕਿਰਪਾ ਹੋ ਜਾਂਦੀ ਹੈ। ਉਸ ਨੂੰ ਪਰਮਾਤਮਾ ਹਰ ਵੇਲੇ ਅੰਗ-ਸੰਗ ਦਿਸਦਾ ਹੈ।

**ਸਾਰਗ ਮਹਲਾ ੫॥ ਬਲਿਹਾਰੀ, ਗੁਰਦੇਵ ਚਰਨ॥ ਜਾ ਕੈ ਸੰਗਿ ਪਾਰਬ੍ਰਹਮੁ ਧਿਆਈਐ, ਉਪਦੇਸੁ ਹਮਾਰੀ ਗਤਿ ਕਰਨ॥੧॥ਰਹਾਉ॥ ਦੂਖ ਰੋਗ ਭੈ ਸਗਲ ਬਿਨਾਸੇ, ਜੋ ਆਵੈ ਹਰਿ ਸੰਤ ਸਰਨ॥ ਆਪਿ ਜਪੈ, ਅਵਰਹ ਨਾਮੁ ਜਪਾਵੈ, ਵਡ ਸਮਰਥ ਤਾਰਨ ਤਰਨ॥੧॥ ਜਾ ਕੋ ਮੰਤ੍ਰੁ ਉਤਾਰੈ ਸਹਸਾ, ਊਣੇ ਕਉ ਸੁਭਰ ਭਰਨ॥ ਹਰਿ ਦਾਸਨ ਕੀ ਆਗਿਆ ਮਾਨਤ, ਤੇ ਨਾਹੀ ਫੁਨਿ ਗਰਭ ਪਰਨ॥੨॥ ਭਗਤਨ ਕੀ ਟਹਲ ਕਮਾਵਤ ਗਾਵਤ, ਦੁਖ ਕਾਟੇ ਤਾ ਕੇ ਜਨਮ ਮਰਨ॥ ਜਾ ਕਉ ਭਇਓ ਕ੍ਰਿਪਾਲੁ ਬੀਠੁਲਾ, ਤਿਨਿ ਹਰਿ ਹਰਿ ਅਜਰ ਜਰਨ॥੩॥ ਹਰਿ ਰਸਹਿ ਅਘਾਨੇ ਸਹਜਿ ਸਮਾਨੇ, ਮੁਖ ਤੇ ਨਾਹੀ ਜਾਤ ਬਰਨ॥ ਗੁਰ ਪ੍ਰਸਾਦਿ ਨਾਨਕ ਸੰਤੋਖੇ, ਨਾਮੁ ਪ੍ਰਭੂ ਜਪਿ ਜਪਿ ਉਧਰਨ॥੪॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ**: ਅਵਰਹਂ, ਨਾਹੀ, ਤਾਂ ਕੇ, ਰਸਹਿਂ,

**ਪਦ ਅਰਥ**: ਬਲਿਹਾਰੀ-ਸਦਕੇ। ਜਾ ਕੈ ਸੰਗਿ-ਜਿਸ (ਗੁਰੂ) ਦੇ ਸੰਗ ਵਿਚ। ਗਤਿ ਕਰਨ-ਮੁਕਤੀ ਕਰ ਦਿੰਦੇ ਹਨ।੧ ।ਰਹਾਉ।

ਭੈ-ਡਰ। ਸਗਲ-ਸਾਰੇ। ਬਿਨਾਸੇ-ਨਾਸ਼ ਹੋ ਗਏ। ਅਵਰਹ-ਹੋਰਨਾਂ ਨੂੰ। ਵਡ ਸਮਰਥ-ਵੱਡੀ ਸਮਰਥਾ ਵਾਲੇ (ਪ੍ਰਭੂ)। ਤਾਰਨ ਤਰਨ-ਸਮੁੰਦਰ ਤੋਂ ਪਾਰ ਲੰਘਾ ਦਿੰਦੇ ਹਨ।੧।

ਮੰਤ੍ਰੁ-ਉਪਦੇਸ਼। ਉਤਾਰੈ ਸਹਸਾ-ਸੰਸਾ, ਭਰਮ ਦੂਰ ਕਰਦਾ ਹੈ। ਊਣੈ ਕਉ-(ਗੁਣਾ ਤੋਂ) ਸਖਣਿਆਂ ਨੂੰ। ਸੁਭਰ ਭਰਨ-ਨਕਾ-ਨੱਕ ਭਰ ਦਿੰਦੇ ਹਨ। ਆਗਿਆ ਮਾਨਤ-(ਜੋ) ਆਗਿਆ ਮੰਨਦੇ ਹਨ। ਤੇ-ਓਹ (ਮਨੁੱਖ)। ਫੁਨਿ-ਮੁੜ ਕੇ। ਗਰਭ ਪਰਨ-ਗਰਭ (ਜੂਨੀ ਦੇ ਗੇੜ ਵਿਚ) ਪੈਂਦੇ ਹਨ।੨।

ਟਹਲ-ਸੇਵਾ। ਕਮਾਵਤ-ਕਮਾਉਂਦਿਆਂ। ਗਾਵਤ-(ਗੁਣ) ਗਾਂਦਿਆਂ। ਤਾ ਕੇ-ਉਨ੍ਹਾਂ ਦੇ। ਬੀਠੁਲਾ-(ਵਿਠਲ) ਵਾਹਿਗੁਰੂ। ਤਿਨਿ-ਉਸ (ਮਨੁੱਖ) ਨੇ। ਹਰਿ ਹਰਿ-ਹਰੀ ਦਾ ਨਾਮ। ਅਜਰ-ਜੋ ਜਰਨਾ ਔਖਾ ਹੈ। ਜਰਨ-ਜਰ ਲੈਂਦੇ ਹਨ।੩।

ਹਰਿ ਰਸਹਿ-ਹਰੀ ਦੇ ਨਾਮ ਰਸ ਨਾਲ। ਅਘਾਨੇ-ਰੱਜ ਗਏ। ਸਹਜਿ-ਸਹਜ (ਅਵਸਥਾ) ਵਿਚ। ਸਮਾਨੇ-ਸਮਾ ਗਏ। ਮੁਖ ਤੇ-ਮੂੰਹ ਤੋਂ। ਨਾਹੀ ਜਾਤ ਬਰਨ-ਬਿਆਨ ਨਹੀ ਕੀਤੇ ਜਾ ਸਕਦੇ। ਗੁਰਪ੍ਰਸਾਦਿ-ਗੁਰੂ ਦੀ ਕਿਰਪਾ ਦੁਆਰਾ। ਸੰਤੋਖੇ-ਸੰਤੋਖ ਵਾਲੇ ਹੋ ਗਏ ਹਨ। ਜਪਿ-ਜਪ ਕੇ। ਉਧਰਨ-ਤਰ ਜਾਂਦੇ ਹਨ।੪।

**ਅਰਥ**: (ਹੇ ਭਾਈ! ਮੈਂ) ਗੁਰਦੇਵ ਜੀ ਦੇ ਚਰਨਾ ਤੋਂ ਸਦਕੇ ਜਾਂਦਾ ਹਾਂ। ਜਿਸ (ਗੁਰਦੇਵ ਦਾ) ਸੰਗ ਕਰਕੇ ਪਾਰਬ੍ਰਹਮ ਨੂੰ ਸਿਮਰੀਦਾ ਹੈ, (ਉਸ ਦਾ) ਉਪਦੇਸ਼ ਸਾਡੀ ਮੁਕਤੀ ਕਰਨ ਵਾਲਾ ਹੈ।੧ ।ਰਹਾਉ।

(ਹੇ ਭਾਈ!) ਜਿਹੜਾ (ਮਨੁੱਖ) ਹਰੀ ਦੇ ਸੰਤਾਂ ਦੀ ਸ਼ਰਨ ਆਉਂਦਾ ਹੈ (ਉਸ ਦੇ) ਸਾਰੇ ਦੁਖ, ਰੋਗ, ਡਰ ਨਾਸ਼ ਹੋ ਗਏ ਹਨ। (ਉਹ) ਆਪ (ਪਰਮਾਤਮਾ ਦਾ ਨਾਮ) ਜਪਦਾ ਹੈ, ਹੋਰਨਾਂ ਨੂੰ ਨਾਮ ਜਪਾਉਂਦਾ ਹੈ (ਉਹ ਪ੍ਰਭੂ) ਵਡਾ ਸਮਰਥ (ਸ਼ਕਤੀਵਾਨ) ਹੈ, (ਸਿਖਾਂ ਨੂੰ ਸੰਸਾਰ ਸਾਗਰ ਤੋਂ) ਤਾਰਨ ਲਈ (ਮਾਨੋ ਤਰਨ) ਜਹਾਜ਼ ਰੂਪ ਹੈ।੧।

ਜਿਸ (ਗੁਰੂ ਦਾ) ਉਪਦੇਸ਼ ਸੰਸਾ ਦੂਰ ਕਰਦਾ ਹੈ (ਉਹ ਗੁਣਾਂ ਤੋਂ) ਖਾਲੀਆਂ ਨੂੰ (ਗੁਣਾ ਨਾਲ) ਨਕਾ-ਨਕ ਭਰ ਦੇਂਦਾ ਹੈ। (ਜਿਹੜੇ ਮਨੁੱਖ) ਹਰੀ ਦੇ ਦਾਸਾਂ ਦੀ ਆਗਿਆ ਮੰਨਦੇ ਹਨ, ਓਹ ਮੁੜ ਕੇ ਗਰਭ (ਜੂਨੀਆਂ ਵਿਚ) ਨਹੀ ਪੈਂਦੇ।੨।

(ਜਿਹੜੇ ਮਨੁੱਖ ਪ੍ਰਭੂ ਦੇ) ਭਗਤਾਂ ਦੀ ਸੇਵਾ ਕਮਾਉਂਦੇ (ਅਤੇ ਪ੍ਰਭੂ ਦੇ ਗੁਣ) ਗਾਉਂਦੇ ਹਨ, ਉਨ੍ਹਾਂ ਦੇ ਜਨਮ ਮਰਨ ਦੇ ਦੁਖ ਕੱਟੇ ਜਾਂਦੇ ਹਨ। ਜਿਸ ਉਤੇ ਵਾਹਿਗੁਰੂ ਕਿਰਪਾਲੂ ਹੋਇਆ ਹੈ, ਉਸ ਨੇ (ਪ੍ਰਭੂ ਦੇ) ਨਾ ਜਰੇ ਜਾਣ ਵਾਲੇ (ਨਾਮ ਨੂੰ) ਜਰਿਆ ਹੈ (ਭਾਵ ਉਹ ਸੰਜੀਦਾ ਰਿਹਾ ਹੈ)।੩।

(ਜਿਹੜੇ ਮਨੁੱਖ) ਪਰਮਾਤਮਾ ਦੇ ਨਾਮ ਰਸ ਨਾਲ ਰਜ ਗਏ ਹਨ (ਅਤੇ) ਸਹਜ (ਅਵਸਥਾ) ਵਿਚ ਸਮਾ ਗਏ ਹਨ (ਉਨ੍ਹਾਂ ਦੇ ਗੁਣ) ਮੂੰਹ ਤੋ ਵਰਨਣ ਨਹੀ ਕੀਤੇ ਜਾ ਸਕਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜਗਿਆਸੂ ਗੁਰੂ ਦੀ) ਕਿਰਪਾ ਨਾਲ ਸੰਤੋਖ ਵਾਲੇ ਹੋ ਗਏ, ਓਹ ਪ੍ਰਭੂ ਦਾ ਨਾਮ ਜਪ ਜਪ ਕੇ (ਸੰਸਾਰ ਤੋਂ) ਤਰ ਜਾਂਦੇ ਹਨ।੪।੧੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਕਿਰਪਾ ਦਾ ਮਹੱਤਵ ਬੇਅੰਤ ਹੈ। ਗੁਰੂ ਦਾ ਉਪਦੇਸ਼ ਹੀ ਜੀਵ ਨੂੰ ਮੁਕਤ ਕਰਨ ਦੇ ਸਮਰਥ ਹੈ। ਜਿਹੜਾ ਗੁਰੂ ਦੀ ਸ਼ਰਨ ਆਉਂਦਾ ਹੈ, ਉਸ ਦੇ ਸਾਰੇ ਰੋਗ, ਸੋਗ, ਸੰਸੇ ਦੂਰ ਹੋ ਜਾਂਦੇ ਹਨ। ਗੁਰੂ ਦੀ ਸੰਗਤ ਦਾ ਇਤਨਾ ਪ੍ਰਭਾਵ ਹੁੰਦਾ ਹੈ ਕਿ ਜੀਵ ਹਰੀ ਦੇ ਭਗਤਾਂ ਸੰਤਾਂ ਦੀ ਸੇਵਾ ਕਰਦਿਆਂ ਵੀ ਪ੍ਰਭੂ ਦੇ ਗੁਣ ਗਾਉਦਾ ਰਹਿੰਦਾ ਹੈ। ਜਦੋ ਉਸ ਨੂੰ ਸਹਜ ਅਵਸਥਾ (ਚੌਥਾ ਪਦ) ਪ੍ਰਾਪਤ ਹੋ ਜਾਂਦਾ ਹੈ, ਉਹ ਸੰਤੋਖੀ ਬਣ ਜਾਂਦਾ ਹੈ। ਉਹ ਨਾਮ ਦੀ ਕਮਾਈ ਕਰਕੇ ਪ੍ਰਾਪਤ ਕੀਤੀ ਵਸਤੂ ਨੂੰ ਪਾ ਕੇ ਕਪੜਿਆਂ ਤੋਂ ਬਾਹਰ ਨਹੀ ਹੁੰਦਾ, ਉਸ ਨੂੰ ਜਰਦਾ ਹੈ।

ਸਿਧਾਂਤ ਇਹ ਹੈ ਕਿ ਗੁਰੂ ਰਾਹੀ ਪ੍ਰਭੂ ਦਾ ਨਾਮ-ਸਿਮਰਨ ਦ੍ਰਿੜ ਕਰਨਾ ਹੈ।

**ਸਾਰਗ ਮਹਲਾ ੫॥ ਗਾਇਓ ਰੀ, ਮੈ ਗੁਣ ਨਿਧਿ ਮੰਗਲ ਗਾਇਓ॥ ਭਲੇ ਸੰਜੋਗ ਭਲੇ ਦਿਨ ਅਉਸਰ, ਜਉ ਗੋਪਾਲੁ ਰੀਝਾਇਓ॥੧॥ਰਹਾਉ॥ ਸੰਤਹ ਚਰਨ, ਮੋਰਲੋ ਮਾਥਾ॥ ਹਮਰੇ ਮਸਤਕਿ, ਸੰਤ ਧਰੇ ਹਾਥਾ॥੧॥ ਸਾਧਹ ਮੰਤ੍ਰੁ, ਮੋਰਲੋ ਮਨੂਆ॥ ਤਾ ਤੇ ਗਤੁ ਹੋਏ, ਤ੍ਰੈ ਗੁਨੀਆ॥੨॥ ਭਗਤਹ ਦਰਸੁ ਦੇਖਿ, ਨੈਨ ਰੰਗਾ॥ ਲੋਭ ਮੋਹ ਤੂਟੇ, ਭ੍ਰਮ ਸੰਗਾ॥੩॥ ਕਹੁ ਨਾਨਕ, ਸੁਖ ਸਹਜ ਅਨੰਦਾ॥ ਖੋਲ੍ਹਿ ਭੀਤਿ, ਮਿਲੇ ਪਰਮਾਨੰਦਾ॥੪॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੰਤਹੰ, ਸਾਧਹੰ, ਮਨੂਆਂ, ਤਾਂ ਤੇ, ਗੁਨੀਆਂ, ਭਗਤਹੰ।

**ਪਦ ਅਰਥ:** ਰੀ-ਹੇ ਭੈਣ!। ਗੁਣ ਨਿਧਿ-ਗੁਣਾਂ ਦੇ ਖਜ਼ਾਨੇ। ਮੰਗਲ-ਖੁੱਸ਼ੀ ਦੇ ਗੀਤ। ਭਲੇ ਸੰਜੋਗ-ਢੁਕਵਾਂ, ਚੰਗਾਂ ਮੌਕਾ। ਅਉਸਰ-ਸਮਾਂ। ਰੀਝਾਇਓ-ਪ੍ਰਸੰਨ ਕੀਤਾ।੧।ਰਹਾਉ।

ਸੰਤਹ ਚਰਨ-ਸੰਤਾਂ ਦੇ ਚਰਨ। ਮੋਰਲੋ-ਮੇਰਾ। ਮਨੂਆ-ਮਨ। ਤਾ ਤੇ-ਉਸ ਤੋਂ, ਭਾਵ ਜਿਸ ਕਰਕੇ। ਗਤੁ-ਦੂਰ ਹੋ ਗਏ। ਤ੍ਰੈ ਗੁਨੀਆ-ਤਿੰਨ ਗੁਣ (ਰਜੋ, ਤਮੋ, ਸਤੋ ਦੇ ਪ੍ਰਭਾਵ)।੨।

ਭਗਤਹ ਦਰਸੁ-ਭਗਤਾਂ ਦਾ ਦਰਸ਼ਨ। ਦੇਖਿ-ਵੇਖ ਕੇ। ਨੈਨ ਰੰਗਾ-ਅੱਖਾਂ ਵਿਚ ਪਿਆਰ। ਸੰਗਾ-ਸਾਥ।੩।

ਸੁਖ ਸਹਜ-ਸਹਜ (ਅਵਸਥਾ) ਦੇ ਸੁਖ। ਖੋਲਿ-ਖੋਲ੍ਹ ਕੇ। ਭੀਤਿ-(ਅਗਿਆਨਤਾ ਦੀ) ਕੰਧ (ਭਾਵ ਹਉਮੈ ਤੇ ਭਰਮ ਦਾ ਪੜਦਾ)।੪।

**ਅਰਥ:** ਹੇ ਭੈਣੇ! ਮੈਂ ਗੁਣਾਂ ਦੇ ਸਮੁੰਦਰ (ਪਰਮੇਸ਼ਰ ਦੇ) (ਸਿਫਤਿ-ਭਰਪੂਰ) ਮੰਗਲ ਦਾ ਗਾਇਨ ਕੀਤਾ ਹੈ। (ਮੇਰੇ ਲਈ ਇਹ ਮਿਲਾਪ ਵਾਲੇ ਸੋਹਣੇ) ਸੰਜੋਗ ਦਿਨ (ਅਤੇ) ਸਮਾਂ ਵੀ ਚੰਗੇ ਹੋ ਗਏ ਜਦੋਂ ਮੈਂ ਸ੍ਰਿਸ਼ਟੀ ਦੇ ਮਾਲਕ ਨੂੰ ਪ੍ਰਸੰਨ ਕੀਤਾ।੧।ਰਹਾਉ।

(ਹੇ ਭੈਣ! ਹੁਣ) ਸੰਤ (ਗੁਰੂ) ਦੇ ਚਰਨ ਹਨ ਤੇ ਮੇਰਾ (ਉਨ੍ਹਾਂ ਚਰਨਾਂ ਤੇ) ਮੱਥਾ ਹੈ। ਮੱਥੇ ਤੇ ਸੰਤਾਂ ਨੇ (ਆਪਣੇ ਪਾਵਨ)ਹੱਥ ਰਖੇ ਹਨ। ਸਾਧ (ਗੁਰੂ) ਦਾ ਉਪਦੇਸ਼ ਮੇਰੇ ਮਨ ਵਿਚ (ਵਸ ਗਿਆ ਹੈ) ਜਿਸ ਕਰਕੇ (ਮੇਰੇ ਅੰਦਰੋਂ ਰਜੋ, ਤਮੋ, ਸਤੋਂ) ਤਿੰਨੇ ਗੁਣ ਦੂਰ ਹੋ ਗਏ ਹਨ।੨।

(ਹੇ ਭੈਣੇ!) ਭਗਤਾਂ ਦਾ ਦਰਸ਼ਨ ਵੇਖ ਕੇ (ਮੇਰੀਆਂ) ਅੱਖਾਂ ਵਿਚ ਪ੍ਰੇਮ (ਪੈਦਾ ਹੋ ਗਿਆ, ਜਿਸ ਦੇ ਫਲ ਸਰੂਪ ਮੇਰਾ ਲੋਭ, ਮੋਹ ਤੇ ਭਰਮ ਆਦਿ ਦਾ ਸਾਥ ਟੁੱਟ ਗਿਆ ਹੈ।੩।

ਨਾਨਕ! ਆਖ (ਕਿ ਹੇ ਭੈਣ! ਮੇਰੇ ਅੰਦਰ) ਸਹਜ ਅਵਸਥਾ ਦੇ ਸੁਖ ਤੇ ਅਨੰਦ (ਪ੍ਰਾਪਤ ਹੋ ਗਏ ਹਨ ਕਿਉਂਕਿ ਹਉਮੈ ਤੋਂ ਭਰਮ ਦਾ ਪੜਦਾ) ਖੋਲ੍ਹ ਕੇ (ਮੈਨੂੰ) ਪਰਮ ਅਨੰਦ (ਪਰਮਾਤਮ ਦੇਵ) ਮਿਲ ਗਏ ਹਨ।੪।੧੪।

# ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਮੰਗਲ ਜਦੋਂ ਵੀ ਗਾਏ ਜਾਣ, ਸਫਲ ਹਨ। ਜਦੋਂ ਸੁਆਮੀ ਪ੍ਰਸੰਨ ਹੋ ਜਾਵੇ ਤਾਂ ਉਹ ਸਮਾਂ ਤੇ ਦਿਨ ਸਾਰੇ ਹੀ ਸੁਹਾਵਣੇ, ਭਾਗਾਂ ਵਾਲੇ ਬਣ ਜਾਂਦੇ ਹਨ। ਇਸ ਸ਼ਬਦ ਵਿਚ ਸੰਤ ਤੋਂ ਭਾਵ ਬਹੁਤੇ ਸੰਤ ਨਹੀਂ, ਇਹ ਸਤਿਗੁਰਾਂ ਲਈ ਹੀ ਆਦਰਵਾਚੀ ਸ਼ਬਦ ਹੈ। ਤਿੰਨਾ ਗੁਣਾਂ ਨੂੰ ਮੇਟਣਾ ਕੋਈ ਸੌਖਾ ਜਿਹਾ ਕੰਮ ਨਹੀਂ, ਲੋਭ ਮੋਹ ਤੇ ਭਰਮ ਤੋਂ ਛੁਟਕਾਰਾ ਗੁਰੂ ਦੀ ਕਿਰਪਾ ਨਾਲ ਹੀ ਹੋ ਸਕਦਾ ਹੈ। ਹਾਂ, ਜਗਿਆਸੂ ਗੁਰੂ-ਸੰਤ ਦਾ ਉਪਦੇਸ਼ ਮਨ ਵਿਚ ਵਸਾ ਲਏ ਗੁਰੂ ਦੇ ਚਰਨਾ ਤੇ ਢਹਿ ਪਵੇ, ਗੁਰੂ ਦੇਵ ਆਪਣਾ ਪਾਵਨ ਹਥ ਸਿਖ ਦੇ ਮੱਥੇ ਤੇ ਧਰ ਦੇਣ, ਫਿਰ ਭਰਮ ਦੇ ਪੜ੍ਹਦੇ ਖੁਲ੍ਹ ਜਾਂਦੇ ਹਨ। ਗੁਰਦੇਵ ਪਿਤਾ ਜੀ ਦੇ ਬਚਨ ਹਨ:-

**ਰਾਜ ਲੀਲਾ ਤੇਰੈ ਨਾਮਿ ਬਨਾਈ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ॥੧॥**
**ਸਰਬ ਸੁਖਾ ਬਨੇ ਤੇਰੈ ਓਲੈ॥ ਭ੍ਰਮ ਕੇ ਪਰਦੇ ਸਤਿਗੁਰਿ ਖੋਲੇ॥** [ਪੰ.੩੮੫

ਇਸ ਤਰ੍ਹਾਂ ਗੁਰੂ ਮਿਹਰ ਦਾ ਸਦਕਾ ਪਾਵਨ ਸੁਖ ਤੇ ਅਨੰਦ ਖੁਸ਼ੀਆਂ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ।

**ਸਾਰਗ ਮਹਲਾ ੫ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ॥ ਕੈਸੇ ਕਹਉ ਮੋਹਿ, ਜੀਅ ਬੇਦਨਾਈ॥ ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ, ਮਨੁ ਨ ਰਹੈ, ਬਹੁ ਬਿਧਿ ਉਮਕਾਈ॥੧॥ਰਹਾਉ॥ ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ, ਕਦਿ ਪਾਵਉ ਹਰਿ ਦਰਸਾਈ॥ ਜਤਨ ਕਰਉ, ਇਹੁ ਮਨੁ ਨਹੀ ਧੀਰੈ, ਕੋਊ ਹੈ ਰੇ ਸੰਤੁ ਮਿਲਾਈ॥੧॥ ਜਪ ਤਪ ਸੰਜਮ ਪੁੰਨ ਸਭਿ ਹੋਮਉ, ਤਿਸੁ ਅਰਪਉ ਸਭਿ ਸੁਖ ਜਾਂਈ॥ ਏਕ ਨਿਮਖ, ਪ੍ਰਿਅ ਦਰਸੁ ਦਿਖਾਵੈ, ਤਿਸੁ ਸੰਤਨ ਕੈ ਬਲਿ ਜਾਂਈ॥੨॥ ਕਰਉ ਨਿਹੋਰਾ, ਬਹੁਤੁ ਬੇਨਤੀ, ਸੇਵਉ ਦਿਨੁ ਰੈਨਾਈ॥ ਮਾਨੁ ਅਭਿਮਾਨੁ, ਹਉ ਸਗਲ ਤਿਆਗਉ, ਜੋ ਪ੍ਰਿਅ ਬਾਤ ਸੁਨਾਈ॥੩॥ ਦੇਖਿ ਚਰਿਤ੍ਰ ਭਈ ਹਉ ਬਿਸਮਨਿ, ਗੁਰਿ ਸਤਿਗੁਰਿ ਪੁਰਖਿ ਮਿਲਾਈ॥ ਪ੍ਰਭ ਰੰਗ ਦਇਆਲ, ਮੋਹਿ ਗ੍ਰਿਹ ਮਹਿ ਪਾਇਆ, ਜਨ ਨਾਨਕ ਤਪਤਿ ਬੁਝਾਈ॥੪॥੧॥੧੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਹਉਂ, ਚਿਤਵਉਂ, ਪਾਵਉਂ, ਕਰਉਂ, ਨਹੀ, ਹੋਮਉਂ, ਅਰਪਉਂ, ਜਾਈ, ਸੇਵਉਂ, ਹਉਂ, ਤਿਆਗਉਂ, ਮਹਿਂ।

**ਬਿਸਰਾਮ ਭੇਦ-** ਕੈਸੇ ਕਹਉ ਮੋਹਿ, ਜੀਅ ਬੇਦਨਾਈ॥

**ਪਦ ਅਰਥ:** ਕੈਸੇ ਕਹਉ ਮੋਹਿ-ਮੈਂ ਕਿਵੇਂ ਆਖਾਂ (ਦੱਸਾਂ)?। ਜੀਅ ਬੇਦਨਾਈ-ਹਿਰਦੇ ਦੀ ਪੀੜ। ਮਨੋਹਰ-ਮਨ ਨੂੰ ਮੋਹਣ ਵਾਲਾ। ਨ ਰਹੈ-ਨਹੀ ਰਹਿੰਦਾ, ਟਿਕਦਾ। ਬਹੁ ਬਿਧਿ-ਕਈ ਤ੍ਰੀਕਿਆਂ ਨਾਲ। ਉਮਕਾਈ-ਉਮੰਗਦਾ, ਉਛਲਦਾ ਹੈ।੧ ।ਰਹਾਉ।

ਚਿਤਵਨਿ-ਵਿਚਾਰ (ਧਿਆਨ) ਕਰਦੇ। ਚਿਤਵਉ-ਸੋਚਦੀ ਹਾਂ। ਪ੍ਰੀਤਿ-ਪ੍ਰੀਤ ਵਿਚ। ਵੈਰਾਗੀ-ਵੈਰਾਗ ਹੋਈ। ਕਦਿ ਪਾਵਉ-ਕਦੋਂ ਪਾਵਾਂਗੀ। ਹਰਿ ਦਰਸਾਈ-ਹਰੀ ਦੇ ਦਰਸ਼ਨ ਨੂੰ। ਜਤਨ ਕਰਉ-ਮੈਂ ਕੋਸ਼ਿਸ਼ ਕਰਦੀ ਹਾਂ। ਨਹੀ ਧੀਰੈ-ਧੀਰਜ ਨਹੀਂ ਕਰਦਾ। ਕੋਊ ਹੈ-ਕੋਈ ਹੈ?। ਰੇ-ਹੇ ਭਾਈ!। ਸੰਤੁ ਮਿਲਾਈ-ਸੰਤ (ਗੁਰੂ) ਮਿਲਾ ਦੇਵੇ।੧।

ਸੰਜਮ-ਇੰਦ੍ਰਿਆਂ ਨੂੰ ਕਾਬੂ ਕਰਨ ਦੇ ਸਾਧਨ। ਪੁੰਨ-ਮਿਥੇ ਹੋਏ ਚੰਗੇ ਕੰਮ। ਹੋਮਉ-ਭੇਟਾ ਕਰ ਦਿਆਂਗੀ। ਸੁਖ ਜਾਈ-ਸੁਖਾਂ ਦੀਆਂ ਥਾਵਾਂ। ਬਲਿ ਜਾਈ-ਬਲਿਹਾਰੇ ਜਾਵਾਂ।੨।

ਕਰਉ ਨਿਹੋਰਾ-ਮਿੰਨਤ ਕਰਾਂ। ਸੇਵਉ-ਮੈਂ ਸੇਵਾਂਗੀ। ਰੈਨਾਈ-ਰਾਤ। ਹਉ-ਮੈਂ। ਤਿਆਗਉ-ਛਡ ਦਿਆਂਗੀ। ਪ੍ਰਿਅ ਬਾਤ-ਪਤੀ ਦੀ ਗਲ।੩।

ਚਰਿਤ੍ਰ-ਕੌਤਕ, ਤਮਾਸ਼ਾ। ਬਿਸਮਨਿ-ਅਸਚਰਜ। ਗੁਰਿ ਸਤਿਗੁਰਿ-ਪੂਰੇ ਗੁਰੂ ਨੇ। ਪੁਰਖਿ-(ਕਰਤਾ) ਪੁਰਖ ਨਾਲ। ਮਿਲਾਈ-ਮਿਲਾ ਦਿਤਾ। ਰੰਗ-ਪ੍ਰੇਮ ਸਰੂਪ। ਮੋਹਿ-ਮੈਂ। ਗ੍ਰਿਹ ਮਹਿ-ਹਿਰਦੇ (ਰੂਪੀ) ਘਰ ਵਿਚ। ਤਪਤਿ-ਤਪਸ਼, ਜਲਨ।੪।

**ਅਰਥ:** (ਹੇ ਭਾਈ!) ਮੈਂ ਆਪਣੇ ਹਿਰਦੇ ਦੀ ਪੀੜ ਕਿਸ ਤਰ੍ਹਾਂ ਦਸਾਂ? ਮੇਰੇ ਹਿਰਦੇ ਅੰਦਰ ਮਨ ਨੂੰ ਮੋਹ ਲੈਣ ਵਾਲੇ ਪਿਆਰੇ ਪ੍ਰਭੂ ਦੀ ਪ੍ਰੀਤ ਹੈ। (ਮੇਰਾ) ਮਨ (ਉਸ ਦੇ ਦਰਸ਼ਨ ਤੋ ਬਿਨਾ) ਰਹਿ ਨਹੀ ਸਕਦਾ (ਭਾਵ ਟਿਕਦਾ ਨਹੀ ਹੈ ਅਤੇ ਕਈ) ਤ੍ਰੀਕਿਆਂ ਨਾਲ ਉਛਲ ਰਿਹਾ ਹੈ।੧।ਰਹਾਉ।

(ਹੇ ਭਾਈ! ਮੈਂ ਆਪਣੇ) ਪਿਆਰੇ ਦੀ ਪ੍ਰੀਤ ਨਾਲ ਵੈਰਾਗਣ ਹੋਈ ਪਈ ਹਾਂ ਕਿ ਕਦੋਂ ਹਰੀ ਦਾ ਦਰਸ਼ਨ ਕਰਾਂਗੀ?। (ਮੈਂ ਆਪਣੇ ਵਲੋਂ ਇਸ ਮਨ ਨੂੰ ਟਿਕਾਉਣ ਦਾ ਬੜਾ) ਜਤਨ ਕਰਦੀ ਹਾਂ ਪਰ ਇਹ ਮਨ ਧੀਰਜ ਨਹੀਂ ਕਰਦਾ। ਕੋਈ ਇਹੋ ਜਿਹਾ ਸੰਤ ਹੈ (ਜਿਹੜਾ ਮੈਨੂੰ ਹਰੀ ਨਾਲ)ਮਿਲਾ ਦੇਵੇ।੧।

(ਹੇ ਭਾਈ! ਜੇ ਕੋਈ ਮੈਨੂੰ) ਅੱਖ ਝਮਕਣ ਜਿਤਨੇ ਸਮੇਂ ਲਈ ਪਿਆਰੇ (ਪ੍ਰੀਤਮ ਦਾ) ਦਰਸ਼ਨ ਦਿਖਾ ਦੇਵੇ (ਮੈਂ) ਉਸ ਸੰਤ ਤੋਂ ਸਦਕੇ ਜਾਵਾਂ। (ਮੈਂ) ਜਪ, ਤਪ, ਸੰਜਮ, ਪੁੰਨ (ਦਾਨ ਆਦਿ ਉਸ ਤੋਂ) ਕੁਰਬਾਨ ਕਰ ਦਿਆਂ (ਅਤੇ) ਸਾਰੇ ਸੁਖਾਂ ਵਾਲੇ ਅਸਥਾਨ ਉਸ ਨੂੰ ਭੇਟਾ ਕਰ ਦਿਆਂ।੨।

(ਹੇ ਭਾਈ!) ਜਿਹੜਾ ਮੈਨੂੰ ਪਿਆਰੇ (ਪਤੀ ਦੀ) ਗਲ ਸੁਣਾਵੇ (ਉਸ ਅਗੇ ਮੈਂ ਆਪਣਾ ਸਾਰਾ) ਮਾਣ ਅਹੰਕਾਰ ਛੱਡ ਦਿਆਂ, (ਉਸ ਅਗੇ ਪਤੀ ਮਿਲਾਪ ਲਈ) ਬਹੁਤ ਤਰਲਾ ਤੇ ਬੇਨਤੀ ਕਰਾਂ (ਅਤੇ) ਦਿਨ ਰਾਤ (ਉਸ ਦੀ) ਸੇਵਾ ਕਰਦੀ ਰਹਾਂ।੩।

(ਹੇ ਭਾਈ! ਮੈਨੂੰ) ਗੁਰੂ ਸਤਿਗੁਰੂ ਨੇ (ਅਕਾਲ) ਪੁਰਖ ਨਾਲ ਮਿਲਾਇਆ (ਮੈਂ ਉਸ ਦਾ) ਕੌਤਕ ਵੇਖ ਕੇ ਅਸਚਰਜ ਹੋ ਗਈ। ਦਾਸ ਨਾਨਕ (ਆਖਦਾ ਹੈ ਕਿ ਜਦੋਂ) ਪਿਆਰ ਦਾ ਮਾਲਕ, ਦਇਆਲੂ ਮੈਂ (ਹਿਰਦੇ ਰੂਪੀ) ਘਰ ਵਿਚ ਪਾਇਆ (ਮੇਰੀ ਵਿਛੋੜੇ ਦੀ) ਤਪਸ਼ ਬੁਝ ਗਈ (ਭਾਵ ਮਿਟ ਗਈ)।੪।੧।੧੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਆਪਣੇ ਹਿਰਦੇ ਅੰਦਰ ਪਿਆਰੇ ਪ੍ਰੀਤਮ ਜੀ ਦੀ ਦਰਸ਼ਨ-ਤਾਂਘ ਨੂੰ ਬ੍ਰਿਹੁ ਭਰੀ ਸ਼ਬਦਾਵਲੀ ਵਿਚ ਵਰਣਨ ਕੀਤਾ ਹੈ। ਪ੍ਰਭੂ ਦੇ ਦਰਸ਼ਨ ਤੋਂ ਜਪ ਤਪ ਸੰਜਮ ਪੁੰਨ, ਮਾਨ ਅਭਿਮਾਨ ਆਦਿ ਸਭ ਕੁਝ ਉਸ ਪਿਆਰੇ ਅਗੇ ਭੇਟਾ ਵਜੋਂ ਰਖੇ ਜਾ ਸਕਦੇ ਹਨ, ਜੋ ਪਿਆਰੇ ਪ੍ਰੀਤਮ ਦਾ ਇਕ ਅੰਮ੍ਰਿਤ ਬਚਨ ਸੁਣਾ ਦੇਵੇ।

ਅਸੀ ਅਲਪਗ ਜੀਵ ਗੁਰਬਾਣੀ ਵਿਚ ਅੰਕਿਤ ਕਈ ਸ਼ਬਦ ਪੜ੍ਹ ਜਾਂਦੇ ਹਾਂ ਪਰ ਸਾਡੇ ਹਿਰਦੇ ਅੰਦਰ ਅਜਿਹੀ ਜਗਿਆਸਾ ਪੈਦਾ ਨਹੀ ਹੁੰਦੀ। ਇਸ ਤੋਂ ਇਹ ਮਹਿਸੂਸ ਹੁੰਦਾ ਹੈ ਕਿ ਅਸੀ ਬਾਣੀ ਸੱਚੇ ਦਿਲੋਂ ਨਹੀ ਪੜ੍ਹਦੇ ਕੇਵਲ ਲੋਕ-ਵਿਖਾਵਾ ਕਰਦੇ ਹਾਂ। 'ਬਾਣੀ ਉਚਰਹ ਸਾਧ ਜਨ, ਅਮਿਓ ਚਲਹਿ ਝਰਣੇ' ਵਾਲੀ ਹਾਲਤ ਕਿਸੇ ਵਿਰਲੇ ਤੇ ਹੀ ਵਾਪਰਦੀ ਹੋਵੇਗੀ ਜੋ ਸਹੀ ਅਰਥਾਂ ਵਿਚ ਰਸ-ਭਿੰਨੇ ਦਰਸ਼ਨਾ ਦਾ ਚਾਹਵਾਨ ਹੁੰਦਾ ਹੋਵੇਗਾ।

**ਸਾਰਗ ਮਹਲਾ ੫॥ ਰੇ ਮੂੜੇ, ਤੂ ਕਿਉ ਸਿਮਰਤ ਅਬ ਨਾਹੀ॥ ਨਰਕ ਘੋਰ ਮਹਿ, ਉਰਧ ਤਪੁ ਕਰਤਾ, ਨਿਮਖ ਨਿਮਖ ਗੁਣ ਗਾਂਹੀ॥੧॥ਰਹਾਉ॥ ਅਨਿਕ ਜਨਮ, ਭ੍ਰਮਤੌ ਹੀ ਆਇਓ, ਮਾਨਸ ਜਨਮੁ ਦੁਲਭਾਹੀ॥ ਗਰਭ ਜੋਨਿ ਛੋਡਿ ਜਉ ਨਿਕਸਿਓ, ਤਉ ਲਾਗੋ ਅਨ ਠਾਂਹੀ॥੧॥ ਕਰਹਿ ਬੁਰਾਈ ਠਗਾਈ ਦਿਨੁ ਰੈਨਿ, ਨਿਹਫਲ ਕਰਮ ਕਮਾਹੀ॥ ਕਣੁ ਨਾਹੀ, ਤੁਹ ਗਾਹਣ ਲਾਗੇ, ਧਾਇ ਧਾਇ ਦੂਖ ਪਾਂਹੀ॥੨॥ ਮਿਥਿਆ ਸੰਗਿ ਕੂੜਿ ਲਪਟਾਇਓ, ਉਰਝਿ ਪਰਿਓ ਕੁਸਮਾਂਹੀ॥**

**ਧਰਮਰਾਇ ਜਬ ਪਕਰਸਿ ਬਵਰੇ, ਤਉ ਕਾਲ ਮੁਖਾ ਉਠਿ ਜਾਹੀ॥੩॥ ਸੋ ਮਿਲਿਆ ਜੋ ਪ੍ਰਭੂ ਮਿਲਾਇਆ, ਜਿਸ ਮਸਤਕਿ ਲੇਖ ਲਿਖਾਂਹੀ॥ ਕਹੁ ਨਾਨਕ, ਤਿਨ ਜਨ ਬਲਿਹਾਰੀ, ਜੋ ਅਲਿਪ ਰਹੇ ਮਨ ਮਾਂਹੀ॥੪॥੨॥੧੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਨਾਹੀ, ਮਹਿਂ, ਕਰਹਿਂ, ਕਮਾਈ,ਜਾਹੀ,

**ਪਦ ਅਰਥ:** ਰੇ ਮੂੜੇ-ਹੇ ਮੂਰਖ। ਅਬ-ਹੁਣ (ਭਾਵ ਇਹ ਮਨੁਖਾ ਜਨਮ ਵਿਚ)। ਉਰਧ ਤਪੁ ਕਰਤਾ-ਉਲਟਾ ਹੋ ਕੇ ਤਪ ਕਰਦਾ ਸੀ। ਨਿਮਖ ਨਿਮਖ-ਭਾਵ ਹਰ ਵੇਲੇ। ਗੁਣ ਗਾਂਹੀ-ਤੂੰ ਗਾਉਂਦਾ ਸੀ।੧।ਰਹਾਉ।

ਅਨਿਕ-ਅਨਗਿਣਤ। ਭ੍ਰਮਤੌ ਹੀ ਆਇਓ-ਭਟਕਦਾ ਭਟਕਦਾ ਹੀ ਆਇਆ ਹੈਂ। ਮਾਨਸੁ ਜਨਮ-ਮਨੁੱਖਾ ਜਨਮ। ਦੁਲਭਾਂਹੀ-ਦੁਰਲਭ, ਔਖਾ ਹੀ (ਲਭਿਆ)। ਛੋਡਿ-ਛੋੜ ਕੇ। ਜਉ ਨਿਕਸਿਓ-ਜਦੋਂ ਨਿਕਲਿਆ। ਤਉ-ਤਦੋਂ। ਅਨ ਠਾਂਹੀ-(ਹਰੀ ਨੂੰ ਛਡ ਕੇ) ਹੋਰ ਥਾਵਾਂ ਤੇ।੧।

ਕਰਹਿ-ਤੂੰ ਕਰਦਾ ਹੈਂ। ਠਗਾਈ-ਠੱਗੀ। ਨਿਹਫਲ-ਵਿਅਰਥ, ਫਜ਼ੂਲ। ਕਮਾਹੀ-ਤੂੰ ਕਮਾਉਂਦਾ ਹੈ। ਕਣ-ਦਾਣੇ। ਤੁਹ-ਤੁਕੇ, ਖ਼ਾਲੀ ਸਿਟੇ। ਗਾਹਣ ਲਾਗੇ-ਗਾਹ ਪਾਇਆ (ਦਾਣੇ ਕੱਢਣ ਲਈ)। ਧਾਇ ਧਾਇ-ਦੌੜ ਦੌੜ ਕੇ। ਪਾਹੀ-ਪਾਂਦੇ ਹਨ।੨।

ਮਿਥਿਆ-ਝੂਠੀ, ਨਾਸ਼ਵੰਤ (ਮਾਇਆ)। ਸੰਗਿ-ਨਾਲ। ਕੂੜਿ-ਝੂਠ ਵਿਚ। ਲਪਟਾਇਓ-ਚੰਬੜਿਆ ਰਿਹਾ। ਉਰਝਿ ਪਰਿਓ-ਉਲਝ ਪਿਆ। ਕੁਸਮਾਹੀ-ਫੁੱਲਾਂ ਵਿਚ। ਬਵਰੇ-ਓਏ ਕਮਲੇ! ਕਾਲ ਮੁਖ-ਕਾਲੇ ਮੂੰਹ ਨਾਲ। ਉਠਿ ਜਾਹੀ-ਉਠ ਕੇ ਚਲਾ ਜਾਹਿੰਗਾ।੩।

ਮਸਤਕਿ-ਮਥੇ ਉਤੇ। ਲਿਖਾਹੀ-ਲਿਖੇ ਹੁੰਦੇ ਹਨ। ਅਲਿਪ-ਅਲਿਪਤ,ਨਿਰਲੇਪ। ਮਨ ਮਾਂਹੀ-ਮਨ ਦੇ ਵਿਚ।੪।

**ਅਰਥ:** ਹੇ ਮੂਰਖ! ਤੂੰ ਹੁਣ (ਇਸ ਮਨੁੱਖਾ ਜਨਮ ਵਿਚ ਪਰਮੇਸ਼ਰ ਨੂੰ) ਕਿਉਂ ਨਹੀ ਸਿਮਰਦਾ? (ਜਦੋਂ ਤੂੰ) ਭਿਆਨਕ ਨਰਕ ਵਿਚ (ਭਾਵ ਮਾਤਾ ਦੇ ਗਰਭ ਵਿਚ) ਪੁਠਾ ਹੋ ਕੇ ਤਪ ਕਰਦਾ ਸੀ (ਅਤੇ) ਨਿਮਖ ਨਿਮਖ (ਹਰ ਵੇਲੇ ਹਰੀ ਦੇ) ਗੁਣ ਗਾਂਦਾ ਸੀ।੧।ਰਹਾਉ।

(ਹੇ ਮੂਰਖ! ਤੂੰ) ਅਨਗਿਣਤ ਜਨਮਾਂ ਵਿਚ ਭੌਂਦਾ ਹੀ ਆਇਆ। (ਹੁਣ ਤੈਨੂੰ) ਮਨੁੱਖਾ ਜਨਮ ਜੋ ਔਖਾ ਲਭਦਾ ਹੈ (ਪ੍ਰਾਪਤ ਹੋਇਆ ਹੈ)। (ਪਰ ਤੇਰੀ ਇਹ ਹਾਲਤ ਹੈ ਕਿ ਤੂੰ) ਗਰਭ ਜੂਨੀ ਨੂੰ ਛਡ ਕੇ ਜਦੋਂ ਬਾਹਰ ਨਿਕਲਿਆ ਤਦੋਂ (ਆਉਂਦਿਆਂ ਹੀ ਸਿਮਰਨ ਛੱਡ) ਹੋਰ ਥਾਵਾਂ ਤੇ ਲਗ ਗਿਆ ਹੈਂ।੧।

ਦਿਨ ਰਾਤ ਤੂੰ ਬੁਰਿਆਈ ਤੇ ਠਗੀ ਕਰਦਾ ਹੈਂ, (ਅਜਿਹੇ) ਵਿਅਰਥ ਕਰਮ ਕਮਾਉਂਦਾ ਹੈਂ, (ਜਿਹੜੇ ਮਨੁੱਖ) ਤੁਕਿਆਂ ਨੂੰ ਗਾਹੁਣ ਲਗ ਪਏ, ਜਿਨ੍ਹਾਂ ਵਿਚ) ਦਾਣੇ ਨਹੀ ਹੁੰਦੇ, ਓਹ ਦੌੜ ਦੌੜ ਕੇ ਦੁਖ ਹੀ ਪਾਂਦੇ ਹਨ।੨।

(ਹੇ ਮੂਰਖ! ਤੂੰ) ਨਾਸ਼ਵੰਤ ਪਦਾਰਥਾਂ ਨਾਲ (ਲਗ ਕੇ) ਕੂੜ ਵਿਚ ਚੰਬੜਿਆ ਹੋਇਆ ਹੈਂ, ਕਸੁੰਭੇ ਦੇ ਰੰਗ (ਮਾਇਆ ਦੇ ਸੁਖ) ਨਾਲ ਉਲਝਿਆ ਪਿਆ ਹੈਂ। ਹੇ ਕਮਲੇ! ਜਦੋਂ ਤੈਨੂੰ ਧਰਮ ਰਾਜਾ ਫੜੇਗਾ, ਤੂੰ ਕਾਲੇ ਮੂੰਹ ਨਾਲ (ਇਥੋਂ ਸੰਸਾਰ ਚੋਂ ਤੂੰ) ਉਠ ਕੇ ਚਲਾ ਜਾਵੇਂਗਾ।੩।

(ਹੇ ਭਾਈ!) ਉਹ (ਮਨੁੱਖ ਹੀ ਪ੍ਰਭੂ ਨੇ (ਆਪ ਆਪਣੇ) ਨਾਲ ਮਿਲਾਇਆ ਹੈ ਜਿਸ ਦੇ ਮੱਥੇ ਉਤੇ (ਧੁਰੋਂ ਮਿਲਾਪ ਦੇ) ਲੇਖ ਲਿਖੇ ਹੋਏ ਸਨ। ਨਾਨਕ!ਆਖ ਕਿ ਉਹਨਾਂ (ਸੰਤ) ਜਨਾਂ ਤੋਂ ਮੈਂ ਬਲਿਹਾਰ ਹਾਂ ਜੋ ਮਨ ਵਿਚ (ਮਾਇਆ ਤੋਂ) ਨਿਰਲੇਪ ਰਹਿੰਦੇ ਹਨ।੪।੨।੧੬।

# ਸਾਰੰਸ਼ ਅਤੇ ਸਿਧਾਂਤ

ਮੂਰਖ ਮਨੁੱਖ ਨੂੰ ਤਾੜਨਾ ਕੀਤੀ ਹੈ ਕਿ ਤੂੰ ਹੁਣ ਮਨੁਖਾ ਜਨਮ ਪਾ ਕੇ ਪਰਮਾਤਮਾ ਦਾ ਸਿਮਰਨ ਕਿਉਂ ਨਹੀ ਕਰਦਾ ਹੈਂ? ਓਇ ਮੂਰਖਾ! ਤੂੰ ਕਿਤਨੀਆਂ ਜੂਨਾਂ ਵਿਚ ਭਿਆਨਕ ਤੋਂ ਭਿਆਨਕ ਦੁਖ ਭੋਗਦਾ ਆਇਆ ਹੈਂ, ਪਰ ਤੂੰ ਅਜੇ ਵੀ ਸਮਝਿਆ ਨਹੀ। ਮਾਇਆ ਦੇ ਹੋਛੇ ਰੱਸਾਂ ਵਿਚ ਲਗ ਕੇ ਜੀਵਨ ਦਾ ਅਸਲੀ ਮਨੋਰਥ ਸਮਝਣ ਤੋਂ ਅਵੇਸਲਾ ਹੋਇਆ ਬੈਠਾ ਹੈਂ। ਦਿਨ ਰਾਤ ਠਗੀਆਂ ਠੋਰੀਆਂ, ਚੋਰੀਆਂ ਜਾਰੀਆਂ, ਵਿਸ਼ੇ ਵਿਕਾਰਾ ਨੂੰ ਚੰਬੜਿਆ ਹੋਇਆ ਹੈਂ। ਜਦੋਂ ਧਰਮ ਰਾਜ ਤੇਰੇ ਪਾਸ਼ੋ ਲੇਖਾ ਮੰਗੇਗਾ ਕੀ ਮੁਖ ਵਿਖਾਏਂਗਾ?

ਅੰਤਲੇ ਪਦੇ ਵਿਚ ਵਾਹਿਗੁਰੂ ਦੇ ਮਿਲਾਪ ਦੀ ਗਲ ਮੱਥੇ ਦੇ ਲੇਖਾਂ ਅਨੁਸਾਰ ਹੋਣ ਦੀ ਕਰ ਕੇ ਸਮਾਪਤੀ ਕਰ ਦਿੱਤੀ ਹੈ। ਬਾਹਰਮੁਖੀ ਵਿਖਾਵਿਆਂ ਨਾਲ ਕੁਝ ਨਹੀ ਬਣਦਾ, ਨਿਰਲੇਪਤਾ ਦੀ ਲੋੜ ਹੈ:-

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵਸਾਗਰ ਤਰੀਐ, ਨਾਨਕ ਨਾਮੁ ਵਖਾਣੇ॥** [ਪੰ. ੯੩੮

**ਸਾਰਗ ਮਹਲਾ ੫॥ ਕਿਉ ਜੀਵਨੁ ਪ੍ਰੀਤਮ ਬਿਨੁ, ਮਾਈ॥ ਜਾ ਕੇ ਬਿਛੁਰਤ ਹੋਤ ਮਿਰਤਕਾ, ਗ੍ਰਿਹ ਮਹਿ ਰਹਨੁ ਨ ਪਾਈ॥੧॥ਰਹਾਉ॥ ਜੀਅ ਹੀਅ ਪ੍ਰਾਨ ਕੋ ਦਾਤਾ, ਜਾ ਕੈ ਸੰਗਿ ਸੁਹਾਈ॥ ਕਰਹੁ ਕ੍ਰਿਪਾ ਸੰਤਹੁ ਮੋਹਿ ਅਪੁਨੀ, ਪ੍ਰਭ ਮੰਗਲ ਗੁਣ ਗਾਈ॥੧॥ ਚਰਨ ਸੰਤਨ ਕੇ ਮਾਥੇ ਮੇਰੇ ਊਪਰਿ, ਨੈਨਹੁ ਧੂਰਿ ਬਾਂਛਾਈ॥ ਜਿਹ ਪ੍ਰਸਾਦਿ ਮਿਲੀਐ ਪ੍ਰਭ ਨਾਨਕ, ਬਲਿ ਬਲਿ ਤਾ ਕੈ ਹਉ ਜਾਈ॥੨॥੩॥੧੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਮਾਈ, ਨੈਨਹੁੰ, ਹਉਂ, ਜਾਈ, ਗਾਈ।

**ਪਦ ਅਰਥ:** ਕਿਉ-ਕਿਵੇਂ? ਪ੍ਰੀਤਮ ਬਿਨੁ-ਪ੍ਰਭੂ ਤੋਂ ਬਿਨਾ। ਬਿਛੁਰਤ-ਵਿਛੁੜਦਿਆਂ। ਹੋਤ ਮਿਰਤਕਾ-ਮੁਰਦਾ ਹੋ ਜਾਦਾ ਹੈ। ਗ੍ਰਿਹ ਮਹਿ-ਘਰ ਵਿਚ। ਰਹਨੁ-ਟਿਕਾਣਾ।੧।ਰਹਾਉ।

ਜੀਅ ਹੀਅ-ਜਿੰਦ ਤੇ ਹਿਰਦੇ ਦਾ। ਪ੍ਰਾਨ ਕੋ ਦਾਤਾ-ਪ੍ਰਾਣਾਂ ਦਾ (ਜੀਵਨ) ਦਾਤਾ ਹੈ। ਜਾ ਕੈ ਸੰਗਿ-ਜਿਸ ਦੇ (ਜੋਤ) ਨਾਲ। ਸੁਹਾਈ-ਸੋਹਣਾ ਲਗਦਾ ਹੈ। ਮੋਹਿ-ਮੈਨੂੰ। ਮੰਗਲ-ਖੁਸ਼ੀ ਦੇ ਗੀਤ। ਗਾਈ-ਮੈਂ ਗਾਉਂਦਾ ਹਾਂ।੧।

ਨੈਨਹੁ-ਅੱਖਾਂ ਵਿਚ। ਧੂਰਿ-ਧੂੜੀ। ਬਾਛਾਂਈ-ਮੈਂ ਚਾਹੁੰਦਾ ਹਾਂ। ਜਿਹ ਪ੍ਰਸਾਦਿ-ਜਿਸ (ਗੁਰੂ) ਦੀ ਕਿਰਪਾ ਨਾਲ। ਹਉ ਜਾਈ-ਮੈਂ ਜਾਂਦਾ ਹਾਂ।੨।

**ਅਰਥ:** ਹੇ ਮਾਂ! ਜਿਸ (ਪਰਮਾਤਮਾ ਦੀ ਜੋਤਿ ਦੇ ਸਰੀਰ ਤੋਂ) ਵਿਛੁੜਦਿਆਂ ਹੀ (ਸਰੀਰ) ਮੁਰਦਾ ਹੋ ਜਾਂਦਾ ਹੈ (ਅਤੇ ਫਿਰ ਉਹ ਮੁਰਦੇ) ਘਰ ਵਿਚ ਟਿਕਾਣਾ ਨਹੀ ਰਹਿੰਦਾ। (ਉਸ) ਪਿਆਰੇ ਪ੍ਰਭੂ ਤੋਂ ਬਿਨਾ ਕਿਵੇਂ ਜੀਵਨ ਹੋ ਸਕਦਾ ਹੈ? (ਭਾਵ ਨਹੀ ਸਕਦਾ) ।੧ ।ਰਹਾਉ ।

(ਹੇ ਮਾਂ! ਉਹ) ਜਿੰਦ ਤੇ ਹਿਰਦਾ ਦੇਣ ਵਾਲਾ (ਸਭ) ਪ੍ਰਾਣਾਂ ਨੂੰ (ਸ਼ਕਤੀ) ਦੇਣ ਵਾਲਾ ਹੈ ਜਿਸ ਦੇ ਨਾਲ (ਰਹਿ ਕੇ ਸਰੀਰ) ਸੋਹਣਾ ਲਗਦਾ ਹੈ. ਹੇ ਸੰਤ ਜਨੋ! ਮੈਨੂੰ ਆਪਣੀ ਮਿਹਰ ਕਰੋ (ਤਾਂ ਜੋ ਮੈਂ) ਪ੍ਰਭੂ ਦੇ ਖੁਸ਼ੀ ਦੇ ਮੰਗਲ ਤੇ ਗੁਣ ਗਾਉਂਦਾ ਰਹਾਂ ।੧ ।

(ਹੇ ਮਾਂ!) ਸੰਤਾਂ ਦੇ ਚਰਨ ਮੇਰੇ ਮੱਥੇ ਤੇ (ਹੋਣ ਅਤੇ ਸੰਤਾਂ ਦੀ (ਚਰਨ) ਧੂੜ ਮੇਰੀਆਂ ਅੱਖਾਂ ਵਿਚ ਪੈਂਦੀ ਰਹੇ। ਜਿਨ੍ਹਾਂ (ਸੰਤਾਂ ਦੀ) ਕਿਰਪਾ ਨਾਲ ਪਰਮਾਤਮਾ ਨੂੰ ਮਿਲਿਆ ਜਾਂਦਾ ਹੈ. ਨਾਨਕ (ਗੁਰੂ ਜੀ ਕਹਿੰਦੇ ਹਨ ਕਿ) ਉਨ੍ਹਾਂ (ਸੰਤਾਂ) ਦੇ ਬਲਿਹਾਰਨੇ ਜਾਂਦਾ ਹਾਂ ।੨ ।੩ ।੧੭ ।

# ਸਾਰੰਸ਼ ਅਤੇ ਸਿਧਾਂਤ

ਜੀਵਨ ਕੇਵਲ ਸੁਆਸ ਲੈਣੇ, ਸਰੀਰ ਨੂੰ ਪਾਲਣਾ ਪੋਸਣਾ, ਸੁੰਦਰ ਪਦਾਰਥ ਖਾਣ ਦਾ ਨਾਮ ਨਹੀ, ਜੀਵਨ ਪਰਮਾਤਮਾ ਦੀ ਯਾਦ ਤੋਂ ਬਿਨਾ ਵਿਅਰਥ ਹੈ, ਕਿਸੇ ਅਰਥ ਨਹੀ ਹੈ। ਜਿਵੇਂ ਮੁਰਦਾ ਹੈ, ਤਿਵੇਂ ਨਾਮ-ਵਿਹੂਣੇ ਮਨੁੱਖ ਦਾ ਜੀਵਨ ਹੈ। ਗੁਰਬਾਣੀ ਦੇ ਪ੍ਰਮਾਣਾਂ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨੇ ੨੩੯, ੩੯੮, ੭੧੨, ਅਤੇ ੧੨੦੪ ਆਦਿ ।

ਪਰਮੇਸ਼ਰ ਦੇ ਸੰਤ ਜੋ ਸੁਆਸ ਸੁਆਸ ਨਾਮ-ਸਿਮਰਨ ਕਰਦੇ ਹਨ, ਉਨ੍ਹਾਂ ਦਾ ਦਰਸ਼ਨ, ਉਨ੍ਹਾਂ ਦੀ ਚਰਨ-ਧੂੜ ਲਈ ਚਾਹਨਾ ਰਖਣੀ ਸਫਲ ਜੀਵਨ ਦੀ ਨਿਸ਼ਾਨੀ ਹੈ।

**ਸਾਰਗ ਮਹਲਾ ੫ ॥ ਉਆ ਅਉਸਰ ਕੈ, ਹਉ ਬਲਿ ਜਾਈ॥ ਆਠ ਪਹਰ ਅਪਨਾ ਪ੍ਰਭੁ ਸਿਮਰਨ, ਵਡਭਾਗੀ ਹਰਿ ਪਾਂਈ॥੧॥ਰਹਾਉ॥ ਭਲੋ ਕਬੀਰੁ ਦਾਸੁ ਦਾਸਨ ਕੋ, ਊਤਮੁ ਸੈਨੁ ਜਨੁ ਨਾਈ॥ ਊਚ ਤੇ ਊਚ ਨਾਮਦੇਉ ਸਮਦਰਸੀ, ਰਵਿਦਾਸ ਠਾਕੁਰ ਬਣਿ ਆਈ॥੧॥ ਜੀਉ ਪਿੰਡੁ ਤਨੁ ਧਨੁ ਸਾਧਨ ਕਾ, ਇਹੁ ਮਨੁ ਸੰਤ ਰੇਨਾਈ॥ ਸੰਤ ਪ੍ਰਤਾਪਿ ਭਰਮ ਸਭਿ ਨਾਸੇ, ਨਾਨਕ ਮਿਲੇ ਗੁਸਾਈ॥੨॥੪॥੧੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਹਉ, ਜਾਈ, ਵਡਭਾਗੀ, ਗੁਸਾਈ।

**ਪਦ ਅਰਥ:** ਉਆ ਅਉਸਰ ਕੈ-ਉਸ ਸਮੇਂ ਦੇ। ਹਉ ਬਨਿ ਆਈ-ਮੈਂ ਬਲਿਹਾਰ (ਸਦਕੇ) ਜਾਂਦਾ ਹਾਂ। ਵਡਭਾਗੀ-ਵੱਡੇ ਭਾਗਾਂ ਨਾਲ। ਪਾਈ-ਮੈਂ ਪਾ ਲਿਆ ਹੈ ।੧ ।ਰਹਾਉ ।

ਭਲੋ-ਚੰਗਾ। ਦਾਸ ਦਾਸਨ ਕੋ-ਦਾਸਾਂ ਦਾ ਦਾਸ। ਤੇ-ਤੋਂ । ਸਮਦਰਸੀ-ਸਭ ਨੂੰ ਇਕੋ ਜਿਹਾ ਦੇਖਣ ਵਾਲਾ। ਬਣਿ ਆਈ-ਪ੍ਰੀਤ ਬਣ ਗਈ ।੧ ।

ਸਾਧਨ ਕਾ-ਸੰਤ ਜਨਾ ਦਾ। ਸੰਤਨ ਰੇਨਾਈ-ਸੰਤਾਂ ਦੀ ਚਰਨ ਧੂੜ। ਪ੍ਰਤਾਪਿ-ਪ੍ਰਤਾਪ ਨਾਲ। ਗੁਸਾਈ-ਧਰਤੀ ਦਾ ਮਾਲਕ ।੨ ।

**ਅਰਥ**: (ਹੇ ਭਾਈ!) ਮੈਂ ਉਸ ਸਮੇਂ ਤੋਂ ਬਲਿਹਾਰ (ਸਦਕੇ) ਜਾਂਦਾ ਹਾਂ। (ਕਿਉਂਕਿ) ਵਡੇਭਾਗਾਂ ਨਾਲ ਮੈਂ ਅਠੇ ਪਹਿਰ ਆਪਣਾ ਪ੍ਰਭੂ (ਅਤੇ) ਹਰੀ ਦਾ ਸਿਮਰਨ ਪਾ ਲਿਆ ਹੈ।੧।ਰਹਾਉ।

(ਹੇ ਭਾਈ! ਭਗਤ) ਕਬੀਰ ਦਾਸਾਂ ਦਾ ਦਾਸ (ਬਣ ਕੇ) ਬਹੁਤ ਚੰਗਾ (ਸ੍ਰੇਸ਼ਟ) ਹੋ ਗਿਆ ਹੈ (ਅਤੇ) ਸੈਣ ਨਾਈ ਵੀ ਉਤਮ ਜਨ (ਬਣ ਗਿਆ ਹੈ)। ਨਾਮਦੇਵ ਉਚਿਆਂ ਤੋਂ ਉਚਾ ਤੇ ਸਮਦ੍ਰਿਸ਼ਟਾ ਬਣ ਗਿਆ ਹੈ, (ਭਗਤ) ਰਵਿਦਾਸ ਜੀ ਦੀ ਵੀ (ਆਪਣੇ) ਮਾਲਕ ਨਾਲ (ਪ੍ਰੀਤ) ਬਣ ਆਈ ਹੈ।੧।

(ਹੇ ਭਾਈ! ਮੇਰੀ) ਜਿੰਦ, ਪਿੰਡ, ਇਹ ਤਨ ਤੇ ਘਰ (ਸਭ ਕੁਝ) ਸੰਤਾਂ ਦਾ ਹੈ (ਅਤੇ) ਇਹ ਮਨ ਵੀ ਸੰਤਾਂ ਦੀ ਧੂੜੀ (ਬਣਿਆ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤਾਂ ਦੇ ਪ੍ਰਤਾਪ ਕਰਕੇ ਸਾਰੇ ਭਰਮ ਨਾਸ਼ ਹੋ ਗਏ ਹਨ (ਅਤੇ) ਧਰਤੀ ਦੇ ਮਾਲਕ (ਪਰਮਾਤਮਾ) ਮਿਲ ਗਏ ਹਨ।੨।੪।੧੮।

# ਸਾਰੰਸ਼ ਅਤੇ ਸਿਧਾਂਤ

ਹਰੀ ਦਾ ਮਿਲਾਪ ਵਡੇਭਾਗਾਂ ਨਾਲ ਨਸੀਬ ਹੁੰਦਾ ਹੈ। ਅਜਿਹੇ ਮੌਕਿਆਂ ਤੇ ਭਗਤ ਕਬੀਰ ਜੀ, ਸੈਣ ਜੀ, ਨਾਮਦੇਵ ਅਤੇ ਰਵਿਦਾਸ ਵਰਗੇ ਸੰਤ ਜਨਾਂ ਦਾ ਜੋੜ-ਮੇਲ ਅਉਸਰ ਨੂੰ ਸੁਹਾਵਣਾ ਤੇ ਸੁਖਦਾਈ ਬਣਾ ਦਿੰਦਾ ਹੇ। ਸਾਰੀ ਬਰਕਤ ਹੀ ਪਰਮਾਤਮਾ ਦੇ ਸੰਤ ਜਨਾ ਦੀ ਹੈ ਜਿਨ੍ਹਾਂ ਦੇ ਪਰਤਾਪ ਨਾਲ ਸਾਰੇ ਭਰਮ ਨਸ ਜਾਂਦੇ ਹਨ, ਮਨ ਸੰਤਾਂ ਦੀ ਚਰਨ ਧੂੜ ਬਣ ਜਾਂਦਾ ਹੈ ਤੇ ਗੁਸਾਈ ਦਾ ਮਿਲਾਪ ਹੋ ਜਾਂਦਾ ਹੈ। ਰਸ ਰਸ ਕੇ ਪਰਮਾਤਮਾ ਦੇ ਗੁਣ ਗਾਉਣੇ ਹੀ ਉਚੇ ਜੀਵਨ ਦੀ ਨਿਸ਼ਾਨੀ ਹੈ।

**ਸਾਰਗ ਮਹਲਾ ੫ ॥ ਮਨੋਰਥ ਪੂਰੇ ਸਤਿਗੁਰ ਆਪਿ॥ ਸਗਲ ਪਦਾਰਥ ਸਿਮਰਨਿ ਜਾ ਕੈ, ਆਠ ਪਹਰ ਮੇਰੇ ਮਨ ਜਾਪਿ॥੧॥ਰਹਾਉ॥ ਅੰਮ੍ਰਿਤ ਨਾਮੁ ਸੁਆਮੀ ਤੇਰਾ, ਜੋ ਪੀਵੈ ਤਿਸ ਹੀ ਤ੍ਰਿਪਤਾਸ॥ ਜਨਮ ਜਨਮ ਕੇ ਕਿਲਬਿਖ ਨਾਸਹਿ, ਆਗੈ ਦਰਗਹ ਹੋਇ ਖਲਾਸ॥੧॥ ਸਰਨਿ ਤੁਮਾਰੀ ਆਇਓ ਕਰਤੇ, ਪਾਰਬ੍ਰਹਮ ਪੂਰਨ ਅਬਿਨਾਸ॥ ਕਰਿ ਕਿਰਪਾ ਤੇਰੇ ਚਰਨ ਧਿਆਵਉ, ਨਾਨਕ ਮਨਿ ਤਨਿ ਦਰਸ ਪਿਆਸ॥੨॥੫॥੧੯॥**

# ਉਚਾਰਨ ਸੇਧ

ਬਿੰਦੀ ਸਹਿਤ: ਨਾਸਹਿੰ,ਧਿਆਵਉਂ।

ਪਦ ਅਰਥ: ਮਨੋਰਥ-ਦਿਲੀ ਖਾਹਿਸ਼ਾਂ, ਲੋੜਾਂ। ਪੂਰੇ-ਪੂਰੀਆਂ ਕਰਦਾ ਹੈ।, ਸਗਲ-ਸ਼ਾਰੇ। ਪਦਾਰਥ-ਵਸਤਾਂ। ਸਿਮਰਨਿ ਜਾ ਕੈ-ਜਿਸ ਦੇ ਸਿਮਰਨ ਦੁਆਰਾ। ਜਾਪਿ-(ਤੂੰ) ਜਪ।੧।ਰਹਾਉ।

ਅੰਮ੍ਰਿਤ ਨਾਮ-ਅਮਰ ਜੀਵਨ ਦੇਣ ਵਾਲਾ ਨਾਮ। ਪੀਵੈ-ਪੀਂਦਾ ਹੈ। ਤਿਸ ਹੀ-ਉਸ ਨੂੰ ਹੀ। ਤ੍ਰਿਪਤਾਸ-ਤ੍ਰਿਪਤ ਕਰ ਦੇਣਾ, ਸ਼ਾਂਤੀ ਆ ਜਾਂਦੀ ਹੈ। ਕਿਲਬਿਖ-ਪਾਪ। ਨਾਸਹਿ-ਨਾਸ਼ ਹੋ ਜਾਂਦੇ ਹਨ। ਆਗੈ-ਅਗੇ ਪਰਲੋਕ ਵਿਚ। ਹੋਇ ਖਲਾਸ-ਖਲਾਸੀ (ਛੁਟਕਾਰਾ) ਹੋ ਜਾਂਦਾ ਹੈ।੧।

ਕਰਤੇ-ਹੇ ਕਰਤਾਰ!। ਪੂਰਨ-ਹੇ ਸਰਬ ਵਿਆਪਕ। ਅਬਿਨਾਸ-ਹੇ ਨਾਸ਼ ਤੋਂ ਰਹਿਤ!। ਧਿਆਵਉ-ਮੈਂ ਧਿਆਵਾਂ, ਸਿਮਰਾਂ। ਮਨਿ ਤਨਿ-ਮਨ ਵਿਚ ਤੇ ਸਰੀਰ ਵਿਚ। ਦਰਸ ਪਿਆਸੈ-ਦਰਸ਼ਨ ਦੀ ਤ੍ਰੇਹ।੨।

ਅਰਥ: (ਹੇ ਭਾਈ! ਮਨੁੱਖ ਦੇ ਜੀਵਨ) ਮਨੋਰਥ ਸਤਿਗੁਰੂ (ਆਪ) ਪੂਰੇ ਕਰਦਾ ਹੈ। ਜਿਸ (ਪ੍ਰਭੂ) ਦੇ ਸਿਮਰਨ ਦੁਆਰਾ ਸਾਰੇ (ਮਨ ਭਾਉਂਦੇ) ਪਦਾਰਥ (ਮਿਲਦੇ ਹਨ) ਹੇ ਮੇਰੇ ਮਨ! (ਤੂੰ) ਅੱਠੇ ਪਹਿਰ (ਭਾਵ ਹਰ ਵੇਲੇ ਪ੍ਰਭੂ ਨਾਮ) ਜਪਿਆ ਕਰ।੧।ਰਹਾਉ।

ਹੇ ਮਾਲਕ! ਤੇਰਾ ਨਾਮ ਅਮਰ ਜੀਵਨ ਦੇਣ ਵਾਲਾ ਜਲ ਹੈ ਜਿਹੜਾ (ਜੀਵ ਇਹ ਅੰਮ੍ਰਿਤ) ਪੀਂਦਾ ਹੈ, ਉਸ ਨੂੰ ਹੀ ਇਹ ਤ੍ਰਿਪਤ ਕਰ ਦਿੰਦਾ ਹੈ। (ਉਸ ਦੇ) ਜਨਮਾਂ ਜਨਮਾਂ ਦਾ ਪਾਪ ਨਾਸ਼ ਹੋ ਜਾਂਦੇ ਹਨ, ਅਗੇ (ਤੇਰੀ) ਦਰਗਹ ਵਿਚ ਉਸ ਦੀ (ਜਮਾਂ ਤੋਂ) ਖੁਲਾਸੀ ਹੋ ਜਾਂਦੀ ਹੈ।੧।

ਹੇ ਕਰਤਾਰ! ਹੇ ਪਾਰਬ੍ਰਹਮ ਪ੍ਰਭੂ! ਹੇ ਸਰਬ ਵਿਆਪਕ ਤੇ ਨਾਸ਼ ਰਹਿਤ! ਮੈਂ ਤੇਰੀ ਸ਼ਰਨ ਆਇਆ ਹਾਂ, ਕਿਰਪਾ ਕਰ (ਮੈਂ) ਤੇਰੇ ਚਰਨ ਧਿਆਉਂਦਾ (ਸਿਮਰਦਾ) ਰਹਾਂ, ਨਾਨਕ ਦੇ ਮਨ ਵਿਚ ਸਰੀਰ ਵਿਚ (ਤੇਰੇ) ਦਰਸ਼ਨ ਦੀ ਪਿਆਸ (ਤ੍ਰੇਹ) ਹੈ।੨।੫।੧੯।

# ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਸਚੇ ਪਾਤਿਸ਼ਾਹ ਹਰ ਹਿਰਦੇ ਦੀ ਲੋੜ ਤੋਂ ਜਾਣੂੰ ਹਨ। ਜਿਹੜੇ ਮਨੋਰਥ ਲਈ ਜੀਵ ਅਠੇ ਪਹਿਰ ਉਸ ਪ੍ਰਭੂ ਦਾ ਸਿਮਰਨ ਕਰਦੇ ਹਨ, ਉਨ੍ਹਾਂ ਦੇ ਮਨੋਰਥ ਪੂਰੇ ਹੋ ਜਾਂਦੇ ਹਨ।

ਅਸਲ ਵਿਚ ਉਸ ਪ੍ਰਭੂ ਦਾ ਅੰਮ੍ਰਿਤ ਨਾਮ ਹੀ ਇਤਨਾ ਸ਼ਕਤੀਸ਼ਾਲੀ ਹੈ ਕਿ ਜਿਸ ਹਿਰਦੇ ਵਿਚ ਟਿਕਦਾ ਹੈ, ਉਥੇ (ਹੋਰ) ਭੁਖਾਂ ਦਾ ਨਾਮੋ-ਨਿਸ਼ਾਨ ਹੀ ਮਿਟ ਜਾਂਦਾ ਹੈ। ਗੁਰਵਾਕ ਹਨ:-

**੧. ਅੰਮ੍ਰਿਤ ਨਾਮੁ ਪਰਮੇਸੁਰ ਤੇਰਾ, ਜੋ ਸਿਮਰੈ ਸੋ ਜੀਵੈ॥**
**ਜਿਸ ਨੋ ਕਰਮਿ ਪਰਾਪਤਿ ਹੋਵੈ, ਸੋ ਜਨੁ ਨਿਰਮਲੁ ਥੀਵੈ॥** [ਪੰ. ੬੧੬

**੨. ਰਾਮ, ਮੋਕਉ ਹਰਿ ਜਨ ਮੇਲਿ ਮਨਿ ਭਾਵੈ॥**
**ਅਮਿਉ ਅਮਿਉ ਹਰਿ ਰਸੁ ਹੈ ਮੀਠਾ, ਮਿਲਿ ਸੰਤ ਜਨਾ ਮੁਖਿ ਪਾਵੈ॥** [ਪੰ. ੮੮੧

ਜਨਮ ਜਨਮਾਂ ਦੇ ਪਾਪ ਨੂੰ ਨਾਸ਼ ਕਰਨ ਵਾਲੀ ਕੋਈ ਸ਼ਕਤੀ ਹੈ ਤਾਂ ਉਹ ਕੇਵਲ ਨਾਮ ਹੈ।

ਪ੍ਰਭੂ ਦੇ ਦਰਸਨ-ਪਿਆਸ ਦੀ ਪੂਰਤੀ ਲਈ ਪ੍ਰਭੂ ਦੀ ਕਿਰਪਾ ਤੇ ਉਸ ਦੇ ਚਰਨਾ ਵਿਚ ਧਿਆਨ ਧਰਨ ਲਈ ਜੋਦੜੀ ਕਰਨੀ ਲਾਹੇਵੰਦੀ ਹੈ। ਗੁਰਵਾਕ ਹਨ:-

**ਦਰਸਨ ਪਿਆਸ ਬਹੁਤੁ ਮਨਿ ਮੇਰੈ॥**
**ਮਿਲੁ ਨਾਨਕ ਦੇਵ ਜਗਤ ਗੁਰ ਕੇਰੈ॥** [ਪੰ. ੧੩੦੪

ਮਨ ਨੂੰ ਨਾਮ-ਚੇਤਨਾ ਵਲ ਲਾਉਣ ਲਈ ਮਨੋਰਥਾਂ ਦੀ ਪੂਰਤੀ ਦਾ ਲਾਲਚ ਵੀ ਕੰਮ ਕਰਦਾ ਹੈ ਕਿਉਂਕਿ ਜੀਵ ਮਾਇਆ ਦਾ ਪੁਤਲਾ ਹੈ। ਨਾਮ ਜਪਣ ਨਾਲ ਜਿਥੇ ਮਾਇਆਵੀ ਪਦਾਰਥਾਂ ਦੀ ਤ੍ਰਿਸ਼ਨਾ ਬੁਝਦੀ ਹੈ ਉਥੇ ਮਨ ਤੇ ਬੁਧੀ ਵੀ ਵਿਗਸਤ ਹੁੰਦੇ ਹਨ। ਨਾਮ-ਸਿਮਰਨ ਨਾਲ ਕੇਵਲ ਇਕ ਜਨਮ ਦੇ ਹੀ ਕਿਲਵਿਖ ਦੂਰ ਨਹੀਂ ਹੁੰਦੇ, ਜਨਮਾਂ ਜਨਮਾਂ ਦੇ ਦੁਖ ਕਲੇਸ਼ ਕੱਟੇ ਜਾਂਦੇ ਹਨ। ਜਦੋਂ ਮਨ ਨਿਰਮਲ ਹੋ ਜਾਂਦਾ ਹੈ ਤਾਂ ਇਸ ਨੂੰ ਆਪਣੇ ਮੂਲ ਦੀ ਸੋਝੀ ਹੋ ਆਉਂਦੀ ਹੈ ਅਤੇ ਇਸ ਦੇ ਹਿਰਦੇ ਵਿਚ ਸਫਲ ਦਰਸ਼ਨ ਦੀ ਲੋਚਾ ਲਗਦੀ ਹੈ। ਫਿਰ ਜਗਿਆਸੂ ਪਰਮੇਸ਼ਰ ਪਾਸੋਂ ਮੰਗ ਕਰਦਾ ਹੈ:- **ਪ੍ਰਭ ਜੀਉ ਦੇਵਹੁ ਦਰਸਨੁ ਆਪਣਾ, ਜਿਤੁ ਢਾਢੀ ਤ੍ਰਿਪਤਾਵੈ॥** (ਪੰਨਾ ੧੦੯੭

## ਸਾਰਗ ਮਹਲਾ ੫ ਘਰੁ ੩॥

੧ੴ ਸਤਿਗੁਰ ਪ੍ਰਸਾਦਿ॥ ਮਨ, ਕਹਾ ਲੁਭਾਈਐ ਆਨ ਕਉ॥ ਈਤ ਊਤ ਪ੍ਰਭੁ ਸਦਾ ਸਹਾਈ, ਜੀਅ ਸੰਗਿ ਤੇਰੇ ਕਾਮ ਕਉ॥੧॥ਰਹਾਉ॥ ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ, ਇਹੈ ਅਘਾਵਨ ਪਾਂਨ ਕਉ॥ ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ, ਧਿਆਨ ਕਉ॥੧॥ ਬਾਣੀ ਮੰਤ੍ਰੁ ਮਹਾ ਪੁਰਖਨ ਕੀ, ਮਨਹਿ ਉਤਾਰਨ ਮਾਂਨ ਕਉ॥ ਖੋਜਿ ਲਹਿਓ ਨਾਨਕ ਸੁਖ ਥਾਨਾਂ, ਹਰਿਨਾਮਾ ਬਿਸ੍ਰਾਮ ਕਉ॥੨॥੧॥੨੦॥

# ਉਚਾਰਨ ਸੇਧ

**ਬਿੰਦੀ ਸਹਿਤ**: ਕਹਾਂ, ਮਹਾਂ, ਮਨਹਿਂ, ਨਾਮਾਂ।

**ਪਦ ਅਰਥ**: ਮਨ-ਹੇ ਮਨ!। ਕਹਾ ਲੁਭਾਈਐ-ਕਿਉਂ ਲੋਭ ਕਰਦਾ ਫਿਰਦਾ ਹੈਂ?। ਆਨ ਕਉ-ਹੋਰ (ਪਦਾਰਥਾਂ) ਲਈ। ਈਤ ਊਤ-ਇਥੇ ਉਥੇ (ਲੋਕ ਪ੍ਰਲੋਕ)। ਸਦਾ ਸਹਾਈ-ਸਦਾ ਸਹਾਇਤਾ ਕਰਨ ਵਾਲਾ ਹੈ। ਜੀਅ ਸੰਗਿ-ਜਿੰਦ ਨਾਲ (ਰਹਿਣ ਵਾਲਾ)। ਕਾਮ ਕਉ-ਕੰਮ ਕਰਨ ਵਾਲਾ।੧।ਰਹਾਉ।।

ਪ੍ਰਿਅ ਪ੍ਰੀਤਿ ਮਨੋਹਰ-ਮਨ ਨੂੰ ਮੋਹਣ ਵਾਲੇਂ ਪਿਆਰੇ ਦੀ ਪ੍ਰੀਤਿ। ਇਹੈ-ਇਹੋ ਹੀ। ਅਘਾਵਨ-ਤ੍ਰਿਪਤ ਕਰਨ ਵਾਲੀ। ਪਾਨ ਕਉ-ਪੀਣ ਲਈ। ਅਕਾਲ ਮੂਰਤਿ-ਕਾਲ ਤੋਂ ਰਹਿਤ ਹਸਤੀ। ਠਾਹਰ-ਜਗ੍ਹਾ, ਥਾਂ। ਨੀਕੀ-ਚੰਗੀ, ਸੋਹਣੀ। ਧਿਆਨ ਕਉ-ਧਿਆਨ ਧਰਨ ਲਈ।੧।

ਮੰਤ੍ਰੁ-ਉਪਦੇਸ਼। ਮਨਹਿ-ਮਨ ਦਾ। ਉਤਾਰਨ ਮਾਨ ਕਉ-ਮਨ ਦਾ ਮਾਣ ਦੂਰ ਕਰਨ ਲਈ। ਖੋਜਿ-ਖੋਜ ਕੇ। ਲਹਿਓ-ਲਭਿਆ ਹੈ। ਬਿਸ੍ਰਾਮ-ਟਿਕਾਣਾ।੨।

**ਅਰਥ**: ਹੇ ਮਨ! (ਨਾਮ ਨੂੰ ਛਡ ਕੇ) ਹੋਰ ਹੋਰ (ਪਦਾਰਥਾਂ) ਲਈ ਕਿਉਂ ਲੋਭ ਕਰਦਾ ਫਿਰਦਾ ਹੈਂ? (ਤੂੰ ਉਸ ਪ੍ਰਭੂ ਨੂੰ ਯਾਦ ਕਰ ਜੋ) ਪ੍ਰਭੂ ਇਥੇ ਉਥੇ (ਲੋਕ ਪ੍ਰਲੋਕ ਵਿਚ) ਸਦਾ ਸਹਾਇਤਾ ਕਰਨ ਵਾਲਾ ਹੈ (ਤੇਰੀ) ਜਿੰਦ ਦੇ ਨਾਲ ਹੈ, ਤੇਰੇ (ਸਾਰੇ) ਕੰਮ ਪੂਰੇ ਕਰਨ ਵਾਲਾ ਹੈ।੧।ਰਹਾਉ।

(ਹੇ ਭਾਈ!) ਮਨ ਨੂੰ ਮੋਹਣ ਵਾਲੇ ਪਿਆਰੇ ਦੀ ਪ੍ਰੀਤ (ਅਤੇ ਉਸ ਦਾ) ਅੰਮ੍ਰਿਤ ਨਾਮ (ਜਲ) ਪੀਣ ਲਈ ਤ੍ਰਿਪਤ ਕਰਨ ਵਾਲਾ ਹੈ। ਸਾਧ ਸੰਤਾਂ ਦੀ ਧਿਆਨ ਲਗਾਉਣ ਦੀ ਉਤਮ ਥਾਂ ਅਕਾਲ ਮੂਰਤਿ ਹੈ।੧।

(ਹੇ ਭਾਈ!) ਮਹਾਂ ਪੁਰਖਾਂ ਦੀ ਬਾਣੀ ਹੀ (ਸੱਚਾ) ਉਪਦੇਸ਼ ਹੈ (ਜੋ) ਮਨ ਦਾ ਮਾਣ (ਅਹੰਕਾਰ) ਦੂਰ ਕਰਨ ਲਈ (ਸਮਰਥ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!)ਹਰੀ ਦਾ (ਨਾਮ) ਸੁੱਖਾਂ ਦਾ ਟਿਕਾਣਾ ਹੈ (ਜੋ ਅੱਸਾਂ ਸਤਿ ਸੰਗਤ ਵਿਚੋਂ) ਖੋਜ ਕੇ ਲਭ ਲਿਆ ਹੈ।੨।੧।੨੦।

# ਅਰਥ ਭੇਦ ਅਤੇ ਨਿਰਣੈ

## ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ, ਧਿਆਨ ਕਉ॥

ਵਖ ਵਖ ਅਰਥ:

੧. ਅਕਾਲ ਪੁਰਖ ਕੀ ਜੋ ਸਰਗੁਣ ਮੂਰਤੀ ਹੈ ਸੋ ਸਾਧ ਸੰਤਨ ਕੀ ਕ੍ਰਿਪਾ ਕਰ ਧਯਾਨ ਕਰਨੇ ਕੀ (ਠਾਹਰ) ਜਗਾ ਚੰਗੀ ਹੈ। [ਫ.ਸ.

੨. ਅਕਾਲ ਮੂਰਤਿ ਦਾ ਧਿਆਨ ਜਮਾਉਣ ਲਈ ਸਾਧ ਸੰਗਤਿ ਚੰਗੀ ਥਾਂ ਹੈ। [ਸ਼ਬਦਾਰਥ

੩. ਹੇ ਭਾਈ! ਅਕਾਲ ਮੂਰਤਿ ਪ੍ਰਭੂ ਦਾ ਧਿਆਨ ਧਰਨ ਵਾਸਤੇ ਸਾਧ ਸੰਗਤ ਹੀ ਸੋਹਣੀ ਥਾਂ ਹੈ। [ਦਰਪਣ

੪. ਅਕਾਲ ਪੁਰਖ ਦੀ ਜੋ ਸਰਗੁਣ ਮੂਰਤੀ ਹੈ ਉਸ ਦੇ ਧਿਆਨ ਕਰਨੇ ਨੂੰ ਸੰਤਾਂ ਸਾਧਾਂ ਦੀ ਜੋ ਠਾਹਰ=ਜਗ੍ਹਾ ਹੈ ਏਹੀ ਸਾਰਿਆਂ ਅਸਥਾਨਾਂ ਨਾਲੋਂ ਚੰਗੀ ਹੈ। [ਸੰ.ਸ.

**ਨਿਰਣੈ**: ਨੰ.੪ ਵਾਲੇ ਸੰਪ੍ਰਦਾਈ ਸਟੀਕ ਦੇ ਅਰਥ ਅਕਾਲ ਪੁਰਖ ਦੀ ਜੋ ਸਰਗੁਣ ਮੂਰਤੀ ਹੈ ਉਸ ਦਾ ਧਿਆਨ ਕਰਨ ਦੀ ਪ੍ਰੇਰਨਾ ਦਿੰਦੇ ਹਨ ਪਰ ਅਕਾਲ ਪੁਰਖ ਦਾ ਸਰਗੁਣ ਸਰੂਪ ਇਕ ਨਹੀਂ, ਜਿਸ ਦਾ ਧਿਆਨ ਕੀਤਾ ਜਾ ਸਕੇ। ਕਿਉਂਕਿ ਗੁਰਵਾਕ ਹਨ:-

**ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ, ਪ੍ਰਭੁ ਏਕੋ ਪੁਰਖੁ ਨਿਰਾਰੇ॥**
**ਸਹਸ ਮੂਰਤਿ ਏਕੋ ਪ੍ਰਭੁ ਠਾਕੁਰੁ ਪ੍ਰਭੁ ਏਕੋ ਗੁਰਮਤਿ ਤਾਰੇ॥** [ਪੰ. ੯੮੦

ਇਸ ਲਈ ਨਿਰਗੁਣ ਸਰੂਪ ਵਿਚ ਲੀਨ ਹੋਣਾ ਹੀ ਮੂਲਿਕ ਧਿਆਨ ਹੈ। ਬਾਕੀ ਪੜ੍ਹੋ ਸਾਰੰਸ਼ ਅਤੇ ਸਿਧਾਂਤ।

# ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਸੁਭਾਉ ਹੈ ਕਿ ਇਹ ਹਰਿਨਾਮ ਪਦਾਰਥ ਨੂੰ ਛਡ ਕੇ ਹੋਰ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਲਈ ਭਟਕਦਾ ਫਿਰਦਾ ਹੈ। ਅਸਲੀ ਰਜੇਵਾਂ ਤੇ ਸਦੀਵੀ ਸੁਖ ਤਾਂ ਨਾਮ ਦੇਂਦਾ ਹੈ। ਨਾਮ ਅੰਮ੍ਰਿਤ ਪਦਾਰਥ ਹੈ। ਜਿਸ ਮਨੁੱਖ ਦਾ ਮਨ ਨਾਮ ਨਾਲ ਮੰਨ ਜਾਂਦਾ ਹੈ, ਉਸ ਨੂੰ ਨਿਰੋਲ ਸੁਖ ਹੀ ਸੁਖ ਪ੍ਰਾਪਤ ਹੋ ਜਾਂਦਾ ਹੈ:-

**ਅਮਰ ਪਦਾਰਥੁ ਨਾਨਕਾ, ਮਨਿ ਮਾਨਿਐ ਸੁਖੁ ਹੋਇ॥** [ਪੰ. ੧੩੭

ਦੁਨੀਆਂ ਦੇ ਪਦਾਰਥਾਂ ਤੇ ਮਾਇਆ ਨਾਲ ਮਨ ਦਾ ਅਹੰਕਾਰ ਵਧਦਾ ਹੈ। ਮਨ ਦਾ ਮਾਣ ਦੂਰ ਕਰਨ ਲਈ ਬਾਣੀ ਵਿਚਲੇ ਮੰਤ੍ਰ ਦਾ ਅਭਿਆਸ ਪਕਾਉਣਾ ਜਰੂਰੀ ਹੈ।

ਧਿਆਨ ਦਾ ਜੁੜਨਾ ਅਥਵਾ ਸੁਰਤਿ ਦੀ ਇਕਾਗਰਤਾ ਵਿਚ ਬੇਅੰਤ ਸ਼ਕਤੀ ਹੈ। ਪਰ ਕਿਸੇ ਵਿਅਕਤੀ, ਕਿਸੇ ਕਾਗਜ਼ ਜਾਂ ਪਥਰ ਦੀ ਮੂਰਤਿ ਦਾ ਧਿਆਨ ਨਹੀਂ ਧਰਨਾ। ਇਸ ਸ਼ਬਦ ਵਿਚ ਸਾਨੂੰ 'ਅਕਾਲ ਮੂਰਤਿ' ਦਾ ਧਿਆਨ ਧਰਨ ਦੀ ਸੇਧ ਮਿਲਦੀ ਹੈ:-

**ਅਕਾਲ ਮੂਰਤਿ ਰਿਦੈ ਧਿਆਇਦਾ, ਦਿਨੁ ਰੈਨਿ ਜਪੰਥਾ॥** (ਪੰਨਾ ੧੧੦੫
**ਸਤਿ ਪੁਰਖੁ ਅਕਾਲ ਮੂਰਤਿ, ਰਿਦੈ ਧਾਰਉ ਧਿਆਨੁ॥** [ਪੰ. ੧੧੨੧

ਇਹ ਧਿਆਨ ਧਰਨ ਦਾ ਅਭਿਆਸ ਪਕਾਉਣ ਦੀ ਸੁੰਦਰ ਥਾਂ 'ਸਾਧ ਸੰਗਤਿ' ਹੈ:-

**ਗੁਰਮੂਰਤਿ ਕਰਿ ਧਿਆਨ, ਸਦਾ ਹਜ਼ੂਰ ਹੈ॥......**
**ਸਾਧਸੰਗਤ ਅਸਥਾਨ ਜਗਮਗ ਨੂਰਿ ਹੈ॥** [ਵਾ.ਭਾ.ਗੁ. ਵਾਰ ੩-ਪਉੜੀ ੧੦

ਮਹਾਂ ਪੁਰਖਾਂ ਦੀ ਬਾਣੀ ਅਥਵਾ ਉਪਦੇਸ਼ ਮਨ ਦਾ ਮਾਣ ਦੂਰ ਕਰਨ ਲਈ ਸਮਰਥ ਹੈ।

**ਸਾਰਗ ਮਹਲਾ ੫॥ ਮਨ, ਸਦਾ ਮੰਗਲ ਗੋਬਿੰਦ ਗਾਇ॥ ਰੋਗ ਸੋਗ ਤੇਰੇ ਮਿਟਹਿ ਸਗਲ ਅਘ, ਨਿਮਖ ਹੀਐ ਹਰਿਨਾਮੁ ਧਿਆਇ॥੧॥ਰਹਾਉ॥ ਛੋਡਿ ਸਿਆਨਪ ਬਹੁ ਚਤੁਰਾਈ, ਸਾਧੂ ਸਰਣੀ ਜਾਇ ਪਾਇ॥ ਜਉ ਹੋਇ ਕ੍ਰਿਪਾਲੁ ਦੀਨ ਦੁਖ ਭੰਜਨ, ਜਮ ਤੇ ਹੋਵੈ ਧਰਮਰਾਇ॥੧॥ ਏਕਸ ਬਿਨੁ ਨਾਹੀ ਕੋ ਦੂਜਾ, ਆਨ ਨ ਬੀਓ ਲਵੈ ਲਾਇ॥ ਮਾਤ ਪਿਤਾ ਭਾਈ ਨਾਨਕ ਕੋ, ਸੁਖਦਾਤਾ ਹਰਿ ਪ੍ਰਾਨ ਸਾਇ॥੨॥੨॥੨੧॥**

# ਉਚਾਰਨ ਸੇਧ

**ਬਿੰਦੀ ਸਹਿਤ**: ਮਿਟਹਿੰ, ਨਾਹੀਂ।

**ਫੁਟਕਲ**: ਕਈ ਪਾਵਨ ਸਰੂਪਾਂ ਵਿਚ '...ਸੁਖਦਾਤਾ ਹਰਿ ਪ੍ਰਾਨ ਸਾਇ' ਦੀ ਥਾਂ 'ਸੁਖ ਦਾਤਾ ਹਰਿ ਪ੍ਰਾਨ ਸਖਾਇ' ਜਾਂ ਸਹਾਇ ਪਾਠ ਹੈ। (ਸ਼ਬਦਾਰਥ).

**ਪਦ ਅਰਥ**: ਮਨ-ਹੇ ਮਨ!। ਮੰਗਲ ਗੋਬਿੰਦ-ਵਾਹਿਗੁਰੂ ਦੀਆਂ ਸਿਫਤਾਂ ਦੇ ਗੀਤ। ਗਾਇ-ਗਾਂਦਾ ਰਹੁ। ਸੋਗ-ਗਮ। ਸਗਲ ਪਾਪ-ਸਾਰੇ ਪਾਪ। ਹੀਐ-ਹਿਰਦੇ ਵਿਚ।੧।ਰਹਾਉ।

ਦੀਨ ਦੁਖ ਭੰਜਨ-ਗਰੀਬਾਂ ਦਾ ਦੁਖ ਨਾਸ਼ ਕਰਨ ਵਾਲਾ। ਜਮ ਤੇ-ਜਮ ਤੋਂ। ਧਰਮ ਰਾਇ-ਧਰਮ ਰਾਜਾ।੧।

ਆਨ-ਹੋਰ। ਨ ਬੀਓ-ਦੂਜਾ ਨਹੀਂ। ਲਵੈ ਲਾਇ-ਬਰਾਬਰੀ ਕਰ ਸਕਦਾ ਹੋਵੇ। ਨਾਨਕ ਕੋ-ਨਾਨਕ ਦਾ। ਸੁਖਦਾਤਾ ਹਰਿ ਪ੍ਰਾਨ-ਹਰੀ ਪ੍ਰਾਣਾਂ ਨੂੰ ਸੁਖ ਦੇਣ ਵਾਲਾ ਹੈ। ਸਾਇ-ਸਾਈ, ਓਹੀ।੨।

**ਅਰਥ**: ਹੇ ਮਨ! ਸਦਾ ਵਾਹਿਗੁਰੂ ਜੀ ਦੀਆਂ ਸਿਫਤਾਂ ਦੇ ਗੀਤ ਗਾਂਦਾ ਰਹੁ। ਜੇ (ਤੂੰ) ਅੱਖ ਝਮਕਣ ਜਿਤਨੇ ਸਮੇਂ ਲਈ ਵੀ ਹਿਰਦੇ ਵਿਚ ਹਰੀ ਦਾ ਨਾਮ ਸਿਮਰੇਂ,ਤਾਂ ਤੇਰੇ ਸਾਰੇ ਰੋਗ, ਗ਼ਮ ਅਤੇ ਪਾਪ ਨਾਸ਼ ਹੋ ਜਾਣਗੇ।੧।ਰਹਾਉ।

ਹੇ ਮਨ! ਬਹੁਤੀ ਸਿਆਣਪ ਤੇ ਚਾਲਾਕੀ ਛਡ ਕੇ ਸਾਧੂ (ਗੁਰੂ) ਦੀ ਸ਼ਰਣ ਵਿਚ ਜਾ ਕੇ ਪੈ ਜਾ। ਜਦੋਂ ਗਰੀਬਾਂ ਦੇ ਦੁੱਖਾਂ ਨੂੰ ਨਾਸ਼ ਕਰਨ ਵਾਲਾ (ਗੋਬਿੰਦ) ਕਿਰਪਾਲੂ ਹੁੰਦਾ ਹੈ, (ਤਾਂ) ਜਮ (ਦੂਤ) ਤੋਂ ਧਰਮਰਾਜ ਬਣ ਜਾਂਦਾ ਹੈ (ਭਾਵ ਹਰ ਪ੍ਰਕਾਰ ਦਾ ਡਰ ਨਾਸ਼ ਹੋ ਜਾਂਦਾ ਹੈ)।੧।

(ਹੇ ਮਨ!) ਇਕ (ਪਰਮਾਤਮਾ) ਤੋਂ ਬਿਨਾ ਦੂਜਾ ਹੋਰ ਕੋਈ (ਰਖਵਾਲਾ) ਨਹੀਂ ਹੈ, ਕੋਈ ਹੋਰ (ਜੀਵ ਉਸ ਪਰਮਾਤਮਾ ਦੀ) ਬਰਾਬਰੀ ਨਹੀਂ ਕਰ ਸਕਦਾ। ਨਾਨਕ ਦਾ ਉਹ ਪਰਮਾਤਮਾ ਹੀ ਮਾਤਾ, ਪਿਤਾ, ਭਰਾ ਤੇ ਪ੍ਰਾਣਾਂ ਨੂੰ ਸੁਖ ਦੇਣ ਵਾਲਾ ਹੈ।੨।੨।੨੧।

## ਸਾਰੰਸ਼ ਅਤੇ ਸਿਧਾਂਤ

ਗੋਬਿੰਦ ਦੇ ਗੁਣ ਗਾਇਆਂ ਨਾਮ ਸਿਮਰਿਆਂ ਸਾਰੇ ਰੋਗ ਸੋਗ, ਪਾਪ ਆਦਿਕ ਨਾਸ਼ ਹੋ ਜਾਂਦੇ ਹਨ। ਚਤੁਰਾਈਆਂ ਸਿਆਣਪਾਂ ਵਿਚ ਕੁਝ ਨਹੀਂ ਰਖਿਆ ਹੋਇਆ। ਲੋੜ ਹੈ, ਗੁਰੂ ਸਾਧੂ ਦੀ ਸਰਣੀ ਪੈਣ ਦੀ। ਗੁਰੂ ਦੀ ਸ਼ਰਨ ਲਇਆਂ ਜਮ ਰਾਜ ਵੀ ਧਰਮ ਰਾਜ ਦਾ ਰੂਪ ਧਾਰਨ ਕਰ ਲੈਂਦਾ ਹੈ।

ਜਿਸ ਮਨੁੱਖ ਦੇ ਅੰਦਰ ਇਹ ਧਾਰਨਾ ਪਰਪੱਕ ਹੋ ਜਾਂਦੀ ਹੈ ਕਿ ਮੇਰਾ ਮਾਤਾ ਪਿਤਾ ਤੇ ਪ੍ਰਾਣਾਂ ਦਾ ਸੁਖ ਦਾਤਾ ਕੇਵਲ ਪਰਮਾਤਮਾ ਹੈ, ਉਹ ਉਸ ਤੋਂ ਬਿਨਾ ਹੋਰ ਕਿਸੇ ਨੂੰ ਆਪਣੀ ਅੱਖ ਤਲੇ ਨਹੀਂ ਲਿਆਉਂਦਾ। ਭਾਵ ਕੁਝ ਨਹੀਂ ਸਮਝਦਾ, ਜਿਵੇਂ ਕਿ ਗੁਰਵਾਕ ਹਨ:-

**ਜਬ ਦੇਖਉ ਪ੍ਰਭੁ ਅਪੁਨਾ ਸੁਆਮੀ, ਤਉ ਅਵਰਹਿ ਚੀਤਿ ਨ ਪਾਵਉ ਰੇ॥**

[ਪੰ. ੪੦੪

**ਸਾਰਗ ਮਹਲਾ ੫॥ ਹਰਿ ਜਨ, ਸਗਲ ਉਧਾਰੇ ਸੰਗ ਕੇ॥ ਭਏ ਪੁਨੀਤ ਪਵਿਤ੍ਰ ਮਨ, ਜਨਮ ਜਨਮ ਕੇ ਦੂਖ ਹਰੇ॥੧॥ਰਹਾਉ॥ ਮਾਰਗਿ ਚਲੇ ਤਿਨੀ ਸੁਖੁ ਪਾਇਆ, ਜਿਨ੍ ਸਿਉ ਗੋਸਟਿ ਸੇ ਤਰੇ॥ ਬੂਡਤ ਘੋਰ ਅੰਧਕੂਪ ਮਹਿ, ਤੇ ਸਾਧੂ ਸੰਗਿ ਪਾਰਿ ਪਰੇ॥੧॥ ਜਿਨ੍ ਕੇ ਭਾਗ ਬਡੇ ਹੈਂ ਭਾਈ, ਤਿਨ੍ ਸਾਧੂ ਸੰਗਿ ਮੁਖ ਜੁਰੇ॥ ਤਿਨ੍ ਕੀ ਧੂਰਿ ਬਾਂਛੈ ਨਿਤ ਨਾਨਕੁ, ਪ੍ਰਭੁ ਮੇਰਾ ਕਿਰਪਾ ਕਰੇ॥੨॥੩॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਮਹਿਂ, ਹੈਂ,

**ਪਦ ਅਰਥ:** ਸੰਗ ਕੇ-(ਆਪਣੇ) ਨਾਲ ਦੇ (ਭਾਵ ਸਾਥੀ)। ਪੁਨੀਤ-ਪਵਿੱਤਰ। ਪਵਿਤ੍ਰ ਮਨ-ਮਨ ਦੀ ਪਵਿਤ੍ਰਤਾ ਵਾਲੇ। ਦੂਖ ਹਰੇ-ਦੁਖ ਦੂਰ ਹੋ ਗਏ।੧।ਰਹਾਉ।

ਮਾਰਗਿ-ਰਸਤੇ ਉਤੇ। ਜਿਨ ਸਿਉ-ਜਿਨ੍ਹਾਂ ਨਾਲ। ਗੋਸਟਿ-ਗਲ ਬਾਤ, ਵਿਚਾਰ ਵਟਾਂਦਰਾ। ਸੇ-ਓਹ। ਬੂਡਤ-ਡੁਬ ਰਹੇ ਸਨ। ਘੋਰ ਅੰਧ ਕੂਪ ਮਹਿ-(ਮਾਇਆ ਦੇ) ਘੁਪ ਹਨੇਰੇ ਖੂਹ ਵਿਚ।੧।

ਹੈ-ਹਨ। ਮੁਖ ਜੁਰੇ-ਮੂੰਹ ਜੁੜੇ। ਬਾਂਛੈ-ਮੰਗਦਾ ਹੈ।੨।

**ਅਰਥ:** (ਹੇ ਭਾਈ!) ਹਰੀ ਦੇ ਦਾਸਾਂ ਨੇ (ਆਪਣੇ) ਨਾਲ ਦੇ ਸਾਰੇ (ਸੰਗੀ ਸਾਥੀ) ਤਾਰ ਲਏ। (ਓਹਨਾਂ ਹਰੀ ਜਨਾ ਦਾ ਸੰਗ ਕਰਕੇ ਉਨ੍ਹਾਂ ਦੇ ਹੋਰ ਸੰਗੀ) ਪਵਿੱਤਰ ਹੋ ਗਏ, ਮਨ ਦੀ

ਪਵਿਤਰਤਾ ਵਾਲੇ ਹੋ ਗਏ (ਜਿਸ ਦੇ ਫਲ ਸਰੂਪ ਉਨ੍ਹਾਂ ਦੇ) ਜਨਮਾਂ ਜਨਮਾਂ ਦੇ ਦੁਖ ਦੂਰ ਹੋ ਗਏ।੧।ਰਹਾਉ।

(ਜਿਹੜੇ ਜੀਵ ਉਨ੍ਹਾਂ ਦੇ ਦਸੇ) ਰਸਤੇ ਉਤੇ ਚਲੇ, ਉਨ੍ਹਾਂ ਨੇ (ਆਤਮਿਕ) ਸੁਖ ਪਾਇਆ (ਅਤੇ) ਜਿਨ੍ਹਾਂ ਨਾਲ (ਉਨ੍ਹਾਂ ਦੀ) ਗੋਸ਼ਟੀ ਹੋਈ, ਓਹ ਵੀ (ਸੰਸਾਰ ਸਾਗਰ ਤੋਂ) ਤਰ ਗਏ। (ਜਿਹੜੇ ਮਨੁੱਖ ਮਾਇਆ ਦੇ) ਘੁਪ ਹਨੇਰੇ ਖੂਹ ਵਿਚ ਡੁਬ ਰਹੇ ਸਨ, ਓਹ ਵੀ ਸਾਧੂ ਜਨਾਂ ਦੀ ਸੰਗਤ ਕਰਕੇ (ਭਵਜਲ ਤੋਂ) ਪਾਰ ਚੜ੍ਹ ਗਏ।੧।

(ਹੇ ਭਾਈ!) ਜਿਨ੍ਹਾਂ ਦੇ ਵਡੇਭਾਗ ਹਨ (ਉਨ੍ਹਾਂ ਦੇ) ਮੂੰਹ ਸੰਤਾਂ ਨਾਲ ਜੁੜੇ, (ਭਾਵ ਸਾਂਝ ਪਈ)। ਨਾਨਕ (ਦਾਸ) ਨਿਤ ਉਨ੍ਹਾਂ (ਸਾਧੂ ਜਨਾਂ ਦੀ ਚਰਨ) ਧੂੜ ਮੰਗਦਾ ਹੈ, ਜੇ ਮੇਰਾ ਪ੍ਰਭੂ ਕਿਰਪਾ ਕਰੇ (ਤਾਂ ਉਹ ਧੂੜੀ ਮਿਲ ਸਕਦੀ ਹੈ)।੨।੩।੨੨।

## ਸਾਰੰਸ਼ ਅਤੇ ਸਿਧਾਂਤ

ਸੰਗਤ ਦੇ ਅਧਿਕਾਈ ਗੁਣਾ ਦਾ ਬਿਆਨ ਕਰਨਾ ਔਖਾ ਹੈ। ਜਿਵੇਂ ਲੋਹਾ ਲਕੜ ਦੀ ਸੰਗਤ ਕਰਕੇ ਤਰ ਜਾਂਦਾ ਹੈ, ਡੁਬਦਾ ਨਹੀਂ, ਇਸੇ ਤਰ੍ਹਾਂ ਪਾਪੀ ਪੁਰਸ਼ ਹਰੀ ਦੇ ਸਾਧੂ ਜਨਾ ਦੀ ਸੰਗਤ ਕਰਕੇ, ਉਨ੍ਹਾਂ ਦੇ ਦਸੇ ਮਾਰਗ ਤੇ ਚਲ ਕੇ ਆਪਣਾ ਜੀਵਨ ਸਫਲ ਕਰ ਸਕਦਾ ਹੈ। ਹਰ ਰੋਜ਼ ਅਰਦਾਸਿ ਵਿਚ 'ਸਾਧ ਕਾ ਸੰਗੁ ਤੇ ਨਾਮ ਦਾ ਰੰਗੁ' ਮੰਗਦੇ ਹਾਂ। ਸਾਧੂ ਸੰਗ ਦੀ ਬਰਕਤ ਨਾਲ ਮਾਇਆ ਦੇ ਅੰਨ੍ਹੇ ਖੂਹ ਵਿਚ ਡਿਗਿਆ ਮਨੁੱਖ ਭੀ ਬਾਹਰ ਨਿਕਲ ਆਉਂਦਾ ਹੈ ਅਤੇ ਸਾਧੂ ਜਨਾ ਨਾਲ ਗੁਣਾ ਦੀ ਸਾਂਝ ਕਰਕੇ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ। ਗੁਰੂ ਨਾਲ ਮੁਖ ਜੋੜਨਾ ਵਡੇਭਾਗਾਂ ਦੀ ਨਿਸ਼ਾਨੀ ਹੈ। ਇਹ ਇਸ ਸ਼ਬਦ ਦਾ ਸਿਧਾਂਤ ਹੈ।

**ਸਾਰਗ ਮਹਲਾ ੫॥ ਹਰਿ ਜਨ, ਰਾਮ ਰਾਮ ਰਾਮ ਧਿਆਂਏ॥ ਏਕ ਪਲਕ ਸੁਖ ਸਾਧ ਸਮਾਗਮ, ਕੋਟਿ ਬੈਕੁੰਠਹ ਪਾਂਏ॥੧॥ਰਹਾਉ॥ ਦੁਲਭ ਦੇਹ ਜਪਿ ਹੋਤ ਪੁਨੀਤਾ, ਜਮ ਕੀ ਤ੍ਰਾਸ ਨਿਵਾਰੈ॥ ਮਹਾ ਪਤਿਤ ਕੇ ਪਾਤਿਕ ਉਤਰਹਿ, ਹਰਿਨਾਮਾ ਉਰਿਧਾਰੈ॥੧॥ ਜੋ ਜੋ ਸੁਨੈ ਰਾਮ ਜਸੁ ਨਿਰਮਲ, ਤਾ ਕਾ ਜਨਮ ਮਰਣ ਦੁਖੁ ਨਾਸਾ॥ ਕਹੁ ਨਾਨਕ ਪਾਈਐ ਵਡਭਾਗੀ, ਮਨ ਤਨ ਹੋਇ ਬਿਗਾਸਾ॥੨॥੪॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਏਂ, ਬੈਕੁੰਠਹੰ, ਮਹਾਂ, ਉਤਰਹਿੰ।

**ਪਦ ਅਰਥ:** ਧਿਆਂਏ-ਧਿਆਉਂਦੇ ਹਨ। ਏਕ ਪਲਕ ਸੁਖ-ਇਕ ਪਲ ਭਰ ਦੇ ਸੁਖ। ਸਾਧ ਸਮਾਗਮ-ਸਾਧ ਸੰਗਤ ਦੇ ਇਕੱਠ, ਦੀਵਾਨ ਵਿਚ। ਕੋਟਿ-ਕ੍ਰੋੜਾਂ। ਬੈਕੁੰਠਹ--ਬੈਕੁੰਠ ਧਾਮ। ਪਾਂਏ-ਪਾ ਲਈਦੇ ਹਨ।੧।ਰਹਾਉ।

ਦੁਲਭ-ਦੇਹ-ਔਖੀ ਮਿਲਣ ਵਾਲੀ (ਮਨੁੱਖਾ) ਦੇਹੀ। ਜਪਿ-(ਨਾਮ) ਜਪ ਕੇ। ਹੋਤ ਪੁਨੀਤਾ-ਪਵਿੱਤਰ ਹੋ ਜਾਂਦੀ ਹੈ। ਤ੍ਰਾਸ-ਡਰ। ਨਿਵਾਰੈ-ਦੂਰ ਕਰ ਦਿੰਦਾ ਹੈ। ਮਹਾ ਪਤਿਤ ਕੇ ਪਾਤਕ-ਵੱਡੇ ਪਾਪੀਆਂ ਦੇ ਪਾਪ। ਉਤਰਹਿ-ਦੂਰ ਹੋ ਜਾਂਦੇ ਹਨ। ਉਰਿਧਾਰੈ-ਹਿਰਦੇ ਵਿਚ ਵਸਾਂਦਾ ਹੈ।੧।

ਰਾਮ ਜਸੁ-ਪਰਮਾਤਮਾ ਦਾ ਜਸ, ਸਿਫਤਿ ਸਾਲਾਹ। ਨਿਰਮਲ-ਪਵਿੱਤਰ। ਨਾਸਾ-ਨਾਸ਼ ਹੋ ਜਾਂਦਾ ਹੈ। ਵਡਭਾਗੀ-ਵੱਡੇ ਭਾਗਾਂ ਨਾਲ। ਬਿਗਾਸਾ-ਖਿੜਾਉ, ਅਨੰਦ।੨।

**ਅਰਥ:** ਹਰੀ ਦੇ (ਸੇਵਕ) ਜਨ ਨਿਰੋਲ ਪਰਮਾਤਮਾ ਦਾ ਨਾਮ ਧਿਆਉਂਦੇ ਹਨ। ਇਕ ਪਲਕ ਭਰ (ਜੋ) ਸਾਧ ਸੰਗਤ ਦਾ ਜੋੜ ਮੇਲ ਹੈ (ਉਸ ਦੀ ਪ੍ਰਾਪਤੀ ਨਾਲ ਮਾਨੋ) ਕ੍ਰੋੜਾਂ ਬੈਕੁੰਠ (ਸੁਰਗ) ਪ੍ਰਾਪਤ ਕਰ ਲਈਦੇ ਹਨ।੧।ਰਹਾਉ।

(ਨਾਮ) ਜਪ ਕੇ ਦੁਰਲਭ ਦੇਹੀ ਪਵਿੱਤਰ ਹੋ ਜਾਂਦੀ ਹੈ (ਅਤੇ ਨਾਮ ਉਸ ਦੇ ਅੰਦਰੋਂ) ਜਮਾਂ ਦਾ ਡਰ ਦੂਰ ਕਰ ਦਿੰਦਾ ਹੈ। ਹਰੀ ਦਾ ਨਾਮ ਹਿਰਦੇ ਵਿਚ ਧਾਰਨ ਨਾਲ ਵੱਡੇ ਵੱਡੇ ਪਾਪੀਆਂ ਦੇ ਪਾਪ ਉਤਰ ਜਾਂਦੇ ਹਨ।੧।

(ਹੇ ਭਾਈ!) ਜਿਹੜਾ ਜਿਹੜਾ (ਮਨੁੱਖ) ਪਰਮਾਤਮਾ ਦਾ ਪਵਿੱਤਰ ਜਸ ਸੁਣਦਾ ਹੈ। ਉਸ ਦਾ ਜਨਮ ਮਰਨ ਦਾ ਦੁਖ ਨਾਸ਼ ਹੋ ਜਾਂਦਾ ਹੈ। ਨਾਨਕ! ਆਖ ਕਿ (ਪਰਮਾਤਮਾ ਦਾ ਜਸ) ਵਡੇਭਾਗਾਂ ਨਾਲ ਪ੍ਰਾਪਤ ਹੁੰਦਾ ਹੈ (ਜਿਸ ਨਾਲ) ਮਨ ਤੇ ਤਨ ਅੰਦਰ (ਆਤਮਿਕ) ਵਿਗਾਸ ਹੋ ਜਾਂਦਾ ਹੈ।੨।੪।੨੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਸਾਧੂ ਦੀ ਸੰਗਤ ਪਲ ਭਰ ਕਰਨ ਨਾਲ ਜੋ ਆਤਮਿਕ ਸੁਖ ਤੇ ਮਨ ਦੀ ਪਵਿੱਤਰਤਾ ਪ੍ਰਾਪਤ ਹੁੰਦੀ ਹੈ ਉਸ ਦੀ ਤੁਲਨਾ ਕ੍ਰੋੜਾਂ ਬੈਕੁੰਠਾਂ ਦੇ ਸੁਖਾਂ ਨਾਲ ਵੀ ਨਹੀਂ ਕੀਤੀ ਜਾ ਸਕਦੀ। ਸਾਧ ਸਮਾਗਮ ਨਸੀਬਾਂ ਨਾਲ ਮਿਲਦਾ ਹੈ। ਗੁਰਵਾਕ ਹਨ:-

੧. **ਸਾਧ ਸਭਾ ਮਹਿ ਅਨਦ ਬਿਸ੍ਰਾਮ॥**
**ਉਨ ਸੰਗੁ ਸੋ ਪਾਏ, ਜਿਸੁ ਮਸਤਕਿ ਕਰਾਮ॥੩॥** [ਪੰ. ੬੭੬

ਪਰਮੇਸ਼ਰ ਦੀ ਸਿਫਤ ਸਲਾਹ ਨਾਲ ਜਨਮ ਮਰਨ ਦਾ ਗੇੜ ਹੀ ਮੁਕ ਜਾਂਦਾ ਹੈ। ਮਨ ਤਨ ਦਾ ਖੇੜਾ ਲਿਆਉਣ ਵਾਲਾ ਨਾਮ-ਸਿਮਰਨ ਹੈ। ਵੱਡੇ ਵੱਡੇ ਪਾਪੀਆਂ, ਪਤਿਤਾਂ ਦੇ ਪਾਪ ਸਾਧੂ ਸੰਗ ਕਰਨ ਨਾਲ ਉਤਰ ਜਾਂਦੇ ਹਨ। ਗਨਿਕਾ ਪਾਪਣ ਦਾ ਪ੍ਰਸੰਗ ਪੜੋ 'ਗਈ ਬੈਕੁੰਠ ਬਿਬਾਣ ਚੜ੍ਹਿ, ਨਰਕੇ ਵਿਚ ਨ ਖਾਧੋਸੁ ਗੋਤਾ'।

## ਸਾਰਗ ਮਹਲਾ ੫ ਦੁਪਦੇ ਘਰੁ ੪

**੧ੴ ਸਤਿਗੁਰ ਪ੍ਰਸਾਦਿ॥ ਮੋਹਨ ਘਰਿ ਆਵਹੁ, ਕਰਉ ਜੋਦਰੀਆ॥ ਮਾਨੁ ਕਰਉ ਅਭਿਮਾਨੈ ਬੋਲਉ, ਭੂਲ ਚੂਕ ਤੇਰੀ ਪ੍ਰਿਅ ਚਿਰੀਆ॥੧॥ਰਹਾਉ॥ ਨਿਕਟਿ ਸੁਨਉ ਅਰੁ ਪੇਖਉ ਨਾਹੀ, ਭਰਮਿ ਭਰਮਿ**

**ਦੁਖ ਭਰੀਆ॥ ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ, ਮਿਲਉ ਲਾਲ ਮਨੁ ਹਰੀਆ॥੧॥ ਏਕ ਨਿਮਖ ਜੇ ਬਿਸਰੈ ਸੁਆਮੀ, ਜਾਨਉ ਕੋਟਿ ਦਿਨਸ ਲਖ ਬਰੀਆ॥ ਸਾਧ ਸੰਗਤਿ ਕੀ ਭੀਰ ਜਉ ਪਾਈ, ਤਉ ਨਾਨਕ ਹਰਿ ਸੰਗਿ ਮਿਰੀਆ॥੨॥੧॥੨੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਬੋਲਉਂ, ਸੁਨਉਂ, ਪੇਖਉਂ, ਨਾਹੀਂ।

**ਪਾਠ ਭੇਦ-** ਕਈ ਬੀੜਾਂ ਵਿਚ ਪਾਠ 'ਪ੍ਰਿਅ" ਦੀ ਥਾਂ 'ਪ੍ਰਭ' ਹੈ। (ਸ਼ਬਦਾਰਥ)

**ਫੁਟਕਲ:** 'ਜੋਦਰੀਆ' ਜੁੜਤ ਪਦ ਹੈ ਇਸ ਦਾ ਉਚਾਰਨ 'ਜੋ ਦਰੀਆ' ਪਦ ਛੇਦ ਕਰਨਾ ਅਸ਼ੁੱਧ ਹੈ। 'ਪ੍ਰਿਅ' ਨੂੰ 'ਪ੍ਰਿਆ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ:** ਮੋਹਨ-ਹੇ ਮਨ ਨੂੰ ਮੋਹਣ ਵਾਲੇ!। ਘਰਿ ਆਵਹੁ(ਹਿਰਦੇ ਰੂਪੀ) ਘਰ ਵਿਚ ਆਉ। ਕਰਉ-ਮੈਂ ਕਰਦੀ ਹਾਂ। ਜੋਦਰੀਆ-ਜੋਦੜੀ, ਬੇਨਤੀ। ਮਾਨੁ ਕਰਉ-ਮੈਂ ਮਾਣ ਕਰਦੀ ਹਾਂ। ਅਭਿਮਾਨੈ ਬੋਲਉ-ਹੰਕਾਰ ਨਾਲ ਬੋਲਦੀ ਹਾਂ। ਭੂਲ ਚੂਕ-ਭੁੱਲਾਂ ਚੁੱਕਾਂ। ਪ੍ਰਿਅ-ਹੇ ਪਿਆਰੇ!। ਚਿਰੀਆ-ਚੇਲੀ, ਦਾਸੀ ਹਾਂ।੧।ਰਹਾਉ।

ਨਿਕਟਿ-ਨੇੜੇ। ਸੁਨਉ-ਮੈਂ ਸੁਣਦੀ ਹਾਂ। ਅਰੁ-ਅਤੇ। ਪੇਖਉ ਨਾਹੀ-ਮੈਂ ਵੇਖਦੀ ਨਹੀਂ ਹਾਂ। ਭ੍ਰਮਿ ਭ੍ਰਮਿ-ਭਟਕ ਭਟਕ ਕੇ। ਦੁਖ ਭਰੀਆ-ਦੁਖਾਂ ਨਾਲ ਭਰੀ ਰਹਿੰਦੀ ਹਾਂ, ਭਾਵ ਦੁਖਾਂ ਵਿਚ ਫਸੀ ਰਹਿੰਦੀ ਹਾਂ। ਗੁਰ-ਹੇ ਗੁਰੂ!। ਲਾਹਿ ਪਾਰਦੋ-ਪੜ੍ਹਦਾ ਦੂਰ ਕਰ। ਮਿਲਉ-(ਤਾਂ ਜੋ) ਮੈਂ ਮਿਲ ਸਕਾਂ। ਲਾਲ-ਹੇ ਪਿਆਰੇ!। ਮਨੁ ਹਰੀਆ-(ਮੇਰਾ) ਮਨ ਹਰਾ-ਭਰਾ ਹੋ ਜਾਏ।੧।

ਨਿਮਖ-ਅੱਖ ਝਮਕਣ ਜਿਤਨਾ ਸਮਾਂ। ਜਾਨਉ-ਮੈਂ ਜਾਣਦੀ ਹਾਂ। ਕੋਟਿ-ਕ੍ਰੋੜਾਂ। ਦਿਨਸ-ਦਿਨ। ਲਖ ਬਰੀਆ-ਲੱਖਾਂ ਵਰ੍ਹੇ। ਭੀਰ-ਭੀੜ। ਤਉ-ਤਦੋਂ। ਮਿਰੀਆ-ਮਿਲ ਗਈ।੨।

**ਅਰਥ:** ਹੇ (ਮਨ ਨੂੰ) ਮੋਹਣ ਵਾਲੇ (ਪ੍ਰਭੂ! ਮੇਰੇ ਹਿਰਦੇ ਰੂਪੀ) ਘਰ ਵਿਚ ਆਓ, (ਮੈਂ ਆਪ ਦੇ ਚਰਨਾ ਵਿਚ ਇਹ) ਜੋਦੜੀ ਕਰਦੀ ਹਾਂ, ਮੈਂ (ਜਿਥੇ) ਮਾਣ ਕਰਦੀ ਹਾਂ, (ਉਥੇ) ਹੰਕਾਰ ਨਾਲ ਵੀ ਬੋਲਦੀ ਹਾਂ, ਮੈਂ (ਬਥੇਰੀਆ) ਭੂਲਾਂ ਚੁਕਾਂ ਵੀ ਕਰਦੀ ਹਾਂ (ਪਰ) ਹੇ ਪਿਆਰੇ! (ਫਿਰ ਭੀ) ਮੈਂ ਤੇਰੀ ਹੀ ਦਾਸੀ ਹਾਂ।੧।ਰਹਾਉ।

(ਹੇ ਪਿਆਰੇ ਪਤੀ!) ਮੈਂ ਸੁਣਦੀ ਹਾਂ (ਤੂੰ) ਨੇੜੇ (ਵਸਦਾ ਹੈਂ) ਅਤੇ (ਮੇਰੀ ਇਹ ਹਾਲਤ ਹੈ ਕਿ ਮੈਂ ਤੈਨੂੰ (ਨੇੜੇ) ਵੇਖਦੀ ਨਹੀਂ ਹਾਂ, (ਇਸੇ ਕਾਰਨ) ਮੈਂ ਭਟਕ ਭਟਕ ਕੇ ਦੁਖਾਂ ਵਿਚ ਭਰਮਦੀ ਫਿਰਦੀ ਹਾਂ। ਹੇ ਗੁਰੂ! ਕਿਰਪਾਲੂ ਹੋ ਕੇ (ਮੇਰਾ ਅਗਿਆਨ ਦਾ) ਪੜਦਾ ਲਾਹ ਦਿਓ (ਉਤਾਰ ਦਿਓ, ਤਾਂ ਜੋ) ਹੇ ਲਾਲ ਰੰਗੀਲੇ!, ਮੈਂ (ਤੈਨੂੰ) ਮਿਲ ਸਕਾਂ (ਤੇ) ਮੇਰਾ ਮਨ ਹਰਾ ਭਰਾ ਹੋ ਜਾਏ।੧।

(ਹੇ ਭਾਈ! ਜੇ) ਇਕ ਪਲ ਭਰ ਦੇ (ਸਮੇਂ ਲਈ ਵੀ ਮੈਨੂੰ ਮੇਰਾ) ਮਾਲਕ ਵਿਸਰ ਜਾਏ (ਤਾਂ ਮੈਂ ਉਸ ਸਮੇਂ ਨੂੰ ਕ੍ਰੋੜਾਂ ਦਿਨ ਤੇ ਲੱਖਾਂ ਵਰ੍ਹਿਆਂ ਦੇ (ਬਰਾਬਰ) ਸਮਝਦੀ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਜਦੋਂ ਮੈਂ ਸਾਧ ਸੰਗਤ ਦੀ ਭੀੜ ਪਾ ਲਈ (ਭਾਵ ਜਦੋਂ ਸਾਧ ਸਮਾਗਮ ਪ੍ਰਾਪਤ ਹੋ ਗਿਆ) ਤਦੋਂ ਪਰਮਾਤਮਾ ਨਾਲ ਮਿਲਾਪ ਹੋ ਗਿਆ।੨।੧।੨੪।

# ਸਾਰੰਸ਼ ਅਤੇ ਸਿਧਾਂਤ

ਪ੍ਰੀਤਮ ਦੇ ਮਿਲਾਪ ਵਿਚ ਸਭ ਤੋਂ ਵੱਡੀ ਰੁਕਾਵਟ ਮਾਨ ਤੇ ਅਭਿਮਾਨ ਹੈ। ਜਦੋਂ ਤਕ ਇਹ ਭੁਲ ਚੁਕ ਦੂਰ ਨਹੀਂ ਹੁੰਦੀ, ਤਦੋਂ ਤਕ ਪ੍ਰੀਤਮ ਦੀ ਨੇੜਤਾ ਪ੍ਰਾਪਤ ਨਹੀਂ ਹੋ ਸਕਦੀ। ਗੁਰਵਾਕ ਹਨ:-

**ਮਾਨ ਅਭਿਮਾਨ ਮੰਧੇ,ਸੋ ਸੇਵਕੁ ਨਾਹੀ॥** [ਪੰ. ੫੧

ਪਰਮਾਰਥ ਦੇ ਮਾਰਗ ਵਿਚ ਅਭਿਮਾਨ ਸਭ ਤੋਂ ਵੱਡਾ ਹਨੇਰਾ ਹੈ ਜਿਹੜਾ ਪਰਮੇਸ਼ਰ ਨੂੰ ਨੇੜੇ ਹੋਂਦਿਆਂ ਵੀ ਵੇਖਣ ਨਹੀਂ ਦਿੰਦਾ :-

**ਹਉ ਹਉ ਭੀਤਿ ਭਇਓ ਹੈ ਬੀਚੋ, ਸੁਨਤ ਦੇਸਿ ਨਿਕਟਾਇਓ॥**
**ਭਾਂਭੀਰੀ ਕੇ ਪਾਤ ਪਰਦੋ, ਬਿਨੁ ਪੇਖੇ ਦੂਰਾਇਓ॥** [ਪੰ. ੬੨੪

ਇਹ ਭਰਮ ਦਾ ਪੜਦਾ ਦੂਰ ਹੋਵੇ ਤਾਂ ਹਰੀ ਦਾ ਮਿਲਾਪ ਹੋਵੇ। ਇਸ ਪੜਦੇ ਨੂੰ ਚੁਕਣ ਲਈ ਪਤੀ-ਪਰਮੇਸ਼ਰ ਅਗੇ ਨਿਵ ਨਿਵ ਕੇ ਜੋਦੜੀ ਕਰਨੀ ਤੇ ਵਿਛੋੜੇ ਵਾਲਾ ਵਿਰਲਾਪ ਕਰਨਾ ਜਰੂਰੀ ਹੈ।

"ਏਕ ਨਿਮਖ ਜੇ ਬਿਸਰੈ ਸੁਆਮੀ, ਜਾਨਉ ਕੋਟਿ ਦਿਨਸ ਲਖ ਬਰੀਆ" ਵਾਲੀ ਭਾਵਨਾ ਮਘਦੀ ਰਹੇ ਤਾਂ ਇਕ ਦਿਨ ਅਜੇਹਾ ਆ ਜਾਂਦਾ ਹੈ ਜਦੋਂ ਗੁਰੂ ਗਲਵਕੜੀ ਪਾ ਲੈਂਦਾ ਹੈ। ਇਸ ਸੰਗਮ ਦਾ ਬ੍ਰਿਹੋ ਭਰਪੂਰ ਵਿਸਮਾਦਕ ਅਨੰਦ ਉਹ ਬ੍ਰਿਹੋ ਕੁੱਠੀ ਜਿੰਦ ਹੀ ਜਾਣ ਸਕਦੀ ਹੈ ਜੋ ਇਹ ਅਵਾਜ਼ ਦੇ ਕੇ ਬੁਲਾ ਰਹੀ ਹੋਵੇ:-

**ਮੋਹਨ ਘਰਿ ਆਵਹੁ, ਕਰਉ ਜੋਦਰੀਆ॥**

ਜੇ ਹਿਰਦੇ ਨਾਲ ਘਰਿ ਆਵਹੁ ਨਾਹ ਪਿਆਰੇ' ਦਾ ਸਦਾ ਦਿਆਂਗੇ ਤਾਂ ਹੀ ਮੇਲ-ਮਿਲਾਪ ਦੀ ਗਲ ਬਣ ਸਕੇਗੀ। ਗੁਰਬਾਣੀ ਵਿਚ ਇਹੋ ਜਿਹੀਆਂ ਜੋਦੜੀਆਂ ਬੜੀ ਹਲੀਮੀ ਨਾਲ ਕੀਤੀਆਂ ਗਈਆਂ ਹਨ:-

੧. **ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ॥**
**ਘਰਿ ਆਪਨੜੈ ਖੜੀ ਤਕਾ, ਮੈ ਮਨਿ ਚਾਉ ਘਨੇਰਾ ਰਾਮ॥** [ਪੰ. ੭੬੪

੨. **ਆਵਹੁ ਦਇਆ ਕਰੇ ਜੀਉ, ਪ੍ਰੀਤਮ ਅਤਿ ਪਿਆਰੇ॥**
**ਕਾਮਣਿ ਬਿਨਉ ਕਰੇ ਜੀਉ, ਸਚਿ ਸਬਦਿ ਸੀਗਾਰੇ॥** [ਪੰ. ੨੪੫

**ਸਾਰਗ ਮਹਲਾ ੫॥ ਅਬ ਕਿਆ ਸੋਚਉ, ਸੋਚ ਬਿਸਾਰੀ॥ ਕਰਣਾ ਸਾ ਸੋਈ ਕਰਿ ਰਹਿਆ, ਦੇਹਿ ਨਾਉ ਬਲਿਹਾਰੀ॥੧॥ਰਹਾਉ॥ ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ, ਗੁਰਮੰਤ੍ਰੂ ਮੂਖਿ ਗਰੁੜਾਰੀ॥ ਹਾਥ ਦੇਇ ਰਾਖਿਓ ਕਰਿ ਅਪੁਨਾ, ਜਿਉ ਜਲ ਕਮਲਾ ਅਲਿਪਾਰੀ॥੧॥ ਹਉ ਨਾਹੀ**

**ਕਿਛੁ,ਮੈ ਕਿਆ ਹੋਸਾ, ਸਭ ਤੁਮ ਹੀ ਕਲ ਧਾਰੀ॥ ਨਾਨਕ ਭਾਗਿ ਪਰਿਓ ਹਰਿ ਪਾਛੈ, ਰਾਖੁ ਸੰਤ ਸਦਕਾਰੀ॥੨॥੨॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ**: ਸੋਚਉਂ, ਨਾਉਂ, ਜਿਉਂ, ਹਉਂ, ਨਾਹੀਂ, ਮੈਂ, ਹੋਸਾਂ।

**ਪਦ ਅਰਥ**: ਕਿਆ ਸੋਚਉ-ਕੀ ਸੋਚਾਂ? ਬਿਸਾਰੀ-ਵਿਸਾਰ ਦਿਤੀ ਹੈ। ਸਾ-ਸੀ। ਦੇਹਿ ਨਾਉ-ਮੈਨੂੰ ਨਾਮ ਦੀ (ਦਾਤਿ) ਬਖਸ਼। ਬਲਿਹਾਰੀ-ਮੈਂ ਸਦਕੇ ਹਾਂ।੧।ਰਹਾਉ।

ਚਹੁਦਿਸਿ-ਚੌਹਾਂ ਪਾਸੇ। ਫੂਲਿ ਰਹੀ-ਫਲ ਰਹੀ, ਖਿੜ ਰਹੀ ਹੈ। ਬਿਖਿਆ ਬਿਖੁ-ਮਾਇਆ ਦੀ ਜ਼ਹਰ। ਮੁਖਿ-ਮੂੰਹ ਵਿਚ। ਗਰੁੜਾਰੀ-ਸਪ ਦਾ ਜ਼ਹਰ ਉਤਾਰਨ ਵਾਲਾ ਗਰੁੜ ਮੰਤਰ। ਦੇਇ-ਦੇ ਕੇ। ਕਰਿ ਅਪੁਨਾ-ਆਪਣਾ ਬਣਾ ਕੇ। ਜਿਉਂ-ਜਿਵੇਂ। ਕਮਲਾ-ਕੰਵਲ (ਫੁਲ)। ਅਲਿਪਾਰੀ-ਅਲਿਪਤ, ਨਿਰਲੇਪ।੧।

ਕਿਆ ਹੋਸਾ-ਕੀ ਹੋਵਾਂਗਾ? (ਭਾਵ ਕੁਝ ਨਹੀਂ ਹਾਂ)। ਕਲ-ਸ਼ਕਤੀ। ਧਾਰੀ-ਟਿਕਾਈ ਹੋਈ ਹੈ। ਭਾਗਿ-ਭੱਜ ਕੇ। ਸਦਕਾਰੀ-ਸਦਕਾ।੨।

**ਅਰਥ**: (ਹੇ ਪ੍ਰਭੂ!) ਹੁਣ ਮੈਂ (ਹੋਰ) ਕੀ ਸੋਚਾਂ, ਮੈਂ (ਸਾਰੀ) ਸੋਚ ਵਿਸਾਰ ਦਿਤੀ ਹੈ। (ਜੋ ਕੁਝ ਤੂੰ ਕਰਨਾ ਹੈ, ਓਹੀ ਕਰ ਰਿਹਾ ਹੈਂ, (ਮੈਨੂੰ ਆਪਣਾ) ਨਾਮ ਬਖ਼ਸ਼, ਮੈਂ (ਤੇਰੇ ਤੋਂ) ਸਦਕੇ ਜਾਂਦਾ ਹਾਂ।੧।ਰਹਾਉ।

(ਹੇ ਭਾਈ!) ਚੌਹਾਂ ਪਾਸੇ (ਭਾਵ ਸਾਰੇ ਸੰਸਾਰ ਵਿਚ) ਮਾਇਆ ਦੀ ਜ਼ਹਿਰ ਪ੍ਰਫੁਲਤ ਹੋ ਰਹੀ ਹੈ, ਇਸ ਜ਼ਹਿਰ ਤੋਂ ਉਹੀ ਬਚ ਸਕਦਾ ਹੈ ਜਿਸ ਦੇ ਮੂੰਹ ਵਿਚ ਗਰੁੜ ਮੰਤ੍ਰ ਹੈ।(ਜਿਸ ਨੂੰ ਪ੍ਰਭੂ ਨੇ) ਹਥ ਦੇ ਕੇ ਰਖ ਲਿਆ ਹੈ ਭਾਵ ਬਚਾ ਲਿਆ ਹੈ (ਉਹ ਸੰਸਾਰ ਵਿਚ ਇਉਂ ਨਿਰਲੇਪ ਰਹਿੰਦਾ ਹੈ) ਜਿਵੇਂ ਕੰਵਲ ਫੁਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ।੧।

ਮੈਂ (ਹੁਣ) ਕੁਛ ਨਹੀਂ ਹਾਂ, (ਅਤੇ ਅਗੇ ਲਈ ਮੈਂ) ਕੀ ਹੋਵਾਂਗਾ, (ਭਾਵ ਕੁਝ ਨਹੀਂ, ਇਹ) ਸਾਰੀ ਤੇਰੀ ਸ਼ਕਤੀ ਹੀ ਟਿਕਾਈ ਹੋਈ ਹੈ। ਨਾਨਕ (ਗੁਰੂ ਜੀ ਕਹਿੰਦੇ ਹਨ ਕਿ ਹੇ) ਹਰੀ! ਮੈਂ ਭਜ ਕੇ ਤੇਰੇ ਸੰਤਾਂ ਦੀ ਸ਼ਰਨ ਪੈ ਗਿਆ ਹਾਂ, ਸੰਤਾਂ ਦਾ ਸਦਕਾ ਮੇਰੀ ਰਖਿਆ ਕਰ।੨।੨।੨੫।

## ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸੰਦੇਹ ਨਹੀਂ ਕਿ ਸੰਸਾਰ ਵਿਚ ਮਾਇਆ ਦੀ ਜ਼ਹਿਰ ਬਹੁਤ ਫੈਲ ਰਹੀ ਹੈ:-

**ਬਿਖੁ ਬਿਖਿਆ ਪਸਰੀ ਅਤਿ ਘਨੀ॥ ਉਬਰੇ ਜਪਿ ਜਪਿ ਹਰਿ ਗੁਨੀ॥**

[ਪੰ. ੨੧੦

ਮਨੁੱਖ ਮਾਇਆ ਦੇ ਜ਼ਹਿਰੀਲੇ ਅਸਰ ਨਾਲ ਚੌਹਾਂ ਪਾਸਿਓਂ ਘਿਰਿਆ ਹੋਇਆ ਹੈ। ਪਰ ਇਸ ਜ਼ਹਿਰ ਨੂੰ ਦੂਰ ਕਰਨ ਵਾਲਾ 'ਗਰੁੜ ਮੰਤ੍ਰ' ਗੁਰੂ ਦਾ ਉਪਦੇਸ਼ ਹੈ। ਗੁਰੂ ਦੀ ਬਾਣੀ ਜਦੋਂ ਮਨੁੱਖ ਦੇ ਹਿਰਦੇ ਵਿਚ ਪਰਵੇਸ਼ ਕਰ ਜਾਂਦੀ ਹੈ, ਉਹ ਸੰਸਾਰਕ ਰੁਝੇਵਿਆਂ ਵਿਚ ਲਗਾ ਹੋਇਆ ਵੀ

ਮਾਇਆ ਮੋਹ ਤੋਂ ਨਿਰਲੇਪ ਰਹਿੰਦਾ ਹੈ। ਜਦੋਂ ਜਗਿਆਸੂ ਪ੍ਰਭੂ ਦੀ ਸ਼ਰਨ ਵਿਚ ਪਿਆ ਬੇਨਤੀ ਕਰਦਾ ਹੈ "ਰਾਖੁ ਸੰਤ ਸਦਕਾਰੀ", ਪ੍ਰਭੂ ਰਖਿਆ ਕਰਦੇ ਹਨ, ਜੀਵ ਦੀ ਹਰ ਬਿਪਤਾ ਸਮੇਂ ਬਹੁੜੀ ਕਰਦੇ ਹਨ।

**ਸਾਰਗ ਮਹਲਾ ੫॥ ਅਬ, ਮੋਹਿ ਸਰਬ ਉਪਾਵ ਬਿਰਕਾਤੇ॥ ਕਰਣ ਕਾਰਣ ਸਮਰਥ ਸੁਆਮੀ, ਹਰਿ ਏਕਸੁ ਤੇ ਮੇਰੀ ਗਾਤੇ॥੧॥ਰਹਾਉ॥ ਦੇਖੇ ਨਾਨਾ ਰੂਪ ਬਹੁ ਰੰਗਾ, ਅਨ ਨਾਹੀ ਤੁਮ ਭਾਂਤੇ॥ ਦੇਹਿ ਅਧਾਰੁ ਸਰਬ ਕਉ ਠਾਕੁਰ, ਜੀਅ ਪ੍ਰਾਨ ਸੁਖਦਾਤੇ॥੧॥ ਭ੍ਰਮਤੌ ਭ੍ਰਮਤੌ ਹਾਰਿ ਜਉ ਪਰਿਓ, ਤਉ ਗੁਰ ਮਿਲਿ ਚਰਨ ਪਰਾਤੇ॥ ਕਹੁ ਨਾਨਕ ਮੈ ਸਰਬ ਸੁਖੁ ਪਾਇਆ, ਇਹ ਸੂਖਿ ਬਿਹਾਨੀ ਰਾਤੇ॥੨॥੩॥੨੬॥**

**ਪਦ ਅਰਥ:** ਮੋਹਿ-ਮੈਂ। ਸਗਲ ਉਪਾਵ-ਸਾਰੇ ਜਤਨ। ਬਿਰਕਾਤੇ-ਤਿਆਗ ਦਿੱਤੇ ਹਨ। ਕਰਣ ਕਾਰਣ-ਜਗਤ ਦੇ ਮੂਲ। ਸਮਰਥ ਸੁਆਮੀ-ਹੇ ਸ਼ਕਤੀਵਾਨ ਪ੍ਰਭੂ!। ਗਾਤੇ-ਗਤੀ।੧।ਰਹਾਉ।

ਨਾਨਾ ਰੂਪ-ਕਈ ਪ੍ਰਕਾਰ ਦੇ ਰੂਪ। ਬਹੁ ਰੰਗਾ-ਬਹੁਤ ਰੰਗ। ਅਨ-ਹੋਰ। ਤੁਮ ਭਾਂਤੇ-ਤੇਰੇ ਵਰਗਾ। ਦੇਹਿ ਅਧਾਰੁ-(ਦੇਹਿਂ) ਤੂੰ ਆਸਰਾ ਦੇਂਦਾ ਹੈਂ। ਸਰਬ ਕਉ-ਸਾਰਿਆਂ ਨੂੰ। ਠਾਕੁਰ-ਹੇ ਮਾਲਕ!। ਜੀਅ-ਜਿੰਦ।੧।

ਭ੍ਰਮਤੌ-ਭਰਮਦੇ ਭਟਕਦੇ ਹੋਏ। ਹਾਰਿ ਜਉ ਪਰਿਓ-ਜਦੋਂ ਹਾਰ ਕੇ ਥੱਕ ਗਿਆ। ਤਉ-ਤਦੋਂ। ਗੁਰ-ਮਿਲਿ-ਗੁਰੂ ਨੂੰ ਮਿਲ ਕੇ। ਪਰਾਤੇ-ਪਛਾਤੇ। ਬਿਹਾਨੀ-ਗੁਜ਼ਰੀ। ਰਾਤੇ-(ਉਮਰ ਰੂਪੀ) ਰਾਤ।੨।

**ਅਰਥ:** (ਹੇ ਪ੍ਰਭੂ!) ਹੁਣ ਮੈਂ ਸਾਰੇ ਜਤਨ ਤਿਆਗ ਦਿਤੇ ਹਨ। ਹੇ ਜਗਤ ਦੇ ਮੂਲ ਹਰੀ! ਹੇ ਸਰਬ ਸ਼ਕਤੀਵਾਨ ਹਰੀ! ਇਕ ਤੇਰੇ ਪਾਸੋਂ ਹੀ ਮੇਰੀ (ਜੀਵਨ) ਗਤੀ ਹੋ ਸਕਦੀ ਹੈ, (ਮੈਨੂੰ ਹੋਰ ਕੋਈ ਜੁਗਤੀ ਨਹੀਂ ਸੁਝਦੀ)।੧।ਰਹਾਉ।

ਹੇ ਪ੍ਰਭੂ! ਮੈਂ (ਜਗਤ ਵਿਚ) ਕਈ ਪ੍ਰਕਾਰ ਦੇ ਰੂਪ, ਬਹੁਤ ਰੰਗ (ਤਮਾਸ਼ੇ) ਵੇਖੇ ਹਨ (ਪਰ) ਤੇਰੇ ਵਰਗਾ (ਸੋਹਣੇ ਰੂਪ ਤੇ ਸ਼ਕਤੀਵਾਲਾ) ਹੋਰ ਕੋਈ ਨਹੀਂ ਹੈ। ਹੇ ਠਾਕੁਰ! ਹੇ ਜਿੰਦ ਤੇ ਪ੍ਰਾਣਾਂ ਨੂੰ ਸੁਖ ਦੇਣ ਵਾਲੇ! (ਤੂੰ) ਸਭ (ਜੀਆਂ) ਨੂੰ (ਜੀਵਨ) ਆਸਰਾ ਦੇਂਦਾ ਹੈਂ।੧।

(ਹੇ ਭਾਈ!) ਮੈਂ ਜਦੋਂ ਭਰਮਦਾ ਭਟਕਦਾ ਹੋਇਆ ਹਾਰ ਕੇ ਥੱਕ ਗਿਆ ਤਦੋਂ ਗੁਰੂ ਨੂੰ ਮਿਲ ਕੇ (ਮੈਂ ਪ੍ਰਭੂ ਦੇ) ਚਰਨ ਪਛਾਤੇ (ਪਰਸੇ)। ਨਾਨਕ! (ਹੁਣ) ਆਖ ਕਿ ਮੈਨੂੰ ਹਰ ਪ੍ਰਕਾਰ ਦਾ (ਜੀਵਨ) ਸੁਖ ਪ੍ਰਾਪਤ ਹੋ ਗਿਆ ਹੈ (ਅਤੇ) ਇਹ (ਜੀਵਨ ਰੂਪੀ) ਰਾਤ (ਇਸ ਤਰ੍ਹਾਂ) ਸੁਖ ਵਿਚ ਬਤੀਤ ਹੋਈ ਹੈ।੨।੩।੨੬।

# ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਚਰਨ ਪਰਸ ਕੇ ਹੀ ਜੀਵਨ ਦੀ ਤੱਤ ਸੋਝੀ ਆਉਂਦੀ ਹੈ ਕਿ ਸੰਸਾਰ ਵਿਚ ਪਰਮਾਤਮਾ ਤੋਂ ਬਿਨਾ ਹੋਰ ਸਾਰੇ ਆਸਰੇ ਤੁਛ ਤੇ ਨਾਸ਼ਵੰਤ ਹਨ, ਜੀਵਨ ਦੀ ਗਤੀ ਇਕ ਹਰੀ ਦੇ ਨਾਮ ਤੋਂ ਹੀ ਹੋਣੀ ਹੈ।

ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਬਾਣੀ ਵਿਚ ਵੀ 'ਗਤੀ' ਬਾਰੇ ਇਹ ਸੰਕੇਤ ਦਿੱਤਾ ਹੈ:-

**ਗਤਿ ਨਾਨਕ ਜਪਿ ਏਕ ਹਰਿ ਨਾਮੁ॥** [ਪੰ. ੨੮੮

'ਰੈਣ ਸਬਾਈ' ਕੀਰਤਨ ਦੀ ਸਮਾਪਤੀ ਵੇਲੇ ਇਸ ਸ਼ਬਦ ਨੂੰ ਵਿਸ਼ੇਸ਼ ਕਰਕੇ ਗਾਇਨ ਕੀਤਾ ਜਾਂਦਾ ਹੈ ਅਤੇ ਟੇਕ ਰਖੀ ਜਾਂਦੀ ਹੈ:-

**.....ਇਹ ਸੁਖਿ ਬਿਹਾਨੀ ਰਾਤੇ॥** [ਪੰ. ੧੨੦੯

ਪਰ ਪ੍ਰੇਮੀ-ਜਨ 'ਰਾਤੇ' ਸ਼ਬਦ ਨੂੰ 'ਰਾਤ' ਨਾਲ ਜੋੜਦੇ ਹਨ ਜੋ ਕਿ ਠੀਕ ਨਹੀ ਹੈ। ਇਥੇ 'ਰਾਤੇ' ਤੋਂ ਭਾਵ ਉਮਰ ਅਥਵਾ ਜੀਵਨ ਰੂਪੀ ਰਾਤ ਹੈ।

**ਸਾਰਗ ਮਹਲਾ ੫ ॥ ਅਬ, ਮੋਹਿ ਲਬਧਿਓ ਹੈ ਹਰਿ ਟੇਕਾ॥ ਗੁਰ ਦਇਆਲ ਭਏ ਸੁਖਦਾਈ, ਅੰਧੁਲੈ ਮਾਨਿਕੁ ਦੇਖਾ॥੧॥ਰਹਾਉ॥ ਕਾਟੇ ਅਗਿਆਨ ਤਿਮਰ ਨਿਰਮਲੀਆ, ਬੁਧਿ ਬਿਗਾਸ ਬਿਬੇਕਾ॥ ਜਿਉ ਜਲ ਤਰੰਗ ਫੇਨੁ ਜਲ ਹੋਈ ਹੈ, ਸੇਵਕ ਠਾਕੁਰ ਭਏ ਏਕਾ॥੧॥ ਜਹ ਤੇ ਉਠਿਓ ਤਹ ਹੀ ਆਇਓ, ਸਭ ਹੀ ਏਕੈ ਏਕਾ॥ ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ, ਪ੍ਰਾਣਪਤੀ ਹਰਿ ਸਮਕਾ॥੨॥੪॥੨੭॥**

**ਪਦ ਅਰਥ:** ਮੋਹਿ-ਮੈਂ। ਲਬਧਿਓ-ਲਭ ਲਿਆ ਹੈ। ਹਰਿ ਟੇਕਾ-ਹਰੀ ਦੀ ਓਟ, ਆਸਰਾ। ਭਏ-ਹੋਏ। ਸੁਖਦਾਈ-ਸੁਖ ਦੇਣ ਵਾਲੇ। ਅੰਧੁਲੈ-ਮੈਂ ਅੰਨ੍ਹੇ ਨੇ। ਮਾਨਿਕੁ-(ਨਾਮ ਰੂਪ) ਹੀਰਾ। ਦੇਖਾ-ਵੇਖ ਲਿਆ ਹੈ।੧ ।ਰਹਾਉ।

ਅਗਿਆਨ-ਅਗਿਆਨਤਾ, ਬੇਸਮਝੀ। ਤਿਮਰ-ਹਨੇਰਾ। ਨਿਰਮਲੀਆ-ਪਵਿੱਤਰ। ਬੁਧਿ ਬਿਗਾਸ-ਬੁਧੀ ਵਿਚ ਖੇੜਾ ਆ ਗਿਆ। ਬਿਬੇਕਾ-ਸੂਝ ਬੂਝ ਵਾਲੀ ਵੀਚਾਰ ਸ਼ਕਤੀ। ਜਿਉ-ਜਿਵੇਂ। ਜਲ ਤਰੰਗ-ਪਾਣੀ ਦੀਆਂ ਲਹਿਰਾਂ, ਬੁਲਬੁਲੇ। ਫੇਨੁ-ਝੱਗ।੧।

ਜਹ-ਜਿਸ ਥਾਂ ਤੋਂ। ਜਹ ਤੇ ਉਠਿਓ-ਜਿਥੋਂ ਪੈਦਾ ਹੋਇਆ। ਤਹ ਹੀ ਆਇਓ-ਉਥੇ ਹੀ ਲੀਨ ਹੋ ਗਿਆ। ਦ੍ਰਿਸਟਿ ਆਇਓ-ਦਿਸ ਪਿਆ ਹੈ। ਸ੍ਰਬ ਠਾਈ-ਸਭ ਥਾਵਾਂ ਤੇ। ਪ੍ਰਾਨ ਪਤੀ-ਪ੍ਰਾਣਾਂ ਦਾ ਪਤੀ (ਮਾਲਕ)। ਸਮਕਾ-ਇਕ ਸਮਾਨ (ਕਈ ਬੀੜਾਂ ਵਿਚ ਪਾਠ 'ਸਮੇਕਾ' ਹੈ ਸ਼ਬਦਾਰਥ)।੨।

**ਅਰਥ:** (ਹੇ ਭਾਈ!) ਹੁਣ ਮੈਂ ਆਸਰਾ ਰੂਪੀ ਹਰੀ ਲਭ ਲਿਆ ਹੈ। (ਜਦੋਂ) ਸੁਖਦਾਤੇ ਗੁਰੂ (ਮੇਰੇ ਉਤੇ) ਦਇਆਵਾਨ ਹੋਏ (ਤਾਂ ਮੈਂ) ਅੰਨ੍ਹੇ, (ਬੇਸਮਝ) ਨੇ (ਪਰਮਾਤਮਾ ਰੂਪ) ਹੀਰਾ ਵੇਖ ਲਿਆ ਹੈ।੧ ।ਰਹਾਉ।

(ਹੇ ਭਾਈ! ਜਦੋਂ ਗੁਰੂ ਦੀ ਬਖਸ਼ੀ ਹੋਈ) ਵਿਚਾਰ ਵਾਲੀ ਬੁਧੀ ਮਿਲੀ (ਹਿਰਦੇ ਵਿਚ ਆਤਮਿਕ) ਖੇੜਾ ਆ ਗਿਆ, ਅਗਿਆਨਤਾ ਦੇ (ਪੜਦੇ) ਕਟੇ ਗਏ, ਹਨੇਰਾ ਦੂਰ ਹੋ ਗਿਆ (ਬੁਧੀ) ਨਿਰਮਲ (ਪਵਿੱਤਰ ਹੋ

ਗਈ। ਜਿਵੇਂ ਪਾਣੀ ਦਾ ਬੁਲਬੁਲਾ ਤੇ ਝਗ ਪਾਣੀ ਦਾ ਰੂਪ ਹੋ ਜਾਂਦਾ ਹੈ (ਇਸੇ ਤਰ੍ਹਾਂ) ਸੇਵਕ ਤੇ ਪ੍ਰਭੂ ਇਕ ਰੂਪ ਹੋ ਗਏ ਹਨ।੧।

(ਹੇ ਭਾਈ!) ਜਿਸ (ਚੇਤਨ ਸਤਾ ਤੋਂ ਮਨ) ਪੈਦਾ ਹੋਇਆ ਉਸ (ਚੇਤਨ ਸਤਾ ਵਿਚ) ਹੀ ਸਮਾ ਗਿਆ, (ਇਹ) ਸਭ ਇਕੋ ਇਕ ਦਾ (ਰਚਿਆ ਹੋਇਆ ਪਸਾਰਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਾਣਾਂ ਦਾ ਮਾਲਕ ਪਰਮਾਤਮਾ ਸਭ ਥਾਵਾਂ ਤੇ ਇਕ ਸਮਾਨ ਵਿਆਪਕ ਹੋਇਆ ਦਿਸ ਪਿਆ ਹੈ।੨।੪।੨੭।

# ਸਾਰੰਸ਼ ਅਤੇ ਸਿਧਾਂਤ

ਜਦੋਂ ਗੁਰੂ ਦੀ ਦਇਆ ਹੁੰਦੀ ਹੈ, ਮਨ ਇਕ ਪ੍ਰਭੂ ਦੀ ਟੇਕ ਤੇ ਕਾਇਮ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ ਜਦੋਂ ਵਿਚਾਰ ਵਾਲੀ ਬੁਧੀ ਮਿਲਦੀ ਹੈ ਤਾਂ ਅਗਿਆਨਤਾ ਨਾਸ਼ ਹੋ ਜਾਂਦੀ ਹੈ। ਜਦੋਂ ਭਰਮ ਦੂਰ ਹੋ ਜਾਂਦੇ ਹਨ, ਫਿਰ ਹਰ ਥਾਂ ਸਮ-ਦ੍ਰਿਸ਼ਟਾ ਵਾਹਿਗੁਰੂ ਦਿਸ ਪੈਂਦਾ ਹੈ ਕਿਉਂਕਿ ਮਨ ਵਿਚੋਂ ਦੁਬਿਧਾ ਦੂਰ ਹੋ ਜਾਂਦੀ ਹੈ ਤੇ ਵਿਗਾਸ ਆ ਜਾਂਦਾ ਹੈ:-

੧. **ਜਲਿ ਥਲਿ ਪੂਰਨ ਅੰਤਰਜਾਮੀ॥ ਘਟਿ ਘਟਿ ਰਵਿਆ ਅਛਲ ਸੁਆਮੀ॥**
**ਭਰਮ ਭੀਤਿ ਖੋਈ ਗੁਰਿ ਪੂਰੈ, ਏਕੁ ਰਵਿਆ ਸਰਬੰਗਨਾ॥** [ਪੰ. ੧੦੮੦

੨. **ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ, ਪਰਗਾਸੁ ਭਇਆ ਕਉਲੁ ਖਿਲਿਆ॥**
**ਵਰੁ ਪਾਇਆ ਪ੍ਰਭੁ ਅੰਤਰਜਾਮੀ, ਨਾਨਕ ਸੋਹਾਗੁ ਨ ਟਲਿਆ॥** [ਪੰ. ੨੪੯

**ਸਾਰਗ ਮਹਲਾ ੫ ॥ ਮੇਰਾ ਮਨੁ, ਏਕੈ ਹੀ ਪ੍ਰਿਅ ਮਾਂਗੈ॥ ਪੇਖਿ ਆਇਓ ਸਰਬ ਥਾਨ ਦੇਸ, ਪ੍ਰਿਅ ਰੋਮ ਨ ਸਮਸਰਿ ਲਾਗੈ॥੧॥ਰਹਾਉ॥ ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ, ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ॥ ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ, ਜਿਉ ਅਲਿ ਕਮਲਾ ਲੋਭਾਂਗੈ॥੧॥ ਗੁਣ ਨਿਧਾਨ ਮਨ ਮੋਹਨ ਲਾਲਨ, ਸੁਖਦਾਈ ਸਰਬਾਂਗੈ॥ ਗੁਰਿ ਨਾਨਕ ਪ੍ਰਭ ਪਾਹਿ ਪਠਾਇਓ, ਮਿਲਹੁ ਸਖਾ ਗਲਿ ਲਾਗੈ॥੨॥੫॥੨੮॥**

**ਪਦ ਅਰਥ:** ਪ੍ਰਿਅ-ਪਿਆਰੇ ਦਾ (ਦਰਸ਼ਨ)। ਮਾਂਗੈ-ਮੰਗਦਾ ਹੈ। ਪੇਖਿ-ਵੇਖ ਕੇ। ਸਰਬ ਥਾਨ-ਸਾਰੇ ਥਾਂ। ਦੇਸ-ਮੁਲਕ। ਪ੍ਰਿਅ ਰੋਮ ਨ ਸਮਸਰ ਲਾਗੈ-ਪਿਆਰੇ ਦੇ ਇਕ ਵਾਲ ਦੀ ਬਰਾਬਰੀ ਨਹੀ ਕਰ ਸਕਦਾ।੧।ਰਹਾਉ।

ਨੀਰੇ-(ਥਾਲ ਵਿਚ ਪਾ ਕੇ) ਪਰੋਸੇ, ਅੱਗੇ ਧਰੇ। ਅਨਿਕ-ਅਨੇਕ ਪ੍ਰਕਾਰ ਦੇ। ਭੋਜਨ ਬਹੁ ਬਿੰਜਨ-ਖਾਣੇ ਤੇ ਹੋਰ ਪਦਾਰਥ। ਤਿਨ ਸਿਉ-ਉਨ੍ਹਾਂ (ਪਦਾਰਥਾਂ) ਨਾਲ। ਦ੍ਰਿਸਟਿ ਨ ਕਰੈ-ਵੇਖਦਾ ਹੀ ਨਹੀ ਹੈ। ਰੁਚਾਂਗੈ-ਰੁਚੀ (ਨਹੀਂ ਕਰਦਾ)। ਪ੍ਰਿਅ ਪ੍ਰਿਅ ਮੁਖਿ ਟੇਰੈ-ਮੂਹੋਂ ਹੇ ਪਿਆਰੇ! ਹੇ ਪਿਆਰੇ! ਉਚਾਰਦਾ ਹੈ। ਜਿਉ-ਜਿਵੇਂ। ਅਲਿ-ਭੌਰਾ। ਕਮਲਾ-ਕੰਵਲ ਫੁੱਲ। ਲੋਭਾਂਗੈ-ਲੁਭਾਇਮਾਨ ਹੁੰਦਾ ਹੈ।੧।

ਗੁਣ ਨਿਧਾਨ-ਹੇ ਗੁਣਾਂ ਦੇ ਖਜ਼ਾਨੇ!। ਲਾਲਨ-ਹੇ ਸੋਹਣੇ ਲਾਲ!। ਸੁਖਦਾਈ-ਹੇ ਸੁਖ ਦੇਣ ਵਾਲੇ!। ਸਰਬਾਂਗੈ-ਹੇ ਸਭ ਨਾਲ ਵਸਣ ਵਾਲੇ!। ਗੁਰਿ-ਗੁਰੂ ਨੇ। ਪ੍ਰਭ ਪਾਹਿ-ਪ੍ਰਭੂ ਪਾਸ। ਪਠਾਇਓ-ਭੇਜਿਆ ਹੈ।. ਸਖਾ-ਹੇ ਮਿੱਤਰ!। ਗਲਿ ਲਾਗੈ-ਗਲ ਨਾਲ ਲਗ ਕੇ।੨।

**ਅਰਥ:** (ਹੇ ਭਾਈ!) ਮੇਰਾ ਮਨ (ਕੇਵਲ) ਇਕ ਪਿਆਰੇ (ਪ੍ਰਭੂ ਦਾ ਦਰਸ਼ਨ) ਮੰਗਦਾ ਹੈ। ਮੈਂ ਸਾਰੇ ਥਾਂ ਤੇ ਮੁਲਕ ਵੇਖ ਆਇਆ ਹਾਂ (ਪਰ ਸੁੰਦਰਤਾ ਤੇ ਗੁਣਾਂ ਵਿਚੋਂ ਮੇਰੇ) ਪਿਆਰੇ ਦੇ ਇਕ ਵਾਲ ਦੀ ਭੀ ਕੋਈ ਬਰਾਬਰੀ ਨਹੀਂ ਕਰ ਸਕਦਾ।੧।ਰਹਾਉ।

(ਹੇ ਭਾਈ!) ਮੈਂ ਅਨੇਕ ਪ੍ਰਕਾਰ ਦੇ ਭੋਜਨ ਤੇ ਸੁਆਦਲੇ ਪਦਾਰਥ (ਥਾਲ ਵਿਚ) ਪਰੋਸ ਕੇ ਰਖੇ ਹੋਏ (ਵੇਖੇ ਹਨ, ਪਰ ਮੇਰਾ ਮਨ) ਉਨ੍ਹਾਂ ਵਲ ਵੇਖਦਾ ਹੀ ਨਹੀਂ ਹੈ, ਰੁਚੀ ਹੀ ਨਹੀਂ ਰਖਦਾ। (ਹੇ ਭਾਈ!) ਜਿਵੇਂ ਭੌਰਾ ਕੰਵਲ ਫੂਲ ਤੇ ਲੁਭਾਇਮਾਨ ਹੁੰਦਾ ਹੈ, (ਤਿਵੇਂ ਮੇਰਾ ਮਨ) ਹਰੀ (ਨਾਮ ਦਾ) ਰਸ ਚਾਹੁੰਦਾ ਹੈ (ਅਤੇ ਆਪਣੇ) ਮੂੰਹ ਚੋਂ (ਪਪੀਹੇ ਵਾਂਗ) ਹੇ ਪਿਆਰੇ! ਹੇ ਪਿਆਰੇ! ਹੇ ਪਿਆਰੇ! (ਪ੍ਰਿਉ ਪ੍ਰਿਉ) ਉਚਾਰਦਾ ਹੈ।੧।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਗੁਣਾਂ ਦੇ ਖ਼ਜ਼ਾਨੇ ! ਹੇ ਮਨ ਨੂੰ ਮੋਹਣ ਵਾਲੇ ! ਹੇ ਲਾਲ (ਰੰਗੀਲੇ) ! ਹੇ ਸੁਖ ਦੇਣ ਵਾਲੇ !, ਹੇ ਸਭ ਨਾਲ ਵਸਣ ਵਾਲੇ ! (ਪ੍ਰਭੂ) ਗੁਰੂ ਨੇ (ਮੈਨੂੰ ਆਪ) ਪ੍ਰਭੂ ਪਾਸ ਭੇਜਿਆ ਹੈ, ਹੇ ਮਿੱਤਰ (ਪ੍ਰਭੂ ! ਮੈਨੂੰ) ਗਲ ਨਾਲ ਲਗ ਕੇ ਮਿਲੋ।੨।੫।੫੮।

## ਸਾਰੰਸ਼ ਅਤੇ ਸਿਧਾਂਤ

ਜਦੋਂ ਗੁਰੂ ਬਿਬੇਕ ਬੁਧੀ ਪਰਦਾਨ ਕਰਦਾ ਹੈ ਤਾਂ ਜਗਿਆਸੂ ਨੂੰ ਨਾਮ-ਰਸ ਦੇ ਖੁਲ੍ਹੇ ਗਫੇ ਬਖਸ਼ਦਾ ਹੈ। ਜਿਸ ਦੇ ਨਾਲ ਮਨ ਦੀ ਤ੍ਰਿਪਤੀ ਹੋ ਜਾਂਦੀ ਹੈ। ਉਸ ਦੀਆਂ ਪਦਾਰਥਕ ਭੁੱਖਾਂ ਮੁੱਕ ਜਾਂਦੀਆਂ ਹਨ, ਚੰਗੇ ਚੰਗੇ ਪ੍ਰੋਸੇ ਹੋਏ ਖਾਣੇ ਖਾਣੇ ਤਾਂ ਇਕ ਪਾਸੇ ਰਹੇ, ਉਨ੍ਹਾਂ ਨੂੰ ਵੇਖਣ ਵਾਲੀ ਰੁਚੀ ਹੀ ਖਤਮ ਹੋ ਜਾਂਦੀ ਹੈ। ਫਿਰ 'ਏਕੈ ਹੀ ਪ੍ਰਿਅ ਮਾਂਗੈ' ਦੀ ਰਟ ਲਗੀ ਰਹਿੰਦੀ ਹੈ।ਫਿਰ ਜਦੋਂ ਪ੍ਰਭੂ ਨਾਲ ਸਿੱਧਾ ਸੰਪਰਕ ਹੋ ਜਾਂਦਾ ਹੈ ਤਾਂ ਜੋਦੜੀ ਕਰਦਾ ਹੈ ਹੇ ਪ੍ਰਭੂ! ਗੁਰੂ ਪਾਤਿਸ਼ਾਹ ਨੇ ਮੈਨੂੰ ਆਪ ਜੀ ਦੇ ਚਰਨਾ ਵਿਚ ਭੇਜਿਆ ਹੈ। ਮੈਨੂੰ ਆਪਣੇ ਦਰਸ਼ਨ ਦਾ ਖ਼ੈਰ ਪਾਓ, ਆਪਣੇ ਗਲ ਨਾਲ ਲਾਓ:-

**ਪ੍ਰਭ ਕੀਜੈ ਕ੍ਰਿਪਾ ਨਿਧਾਨ, ਹਮ ਹਰਿ ਗੁਨ ਗਾਵਹਗੇ॥**
**ਹਉ ਤੁਮਰੀ ਕਰਉ ਨਿਤ ਆਸ, ਪ੍ਰਭ ਮੋਹਿ ਕਬ ਗਲਿ ਲਾਵਹਗੇ॥** [ਪੰ. ੧੩੨੧

ਬਸ ਇਸ ਰੱਸ ਤੇ ਰਹਸ ਵਿਚ ਜਗਿਆਸੂ ਗੜੂੰਦ ਹੋ ਜਾਂਦਾ ਹੈ। ਉਸ ਨੂੰ ਸਾਰੇ ਰਮਣੀਕ ਥਾਨ ਤੇ ਸਾਰੇ ਦੇਸ਼ ਪਤੀ ਦੇ ਰੋਮ ਦੇ ਬਰਾਬਰ ਭੀ ਨਹੀਂ ਲਗਦੇ। ਇਸ ਤਰ੍ਹਾਂ ਦਾ ਸ਼ਬਦਾਵਲੀ ਦਾ ਦਰਸ਼ਨ ਭਾਈ ਸਾਹਿਬ ਨੰਦ ਲਾਲ ਜੀ ਦੀ ਕਵਿਤਾ ਵਿਚੋਂ ਇਸ ਤਰ੍ਹਾਂ ਹੁੰਦਾ ਹੈ:-

**ਦੀਨ ਦੁਨੀਆ ਦਰ ਕਮੰਦੇ, ਆਂ ਪਰੀ ਰੁਖਸਾਰਿ ਮਾ।**
**ਹਰ ਦੋ ਆਲਮ ਕੀਮਤੇ,ਯਕ ਤਾਰਿ ਮੂਏ ਯਾਰਿ ਮਾ ।** [ਗਜ਼ਲ ਨੰ. ੨

**ਸਾਰਗ ਮਹਲਾ ੫ ॥ ਅਬ, ਮੋਰੋ ਠਾਕੁਰ ਸਿਉ ਮਨੁ ਮਾਨਾਂ॥ ਸਾਧ ਕ੍ਰਿਪਾਲ ਦਇਆਲ ਭਏ ਹੈ, ਇਹੁ ਛੇਦਿਓ ਦੁਸਟੁ ਬਿਗਾਨਾ॥੧॥ਰਹਾਉ॥ ਤੁਮ ਹੀ ਸੁੰਦਰ ਤੁਮਹਿ ਸਿਆਨੇ, ਤੁਮ ਹੀ ਸੁਘਰ ਸੁਜਾਨਾ॥ ਸਗਲ ਜੋਗ ਅਰੁ ਗਿਆਨ ਧਿਆਨ, ਇਕ ਨਿਮਖ ਨ ਕੀਮਤਿ ਜਾਨਾ॥੧॥ ਤੁਮ ਹੀ ਨਾਇਕ ਤੁਮ੍ਹਹਿ ਛਤ੍ਰਪਤਿ, ਤੁਮ**

**ਪੂਰਿ ਰਹੇ ਭਗਵਾਨਾ॥ ਪਾਵਉ ਦਾਨੁ ਸੰਤ ਸੇਵਾ ਹਰਿ, ਨਾਨਕ ਸਦ ਕੁਰਬਾਨਾਂ॥੨॥੬॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਹੈਂ, ਤੁਮਹਿਂ, ਪਾਵਉਂ,

**ਪਦ ਅਰਥ:** ਸਿਉ-ਨਾਲ। ਮਾਨਾ-ਮੰਨ ਗਿਆ, ਪਤੀਜ ਗਿਆ ਹੈ। ਭਏ ਹੈ-ਹੋਏ ਹਨ। ਛੇਦਿਓ-ਵਿੰਨ੍ਹਿਆ, ਕੱਟਿਆ ਗਿਆ। ਦੁਸਟੁ-ਭੈੜਾ। ਬਿਗਾਨਾ-ਓਪਰਾ।੧।ਰਹਾਉ।

ਤੁਮਹਿ-ਤੁਮ ਹੀ। ਸੁਘਰੁ ਸੁਜਾਨਾ-ਬਹੁਤ ਸਿਆਣਪ ਵਾਲੇ। ਸਗਲ-ਸਾਰੇ ਜੋਗ ਜੁੜਨ ਦੇ ਤਰੀਕੇ। ਨ ਕੀਮਤਿ ਜਾਨਾ-ਕੀਮਤ (ਕਦਰ) ਨੂੰ ਨਹੀ ਜਾਣਿਆ।੧।

ਨਾਇਕ-ਮਾਲਕ। ਛਤ੍ਰਪਤਿ-ਛਤ੍ਰਪਤੀ (ਰਾਜਾ)। ਪੂਰਿ ਰਹੇ-ਵਿਆਪਕ ਹੋ ਰਹੇ ਹੋ। ਭਗਵਾਨਾ-ਹੇ ਭਗਵਾਨ!। ਪਾਵਉ-ਮੈਂ ਪਾਵਾਂ। ਕੁਰਬਾਨਾ-ਸਦਕੇ ਹਾਂ।੨।

**ਅਰਥ:** (ਹੇ ਭਾਈ!) ਹੁਣ ਮੇਰਾ ਮਨ ਠਾਕੁਰ ਨਾਲ ਪਤੀਜ ਗਿਆ ਹੈ। (ਮੇਰੇ ਉਤੇ) ਸਾਧੂ (ਜਨ) ਕ੍ਰਿਪਾਲੂ ਤੇ ਦਇਆਲੂ ਹੋਏ ਹਨ, (ਜਿਸ ਕਰਕੇ ਮੇਰੇ ਅੰਦਰੋਂ) ਭੈੜਾ ਓਪਰਾਪਨ ਸਭ ਕਟਿਆ ਗਿਆ ਹੈ।੧।ਰਹਾਉ।

(ਹੇ ਪ੍ਰਭੂ! ਹੁਣ) ਤੁਸੀ ਹੀ ਸੋਹਣੇ, ਤੁਸੀ ਹੀ ਸਿਆਣੇ, ਬਹੁਤ ਸੁਜਾਣ (ਲਗਦੇ ਹੋ)। (ਹੇ ਮੇਰੇ ਠਾਕੁਰ!) ਸਾਰੇ ਜੋਗ, ਅਤੇ (ਸਾਰੇ) ਗਿਆਨ ਧਿਆਨ (ਲਾਉਣ ਵਾਲਿਆਂ ਨੇ) ਇਕ ਨਿਮਖ ਮਾਤ੍ਰ ਭੀ ਤੇਰੀ ਕੀਮਤਿ ਨੂੰ ਨਹੀ ਜਾਣਿਆ।੧।

ਹੇ ਭਗਵਾਨ! ਤੂੰ ਹੀ (ਸ੍ਰਭ ਜੀਆਂ ਜੰਤੂਆਂ ਦਾ) ਮਾਲਕ ਹੈਂ, ਤੂੰ ਹੀ ਛਤ੍ਰਪਤੀ (ਰਾਜਾ) ਹੈਂ, ਤੂੰ ਹੀ (ਸਭ ਵਿਚ) ਵਿਆਪਕ ਹੋ ਰਿਹਾ ਹੈਂ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ) ਹੇ ਹਰੀ! (ਮੇਰੀ ਚਾਹਨਾ ਹੈ ਕਿ ਮੈਂ ਤੇਰੇ) ਸੰਤਾਂ ਦੀ ਸੇਵਾ ਦਾ ਦਾਨ ਪ੍ਰਾਪਤ ਕਰਾਂ (ਅਤੇ ਤੇਰੇ ਸੰਤਾਂ ਦੇ) ਸਦਕੇ ਜਾਵਾਂ।੨।੬।੨੯।

## ਸਾਰੰਸ਼ ਅਤੇ ਸਿਧਾਂਤ

ਜਦੋਂ ਗੁਰੂ ਮਿਹਰਬਾਨ ਹੋ ਜਾਣ, ਪਰਮੇਸ਼ਰ ਦੇ ਗੁਣ ਗਾਣ ਨਾਲ ਮਨ ਪਤੀਜ ਜਾਂਦਾ ਹੈ। ਜਦੋਂ ਇਕ ਨਾਲ ਪ੍ਰੇਮ ਹੋ ਜਾਵੇ, ਫਿਰ ਉਸ ਦੇ ਸਾਹਮਣੇ ਹੋਰ ਕਿਸੇ ਗਿਆਨ ਧਿਆਨ ਦੀ ਕੋਈ ਕੀਮਤ ਨਹੀ ਰਹਿੰਦੀ।

ਦਵੈਤ ਤੇ ਬਿਗਾਨਾਪਨ ਜਾਣ ਨਾਲ ਮਨ ਵਿਚ ਅਦੁੱਤੀ ਪਰਿਵਰਤਨ ਆ ਜਾਂਦਾ ਹੈ। ਫਿਰ ਹਰ ਵੇਲੇ ਇਕ ਭਗਵਾਨ ਦਾ ਗਿਆਨ ਤੇ ਧਿਆਨ ਰਹਿੰਦਾ ਹੈ:-

**ਤੁਮਹੀ ਨਾਇਕ ਤੁਮਹਿ ਛਤ੍ਰਪਤਿ, ਤੁਮ ਪੂਰਿ ਰਹੇ ਭਗਵਾਨਾ॥**

ਸਿਧਾਂਤ ਇਹ ਹੈ ਕਿ ਅਜਿਹੀ ਦ੍ਰਿਸ਼ਟੀ ਮਿਲਣ ਤੇ ਮਨ ਕੇਵਲ ਸੰਤਾਂ ਦੀ ਸੇਵਾ ਕਰਨ ਦਾ ਦਾਨ ਹੀ ਪ੍ਰਭੂ ਤੋਂ ਮੰਗਦਾ ਹੈ।

**ਸਾਰਗ ਮਹਲਾ ੫ ॥ ਮੇਰੈ ਮਨਿ ਚੀਤਿ ਆਏ ਪ੍ਰਿਅ ਰੰਗਾ॥ ਬਿਸਰਿਓ ਧੰਧੁ, ਬੰਧੁ ਮਾਇਆ ਕੋ, ਰਜਨਿ ਸਬਾਈ ਜੰਗਾ॥੧॥ਰਹਾਉ॥ ਹਰਿ ਸੇਵਉ ਹਰਿ ਰਿਦੈ ਬਸਾਵਉ, ਹਰਿ ਪਾਇਆ ਸਤ ਸੰਗਾ॥ ਐਸੋ ਮਿਲਿਓ ਮਨੋਹਰੁ ਪ੍ਰੀਤਮੁ, ਸੁਖ**

**ਪਾਏ ਮੁਖ ਮੰਗਾ॥੧॥ ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ, ਭੋਗਉ ਭੋਗ ਨਿਸੰਗਾ॥ ਨਿਰਭਉ ਭਏ ਨਾਨਕ ਭਉ ਮਿਟਿਆ, ਹਰਿ ਪਾਇਓ ਪਾਠੰਗਾ॥੨॥੭॥੩੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੇਵਉਂ, ਬਸਾਵਉਂ, ਭੋਗਉਂ।

**ਪਦ ਅਰਥ:** ਮੇਰੈ ਮਨਿ-ਮੇਰੇ ਮਨ ਵਿਚ। ਚੀਤਿ-ਚਿਤ ਵਿਚ। ਪ੍ਰਿਅ ਰੰਗਾ-ਪਿਆਰ ਦੇ ਚੋਜ। ਧੰਧੁ-ਧੰਧਾ। ਬੰਧੁ ਮਾਇਆ ਕੋ-ਮਾਇਆ ਦਾ ਬੰਧਨ। ਰਜਨਿ-ਰਾਤ। ਸਬਾਈ-ਸਾਰੀ। ਜੰਗਾ-ਜੰਗ, ਜੁੱਧ।੧।ਰਹਾਉ।

ਹਰਿ ਸੇਵਉ-ਮੈਂ ਹਰੀ ਸਿਮਰਦਾ ਹਾਂ। ਰਿਦੈ ਬਸਾਵਉ-ਮੈਂ ਹਿਰਦੇ ਵਿਚ ਵਸਾਂਦਾ ਹਾਂ। ਮਨੋਹਰੁ-ਮਨ ਨੂੰ ਮੋਹਣ ਵਾਲਾ। ਮੁਖ ਮੰਗਾ-ਮੂੰਹ ਮੰਗੇ।੧।

ਪ੍ਰਿਉ ਅਪਨਾ-ਆਪਣਾ ਪਿਆਰਾ (ਪ੍ਰੀਤਮ)। ਗੁਰਿ-ਗੁਰੂ ਨੇ। ਬਸਿ ਕਰਿ ਦੀਨਾ-ਵਸ ਵਿਚ ਕਰ ਦਿੱਤਾ ਹੈ। ਭੋਗਉ ਭੋਗ ਨਿਸੰਗਾ-ਮੈਂ ਨਿਸੰਗ ਹੋ ਕੇ (ਪ੍ਰਭੂ ਦੇ ਮਿਲਾਪ ਦਾ) ਅਨੰਦ ਮਾਣਦਾ ਹਾਂ। ਭਉ ਮਿਟਿਆ-ਡਰ ਦੂਰ ਹੋ ਗਿਆ। ਪਾਠੰਗਾ-ਪਾਠ ਮੰਤਰ, ਗੁਰੂ ਸ਼ਬਦ ਦਾ ਉਦੇਸ਼, ਜਿਸ ਦੀ ਪ੍ਰਾਪਤੀ ਲਈ ਪਾਠ ਕਰਦੇ ਸੀ।੨।

**ਅਰਥ:** (ਹੇ ਭਾਈ!) ਮੇਰੇ ਮਨ ਵਿਚ (ਮੇਰੇ) ਚਿਤ ਵਿਚ ਪਿਆਰੇ ਦੇ ਚੋਜ ਆ (ਵਸੇ) ਹਨ। ਮਾਇਆ ਦਾ ਧੰਧਾ ਤੇ ਬੰਧਨ (ਉਮਰ ਰੂਪੀ) ਸਾਰੀ ਰਾਤ (ਜੋ ਕਾਮਾਦਿਕ ਤੰਗ ਕਰਦੇ ਸਨ, ਸਭ ਕੁਝ ਮਨ ਤੋਂ) ਭੁਲ ਗਿਆ ਹੈ।੧।ਰਹਾਉ।

(ਹੇ ਭਾਈ! ਮੈਂ) ਹਰੀ ਨੂੰ ਸਿਮਰਦਾ ਹਾਂ, ਹਰੀ ਨੂੰ ਹਿਰਦੇ ਵਿਚ ਵਸਾਂਦਾ ਹਾਂ (ਕਿਉਂਕਿ ਮੈਂ) ਸਤਿਸੰਗ (ਕਰਕੇ) ਹਰੀ ਨੂੰ ਪ੍ਰਾਪਤ ਕਰ ਲਿਆ ਹੈ। (ਮੈਨੂੰ) ਇਹੋ ਜਿਹਾ ਮਨ ਨੂੰ ਮੋਹਣ ਵਾਲਾ ਪ੍ਰੀਤਮ ਮਿਲ ਗਿਆ ਹੈ (ਜਿਸ ਦੀ ਕਿਰਪਾ ਨਾਲ ਮੈਂ) ਮੂੰਹ-ਮੰਗੇ ਸੁਖ ਪਾ ਲਏ ਹਨ।੧।

(ਹੇ ਭਾਈ!) ਗੁਰੂ ਨੇ ਆਪਣਾ ਪਿਆਰਾ ਪ੍ਰੀਤਮ ਮੇਰੇ ਵੱਸ ਵਿਚ ਕਰ ਦਿਤਾ ਹੈ, ਮੈਂ ਨਿਸੰਗ ਹੋ ਕੇ (ਉਸ ਪ੍ਰਭੂ ਦੇ ਮਿਲਾਪ ਦਾ ਆਤਮਿਕ) ਅਨੰਦ ਮਾਣਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸੀ) ਨਿਰਭਉ ਹੋ ਗਏ ਹਾਂ (ਹਰ ਪ੍ਰਕਾਰ ਦਾ) ਡਰ ਦੂਰ ਹੋ ਗਿਆ ਹੈ (ਅਤੇ) ਹਰੀ ਨੂੰ (ਗੁਰਬਾਣੀ ਦੇ) ਪਾਠ ਦੁਆਰਾ ਪਾ ਲਿਆ ਹੈ।੨।੭।੩੦।

## ਅਰਥ ਭੇਦ ਅਤੇ ਨਿਰਣੈ

### ਬਿਸਰਿਓ ਧੰਧੁ ਬੰਧੁ ਮਾਇਆ ਕੋ, ਰਜਨਿ ਸਬਾਈ ਜੰਗਾ॥

ਵੱਖ ਵੱਖ ਅਰਥ:

੧. ਉਮਰ ਰੂਪ ਰਾਤ ਕਾਮਾਦਿਕਾਂ ਨਾਲ ਜੰਗ ਕਰਦਿਆਂ ਗੁਜ਼ਰੀ ਹੈ। [ਸ਼ਬਦਾਰਥ

੨. ਮੈਨੂੰ ਮਾਇਆ ਵਲ ਭਟਕਣ ਭੁੱਲ ਗਈ ਹੈ, ਮਾਇਆ ਦੇ ਮੋਹ ਦੀ ਫਾਹੀ ਮੁੱਕ ਗਈ ਹੈ, ਮੇਰੀ ਸਾਰੀ ਉਮਰ ਰਾਤ (ਵਿਕਾਰਾਂ ਨਾਲ) ਜੰਗ ਕਰਦਿਆਂ ਬੀਤ ਰਹੀ ਹੈ। [ਦਰਪਣ

੩. ਸਬਾਈ ਰਜਨਿ ਜੰਗਾ=ਸਾਰੀ ਰਾਤ ਜਾਗਦਿਆਂ ਸਿਮਰਨ ਵਿਚ ਜਾਗਣ ਕਰਕੇ ਅਥਵਾ ਸਾਰੀ ਰਜਨਿ=ਰਾਤ ਕਾਮ ਆਦਿਕ ਨਾਲ ਜੰਗ ਕਰਨ ਨਾਲ ਬੰਧਨ ਰੂਪ ਮਾਇਆ ਜੋ ਭੀ ਧੰਧਾ ਸੀ ਓਹ ਸਾਰਾ ਵਿਸਰ ਗਿਆ ਹੈ। [ਸੰ.ਸ.

**ਨਿਰਣੈ**: ਮਹਾਨ ਕੋਸ਼ ਵਿਚ 'ਜੰਗਾ' ਪਦ ਦੇ ਅਰਥ ਜਾਗਰਣ, ਜਾਗਨਾ ਅੰਕਿਤ ਹਨ ਅਤੇ ਪ੍ਰਮਾਣ ਵਜੋਂ 'ਰਜਨਿ ਸਬਾਈ ਜੰਗਾ' ਪੰਕਤੀ ਹੀ ਦਿਤੀ ਹੈ। ਜੇ ਇਸ ਸ਼ਬਦ ਦੀ ਪਹਿਲੀ ਪੰਗਤੀ ਮੇਰੈ ਮਨਿ ਚੀਤਿ ਆਏ ਪ੍ਰਿਅ ਰੰਗਾ' ਨੂੰ ਮੁੱਖ ਰਖੀਏ ਤਾਂ ਬਾਕੀ ਸਾਰੀ ਉਮਰ ਜੋ ਮਾਇਆ ਦੇ ਧੰਧੇ ਤੇ ਬੰਧਨ ਸਨ, (ਕਾਮ ਚੇਸ਼ਟਾ ਆਦਿਕ ਨਾਲ) ਜੰਗ ਹੁੰਦੇ ਸਨ, ਉਹ ਹੁਣ ਸਾਰੇ ਵਿਸਰ ਗਏ ਹਨ ਕਿਉਂਕਿ ਮੇਰੇ ਮਨ ਵਿਚ, ਚਿਤ ਵਿਚ ਪਿਆਰਾ ਪ੍ਰਭੂ ਆ ਵਸਿਆ ਹੈ। ਜਦੋਂ ਪ੍ਰਭੂ ਚੇਤੇ ਆਵੇ ਤਾਂ ਜੀਵਨ ਗਤੀ ਹੁੰਦੀ ਹੈ। ਇਹ ਗਲ ਵਿਦਿਅਕ ਤੌਰ ਤੇ ਸਮਝਣੀ ਹੀ ਨਹੀ, ਜੀਵਨ ਵਿਚ ਘਟਾਉਣੀ ਹੈ।

## (ਅ) ਨਿਰਭਉ ਭਏ, ਨਾਨਕ ਭਉ ਮਿਟਿਆ, ਹਰਿ ਪਾਇਓ ਪਾਠੰਗਾ॥

ਇਸ ਪੰਕਤੀ ਵਿਚ 'ਪਾਠੰਗਾ' ਦੇ ਅਰਥ ਇਉਂ ਕੀਤੇ ਹੋਏ ਮਿਲਦੇ ਹਨ:-

੧. (ਪਾਠੰਗਾ=) ਪਾਠਕ ਅੰਗ ਕਰਕੇ ਵਾ ਸੰਤੋ ਕੇ ਪਾਠੰਗੋ ਅਰਥਾਤ ਆਸਰੇ ਲਗ ਕੇ ਹਰੀ ਕੋ ਪਾਇਆ ਹੈ। [ਫ.ਸ.

੨. ਪਾਠ-ਅੰਗ, ਗੁਰ ਸ਼ਬਦ ਦਾ ਉਦੇਸ਼ ਜਿਸ ਦੀ ਪ੍ਰਾਪਤੀ ਲਈ ਪਾਠ ਕਰਦੇ ਸੀ। [ਸ਼ਬਦਾਰਥ

੩. ਪਾਠੰਗਾ=ਆਸਰਾ

ਹੇ ਨਾਨਕ! (ਆਖ) ਮੈਂ (ਜੀਵਨ ਦਾ) ਆਸਰਾ ਪ੍ਰਭੂ ਲੱਭ ਲਿਆ ਹੈ। [ਦਰਪਣ

੪. ਗੁਰੂ ਜੀ ਕਥਨ ਕਰਦੇ ਹਨ- ਪਾਠੰਗਾ=ਪਾਠ ਦੇ ਅੰਗ ਕਰਕੇ, ਅਥਵਾ ਸੰਤਾਂ ਦੇ ਪਾਠੰਗਾ=ਸ਼ਬਦ ਕਰਕੇ ਹਰੀ ਨੂੰ ਪਾਇਆ ਹੈ। [ਸੰ.ਸ.

**ਨਿਰਣੈ**: 'ਪਾਠੰਗਾ' ਸ਼ਬਦ ਕੇਵਲ ਇਸੇ ਪੰਗਤੀ ਵਿਚ ਹੀ ਵਰਤਿਆ ਗਿਆ ਹੈ। ਇਸ ਦੇ ਅਰਥ ਪਾਠ ਦੇ ਅੰਗ ਕਰਨ ਦਾ ਰਹੱਸ ਸਮਝਣ ਦੀ ਲੋੜ ਹੈ। ਜੀਵਨ ਦਾ ਆਸਰਾ ਜਾਂ ਸਬਬ ਕਰਕੇ ਕਰਨੇ ਠੀਕ ਨਹੀਂ ਹਨ। ਪਾਠ ਕਰਨ ਦਾ ਜੋ ਉਦੇਸ਼ (ਮਨੋਰਥ) ਸੀ, ਉਹ ਹਰੀ ਨੂੰ ਪ੍ਰਾਪਤ ਕਰਨਾ ਸੀ, ਜੋ ਪੂਰਾ ਹੋ ਗਿਆ ਹੈ। ਪਰਮੇਸ਼ਰ ਦੀ ਪ੍ਰਾਪਤੀ ਨਿਰਾ ਪਾਠ ਕਰਨ ਨਾਲ ਨਹੀ ਹੁੰਦੀ। ਗੁਰਵਾਕ ਹਨ:-

ਪਾਠ ਪੜਿਓ ਅਰੁ ਬੇਦੁ ਬੀਚਾਰਿਓ...' ਵਾਲੇ ਸ਼ਬਦ ਦੀ ਰਹਾਉ ਵਾਲੀ ਪੰਕਤੀ 'ਪਿਆਰੇ ਇਨ ਬਿਧਿ ਮਿਲਣ ਨ ਜਾਈ ਮੈ ਕੀਏ ਕਰਮ ਅਨੇਕਾ' (ਪੰ. ੬੪੧-੪੨) ਅਤੇ 'ਪੜਿਐ ਨਾਹੀ ਭੇਦੁ ਬੁਝਿਐ ਪਾਵਣਾ' ਪੰਕਤੀਆਂ ਦੇ ਪਠਨ-ਪਾਠਨ ਮਗਰੋਂ ਜਗਿਆਸੂ ਅੰਦਰ ਪਾਠ ਬਾਰੇ ਦੁਬਿਧਾ ਉਠਦੀ ਹੈ ਪਰ ਇਸ ਪੰਕਤੀ ਵਿਚ ਵਿਖਾਵੇ ਵਾਲੇ ਪਾਠ ਦੀ ਗੱਲ ਨਹੀ 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ' ਵਾਲੀ ਭਾਵਨਾ ਹੈ।

ਇਥੇ ਪਾਠੰਗਾ ਤੋਂ ਭਾਵ ਗੁਰਬਾਣੀ ਨਾਲ ਜੁੜਨਾ ਹੈ। ਸ਼ਬਦ ਸੁਰਤਿ ਦੇ ਸੰਜੋਗ ਨਾਲ ਇਕ ਮਨ ਇਕ ਚਿਤ ਹੋਕੇ ਹਰੀ ਦੀ ਪ੍ਰਾਪਤੀ ਹੋ ਜਾਂਦੀ ਹੈ। ਗੁਰਵਾਕ ਹਨ:-

੧. **ਗੁਰਬਾਣੀ ਵਰਤੀ ਜਗਿ ਅੰਤਰਿ, ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥** [ਪੰ. ੧੦੬੬

੨. **ਨਾਨਕ,ਗੁਰਬਾਣੀ ਹਰਿ ਪਾਇਆ, ਹਰਿ ਜਪੁ ਜਾਪਿ ਸਮਾਹਾ ਹੇ॥** [ਪੰ. ੧੦੫੯

# ਸਾਰੰਸ਼ ਅਤੇ ਸਿਧਾਂਤ

ਜਦੋਂ ਮਨ ਤੇ ਚਿਤ ਵਿਚ ਪ੍ਰਭੂ-ਪ੍ਰੇਮ ਦੀਆਂ ਮੌਜਾਂ, ਤੇ ਚੋਜ ਆ ਵਸਣ ਤਾਂ ਉਨ੍ਹਾਂ ਦੇ ਸਾਹਮਣੇ, ਭਾਵ ਮੁਕਾਬਲੇ ਤੇ ਮਾਇਆ ਦੇ ਭੋਗ ਧੰਧੇ ਤੇ ਬੰਧਨ ਭਾਸਣ ਲਗ ਜਾਂਦੇ ਹਨ ਅਤੇ ਰੁਚੀ ਉਨ੍ਹਾਂ ਨੂੰ ਗ੍ਰਹਿਣ ਕਰਨ ਦੀ ਥਾਂ ਉਨ੍ਹਾਂ ਨਾਲ ਮਲੋ ਮਲੀ ਜੰਗ ਕਰਨ ਵਾਲੀ ਬਣ ਜਾਂਦੀ ਹੈ।

ਭਾਵ ਬ੍ਰਿਤੀ ਜਦੋਂ ਪ੍ਰਭੂ ਦੇ ਪ੍ਰੇਮ-ਮਿਲਾਪ ਵਿਚ ਰੰਗੀਜ਼ ਜਾਵੇ ਤਾਂ ਜਗਿਆਸੂ ਕਾਮਾਦਿਕਾਂ ਨਾਲ ਲੜਾਈ ਕਰਦਾ ਹੈ, ਉਨ੍ਹਾਂ ਨੂੰ ਹਿਰਦੇ ਵਿਚ ਵੜਨ ਨਹੀ ਦਿੰਦਾ ਓਦੋਂ ਕਹਿੰਦਾ ਹੈ:-

**ਨਸ ਵੰਞਹੁ ਕਿਲ ਵਿਖਹੁ, ਕਰਤਾ ਘਰਿ ਆਇਆ॥**

ਪੰਜਾਂ ਤੋਂ ਛੁਟਕਾਰਾ ਪਾ ਕੇ ਹੀ ਪ੍ਰਭੂ ਪ੍ਰੀਤਮ ਨਾਲ ਮਿਲਾਪ ਹੁੰਦਾ ਹੈ, ਫਿਰ ਮੂੰਹ ਮੰਗੇ ਸੁਖ ਪ੍ਰਾਪਤ ਹੁੰਦੇ ਹਨ। ਇਹ ਸਾਰੀ ਵਾਰਤਕ 'ਪਾਠੰਗਾ' ਦੀ ਹੈ। ਗੁਰਬਾਣੀ ਦਾ ਪਾਠ ਸਚੇ ਹਿਰਦੇ ਨਾਲ ਕੀਤਿਆਂ ਨਿਰਭਉ ਜਪੈ ਸਗਲ ਭਉ ਮਿਟੈ' ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

**ਸਾਰਗ ਮਹਲਾ ੫ ॥ ਹਰਿ ਜੀਉ ਕੇ ਦਰਸਨ ਕਉ ਕੁਰਬਾਨੀ॥ ਬਚਨ ਨਾਦ ਮੇਰੇ ਸ੍ਰਵਨਹੁ ਪੂਰੇ, ਦੇਹਾ ਪ੍ਰਿਅ ਅੰਕਿ ਸਮਾਨੀ॥੧॥ਰਹਾਉ॥ ਛੂਟਰਿ ਤੇ ਗੁਰਿ ਕੀਈ ਸੋੁਹਾਗਨਿ, ਹਰਿ ਪਾਇਓ ਸੁਘੜ ਸੁਜਾਨੀ॥ ਜਿਹ ਘਰ ਮਹਿ ਬੈਸਨੁ ਨਹੀ ਪਾਵਤ, ਸੋ ਥਾਨੁ ਮਿਲਿਓ ਬਾਸਾਨੀ॥੧॥ ਉਨ੍ ਕੈ ਬਸਿ ਆਇਓ ਭਗਤਿ ਬਛਲੁ, ਜਿਨਿ ਰਾਖੀ ਆਨ ਸੰਤਾਨੀ॥ ਕਹੁ ਨਾਨਕ ਹਰਿ ਸੰਗਿ ਮਨੁ ਮਾਨਿਆ, ਸਭ ਚੂਕੀ ਕਾਣਿ ਲੋੁਕਾਨੀ॥੨॥੮॥੩੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਸ੍ਰਵਨਹੁੰ, ਮਹਿੰ, ਨਹੀਂ।

**ਵੁਟਕਲ:** 'ਸੋੁਹਾਗਨਿ' ਤੇ 'ਲੋੁਕਾਨੀ'ਪਦ ਦੇ ਪਹਿਲੇ ਅਖਰ ਦੋ ਲੱਗਾਂ ਸਹਿਤ ਹਨ, ਉਚਾਰਨ ਵੇਲੇ ਔਕੜ ਉਚਾਰਨਾ ਹੈ।

**ਪਦ ਅਰਥ:** ਕਉ-ਤੋਂ। ਕੁਰਬਾਨੀ-ਕੁਰਬਾਨ, ਸਦਕੇ (ਜਾਂਦਾ ਹਾਂ)। ਬਚਨ ਨਾਦ-ਪ੍ਰਭੂ ਦੇ ਬਚਨਾਂ ਦੇ ਨਾਦ (ਸੰਗੀਤ)। ਮੇਰੇ ਸ੍ਰਵਨਹੁ ਪੂਰੇ-ਮੇਰੇ ਕੰਨਾਂ ਵਿਚ ਭਰੇ ਰਹਿੰਦੇ ਹਨ। ਦੇਹਾ-ਦੇਹੀ, ਸਰੀਰ। ਪ੍ਰਿਅ ਅੰਕਿ-ਪਿਆਰੇ ਦੀ ਗੋਦ ਵਿਚ। ਸਮਾਨੀ-ਲੀਨ ਰਹਿੰਦੀ ਹੈ।੧ ।ਰਹਾਉ।

ਛੂਟਰਿ-ਛੁਟੜ ਤੋਂ। ਗੁਰਿ ਕੀਈ ਸੋੁਹਾਗਨਿ-ਗੁਰੂ ਨੇ ਸੋਹਾਗਣਿ ਬਣਾ ਦਿਤੀ ਹੈ। ਬੈਸਨੁ-ਬੈਠਣਾ। ਬਾਸਾਨੀ-ਵਸਣ ਲਈ।੧।

ਉਨ੍ ਕੈ ਬਸਿ-ਉਨ੍ਹਾਂ (ਸੰਤਾਂ ਜਨਾ) ਦੇ ਵਸ ਵਿਚ। ਭਗਤਿ ਬਛਲੁ-ਭਗਤੀ ਨਾਲ ਪਿਆਰ ਕਰਨ ਵਾਲੇ। ਜਿਨਿ-ਜਿਸ (ਪ੍ਰਭੂ) ਨੇ। ਆਨ-ਸ਼ਾਨ, ਇਜ਼ਤ। ਸੰਤਾਨੀ-ਸੰਤਾਂ ਦੀ। ਮਨੁ ਮਾਨਿਆ-ਮਨ ਪਤੀਜ ਗਿਆ ਹੈ। ਚੂਕੀ-ਮੁੱਕ ਗਈ। ਕਾਣਿ-ਮੁਥਾਜੀ। ਲੋੁਕਾਨੀ-ਲੋਕਾਂ ਦੀ।੨।

**ਅਰਥ:** (ਹੇ ਭਾਈ!) ਮੈਂ ਹਰੀ ਜੀ ਦੇ ਦਰਸ਼ਨ ਤੋਂ ਸਦਕੇ ਹਾਂ। (ਪ੍ਰਭੂ) ਬਚਨਾਂ ਦੇ ਨਾਦ ਮੇਰੇ ਕੰਨਾਂ ਵਿਚ ਭਰੇ ਰਹਿੰਦੇ ਹਨ (ਅਤੇ ਮੇਰੀ) ਦੇਹੀ ਪਿਆਰੇ ਦੀ ਗੋਦ ਵਿਚ ਸਮਾਈ ਰਹਿੰਦੀ ਹੈ।੧ ।ਰਹਾਉ।

(ਹੇ ਭਾਈ! ਇਹ ਸਾਰੀ ਬਰਕਤ ਗੁਰੂ ਦੀ ਹੈ) ਗੁਰੂ ਨੇ ਮੈਨੂੰ ਛੁਟੜ ਤੋਂ ਸੁਹਾਗਣਿ ਕਰ ਦਿੱਤਾ ਹੈ (ਕਿਉਂਕਿ ਮੈਂ ਉਸ ਸੁਘੜ ਸੁਜਾਣ ਦਾ (ਦਰਸ਼ਨ) ਪਾ ਲਿਆ ਹੈ। ਜਿਸ (ਹਿਰਦੇ ਰੂਪੀ) ਘਰ ਵਿਚ (ਮਨ) ਟਿਕਦਾ ਨਹੀ ਸੀ ਓਹ (ਹੁਣ ਉਸ ਪ੍ਰਭੂ ਦਾ) ਥਾਨ (ਮੈਨੂੰ) ਵਸਣ ਲਈ ਮਿਲ ਗਿਆ ਹੈ।੧।

ਭਗਤੀ ਨਾਲ ਪਿਆਰ ਕਰਨ ਵਾਲਾ ਪ੍ਰਭੂ ਉਨ੍ਹਾਂ (ਸੰਤ ਜਨਾ ਦੇ) ਵਸ ਵਿਚ ਆਇਆ ਹੈ, ਜਿਸ (ਪ੍ਰਭੂ) ਨੇ (ਉਨ੍ਹਾਂ) ਸੰਤਾਂ ਦੀ ਲਾਜ ਰਖੀ ਹੈ। ਨਾਨਕ! ਆਖ ਕਿ (ਮੇਰਾ) ਹਰੀ ਨਾਲ ਮਨ ਪਤੀਜ ਗਿਆ ਹੈ ਅਤੇ ਲੋਕਾਂ ਦੀ ਹਰ ਤਰ੍ਹਾਂ ਦੀ ਮੁਥਾਜੀ ਮੁੱਕ ਗਈ ਹੈ।੨।੮।੩੧।

# ਸਾਰੰਸ਼ ਅਤੇ ਸਿਧਾਂਤ

ਸਦਕੇ ਜਾਈਏ ਪ੍ਰਭੂ ਪ੍ਰੀਤਮ ਦੇ ਦਰਸ਼ਨ ਤੋਂ। ਪ੍ਰਭੂ ਦੇ ਸਨਮੁਖ ਪ੍ਰਭੂ ਦੇ ਬਚਨਾਂ ਦੀਆਂ ਸੁਰੀਲੀਆਂ ਅਵਾਜ਼ਾਂ ਹਰ ਵੇਲੇ ਕੰਨਾਂ ਵਿਚ ਭਰੀਆਂ ਰਹਿੰਦੀਆਂ ਹਨ ਭਾਵ ਦਿਨ ਰਾਤ ਨਿਰੰਤਰ ਸੁਣਾਈ ਦਿੰਦੀਆਂ ਰਹਿੰਦੀਆਂ ਹਨ। ਜਿਸ ਹਿਰਦੇ ਘਰ ਵਿਚ ਮਨ ਟਿਕ ਕੇ ਬੈਠਦਾ ਨਹੀ ਸੀ, ਹੁਣ ਮਨ ਵਸ ਵਿਚ ਆ ਗਿਆ ਹੈ। ਸਰੀਰ ਪਿਆਰੇ ਦੀ ਗੋਦੀ ਵਿਚ ਸਮਾਇਆ ਹੋਇਆ ਹੈ। ਉਹ ਪ੍ਰਭੂ ਆਪਣੇ ਸੰਤਾਂ ਦੀ ਸਦਾ ਆਨ-ਸ਼ਾਨ ਰਖਦਾ ਹੈ। ਜਦੋਂ ਪਰਮਾਤਮਾ ਨਾਲ ਮਨ ਮੰਨ ਜਾਂਦਾ ਹੈ ਫਿਰ ਕਿਸੇ ਗਲ ਦੀ ਕਮੀ ਨਹੀ ਰਹਿੰਦੀ, ਲੋਕਾਂ ਦੀ ਮੁਥਾਜੀ ਛੁਟ ਜਾਂਦੀ ਹੈ:-

**ਜਿਨ ਕਾ ਹਰਿ ਸੇਤੀ ਮਨੁ ਮਾਨਿਆ, ਤਿਨ ਕਾਰਜ ਹਰਿ ਆਪਿ ਸਵਾਰਿ॥**
**ਤਿਨ ਚੂਕੀ ਮੁਹਤਾਜੀ ਲੋਕਨ ਕੀ, ਹਰਿ ਅੰਗੀਕਾਰੁ ਕੀਆ ਕਰਤਾਰਿ॥੨॥**

[ਪੰ. ੧੧੩੫

**ਸਾਰਗ ਮਹਲਾ ੫ ॥ ਅਬ, ਮੇਰੋ ਪੰਚਾ ਤੇ ਸੰਗੁ ਤੂਟਾ॥ ਦਰਸਨੁ ਦੇਖਿ ਭਏ ਮਨਿ ਆਨਦ, ਗੁਰ ਕਿਰਪਾ ਤੇ ਛੂਟਾ॥੧॥ਰਹਾਉ॥ ਬਿਖਮ ਥਾਨ ਬਹੁਤ ਬਹੁ ਧਰੀਆ, ਅਨਿਕ ਰਾਖ ਸੂਰੂਟਾ॥ ਬਿਖਮ ਗਾਰੁ ਕਰੁ ਪਹੁਚੈ ਨਾਹੀ, ਸੰਤ ਸਾਨਥ ਭਏ ਲੂਟਾ॥੧॥ ਬਹੁਤੁ ਖਜਾਨੇ ਮੇਰੈ ਪਾਲੈ ਪਰਿਆ, ਅਮੋਲ ਲਾਲ ਆਖੂਟਾ॥ ਜਨ ਨਾਨਕ ਪ੍ਰਭਿ ਕਿਰਪਾ ਧਾਰੀ, ਤਉ ਮਨ ਮਹਿ ਹਰਿ ਰਸੁ ਘੂਟਾ ॥੨॥੯॥੩੨॥**

**ਪਦ ਅਰਥ:** ਮੇਰੋ-ਮੇਰਾ। ਪੰਚਾ ਤੇ-ਪੰਜ (ਕਾਮਾਦਿਕ) ਤੋਂ । ਸੰਗੁ-ਸਾਥ। ਤੂਟਾ-ਤੁਟ ਗਿਆ, ਛੁਟ ਗਿਆ। ਦੇਖਿ-ਵੇਖ ਕੇ। ਮਨਿ-ਮਨ ਵਿਚ। ਆਨਦ-ਅਨੰਦ। ਤੇ-ਨਾਲ। ਛੂਟਾ-ਛੁਟ ਗਿਆ, ਮੁਕਤ ਹੋ ਗਿਆ।੧।ਰਹਾਉ।

ਬਿਖਮ ਥਾਨ-ਜਿਸ ਥਾਂ ਤੇ ਪਹੁੰਚਣਾ ਔਖਾ ਹੈ। ਧਰੀਆ-ਧਰਿਆ, ਰਖਿਆ ਹੋਇਆ ਹੈ। ਸੂਰੂਟਾ-ਸੂਰਮੇ। ਬਿਖਮ ਗਾਰੂ-ਗੜ੍ਹਾ, ਟੋਆ। ਕਰੁ-ਹੱਥ। ਸਾਨਥ-ਸਾਥੀ, ਸੰਗੀ। ਲੂਟਾ-ਲੁਟ ਲਿਆ।੧।

ਮੇਰੈ ਪਾਲੈ-ਮੇਰੇ ਪਲੇ ਵਿਚ। ਪਰਿਆ-ਪਏ। ਅਮੋਲ ਲਾਲ-ਅਮੋਲਕ (ਨਾਮ ਰੂਪੀ) ਲਾਲ। ਅਖੂਟਾ-ਅਖੁੱਟ, ਕਦੇ ਨਾ ਮੁਕਣ ਵਾਲਾ। ਪ੍ਰਭਿ-ਪਰਮਾਤਮਾ ਨੇ। ਘੂਟਾ-ਘੁੱਟ ਘੁੱਟ ਕਰਕੇ ਪੀ ਲਿਆ।੨।

**ਅਰਥ:** (ਹੇ ਭਾਈ!) ਹੁਣ ਮੇਰਾ ਪੰਜ (ਕਾਮਾਦਿਕਾਂ) ਨਾਲੋਂ ਸੰਗ ਛੁਟ ਗਿਆ ਹੈ। (ਪ੍ਰਭੂ ਦਾ) ਦਰਸ਼ਨ ਵੇਖ ਕੇ ਮਨ ਵਿਚ ਅਨੰਦ ਦੀਆਂ (ਵਧਾਈਆਂ ਵਜ ਗਈਆਂ ਹਨ), ਗੁਰੂ ਦੀ ਕਿਰਪਾ ਨਾਲ (ਮੇਰਾ ਮਨ ਵਿਸ਼ੇ ਵਿਕਾਰਾਂ ਦੇ ਬੰਧਨਾਂ ਤੋਂ) ਛੁੱਟ ਗਿਆ ਹੈ।੧।ਰਹਾਉ।

ਜਿਥੇ ਬਹੁਤ ਬਹੁਤ (ਨਾਮ ਦੇ ਖਜ਼ਾਨੇ) ਧਰੇ (ਰਖੇ) ਪਏ ਹਨ (ਉਹ ਬਹੁਤ) ਬਿਖਮ ਥਾਨ ਹਨ (ਭਾਵ ਉਥੇ ਪਹੁੰਚਣਾ ਔਖਾ ਹੈ ਕਿਉਂਕਿ) ਅਨੇਕਾਂ (ਕਾਮਾਦਿਕ) ਸੂਰਮੇ (ਇਸ ਦੇ ਰਾਹ ਵਿਚ ਰੁਕਾਵਟਾਂ ਪਾਣ ਵਾਲੇ) ਰਖੇ ਪਏ ਹਨ। (ਉਸ) ਬਿਖਮ (ਥਾਨ ਦੇ ਆਲੇ ਦੁਆਲੇ ਬੜੇ) ਟੋਏ ਹਨ (ਜਿਥੇ ਕਿਸੇ ਦਾ) ਹੱਥ ਨਹੀ ਪਹੁੰਚ ਸਕਦਾ (ਪਰ ਜਦੋਂ) ਸੰਤ (ਸਜਣ) ਸਾਥੀ ਬਣ ਗਏ (ਤਾਂ ਉਹ) ਟਿਕਾਣਾ ਲੁਟ (ਭਾਵ ਜਿੱਤ) ਲਿਆ।੧।

(ਹੇ ਭਾਈ! ਸੰਤ ਜਨਾਂ ਦੀ ਸਹਾਇਤਾ ਨਾਲ ਨਾਮ ਦੇ) ਅਮੋਲਕ ਲਾਲਾਂ ਦੇ ਅਮੁੱਕ ਖਜ਼ਾਨੇ ਮੇਰੇ (ਹਿਰਦੇ ਰੂਪ) ਪਲੇ ਵਿਚ ਆ ਪਏ। ਦਾਸ ਨਾਨਕ (ਆਖਦਾ ਹੈ ਕਿ ਜਦੋਂ ਮੇਰੇ ਉਤੇ) ਪ੍ਰਭੂ ਨੇ ਕਿਰਪਾ ਕੀਤੀ ਤਾਂ ਮੈਂ ਹਰੀ (ਨਾਮ ਦਾ) ਰਸ ਘੁੱਟ ਘੁੱਟ ਕਰਕੇ (ਭਾਵ ਸੁਆਦ ਲਾ ਲਾ ਕੇ) ਪੀਤਾ।੨।੯।੩੨।

# ਅਰਥ ਭੇਦ ਅਤੇ ਨਿਰਣੈ

## ਬਿਖਮ ਥਾਨ ਬਹੁਤ ਬਹੁ ਧਰੀਆ, ਅਨਿਕ ਰਾਖ ਸੂਰੂਟਾ॥

ਵੱਖ ਵੱਖ ਅਰਥ:

੧. ਮੋਹ ਰੂਪੀ ਰਾਜਾ ਅਗਯਾਨ ਰੂਪ ਜੋ ਕਿ ਪ੍ਰਭੂ ਅਰ ਤਿਸ ਮੈਂ ਤੀਨ ਗੁਣ ਰੂਪ ਅਤੀ ਕਠਨ ਅਸਥਾਨ ਹੈ ਅਰ ਕਾਮਾਦਿਕ ਅਨੇਕ ਹੀ ਸੂਰਮੇ ਹੈਂ। [ਫ.ਸ.

੨. (ਸੁਰੂਢ) ਸੂਰਮੇ। ਸਰੀਰ ਬਹੁਤ ਬਿਖਮ ਥਾਨ ਹੈ (ਜਿਥੇ ਅਪੜਨਾ ਔਖਾ ਹੈ) ਤੇ ਕਾਮਾਦਿਕ ਸੂਰਮੇ ਇਸ ਦੇ ਰਾਖੇ ਹਨ। [ਸ਼ਬਦਾਰਥ

੩. ਹੇ ਭਾਈ! ਜਿਸ ਥਾਂ ਨਾਮ ਖਜ਼ਾਨੇ ਧਰੇ ਪਏ ਸਨ, ਉਥੇ ਅਪੜਨਾ ਬਹੁਤ ਹੀ ਔਖਾ ਸੀ (ਕਿਉਂਕਿ ਕਾਮਾਦਿਕ),ਅਨੇਕਾਂ ਸੂਰਮੇ (ਰਾਹ ਵਿਚ) ਰਾਖੇ ਬਣੇ ਪਏ ਸਨ। [ਦਰਪਣ

੪. ਬਿਖਮ ਥਾਨ=ਕਠਨ ਅਸਥਾਨ ਅਗਿਆਨ ਹੈ, ਬਹੁਤ ਤੋਂ ਬਹੁਤ ਧਰੀਆਂ ਹੋਈਆਂ ਮਨ ਦੀਆਂ ਕੋਠੀਆਂ ਹਨ ਵਾ-ਵਾਸ਼ਨਾ ਹਨ, ਅਤੇ ਰਾਗ ਦ੍ਵੈਸ਼ ਆਦਿਕ ਅਨੇਕਾਂ ਰਾਖੇ ਹਨ, ਕਾਮ ਕ੍ਰੋਧ ਆਦਿਕ ਸੂਰੂਟਾ=ਸੂਰਮੇ ਹਨ। [ਸੰ.ਸ.

ਨਿਰਣੈ: ਮਹਾਨ ਕੋਸ਼ ਵਿਚ 'ਸੂਰੂਟਾ' ਪਦ ਦੇ ਅਰਥ ਇਉਂ ਕੀਤੇ ਗਏ ਹਨ- ਸੂਰੂਟਾ=ਸੰਗਯਾ- ਕਿਲ੍ਹੇ ਦੀ ਦੀਵਾਰ ਵਿਚ ਉਹ ਛਿਦ੍ਰ ਜਿਨ੍ਹਾਂ ਵਿਚਦੀ ਵੈਰੀ ਉਤੇ ਸਸਤ੍ਰ ਵਰਖਾਉਂਦੇ ਹਨ (Embrasure) 'ਬਿਖਮ ਥਾਨ ਬਹੁਤ ਬਹੁ ਧਰੀਆ ਅਨਿਕ ਰਾਖ ਸੂਰੂਟਾ' ਧਿਆਨ ੨. ਸੂਰਟਯਾ ਕਿਲੇ ਦੀ ਦੀਵਾਰ ਦੇ ਅੰਦਰਲੇ ਪਾਸੋਂ ਯੋਧਿਆਂ ਦੇ ਫਿਰਨ ਦੀ ਰਾਹਦਾਰੀ। ਸੋ, ਦਰਪਣ ਵਾਲੇ ਅਰਥ ਅੰਗਰੇਜ਼ੀ ਦੇ (root) ਪਦ ਨੂੰ ਸਾਹਮਣੇ ਰਖ ਕੇ ਕੀਤੇ ਗਏ ਜਾਪਦੇ ਹਨ, ਜੋ ਠੀਕ ਨਹੀ ਹਨ। 'ਸੂਰੂਟਾ' ਪਦ ਦੇ ਅਰਥ- 'ਰਾਖੇ' ਵੀ ਕਿਸੇ ਕੋਸ਼ ਵਿਚੋਂ ਨਹੀ ਮਿਲਦੇ, 'ਸੂਰਮੇ' ਅਰਥ ਹੀ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਜਦੋਂ ਗੁਰੂ ਦੀ ਕਿਰਪਾ ਨਾਲ ਮਨ ਸੰਸਾਰ ਦੇ ਬੰਧਨ ਤੋਂ ਛੁਟ ਜਾਂਦਾ ਹੈ ਤਾਂ ਪ੍ਰਭੂ ਦੇ ਦਰਸ਼ਨ ਵੇਖ ਕੇ ਹਿਰਦੇ ਅੰਦਰ ਅਨੰਦ ਹੀ ਅਨੰਦ ਬਣ ਜਾਂਦਾ ਹੈ।

ਜਿਥੇ ਨਾਮ ਦਾ ਅਖੁੱਟ ਖਜ਼ਾਨਾ ਹੈ, ਉਥੇ ਅਪੜਨਾ ਬੜਾ ਕਠਿਨ ਹੈ ਕਿਉਂਕਿ ਰਸਤੇ ਵਿਚ ਕਾਮਾਦਿਕ ਵੈਰੀ ਬੈਠੇ ਹਨ ਜੋ ਵਿਘਨ ਪਾਂਦੇ ਹਨ। ਪਰ ਜਦੋਂ ਸੰਤ ਜਨ ਸਾਥੀ ਬਣ ਜਾਣ ਤਾਂ ਨਾਮ ਦੇ ਖਜ਼ਾਨਿਆਂ ਵਿਚੋਂ ਅਮੋਲਕ ਲਾਲ ਪ੍ਰਾਪਤ ਹੋ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਜਦੋਂ ਪ੍ਰਭੂ ਦੀ ਕਿਰਪਾ ਹੋ ਜਾਵੇ ਤਾਂ ਹੀ ਹਰੀ ਦਾ ਨਾਮ-ਰਸ ਮਨ ਵਿਚ ਘੁੱਟ ਘੁੱਟ ਕਰਕੇ, ਸੁਆਦ ਲਾ ਕੇ ਪੀਤਾ ਜਾਂਦਾ ਹੈ।

**ਸਾਰਗ ਮਹਲਾ ੫ ॥ ਅਬ, ਮੇਰੋ ਠਾਕੁਰ ਸਿਉ ਮਨੁ ਲੀਨਾ॥ ਪ੍ਰਾਨ ਦਾਨੁ ਗੁਰਿ ਪੂਰੈ ਦੀਆ, ਉਰਝਾਇਓ ਜਿਉ ਜਲ ਮੀਨਾ॥੧॥ਰਹਾਉ॥ ਕਾਮ ਕ੍ਰੋਧ ਲੋਭ ਮਦ ਮਤਸਰ, ਇਹ ਅਰਪਿ ਸਗਲ ਦਾਨੁ ਕੀਨਾ॥ ਮੰਤ੍ਰੁ ਦ੍ਰਿੜਾਇ ਹਰਿ ਅਉਖਧੁ ਗੁਰਿ ਦੀਓ, ਤਉ ਮਿਲਿਓ ਸਗਲ ਪ੍ਰਬੀਨਾ॥੧॥ ਗ੍ਰਿਹੁ ਤੇਰਾ ਤੂ ਠਾਕੁਰੁ ਮੇਰਾ, ਗੁਰਿ ਹਉ ਖੋਈ ਪ੍ਰਭੁ ਦੀਨਾ॥ ਕਹੁ ਨਾਨਕ ਮੈ ਸਹਜ ਘਰੁ ਪਾਇਆ, ਹਰਿ ਭਗਤਿ ਭੰਡਾਰ ਖਜੀਨਾ॥੨॥੧੦॥੩੩॥**

**ਪਦ ਅਰਥ**: ਠਾਕੁਰ ਸਿਉ-ਮਾਲਕ (ਪ੍ਰਭੂ) ਨਾਲ। ਲੀਨਾ-ਲੀਨ ਹੋ ਗਿਆ ਹੈ। ਪ੍ਰਾਨ ਦਾਨ-ਜੀਅ ਦਾਨ। ਗੁਰਿ ਪੂਰੈ-ਪੂਰੇ ਗੁਰੂ ਨੇ। ਉਰਝਾਇਓ-ਉਲਝਾਇਆ ਹੈ। ਜਿਉ-ਜਿਵੇਂ। ਜਲ ਮੀਨਾ-ਮੱਛੀ ਨੂੰ ਪਾਣੀ ਨੇ।੧।ਰਹਾਉ।

ਮਤਸਰ-ਈਰਖਾ। ਅਰਪਿ-ਅਰਪ ਕੇ। ਦਾਨੁ ਕੀਨਾ-ਦਾਨ ਕਰ ਦਿੱਤਾ ਹੈ। ਮੰਤ੍ਰੁ-ਉਪਦੇਸ਼। ਦ੍ਰਿੜਾਇ-ਪੱਕਾ ਕਰਕੇ। ਅਉਖਧੁ-ਦਵਾਈ। ਗੁਰਿ-ਗੁਰੂ ਨੇ। ਸਗਲ ਪ੍ਰਬੀਨਾ-ਸਰਬ ਗੁਣ ਨਿਪੁੰਨ, ਸਾਰੇ ਗੁਣਾਂ ਵਿਚ ਸਿਆਣਾ ਪ੍ਰਭੂ।੧।

ਗ੍ਰਿਹੁ-(ਹਿਰਦਾ ਰੂਪੀ) ਘਰ। ਠਾਕੁਰ-ਮਾਲਕ। ਹਉ ਖੋਈ-ਹਉਮੈ ਦੂਰ ਕਰ ਦਿਤੀ। ਸਹਜ ਘਰੁ-ਸਹਜ ਦਾ ਘਰ, ਉਚੀ ਆਤਮਿਕ ਅਵਸਥਾ ਦਾ ਸ਼ਾਂਤੀ ਵਾਲਾ ਟਿਕਾਣਾ। ਖਜੀਨਾ-ਖਜ਼ਾਨੇ।੨।

**ਅਰਥ**: (ਹੇ ਭਾਈ!) ਹੁਣ ਮੇਰਾ ਮਾਲਕ ਪ੍ਰਭੂ ਨਾਲ ਮਨ ਲੀਨ (ਭਾਵ ਇਕਮਿਕ) ਹੋ ਗਿਆ ਹੈ। ਪੂਰੇ ਗੁਰੂ ਨੇ (ਮੈਨੂੰ) ਜੀਅ-ਦਾਨ ਦਿਤਾ ਹੈ (ਅਤੇ ਇਸ ਤਰ੍ਹਾਂ ਆਪਣੇ ਨਾਲ) ਉਰਝਾਇਆ ਭਾਵ ਜੋੜਿਆ ਹੈ ਜਿਵੇਂ ਮੱਛੀ ਪਾਣੀ ਵਿਚ (ਫਸਦੀ ਤੇ ਵਸਦੀ ਹੈ)।੧।ਰਹਾਉ।

(ਹੇ ਭਾਈ! ਗੁਰੂ ਦੇ ਮਿਲਣ ਤੇ) ਕਾਮ, ਕ੍ਰੋਧ, ਲੋਭ, ਅਹੰਕਾਰ, ਈਰਖਾ ਇਹ (ਸਾਰੇ ਵਿਕਾਰਾਂ ਨੂੰ ਸਦਾ ਲਈ) ਅਰਪ ਕੇ ਦਾਨ ਕਰ ਦਿੱਤਾ ਹੈ। (ਜਦੋਂ) ਗੁਰੂ ਨੇ (ਆਪਣਾ) ਉਪਦੇਸ਼ ਦ੍ਰਿੜ ਕਰਵਾ ਕੇ ਮੈਨੂੰ ਹਰੀ ਨਾਮ ਦੀ ਦਵਾਈ ਦੇ ਦਿੱਤੀ, ਓਦੋਂ ਸਾਰੇ ਗੁਣਾਂ ਵਿਚ ਨਿਪੁੰਨ ਪ੍ਰਭੂ ਮਿਲ ਪਿਆ।੧।

(ਹੇ ਪ੍ਰਭੂ! ਮੇਰਾ ਹਿਰਦਾ ਤੇਰਾ) ਘਰ ਹੈ ਅਤੇ ਤੂੰ ਮੇਰਾ ਮਾਲਕ ਹੈਂ। ਗੁਰੂ ਨੇ ਮੇਰੀ ਹੰਗਤਾ ਨਾਸ਼ ਕਰ ਦਿੱਤੀ ਹੈ, (ਮੈਨੂੰ) ਪ੍ਰਭੂ ਮਿਲਾ ਦਿੱਤਾ ਹੈ। ਨਾਨਕ! ਆਖ ਕਿ ਮੈਂ ਉਚੀ ਆਤਮਿਕ ਅਡੋਲਤਾ ਦਾ ਟਿਕਾਣਾ ਪਾ ਲਿਆ ਹੈ, ਹਰੀ-ਭਗਤੀ ਦੇ ਭੰਡਾਰੇ ਖਜ਼ਾਨੇ (ਪ੍ਰਾਪਤ ਕਰ ਲਏ ਹਨ)।੨।੧੦।੩੩।

# ਸਾਰੰਸ਼ ਅਤੇ ਸਿਧਾਂਤ

ਜਦੋਂ ਮਾਲਕ ਨਾਲ ਮਨ ਮਿਲ ਜਾਏ, ਗੂੜ੍ਹਾ ਪਿਆਰ ਪੈ ਜਾਏ ਤਾਂ ਕਾਮ, ਕ੍ਰੋਧ, ਲੋਭ, ਅਹੰਕਾਰ ਤੇ ਈਰਖਾ ਤੋਂ ਖਹਿੜਾ ਛੁਟ ਜਾਂਦਾ ਹੈ, ਅਰਥਾਤ ਇਹਨਾਂ ਨੂੰ ਦਾਨ ਕਰਕੇ ਹਿਰਦੇ ਚੋਂ ਬਾਹਰ ਕਢ ਦੇਈਦਾ ਹੈ। ਜਦੋਂ ਗੁਰੂ ਦਾ ਮੰਤ੍ਰ ਦ੍ਰਿੜ ਹੋ ਜਾਂਦਾ ਹੈ ਅਗਿਆਨਤਾ ਦਾ ਨਾਸ਼ ਹੋ ਜਾਂਦਾ ਹੈ ਅਤੇ ਗਿਆਨ ਗੁਰੂ ਨਾਲ ਪੱਕੀ ਤੇ ਸੱਚੀ ਸਾਂਝ ਬਣ ਜਾਂਦੀ ਹੈ। ਸਿਧਾਂਤ ਇਹ ਹੈ ਕਿ ਹਉਮੈ ਨਾਸ਼ ਹੋਣ ਤੇ ਹਰੀ ਦੀ ਭਗਤੀ ਦਾ ਭੰਡਾਰਾ ਖਜ਼ਾਨਾ ਪਾ ਲਈਦਾ ਹੈ।

**ਸਾਰਗ ਮਹਲਾ ੫ ॥ ਮੋਹਨ, ਸਭਿ ਜੀਅ ਤੇਰੇ ਤੂ ਤਾਰਹਿ॥ ਛੁਟਹਿ ਸੰਘਾਰਿ ਨਿਮਖ ਕਿਰਪਾ ਤੇ, ਕੋਟਿ ਬ੍ਰਹਮੰਡ ਉਧਾਰਹਿ॥੧॥ਰਹਾਉ॥ ਕਰਹਿ ਅਰਦਾਸਿ ਬਹੁਤੁ ਬੇਨੰਤੀ, ਨਿਮਖ ਨਿਮਖ ਸਾਮ੍ਾਰਹਿ॥ ਹੋਹੁ ਕ੍ਰਿਪਾਲ ਦੀਨ ਦੁਖ ਭੰਜਨ, ਹਾਥ ਦੇਇ ਨਿਸਤਾਰਹਿ॥੧॥ ਕਿਆ ਏ ਭੂਪਤਿ ਬਪੁਰੇ ਕਹੀਅਹਿ, ਕਹੁ ਏ ਕਿਸ ਨੋ ਮਾਰਹਿ॥ ਰਾਖੁ ਰਾਖੁ ਰਾਖੁ ਸੁਖਦਾਤੇ, ਸਭ ਨਾਨਕ ਜਗਤੁ ਤੁਮ੍ਾਰਹਿ॥੨॥੧੧॥੩੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਤਾਰਹਿਂ, ਉਧਾਰਹਿਂ, ਕਰਹਿਂ, ਸਾਮਾਰਹਿਂ, ਨਿਸਤਾਰਹਿਂ, ਕਹੀਅਹਿਂ, ਮਾਰਹਿਂ,

**ਪਦ ਅਰਥ:** ਮੋਹਨ-ਹੇ (ਸਭ ਨੂੰ) ਮੋਹਣ ਵਾਲੇ (ਪ੍ਰਭੂ!)। ਸਭਿ ਜੀਅ ਤੇਰੇ-ਸਾਰੇ ਜੀਵ ਤੇਰੇ (ਪੈਦਾ ਕੀਤੇ ਹੋਏ ਹਨ)। ਤੂ ਤਾਰਹਿ-(ਸਭ ਨੂੰ) ਤੂੰ ਹੀ (ਸੰਸਾਰ ਸਾਗਰ ਤੋਂ) ਤਾਰਦਾ ਹੈਂ, ਪਾਰ ਲੰਘਾਂਦਾ ਹੈਂ। ਛੁਟਹਿ-ਛੁੱਟ ਜਾਂਦੇ ਹਨ। ਸੰਘਾਰਿ-ਮਾਰਨ, ਅਤਿਆਚਾਰ। ਨਿਮਖ ਕਿਰਪਾ ਤੇ-ਥੋੜੀ ਜਿਹੀ, ਰਤਾ ਭਰ ਕਿਰਪਾ ਨਾਲ। ਕੋਟਿ-ਕ੍ਰੋੜਾਂ। ਉਧਾਰਹਿ-ਤਾਰ ਦੇਂਦਾ ਹੈ।੧ ।ਰਹਾਉ।

ਕਰਹਿ ਅਰਦਾਸਿ-(ਜੀਵ) ਅਰਦਾਸ ਕਰਦੇ ਹਨ। ਨਿਮਖ ਨਿਮਖ-ਪਲ ਪਲ। ਸਾਮਾਰਹਿ-(ਤੈਨੂੰ) ਯਾਦ ਕਰਦੇ ਹਨ। ਦੁਖ ਭੰਜਨ-ਦੁੱਖਾਂ ਦਾ ਨਾਸ਼ ਕਰਨ ਵਾਲੇ। ਹਾਥ ਦੇਇ-ਹੱਥ ਦੇ ਕੇ। ਨਿਸਤਾਰਹਿ-ਤਾਰ ਦੇਂਦਾ ਹੈ।੧।

ਏ ਭੂਪਤਿ-ਇਹ ਰਾਜੇ। ਬਪੁਰੇ-ਵਿਚਾਰੇ। ਕਹੀਅਹਿ-ਕਹੇ ਜਾ ਸਕਦੇ ਹਨ। ਕਹੁ-ਦਸੋ। ਕਿਸ ਨੋ ਮਾਰਹਿ-ਕਿਸ ਨੂੰ ਮਾਰ ਸਕਦੇ ਹਨ? । ਸਭੁ ਜਗਤੁ-ਸਾਰਾ ਜਗਤ ਹੀ। ਤੁਮ੍ਾਰਹਿ-ਤੇਰਾ ਹੀ ਹੈ।੨।

**ਅਰਥ:** ਹੇ (ਸਭ ਨੂੰ ਮੋਹਣ ਵਾਲੇ ਪ੍ਰਭੂ!) ਸਾਰੇ ਜੀਵ (ਜੰਤੂ) ਤੇਰੇ ਹੀ (ਪੈਦਾ ਕੀਤੇ ਹੋਏ ਹਨ ਅਤੇ) ਤੂੰ ਹੀ (ਇਹਨਾਂ ਨੂੰ ਸੰਸਾਰ ਸਾਗਰ ਤੋਂ) ਤਾਰਦਾ ਹੈਂ। ਤੇਰੀ ਰਤਾ ਭਰ ਕਿਰਪਾ ਨਾਲ ਮਾਰਨ (ਵਾਲੇ ਅਥਵਾ ਜ਼ੁਲਮ ਕਰਨ ਵਾਲੇ ਪਾਪ ਕਰਮਾਂ ਤੋਂ) ਛੁਟ ਜਾਂਦੇ ਹਨ, (ਹੇ ਪ੍ਰਭੂ! ਤੂੰ) ਕ੍ਰੋੜਾਂ ਬ੍ਰਹਮੰਡਾਂ ਨੂੰ ਤਾਰ ਦੇਂਦਾ ਹੈਂ।੧ ।ਰਹਾਉ।

(ਤੇਰੇ ਪੈਦਾ ਕੀਤੇ ਜੀਵ, ਤੇਰੇ ਚਰਨਾ ਵਿਚ) ਅਰਦਾਸ ਤੇ ਬਹੁਤ ਬੇਨਤੀਆਂ ਕਰਦੇ ਹਨ ਪਲ ਪਲ (ਤੈਨੂੰ) ਯਾਦ ਕਰਦੇ ਰਹਿੰਦੇ ਹਨ। ਹੇ ਗਰੀਬਾਂ ਤੇ (ਦਇਆ ਕਰਨ ਵਾਲੇ!) ਹੇ ਦੁੱਖਾਂ ਦਾ ਨਾਸ਼ ਕਰਨ ਵਾਲੇ! (ਤੂੰ ਆਪਣਾ) ਹੱਥ ਦੇ ਕੇ (ਸਭ ਨੂੰ ਸੰਸਾਰ ਸਾਗਰ ਤੋਂ) ਤਾਰ ਦੇਂਦਾ ਹੈ।੧।

ਇਹ ਵਿਚਾਰੇ ਰਾਜੇ ਕੀ ਹਨ? (ਇਨ੍ਹਾਂ ਦੀ ਕੀ ਮਜਾਲ ਹੈ?) ਦਸੋ। ਇਹ ਕਿਸ ਨੂੰ ਮਾਰ ਸਕਦੇ ਹਨ? ਹੇ ਸੁਖਾਂ ਦੇ ਦਾਤੇ! (ਤੂੰ ਸਭ ਜੀਆਂ ਦੀ) ਰਖਿਆ ਕਰ (ਕਿਉਂਕਿ) ਸਾਰਾ ਜਗਤ ਹੀ ਤੇਰਾ ਬਣਾਇਆ ਹੋਇਆ ਹੈ।੨।੧੧।੩੪।

# ਸਾਰੰਸ਼ ਅਤੇ ਸਿਧਾਂਤ

ਸਾਰੇ ਜੀਵ ਪ੍ਰਭੂ ਦੇ ਪੈਦਾ ਕੀਤੇ ਹੋਏ ਹਨ ਅਤੇ ਸਾਰੇ ਬ੍ਰਹਮੰਡਾਂ ਦਾ ਮਾਲਕ ਪ੍ਰਭੂ ਆਪ ਹੈ। ਮਾਰਨ ਤੇ ਜਿਵਾਲਣ ਦੀ ਸ਼ਕਤੀ ਦਾ ਮਾਲਕ ਵੀ ਪਰਮਾਤਮਾ ਆਪ ਹੀ ਹੈ। ਸੰਸਾਰ ਦੇ ਰਾਜਿਆਂ ਮਹਾਰਾਜਿਆਂ ਵਿਚਾਰਿਆਂ ਦੀ ਕੀ ਮਜ਼ਾਲ ਹੈ ਕਿ ਕਿਸੇ ਦਾ ਕੁਝ ਵਿਗਾੜ ਸਕਣ। ਸਾਰੇ ਪ੍ਰਭੂ ਦੇ ਹੁਕਮ ਵਿਚ ਬੱਧੇ ਹੋਏ ਹਨ। ਸਾਨੂੰ ਤਾਂ ਉਸ ਸੁਖਦਾਤੇ ਦੇ ਚਰਨਾ ਵਿਚ ਜੋਦੜੀ ਕਰਨੀ ਚਾਹੀਦੀ ਹੈ:-

**ਰਾਖੁ ਰਾਖੁ ਰਾਖੁ ਸੁਖ ਦਾਤੇ, ਸਭੁ ਨਾਨਕ ਜਗਤੁ ਤੁਮ੍ਾਰਹਿ॥**

**ਸਾਰਗ ਮਹਲਾ ੫ ॥ ਅਬ, ਮੋਹਿ ਧਨੁ ਪਾਇਓ ਹਰਿਨਾਮਾ॥ ਭਏ ਅਚਿੰਤ ਤ੍ਰਿਸਨ ਸਭ ਬੁਝੀ ਹੈ, ਇਹੁ ਲਿਖਿਓ ਲੇਖੁ ਮਥਾਮਾ॥੧॥ਰਹਾਉ॥ ਖੋਜਤ ਖੋਜਤ ਭਇਓ ਬੈਰਾਗੀ, ਫਿਰਿ ਆਇਓ ਦੇਹ ਗਿਰਾਮਾ॥ ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ, ਹਥਿ ਚਰਿਓ ਲਾਲੁ ਅਗਾਮਾ॥੧॥ ਆਨ ਬਾਪਾਰ ਬਨਜ ਜੋ ਕਰੀਅਹਿ, ਤੇਤੇ ਦੂਖ ਸਹਾਮਾ॥ ਗੋਬਿੰਦ ਭਜਨ ਕੇ ਨਿਰਭੈ ਵਾਪਾਰੀ, ਹਰਿ ਰਾਸਿ ਨਾਨਕ ਰਾਮਨਾਮਾ॥੨॥੧੨॥੩੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਹਰਿਨਾਮਾਂ, ਮਥਾਮਾਂ, ਗਿਰਾਮਾਂ, ਅਗਾਮਾਂ, ਕਰੀਅਹਿੰ, ਸਹਾਮਾਂ।

**ਪਦ ਅਰਥ:** ਮੋਹਿ-ਮੈਂ। ਧਨੁ-(ਸੱਚਾ) ਧਨ, ਦੌਲਤ। ਭਏ ਅਚਿੰਤ-ਬੇਫ਼ਿਕਰ ਹੋ ਗਏ। ਤ੍ਰਿਸਨ-(ਮਾਇਕੀ ਪਦਾਰਥਾਂ ਦੀ) ਤ੍ਰਿਸ਼ਨਾ, ਭੁਖ। ਬੁਝੀ ਹੈ-ਮਿਟ ਗਈ ਹੈ। ਮਥਾਮਾ-ਮੱਥੇ ਤੇ, ਭਾਗਾਂ ਵਿਚ।੧।ਰਹਾਉ।

ਖੋਜਤ ਖੋਜਤ-(ਨਾਮ ਧਨ) ਢੂੰਢਦਿਆਂ ਢੂੰਢਦਿਆਂ। ਭਇਓ ਬੈਰਾਗੀ-ਵੈਰਾਗਵਾਨਹੋ ਗਿਆ ਹਾਂ। ਫਿਰਿ-(ਸਭ ਪਾਸੇ) ਫਿਰ ਕੇ। ਆਇਓ ਦੇਹ ਗਿਰਾਮਾ-ਸਰੀਰ ਪਿੰਡ ਵਿਚ ਆ ਗਿਆ। ਗੁਰਿ ਕ੍ਰਿਪਾਲਿ-ਕਿਰਪਾ ਕਰਨ ਵਾਲੇ ਗੁਰੂ ਨੇ। ਜੋਰਿਓ-ਜੋੜ ਦਿਤਾ। ਹਥਿ ਚਰਿਓ-ਹਥ ਚੜ੍ਹਿਆ, ਭਾਵ ਮਿਲ ਗਿਆ। ਲਾਲ ਅਗਾਮਾ-ਅਗੰਮ (ਅਪਹੁੰਚ) ਪਿਆਰਾ ਪ੍ਰਭੂ।੧।

ਆਨ-(ਨਾਮ ਤੋਂ ਬਿਨਾ) ਹੋਰ। ਬਾਪਾਰ ਬਨਜ-ਵਣਜ ਵਪਾਰ। ਕਰੀਅਹਿ-(ਜੋ) ਕੀਤੇ ਜਾਂਦੇ ਹਨ। ਤੇਤੇ-ਓਹ ਸਾਰੇ ਹੀ। ਦੂਖ ਸਹਾਮਾ-ਦੁਖ ਸਹਿਣ ਵਾਲੇ। ਰਾਸਿ-ਪੂੰਜੀ, ਸਰਮਾਇਆ।੨।

**ਅਰਥ:** (ਹੇ ਭਾਈ!) ਹੁਣ ਮੈਂ ਹਰੀ ਦਾ ਨਾਮ (ਸੱਚਾ) ਧਨ ਪ੍ਰਾਪਤ ਕਰ ਲਿਆ ਹੈ। (ਇਸ ਧਨ ਦੀ ਪ੍ਰਾਪਤੀ ਸਦਕਾ) ਮੈਂ ਬੇ-ਫ਼ਿਕਰ ਹੋ ਗਿਆ ਹਾਂ (ਅਤੇ ਮੇਰੀ ਮਾਇਕੀ ਪਦਾਰਥਾਂ ਦੀ ਸਾਰੀ) ਤ੍ਰਿਸ਼ਨਾ ਮਿਟ ਗਈ ਹੈ, (ਪਰ ਇਹ ਧੁਰ ਤੋਂ ਹੀ ਮੇਰੇ) ਮੱਥੇ ਉਤੇ (ਨਾਮ-ਧਨ ਦੀ ਪ੍ਰਾਪਤੀ ਦਾ) ਲੇਖ ਲਿਖਿਆ ਹੋਇਆ ਸੀ।੧।ਰਹਾਉ।

ਹੇ ਭਾਈ! ਇਸ ਨਾਮ ਧਨ ਨੂੰ ਖੋਜਦਿਆਂ ਖੋਜਦਿਆਂ ਮੈਂ ਵੈਰਾਗਵਾਨ ਹੋ ਗਿਆ ਸਾਂ (ਪਰ ਗੁਰੂ ਨੇ ਮਿਹਰ ਕੀਤੀ ਮੈਂ) ਫਿਰ ਫਿਰ ਕੇ (ਆਪਣੇ) ਸਰੀਰ ਪਿੰਡ ਵਿਚ ਆ ਗਿਆ। ਕਿਰਪਾ ਕਰਨ ਵਾਲੇ ਗੁਰੂ ਨੇ ਇਹ (ਨਾਮ ਦਾ) ਜੋ ਸੌਦਾ ਜੋੜ ਦਿੱਤਾ (ਅਤੇ ਮੈਨੂੰ ਸਰੀਰ ਵਿਚੋਂ) ਅਗੰਮ ਲਾਲ (ਪ੍ਰਭੂ) ਹਥ ਚੜ੍ਹ ਗਿਆ।੧।

(ਨਾਮ ਤੋਂ ਛੁੱਟ) ਹੋਰ ਜਿਤਨੇ ਵੀ ਵਣਜ ਵਪਾਰ ਕੀਤੇ ਜਾਂਦੇ ਹਨ, ਓਹ ਸਾਰੇ ਹੀ ਦੁਖ ਸਹਾਰਨ ਦਾ (ਕਾਰਨ ਬਣਦੇ ਹਨ)। (ਹੇ ਭਾਈ! ਜਿਹੜੇ) ਪਰਮਾਤਮਾ ਦੇ ਸਿਮਰਨ ਦੇ ਵਪਾਰੀ ਹਨ (ਉਹ) ਨਿਰਭਉ ਰਹਿੰਦੇ ਹਨ (ਕਿਉਂਕਿ ਉਨ੍ਹਾਂ ਦੇ ਪਾਸ) ਹਰੀ ਦੇ ਨਾਮ ਦੀ ਰਾਸਿ-ਪੂੰਜੀ ਹੁੰਦੀ ਹੈ।੨।੧੨।੩੫।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਅਨੇਕ ਪ੍ਰਕਾਰ ਦੇ ਵਾਪਾਰ ਹਨ ਪਰ ਉਨ੍ਹਾਂ ਦੇ ਕੀਤਿਆਂ ਮਾਇਕੀ ਪਦਾਰਥਾਂ ਦੀ ਤ੍ਰਿਸ਼ਨਾ ਵਧਦੀ ਹੈ। ਜੇ ਗਿਆਨ-ਦ੍ਰਿਸ਼ਟੀ ਨਾਲ ਵੇਖਿਆ ਜਾਏ ਤਾਂ ਪਰਮਾਤਮਾ ਦੇ ਨਾਮ ਦੀ ਬਰਾਬਰੀ ਹੋਰ ਕੋਈ ਕੀਮਤੀ ਤੋਂ ਕੀਮਤੀ ਪਦਾਰਥ ਹੀਰੇ ਲਾਲ, ਜਵਾਹਰਾਤ ਵੀ ਨਹੀਂ ਕਰ ਸਕਦੇ। ਨਾਮ ਤੋਂ ਬਿਨਾ ਸੰਸਾਰ ਦੇ ਜਿਤਨੇ ਵੀ ਵਪਾਰ ਹਨ ਸਭ ਵਿਚ ਦੁਖ ਹੀ ਦੁਖ ਭੋਗਣੇ ਪੈਂਦੇ ਹਨ। ਸੱਚਾ ਵਪਾਰ ਕੇਵਲ ਹਰੀ ਨਾਮ ਦਾ ਹੈ:-

੧. **ਸਚਾ ਸਉਦਾ ਹਰਿਨਾਮੁ ਹੈ, ਸਚਾ ਵਾਪਾਰਾ ਰਾਮ॥**
**ਗੁਰਮਤੀ ਹਰਿਨਾਮੁ ਵਣਜੀਐ, ਅਤਿ ਮੋਲੁ ਅਫਾਰਾ ਰਾਮ॥**
**ਅਤਿ ਮੋਲੁ ਅਫਾਰਾ ਸਚ ਵਾਪਾਰਾ, ਸਚ ਵਾਪਾਰਿ ਲਗੇ ਵਡਭਾਗੀ॥**
**ਅੰਤਰਿ ਬਾਹਰਿ ਭਗਤੀ ਰਾਤੇ, ਸਚਿ ਨਾਮਿ ਲਿਵ ਲਾਗੀ॥**
**ਨਦਰਿ ਕਰੇ ਸੋਈ ਸਚੁ ਪਾਏ, ਗੁਰ ਕੈ ਸਬਦਿ ਵੀਚਾਰਾ॥**
**ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ, ਸਾਚੈ ਕੇ ਵਾਪਾਰਾ॥੧॥** [ਪੰ. ੫੭੦

੨. **ਆਜੁ ਮੈ ਬੈਸਿਓ ਹਰਿ ਹਾਟ॥** [ਪੰ. ੧੨੬੯

**ਸਾਰਗ ਮਹਲਾ ੫ ॥ ਮੇਰੈ ਮਨਿ ਮਿਸਟ ਲਗੇ ਪ੍ਰਿਅ ਬੋਲਾ॥ ਗੁਰਿ ਬਾਹ ਪਕਰਿ ਪ੍ਰਭ ਸੇਵਾ ਲਾਏ, ਸਦ ਦਇਆਲੁ ਹਰਿ ਢੋਲਾ॥੧॥ਰਹਾਉ॥ ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ, ਮੋਹਿ ਕਲਤ੍ਰ ਸਹਿਤ ਸਭਿ ਗੋਲਾ॥ ਮਾਣੁ ਤਾਣੁ ਸਭੁ ਤੂਹੈ ਤੂਹੈ, ਇਕੁ ਨਾਮੁ ਤੇਰਾ ਮੈ ਓਲ੍ਹਾ॥੧॥ ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਹਾਰੇ, ਘਾਸ ਬਢਾਵਹਿ ਕੇਤਕ ਬੋਲਾ॥ ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ, ਮੇਰੇ ਠਾਕੁਰ ਅਗਹ ਅਤੋਲਾ॥੨॥੧੩॥੩੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਾਂਹ, ਤੂਹੈਂ, ਤੂਹੈਂ, ਬੈਸਾਲਹਿਂ, ਬਢਾਵਹਿਂ।

**ਪਦ ਅਰਥ:** ਮੇਰੈ ਮਨਿ-ਮੇਰੇ ਮਨ ਵਿਚ। ਮਿਸਟ ਲਗੇ-ਮਿੱਠੇ ਲਗੇ ਹਨ। ਪ੍ਰਿਅ ਬੋਲਾ-ਪਿਆਰੇ (ਪ੍ਰਮਾਤਮਾ) ਦੇ ਬੋਲ, ਬਚਨ। ਗੁਰਿ-ਗੁਰੂ ਨੇ। ਬਾਹ ਪਕਰ-ਬਾਂਹ ਫੜ ਕੇ। ਪ੍ਰਭ ਸੇਵਾ-ਪ੍ਰਭੂ ਦੀ ਸੇਵਾ ਵਿਚ। ਢੋਲਾ-ਪਿਆਰਾ।੧।ਰਹਾਉ।

ਪ੍ਰਭ-ਹੇ ਪ੍ਰਭੂ!। ਠਾਕੁਰੁ-ਮਾਲਕ। ਸਰਬ ਪ੍ਰਤਿਪਾਲਕੁ-ਸਾਰਿਆਂ ਦਾ ਪਾਲਣਹਾਰ। ਮੋਹਿ-ਮੈਂ। ਕਲਤ੍ਰ ਸਹਿਤ-ਇਸਤ੍ਰੀ ਸਮੇਤ। ਸਭਿ ਗੋਲਾ-ਸਾਰੇ (ਪਰਵਾਰ ਸਹਿਤ) ਸੇਵਕ ਹਾਂ। ਮਾਣੁ-ਇਜ਼ਤ। ਤਾਣੁ-ਤਾਕਤ ਭਾਵ ਆਸਰਾ। ਓਲ੍ਹਾ-ਆਸਰਾ।੧।

ਤਖਤਿ-ਤਖਤ ਉਤੇ, ਰਾਜਗੱਦੀ ਉਤੇ। ਬੈਸਾਲਹਿ-ਤੂੰ ਮੈਨੂੰ ਬਿਠਾ ਦੇਵੇਂ। ਤਉ-ਤਾਂ ਭੀ। ਜੇ ਘਾਸੁ ਬਢਾਵਹਿ-ਜੇ ਘਾਹ ਵਢਵਾਵੇਂ। ਕੇਤਕ ਬੋਲਾ-ਕਿਸ ਕਦਰ ਮੈਂ ਬੋਲ ਸਕਦਾ ਹਾਂ ਅਰਥਾਤ ਮੈਂ ਕੀ ਕਹਿ ਸਕਦਾ ਹਾਂ?। ਓਲ੍ਹਾ-ਪੜਦਾ, ਆਸਰਾ। ਬਿਧਾਤੇ-ਹੇ ਰਚਨਹਾਰ!। ਮੇਰੇ ਠਾਕੁਰ-ਹੇ ਮੇਰੇ ਮਾਲਕ!। ਅਗਹ-ਹੇ ਅਥਾਹ!। ਅਤੋਲਾ ਹੇ ਤੋਲਣ ਤੋਂ ਰਹਿਤ!।੨।

**ਅਰਥ:** (ਹੇ ਭਾਈ!) ਮੇਰੇ ਮਨ ਵਿਚ ਪਿਆਰੇ (ਪ੍ਰੀਤਮ) ਦੇ ਬੋਲ ਮਿੱਠੇ ਲਗ ਰਹੇ ਹਨ। ਗੁਰੂ ਨੇ (ਮੇਰੀ) ਬਾਂਹ ਫੜ ਕੇ (ਮੈਨੂੰ) ਪ੍ਰਭੂ ਦੀ ਸੇਵਾ (ਭਗਤੀ) ਵਿਚ ਲਾ ਦਿੱਤਾ (ਅਤੇ ਹੁਣ ਮੈਨੂੰ ਸਮਝ ਆਈ ਹੈ ਕਿ) ਪਿਆਰਾ ਹਰੀ (ਮੇਰੇ ਉਤੇ) ਸਦਾ ਹੀ ਦਇਆਲੂ ਹੈ।੧।ਰਹਾਉ।

ਹੇ ਪ੍ਰਭੂ! ਤੂੰ (ਮੇਰਾ) ਮਾਲਕ ਹੈਂ, ਸਾਰਿਆਂ ਦਾ ਪਾਲਣਹਾਰ ਹੈਂ, ਮੈਂ ਇਸਤ੍ਰੀ (ਭਾਵ ਪਰਵਾਰ) ਸਹਿਤ ਤੇਰਾ ਸੇਵਕ ਹਾਂ। (ਮੇਰਾ) ਮਾਣ, ਤਾਣ ਸਭ ਕੁਝ ਤੂੰ ਆਪ ਹੀ ਹੈਂ (ਮੇਰੇ ਲਈ) ਤੇਰਾ ਇਕ ਨਾਮ ਹੀ ਓਲ੍ਹਾ (ਪੜਦਾ, ਸਹਾਰਾ) ਹੈ।੧।

(ਹੇ ਪ੍ਰਭੂ!) ਜੇ ਤੂੰ ਸਾਨੂੰ (ਰਾਜ) ਤਖਤ ਉਤੇ ਬਿਠਾ ਦੇਵੇਂ ਤਾਂ ਵੀ ਤੇਰੇ ਦਾਸ ਹਾਂ, ਜੇ ਘਾਹ ਵਢਵਾ ਲਏ (ਭਾਵ ਘਾਹੀ ਬਣਾ ਦੇਵੇਂ) ਤਾਂ ਕਿਸ ਕਦਰ ਬੋਲ ਸਕਦਾ ਹਾਂ? (ਭਾਵ ਫਿਰ ਵੀ ਤੇਰਾ ਦਾਸ ਹਾਂ)। ਦਾਸ ਨਾਨਕ ਦੇ ਪ੍ਰਭੂ, ਰਚਨਹਾਰ ਪੁਰਖ! ਮੇਰੇ ਮਾਲਕ! (ਤੂੰ) ਅਥਾਹ ਤੇ ਅਤੋਲ ਹੈਂ।੨।੧੩।੩੬।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਅੰਕਿਤ ਭਾਵਨਾ ਤੋਂ ਸਪਸ਼ਟ ਹੈ ਕਿ ਗੁਰਦੇਵ ਪਿਤਾ ਸਿਰਜਣਹਾਰ ਹਰੀ ਦੇ ਸਨਮੁਖ ਹੋ ਕੇ ਆਪਣਾ ਆਪ ਸਮਰਪਿਤ ਕਰ ਰਹੇ ਹਨ। ਹੇ ਪ੍ਰਭੂ! ਭਾਵੇਂ ਤੂੰ ਤਖਤ ਤੇ ਬਿਠਾਵੇਂ ਭਾਵੇਂ ਤੂੰ ਘਾਹੀ ਬਣਾ ਦੇਵੇਂ, ਦੋਹਾਂ ਹਾਲਤਾਂ ਵਿਚ ਹੀ ਅਸੀ ਤੇਰੇ ਦਾਸ ਹਾਂ:-

**ਜੌ ਰਾਜੁ ਦੇਹਿ ਤ ਕਵਨ ਬਡਾਈ॥**
**ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ॥** [ਪੰ. ੫੨੫

ਹੇ ਰਚਨਹਾਰ ਪ੍ਰਭੂ! ਤੇਰੇ ਅੰਮ੍ਰਿਤ ਬੋਲ ਮੇਰੇ ਮਨ ਵਿਚ ਬਹੁਤ ਹੀ ਮਿੱਠੇ ਲਗਦੇ ਹਨ। ਇਹ ਸਾਰੀ ਕਿਰਪਾ ਗੁਰੂ ਦੀ ਹੋਈ ਹੈ ਜਿਸ ਨੇ ਮੇਰੀ ਬਾਂਹ ਫੜ ਕੇ ਆਪਣੀ ਸੇਵਾ-ਭਗਤੀ ਵਿਚ ਲਾਇਆ ਹੈ। ਭਗਤ ਨਾਮ ਦੇਵ ਜੀ ਨੇ ਵੀ ਏਂਦਾਂ ਦੇ ਪਿਆਰੇ ਮਿੱਠੇ ਬੋਲਾਂ ਦਾ ਅਨੰਦ ਮਾਣਿਆ ਹੈ:-

**ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥** [ਪੰ.੭੨੭

ਜਦੋਂ ਮੇਰਾ ਸਜਣ ਹੈ ਹੀ ਮਿਠ-ਬੋਲੜਾ, ਫਿਰ ਉਸ ਦਾ ਹਰੇਕ ਬਚਨ ਮਨ ਨੂੰ ਕਿਵੇਂ ਚੰਗਾ ਨਾ ਲਗੇ। ਆਓ ਅਸੀ ਵੀ ਆਪਣੀ ਜਿੰਦ ਨੂੰ ਸਮਝਾਈਏ:-

੧. **ਨੀਕੇ ਗੁਣ ਗਾਉ ਮਿਟਹੀ ਰੋਗ॥ ਮੁਖ ਊਜਲ ਮਨੁ ਨਿਰਮਲ ਹੋਈ ਹੈ,**
**ਤੇਰੋ ਰਹੈ ਈਹਾ ਊਹਾ ਲੋਗੁ॥** [ਪੰ. ੭੧੩

੨. **ਮੀਠੇ ਹਰਿ ਗੁਣ ਗਾਉ ਜਿੰਦੂ, ਤੂੰ ਮੀਠੇ ਹਰਿਗੁਣ ਗਾਉ॥** [ਪੰ. ੨੧੮

**ਸਾਰਗ ਮਹਲਾ ੫ ॥ ਰਸਨਾ, ਰਾਮ ਕਹਤ ਗੁਣ ਸੋਹੰ॥ ਏਕਿ ਨਿਮਖ ਓਪਾਇ ਸਮਾਵੈ, ਦੇਖਿ ਚਰਿਤ ਮਨੁ ਮੋਹੰ॥੧॥ਰਹਾਉ॥ ਜਿਸੁ ਸੁਣਿਐ ਮਨਿ ਹੋਇ ਰਹਸੁ ਅਤਿ, ਰਿਦੈ ਮਾਨ ਦੁਖ ਜੋਹੰ॥ ਸੁਖੁ ਪਾਇਓ ਦੂਖੁ ਦੂਰਿ ਪਰਾਇਓ, ਬਣਿ ਆਈ ਪ੍ਰਭ ਤੋਹੰ॥੧॥ ਕਿਲਵਿਖ ਗਏ ਮਨ ਨਿਰਮਲ ਹੋਈਹੈ, ਗੁਰਿ ਕਾਢੇ ਮਾਇਆ ਦ੍ਰੋਹੰ॥ ਕਹੁ ਨਾਨਕ, ਮੈ ਸੋ ਪ੍ਰਭੁ ਪਾਇਆ, ਕਰਣ ਕਾਰਣ ਸਮਰਥੋਹੰ॥੨॥੧੪॥੩੭॥**

**ਪਦ ਅਰਥ:** ਰਸਨਾ-ਜੀਭ, ਜਿਹਵਾ। ਰਾਮ ਕਹਤ ਗੁਣ-ਰਾਮ ਦੇ ਗੁਣ ਕਹਿੰਦਿਆਂ। ਸੋਹੰ-ਸੋਹਣੀ ਲਗਦੀ ਹੈ, ਸੋਭਾ ਪਾਉਂਦੀ ਹੈ। ਏਕਿ ਨਿਮਖ-ਇਕ ਨਿਮਖ (ਪਲ) ਵਿਚ। ਓਪਾਇ-(ਜਗਤ ਨੂੰ) ਪੈਦਾ ਕਰਕੇ। ਸਮਾਵੈ-ਲੀਨ ਕਰ ਲੈਂਦਾ ਹੈ। ਦੇਖਿ-ਵੇਖ ਕੇ। ਚਰਿਤ੍ਰ-ਲੀਲਾ। ਮਨੁ ਮੋਹੰ-ਮਨ ਮੋਹਿਆ ਗਿਆ ਹੈ।੧।ਰਹਾਉ।

ਜਿਸੁ ਸੁਣਿਐ-ਜਿਸ ਨੂੰ ਸੁਣਨ ਨਾਲ। ਮਨਿ-ਮਨ ਵਿਚ। ਹੋਇ ਰਹਸ ਅਤਿ-ਬਹੁਤ ਹੀ ਖੇੜਾ ਆਉਂਦਾ ਹੈ। ਰਿਦੈ ਮਾਨ-ਹਿਰਦੇ ਦਾ ਮਾਣ। ਦੁਖ ਜੋਹੰ-ਦੁੱਖਾਂ ਵੱਲ ਭੈੜੀ ਨਿਗਾਹ ਨਾਲ ਵੇਖਣ ਤੇ ਦੁਖ ਦੂਰ (ਭਾਵ ਨਾਸ਼) ਹੁੰਦੇ ਹਨ। ਦੂਖੁ ਦੂਰਿ ਪਰਾਇਓ-ਦੁਖ ਦੂਰ ਹੋ ਜਾਂਦਾ ਹੈ। ਬਣਿ ਆਈ-(ਪ੍ਰੀਤ) ਬਣ ਆਈ ਹੈ, ਭਾਵ ਮੀਜਾ ਮਿਲ ਗਈ ਹੈ। ਤੋਹੰ-ਤੇਰੇ ਨਾਲ।੧।

ਕਿਲਵਿਖ-ਪਾਪ। ਨਿਰਮਲ-ਪਵਿੱਤਰ। ਗੁਰਿ-ਗੁਰੂ ਨੇ। ਕਾਢੇ ਮਾਇਆ ਦ੍ਰੋਹੰ-ਮਾਇਆ ਦੀ ਠੱਗੀ, ਛਲ ਕਢ ਦਿੱਤੇ ਹਨ। ਕਰਣ ਕਾਰਣ-ਜਗਤ ਦਾ ਮੂਲ। ਸਮਰਥੋਹੰ-ਸਰਬਕਲਾ ਸਮਰਥ, ਸਾਰੀਆਂ ਸ਼ਕਤੀਆਂ ਦਾ ਮਾਲਕ।੨।

**ਅਰਥ:** (ਹੇ ਭਾਈ!) ਜੀਭ ਪਰਮਾਤਮਾ ਦੇ ਗੁਣ ਕਹਿੰਦਿਆਂ (ਗਾਉਂਦਿਆਂ ਹੀ) ਸੋਹਣੀ ਲਗਦੀ ਹੈ, ਸੋਭਦੀ ਹੈ। (ਓਹ ਪ੍ਰਭੂ) ਇਕ ਪਲ ਵਿਚ (ਜਗਤ ਨੂੰ) ਪੈਦਾ ਕਰਕੇ (ਆਪਣੇ ਵਿਚ) ਲੀਨ ਕਰ ਲੈਂਦਾ ਹੈ (ਉਸ ਦੀ ਲੀਲਾ) ਖੇਲ ਵੇਖ ਕੇ (ਮੇਰਾ) ਮਨ ਮੋਹਿਆ ਗਿਆ ਹੈ।੧।ਰਹਾਉ।

ਜਿਸ (ਪ੍ਰਭੂ ਦੇ ਕੌਤਕ) ਸੁਣਨ ਨਾਲ ਮਨ ਵਿਚ ਬਹੁਤ ਖੇੜਾ (ਪੈਦਾ ਹੁੰਦਾ ਹੈ ਅਤੇ) ਹਿਰਦੇ ਦਾ ਮਾਨ (ਤੇ ਸਾਰੇ) ਦੁਖ ਨਾਸ਼ ਹੋ ਜਾਂਦੇ ਹਨ, ਹੇ ਪ੍ਰਭੂ! ਤੇਰੇ ਨਾਲ (ਸਚੀ ਪ੍ਰੀਤਿ) ਬਣ ਆਈ ਹੈ (ਜਿਸ ਦੇ ਫਲ ਸਰੂਪ ਆਤਮਿਕ) ਸੁਖ ਪਾਇਆ ਹੈ ਅਤੇ (ਹਰ ਪ੍ਰਕਾਰ ਦਾ) ਦੁਖ ਦੂਰ ਹੋ ਗਿਆ ਹੈ।੧।

(ਸਾਰੇ) ਪਾਪ ਨਾਸ਼ ਹੋ ਗਏ ਹਨ, ਮਨ ਪਵਿੱਤਰ ਹੋ ਗਿਆ ਹੈ (ਕਿਉਂਕਿ) ਗੁਰੂ ਨੇ ਮਾਇਆ ਦੇ ਵਲ ਛਲ (ਹਿਰਦੇ ਚੋਂ ਬਾਹਰ) ਕਢ ਦਿਤੇ ਹਨ। ਨਾਨਕ! ਆਖ ਕਿ ਮੈਂ ਉਹ ਪਰਮਾਤਮਾ ਪਾ ਲਿਆ ਹੈ (ਜੋ) ਜਗਤ ਦਾ ਮੂਲ (ਅਤੇ ਸਰਬ ਕਲਾ) ਸਮਰਥ ਹੈ।੨।੧੪।੩੭।

## ਸਾਰੰਸ਼ ਅਤੇ ਸਿਧਾਂਤ

ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੈ॥ ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ' ਅਜਿਹੇ ਅਸਚਰਜ ਕੌਤਕ ਕਰਨ ਵਾਲੇ ਪ੍ਰਭੂ ਦੇ ਗੁਣ ਗਾ ਕੇ ਰਸਨਾ ਨੂੰ ਬੜਾ ਸੁਆਦ ਆਉਂਦਾ ਹੈ। ਉਹ ਪ੍ਰਭੂ ਦੀਆਂ ਸਿਫਤਾਂ ਕਰਕੇ ਸੋਹਣੀ ਲਗਦੀ ਹੈ।

ਉਸ ਪ੍ਰਭੂ ਦੇ ਬਿਸਮਾਦੀ ਚਰਿਤ੍ਾਂ ਨੂੰ ਵੇਖ ਕੇ ਮਨ ਵਿਚ ਪ੍ਰੀਤ ਤੇ ਖੇੜਾ ਉਪਜਦਾ ਹੈ, ਉਸ ਦਾ ਬਿਆਨ ਕਰਨ ਵਿਚ ਮਨ ਰਸ ਭਰਪੂਰ ਹੁੰਦਾ ਹੈ।

ਗੁਰਮਤਿ ਦਾ ਸਿਧਾਂਤ ਹੈ ਕਿ ਪਰਮਾਤਮਾ ਦੇ ਗੁਣ ਗਾਇਆਂ ਤੇ ਸੁਣਿਆਂ, ਹਿਰਦਾ ਪਵਿਤਰ ਹੋ ਜਾਂਦਾ ਹੈ ਤੇ 'ਦੂਖਹ ਠਾਹਿ ਗਵਾਇਓ' ਵਾਲੀ ਅਵਸਥਾ ਬਣ ਜਾਂਦੀ ਹੈ। ਫਿਰ ਮੋਮੋ-ਠਗਣੀ, ਛਲ ਕਰਨ ਵਾਲੀ ਮਾਇਆ ਦੀ ਕੋਈ ਦਾਲ ਨਹੀ ਗਲਦੀ ਕਿਉਂਕਿ ਕਰਣ ਕਾਰਣ ਸਮਰਥ ਪ੍ਰਭੂ ਆਪ ਹਿਰਦੇ ਵਿਚ ਆ ਵਸਦਾ ਹੈ।

**ਸਾਰਗ ਮਹਲਾ ੫ ॥ ਨੈਨਹੁ ਦੇਖਿਓ ਚਲਤੁ ਤਮਾਸਾ॥ ਸਭਹੂ ਦੂਰਿ ਸਭਹੂ ਤੇ ਨੇਰੈ, ਅਗਮ ਅਗਮ ਘਟ ਵਾਸਾ॥੧॥ਰਹਾਉ॥ ਅਭੂਲੁ ਨ ਭੂਲੈ, ਲਿਖਿਓ ਨ ਚਲਾਵੈ, ਮਤਾ ਨ ਕਰੈ ਪਚਾਸਾ॥ ਖਿਨ ਮਹਿ ਸਾਜਿ ਸਵਾਰਿ ਬਿਨਾਹੈ, ਭਗਤਿ ਵਛਲ ਗੁਣਤਾਸਾ॥੧॥ ਅੰਧ ਕੂਪ ਮਹਿ ਦੀਪਕੁ ਬਲਿਓ, ਗੁਰਿ ਰਿਦੈ ਕੀਓ ਪਰਗਾਸਾ॥ ਕਹੁ ਨਾਨਕ ਦਰਸੁ ਪੇਖਿ ਸੁਖੁ ਪਾਇਆ, ਸਭ ਪੂਰਨ ਹੋਈ ਆਸਾ॥੨॥੧੫॥੩੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨੈਨਹੁਂ, ਸਭਹੂਂ, ਮਹਿਂ।

**ਪਦ ਅਰਥ:** ਨੈਨਹੁ-ਅੱਖਾਂ ਨਾਲ। ਚਲਤੁ ਤਮਾਸਾ-ਅਸਚਰਜ ਕੌਤਕ। ਸਭ ਹੂ-ਸਭ ਤੋਂ। ਨੇਰੈ-ਨੇੜੇ। ਅਗਮ-ਅਪਹੁੰਚ (ਪ੍ਰਭੂ) ਦਾ। ਘਟ ਵਾਸਾ-(ਸਭ) ਹਿਰਦਿਆਂ ਵਿਚ ਨਿਵਾਸ ਹੈ।੧।ਰਹਾਉ।

ਅਭੂਲੁ-ਭੁੱਲਾਂ ਤੋਂ ਰਹਿਤ। ਲਿਖਿਓ-ਲਿਖਿਆ ਹੋਇਆ (ਹੁਕਮ)। ਨ ਚਲਾਵੈ-ਨਹੀਂ ਚਲਾਂਦਾ (ਭਾਵ ਲਿਖਤੀ ਫੁਰਮਾਨ ਜਾਰੀ ਨਹੀ ਕਰਦਾ)। ਮਤਾ-ਸਲਾਹ। ਪਚਾਸਾ-ਪੰਜਾਹ ਭਾਵ ਕਈ, ਬਹੁਤੀਆਂ। ਖਿਨ ਮਹਿ-(ਇਕ) ਛਿਨ ਵਿਚ। ਸਾਜਿ-ਬਣਾ ਕੇ, ਪੈਦਾ ਕਰਕੇ। ਸਵਾਰਿ-ਸਵਾਰ (ਸ਼ਿੰਗਾਰ) ਕੇ। ਬਿਨਾਹੈ-ਨਾਸ਼ ਕਰਦਾ ਹੈ। ਭਗਤਿ ਵਛਲ-ਭਗਤੀ ਨੂੰ ਪਿਆਰ ਕਰਨ ਵਾਲਾ। ਗੁਣਤਾਸਾ-ਗੁਣਾਂ ਦਾ ਖਜ਼ਾਨਾ।੧।

ਅੰਧ ਕੂਪ ਮਹਿ-(ਹਿਰਦੇ ਰੂਪ) ਹਨੇਰੇ ਖੂਹ ਵਿਚ। ਦੀਪਕੁ-ਦੀਵਾ। ਗੁਰਿ-ਗੁਰੂ ਨੇ। ਰਿਦੈ-ਹਿਰਦੇ ਵਿਚ। ਪਰਗਾਸਾ-ਚਾਨਣਾ। ਪੇਖਿ-ਵੇਖ ਕੇ।੨।

**ਅਰਥ:** (ਹੇ ਭਾਈ! ਮੈਂ ਆਪਣੀਆਂ) ਅੱਖਾਂ ਨਾਲ (ਪਰਮਾਤਮਾ ਦਾ) ਅਸਚਰਜ ਕੌਤਕ ਵੇਖਿਆ ਹੈ। (ਉਹ ਪਰਮਾਤਮਾ) ਸਭ (ਜੀਆਂ) ਤੋਂ ਦੂਰ ਵਸਦਾ ਹੋਇਆ ਸਭ ਤੋਂ ਨੇੜੇ ਹੈ (ਉਹ ਜਿਥੇ) ਅਪਹੁੰਚ ਹੈ (ਉਥੇ, ਉਸਦਾ) ਸਭ ਹਿਰਦਿਆਂ ਵਿਚ ਨਿਵਾਸ ਹੈ।੧ ।ਰਹਾਉ।

(ਹੇ ਭਾਈ! ਉਹ ਪਰਮਾਤਮਾ) ਭੁੱਲਾਂ ਤੋਂ ਰਹਿਤ ਹੈ, ਉਹ (ਕਦੇ ਵੀ) ਨਹੀ ਭੁਲਦਾ, (ਓਹ ਸੰਸਾਰੀ ਰਾਜਿਆਂ ਵਾਂਗੂ) ਲਿਖਤੀ (ਫੁਰਮਾਨ) ਜਾਰੀ ਨਹੀ ਕਰਦਾ, ਨਾ ਹੀ ਉਹ ਬਹੁਤੀਆਂ ਸਲਾਹਾਂ ਕਰਦਾ ਹੈ। (ਉਹ ਇਕ) ਛਿਨ ਵਿਚ (ਜੀਵ) ਪੈਦਾ ਕਰਕੇ, ਸਵਾਰ ਸ਼ਿੰਗਾਰ ਕੇ (ਖਿਨ ਵਿਚ ਹੀ) ਨਾਸ਼ ਕਰ ਦਿੰਦਾ ਹੈ। (ਉਹ) ਭਗਤੀ ਨੂੰ ਪਿਆਰ ਕਰਨ ਵਾਲਾ ਹੈ (ਅਤੇ ਬੇਅੰਤ) ਗੁਣਾਂ ਦਾ ਖਜ਼ਾਨਾ ਹੈ।੧।

(ਹੇ ਭਾਈ!) ਗੁਰੂ ਨੇ (ਜਿਸ ਮਨੁੱਖ ਦੇ) ਹਿਰਦੇ ਵਿਚ (ਪ੍ਰਭੂ ਦੇ ਨਾਮ ਦਾ) ਚਾਨਣ ਕਰ ਦਿੱਤਾ ਹੈ (ਮਾਨੋ ਉਸ ਹਿਰਦੇ ਰੂਪੀ) ਹਨੇਰੇ ਖੂਹ ਵਿਚ (ਗਿਆਨ ਦਾ) ਦੀਵਾ ਬਲ ਪਿਆ ਹੈ। ਨਾਨਕ! ਆਖ ਕਿ (ਉਸ ਪਰਮਾਤਮਾ ਦਾ) ਦਰਸ਼ਨ ਵੇਖ ਕੇ (ਉਸ ਮਨੁੱਖ ਨੇ ਆਤਮਿਕ) ਸੁਖ ਪਾਇਆ ਹੈ, (ਉਸ ਦੀ ਸਾਰੀ) ਆਸ ਪੂਰੀ ਹੋ ਗਈ ਹੈ।੨।੧੫।੩੮।

# ਸਾਰੰਸ਼ ਅਤੇ ਸਿਧਾਂਤ

ਜਿਸ ਭਾਗਾਂ ਵਾਲੇ ਜਗਿਆਸੂ ਨੇ ਪ੍ਰਭੂ ਦੀ ਕਲਾ ਨੂੰ ਆਪਣੇ ਆਤਮਿਕ ਨੈਣਾ ਨਾਲ ਵੇਖਿਆ ਹੈ ਉਹ ਜਾਣਦਾ ਹੈ ਕਿ ਪਰਮਾਤਮਾ ਸਰਬ ਕਲਾ ਸਮਰਥ ਹੈ। ਉਹ ਅਪਹੁੰਚ ਅਦ੍ਰਿਸ਼ਟ ਹੋਣ ਦੇ ਬਾਵਜੂਦ ਵੀ ਹਰ ਥਾਂ ਤੇ ਹਰ ਹਿਰਦੇ ਵਿਚ ਮੌਜੂਦ ਹੈ। ਉਸ ਨੂੰ ਸੰਸਾਰੀ ਬਾਦਸ਼ਾਹਾਂ ਵਾਂਗੂੰ ਲਿਖਤੀ ਹੁਕਮਨਾਮੇ ਜਾਰੀ ਕਰਨ ਦੀ ਲੋੜ ਨਹੀ ਉਸ ਨੂੰ ਕਿਸੇ ਪਾਸੇ ਪੁਛ ਕੇ ਆਪਣੀ ਮਰਜ਼ੀ ਮੰਨਵਾਣ ਦੀ ਲੋੜ ਨਹੀ। 'ਸਭਨਾ ਲਿਖਿਆ ਵੁੜੀ ਕਲਾਮ'। ਇਕੋ ਵਾਰੀ ਹਰੇਕ ਦੇ ਮਸਤਕ ਤੇ ਜੋ ਲਿਖ ਦਿਤਾ ਹੈ, ਉਸ ਨੂੰ ਮੇਟਣ ਦੀ ਕਿਸੇ ਵਿਚ ਸਮਰਥਾ ਨਹੀ ਹੈ। ਬਾਦਸ਼ਾਹਾਂ ਦੇ ਹੁਕਮਾਂ ਦੀ ਪੂਰਤੀ ਉਨ੍ਹਾਂ ਦੇ ਆਪਣੇ ਵਸ ਦੀ ਗੱਲ ਨਹੀ ਹੁੰਦੀ, ਉਹ ਆਪਣੇ ਅਧੀਨ ਕਰਮਚਾਰੀਆਂ ਤੇ ਨਿਰਭਰ ਕਰਦੇ ਹਨ ਪਰ ਵਾਹਿਗੁਰੂ ਸੁਤੰਤਰ ਹੈ, ਜੋ ਚਾਹੇ ਸੋ ਕਰਦਾ ਹੈ:-

**ਸੋ ਕਿਛੁ ਕਰੈ ਸੁ ਚਿਤਿ ਨ ਹੋਈ॥ ਤਿਸਦਾ ਹੁਕਮੁ,ਮੇਟਿ ਨ ਸਕੈ ਕੋਈ॥** [ਪੰ. ੧੧੮

**ਸਾਰਗ ਮਹਲਾ ੫ ॥ ਚਰਨਹ, ਗੋਬਿੰਦ ਮਾਰਗੁ ਸੁਹਾਵਾ॥ ਆਨ ਮਾਰਗ ਜੇਤਾ ਕਿਛੁ ਧਾਈਐ, ਤੇਤੋ ਹੀ ਦੁਖੁ ਹਾਵਾ॥੧॥ਰਹਾਉ॥ ਨੇਤ੍ਰ ਪੁਨੀਤ ਭਏ ਦਰਸੁ ਪੇਖੇ, ਹਸਤ ਪੁਨੀਤ ਟਹਲਾਵਾ॥ ਰਿਦਾ ਪੁਨੀਤ ਰਿਦੈ ਹਰਿ ਬਸਿਓ, ਮਸਤ ਪੁਨੀਤ ਸੰਤ ਧੂਰਾਵਾ॥੧॥ ਸਰਬ ਨਿਧਾਨ ਨਾਮਿ ਹਰਿ ਹਰਿ ਕੈ, ਜਿਸੁ ਕਰਮਿ ਲਿਖਿਆ ਤਿਨਿ ਪਾਵਾ॥ ਜਨ ਨਾਨਕ ਕਉ ਗੁਰੁ ਪੂਰਾ ਭੇਟਿਓ, ਸੁਖਿ ਸਹਜੇ ਅਨਦ ਬਿਹਾਵਾ॥੨॥੧੬॥੩੯॥**

**ਪਦ ਅਰਥ:** ਚਰਨਹ-(ਚਰਨਹੁੰ) ਪੈਰਾਂ ਲਈ। ਗੋਬਿੰਦ ਮਾਰਗੁ-ਪਰਮਾਤਮਾ ਦਾ ਰਸਤਾ। ਸੁਹਾਵਾ-ਸੋਹਣਾ। ਆਨ ਮਾਰਗ-ਹੋਰ ਰਸਤਿਆਂ ਤੇ। ਜੇਤਾ ਕਿਛੁ-ਜਿਤਨਾ ਕੁਝ। ਧਾਈਐ-ਦੌੜਿਆ ਭਜਿਆ ਜਾਂਦਾ ਹੈ। ਤੇਤੋ ਹੀ-ਉਤਨਾ ਹੀ। ਹਾਵਾ-ਹਾਹੁਕਾ।੧।ਰਹਾਉ।

ਨੇਤ੍ਰ-ਅੱਖਾਂ। ਹਸਤ-ਹੱਥ। ਪੁਨੀਤ-ਪਵਿੱਤਰ। ਟਹਲਾਵਾ-ਟਹਿਲ, ਸੇਵਾ (ਕਰਕੇ)। ਰਿਦਾ-ਹਿਰਦਾ। ਮਸਤ-ਮਸਤਕ, ਮੱਥਾ। ਸੰਤ ਧੂਰਾਵਾ-ਸੰਤਾਂ ਦੀ ਚਰਨ ਧੂੜੀ ਨਾਲ।੧।

ਸਰਬ ਨਿਧਾਨ-ਸਾਰੇ ਖਜ਼ਾਨੇ। ਨਾਮਿ ਹਰਿ-ਹਰੀ ਦੇ ਨਾਮ ਵਿਚ। ਭਰਮਿ-ਭਰਮਾਂ ਵਿਚ। ਤਿਨਿ ਪਾਵਾ-ਉਸ ਨੇ ਪਾਇਆ ਹੈ। ਭੇਟਿਓ-ਮਿਲਿਆ ਹੈ। ਸੁਖਿ-ਸੁਖ ਵਿਚ। ਸਹਜੇ-ਸਹਿਜ, ਅਡੋਲ ਅਵਸਥਾ ਵਿਚ। ਬਿਹਾਵਾ-ਬਿਤੀਤ ਹੁੰਦੀ ਹੈ।੨।

**ਅਰਥ:** (ਹੇ ਭਾਈ!) ਪੈਰਾਂ ਲਈ ਪਰਮਾਤਮਾ ਦਾ ਰਸਤਾ ਸੋਹਣਾ ਹੈ। (ਪਰਮਾਤਮਾ ਤੋਂ ਬਿਨਾ) ਹੋਰ ਰਸਤਿਆਂ ਤੇ ਜਿਤਨਾ ਕੁਝ ਦੌੜਿਆ ਭਜਿਆ ਜਾਂਦਾ ਹੈ ਉਤਨਾ ਹੀ ਦੁਖ (ਤੇ) ਹਾਵਾ (ਹਾਹੁਕਾ ਹੀ ਲਗਦਾ ਹੈ)।੧।ਰਹਾਉ।

(ਇਸ ਮਾਰਗ ਤੇ ਚਲਦਿਆਂ ਪ੍ਰਭੂ ਦਾ) ਦਰਸ਼ਨ ਵੇਖ ਕੇ ਨੇਤਰ ਪਵਿੱਤਰ ਹੋ ਗਏ ਹਨ (ਅਤੇ) ਹਥ ਟਹਿਲ-ਸੇਵਾ ਕਰਕੇ ਪਵਿੱਤਰ ਹਨ। (ਉਹ) ਹਿਰਦਾ ਪਵਿੱਤਰ ਹੈ (ਜਿਸ) ਹਿਰਦੇ ਵਿਚ ਹਰੀ ਵਸਿਆ ਹੈ (ਉਹ) ਮੱਥਾ ਵੀ ਸੰਤਾਂ ਦੀ ਚਰਨ ਧੂੜੀ ਨਾਲ ਪਵਿੱਤਰ ਹੋ ਗਿਆ ਹੈ।੧।

(ਹੇ ਭਾਈ!) ਹਰੀ ਦੇ ਨਾਮ ਵਿਚ ਸਾਰੇ (ਸੁੱਖਾਂ ਦੇ) ਖਜ਼ਾਨੇ ਹਨ (ਪਰ) ਜਿਸ ਦੇ ਭਾਗਾਂ ਵਿਚ (ਇਹ ਖਜ਼ਾਨਾ ਮਿਲਿਆ ਹੈ) ਲਿਖਿਆ ਹੈ, ਉਸ ਨੇ ਹੀ ਪ੍ਰਾਪਤ ਕੀਤਾ ਹੈ। ਦਾਸ ਨਾਨਕ ਨੂੰ ਪੂਰਾ ਗੁਰੂ ਮਿਲਿਆ ਹੈ, (ਜਿਸ ਦੀ ਬਰਕਤ ਨਾਲ ਮੇਰਾ ਜੀਵਨ ਆਤਮਿਕ) ਸੁਖ ਵਿਚ ਅਡੋਲ ਅਵਸਥਾ ਅਨੰਦਮਈ ਬਤੀਤ ਹੋ ਰਿਹਾ ਹੈ।੨।੧੬।੩੯।

# ਸਾਰੰਸ਼ ਅਤੇ ਸਿਧਾਂਤ

ਪੈਰਾਂ ਲਈ ਗੋਬਿੰਦ ਦੇ ਮਾਰਗ ਉਤੇ ਚਲਣਾ ਸੁਖਦਾਈ ਤੇ ਸੁਹਾਵਣਾ ਹੈ। ਇਸ ਲਈ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਵੀ ਇਹ ਆਦੇਸ਼ ਦਿੱਤਾ ਹੈ:-

**ਚਰਨ ਚਲਉ ਮਾਰਗਿ ਗੋਬਿੰਦ॥ ਮਿਟਹਿ ਪਾਪ ਜਪੀਐ ਹਰਿ ਬਿੰਦ॥**
**ਕਰ ਹਰਿ ਕਰਮ ਸ੍ਰਵਨਿ ਹਰਿ ਕਥਾ॥ ਹਰਿ ਦਰਗਹ ਨਾਨਕ ਊਜਲ ਮਥਾ॥**

[ਪੰ. ੨੮੧

ਸਚੇ ਮਾਰਗ ਤੇ ਚਲਦਿਆਂ, ਸਰੀਰ ਦੇ ਸਾਰੇ ਅੰਗ ਹੀ ਪਵਿੱਤਰ ਹੋ ਜਾਂਦੇ ਹਨ ਤੇ ਸਾਰਾ ਸੰਸਾਰ ਹੀ ਉਸਤਤਿ ਕਰਨ ਲਗ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਪੂਰਾ ਗੁਰੂ ਮਿਲਿਆਂ ਹੀ ਇਸ ਮਾਰਗ ਦੀ ਸੋਝੀ ਆਉਂਦੀ ਹੈ ਜਿਸ ਦਾ ਸਦਕਾ ਸਾਰਾ ਜੀਵਨ ਸੁਖ ਸ਼ਾਂਤੀ ਨਾਲ ਬਿਤੀਤ ਹੁੰਦਾ ਹੈ। ਪ੍ਰਭੂ ਦੇ ਮਾਰਗ ਤੇ ਚਲਣ ਵਾਲੇ ਚਰਨਾ ਦੀ ਗੁਰਬਾਣੀ ਵਿਚ ਬਹੁਤ ਮਹਿਮਾ ਕੀਤੀ ਗਈ ਹੈ:-

੧. **ਚਰਣ ਪੁਨੀਤ ਚਲਹਿ ਹਰਿ ਮਾਰਗਿ॥** [ਪੰ. ੧੯੧
੨. **ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ॥** [ਪੰ. ੭੦੯

**ਸਾਰਗ ਮਹਲਾ ੫ ॥ ਧਿਆਇਓ, ਅੰਤਿ ਬਾਰ ਨਾਮੁ ਸਖਾ॥ ਜਹ ਮਾਤ ਪਿਤਾ ਸੁਤ ਭਾਈ ਨ ਪਹੁਚੈ, ਤਹਾ ਤਹਾ ਤੂ ਰਖਾ॥੧॥ਰਹਾਉ॥ ਅੰਧ ਕੂਪ ਗ੍ਰਿਹ ਮਹਿ ਤਿਨਿ ਸਿਮਰਿਓ, ਜਿਸੁ ਮਸਤਕਿ ਲੇਖੁ ਲਿਖਾ॥ ਖੂਲ੍ਹੇ ਬੰਧਨ ਮੁਕਤਿ ਗੁਰਿ ਕੀਨੀ, ਸਭ ਤੂਹੈ ਤੁਹੀ ਦਿਖਾ॥੧॥ ਅੰਮ੍ਰਿਤ ਨਾਮੁ ਪੀਆ ਮਨੁ ਤ੍ਰਿਪਤਿਆ, ਆਘਾਏ ਰਸਨ ਚਖਾ॥ ਕਹੁ ਨਾਨਕ ਸੁਖ ਸਹਜੁ ਮੈ ਪਾਇਆ, ਗੁਰਿ ਲਾਹੀ ਸਗਲ ਤਿਖਾ॥੨॥੧੭॥੪੦॥**

**ਪਦ ਅਰਥ:** ਧਿਆਇਓ-(ਜਿਸ ਨੇ) ਸਿਮਰਿਆ। ਅੰਤ ਬਾਰਿ-ਅੰਤ ਸਮੇਂ। ਸਖਾ-ਸਾਥੀ, ਮਿੱਤਰ। ਜਹ-ਜਿੱਥੇ। ਸੁਤ-ਪੁੱਤਰ। ਨ ਪਹੁੰਚੈ-ਨਹੀ ਅਪੜ ਸਕਦਾ। ਤਹਾ-(ਤਹਾਂ) ਉਥੇ ।੧।ਰਹਾਉ।

ਅੰਧ ਕੂਪ ਗ੍ਰਿਹ ਮਹਿ-ਘੁਪ ਹਨੇਰੇ ਘਰ (ਭਾਵ ਹਿਰਦੇ) ਵਿਚ। ਤਿਨਿ-ਉਸ (ਮਨੁੱਖ) ਨੇ। ਜਿਸੁ ਮਸਤਕਿ-ਜਿਸ ਦੇ ਮੱਥੇ ਉਤੇ। ਖੂਲੇ ਬੰਧਨ-ਬੰਧਨ ਖੁਲ੍ਹ ਗਏ। ਮੁਕਤਿ-ਮੁਕਤੀ, ਖਲਾਸੀ। ਗੁਰਿ-ਗੁਰੂ ਨੇ। ਦਿਖਾ-ਦਿਸਿਆ, ਵੇਖਿਆ ।੧।

ਤ੍ਰਿਪਤਿਆ-ਰਜ ਗਿਆ। ਆਘਾਏ-ਰੱਜ ਗਏ। ਰਸਨ ਚਖਾ-ਜੀਭ ਨੇ ਚੱਖਿਆ। ਤਿਖਾ-ਤ੍ਰੇਹ ।੨।

**ਅਰਥ:** (ਹੇ ਪ੍ਰਭੂ! ਜਿਸ ਮਨੁਖ ਨੇ) ਨਾਮ ਸਿਮਰਿਆ (ਉਸ ਨੂੰ) ਅੰਤ ਸਮੇਂ ਸਖਾ (ਮਿੱਤਰ ਰੂਪ ਵਿਚ) ਸਹਾਈ ਹੋਇਆ। ਜਿਥੇ ਮਾਤਾ ਪਿਤਾ, ਪੁੱਤਰ ਭਰਾ (ਕੋਈ ਵੀ) ਨਹੀ ਅਪੜ ਸਕਦਾ, ਉਥੇ ਤੂੰ (ਨਾਮ ਰਾਹੀ) ਰਖਿਆ ਕੀਤੀ ।੧ ।ਰਹਾਉ।

ਘੁਪ ਹਨੇਰੇ ਘਰ ਵਾਲੇ (ਹਿਰਦੇ ਰੂਪ) ਖੂਹ ਵਿਚ ਉਸ (ਮਨੁੱਖ) ਨੇ ਹੀ (ਪ੍ਰਭੂ ਦਾ ਨਾਮ) ਸਿਮਰਿਆ, ਜਿਸ ਦੇ ਮੱਥੇ ਉਤੇ (ਨਾਮ ਸਿਮਰਨ ਦਾ) ਲੇਖ ਲਿਖਿਆ ਹੋਇਆ ਸੀ। (ਉਸ ਦੇ ਸਾਰੇ ਮਾਇਆ ਦੇ) ਬੰਧਨ ਖੁਲ੍ਹ ਗਏ, ਗੁਰੂ ਨੇ (ਉਸ ਦੀ ਬੰਧਨਾਂ ਤੋਂ) ਖਲਾਸੀ ਕਰ ਦਿਤੀ (ਅਤੇ ਉਸ ਨੂੰ) ਸਭ (ਪਾਸੇ) ਤੂੰ ਹੀ ਤੂੰ ਦਿਸਿਆ ।੧।

(ਹੇ ਪ੍ਰਭੂ! ਤੇਰਾ) ਅੰਮ੍ਰਿਤ ਨਾਮ ਪੀ ਕੇ (ਮੇਰਾ) ਮਨ ਪ੍ਰਸੰਨ ਹੋ ਗਿਆ ਹੈ, ਰਸਨਾ ਨੇ (ਨਾਮ) ਚੱਖਿਆ, (ਮਨ ਤੇ ਜੀਭ ਦੋਵੇਂ ਹੀ) ਰਜ ਗਏ ਹਨ। ਨਾਨਕ ਆਖ ਕਿ ਮੈਂ (ਸਾਰੇ) ਸੁਖ ਤੇ ਸਹਜ (ਪਦ) ਪ੍ਰਾਪਤ ਕਰ ਲਏ ਹਨ, ਗੁਰੂ ਨੇ (ਮੇਰੀ) ਸਾਰੀ ਤ੍ਰੇਹ ਲਾਹ ਦਿੱਤੀ ਹੈ ।੨ ।੧੭ ।੪੦ ।

# ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸੰਦੇਹ ਨਹੀ ਕਿ ਸੰਸਾਰ ਵਿਚ ਮਾਤਾ, ਪਿਤਾ, ਪੁਤਰ, ਭਰਾ ਆਦਿ ਸਨਬੰਧੀ ਹਨ ਪਰ ਇਨ੍ਹਾਂ ਵਿਚੋਂ ਅੰਤ ਸਮੇਂ ਕੋਈ ਵੀ ਸਹਾਇਤਾ ਨਹੀ ਕਰ ਸਕਦਾ। ਉਸ ਵੇਲੇ ਕੇਵਲ ਹਰੀ ਦਾ ਨਾਮ ਹੀ ਸਾਥੀ ਬਣਦਾ ਹੈ। ਗੁਰੂ ਤੇਗ ਬਹਾਦਰ ਜੀ ਦੇ ਅੰਮ੍ਰਿਤ ਬਚਨ ਹਨ:-

**ਸਗਲ ਭਰਮ ਡਾਰਿ ਦੇਹਿ, ਗੋਬਿੰਦ ਕੋ ਨਾਮੁ ਲੇਹਿ॥**
**ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ॥** [ਪੰ. ੧੩੫੨

ਸੰਸਾਰ ਦੇ ਕਿਤਨੇ ਹੀ ਮਿੱਠੇ ਤੇ ਰਸੀਲੇ ਪਦਾਰਥ ਖਾ ਕੇ ਵੇਖ ਲਵੋ, ਮਨ ਦੀ ਕਦੇ ਵੀ ਤ੍ਰਿਪਤੀ ਨਹੀ ਹੋਵੇਗੀ। ਜੇ ਕੋਈ ਰਜੇਵਾਂ ਦੇਣ ਵਾਲੀ ਵਸਤੂ ਹੈ ਤਾਂ ਉਹ ਕੇਵਲ ਨਾਮ-ਰਸ ਹੈ। ਇਸ ਬਾਰੇ ਗੁਰੂ ਸਾਹਿਬ ਦਾ ਫੁਰਮਾਨ ਹੈ:-

**ਜਿਨ ਪੀਆ ਸੇ ਮਸਤ ਭਏ ਹੈ, ਤੂਟੇ ਬੰਧਨ ਫਾਹੇ॥**
**ਜੋਤੀ ਜੋਤਿ ਸਮਾਣੀ ਭੀਤਰਿ, ਤਾ ਛੋਡੇ ਮਾਇਆ ਕੇ ਲਾਹੇ॥** [ਪੰ. ੩੫੧

ਗੁਰੂ ਪਾਤਿਸ਼ਾਹ ਜੀ ਦੀ ਜਦੋਂ ਕਿਰਪਾ ਹੁੰਦੀ ਹੈ ਤਾਂ ਸਮੂਹ ਪਦਾਰਥਾਂ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ ਅਤੇ ਸਹਜ ਪਦ ਪ੍ਰਾਪਤ ਹੋ ਜਾਂਦਾ ਹੈ।

**ਸਾਰਗ ਮਹਲਾ ੫ ॥ ਗੁਰ ਮਿਲਿ, ਐਸੇ ਪ੍ਰਭੂ ਧਿਆਇਆ॥ ਭਇਓ ਕ੍ਰਿਪਾਲੁ ਦਇਆਲੁ ਦੁਖ ਭੰਜਨੁ, ਲਗੈ ਨ ਤਾਤੀ ਬਾਇਆ॥੧॥ਰਹਾਉ॥ ਜੇਤੇ ਸਾਸ ਸਾਸ ਹਮ ਲੇਤੇ, ਤੇਤੇ ਹੀ ਗੁਣ ਗਾਇਆ॥ ਨਿਮਖ ਨ ਬਿਛੁਰੈ, ਘਰੀ ਨ ਬਿਸਰੈ, ਸਦ ਸੰਗੇ ਜਤ ਜਾਇਆ॥੧॥ ਹਉ ਬਲਿ ਬਲਿ ਬਲਿ ਬਲਿ ਚਰਨ ਕਮਲ**

**ਕਉ, ਬਲਿ ਬਲਿ ਗੁਰ ਦਰਸਾਇਆ॥ ਕਹੁ ਨਾਨਕ ਕਾਹੂ ਪਰਵਾਹਾ, ਜਉ ਸੁਖ ਸਾਗਰੁ ਮੈ ਪਾਇਆ॥੨॥੧੮॥੪੧॥**

**ਪਦ ਅਰਥ**: ਗੁਰ ਮਿਲਿ-ਗੁਰੂ ਨੂੰ ਮਿਲ ਕੇ। ਐਸੇ-ਇਸ ਤਰ੍ਹਾਂ। ਦੁਖ ਭੰਜਨੁ-ਦੁਖਾਂ ਦਾ ਨਾਸ਼ ਕਰਨ ਵਾਲਾ। ਤਾਤੀ ਬਾਇਆ-ਤੱਤੀ ਹਵਾ, ਭਾਵ ਦੁਖ।੧ ।ਰਹਾਉ।

ਜੇਤੇ-ਜਿਤਨੇ। ਸਾਸ-ਸਾਹ। ਤੇਤੇ ਹੀ-ਉਤਨੇ ਹੀ। ਨ ਬਿਛੁਰੈ-ਨਹੀ ਵਿਛੜਦਾ ਹੈ। ਘਰੀ-ਘੜੀ। ਜਤ-ਜਿੱਥੇ।੧।

ਹਉ-ਮੈਂ। ਬਲਿ ਬਲਿ-ਸਦਕੇ, ਬਲਿਹਾਰੇ। ਕਾਹੂ ਪਰਵਾਹ-ਕਿਸ ਦੀ ਪਰਵਾਹ ਹੈ। ਜਉ-ਜਦ। ਸੁਖ ਸਾਗਰ-ਸੁੱਖਾਂ ਦਾ ਸਮੁੰਦਰ, ਵਾਹਿਗੁਰੂ।੨।

**ਅਰਥ**: (ਹੇ ਭਾਈ! ਮੈਂ) ਇਸ ਤਰ੍ਹਾਂ ਗੁਰੂ ਨਾਲ ਮਿਲ ਕੇ ਪਰਮਾਤਮਾ ਨੂੰ ਸਿਮਰਿਆ ਹੈ। (ਨਾਮ ਸਿਮਰਨ ਦਾ ਸਦਕਾ) ਦੁਖਾਂ ਨੂੰ ਨਾਸ਼ ਕਰਨ ਵਾਲਾ (ਪਰਮਾਤਮਾ ਮੇਰੇ ਉਤੇ) ਕਿਰਪਾਲ ਤੇ ਦਇਆਵਾਨ ਹੋਇਆ ਹੈ (ਅਤੇ) ਤਤੀ ਹਵਾ ਤਕ (ਭਾਵ ਕੋਈ ਦੁਖ ਕਲੇਸ਼) ਨਹੀ ਲਗਣ ਦਿੱਤੀ।੧ ।ਰਹਾਉ।

(ਹੇ ਭਾਈ!) ਜਿਤਨੇ ਭੀ ਸਾਹ ਅਸੀ ਲੈਂਦੇ ਹਾਂ (ਮੇਰਾ ਮਨ) ਉਤਨੇ ਹੀ ਹਰੀ ਦੇ ਗੁਣ ਗਾਇਨ ਕਰਦਾ ਹੈ। ਅੱਖ ਦੇ ਝਮਕਣ ਜਿਤਨੇ ਸਮੇਂ ਲਈ ਇਕ ਪਲ-ਘੜੀ ਵੀ ਪਰਮੇਸਰ ਮੇਰੇ ਨਾਲੋਂ ਵਿਛੜਦਾ ਨਹੀਂ ਹੈ, ਜਿਥੇ ਮੈਂ ਜਾਂਦਾ ਹਾਂ (ਉਥੇ ਉਥੇ) ਸਦਾ (ਮੇਰੇ) ਨਾਲ ਜਾਂਦਾ ਹੈ।੧।

(ਹੇ ਭਾਈ!) ਮੈਂ ਪਰਮਾਤਮਾ ਦੇ ਚਰਨ ਕਮਲਾਂ ਤੋਂ ਸਦਕੇ ਜਾਂਦਾ ਹਾਂ (ਅਤੇ) ਗੁਰੂ ਦੇ ਦਰਸ਼ਨ ਤੋਂ ਬਲਿਹਾਰ ਜਾਂਦਾ ਹਾਂ। ਨਾਨਕ! ਆਖ ਕਿ (ਮੈਨੂੰ) ਕਿਸ ਦੀ ਪਰਵਾਹ ਹੈ ਜਦੋਂ ਕਿ ਮੈਂ ਸੁਖਾਂ ਦਾ ਸਮੁੰਦਰ ਪਾ ਲਿਆ ਹੈ? ।੨ ।੧੮ ।੪੧।

## ਸਾਰੰਸ਼ ਅਤੇ ਸਿਧਾਂਤ

ਗੁਰੂ ਨੂੰ ਮਿਲ ਕੇ ਨਾਮ ਸਿਮਰ ਕੇ ਹੀ ਆਤਮਿਕ ਸੋਝੀ ਆਉਂਦੀ ਹੈ ਕਿ ਪਰਮਾਤਮਾ ਸਦਾ ਹੀ ਸਾਡੇ ਨਾਲ ਰਹਿੰਦਾ ਹੈ, ਸਾਥੋਂ ਕਦੇ ਭੀ ਵਿਛੜਦਾ ਨਹੀਂ ਹੈ। ਗੁਰੂ ਦੇ ਸ਼ਬਦ ਰਾਹੀ ਮਨ ਵਿਚ ਚਾਨਣ ਹੁੰਦਾ ਹੈ ਜਿਸ ਨਾਲ ਹਰ ਪਾਸੇਂ ਹਰੀ ਦੀ ਜੋਤਿ ਦਾ ਪ੍ਰਕਾਸ਼ ਦਿਸ ਪੈਂਦਾ ਹੈ।

ਸਿਧਾਂਤ ਇਹ ਹੈ ਕਿ ਸਾਰੀ ਬਰਕਤ ਗੁਰੂ-ਦਰਸ਼ਨ ਦੀ ਹੈ। ਜਿਸ ਦਾ ਸਦਕਾ, ਅੰਮ੍ਰਿਤ ਨਾਮ ਦੀ ਪ੍ਰਾਪਤੀ ਹੁੰਦੀ ਹੈ। ਫਿਰ ਜੀਵ ਦੁਨੀਆ ਦੇ ਵੱਡੇ ਤੋਂ ਵੱਡੇ ਮਨੁੱਖ ਦੀ ਪਰਵਾਹ ਨਹੀ ਕਰਦਾ।

**ਸਾਰਗ ਮਹਲਾ ੫ ॥ ਮੇਰੈ ਮਨਿ, ਸਬਦੁ ਲਗੋ ਗੁਰ ਮੀਠਾ॥ ਖੁਲ੍ਹਿਓ ਕਰਮੁ ਭਇਓ ਪਰਗਾਸਾ, ਘਟਿ ਘਟਿ ਹਰਿ ਹਰਿ ਡੀਠਾ॥੧॥ਰਹਾਉ॥ ਪਾਰਬ੍ਰਹਮ ਆਜੋਨੀ ਸੰਭਉ, ਸਰਬ ਥਾਨ ਘਟ ਬੀਠਾ॥ ਭਇਓ ਪਰਾਪਤਿ ਅੰਮ੍ਰਿਤ ਨਾਮਾ, ਬਲਿ ਬਲਿ ਪ੍ਰਭ ਚਰਣੀਠਾ॥੧॥ ਸਤ ਸੰਗਤਿ ਕੀ ਰੇਣੁ ਮੁਖਿ ਲਾਗੀ, ਕੀਏ ਸਗਲ ਤੀਰਥ ਮਜਨੀਠਾ॥ ਕਹੁ ਨਾਨਕ ਰੰਗਿ ਚਲੂਲ ਭਏ ਹੈ, ਹਰਿ ਰੰਗੁ ਨ ਲਹੈ ਮਜੀਠਾ॥੨॥੧੯॥੪੨॥**

**ਪਦ ਅਰਥ:** ਮੇਰੈ ਮਨਿ-ਮੇਰੇ ਮਨ ਵਿਚ। ਗੁਰ-ਗੁਰੂ ਦਾ। ਖੁਲਿਓ ਕਰਮੁ-ਭਾਗ ਖੁਲ ਗਿਆ, ਭਾਵ ਬਖਸ਼ਿਸ਼ ਹੋ ਗਈ। ਪਰਗਾਸਾ-ਚਾਨਣ। ਘਟਿ ਘਟਿ-ਹਰੇਕ ਹਿਰਦੇ ਵਿਚ। ਡੀਠਾ-ਮੈਂ ਵੇਖਿਆ ।੧ ।ਰਹਾਉ।

ਆਜੋਨੀ-ਜੋ ਜੂਨਾਂ ਵਿਚ ਨਹੀ ਆਉਂਦਾ। ਸੰਭਉ-ਆਪਣੇ ਆਪ ਤੋਂ ਪ੍ਰਕਾਸ਼ਮਾਨ। ਸਰਬ ਥਾਨ-ਸਭ ਥਾਵਾਂ ਵਿਚ। ਬੀਠਾ-ਬੈਠਾ ਹੋਇਆ ਹੈ। ਅੰਮ੍ਰਿਤ ਨਾਮਾ-ਆਤਮਿਕ ਜੀਵਨ ਦੇਣ ਵਾਲਾ ਨਾਮ। ਪ੍ਰਭ ਚਰਣੀਠਾ-ਪ੍ਰਭੂ ਦੇ ਚਰਨਾਂ ਤੋਂ ।੧।

ਰੇਣੁ-(ਚਰਨ) ਧੂੜ। ਮੁਖਿ ਲਾਗੀ-ਮੂੰਹ (ਮੱਥੇ) ਉਤੇ ਲਗੀ ਹੈ। ਕੀਏ-ਕਰ ਲਏ। ਮਜਨੀਠਾ-ਇਸ਼ਨਾਨਾ। ਰੰਗਿ-ਰੰਗ ਵਿਚ, ਪ੍ਰੇਮ ਵਿਚ। ਚਲੂਲ ਭਏ ਹੈ-ਗੂੜ੍ਹੇ ਲਾਲ ਹੋ ਗਏ ਹਾਂ। ਨ ਲਹੈ-ਨਹੀ ਲਹਿੰਦਾ, ਨਹੀ ਉਤਰਦਾ ਹੈ। ਮਜੀਠਾ-ਮਜੀਠੀ, ਪੱਕਾ ਰੰਗ ।੨।

**ਅਰਥ:** (ਹੇ ਭਾਈ!) ਮੇਰੇ ਮਨ ਵਿਚ ਗੁਰੂ ਦਾ ਸ਼ਬਦ ਮਿੱਠਾ ਲੱਗਾ ਹੈ। (ਮਾਨੋ ਮੇਰਾ) ਭਾਗ ਖੁਲ੍ਹ ਪਿਆ ਹੈ, (ਮੇਰੇ ਹਿਰਦੇ ਵਿਚ ਸ਼ਬਦ) ਚਾਨਣ ਹੋ ਗਿਆ ਹੈ (ਅਤੇ ਮੈਂ) ਹਰੇਕ ਹਿਰਦੇ ਵਿਚ ਹਰੀ ਦਾ (ਦਰਸ਼ਨ) ਵੇਖਿਆ ਹੈ ।੧ ।ਰਹਾਉ।

(ਹੇ ਭਾਈ!) ਪਾਰਬ੍ਰਹਮ ਜੋ ਜੂਨਾਂ ਤੋਂ ਰਹਿਤ ਹੈ, ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ (ਅਤੇ) ਸਭ ਥਾਵਾਂ ਤੇ (ਸਾਰੇ) ਹਿਰਦਿਆਂ ਵਿਚ ਬੈਠਾ ਹੋਇਆ ਹੈ। (ਮੈਨੂੰ) ਗੁਰੂ ਦੀ ਕਿਰਪਾ ਨਾਲ ਅੰਮ੍ਰਿਤ ਨਾਮ ਪ੍ਰਾਪਤ ਹੋ ਗਿਆ ਹੈ (ਮੈਂ) ਪ੍ਰਭੂ ਦੇ ਚਰਨਾਂ ਤੋਂ ਬਲਿਹਾਰ ਜਾਂਦਾ ਹਾਂ ।੧।

(ਹੇ ਭਾਈ!) ਗੁਰੂ ਦੀ ਬਖਸ਼ਿਸ਼ ਨਾਲ ਸਤਿਸੰਗਤ ਦੀ ਚਰਨ-ਧੂੜ (ਮੇਰੇ) ਮੱਥੇ ਉਤੇ ਲਗੀ ਹੈ (ਜਾਣੋ ਮੈਂ) ਸਾਰੇ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ। ਨਾਨਕ! ਆਖ ਕਿ (ਅਸੀ ਹੁਣ ਪ੍ਰਭੂ ਦੇ ਨਾਮ) ਰੰਗ ਵਿਚ ਲਾਲ ਗੂੜ੍ਹੇ ਹੋ ਗਏ ਹਾਂ (ਅਤੇ ਹੁਣ) ਹਰੀ ਦਾ (ਨਾਮ) ਰੰਗ ਜੋ ਮਜੀਠ ਦੇ ਪੱਕੇ ਰੰਗ ਵਾਂਗ ਹੈ (ਕਦੇ ਵੀ ਮੇਰੇ ਮਨ ਤੋਂ) ਲਹਿੰਦਾ ਨਹੀਂ ਹੈ ।੨ ।੧੯ ।੪੨।

# ਸਾਰੰਸ਼ ਅਤੇ ਸਿਧਾਂਤ

ਗੁਰੂ ਦਾ ਸ਼ਬਦ ਜਦੋਂ ਮਨ ਵਿਚ ਮਿੱਠਾ ਲਗ ਜਾਂਦਾ ਹੈ, ਮਨ ਦੀ ਅਵਸਥਾ ਬਦਲ ਜਾਂਦੀ ਹੈ। ਨੇਤਰਾਂ ਵਿਚ ਜਦੋਂ ਰਬੀ ਚਾਨਣ ਪ੍ਰਕਾਸ਼ਦਾ ਹੈ, ਉਸ ਨਾਲ ਹਰ ਪਾਸੇ ਘਟਾਂ ਘਟਾਂ ਵਿਚ ਪਰਮਾਤਮਾ ਦੀ ਜੋਤਿ ਦਾ ਨਜ਼ਾਰਾ ਦਿਖਾਈ ਦਿੰਦਾ ਹੈ।

ਸਤਸੰਗਤ ਦੀ ਚਰਨ ਧੂੜੀ ਨਾਲ ਮਾਨੋ ਸਾਰੇ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ, ਭਾਵ ਬਾਹਰਲੇ ਕਿਸੇ ਤੀਰਥ ਤੇ ਜਾਣ ਦੀ ਲੋੜ ਨਹੀਂ ਰਹਿੰਦੀ। ਜਿਸ ਦੇ ਸਰੀਰ ਰੂਪੀ ਚੋਲੇ ਉਤੇ ਨਾਮ ਰੂਪੀ ਮਜੀਠੀ ਰੰਗ ਚੜ੍ਹ ਜਾਂਦਾ ਹੈ ਉਹ ਸਾਈ ਦੇ ਨਾਮ ਰੰਗ ਵਿਚ ਸਦਾ ਲਈ ਰੰਗਿਆ ਜਾਂਦਾ ਹੈ, ਅਤੇ ਨਾਮ ਦਾ ਇਹ ਰੰਗ ਕਦੇ ਵੀ ਨਹੀ ਉਤਰਦਾ।

ਗੁਰੂ ਦਾ ਸ਼ਬਦ ਜਿਸ ਨੂੰ ਮਿੱਠਾ ਲਗ ਜਾਂਦਾ ਹੈ, ਉਸ ਦੀ ਅਵਸਥਾ ਦਾ ਵਰਨਣ ਗੁਰਬਾਣੀ ਵਿਚ ਇਉਂ ਕੀਤਾ ਹੋਇਆ ਹੈ:-

**ਗੁਰ ਕਾ ਸਬਦੁ ਲਗੋ ਮਨਿ ਮੀਠਾ॥ ਪਾਰਬ੍ਰਹਮੁ ਤਾ ਤੇ ਮੋਹਿ ਡੀਠਾ॥** [ਪੰ. ੧੮੭

**ਸਾਰਗ ਮਹਲਾ ੫ ॥ ਹਰਿ ਹਰਿ ਨਾਮੁ ਦੀਓ ਗੁਰਿ ਸਾਥੇ॥ ਨਿਮਖ ਬਚਨੁ ਪ੍ਰਭ ਹੀਅਰੈ ਬਸਿਓ, ਸਗਲ ਭੂਖ ਮੇਰੀ ਲਾਥੇ॥੧॥ਰਹਾਉ॥ ਕ੍ਰਿਪਾ ਨਿਧਾਨ ਗੁਣ**

**ਨਾਇਕ ਠਾਕੁਰ, ਸੁਖ ਸਮੂਹ ਸਭ ਨਾਥੇ॥ ਏਕ ਆਸ ਮੋਹਿ ਤੇਰੀ ਸੁਆਮੀ, ਅਉਰ ਦੁਤੀਆ ਆਸ ਬਿਰਾਥੇ॥੧॥ ਨੈਣ ਤ੍ਰਿਪਤਾਸੇ ਦੇਖਿ ਦਰਸਾਵਾ, ਗੁਰਿ ਕਰ ਧਾਰੇ ਮੇਰੈ ਮਾਥੇ॥ ਕਹੁ ਨਾਨਕ ਮੈ, ਅਤੁਲ ਸੁਖੁ ਪਾਇਆ, ਜਨਮ ਮਰਣ ਭੈ ਲਾਥੇ॥੨॥੨੦॥੪੩॥**

**ਪਦ ਅਰਥ:** ਗੁਰਿ-ਗੁਰੂ ਨੇ। ਸਾਥੇ-ਨਾਲ। ਬਚਨੁ ਪ੍ਰਭ-ਪਰਮਾਤਮਾ ਦਾ ਬਚਨ, ਸ਼ਬਦ। ਹੀਅਰੈ-ਹਿਰਦੇ ਵਿਚ। ਭੂਖ-(ਮਾਇਕੀ ਪਦਾਰਥਾਂ ਦੀ) ਭੁਖ। ਲਾਥੇ-ਲਹਿ ਗਈ ਹੈ।੧।ਰਹਾਉ।

ਕ੍ਰਿਪਾ ਨਿਧਾਨ-ਹੇ ਕਿਰਪਾ ਦੇ ਖਜ਼ਾਨੇ!। ਗੁਣਨਾਇਕ-ਗੁਣਾਂ ਦੇ ਮਾਲਕ। ਸੁਖ ਸਮੂਹ-ਸਾਰੇ ਸੁਖਾਂ ਦੇ। ਨਾਥੇ-ਹੇ ਨਾਥ, ਮਾਲਕ!। ਦੁਤੀਆ-ਦੂਜੀ। ਬਿਰਾਥੇ-ਵਿਅਰਥ।੧।

ਨੈਣ-ਨੇਤਰ। ਤ੍ਰਿਪਤਾਸੇ-ਰੱਜ ਗਏ ਹਨ। ਦੇਖਿ ਦਰਸਾਵਾ-ਦਰਸ਼ਨ ਵੇਖ ਕੇ। ਗੁਰਿ-ਗੁਰੂ ਨੇ। ਕਰ ਧਾਰੇ-ਹਥ ਧਰੇ, ਰਖੇ। ਮੇਰੈ ਮਾਥੇ-ਮੇਰੇ ਮੱਥੇ ਉਤੇ। ਅਤੁਲ-ਜੋ ਤੋਲਿਆ ਨਹੀ ਜਾ ਸਕਦਾ। ਭੈ-ਡਰ।੨।

**ਅਰਥ:** (ਹੇ ਭਾਈ!) ਗੁਰੂ ਨੇ ਹਰਿ ਹਰਿ ਨਾਮ (ਮੇਰੇ) ਨਾਲ (ਮੇਰੀ ਸਹਾਇਤਾ ਲਈ) ਦੇ ਦਿਤਾ ਹੈ। ਨਿਮਖ (ਭਾਵ ਅਖ ਝਮਕਣ ਜਿਤਨੇ ਸਮੇਂ ਲਈ ਵੀ) ਪ੍ਰਭੂ ਦਾ ਬਚਨ (ਮੇਰੇ) ਹਿਰਦੇ ਵਿਚ ਵਸ ਜਾਣ ਕਰਕੇ ਮੇਰੀ ਸਾਰੀ (ਮਾਇਕ) ਭੁਖ ਲਹਿ ਗਈ ਹੈ।੧।ਰਹਾਉ।

ਹੇ ਕਿਰਪਾ ਦੇ ਖਜ਼ਾਨੇ! ਹੇ ਗੁਣਾਂ ਦੇ ਮਾਲਕ! ਹੇ ਠਾਕੁਰ! ਹੇ ਸਾਰੇ ਸੁਖਾਂ ਦੇ ਨਾਥ! ਹੇ ਸੁਆਮੀ! ਮੈਨੂੰ ਕੇਵਲ ਤੇਰੀ ਹੀ ਆਸ ਰਹਿੰਦੀ ਹੈ, ਹੋਰ ਦੂਜੀ (ਸਭ) ਆਸ ਵਿਅਰਥ (ਜਾਪਦੀ) ਹੈ।੧।

(ਹੇ ਭਾਈ!) ਗੁਰੂ ਨੇ ਜਦੋਂ ਮੇਰੇ ਮਥੇ ਉਤੇ (ਆਪਣੇ) ਹੱਥ ਧਰੇ, ਦਰਸ਼ਨ ਵੇਖ ਕੇ (ਮੇਰੇ) ਨੇਤਰ ਰਜ ਗਏ। ਨਾਨਕ! ਆਖ ਕਿ ਮੈਂ ਅਤੁਲ ਸੁਖ ਪਾਇਆ ਹੈ, (ਮੇਰੇ) ਜਨਮ ਤੇ ਮਰਣ ਦੇ ਸਾਰੇ ਡਰ ਲਹਿ ਗਏ ਹਨ।੨।੨੦।੪੩।

# ਸਾਰੰਸ਼ ਅਤੇ ਸਿਧਾਂਤ

ਜਦੋਂ ਗੁਰੂ ਪਾਤਿਸ਼ਾਹ ਨੇ ਨਾਮ ਨੂੰ ਮੇਰਾ ਸਾਥੀ ਬਣਾ ਦਿੱਤਾ ਫਿਰ ਹਰ ਪ੍ਰਕਾਰ ਦੀਆਂ ਭੁੱਖਾਂ ਦੂਰ ਹੋ ਗਈਆਂ। ਗੁਰੂ ਉਤੇ ਆਸ ਰਖਣ ਦਾ ਸਦਕਾ ਮੈਨੂੰ ਸਾਰੇ ਸੁਖ ਪ੍ਰਾਪਤ ਹੋ ਗਏ। ਗੁਰੂ ਜੀ ਨੇ ਆਪਣੇ ਪਾਵਨ ਹਥ ਜਦੋਂ ਮੇਰੇ ਮੱਥੇ ਤੇ ਰਖੇ ਤਾਂ ਜਨਮ ਮਰਣ ਦੇ ਸਾਰੇ ਦੁਖ ਲਹਿ ਗਏ। ਗੁਰੂ ਦੇ ਪਾਵਨ ਕਰ ਕਮਲਾਂ ਦੀ ਇਤਨੀ ਬਰਕਤ ਹੈ ਕਿ ਜਿਥੇ ਮਨ ਜਿਤਿਆ ਜਾਂਦਾ ਹੈ, ਉਥੇ ਸਾਰਾ ਜਗਤ ਹੀ ਜਿਤਿਆ ਜਾਂਦਾ ਹੈ। ਗੁਰਵਾਕ ਹਨ:-

**ਕਰੁ ਮਸਤਕਿ ਗੁਰਿ ਪੂਰੈ ਧਰਿਓ, ਮਨੁ ਜੀਤੋ ਜਗੁ ਸਾਰੀ॥** [ਪੰ. ੨੧੫

**ਸਾਰਗ ਮਹਲਾ ੫ ॥ ਰੇ ਮੂੜ੍ਹੇ, ਆਨ ਕਾਹੇ ਕਤ ਜਾਈ॥ ਸੰਗਿ ਮਨੋਹਰੁ ਅੰਮ੍ਰਿਤੁ ਹੈ ਰੇ, ਭੂਲਿ ਭੂਲਿ ਬਿਖੁ ਖਾਈ॥੧॥ਰਹਾਉ॥ ਪ੍ਰਭ ਸੁੰਦਰ ਚਤੁਰ ਅਨੂਪ ਬਿਧਾਤੇ, ਤਿਸ ਸਿਉ ਰੁਚ ਨਹੀ ਰਾਈ॥ ਮੋਹਨਿ ਸਿਉ ਬਾਵਰ ਮਨੁ ਮੋਹਿਓ, ਝੂਠਿ ਠਗਉਰੀ ਪਾਈ॥੧॥ ਭਇਓ ਦਇਆਲੁ ਕ੍ਰਿਪਾਲੁ ਦੁਖ ਹਰਤਾ, ਸੰਤਨ ਸਿਉ ਬਨਿ**

**ਆਈ॥ ਸਗਲ ਨਿਧਾਨ ਘਰੈ ਮਹਿ ਪਾਏ, ਕਹੁ ਨਾਨਕ ਜੋਤਿ ਸਮਾਈ॥੨॥੨੧॥੪੪॥**

**ਪਦ ਅਰਥ:** ਰੇ ਮੂੜੇ-ਹੇ ਮੂਰਖ! । ਆਨ-ਹੋਰ। ਕਾਹੇ-ਕਿਉਂ? । ਕਤ-ਕਿਤੇ। ਮਨੋਹਰੁ-ਮਨ ਨੂੰ ਮੋਹਣ ਵਾਲਾ। ਭੂਲਿ-ਭੂਲ ਕੇ। ਬਿਖੁ-ਜ਼ਹਰ ।੧ ।ਰਹਾਉ ।

ਚਤੁਰ-ਸਿਆਣੇ। ਅਨੂਪ-ਜਿਸ ਦੀ ਹੋਰ ਕਿਸੇ ਨਾਲ ਉਪਮਾ ਨਾ ਹੋ ਸਕੇ। ਬਿਧਾਤੇ-ਸਿਰਜਣਹਾਰ। ਰੁਚ-ਰੁਚੀ, ਪ੍ਰੀਤ। ਰਾਈ-ਰਤਾ ਭਰ। ਮੋਹਨਿ ਸਿਉ-ਮੋਹਣ ਵਾਲੀ (ਮਾਇਆ) ਨਾਲ। ਬਾਵਰ-ਕਮਲੇ (ਮਨੁੱਖ) ਦਾ। ਝੂਠਿ ਠਗਉਰੀ-ਝੂਠੀ ਠਗਬੂਟੀ ।੧ ।

ਦੁਖ ਹਰਤਾ-ਦੁਖ ਦੂਰ ਕਰਨ ਵਾਲਾ। ਸਿਉ-ਨਾਲ। ਬਨਿ ਆਈ-(ਸਾਂਝ) ਬਣ ਗਈ। ਸਗਲ ਨਿਧਾਨ-ਸਾਰੇ ਖਜ਼ਾਨੇ। ਘਰੈ ਮਹਿ-(ਹਿਰਦੇ ਰੂਪੀ) ਘਰ ਵਿਚ ।੨ ।

**ਅਰਥ:** ਹੇ ਮੂਰਖ! (ਜੀਵ) ਪਰਮੇਸ਼ਰ ਨੂੰ ਛੱਡ ਕੇ ਹੋਰ ਕਿਤੇ ਕਿਉਂ ਜਾਂਦਾ ਹੈ? ਸਦੀਵੀ ਜੀਵਨ ਦੇਣ ਵਾਲਾ ਮਨ ਨੂੰ ਮੋਹਣ ਵਾਲਾ (ਅੰਮ੍ਰਿਤ ਸਜਣ ਤੇਰੇ) ਨਾਲ ਹੈ, (ਤੂੰ ਉਸ ਤੋਂ) ਘੜੀ ਮੁੜੀ ਭੂਲ ਕੇ (ਵਿਸ਼ਿਆਂ ਰੂਪੀ) ਜ਼ਹਰ ਖਾਈ (ਜਾਂਦਾ ਹੈਂ) ।੧ ।ਰਹਾਉ ।

(ਹੇ ਭਾਈ! ਜਿਹੜਾ) ਮਾਲਕ ਸੋਹਣਾ, ਸਿਆਣਾ ਹੈ, ਉਸ ਸਿਰਜਣਹਾਰ ਨਾਲ (ਤੂੰ) ਰਤਾ ਭਰ ਵੀ ਪ੍ਰੀਤਿ ਨਹੀ ਕੀਤੀ। ਕਮਲੇ (ਮਨੁੱਖ ਦਾ) ਮਨ ਮੋਹਣ ਵਾਲੀ (ਮਾਇਆ) ਨਾਲ ਮੋਹਿਆ ਗਿਆ ਹੈ, (ਇਸ) ਝੂਠ ਵਿਚ (ਪਾਉਣ ਵਾਲੀ) ਠਗ ਬੂਟੀ (ਆਪਣੀ ਜਿਹਬ ਵਿਚ) ਪਾਈ ਹੋਈ ਹੈ ।੧ ।

(ਹੇ ਭਾਈ! ਜਿਸ ਉਤੇ) ਦੁਖਾਂ ਦਾ ਨਾਸ਼ ਕਰਨ ਵਾਲਾ (ਪ੍ਰਭੂ) ਕਿਰਪਾਲੂ ਦਿਆਲੂ ਹੋਇਆ ਹੈ, (ਉਸ ਦੀ ਸਾਂਝ) ਸੰਤਾਂ ਨਾਲ ਬਣ ਆਈ ਹੈ। ਨਾਨਕ! ਆਖ ਕਿ (ਉਸ ਨੇ) ਸਾਰੇ ਖਜ਼ਾਨੇ ਹਿਰਦੇ ਰੂਪੀ ਘਰ ਵਿਚ ਪਾ ਲਏ ਹਨ (ਅਤੇ ਪਰਮਾਤਮਾ ਦੀ) ਜੋਤਿ ਵਿਚ (ਉਸ ਜੀਵ ਦੀ) ਜੋਤਿ ਲੀਨ ਹੋ ਗਈ ਹੈ ।੨ ।੨੧ ।੪੪ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਕਮਲੇ ਮਨ ਨੂੰ ਅੰਮ੍ਰਿਤ ਨਾਮ ਛਡ ਕੇ ਵਿਸ਼ਿਆਂ ਵਿਚ ਪਾਉਣ ਵਾਲੀ ਜ਼ਹਿਰ ਰੂਪੀ ਮਾਇਆ ਤੋਂ ਬਚਣ ਲਈ ਤਾੜਨਾ ਕੀਤੀ ਹੈ।

ਉਹ ਸਿਰਜਨਹਾਰ ਜੋ ਸਾਰੇ ਦੁਖਾਂ ਦਾ ਹਰਤਾ ਹੈ, ਕਿਰਪਾਲੂ ਹੈ, ਉਸ ਨਾਲ ਪ੍ਰੇਮ ਪਾਉਣ ਦੀ ਪ੍ਰੇਰਨਾ ਦਿਤੀ ਹੈ। ਸਿਧਾਂਤ ਇਹ ਹੈ ਕਿ ਜਦੋਂ ਹਿਰਦੇ ਵਿਚੋਂ ਪਰਮਾਤਮਾ ਦੀ ਜੋਤਿ ਦੇ ਦਰਸ਼ਨ ਹੋ ਜਾਂਦੇ ਹਨ ਤਾਂ ਜੀਵਨ-ਨਿਸ਼ਾਨੇ ਦੀ ਪੂਰਤੀ ਹੋ ਜਾਂਦੀ ਹੈ।

**ਸਾਰਗ ਮਹਲਾ ੫ ॥ ਓਅੰ ਪ੍ਰਿਅ ਪ੍ਰੀਤਿ ਚੀਤਿ, ਪਹਿਲਰੀਆ॥ ਜੋ ਤਉ ਬਚਨੁ ਦੀਓ ਮੇਰੇ ਸਤਿਗੁਰ, ਤਉ ਮੈ ਸਾਜ ਸੀਗਰੀਆ॥੧॥ਰਹਾਉ॥ ਹਮ ਭੂਲਹ ਤੁਮ ਸਦਾ ਅਭੂਲਾ, ਹਮ ਪਤਿਤ ਤੁਮ ਪਤਿਤ,ਉਧਰੀਆ॥ ਹਮ ਨੀਚ ਬਿਰਖ, ਤੁਮ ਮੈਲਾਗਰ, ਲਾਜ ਸੰਗਿ ਸੰਗਿ ਬਸਰੀਆ॥੧॥ ਤੁਮ ਗੰਭੀਰ ਧੀਰ ਉਪਕਾਰੀ, ਹਮ ਕਿਆ ਬਪੁਰੇ ਜੰਤਰੀਆ॥ ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ, ਤਉ ਮੇਰੀ ਸੂਖਿ ਸੇਜਰੀਆ॥੨॥੨੨॥੪੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਭੂਲਹਂ,

**ਛੁਟਕਲ:** ਪਹਿਲਰੀਆ, ਸੀਗਰੀਆ, ਉਧਰੀਆ, ਬਸਰੀਆ, ਜੰਤਰੀਆ, ਸੇਜਰੀਆ ਸ਼ਬਦਾਂ ਦੇ ਉਚਾਰਨ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਹਰੇਕ ਸ਼ਬਦ ਦੇ ਪਹਿਲੇ ਅਖਰ ਨੂੰ ਥੋੜੀ ਜਿਹੀ ਵਿਥ ਦੇ ਕੇ ਉਚਾਰਨਾ ਹੈ ਜਿਵੇਂ - ਸੀ ਗਰੀਆ, ਉ ਧਰੀਆ, ਬ ਸਰੀਆ ਆਦਿ।

**ਪਦ ਅਰਥ:** ਓਅੰ-ਪਰਮਾਤਮਾ। ਪ੍ਰਿਅ ਪ੍ਰੀਤਿ-ਪਿਆਰੇ ਦੀ ਪ੍ਰੀਤ। ਚੇਤਿ-ਚਿਤ ਵਿਚ। ਪਹਿਲਰੀਆ-ਪਹਿਲਾਂ ਤੋਂ, ਧੁਰ ਤੋਂ। ਜੋ ਤਉ ਬਚਨ ਦੀਓ-ਜਦੋਂ ਤੂੰ ਉਪਦੇਸ਼ ਕੀਤਾ। ਮੇਰੇ ਸਤਿਗੁਰ-ਹੇ ਮੇਰੇ ਸਤਿਗੁਰੂ!। ਤਉ-ਤਦੋਂ। ਸਾਜ ਸੀਗਰੀਆ-ਸਾਜ ਸ਼ੀਗਾਰ ਬਣਿਆ ਹੈ।੧।ਰਹਾਉ।

ਹਮ-ਅਸੀ (ਜੀਵ)। ਭੂਲਹ-(ਸਦਾ) ਭੂਲਦੇ ਹਾਂ। ਅਭੂਲਾ-ਭੂਲ ਤੋਂ ਰਹਿਤ। ਪਤਿਤ-ਆਚਰਨ ਹੀਨ, ਡਿਗੇ ਹੋਏ ਹਾਂ। ਪਤਿਤ ਉਧਰੀਆ-ਪਾਪੀਆਂ ਨੂੰ ਤਾਰਨ ਵਾਲਾ ਹੈ। ਬਿਰਖੁ-ਰੁੱਖ। ਮੈਲਾਗਰ-ਚੰਦਨ ਦੀ ਪਹਾੜੀ ਵਾਲਾ। ਲਾਜੁ-ਲਜਿਆ, ਇਜ਼ਤ। ਸੰਗਿ ਬਸਰੀਆ-ਨਾਲ ਵਸਦੇ ਦੀ।੧।

ਗੰਭੀਰ-ਡੂੰਘੇ, ਸੰਜੀਦਾ। ਧੀਰ-ਧੀਰਜ ਵਾਲੇ। ਬਪੁਰੇ-ਵਿਚਾਰੇ। ਜੰਤਰੀਆ-ਜੰਤ। ਸੁਖਿ-ਸੁਖ ਵਾਲੀ। ਸੇਜਰੀਆ-ਹਿਰਦਾ ਰੂਪੀ ਸੇਜ।੨।

**ਅਰਥ:** ਪਿਆਰੇ ਪਰਮਾਤਮਾ ਦੀ ਪ੍ਰੀਤ ਮੇਰੇ ਚਿਤ ਵਿਚ ਪਹਿਲਾਂ ਤੋਂ ਹੀ (ਆਦਿ ਤੋਂ ਹੀ ਪਸਰ ਰਹੀ) ਹੈ। ਹੇ ਸਤਿਗੁਰੂ! ਜਦੋਂ ਤੂੰ (ਮੈਨੂੰ) ਉਪਦੇਸ਼ ਦਿੱਤਾ ਹੈ ਤਾਂ ਮੇਰਾ ਸਾਜ-ਸਿੰਗਾਰ ਬਣਿਆ ਹੈ।੧।ਰਹਾਉ।

(ਹੇ **ਸਤਿਗੁਰੂ!**) ਅਸੀ (ਆਚਰਨ ਤੋਂ ਡਿੱਗੇ ਹੋਏ) ਪਾਪੀ ਹਾਂ, ਤੂੰ ਪਾਪੀਆਂ ਨੂੰ ਤਾਰਨ ਵਾਲਾ ਹੈਂ। ਅਸੀ (ਅਰਿੰਡ ਦੀ ਨਿਆਈ) ਨੀਚ (ਘਟੀਆ) ਰੁੱਖ ਹਾਂ, ਤੁਸੀ ਬਾਵਨ ਚੰਦਨ ਹੋ, (ਜਿਵੇਂ ਚੰਦਨ ਆਪਣੇ) ਨਾਲ ਵਸਦੇ ਦੀ ਲਾਜ ਰਖਦਾ ਹੈ (ਤਿਵੇਂ ਹੇ ਸਤਿਗੁਰੂ! ਤੁਸੀ) ਨਾਲ ਰਹਿਣ ਵਾਲਿਆਂ ਦੀ (ਲਾਜ ਰਖਦੇ ਹੋ)।੧।

(ਹੇ ਸਤਿਗੁਰੂ!) ਤੁਸੀ ਜਿਗਰੇ ਵਾਲੇ, ਧੀਰਜ ਵਾਲੇ, ਉਪਕਾਰ ਕਰਨ ਵਾਲੇ ਹੋ, ਅਸੀ ਕੀ ਵਿਚਾਰੇ (ਨਿਮਾਣੇ ਜਿਹੇ) ਜੀਵ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਗੁਰੂ ਕਿਰਪਾਲੂ ਹੋਏ, ਤਾਂ ਹਰੀ ਦਾ ਮਿਲਾਪ ਕਰਾਇਆ, ਤਾਂ ਮੇਰੀ ਰਿਦੇ ਰੂਪ ਸੇਜ ਸੁਖ ਵਾਲੀ ਹੋ ਗਈ।੨।੨੨।੪੫।

# ਸਾਰੰਸ਼ ਅਤੇ ਸਿਧਾਂਤ

ਪੂਰਬਲੇ ਜਨਮ ਦੀ ਸੇਵਕੀ ਤੇ ਪਰਮਾਤਮਾ ਨਾਲ ਲਗੀ ਹੋਈ ਪ੍ਰੀਤਿ ਜੋ ਸਾਡੇ ਭਾਗਾਂ ਵਿਚ ਧੁਰ ਤੋਂ ਪਈ ਹੋਈ ਸੀ, ਉਹ ਸਤਿਗੁਰੂ ਸਚੇ ਪਾਤਿਸਾਹ ਦੇ ਉਪਦੇਸ਼ ਸਦਕਾ ਹੋਰ ਉਘੜ ਆਈ ਹੈ। ਆਦਿਲੀ ਪ੍ਰੀਤਿ ਦਾ ਪ੍ਰਭਾਵ ਵਰਤਮਾਨ ਜੀਵਨ ਦੀ ਰੀਤੀ ਵਿਚ ਅਗਵਾਈ ਕਰਦਾ ਹੈ।

ਜਿਤਨੇ ਅਸੀ ਨੀਵੇ ਤੇ ਮਾੜੇ ਹਾਂ, ਹਰੀ ਉਸ ਨਾਲੋਂ ਬੇਅੰਤ ਗੁਣਾਂ ਉਚਾ ਤੇ ਪਰਉਪਕਾਰੀ ਹੈ। ਪਰ ਪ੍ਰਭੂ ਮਿਲਾਪ ਦੀ ਵਿਚੋਲਗੀ ਕਰਨ ਦੀ ਸਮਰਥਾ ਕੇਵਲ ਸਤਿਗੁਰੂ ਵਿਚ ਹੈ। ਅਸੀ ਭੁਲਾਂ ਕਰਕੇ ਸਚੀ ਪ੍ਰੀਤਿ ਨੂੰ ਨਹੀ ਪਛਾਣਦੇ ਜਿਸ ਕਰਕੇ ਜੀਵਨ ਦਾ ਸਹੀ ਮੋੜ ਨਹੀ ਕਟਿਆ ਜਾਂਦਾ ਪਰ ਦਇਆਲੂ ਸਤਿਗੁਰੂ ਨੂੰ ਸਾਡੇ ਤੇ ਤਰਸ ਆ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਜਿਸ ਤਰ੍ਹਾਂ ਚੰਦਨ ਦਾ ਸੁਭਾਵ ਹੈ ਕਿ ਉਹ ਆਪਣੇ ਨਾਲ ਦੇ ਦਰਖਤ ਨੂੰ ਸੁਗੰਧਤ ਕਰ ਦਿੰਦਾ ਹੈ, ਤਿਵੇਂ ਸਤਿਗੁਰੂ ਜੀ ਦਾ ਬਿਰਦ ਹੈ ਕਿ ਜਿਹੜੇ ਸਤਿਗੁਰੂ ਦੀ ਸਰਣ ਆ ਜਾਂਦਾ ਹੈ, ਉਸ ਨੂੰ ਹਰੀ ਨਾਲ ਮਿਲਾ ਦਿੰਦਾ ਹੈ।

**ਸਾਰਗ ਮਹਲਾ ੫ ॥ ਮਨ, ਓਇ ਦਿਨਸ ਧੰਨਿ ਪਰਵਾਨਾਂ॥ ਸਫਲ ਤੇ ਘਰੀ, ਸੰਜੋਗ ਸੁਹਾਵੇ, ਸਤਿਗੁਰ ਸੰਗਿ ਗਿਆਨਾਂ॥੧॥ਰਹਾਉ॥ ਧੰਨਿ ਸੁਭਾਗ ਧੰਨਿ ਸੋਹਾਗਾ, ਧੰਨਿ ਦੇਤ ਜਿਨਿ ਮਾਨਾਂ॥ ਇਹੁ ਤਨੁ ਤੁਮ੍ਰਾ ਸਭੁ ਗ੍ਰਿਹੁ ਧਨੁ ਤੁਮ੍ਰਾ, ਹੀਉ ਕੀਓ ਕੁਰਬਾਨਾਂ॥੧॥ ਕੋਟਿ ਲਾਖ ਰਾਜ ਸੁਖ ਪਾਏ, ਇਕ ਨਿਮਖ ਪੇਖਿ ਦ੍ਰਿਸਟਾਨਾ॥ ਜਉ ਕਹਹੁ ਮੁਖਹੁ, ਸੇਵਕ ਇਹ ਬੈਸੀਐ, ਸੁਖ ਨਾਨਕ ਅੰਤੁ ਨ ਜਾਨਾਂ॥੨॥੨੩॥੪੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਘਰੀ, ਮਾਨਾਂ, ਦ੍ਰਿਸਟਾਨਾਂ, ਮੁਖਹੁਂ।

**ਪਦ ਅਰਥ:** ਮਨ-ਹੇ ਮਨ!। ਓਇ-ਓਹ। ਦਿਨਸ-ਦਿਨ। ਧੰਨਿ-ਭਾਗਾਂ ਵਾਲੇ। ਤੇ-ਉਹ। ਘਰੀ-ਘੜੀਆਂ। ਸੰਜੋਗ-ਮਿਲਾਪ ਵਾਲੇ ਅਵਸਰ। ਸੁਹਾਵੇ-ਸੋਹਣੇ। ਗਿਆਨਾ-(ਆਤਮਿਕ) ਸੋਝੀ।੧।ਰਹਾਉ।

ਧੰਨਿ-ਧੰਨਤਾ ਯੋਗ। ਸੁਭਾਗ-ਭਾਗਾਂ ਵਾਲਾ। ਦੇਤ-ਦਿੰਦਾ ਹੈ। ਜਿਨਿ-ਜਿਸੁ ਨੂੰ। ਮਾਨਾ-ਆਦਰ, ਮਾਣ। ਗ੍ਰਿਹੁ-ਘਰ। ਧਨੁ-ਮਾਲ ਦੌਲਤ। ਹੀਓ-ਹਿਰਦਾ।੧।

ਕੋਟਿ-ਕ੍ਰੋੜਾਂ। ਨਿਮਖ-ਪਲਕ ਭਰ। ਪੇਖਿ-ਵੇਖ ਕੇ। ਦ੍ਰਿਸਟਾਨਾ-ਨਜ਼ਰ, ਭਾਵ ਦਰਸ਼ਨ। ਜਉ-ਜੇਕਰ। ਕਹਹੁ-ਆਖੋ। ਮੁਖਹੁ-ਮੂੰਹ ਤੋਂ। ਸੇਵਕ-ਹੇ ਸੇਵਕ!। ਇਹ-ਇਸ (ਥਾਂ ਤੇ)। ਬੈਸੀਐ-ਬੈਠੀਏ, ਬੈਠੋ।੨।

**ਅਰਥ:** ਹੇ ਮਨ! ਓਹ ਦਿਨ ਭਾਗਾਂ ਵਾਲੇ ਤੇ ਪ੍ਰਮਾਣੀਕ ਹਨ। (ਜੀਵਨ ਦੀਆਂ) ਓਹ ਘੜੀਆਂ ਸਫਲ ਹਨ, (ਓਹ) ਮੇਲ-ਮਿਲਾਪ ਸਾਰੇ ਧੰਨਤਾ ਯੋਗ ਤੇ ਪ੍ਰਮਾਣੀਕ ਹਨ (ਜਿਨ੍ਹਾਂ ਰਾਹੀਂ) ਸਤਿਗੁਰੂ ਦੀ ਸੰਗਤ ਵਿਚ (ਆਤਮਿਕ) ਗਿਆਨ ਮਿਲਦਾ ਹੈ।੧।ਰਹਾਉ।

(ਹੇ ਪ੍ਰਭੂ! ਓਹ ਸੇਵਕ) ਸ੍ਰੇਸ਼ਟ ਭਾਗਾਂ ਵਾਲਾ ਹੈ ਜਿਸੁ ਨੂੰ (ਤੂੰ ਆਪਣੇ ਦਰਬਾਰ ਚੋਂ) ਮਾਣ (ਇਜ਼ਤ) ਦਿੰਦਾ ਹੈਂ। ਇਹ ਸਰੀਰ ਸਾਰਾ ਘਰ, ਮਾਲ ਪਦਾਰਥ (ਭਾਵ ਸਭ ਕੁਝ) ਤੇਰਾ ਹੀ ਦਿੱਤਾ ਹੋਇਆ ਹੈ (ਮੈਂ ਆਪਣਾ) ਹਿਰਦਾ ਤੇਰੇ ਤੋਂ ਕੁਰਬਾਨ ਕਰਦਾ ਹਾਂ।੧।

(ਹੇ ਪ੍ਰਭੂ!) ਇਕ ਪਲ ਭਰ ਸਮੇਂ ਲਈ ਤੇਰਾ ਦਰਸ਼ਨ ਕਰਕੇ (ਮਾਨੋ) ਕ੍ਰੋੜਾਂ, ਲੱਖਾਂ ਰਾਜਾਂ ਦੇ ਸੁਖ ਪਾਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ!) ਜੇ ਤੂੰ ਆਪਣੇ ਮੁਖਾਰਬਿੰਦ ਤੋਂ ਆਖੇਂ ਕਿ ਹੇ ਸੇਵਕ! (ਆ) ਇਸ ਥਾਂ ਤੇ (ਮੇਰੇ ਨਾਲ) ਬੈਠ, (ਇਹ ਸੁਣ ਕੇ) (ਜੋ) ਸੁਖ (ਪ੍ਰਾਪਤ ਹੁੰਦੇ ਹਨ) ਉਨ੍ਹਾਂ (ਸੁਖਾਂ) ਦਾ ਅੰਤ ਨਹੀਂ ਜਾਣਿਆ ਜਾ ਸਕਦਾ।੨।੨੩।੪੬।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜਿਥੇ ਗੁਰੂ ਪਾਤਿਸ਼ਾਹ ਜੀ ਦੀ ਸਿਫਤਿ ਕੀਤੀ ਹੈ, ਉਥੇ ਮਨ ਨੂੰ ਇਹ ਜਣਾਇਆ ਹੈ ਕਿ ਇਹ ਸਾਰੀ ਬਰਕਤ ਸਤਿਗੁਰੂ ਦੇ ਧੰਨਵਾਦ ਦੀ ਹੈ, ਜਿਸ ਨੇ ਐਸੇ ਹਰੀ ਦਾ ਮਿਲਾਪ ਕਰਾ ਦਿਤਾ ਹੈ ਜੋ ਸਦਾ ਅੰਗ-ਸੰਗ ਰਹਿੰਦਾ ਹੈ ਅਤੇ ਹਰ ਪ੍ਰਕਾਰ ਦਾ ਆਤਮਿਕ ਸੁਖ ਦਿੰਦਾ ਹੈ। ਸੇਵਕ ਦੀ ਸਚੇ ਸਾਹਿਬ ਨਾਲ ਮਿਲਾਪ ਵਾਲੀ ਖੁਸ਼ੀ ਅਕਹਿ ਹੈ:-

**ਸਫਲ ਮੂਰਤੁ ਸਫਲਾ ਘੜੀ, ਜਿਤੁ ਸਚੇ ਨਾਲਿ ਪਿਆਰੁ॥** [ਪੰ. ੪੪

ਸਭ ਤੋਂ ਵਧੇਰੇ ਖਿਚ ਪਾਉਣ ਵਾਲੀ ਪੰਗਤੀ ਇਹ ਹੈ:-

**ਜੇ ਕਹਹੁ ਮੁਖਹੁ ਸੇਵਕ ਇਹ ਬੈਸੀਐ, ਸੁਖ ਨਾਨਕ ਅੰਤੁ ਨ ਜਾਨਾਂ॥**

ਜੇ ਪਿਆਰੇ ਪ੍ਰੀਤਮ ਦੇ ਪਵਿਤ੍ਰ ਮੁਖਾਰਬਿੰਦ ਚੋਂ ਇਹ ਸ਼ਬਦ ਨਿਕਲਣ 'ਆਓ ਜੀ! ਗੁਰੂ ਦੇ ਪਿਆਰਿਓ ਆਓ, ਇਥੇ ਬੈਠੋ, ਸਜੋ।' ਇਸ ਆਤਮਿਕ ਖੁਸ਼ੀ ਨਾਲ ਹਿਰਦੇ ਰੂਪ ਵਿਹੜੇ ਵਿਚ ਖੇੜਾ ਆ ਜਾਂਦਾ ਹੈ। ਮਿਲਾਪ ਵਾਲੇ ਦਿਨ, ਸਫਲ ਘੜੀਆਂ ਤੇ ਸੰਜੋਗ ਮੁੜ ਮੁੜ ਯਾਦ ਆਉਂਦੇ ਹਨ:-

**ਸਾ ਵੇਲਾ ਸੋ ਮੂਰਤੁ, ਸਾ ਘੜੀ, ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ,**
**ਜਿਤੁ ਹਰਿ ਮੇਰਾ ਚਿਤਿ ਆਵੈ ਰਾਮ॥** [ਪੰ. ੫੪੦

**ਸਾਰਗ ਮਹਲਾ ੫ ॥ ਅਬ, ਮੋਰੋ ਸਹਸਾ ਦੂਖੁ ਗਇਆ॥ ਅਉਰ ਉਪਾਵ ਸਗਲ ਤਿਆਗਿ ਛੋਡੇ, ਸਤਿਗੁਰ ਸਰਣਿ ਪਇਆ॥੧॥ਰਹਾਉ॥ ਸਰਬ ਸਿਧਿ ਕਾਰਜ ਸਭਿ ਸਵਰੇ, ਅਹੰ ਰੋਗ ਸਗਲ ਹੀ ਖਇਆ॥ ਕੋਟਿ ਪਰਾਧ ਖਿਨ ਮਹਿ ਖਉ ਭਈ ਹੈ, ਗੁਰ ਮਿਲਿ ਹਰਿ ਹਰਿ ਕਹਿਆ॥੧॥ ਪੰਚ ਦਾਸ, ਗੁਰਿ ਵਸਗਤਿ ਕੀਨੇ, ਮਨ ਨਿਹਚਲ ਨਿਰਭਇਆ॥ ਆਇ ਨ ਜਾਵੈ, ਨ ਕਤਹੀ ਡੋਲੈ, ਥਿਰੁ ਨਾਨਕ ਰਾਜਇਆ॥੨॥੨੪॥੪੭॥**

**ਪਦ ਅਰਥ:** ਮੋਰੋ-ਮੇਰਾ। ਸਹਸਾ-ਭਰਮ। ਅਉਰ-ਹੋਰ। ਉਪਾਵ-ਜਤਨ, ਤਰੀਕੇ।੧ ।ਰਹਾਉ।

ਸਰਬ ਸਿਧਿ-ਸਾਰੀਆਂ ਸਿੱਧੀਆਂ। ਸਵਰੇ-ਸੌਰ ਗਏ, ਸਿਰੇ ਚੜ੍ਹ ਗਏ। ਅਹੰ-ਅਹੰਕਾਰ, ਹਉਮੈ। ਖਇਆ-ਨਾਸ਼ ਹੋ ਗਿਆ। ਪਰਾਧ-ਅਪਰਾਧ, ਗੁਨਾਹ। ਖਿਨ ਮਹਿ-ਛਿਨ ਵਿਚ। ਖਾਉ ਭਈ ਹੈ-ਨਾਸ਼ ਹੋ ਗਈ ਹੈ।੧।

ਪੰਚ ਦਾਸ-ਪੰਜ (ਕਾਮਾਦਿਕ) ਦਾਸ। ਗੁਰਿ-ਗੁਰੂ ਨੇ। ਵਸਗਤਿ-ਵੱਸ ਵਿਚ। ਨਿਹਚਲ-ਅਹਿਲ, ਅਡੋਲ। ਨਿਰਭਇਆ-ਡਰ ਤੋਂ ਰਹਿਤ ਹੋ ਗਿਆ। ਕਤ ਹੀ-ਕਿਤੇ ਭੀ। ਥਿਰੁ-ਪੱਕਾ, ਕਾਇਮ। ਰਾਜਇਆ-ਬਾਦਸ਼ਾਹਤ, ਰਾਜ।੨।

**ਅਰਥ:** (ਹੇ ਭਾਈ!) ਹੁਣ ਮੇਰਾ ਦੁਖ ਅਤੇ ਸੰਸਾ (ਭਰਮ) ਦੁਖ ਦੂਰ ਹੋ ਗਏ ਹਨ। (ਮੈਂ) ਹੋਰ ਸਾਰੇ ਜਤਨ ਤਿਆਗ ਛੱਡੇ ਹਨ (ਅਤੇ ਮਨ ਇਕ) ਸਤਿਗੁਰੂ ਦੀ ਸ਼ਰਣ ਪੈ ਗਿਆ ਹੈ।੧ ।ਰਹਾਉ।

(ਹੇ ਭਾਈ! ਹੁਣ ਮੈਨੂੰ) ਸਾਰੀਆਂ ਸਿਧੀਆਂ (ਪ੍ਰਾਪਤ ਹੋ ਗਈਆਂ ਹਨ), ਸਾਰੇ ਕਾਰਜ ਸੌਰ ਗਏ ਹਨ (ਅਤੇ) ਹੰਗਤਾ ਦਾ (ਹਰ ਪ੍ਰਕਾਰ ਦਾ) ਸਾਰਾ ਰੋਗ ਹੀ ਨਾਸ਼ ਹੋ ਗਿਆ ਹੈ। (ਜਦੋਂ) ਗੁਰੂ ਨਾਲ ਮਿਲ ਕੇ (ਮੈਂ) ਹਰੀ ਦਾ (ਨਾਮ) ਕਹਿਆ (ਭਾਵ ਸਿਮਰਿਆ, ਉਸ ਦੇ ਫਲ ਸਰੂਪ) ਕ੍ਰੋੜਾਂ ਅਪਰਾਧਾਂ ਦੀ (ਹੋਂਦ) ਇਕ ਖਿਨ ਵਿਚ ਨਾਸ਼ ਹੋ ਗਈ ਹੈ।੧।

ਗੁਰੂ ਨੇ ਪੰਜ (ਕਾਮਾਦਿਕ) ਦਾਸ ਵਸ ਵਿਚ ਕਰ ਦਿਤੇ ਹਨ (ਜਿਸ ਕਾਰਨ) ਮਨ ਅਹਿੱਲ ਅਤੇ ਭੈ-ਰਹਿਤ ਹੋ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੁਣ ਮੇਰਾ ਮਨ) ਨਾ (ਕਿਤੋਂ ਫਿਰ ਕੇ)

ਆਉਂਦਾ ਹੈ ਨਾ (ਕਿਸੇ ਪਾਸੇ ਫਿਰਨ) ਜਾਂਦਾ ਹੈ, ਕਿਤੇ ਭੀ ਡੋਲਦਾ ਨਹੀ ਹੈ (ਕਿਉਂਕਿ ਇਸ ਨੂੰ) ਅਸਥਿਰ ਰਾਜ (ਮਿਲ ਗਿਆ ਹੈ) ।੨ ।੨੪ ।੪੭ ।

## ਸਾਰੰਸ਼ ਅਤੇ ਸਿਧਾਂਤ

ਜੇ ਸਾਰੇ ਜਤਨ ਹੀਲੇ ਵਸੀਲੇ ਛੱਡ ਕੇ ਗੁਰੂ ਜੀ ਦੀ ਸ਼ਰਣ ਲਈ ਜਾਵੇ ਤਾਂ ਹਰ ਪ੍ਰਕਾਰ ਦੇ ਭਰਮ ਤੇ ਬੰਧਨ ਟੁੱਟ ਜਾਂਦੇ ਹਨ। ਸਾਰੇ ਮਨੋਰਥ ਸਿਧ ਹੋ ਜਾਂਦੇ ਹਨ, ਕਾਰਜ ਪੂਰੇ ਹੋ ਜਾਂਦੇ ਹਨ। ਗੁਰੂ ਦੀ ਮਿਹਰ ਦੀ ਨਜ਼ਰ ਹੋ ਜਾਵੇ ਤਾਂ ਪੰਜ ਵੈਰੀ (ਕਾਮ, ਕ੍ਰੋਧ ਆਦਿਕ) ਨਾਸ਼ ਹੋ ਜਾਂਦੇ ਹਨ। ਹੰਗਤਾ ਦੀ ਹੋਂਦ ਹੀ ਮਿਟ ਜਾਂਦੀ ਹੈ, ਪਾਪਾਂ ਦੀ ਕੋਈਂ ਥਾਂ ਨਹੀ ਰਹਿੰਦੀ। ਗੁਰੂ ਦੀ ਕਿਰਪਾ ਸਦਕਾ ਮਨ ਵਸ ਵਿਚ ਆਉਣ ਨਾਲ ਨਿਰਭੈ ਅਤੇ ਡੋਲਣ ਤੋਂ ਰਹਿਤ ਹੋ ਜਾਂਦਾ ਹੈ। ਇਸ ਤਰ੍ਹਾਂ 'ਸਰਬ ਥਾਨ ਕੋ ਰਾਜਾ' ਦੇ.ਅਸਥਿਰ ਰਾਜ ਦਾ ਰੰਗ ਮਾਣੀਦਾ ਹੈ।

**ਸਾਰਗ ਮਹਲਾ ੫ ॥ ਪ੍ਰਭ ਮੇਰੋ, ਇਤ ਉਤ ਸਦਾ ਸਹਾਈ॥ ਮਨਮੋਹਨੁ ਮੇਰੇ ਜੀਅ ਕੋ ਪਿਆਰੋ, ਕਵਨ ਕਹਾ ਗੁਨ ਗਾਈ॥੧॥ਰਹਾਉ॥ ਖੇਲਿ ਖਿਲਾਇ ਲਾਡ ਲਾਡਾਵੈ, ਸਦਾ ਸਦਾ ਅਨਦਾਈ॥ ਪ੍ਰਤਿਪਾਲੈ ਬਾਰਿਕ ਕੀ ਨਿਆਈ, ਜੈਸੇ ਮਾਤ ਪਿਤਾਈ॥੧॥ ਤਿਸੁ ਬਿਨੁ ਨਿਮਖ ਨਹੀ ਰਹਿ ਸਕੀਐ, ਬਿਸਰਿ ਨ ਕਬਹੂ ਜਾਈ॥ ਕਹੁ ਨਾਨਕ ਮਿਲਿ ਸੰਤ ਸੰਗਤਿ ਤੇ, ਮਗਨ ਭਏ ਲਿਵ ਲਾਈ॥੨॥੨੫॥੪੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਂ, ਨਿਆਈਂ, ਕਬਹੂੰ।

**ਪਦ ਅਰਥ:** ਇਤ ਉਤ-ਇਥੇ ਉਥੇ, ਭਾਵ ਲੋਕ ਪ੍ਰਲੋਕ ਵਿਚ। ਸਹਾਈ-ਸਹਾਇਤਾ ਕਰਨ ਵਾਲਾ। ਜੀਅ ਕੋ ਪਿਆਰੋ-ਦਿਲ ਨੂੰ ਪਿਆਰਾ। ਕਵਨ-ਕਿਹੜੇ (ਗੁਣ)। ਕਹਾ-ਆਖਾਂ, ਦਸਾਂ। ਗਾਈ-ਗਾ ਕੇ ।੧ ।ਰਹਾਉ ।

ਖੇਲਿ-ਖੇਡ (ਤਮਾਸ਼ੇ) ਵਿਚ। ਖਿਲਾਇ-ਖਿਡਾਂਦਾ ਹੈ। ਲਾਡ ਲਾਡਾਇ-ਲਾਡ ਲਡਾਉਂਦਾ ਹੈ ਭਾਵ ਪਿਆਰ ਕਰਦਾ ਹੈ। ਅਨਦਾਈ-ਅਨੰਦ ਦੇਂਦਾ ਹੈ। ਪ੍ਰਤਿਪਾਲੈ-ਪਾਲਦਾ ਹੈ। ਨਿਆਈ-ਵਾਂਗ। ਪਿਤਾਈ-ਪਿਤਾ ।੧ ।

ਨਿਮਖ-ਅੱਖ ਝਮਕਣ ਜਿਤਨਾ ਸਮਾਂ। ਮਿਲਿ-ਮਿਲ ਕੇ। ਮਗਨ-ਮਸਤ। ਲਿਵ ਲਾਈ-ਲਗਨ ਲਾ ਕੇ ।੨ ।

**ਅਰਥ:** (ਹੇ ਭਾਈ!) ਮੇਰਾ ਮਾਲਕ ਪ੍ਰਭੂ ਇਥੇ ਉਥੇ (ਭਾਵ ਲੋਕ ਪ੍ਰਲੋਕ ਵਿਚ) ਸਦਾ ਸਹਾਇਤਾ ਕਰਨ ਵਾਲਾ ਹੈ। (ਉਹ ਪ੍ਰਭੂ) ਮਨ ਦੇ ਮੋਹਣ ਵਾਲਾ ਮੇਰੇ ਦਿਲ ਨੂੰ ਪਿਆਰਾ ਲਗਣ ਵਾਲਾ ਹੈ, ਮੈਂ (ਉਸ ਦੇ) ਕਿਹੜੇ ਕਿਹੜੇ ਗੁਣ ਗਾ ਕੇ (ਵਿਸਥਾਰ ਨਾਲ ਦਸਾਂ?, ਭਾਵ ਅਸਮਰਥ ਹਾਂ) ।੧ ।ਰਹਾਉ ।

(ਉਹ ਪ੍ਰਭੂ ਇਸ ਜਗਤ ਰੂਪ) ਤਮਾਸ਼ੇ ਵਿਚ (ਸਾਨੂੰ) ਖਿਡਾਂਦਾ ਹੈ (ਅਤੇ) ਲਾਡ ਲਡਾਉਂਦਾ ਹੈ, (ਉਹ) ਸਦਾ ਹੀ ਅਨੰਦ ਦੇਣ ਵਾਲਾ ਹੈ। ਬਚੇ ਦੀ ਤਰ੍ਹਾਂ (ਸਾਡੀ) ਪਾਲਨਾ ਕਰਦਾ ਹੈ, ਜਿਵੇਂ ਮਾਤਾ ਪਿਤਾ ਪੁੱਤਰ (ਬੱਚੇ ਨੂੰ ਪਾਲਦੇ ਹਨ) ।੧ ।

(ਹੇ ਭਾਈ!) ਉਸ (ਪ੍ਰਭੂ ਤੋਂ) ਬਿਨਾ ਨਿਮਖ ਭਰ ਵੀ ਨਹੀ ਰਹਿ ਸਕੀਦਾ (ਅਤੇ ਉਹ ਸਾਡੇ ਮਨ ਤੋਂ) ਵਿਸਰ ਕੇ (ਕਿਤੇ) ਨਹੀਂ ਜਾਂਦਾ। ਨਾਨਕ! ਆਖ (ਕਿ ਜੋ) ਸੰਤਾਂ ਦੀ ਸੰਗਤ ਨਾਲ ਮਿਲ ਕੇ (ਰਹੇ ਹਨ) ਓਹ ਲਿਵ ਲਾ ਕੇ (ਨਾਮ ਵਿਚ) ਮਸਤ ਹੋ ਗਏ ਹਨ।੨।੨੫।੪੮।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨਾਲ ਜਦੋਂ ਮਿਤਰਤਾ ਬਣ ਜਾਂਦੀ ਹੈ ਫਿਰ ਸੋਝੀ ਆਉਂਦੀ ਹੈ ਕਿ ਮੇਰਾ ਪ੍ਰਭੂ ਲੋਕ ਪ੍ਰਲੋਕ ਵਿਚ ਸਦਾ ਹੀ ਸਹਾਇਤਾ ਕਰਨ ਵਾਲਾ ਹੈ। ਗੁਰੂ ਦੀ ਸੰਗਤ ਨਾਲ ਮਿਲ ਕੇ ਪ੍ਰਭੂ ਦੇ ਗੁਣ ਗਾਇਨ ਕੀਤਿਆਂ ਮਿਲਾਪ ਹੋ ਜਾਂਦਾ ਹੈ। ਉਹ ਪ੍ਰਭੂ ਮਾਤਾ ਪਿਤਾ ਦੀ ਨਿਆਈ ਆਪਣੇ ਬਚਿਆਂ ਨੂੰ ਲਾਡ ਲਡਾਉਂਦਾ ਤੇ ਜਗਤ ਦੇ ਤਮਾਸ਼ੇ ਵਿਚ ਖੇਡਾਂ ਖਿਡਾਈ ਰਖਦਾ ਹੈ ਅਤੇ ਹਰ ਤਰ੍ਹਾਂ ਦਾ ਅਨੰਦ ਤੇ ਖੁਸ਼ੀਆਂ ਬਖਸ਼ਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਸੰਗਤ ਵਿਚ ਨਾਮ ਜਪਦਿਆਂ ਹੀ ਮਸਤੀ ਵਾਲੀ ਅਵਸਥਾ ਪ੍ਰਾਪਤ ਹੁੰਦੀ ਹੈ।

**ਸਾਰਗ ਮਹਲਾ ੫ ॥ ਅਪਨਾ ਮੀਤੁ ਸੁਆਮੀ, ਗਾਈਐ॥ ਆਸ ਨ ਅਵਰ ਕਾਹੂ ਕੀ ਕੀਜੈ, ਸੁਖਦਾਤਾ ਪ੍ਰਭੁ ਧਿਆਈਐ॥੧॥ਰਹਾਉ॥ ਸੂਖ ਮੰਗਲ ਕਲਿਆਣ ਜਿਸਹਿ ਘਰਿ, ਤਿਸ ਹੀ ਸਰਣੀ ਪਾਈਐ॥ ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ, ਤਉ ਲਾਜ ਲੋਨੁ ਹੋਇ ਜਾਈਐ॥੧॥ ਏਕ ਓਟ ਪਕਰੀ ਠਾਕੁਰ ਕੀ, ਗੁਰ ਮਿਲਿ ਮਤਿ ਬੁਧਿ ਪਾਈਐ॥ ਗੁਣ ਨਿਧਾਨ ਨਾਨਕ ਪ੍ਰਭੁ ਮਿਲਿਆ, ਸਗਲ ਚੁਕੀ ਮੁਹਤਾਈਐ॥੨॥੨੬॥੪੯॥**

**ਪਦ ਅਰਥ:** ਸੁਆਮੀ-ਮਾਲਕ। ਅਵਰ ਕਾਹੂ ਕੀ-ਹੋਰ ਕਿਸੇ ਦੀ।੧।ਰਹਾਉ।

ਜਿਸਹਿ ਘਰਿ-ਜਿਸ (ਵਾਹਿਗੁਰੂ ਜੀ ਦੇ) ਘਰ ਵਿਚ। ਤਿਸਹਿ-ਉਸ (ਵਾਹਿਗੁਰੂ) ਨੂੰ। ਤਿਆਗਿ-ਛੱਡ ਕੇ। ਸੇਵਹੁ-ਸੇਵੋਗੇ। ਤਉ-ਤਾਂ। ਲਾਜ ਲੋਨੁ ਹੋਇ ਜਾਈਐ-ਸ਼ਰਮ ਨਾਲ ਘੁਲ ਘੁਲ ਮਰੀਦਾ ਹੈ।੧।

ਗੁਰ ਮਿਲਿ-ਗੁਰੂ ਨੂੰ ਮਿਲ ਕੇ। ਗੁਣ ਨਿਧਾਨ-ਗੁਣਾਂ ਦਾ ਖਜ਼ਾਨਾ। ਚੁਕੀ-ਦੂਰ ਹੋ ਗਈ ਹੈ। ਮੁਹਤਾਈਐ-ਮੁਥਾਜੀ।੨।

**ਅਰਥ:** (ਹੇ ਭਾਈ! ਜਿਹੜਾ) ਆਪਣਾ ਮਿਤਰ ਤੇ ਮਾਲਕ ਹੈ (ਉਸ ਦੇ ਗੁਣਾਂ ਨੂੰ) ਗਾਉਣਾ ਚਾਹੀਦਾ ਹੈ। (ਮਾਲਕ ਤੋਂ ਬਿਨਾ) ਹੋਰ ਕਿਸੇ ਦੀ ਆਸ ਨਹੀ ਕਰਨੀ ਚਾਹੀਦੀ। ਪ੍ਰਭੂ (ਜੋ ਸਾਰੇ) ਸੁਖਾਂ ਦਾ ਦਾਤਾ ਹੈ (ਉਸ ਨੂੰ) ਧਿਆਉਣਾ ਚਾਹੀਦਾ ਹੈ।੧।ਰਹਾਉ।

ਜਿਸ (ਪ੍ਰਭੂ) ਦੇ (ਪਾਸ ਸਾਰੇ) ਸੁਖ ਅਨੰਦ ਖੁਸ਼ੀਆਂ ਹਨ, ਉਸ (ਮਾਲਕ ਦੀ) ਸ਼ਰਣ ਵਿਚ ਹੀ ਪਏ ਰਹਿਣਾ ਚਾਹੀਦਾ ਹੈ। ਉਸ (ਮਾਲਕ) ਨੂੰ ਛੱਡ ਕੇ ਜੇ (ਕਿਸੇ) ਮਨੁੱਖ ਨੂੰ ਸੇਵੋਂ ਤਾਂ (ਉਥੇ ਸ਼ਰਮ ਨਾਲ ਮਰ ਜਾਈਦਾ ਹੈ (ਭਾਵ ਅਜਿਹੀ ਹਾਲਤ ਹੋ ਜਾਂਦੀ ਹੈ)।੧।

(ਹੇ ਭਾਈ! ਜਿਸਨੇ) ਇਕ ਮਾਲਕ ਦੀ ਓਟ ਫੜੀ ਹੈ (ਉਸ ਨੇ) ਗੁਰੂ ਨੂੰ ਮਿਲ ਕੇ (ਪਰਮਾਰਥ ਵਾਲੀ) ਉਚੀ ਮਤਿ ਬੁਧਿ ਪਾ ਲਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੂੰ) ਗੁਰੂ ਦਾ ਖਜ਼ਾਨਾ ਪ੍ਰਭੂ ਮਿਲ ਪਿਆ ਹੈ, ਉਸ ਦੀ ਸਾਰੀ ਮੁਥਾਜੀ ਦੂਰ ਹੋ ਗਈ ਹੈ।੨।੨੬।੪੯।

# ਸਾਰੰਸ਼ ਅਤੇ ਸਿਧਾਂਤ

ਹਰੀ ਵਰਗਾ ਕੋਈ ਮਿਤਰ ਨਹੀਂ ਹੈ। ਜਿਸ ਨੇ ਹਰੀ ਨੂੰ ਮਿਤਰ ਤੇ ਮਾਲਕ ਬਣਾ ਲਿਆ ਹੈ ਉਸ ਨੂੰ ਸਾਰੇ ਸੁਖ, ਖੁਸ਼ੀਆਂ, ਅਨੰਦ ਮਿਲ ਜਾਂਦੇ ਹਨ। ਅਜਿਹੇ ਠਾਕੁਰ ਨੂੰ ਛੱਡ ਕੇ ਕਿਸੇ ਮਨੁੱਖ ਦੀ ਪੂਜਾ ਕਰਨੀ, ਸਿਵਾਏ ਸ਼ਰਮਿੰਦਗੀ ਉਠਾਣ ਦੇ ਹੋਰ ਕੁਝ ਨਹੀਂ ਮਿਲਦਾ।

ਸਿਧਾਂਤ ਇਹ ਹੈ ਕਿ ਜਦੋਂ ਗੁਰੂ ਪਾਸੋਂ ਪਰਮਾਰਥਕ ਬੁੱਧੀ ਮਿਲ ਜਾਂਦੀ ਹੈ, ਮਨੁੱਖ ਪ੍ਰਭੂ ਦਾ ਸਿਮਰਨ ਕਰਦਾ ਹੋਇਆ ਗੁਣਾਂ ਦੇ ਖਜ਼ਾਨੇ ਪ੍ਰਭੂ ਨੂੰ ਜਾ ਮਿਲਦਾ ਹੈ, ਜਿਸ ਦੇ ਫਲ ਸਰੂਪ ਸਾਰੀ ਮੁਥਾਜੀ ਮੁੱਕ ਜਾਂਦੀ ਹੈ। ਗੁਰਵਾਕ ਹਨ:-

**ਜਾਂ ਕਰਤਾ ਵਲਿ, ਤਾ ਸਭੁ ਕੋ ਵਲਿ, ਸਭਿ ਦਰਸਨੁ ਦੇਖਿ ਕਰਹਿ ਸਾਬਾਸਿ॥**

[ਪੰ. ੩੦੫

**ਸਾਰਗ ਮਹਲਾ ੫ ॥ ਓਟ ਸਤਾਣੀ ਪ੍ਰਭ ਜੀਉ ਮੇਰੈ॥ ਦ੍ਰਿਸਟਿ ਨ ਲਿਆਵਉ ਅਵਰ ਕਾਹੂ ਕਉ, ਮਾਣਿ ਮਹਤਿ ਪ੍ਰਭ ਤੇਰੈ॥੧॥ਰਹਾਉ॥ ਅੰਗੀਕਾਰੁ ਕੀਓ ਪ੍ਰਭਿ ਅਪੁਨੈ, ਕਾਢਿ ਲੀਆ ਬਿਖੁ ਘੇਰੈ॥ ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ, ਜਾਇ ਪਇਆ ਗੁਰ ਪੈਰੈ॥੧॥ ਕਵਨ ਉਪਮਾ ਕਹਉ ਏਕ ਮੁਖ, ਨਿਰਗੁਣ ਕੇ ਦਾਤੇਰੈ॥ ਕਾਟਿ ਸਿਲਕ ਜਉ ਅਪੁਨਾ ਕੀਨੋ, ਨਾਨਕ ਸੂਖ ਘਨੇਰੈ॥੨॥੨੭॥੫੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਲਿਆਵਉਂ, ਉਪਮਾਂ, ਕਹਉਂ।

**ਪਦ ਅਰਥ:** ਸਤਾਣੀ-ਬਲ ਵਾਲੀ, ਤਕੜੀ। ਦ੍ਰਿਸਟਿ ਨ ਲਿਆਵਉ-ਮੈਂ (ਕਿਸੇ ਨੂੰ) ਅੱਖਾਂ ਤਲੇ ਨਹੀਂ ਲਿਆਉਂਦਾ। ਅਵਰ ਕਾਹੂ ਕਉ-ਹੋਰ ਕਿਸੇ ਨੂੰ। ਮਾਣਿ ਮਹਤਿ ਪ੍ਰਭ ਤੇਰੈ-ਹੇ ਪ੍ਰਭੂ! ਤੇਰੇ ਮਾਣ ਤੇ ਵਡਿਆਈ ਕਰਕੇ।੧।ਰਹਾਉ।

ਅੰਗੀਕਾਰੁ-ਪੱਖ, ਸਹਾਇਤਾ। ਪ੍ਰਭਿ ਅਪੁਨੈ-ਆਪਣੇ ਪ੍ਰਭੂ ਨੇ। ਬਿਖੁ ਘੇਰੈ-ਮਾਇਆ ਜ਼ਹਿਰ ਦੇ ਘੇਰੇ ਚੋਂ। ਮੁਖਿ-ਮੂੰਹ ਵਿਚ। ਗੁਰ ਪੈਰੈ-ਗੁਰੂ ਦੇ ਚਰਨਾ ਤੇ।੧।

ਕਵਨ ਉਪਮਾ ਕਹਉ-ਮੈਂ ਕਿਹੜੀ ਵਡਿਆਈ ਆਖਾਂ। ਏਕ ਮੁਖ-ਇਕ ਮੂੰਹ ਦੇ (ਨਾਲ)। ਨਿਰਗੁਣ ਕੇ ਦਾਤੇਰੈ-ਮੈਂ ਗੁਣ ਹੀਣ ਦੇ ਦਾਤੇ ਹੋ। ਕਾਟਿ-ਕੱਟ ਕੇ। ਸਿਲਕ-ਰੱਸੀ, ਫਾਹੀ, ਬੰਧਨ। ਜਉ-ਜਦੋਂ। ਸੂਖ ਘਨੇਰੈ-ਬਹੁਤ ਹੀ ਸੁਖ।੨।

**ਅਰਥ:** ਮੇਰੇ ਪ੍ਰਭੂ ਜੀਉ ਦੀ ਓਟ ਬਹੁਤ ਬਲ ਵਾਲੀ ਹੈ। (ਹੇ ਪ੍ਰਭੂ ਜੀਉ!) ਮੈਂ ਤੇਰੇ ਮਾਣ ਤੇ ਵਡਿਆਈ ਕਰਕੇ ਹੋਰ ਕਿਸੇ ਨੂੰ ਆਪਣੀ ਨਜ਼ਰ ਤਲੇ ਨਹੀਂ ਲਿਆਉਂਦਾ (ਭਾਵ ਕੁਝ ਨਹੀਂ ਸਮਝਦਾ)।੧।ਰਹਾਉ।

(ਹੇ ਭਾਈ!) ਆਪਣੇ ਪ੍ਰਭੂ ਨੇ (ਮੇਰਾ) ਪਖ ਕੀਤਾ ਹੈ, ਮੈਨੂੰ ਮਾਇਆ-ਜ਼ਹਿਰ ਦੇ ਘੇਰੇ ਵਿਚੋਂ ਕੱਢ ਲਿਆ ਹੈ। ਮੈਂ ਜਦੋਂ ਗੁਰੂ ਦੇ ਚਰਨਾਂ ਤੇ ਜਾ ਪਿਆ (ਉਸ ਨੇ) ਦਵਾਈ ਰੂਪ ਅੰਮ੍ਰਿਤ ਮੇਰੇ ਮੂੰਹ ਵਿਚ ਪਾ ਦਿੱਤਾ ਹੈ।੧।

(ਹੇ ਭਾਈ!) ਨਿਰਗੁਣਾਂ (ਨੂੰ ਗੁਣ ਦੇਣ ਵਾਲੇ ਉਸ) ਦਾਤੇ ਦੀ ਮੈਂ ਇਕ ਮੂੰਹ (ਨਾਲ) ਕਿਹੜੀ ਕਿਹੜੀ ਵਡਿਆਈ ਕਰਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਦਾਤੇ ਨੇ) ਜਦੋਂ (ਪਾਪਾਂ ਦੀ) ਫਾਹੀ ਕਟ ਕੇ ਮੈਨੂੰ ਆਪਣਾ ਬਣਾ ਲਿਆ (ਤਾਂ ਮੈਨੂੰ) ਬਹੁਤ ਹੀ ਸੁਖ (ਪ੍ਰਾਪਤ ਹੋ ਗਏ)।੨।੨੭।੫੦।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਓਟ, ਟੇਕ ਬਹੁਤ ਸ਼ਕਤੀਸ਼ਾਲੀ ਹੈ। ਜਿਹੜਾ ਮਨੁੱਖ ਪ੍ਰਭੂ ਦੀ ਸ਼ਰਣ ਲੈ ਲੈਂਦਾ ਹੈ, ਉਹ ਕਿਸੇ ਮਨੁੱਖ ਨੂੰ ਆਪਣੀਆਂ ਅਖਾਂ ਤਲੇ ਨਹੀਂ ਲਿਆਂਦਾ ਭਾਵ ਪ੍ਰਭੂ ਤੋਂ ਬਿਨਾ ਹੋਰ ਕਿਸੇ ਦੀ ਪਰਵਾਹ ਨਹੀਂ ਕਰਦਾ। ਜਿਹੜਾ ਮਨੁੱਖ ਗੁਰੂ ਦੇ ਚਰਨਾਂ ਤੇ ਢਹਿ ਪੈਂਦਾ ਹੈ ਉਸ ਦੇ ਮੂੰਹ ਵਿਚ ਗੁਰੂ ਅੰਮ੍ਰਿਤ ਨਾਮ ਚੋਂਦਾ ਹੈ। ਗੁਰ-ਪਰਮੇਸ਼ਰ ਦੀ ਵਡਿਆਈ ਇਕ ਮੂੰਹ ਨਾਲ ਬਿਆਨ ਕਰਨੀ ਅਸੰਭਵ ਹੈ। ਸਿਧਾਂਤ ਇਹ ਹੈ ਕਿ ਜਿਸ ਨੂੰ ਪ੍ਰਭੂ ਨੇ ਆਪਣਾ ਬਣਾ ਲਿਆ ਹੈ, ਉਸ ਨੂੰ ਅਨੇਕ ਪ੍ਰਕਾਰ ਦੇ ਸੁਖ ਪ੍ਰਾਪਤ ਹੋ ਜਾਂਦੇ ਹਨ।

**ਸਾਰਗ ਮਹਲਾ ੫ ॥ ਪ੍ਰਭੁ ਸਿਮਰਤ ਦੂਖ ਬਿਨਾਸੀ॥ ਭਇਓ ਕ੍ਰਿਪਾਲੁ ਜੀਅ ਸੁਖਦਾਤਾ, ਹੋਈ ਸਗਲ ਖਲਾਸੀ॥੧॥ਰਹਾਉ॥ ਅਵਰੁ ਨ ਕੋਊ ਸੂਝੈ ਪ੍ਰਭ ਬਿਨੁ, ਕਹੁ ਕੋ ਕਿਸੁ ਪਹਿ ਜਾਸੀ॥ ਜਿਉ ਜਾਣਹੁ ਤਿਉ ਰਾਖਹੁ ਠਾਕੁਰ, ਸਭੁ ਕਿਛੁ ਤੁਮ ਹੀ ਪਾਸੀ॥੧॥ ਹਾਥ ਦੇਇ ਰਾਖੇ ਪ੍ਰਭਿ ਅਪੁਨੇ, ਸਦ ਜੀਵਨ ਅਬਿਨਾਸੀ॥ ਕਹੁ ਨਾਨਕ ਮਨਿ ਅਨਦੁ ਭਇਆ ਹੈ, ਕਾਟੀ ਜਮ ਕੀ ਫਾਸੀ॥੨॥੨੮॥੫੧॥**

**ਪਦ ਅਰਥ:** ਸਿਮਰਤ-ਸਿਮਰਦਿਆਂ। ਦੂਖ ਬਿਨਾਸੀ-ਦੁਖਾਂ ਦੇ ਨਾਸ਼ ਕਰਨ ਵਾਲੀ। ਜੀਅ ਸੁਖ ਦਾਤਾ-ਜੀਆਂ ਨੂੰ ਸੁਖ ਦੇਣ ਵਾਲਾ। ਖਲਾਸੀ-ਛੁਟਕਾਰਾ।੧।ਰਹਾਉ।

ਅਵਰ-ਹੋਰ। ਕੋ-ਕੌਣ?। ਕਿਸੁ ਪਹਿ-ਕਿਸ ਪਾਸ। ਜਾਸੀ-ਜਾਵੇਂਗਾ। ਤੁਮ ਹੀ ਪਾਸਿ-ਤੇਰੇ ਪਾਸ ਹੀ ਹੈ।੧।.

ਦੇਇ-ਦੇ ਕੇ। ਪ੍ਰਭਿ-ਪ੍ਰਭੂ ਨੇ। ਸਦ ਜੀਵਨ-ਸਦੀਵ ਜ਼ਿੰਦਾ ਰਹਿਣ ਵਾਲਾ। ਅਬਿਨਾਸੀ-ਨਾਸ਼ ਰਹਿਤ। ਮਨਿ-ਮਨ ਵਿਚ। ਅਨਦੁ-ਖੁਸ਼ੀ। ਫਾਹੀ-ਫਾਹੀ।੨।

**ਅਰਥ:** (ਹੇ ਭਾਈ!) ਪ੍ਰਭੂ ਦਾ (ਨਾਮ) ਸਿਮਰਦਿਆਂ ਦੁਖਾਂ ਦੀ (ਹੋਂਦ) ਨਾਸ਼ ਹੋਈ ਹੈ। ਜੀਆਂ ਨੂੰ ਸੁਖ ਦੇਣ ਵਾਲਾ (ਵਾਹਿਗੁਰੂ) ਕਿਰਪਾਲ ਹੋਇਆ ਹੈ (ਜਿਸ ਕਰਕੇ ਦੁਖਾਂ ਤੋਂ) ਛੁਟਕਾਰਾ ਹੋਇਆ ਹੈ।੧।ਰਹਾਉ।

(ਹੇ ਭਾਈ!) ਪ੍ਰਭੂ ਤੋਂ ਬਿਨਾ ਹੋਰ (ਖ਼ਲਾਸੀ ਕਰਨ ਵਾਲਾ ਮੈਨੂੰ) ਕੋਈ ਨਹੀਂ ਸੁਝਦਾ, ਦਸੋ (ਫਿਰ ਪ੍ਰਭੂ ਨੂੰ ਛੱਡ ਕੇ) ਕੌਣ ਕੋਈ ਕਿਸੇ ਪਾਸ ਜਾਵੇਗਾ?। ਹੇ ਮਾਲਕ! ਜਿਸ ਤਰ੍ਹਾਂ ਵੀ ਜਾਣਦੇ ਹੋ ਮੇਰੀ ਰਖਿਆ ਕਰੋ (ਕਿਉਂਕਿ) ਸਭ ਕੁਝ (ਭਾਵ ਸਭ ਸ਼ਕਤੀ) ਤੁਹਾਡੇ ਪਾਸ ਹੈ।੧।

ਪ੍ਰਭੂ ਨੇ ਜਿਨ੍ਹਾਂ (ਆਪਣੇ) ਦਾਸਾਂ ਨੂੰ ਹਥ ਦੇ ਕੇ ਰਖ ਲਿਆ ਹੈ (ਉਹ) ਸਦ-ਜੀਵਨ ਵਾਲੇ, ਨਾਸ਼ ਰਹਿਤ (ਅਮਰ) ਹੋ ਗਏ ਹਨ। ਨਾਨਕ! ਆਖ ਕਿ ਹੁਣ ਮਨ ਵਿਚ (ਆਤਮਿਕ) ਅਨੰਦ ਹੋਇਆ ਅਤੇ ਜਮ ਦੀ ਫਾਹੀ ਕੱਟੀ ਗਈ ਹੈ।੨।੨੮।੫੧।

# ਸਾਰੰਸ਼ ਅਤੇ ਸਿਧਾਂਤ

ਸਾਰੇ ਦੁਖਾਂ ਕਲੇਸ਼ਾਂ ਦਾ ਨਾਸ਼ ਕਰਨ ਵਾਲਾ ਪਰਮੇਸ਼ਰ ਦਾ ਨਾਮ ਸਿਮਰਨ ਹੈ। ਜਿਸ ਜੀਵ ਉਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ, ਉਸੇ ਨੂੰ ਹੀ ਸਿਮਰਨ ਦੀ ਦਾਤਿ ਪ੍ਰਾਪਤ ਹੁੰਦੀ ਹੈ ਜਿਸ ਦੇ ਸਦਕੇ ਉਸ ਦਾ ਮਾਇਆ ਆਦਿ ਦੇ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ। 'ਬੰਧਨ ਕਾਟਨਹਾਰ ਸੁਆਮੀ' ਤੋਂ ਬਿਨਾ ਹੋਰ ਕੋਈ ਸਦ-ਜੀਵਨ ਨਹੀ ਦੇ ਸਕਦਾ। ਜੇ ਸਦ-ਜੀਵਨ ਅਥਵਾ ਅਮਰ ਜੀਵਨ ਪ੍ਰਾਪਤ ਹੋ ਜਾਵੇ ਤਾਂ ਮਨ ਵਿਚ ਸਦਾ ਖੇੜਾ ਬਣਿਆ ਰਹਿੰਦਾ ਹੈ, ਕਿਸੇ ਪ੍ਰਕਾਰ ਦਾ ਡਰ ਨਹੀਂ ਰਹਿੰਦਾ।

**ਸਾਰਗ ਮਹਲਾ ੫ ॥ ਮੇਰੋ ਮਨੁ, ਜਤ ਕਤ ਤੁਝਹਿ ਸਮ੍ਾਰੈ॥ ਹਮ ਬਾਰਿਕ ਦੀਨ ਪਿਤਾ ਪ੍ਰਭ ਮੇਰੇ, ਜਿਉ ਜਾਨਹਿ ਤਿਉ ਪਾਰੈ॥੧॥ਰਹਾਉ॥ ਜਬ ਭੂਖੋ ਤਬ ਭੋਜਨੁ ਮਾਂਗੈ, ਅਘਾਏ ਸੂਖ ਸਘਾਰੈ॥ ਤਬ ਅਰੋਗ ਜਬ ਤੁਮ ਸੰਗਿ ਬਸਤੌ, ਛੁਟਕਤ ਹੋਇ ਰਵਾਰੈ॥੧॥ ਕਵਨ ਬਸੇਰੋ ਦਾਸ ਦਾਸਨ ਕੋ, ਥਾਪਿ ਉਥਾਪਨਹਾਰੈ॥ ਨਾਮੁ ਨ ਬਿਸਰੈ ਤਬ ਜੀਵਨੁ ਪਾਈਐ, ਬਿਨਤੀ ਨਾਨਕ ਇਹ ਸਾਰੈ॥੨॥੨੯॥੫੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਜਾਨਹਿਂ, ਤਿਉਂ।

**ਪਦ ਅਰਥ:** ਜਤ ਕਤ-ਜਿਥੇ ਕਿਥੇ। ਤੁਝਹਿ-ਤੈਨੂੰ ਹੀ। ਸਮ੍ਾਰੈ-ਸੰਭਾਲਦਾ ਭਾਵ ਯਾਦ ਕਰਦਾ ਹੈ। ਦੀਨ-ਗਰੀਬ। ਜਿਉ ਜਾਨਹਿ-(ਤੂੰ) ਜਿਵੇਂ ਜਾਣਦਾ ਹੈਂ। ਤਿਉ ਪਾਰੈ-ਉਸੇ ਤਰ੍ਹਾਂ ਪਾਲਦਾ ਹੈ।੧।ਰਹਾਉ।

ਮਾਗੈ-ਮੰਗਦਾ ਹੈ। ਅਘਾਏ-ਰੱਜ ਜਾਂਦਾ ਹੈ। ਸਘਾਰੈ-ਮਾਰੇ। ਅਰੋਗ-ਰੋਗ ਰਹਿਤ। ਬਸਤੌ-ਵਸਦਾ ਹੈ। ਛੁਟਕਤ-ਛੁਟਦਿਆਂ ਹੀ। ਹੋਇ ਰਵਾਰੈ-ਮਿਟੀ ਵਤ ਹੋ ਜਾਂਦਾ ਹੈ।੧।

ਬਸੇਰੋ-ਵੱਸ। ਦਾਸ ਦਾਸਨ ਕੋ-ਦਾਸਾਂ ਦੇ ਦਾਸ ਦਾ। ਥਾਪਿ-ਬਣਾ ਕੇ। ਉਥਾਪਨਹਾਰੈ-ਨਾਸ਼ ਕਰਨ ਵਾਲੇ। ਤਬ-ਤਦ। ਬਿਨਤੀ-ਬੇਨਤੀ। ਸਾਰੈ-ਕਰਦਾ ਹੈ।੨।

**ਅਰਥ:** (ਹੇ ਪ੍ਰਭੂ!) ਮੇਰਾ ਮਨ ਜਿਥੇ ਕਿਥੇ (ਭਾਵ ਹਰ ਥਾਂ ਤੇ) ਤੈਨੂੰ ਹੀ ਯਾਦ ਕਰਦਾ ਹੈ। ਹੇ ਮੇਰੇ ਪਿਤਾ ਪ੍ਰਭੂ! ਅਸੀ ਗਰੀਬ (ਤੇਰੇ) ਬਚੇ ਹਾਂ ਜਿਵੇਂ (ਤੂੰ ਸਾਡੀ ਹਾਲਤ) ਜਾਣਦਾ ਹੈਂ, ਤਿਵੇਂ ਪਾਲਦਾ ਹੈਂ।੧।ਰਹਾਉ।

ਜਿਸ ਵੇਲੇ ਬੱਚਾ ਭੁੱਖਾ ਹੁੰਦਾ ਹੈ ਉਸ ਵੇਲੇ ਭੋਜਨ ਮੰਗਦਾ ਹੈ, (ਜਦੋਂ ਇਹ) ਰੱਜ ਜਾਵੇ (ਤਾਂ ਇਸ ਨੂੰ) ਸਾਰੇ ਸੁਖ (ਪ੍ਰਤੀਤ ਹੁੰਦੇ ਹਨ)। (ਹੇ ਪ੍ਰਭੂ! ਬੱਚਾ) ਜਦ ਤੇਰੇ ਨਾਲ ਵਸਦਾ ਹੈ, ਤਦੋਂ (ਆਪਣੇ ਆਪ ਨੂੰ) ਆਰੋਗ (ਸਮਝਦਾ ਹੈ, ਪਰ ਤੇਰੇ ਨਾਲੋਂ) ਛੁਟਦਿਆਂ (ਵਖਰੇ ਹੁੰਦਿਆਂ) ਧੂੜੀ ਵਰਗਾ ਭਾਵ ਤੁਛ ਜਿਹਾ ਹੋ ਜਾਂਦਾ ਹੈ।੧।

(ਹੇ ਜਗਤ ਨੂੰ) ਬਣਾ ਕੇ ਨਾਸ਼ ਕਰਨ ਵਾਲੇ! (ਤੈਥੋਂ ਬਿਨਾ, ਤੇਰੇ) ਦਾਸਾਂ ਦੇ ਦਾਸ ਦਾ (ਹੋਰ) ਕਿਹੜਾ ਟਿਕਾਣਾ ਹੈ? (ਭਾਵ ਕੋਈ ਨਹੀ ਹੈ)। ਨਾਨਕ ਇਹ ਬੇਨਤੀ ਕਰਦਾ ਹੈ (ਹੇ ਪ੍ਰਭੂ! ਜਦੋਂ) ਨਾਮ ਨਾ ਵਿਸਰੇ ਤਦ ਹੀ (ਸਫਲ) ਜੀਵਨ ਪਾਇਆ (ਸਮਝੀਦਾ ਹੈ ਇਸ ਲਈ, ਤੂੰ ਨਾਮ ਹੀ ਬਖਸ਼ੀ ਰਖ)।੨।੨੯।੫੨।

# ਅਰਥ ਭੇਦ ਅਤੇ ਨਿਰਣੈ

**ਹਮ ਬਾਰਿਕ ਦੀਨ ਪਿਤਾ ਪ੍ਰਭ ਮੇਰੇ, ਜਿਉ ਜਾਨਹਿ ਤਿਉ ਪਾਰੈ॥**

ਇਸ ਪੰਕਤੀ ਵਿਚ 'ਪਾਰੈ' ਪਦ ਦੇ ਅਰਥ ਕਈ ਰੂਪਾਂ ਵਿਚ ਮਿਲਦੇ ਹਨ:-

੧. ਹੇ ਮੇਰੇ ਪਿਤਾ ਪ੍ਰਭੂ ਹਮ ਬਾਲਕ ਆਪ ਕੇ ਅਧੀਨ ਹੈ ਜਯੋਂ ਜਾਨੀਏ ਤਯੋਂ ਹੀ ਹਮਾਰੀ ਪਾਲਨਾ ਕਰੀਏ। [ਫ.ਸ.

੨. ਪਾਰ ਕਰ। [ਸ਼ਬਦਾਰਥ

੩. ਜਿਵੇਂ ਹੋ ਸਕੇ ਤਿਵੇਂ (ਸਾਨੂੰ ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਲੈ। [ਦਰਪਣ

੪. ਜਿਵੇਂ ਜਾਣੋਂ ਤਿਵੇਂ ਆਪ ਮੇਰੀ ਪਾਲਨਾ ਕਰੋ। [ਸੰ.ਸ.

**ਨਿਰਣੈ:-** ਬਾਲਕ ਰੂਪ ਵਿਚ ਕੀਤੀ ਬੇਨਤੀ ਪਾਰ ਲੰਘਾਉਣ ਜਾਂ ਤਾਰਣ ਨਾਲੋਂ ਪਾਲਣ ਨਾਲ ਵਧੇਰੇ ਢੁਕਦੀ ਹੈ। ਫਿਰ ਇਹ ਪੰਕਤੀ ਪਰਮਾਣ ਵਜੋਂ ਦਿਤੀ ਹੈ। ਇਸ ਲਈ ਇਥੇ ਵੀ 'ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ॥ ਪਾਰਬ੍ਰਹਮ ਪਰਮੇਸਰ ਸਤਿਗੁਰ,ਹਮ ਬਾਰਿਕ ਤੁਮ ਪਿਤਾ ਕਿਰਪਾਲ॥ (ਪੰ. ੮੨੮) ਵਾਲੀ ਭਾਵਨਾ ਹੀ ਉਜਾਗਰ ਹੁੰਦੀ ਹੈ।

# ਸਾਰੰਸ਼ ਅਤੇ ਸਿਧਾਂਤ

ਸਫਲ ਜੀਵਨ ਤਾਂ ਹੀ ਗਿਣਿਆ ਜਾਂਦਾ ਹੈ ਜੇ ਪਰਮਾਤਮਾ ਦਾ ਨਾਮ ਕਦੇ ਨਾ ਵਿਸਰੇ। ਜਿਵੇਂ ਬੱਚਾ ਜਦੋਂ ਭੁੱਖਾ ਹੁੰਦਾ ਹੈ ਤਾਂ ਭੋਜਨ ਮੰਗਦਾ ਹੈ, ਇਸੇ ਤਰ੍ਹਾਂ ਜੀਵ ਨੂੰ (ਜਦੋਂ ਆਤਮਿਕ)ਭੁਖ ਲਗਦੀ ਹੈ ਤਾਂ ਨਾਮ ਸਿਮਰਨ ਰੂਪੀ ਭੋਜਨ ਮੰਗਦਾ ਹੈ। ਨਾਮ ਦੇ ਸਿਮਰਨ ਕਰਕੇ ਹੀ ਇਹ ਅਰੋਗ ਰਹਿੰਦਾ ਹੈ। ਇਸ ਸਰੀਰ ਦੀ ਕਦਰ ਨਾਮ ਜਪਣ ਕਰਕੇ ਹੈ, ਜਦੋਂ ਨਾਮ ਤੋਂ ਵਿਹੂਣਾ ਹੋ ਜਾਂਦਾ ਹੈ ਤਦੋਂ ਮਿਟੀ ਵਿਚ ਰੁਲ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਹਰ ਵੇਲੇ ਉਸ ਪਰਮੇਸ਼ਰ ਨੂੰ ਯਾਦ ਕਰਦੇ ਰਹਿਣਾ ਚਾਹੀਦਾ ਹੈ ਅਤੇ ਇਹੋ ਹੀ ਸਫਲ ਜੀਵਨ ਦੀ ਨਿਸ਼ਾਨੀ ਹੈ।

**ਸਾਰਗ ਮਹਲਾ ੫ ॥ ਮਨ ਤੇ, ਭੈ ਭਉ ਦੂਰਿ ਪਰਾਇਓ॥ ਲਾਲ ਦਇਆਲ ਗੁਲਾਲ ਲਾਡਿਲੇ, ਸਹਜਿ ਸਹਜਿ ਗੁਨ ਗਾਇਓ॥੧॥ਰਹਾਉ॥ ਗੁਰ ਬਚਨਾਤਿ ਕਮਾਤ ਕ੍ਰਿਪਾ ਤੇ, ਬਹੁਰਿ ਨ ਕਤਹੂ ਧਾਇਓ॥ ਰਹਤ ਉਪਾਧਿ, ਸਮਾਧਿ ਸੁਖ ਆਸਨ, ਭਗਤਿ ਵਛਲੁ ਗ੍ਰਿਹਿ ਪਾਇਓ॥੧॥ ਨਾਦ ਬਿਨੋਦ ਕੋਡ ਆਨੰਦਾ, ਸਹਜੇ ਸਹਜਿ ਸਮਾਇਓ॥ ਕਰਨਾ ਆਪਿ ਕਰਾਵਨ ਆਪੇ, ਕਹੁ ਨਾਨਕ ਆਪਿ ਆਪਾਇਓ॥੨॥੩੦॥੫੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਬਚਨਾਂਤਿ, ਕਤਹੂੰ।

**ਪਦ ਅਰਥ:** ਤੇ-ਤੋਂ। ਭੈ-ਭਉ, ਡਰ। ਦੂਰਿ ਪਰਾਇਓ-ਦੂਰ ਚਲਾ ਗਿਆ ਹੈ। ਗੁਲਾਲ-ਬਹੁਤ ਲਾਲ। ਲਾਡਿਲੇ-ਪਿਆਰੇ। ਸਹਜਿ-ਅਡੋਲ ਅਵਸਥਾ ਵਿਚ।੧।ਰਹਾਉ।

ਗੁਰ ਬਚਨਾਤਿ-ਗੁਰੂ ਦੇ ਬਚਨਾਂ ਦੁਆਰਾ। ਕਮਾਤ-ਕਮਾਂਦਿਆਂ। ਬਹੁਰਿ-ਮੁੜ ਕੇ, ਫੇਰ। ਕਤਹੁ-ਕਿਤੇ ਭੀ। ਨ ਧਾਇਓ-ਨਹੀ ਭਜਦਾ, ਜਾਂਦਾ। ਰਹਤ ਉਪਾਧਿ-ਦੁਖਾਂ ਤੋਂ ਰਹਿਤ ਹੋ ਗਿਆ। ਸਮਾਧਿ-ਸਮਾਧੀ (ਟਿਕਾਉ) ਵਿਚ। ਸੁਖ ਆਸਨ-ਸੁਖਾਂ ਦਾ ਟਿਕਾਣਾ। ਭਗਤਿ ਵਛਲੁ-ਭਗਤੀ ਨਾਲ ਪਿਆਰ ਕਰਨ ਵਾਲਾ। ਗ੍ਰਿਹਿ-(ਹਿਰਦੇ ਰੂਪੀ) ਘਰ ਵਿਚ।੧।

ਨਾਦ ਬਿਨੋਦ-ਰਾਗ ਤੇ ਤਮਾਸ਼ੇ। ਕੋਡ-ਕ੍ਰੋੜਾਂ। ਆਨੰਦਾ-ਅਨੰਦ ਆਦਿ। ਆਪ-ਆਪ ਹੀ ਕਰਨ ਵਾਲਾ। ਕਰਾਵਨ ਆਪੇ-ਆਪ ਹੀ ਕਰਾਉਣ ਵਾਲਾ। ਆਪਿ ਅੰਪਾਇਓ-ਆਪ ਹੀ ਆਪ।੨।

**ਅਰਥ:** (ਹੇ ਭਾਈ! ਮੇਰੇ) ਮਨ ਤੋਂ (ਜਨਮ ਮਰਨ ਦਾ) ਡਰ ਤੇ (ਜਮਾਂ ਦਾ) ਭੈ ਦੂਰ ਚਲਾ ਗਿਆ ਹੈ। ਸੋਹਣੇ ਦਿਆਲ ਤੇ ਗੂੜ੍ਹੇ ਪਿਆਰ ਵਾਲੇ ਤੇ ਪਿਆਰੇ ਦੇ ਗੁਣਾਂ ਨੂੰ ਆਤਮਿਕ ਅਡੋਲਤਾ ਵਿਚ (ਟਿੱਕ ਕੇ) ਗਾਇਨ ਕੀਤਾ ਹੈ।੧।ਰਹਾਉ।

(ਹੇ ਭਾਈ! ਪ੍ਰਭੂ ਦੀ) ਕਿਰਪਾ ਨਾਲ ਗੁਰੂ ਦੇ ਬਚਨਾਂ ਨੂੰ ਕਮਾਂਦਿਆਂ (ਮਨ) ਮੁੜ ਕੇ ਕਿਤੇ ਵੀ ਨਹੀ ਦੌੜਦਾ। ਉਪਾਧੀਆਂ ਤੋਂ ਰਹਿਤ ਹੋ ਕੇ ਸਮਾਧੀ ਦੇ ਸੁਖ ਵਿਚ (ਮਨ ਨੇ) ਸੁਖਾਂ ਦਾ ਆਸਣ (ਟਿਕਾਣਾ) ਕਰ ਲਿਆ ਹੈ (ਅਤੇ) ਭਗਤੀ ਨੂੰ ਪਿਆਰ ਕਰਨ ਵਾਲਾ (ਵਾਹਿਗੁਰੂ) ਹਿਰਦੇ ਰੂਪੀ ਘਰ ਵਿਚ ਹੀ ਪਾ ਲਿਆ ਹੈ।੧।

(ਮੇਰਾ ਮਨ) ਅਡੋਲਤਾ ਵਿਚ ਲੀਨ ਹੋ ਗਿਆ ਹੈ (ਜਿਸ ਕਰਕੇ) ਰੰਗ, ਤਮਾਸ਼ੇ, ਖੇਲ ਤੇ ਕ੍ਰੋੜਾਂ ਅਨੰਦ (ਆਦਿ ਪ੍ਰਾਪਤ ਹੋ ਗਏ ਹਨ)। ਨਾਨਕ! ਆਖ (ਕਿ ਸਭ ਕੁਝ) ਕਰਨ ਵਾਲਾ ਆਪ ਅਤੇ ਕਰਾਉਣ ਵਾਲਾ ਵੀ ਆਪ ਹੀ ਹੈ, (ਭਾਵ ਸਭ ਥਾਵਾਂ ਤੇ) ਆਪ ਹੀ ਆਪ ਹੈ।੨।੩੦।੫੩।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਸਿਮਰਨ ਵਿਚ ਹਰ ਤਰ੍ਹਾਂ ਦੇ ਆਨੰਦ ਰਾਗ-ਨਾਦ ਪ੍ਰਾਪਤ ਹੋ ਜਾਂਦੇ ਹਨ। ਸਾਰੀ ਬਰਕਤ ਗੁਰੂ ਦੇ ਬਚਨਾਂ ਨੂੰ ਜੀਵਨ ਵਿਚ ਕਮਾਉਣ ਦੀ ਹੈ। ਜੇ ਗੁਰੂ ਉਪਦੇਸ਼ਾਂ ਅਨੁਸਾਰ ਜੀਵਨ ਢਾਲਿਆ ਜਾਏ ਤਾਂ ਉਪਾਧੀਆਂ ਨਾਸ਼ ਹੋ ਜਾਂਦੀਆਂ ਹਨ। ਸੁਖ ਦੀ ਸਮਾਧੀ ਦਾ ਰੰਗ ਮਾਣਿਆ ਜਾਂਦਾ ਹੈ। ਤੱਤ ਇਹ ਹੈ ਕਿ ਕਰਨ ਕਰਾਵਨ ਸਭ ਕੁਝ ਪ੍ਰਭੂ ਆਪ ਹੀ ਆਪ ਹੈ। ਲੋੜ ਹੈ ਕਿ ਪ੍ਰੇਮਾ-ਭਗਤੀ ਕਰਕੇ ਪ੍ਰਭੂ ਦੀ ਪ੍ਰਸੰਨਤਾ ਦੇ ਪਾਤਰ ਬਣੀਏ।

**ਸਾਰਗ ਮਹਲਾ ੫ ॥ ਅੰਮ੍ਰਿਤ ਨਾਮੁ ਮਨਹਿ ਆਧਾਰੋ॥ ਜਿਨਿ ਦੀਆ ਤਿਸ ਕੈ ਕੁਰਬਾਨੈ, ਗੁਰ ਪੂਰੇ ਨਮਸਕਾਰੋ॥੧॥ਰਹਾਉ॥ ਬੂਝੀ ਤ੍ਰਿਸਨਾ ਸਹਜਿ ਸੁਹੇਲਾ, ਕਾਮੁ ਕ੍ਰੋਧੁ ਬਿਖੁ ਜਾਰੋ॥ ਆਇ ਨ ਜਾਇ ਬਸੈ ਇਹ ਠਾਹਰ, ਜਹ ਆਸਨੁ ਨਿਰੰਕਾਰੋ॥੧॥ ਏਕੈ ਪਰਗਟੁ ਏਕੈ ਗੁਪਤਾ, ਏਕੈ ਧੁੰਧੂਕਾਰੋ॥ ਆਦਿ ਮਧਿ ਅੰਤਿ ਪ੍ਰਭੁ ਸੋਈ, ਕਹੁ ਨਾਨਕ ਸਾਚੁ ਬੀਚਾਰੋ॥੨॥੩੧॥੫੪॥**

**ਪਦ ਅਰਥ:** ਅੰਮ੍ਰਿਤ ਨਾਮ-ਜੀਵਨ ਨੂੰ ਅਮਰ ਕਰਨ ਵਾਲਾ ਨਾਮ। ਮਨਹਿ ਆਧਾਰੋ-ਮਨ ਦਾ ਆਸਰਾ ਹੈ। ਜਿਨਿ-ਜਿਸ (ਗੁਰੂ) ਨੇ। ਕੁਰਬਾਨੈ-ਸਦਕੇ।੧।ਰਹਾਉ।

ਬੂਝੀ-ਮੁਕ ਗਈ ਹੈ। ਸਹਜਿ ਸੁਹੇਲਾ-ਆਤਮ ਅਡੋਲਤਾ ਵਿਚ ਸੁਖੀ ਹੋ ਗਿਆ। ਬਿਖ-ਜ਼ਹਿਰ। ਜਾਰੋ-ਸਾੜ ਦਿਤਾ। ਆਇ ਨ ਜਾਇ-(ਕਿਤੇ ਭੀ) ਆਂਦਾ ਜਾਂਦਾ ਨਹੀਂ ਹੈ। ਬਸੈ-ਵਸਦਾ ਹੈ। ਠਾਹਰ-ਥਾਂ। ਜਹ-ਜਿਥੇ। ਆਸਨੁ ਨਿਰੰਕਾਰੋ-ਨਿਰੰਕਾਰ ਰੂਪ ਆਸਣ ਹੈ।੧।

ਏਕੈ-ਇਕ (ਪਰਮਾਤਮਾ) ਹੀ। ਪਰਗਟ-ਪਰਤੱਖ ਹੈ। ਗੁਪਤਾ-ਲੁਕਿਆ ਹੋਇਆ। ਧੁੰਧੂਕਾਰੋ-ਘੁੱਪ ਹਨੇਰਾ। ਆਦਿ-(ਜਗਤ ਦੇ) ਆਰੰਭ ਵਿਚ। ਮਧਿ-ਵਿਚਕਾਰਲੇ ਸਮੇਂ ਵਿਚ। ਅੰਤਿ-(ਜਗਤ ਦੇ) ਅੰਤ ਤੇ। ਸਾਚੁ-ਸਦਾ ਥਿਰ ਰਹਿਣ ਵਾਲਾ।੨।

**ਅਰਥ**: (ਹੇ ਭਾਈ! ਜੀਆਂ ਨੂੰ) ਅਮਰ ਕਰਨ ਵਾਲਾ (ਪ੍ਰਭੂ ਦਾ) ਨਾਮ ਮੇਰੇ ਮਨ ਦਾ ਆਸਰਾ ਹੈ। ਪੂਰੇ ਗੁਰੂ ਨੂੰ (ਮੇਰੀ) ਨਮਸਕਾਰ ਹੈ ਜਿਸ ਨੇ (ਮੈਨੂੰ ਅੰਮ੍ਰਿਤ ਨਾਮ) ਦਿਤਾ ਹੈ (ਮੈਂ, ਉਸ ਗੁਰੂ ਤੋਂ) ਸਦਕੇ ਹਾਂ।੧।ਰਹਾਉ।

(ਨਾਮ ਦੀ ਬਰਕਤ ਨਾਲ ਮੇਰੀ) ਤ੍ਰਿਸ਼ਨਾ ਦੂਰ ਹੋ ਗਈ ਹੈ, (ਮੈਂ) ਆਤਮਿਕ ਅਡੋਲਤਾ ਵਿਚ ਸੁਖੀ ਹੋ ਗਿਆ ਹਾਂ। ਕਾਮ, ਕ੍ਰੋਧ ਆਦਿਕ ਵਿਕਾਰਾਂ ਦੀ ਜ਼ਹਿਰ ਨੂੰ ਸਾੜ ਦਿੱਤਾ ਹੈ। (ਹੁਣ ਮੇਰਾ ਮਨ) ਕਿਤੇ ਆਉਂਦਾ ਜਾਂਦਾ (ਭਾਵ ਭਟਕਦਾ) ਨਹੀਂ ਹੈ, ਇਹ (ਉਸ) ਟਿਕਾਣੇ ਤੇ ਵਸਦਾ ਹੈ ਜਿਥੇ ਪਰਮਾਤਮਾ ਦਾ ਨਿਵਾਸ ਹੈ।੧।

ਇਕ (ਪਰਮਾਤਮਾ ਆਪ ਹੀ) ਪਰਤੱਖ ਰੂਪ ਹੈ, ਇਕ (ਆਪ ਹੀ ਸਰੀਰਾਂ ਵਿਚ) ਲੁਕਿਆ ਹੋਇਆ ਹੈ, ਇਕ (ਆਪ ਹੀ) ਧੁੰਧੂਕਾਰ ਅਵਸਥਾ (ਭਾਵ ਨਿਰਗੁਣ ਸਰੂਪ ਵਿਚ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਹ ਸਚਾ ਵੀਚਾਰ ਹੈ ਕਿ ਜਗਤ ਦੇ ਆਰੰਭ ਵਿਚ, ਮਧ (ਵਿਚਕਾਰ ਅਤੇ) ਅੰਤ ਵਿਚ (ਨਿਰੋਲ ਪ੍ਰਭੂ ਆਪ ਹੀ ਆਪ ਵਰਤ ਰਿਹਾ ਹੈ)।੨।੩੧।੫੪।

# ਸਾਰੰਸ਼ ਅਤੇ ਸਿਧਾਂਤ

ਪੂਰੇ ਗੁਰੂ ਤੋਂ ਸਦਕੇ ਜਾਈਏ, ਉਸ ਨੂੰ ਲਖ ਵਾਰ ਨਮਸਕਾਰ ਹੈ ਜਿਸ ਨੇ ਮੈਨੂੰ ਹਰੀ ਦਾ ਅੰਮ੍ਰਿਤ ਨਾਮ ਦਿਤਾ ਹੈ। ਨਾਮ ਦੀ ਬਰਕਤ ਨਾਲ ਪਾਪਾਂ ਵਾਲੀ ਬ੍ਰਿਤੀ ਦੂਰ ਹੋ ਗਈ ਹੈ ਅਤੇ ਮਨ ਪੂਰਨ ਅਡੋਲਤਾ ਤੇ ਸ਼ਾਂਤੀ ਵਾਲੀ ਅਵਸਥਾ ਵਿਚ ਟਿਕ ਗਿਆ ਹੈ। ਮਨ ਨੂੰ ਇਤਨਾ ਵਿਸ਼ਵਾਸ਼ ਆ ਗਿਆ ਹੈ ਕਿ:-

**ਆਦਿ ਮਧਿ ਅੰਤਿ ਪ੍ਰਭੁ ਸੋਈ॥ ਨਾਨਕ ਤਿਸੁ ਬਿਨੁ ਅਵਰੁ ਨ ਕੋਈ॥** [ਪੰ. ੭੬੦

ਹੁਣ, ਮੇਰੇ ਸਾਰੇ ਭੁਲੇਖੇ ਦੂਰ ਹੋ ਗਏ ਹਨ, ਮੇਰੇ ਮਨ ਵਿਚ 'ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ' ਹੀ ਵਸ ਗਿਆ ਹੈ।

**ਸਾਰਗ ਮਹਲਾ ੫॥ ਬਿਨੁ ਪ੍ਰਭ, ਰਹਨੁ ਨ ਜਾਇ ਘਰੀ॥ ਸਰਬ ਸੂਖ ਤਾਹੂ ਕੈ ਪੂਰਨ, ਜਾ ਕੈ ਸੁਖੁ ਹੈ ਹਰੀ॥੧॥ਰਹਾਉ॥ ਮੰਗਲ ਰੂਪ ਪ੍ਰਾਨ ਜੀਵਨ ਧਨ, ਸਿਮਰਤ ਅਨਦ ਘਨਾ॥ ਵਡ ਸਮਰਥੁ ਸਦਾ ਸਦ ਸੰਗੇ, ਗੁਨ ਰਸਨਾ ਕਵਨ ਭਨਾ॥੧॥ ਥਾਨ ਪਵਿਤ੍ਰਾ ਮਾਨ ਪਵਿਤ੍ਰਾ, ਪਵਿਤ੍ਰ ਸੁਨਨ ਕਹਨਹਾਰੇ॥ ਕਹੁ ਨਾਨਕ ਤੇ ਭਵਨ ਪਵਿਤ੍ਰਾ, ਜਾ ਮਹਿ ਸੰਤ ਤੁਮ੍ਹਾਰੇ॥੨॥੩੨॥੫੫॥**

**ਪਦ ਅਰਥ**: ਰਹਨੁ ਨ ਜਾਇ-ਰਿਹਾ ਨਹੀਂ ਜਾ ਸਕਦਾ। ਘਰੀ-(ਇਕ) ਘੜੀ। ਤਾਹੂ ਕੈ-ਉਸ ਦੇ। ਪੂਰਨ-ਪੂਰੇ।੧।ਰਹਾਉ।

ਮੰਗਲ ਰੂਪ-ਖੁਸ਼ੀਆਂ ਦਾ ਰੂਪ। ਸਿਮਰਤ-ਸਿਮਰਦਿਆਂ। ਘਨਾ-ਘਣਾ, ਬਹੁਤ। ਸਮਰਥੁ-ਸ਼ਕਤੀਵਾਲਾ। ਸੰਗੇ-ਨਾਲ। ਕਵਨ-ਕਿਹੜੇ?। ਭਨਾ-ਮੈਂ ਉਚਾਰਾਂ।੧।

ਥਾਨ-ਥਾਂ। ਮਾਨ-ਮੰਨਣ ਵਾਲੇ। ਸੁਨਨਹਾਰੇ-ਸੁਣਨ ਵਾਲੇ। ਕਹਣਹਾਰੇ-ਕਹਿਣ ਵਾਲੇ। ਤੇ ਭਵਨ-ਉਹ ਘਰ। ਜਾ ਮਹਿ-ਜਿਨ੍ਹਾਂ (ਘਰਾਂ) ਵਿਚ।੨।

**ਅਰਥ:** (ਹੇ ਭਾਈ!) ਪ੍ਰਭੂ ਬਿਨਾ ਇਕ ਘੜੀ ਵੀ ਨਹੀ ਰਿਹਾ ਜਾ ਸਕਦਾ। ਜਿਸ (ਮਨੁੱਖ ਦੇ ਹਿਰਦੇ ਵਿਚ) ਸੁਖ ਰੂਪ ਹਰੀ ਵਸਦਾ ਹੈ ਉਸ ਦੇ ਸਾਰੇ ਸੁਖਾਂ ਦੇ (ਮਨੋਰਥ) ਪੂਰੇ ਹੋ ਜਾਂਦੇ ਹਨ।੧।ਰਹਾਉ।

(ਹੇ ਭਾਈ! ਉਹ ਪ੍ਰਭੂ ਜੋ) ਖੁਸ਼ੀਆਂ ਦਾ ਰੂਪ ਹੈ, ਪ੍ਰਾਣਾਂ ਦਾ ਜੀਵਨ-ਧਨ ਹੈ (ਉਸ ਨੂੰ) ਸਿਮਰਦਿਆਂ ਬਹੁਤ ਅਨੰਦ ਪ੍ਰਾਪਤ ਹੁੰਦੇ ਹਨ। (ਉਹ) ਵੱਡਾ ਸ਼ਕਤੀਵਾਨ ਹੈ, ਸਦਾ ਹੀ ਸਦਾ (ਸਭ ਦੇ) ਨਾਲ ਵਸਦਾ ਹੈ (ਮੈਂ ਉਸ ਦੇ) ਕਿਹੜੇ ਕਿਹੜੇ ਗੁਣ (ਆਪਣੀ) ਰਸਨਾ ਨਾਲ ਉਚਾਰਨ ਕਰਾਂ।੧।

ਉਹ ਅਸਥਾਨ ਪਵਿਤਰ ਹਨ, (ਨਾਮ ਨੂੰ) ਮੰਨਣ ਵਾਲੇ ਪਵਿਤਰ (ਹਨ, ਜੋ ਉਥੇ ਬੈਠਦੇ ਹਨ, ਨਾਮ) ਸੁਣਨ ਵਾਲੇ ਕਹਿਣ ਵਾਲੇ, (ਸਾਰੇ ਹੀ) ਪਵਿਤਰ ਹਨ। ਨਾਨਕ! ਆਖ (ਕਿ ਹੇ ਪ੍ਰਭੂ!) ਉਹ ਘਰ ਪਵਿਤਰ ਹਨ ਜਿਨ੍ਹਾਂ (ਘਰਾਂ) ਵਿਚ ਤੁਹਾਡੇ ਸੰਤ (ਵਸਦੇ ਹਨ)।੨।੩੨।੫੫।

## ਸਾਰੰਸ਼ ਅਤੇ ਸਿਧਾਂਤ

ਜਿਨ੍ਹਾਂ ਦੇ ਹਿਰਦੇ ਵਿਚ ਹਰੀ ਸੁਖਾਂ ਦਾ ਦਾਤਾ ਵਸਦਾ ਹੈ, ਉਨ੍ਹਾਂ ਨੂੰ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ। ਜਿਥੇ ਪ੍ਰਭੂ ਦੇ ਸੰਤ ਵਸਦੇ ਹਨ ਉਹ ਅਸਥਾਨ ਪਵਿਤਰ ਹੋ ਜਾਂਦੇ ਹਨ। ਉਹ ਹਰ ਵੇਲੇ ਭਾਵੇਂ ਪ੍ਰਭੂ ਦੇ ਗੁਣ ਗਾਉਂਦੇ ਹਨ ਪਰ ਇਕ ਰਸਨਾ ਨਾਲ ਉਸ ਪ੍ਰਭੂ ਦੇ ਸਾਰੇ ਗੁਣ ਵਰਨਣ ਕਰਨੇ ਅਸੰਭਵ ਹਨ।

**ਸਾਰਗ ਮਹਲਾ ੫ ॥ ਰਸਨਾ ਜਪਤੀ ਤੂਹੀ ਤੂਹੀ॥ ਮਾਤ ਗਰਭ ਤੁਮਹੀ ਪ੍ਰਤਿਪਾਲਕ, ਮ੍ਰਿਤ ਮੰਡਲ ਇਕ ਤੁਹੀ॥੧॥ਰਹਾਉ॥ ਤੁਮਹਿ ਪਿਤਾ ਤੁਮਹੀ ਫੁਨਿ ਮਾਤਾ, ਤੁਮਹਿ ਮੀਤ ਹਿਤ ਭ੍ਰਾਤਾ॥ ਤੁਮ ਪਰਵਾਰ ਤੁਮਹਿ ਆਧਾਰਾ, ਤੁਮਹਿ ਜੀਅਪ੍ਰਾਨ ਦਾਤਾ॥੧॥ ਤੁਮਹਿ ਖਜੀਨਾ ਤੁਮਹਿ ਜਰੀਨਾ, ਤੁਮਹੀ ਮਾਣਿਕ ਲਾਲਾ॥ ਤੁਮਹਿ ਪਾਰਜਾਤ ਗੁਰ ਤੇ ਪਾਏ, ਤਉ ਨਾਨਕ ਭਏ ਨਿਹਾਲਾ॥੨॥੩੩॥੫੬॥**

**ਪਦ ਅਰਥ:** ਰਸਨਾ-ਜੀਭ। ਮਾਤ ਗਰਭ-ਮਾਂ ਦੇ ਪੇਟ ਵਿਚ। ਪ੍ਰਤਿਪਾਲਕ-ਪਾਲਣ ਵਾਲੇ। ਮ੍ਰਿਤ ਮੰਡਲ-ਜਗਤ, ਸੰਸਾਰ। ਫੁਨਿ-ਫੇਰ, ਭੀ। ਹਿਤ-ਹਿਤੂ, ਮਿਤਰ। ਆਧਾਰਾ-ਆਸਰਾ।੧।ਰਹਾਉ।

ਜੀਅਪ੍ਰਾਨ ਦਾਤਾ-ਪ੍ਰਾਣਾਂ ਨੂੰ ਜੀਵਨ ਦੇਣ ਵਾਲੇ।੧।

ਖਜੀਨਾ-ਖਜ਼ਾਨਾ। ਜਰੀਨਾ-ਜ਼ਰ, ਦੌਲਤ। ਮਾਣਿਕ-ਮੋਤੀ, ਰਤਨ। ਪਾਰਜਾਤ-ਇੰਦਰ ਦੇ ਬਾਗ ਦਾ ਉਹ ਰੁਖ ਜੋ ਸਾਰੀਆਂ ਕਾਮਨਾ ਪੂਰੀਆਂ ਕਰਨ ਵਾਲਾ ਦਸਿਆ ਜਾਂਦਾ ਹੈ। ਤੇ-ਤੋਂ। ਨਿਹਾਲਾ-ਪ੍ਰਸੰਨ।੨।

**ਅਰਥ:** (ਹੇ ਪ੍ਰਭੂ! ਮੇਰੀ) ਜੀਭ (ਸਦਾ) ਤੂਹੀ ਤੂਹੀ (ਤੇਰਾ ਨਾਮ ਹੀ) ਜਪਦੀ ਹੈ। ਮਾਤਾ ਦੇ ਪੇਟ ਵਿਚ ਤੁਸੀ (ਆਪ ਹੀ ਜੀਆਂ ਦੀ) ਪਾਲਨਾ ਕਰਨ ਵਾਲੇ ਸੀ, (ਅਤੇ ਇਸ) ਜਗਤ ਵਿਚ (ਵੀ ਕੇਵਲ ਤੁਸੀਂ) ਇਕ (ਪਾਲਨਾ ਕਰਨ ਵਾਲੇ ਹੋ)।੧।ਰਹਾਉ।

(ਹੇ ਪ੍ਰਭੂ ਜੀ!) ਤੁਸੀ ਹੀ ਸਾਡੇ ਪਿਤਾ ਹੋ, ਫਿਰ ਮਾਤਾ ਵੀ ਆਪ ਹੋ, ਤੁਸੀ ਹੀ ਮਿਤਰ ਹੋ, ਹਿਤੂ ਅਤੇ ਭਰਾ ਹੋ। ਤੁਸੀ ਹੀ (ਸਾਡਾ) ਪਰਵਾਰ ਹੋ, ਤੁਸੀ ਹੀ (ਸਾਡਾ) ਆਸਰਾ ਹੋ, ਤੁਸੀ ਹੀ ਪ੍ਰਾਣਾਂ ਨੂੰ ਜੀਵਨ ਦੇਣ ਵਾਲੇ ਦਾਤੇ ਹੋ।੧।

(ਹੇ ਪ੍ਰਭੂ! ਸਾਡੇ ਲਈ) ਤੁਸੀ ਹੀ ਖਜ਼ਾਨਾ ਹੋ, ਤੁਸੀ ਹੀ ਜਰ ਤੇ ਧਨ ਦੌਲਤ ਹੋ, ਤੁਸੀ ਮੋਤੀ ਤੇ ਲਾਲ ਹੋ। ਨਾਨਕ (ਗੁਰੂ ਜੀ ਕਹਿੰਦੇ ਹਨ ਹੇ ਪ੍ਰਭੂ! ਜਦੋਂ) ਤੁਸੀ (ਮਨ ਦੀ ਕਾਮਨਾ ਪੂਰੀ ਕਰਨ ਵਾਲੇ) ਪਾਰਜਾਤ (ਰੁਖ ਜਦੋਂ) ਗੁਰੂ ਤੋਂ ਪਾਏ, ਤਦੋ ਅਸੀ ਪ੍ਰਸੰਨ ਚਿੱਤ ਹੋ ਗਏ।੨।੩੩।੫੬।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੇ ਜਾਪ ਨਾਲ ਆਪਣੀ ਪ੍ਰੀਤਿ ਦਰਸਾਈ ਹੈ। ਅਕਾਲ ਉਸਤਤਿ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਤੁਹੀ ਤੁਹੀ ਦੇ ਜਾਪ ਵਾਲਾ ਜੋ ਰਹੱਸ ਪ੍ਰਗਟਾਇਆ ਹੈ, ਬੜਾ ਵਿਸਮਾਦੀ ਹੈ।

**ਸਾਰਗ ਮਹਲਾ ੫ ॥ ਜਾਹੂ ਕਾਹੂ, ਅਪੁਨੋ ਹੀ ਚਿਤਿ ਆਵੈ॥ ਜੋ ਕਾਹੂ ਕੋ ਚੇਰੋ ਹੋਵਤ, ਠਾਕੁਰ ਹੀ ਪਹਿ ਜਾਵੈ॥੧॥ਰਹਾਉ॥ ਅਪਨੇ ਪਹਿ ਦੂਖ, ਅਪਨੇ ਪਹਿ ਸੂਖਾ, ਅਪੁਨੇ ਹੀ ਪਹਿ ਬਿਰਥਾ॥ ਅਪੁਨੇ ਪਹਿ ਮਾਨੁ, ਅਪੁਨੇ ਪਹਿ ਤਾਨਾ, ਅਪਨੇ ਹੀ ਪਹਿ ਅਰਥਾ॥੧॥ ਕਿਨ ਹੀ ਰਾਜ ਜੋਬਨੁ ਧਨ ਮਿਲਖਾ, ਕਿਨ ਹੀ ਬਾਪ ਮਹਤਾਰੀ॥ ਸਰਬ ਥੋਕ ਨਾਨਕ ਗੁਰ ਪਾਏ, ਪੂਰਨ ਆਸ ਹਮਾਰੀ॥੨॥੩੪॥੫੭॥**

**ਪਦ ਅਰਥ:** ਜਾਹੂ ਕਾਹੂ-ਜਿਸ ਕਿਸ ਨੂੰ, ਭਾਵ ਹਰ ਕਿਸੇ ਨੂੰ। ਚਿਤਿ ਆਵੈ-ਚਿਤ ਵਿਚ (ਯਾਦ) ਆਉਂਦਾ ਹੈ। ਕਾਹੂ ਕੋ-ਕਿਸੇ ਦਾ। ਚੇਰੋ-ਚੇਲਾ, ਸੇਵਕ। ਠਾਕੁਰ-ਮਾਲਕ। ਪਹਿ-ਪਾਸ।੧।ਰਹਾਉ।

ਬਿਰਥਾ-ਪੀੜਾ, ਦਿਲ ਦਾ ਦਰਦ। ਮਾਨੁ-ਮਾਣ। ਤਾਨਾ-ਤਾਣ, ਆਸਰਾ। ਅਰਥਾ-ਲੋੜਾਂ।੧।

ਕਿਨ ਹੀ-ਕਿਸੇ ਨੇ। ਜੋਬਨੁ-ਜੁਆਨੀ। ਮਿਲਖਾ-ਜਾਇਦਾਦ। ਮਹਤਾਰੀ-ਮਾਂ। ਸਰਬ ਥੋਕ-ਸਾਰੇ ਪਦਾਰਥ। ਗੁਰ-ਹੇ ਗੁਰੂ!। ਪੂਰਨ-ਪੂਰੀ । ਆਸ-ਇੱਛਾ।੨।

**ਅਰਥ:** (ਹੇ ਭਾਈ!) ਹਰ ਕਿਸੇ ਨੂੰ ਆਪਣਾ (ਸਾਹਿਬ) ਹੀ ਯਾਦ ਆਉਂਦਾ ਹੈ। ਜਿਹੜਾ ਕੋਈ ਕਿਸੇ ਦਾ ਸੇਵਕ ਹੁੰਦਾ ਹੈ (ਉਹ ਦੁਖ ਸੁਖ ਸਮੇਂ ਆਪਣੇ) ਮਾਲਕ ਪਾਸ ਹੀ ਜਾਂਦਾ ਹੈ।੧।ਰਹਾਉ।

(ਹੇ ਭਾਈ!) ਆਪਣੇ (ਪਿਆਰ ਕਰਨ ਵਾਲੇ) ਪਾਸ ਦੁਖ (ਫੋਲਿਆ ਜਾਂਦਾ ਹੈ ਅਤੇ) ਆਪਣੇ (ਪਿਆਰੇ) ਪਾਸ ਹੀ ਸੁਖ ਦੀ (ਸਾਂਝ ਕੀਤੀ ਜਾਂਦੀ ਹੈ ਅਤੇ) ਆਪਣੇ ਕੋਲ ਹੀ ਦਰਦ ਭਰੀ ਪੀੜਾ ਦਸੀ ਜਾਂਦੀ ਹੈ। ਆਪਣੇ (ਪਿਆਰੇ) ਕੋਲੋਂ ਹੀ ਮਾਣ (ਮਿਲਦਾ ਹੈ), ਆਪਣੇ (ਪਿਆਰੇ ਦਾ) ਹੀ ਆਸਰਾ ਦੇਖੀਦਾ ਹੈ (ਅਤੇ) ਆਪਣੇ (ਪਿਆਰੇ) ਪਾਸ ਹੀ ਆਰਥਕ-ਲੋੜਾਂ (ਰਖੀਆਂ ਜਾਂਦੀਆਂ ਹਨ)।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਿਸੇ ਨੇ ਰਾਜ, ਜੁਆਨੀ, ਦੌਲਤ ਅਤੇ ਜਾਇਦਾਦ ਤੇ (ਮਾਣ ਕੀਤਾ), ਕਿਸੇ ਨੇ ਮਾਂ ਬਾਪ ਦਾ (ਆਸਰਾ ਲਿਆ)। (ਪਰ) ਹੇ ਗੁਰੂ ਜੀ! (ਮੈਂ) ਸਾਰੇ ਪਦਾਰਥ (ਆਪ ਪਾਸੋਂ) ਪ੍ਰਾਪਤ ਕੀਤੇ ਹਨ (ਅਤੇ) ਮੇਰੀ (ਹਰੇਕ) ਆਸ ਪੂਰੀ ਹੋਈ ਹੈ।੨।੩੪।੫੭।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਥੁੜ, ਦੁਖ, ਭੁੱਖ, ਸੁੱਖ ਤਾਂ ਹਰੇਕ ਨਾਲ ਲਗੇ ਹੋਏ ਹਨ ਪਰ ਆਮ ਤੌਰ ਤੇ ਹਰ ਕੋਈ ਦੁਖ ਸੁਖ ਵੇਲੇ ਆਪਣੇ ਖਾਸ ਸਬੰਧੀ ਪਾਸ ਹੀ ਜਾਂਦਾ ਹੈ। ਕੋਈ ਮਾਤਾ ਪਿਤਾ ਦਾ ਆਸਰਾ ਤਕਦਾ ਹੈ, ਕੋਈ ਰਾਜ-ਮਾਲ ਦਾ ਆਸਰਾ ਤਕਦਾ ਹੈ ਪਰ ਸਿਖ ਸਦਾ ਹੀ ਗੁਰੂ ਬਾਬੇ ਦਾ ਆਸਰਾ ਤਕਦਾ ਹੈ ਜਿਥੋਂ ਉਸ ਦੀ ਹਰੇਕ ਪ੍ਰਕਾਰ ਦੀ ਇੱਛਾ ਪੂਰੀ ਹੁੰਦੀ ਹੈ। ਗੁਰਬਾਣੀ ਸਾਨੂੰ ਗੁਰੂ ਅੱਗੇ ਅਰਦਾਸਿ ਕਰਨ ਦੀ ਇਉਂ ਪ੍ਰੇਰਨਾ ਦਿੰਦੀ ਹੈ:-

੧. **ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ॥**
**ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ॥** [ਪੰ. ੫੧੯

੨. **ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ, ਮੈ ਤੁਧੁ ਆਗੈ ਅਰਦਾਸਿ॥**
**ਮੈ ਹੋਰੁ ਥਾਉ ਨਾਹੀ, ਜਿਸੁ ਪਹਿ ਕਰਉ ਬੇਨੰਤੀ,**
**ਮੇਰਾ ਦੁਖ ਸੁਖੁ ਤੁਝ ਹੀ ਪਾਸਿ॥ ੨॥** [ਪੰ. ੭੩੫

**ਸਾਰਗ ਮਹਲਾ ੫ ॥ ਝੂਠੋ, ਮਾਇਆ ਕੋ ਮਦ ਮਾਨੁ॥ ਧ੍ਰੋਹ ਮੋਹ ਦੂਰਿ ਕਰਿ ਬਪੁਰੇ, ਸੰਗਿ ਗੋਪਾਲਹਿ ਜਾਨੁ॥੧॥ਰਹਾਉ॥ ਮਿਥਿਆ ਰਾਜ ਜੋਬਨ ਅਰੁ ਉਮਰੇ, ਮੀਰ ਮਲਕ ਅਰੁ ਖਾਨ॥ ਮਿਥਿਆ ਕਾਪਰ ਸੁਗੰਧ ਚਤੁਰਾਈ, ਮਿਥਿਆ ਭੋਜਨ ਪਾਨ॥੧॥ ਦੀਨ ਬੰਧਰੋ, ਦਾਸ ਦਾਸਰੋ, ਸੰਤਹ ਕੀ ਸਾਰਾਨ॥ ਮਾਂਗਨਿ ਮਾਂਗਉ ਹੋਇ ਅਚਿੰਤਾ, ਮਿਲੁ ਨਾਨਕ ਕੇ ਹਰਿ ਪ੍ਰਾਨ॥੨॥੩੫॥੫੮॥**

# ਉਚਾਰਨ ਸੇਧ

**ਬਿੰਦੀ ਸਹਿਤ**: ਗੋਪਾਲਹਿੰ, ਸੰਤਹੰ, ਮਾਂਗਉਂ।

**ਨੋਟ-** ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਦੀਨ ਬੰਦਰੋ' ਹੈ।

**ਪਦ ਅਰਥ**: ਝੂਠੋ-ਝੂਠਾ, ਕੂੜਾ। ਕੋ-ਦਾ। ਮਦ-ਨਸ਼ਾ। ਮਾਨੁ-ਅਹੰਕਾਰ। ਧ੍ਰੋਹ-ਠੱਗੀ। ਬਪੁਰੇ-ਹੇ ਵਿਚਾਰੇ (ਜੀਵ!)। ਸੰਗਿ-ਨਾਲ। ਗੋਪਾਲਹਿ-ਪ੍ਰਿਥਵੀ ਦੇ ਪਾਲਕ ਨੂੰ।੧ ।ਰਹਾਉ।

ਮਿਥਿਆ-ਨਾਸ਼ਵੰਤ। ਅਰੁ-ਅਤੇ। ਉਮਰੇ-ਅਮੀਰ ਲੋਕ। ਮੀਰ-ਪਾਤਿਸ਼ਾਹ। ਮਲਕ-ਨਵਾਬ। ਖਾਨ-ਉਚ ਅਧਿਕਾਰੀ ਦਾ ਦਰਜਾ। ਕਾਪਰੁ-ਕਪੜੇ। ਸੁਗੰਧ-ਸੁਗੰਧੀਆਂ, ਖੁਸ਼ਬੋਆਂ। ਚਤੁਰਾਈ-ਸਿਆਣਪ, ਚਾਲਾਕੀ। ਭੋਜਨ ਪਾਨ-ਖਾਣ ਪੀਣ ਦੇ (ਪਦਾਰਥ)।੧।

ਦੀਨ ਬੰਧਰੋ-ਹੇ ਦੀਨ, ਬੰਧੂ!। ਦਾਸ ਦਾਸਰੋ-ਦਾਸਾਂ ਦਾ ਦਾਸ। ਸਾਰਾਨ-ਸਰਨ। ਮਾਗਉ-ਮੈਂ ਮੰਗਦਾ ਰਹਾਂ। ਹੋਇ ਅਚਿੰਤਾ-ਬੇਫ਼ਿਕਰ ਹੋ ਕੇ।੨।

**ਅਰਥ**: ਹੇ ਵਿਚਾਰੇ (ਮਨੁੱਖ!) ਮਾਇਆ ਦਾ ਨਸ਼ਾ ਤੇ ਅਹੰਕਾਰ ਝੂਠਾ ਹੈ, (ਇਸ ਲਈ ਤੂੰ ਆਪਣੇ ਅੰਦਰੋਂ) ਠੱਗੀ, (ਮਾਇਆ) ਮੋਹ ਦੂਰ ਕਰ (ਅਤੇ) ਪਰਮਾਤਮਾ ਨੂੰ ਆਪਣੇ ਨਾਲ (ਵਸਦਾ) ਜਾਣ।੧ ।ਰਹਾਉ।

(ਹੇ ਭਾਈ!) ਰਾਜ, ਜੁਆਨੀ, ਅਮੀਰ, ਪਾਤਿਸਾਹ ਨਵਾਬ ਅਤੇ ਖ਼ਾਨ (ਸਭ) ਨਾਸ਼ਵੰਤ ਹਨ। (ਭਾਵ) ਕਪੜੇ, ਸੁਗੰਧੀਆਂ, ਚਤੁਰਾਈਆਂ, ਖਾਣ-ਪੀਣ, ਪਦਾਰਥ ਸਭ ਝੂਠਾ (ਨਾਸ਼ਵੰਤ) ਹੈ।੧।

ਹੇ ਦੀਨਾ ਬੰਧੂ! (ਮੈਂ ਤੇਰੇ) ਦਾਸਾਂ ਦਾ ਦਾਸ ਹਾਂ (ਅਤੇ ਤੇਰੇ) ਸੰਤਾਂ ਦੀ ਸ਼ਰਨ (ਪਿਆ ਹਾਂ)। ਹੇ ਨਾਨਕ ਦੇ ਪ੍ਰਾਣ (ਭਾਵ ਜੀਵਨ) ਹਰੀ ਜੀ! ਮੈਂ ਅਚਿੰਤ ਹੋ ਕੇ (ਤੇਰੇ ਪਾਸੋਂ) ਇਹ ਮੰਗ ਮੰਗਦਾ ਹਾਂ ਕਿ ਹੇ ਮੇਰੀ ਜਿੰਦ ਦੇ ਮਾਲਕ ਹਰੀ! ਮੈਨੂੰ (ਆਪਣਾ) ਮਿਲਾਪ (ਭਾਵ ਦਰਸ਼ਨ ਦਿਓ) ।੨ ।੩੫ ।੫੮ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੁਆਨੀ, ਬਾਦਸ਼ਾਹਤ, ਅਮੀਰੀ ਅਤੇ ਰਾਜਮਾਲ ਦੇ ਆਸਰੇ ਮਿਥਿਆ ਦਸੇ ਹਨ। ਦੀਨਾ ਬੰਧੂ ਪਾਸੋਂ ਅਚਿੰਤ ਹੋ ਕੇ ਹਰੀ ਦੀ ਸ਼ਰਨ ਤੇ ਦਰਸ਼ਨ ਦਾ ਦਾਨ ਮੰਗਿਆ ਹੈ ਕਿਉਂਕਿ ਨਾਮ-ਦਰਸ਼ਨ ਤੋਂ ਬਗੈਰ ਬਾਕੀ ਸਾਰੇ ਪਦਾਰਥ ਨਾਸ਼ਵੰਤ ਹਨ।

**ਸਾਰਗ ਮਹਲਾ ੫ ॥ ਅਪੁਨੀ, ਇਤਨੀ ਕਛੂ ਨ ਸਾਰੀ॥ ਅਨਿਕ ਕਾਜ ਅਨਿਕ ਧਾਵਰਤਾ, ਉਰਝਿਓ ਆਨ ਜੰਜਾਰੀ॥੧॥ਰਹਾਉ॥ ਦਿਉਸ ਚਾਰਿ ਕੇ ਦੀਸਹਿ ਸੰਗੀ, ਊਹਾਂ ਨਾਹੀ ਜਹ ਭਾਰੀ॥ ਤਿਨ ਸਿਉ ਰਾਚਿ ਮਾਚਿ ਹਿਤੁ ਲਾਇਓ, ਜੋ ਕਾਮਿ ਨਹੀ ਗਾਵਾਰੀ॥੧॥ ਹਉ ਨਾਹੀ ਨਾਹੀ ਕਿਛੁ ਮੇਰਾ, ਨਾ ਹਮਰੋ ਬਸੁ ਚਾਰੀ॥ ਕਰਨ ਕਰਾਵਨ ਨਾਨਕ ਕੇ ਪ੍ਰਭ, ਸੰਤਨ ਸੰਗਿ ਉਧਾਰੀ॥੨॥੩੬॥੫੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੀਸਹਿਂ, ਨਾਹੀਂ, ਜਹਂ, ਸਿਉਂ, ਨਹੀਂ, ਹਉਂ।

**ਪਦ ਅਰਥ:** ਅਪੁਨੀ-ਆਪਣੀ। ਇਤਨੀ-ਥੋੜੀ ਜਿੰਨੀ। ਕਛੂ ਨ ਸਾਰੀ-ਕੁਝ ਵੀ ਨਹੀਂ ਸੰਭਾਲੀ। ਧਾਵਰਤਾ-ਦੌੜ ਭੱਜ। ਉਰਝਿਓ-ਫਸਿਆ ਹੋਇਆ। ਆਨ ਜੰਜਾਰੀ-ਹੋਰ ਜੰਜਾਲਾਂ ਤੇ ਧੰਧਿਆਂ ਵਿਚ ।੧ ।ਰਹਾਉ।

ਦਿਉਸ ਚਾਰਿ ਕੇ-ਚਾਰ ਦਿਨਾਂ ਦੇ। ਊਹਾ ਨਾਹੀ-ਉਸ (ਥਾਂ) ਤੇ (ਸਹਾਈ) ਨਹੀਂ (ਹੁੰਦੇ)। ਜਹ-ਜਿਸ ਥਾਂ ਤੇ। ਭਾਰੀ-ਔਕੜ, ਬਿਪਤਾ, ਮੁਸੀਬਤ। ਰਾਚਿ ਮਾਚਿ-ਰਚ ਮਿਚ ਕੇ, ਭਾਵ ਚੰਗੀ ਤਰ੍ਹਾਂ। ਹਿਤੁ-ਪਿਆਰ। ਕਾਮਿ ਨਹੀ-ਕੰਮ ਨਹੀਂ ਆਉਂਦਾ ।੧ ।

ਹਉ-ਮੈਂ। ਬਸੁ ਚਾਰੀ-ਵਸ ਚਾਰਾ, ਚਲਦਾ ਹੈ। ਸੰਗਿ-ਨਾਲ। ਉਧਾਰੀ-ਉਧਾਰ ਲੈ, ਤਾਰ ਲੈ ।੨ ।

**ਅਰਥ:** (ਹੇ ਭਾਈ! ਇਸ ਜੀਵ ਨੇ) ਆਪਣੀ (ਰਾਸਿ) ਤਾਂ ਥੋੜੀ ਜਿਹੀ ਵੀ ਨਹੀ ਸੰਭਾਲੀ (ਭਾਵ ਜੀਵਨ ਦਾ ਕੁਝ ਨਹੀ ਸਵਾਰਿਆ)। (ਸਾਰੀ ਉਮਰ) ਅਨੇਕਾਂ ਕੰਮਾਂ ਵਿਚ, ਅਨੇਕ ਦੌੜਾਂ ਭਜਾਂ ਅਤੇ ਹੋਰ ਜੰਜਾਲਾਂ (ਧੰਧਿਆਂ) ਵਿਚ ਫਸਿਆ ਰਿਹਾ ।੧ ।ਰਹਾਉ।

(ਹੇ ਭਾਈ! ਇਸ ਦੁਨੀਆ ਵਿਚ) ਜੋ ਚਾਰ ਦਿਨਾਂ ਦੇ ਸੰਗੀ ਦਿਸਦੇ ਹਨ ਓਹ ਜਿਥੇ ਭਾਰੀ ਔਕੜ ਆ ਬਣੇ, ਉਥੇ ਸਾਥ ਨਹੀ ਦਿੰਦੇ। (ਪਰ ਹੇ ਮੂਰਖ! ਤੂੰ) ਉਨ੍ਹਾਂ ਲੋਕਾਂ ਨਾਲ ਰਚ ਕੇ ਮਚ ਕੇ ਪਿਆਰ ਲਾਇਆ ਹੈ ਜੋ ਕਿਸੇ ਕੰਮ ਦੇ ਨਹੀ ਹਨ ।੧ ।

ਨਾ ਮੈਂ (ਕੁਝ) ਹਾਂ, ਨਾ ਮੇਰਾ ਕੋਈ (ਪਦਾਰਥ) ਹੈ, ਨਾ ਹੀ ਕੋਈ ਮੇਰਾ ਵਸ (ਚਾਰਾ) ਚਲਦਾ ਹੈ। ਹੇ ਸਭ ਕੁਝ ਕਰਨ ਕਰਾਉਣ ਦੀ ਸਮਰਥਾ ਵਾਲੇ ਨਾਨਕ ਦੇ ਪ੍ਰਭੂ! (ਮੈਨੂੰ ਆਪਣੇ) ਸੰਤਾਂ ਦੀ ਸੰਗਤਿ ਵਿਚ (ਰਖ ਅਤੇ ਸੰਸਾਰ ਸਾਗਰ ਤੋਂ) ਤਾਰ ਲੈ ।੨ ।੩੬ ।੫੯ ।

# ਸਾਰੰਸ਼ ਅਤੇ ਸਿਧਾਂਤ

ਮਨੁੱਖ ਆਪਣੇ ਭਲੇ ਲਈ ਨਹੀਂ ਸੋਚਦਾ ਨਿਕੰਮੇ ਸਾਥੀਆਂ ਨਾਲ ਰਲ ਕੇ ਵਿਅਰਥ ਧੰਧਿਆਂ ਵਿਚ ਰੁਝਿਆ ਰਹਿੰਦਾ ਹੈ। ਮੁਸੀਬਤ ਵੇਲੇ ਦੁਨਿਆਵੀ ਦੋਸਤ ਕੋਈ ਮਦਦ ਨਹੀਂ ਕਰਦੇ। ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਨਿਰਮਾਣ ਹੋ ਕੇ ਸੰਤਾਂ ਦੀ ਸੰਗਤ ਵਿਚ ਬੈਠ ਕੇ ਪਰਮਾਤਮਾ ਦਾ ਨਾਮ ਜਪੇ। ਇਸ ਪਾਸੇ ਲਗੀ ਰੁਚੀ ਸੁਰਤਿ ਨੂੰ ਉਚਾ ਕਰਦੀ ਹੈ, ਪ੍ਰਭੂ ਉਤੇ ਆਸਰਾ ਬੰਨ੍ਹਾਉਦੀ ਹੈ। ਸਿਧਾਂਤ ਇਹ ਹੈ ਕਿ ਮਨੁੱਖ ਨਿਰਮਾਣ ਹੋ ਕੇ ਪ੍ਰਭੂ ਦੇ ਚਰਨਾ ਵਿਚ ਜੋਦੜੀ ਕਰਦਾ ਰਹੇ:-

**ਹਉ ਨਾਹੀ ਨਾਹੀ ਕਿਛੁ ਮੇਰਾ, ਨਾ ਹਮਰੋ ਬਸੁ ਚਾਰੀ॥**
**ਕਰਨ ਕਰਾਵਨ ਨਾਨਕ ਕੇ ਪ੍ਰਭ, ਸੰਤਨ ਸੰਗਿ ਉਧਾਰੀ॥**

**ਸਾਰਗ ਮਹਲਾ ੫ ॥ ਮੋਹਨੀ ਮੋਹਤ ਰਹੈ, ਨ ਹੋਰੀ॥ ਸਾਧਿਕ ਸਿਧ ਸਗਲ ਕੀ ਪਿਆਰੀ, ਤੁਟੈ ਨ ਕਾਹੂ ਤੋਰੀ॥੧॥ਰਹਾਉ॥ ਖਟੁ ਸਾਸਤ੍ਰ ਉਚਰਤ ਰਸਨਾਗਰ, ਤੀਰਥ ਗਵਨ ਨ ਥੋਰੀ॥ ਪੂਜਾ ਚਕ੍ਰ ਬਰਤ ਨੇਮ ਤਪੀਆ, ਊਹਾ ਗੈਲਿ ਨ ਛੋਰੀ॥੧॥ ਅੰਧ ਕੂਪ ਮਹਿ ਪਤਿਤ ਹੋਤ ਜਗੁ, ਸੰਤਹੁ, ਕਰਹੁ ਪਰਮ ਗਤਿ ਮੋਰੀ॥ ਸਾਧ ਸੰਗਤਿ ਨਾਨਕੁ ਭਇਓ ਮੁਕਤਾ, ਦਰਸਨੁ ਪੇਖਤ ਭੋਰੀ॥੨॥੩੭॥੬੦॥**

**ਪਦ ਅਰਥ:** ਮੋਹਨੀ-ਮੋਹਣ ਵਾਲੀ, ਮਾਇਆ। ਮੋਹਤ ਰਹੈ-ਮੋਹਦੀ ਰਹਿੰਦੀ ਹੈ। ਹੋਰੀ-ਹੋੜੀ (ਰੋਕੀ) ਹੋਈ । ਸਾਧਿਕ-ਸਾਧਨਾ ਕਰਨ ਵਾਲੇ। ਸਿਧ-ਪੁੱਗੇ ਹੋਏ ਜੋਗੀ। ਸਗਲ ਕੀ-ਸਾਰਿਆਂ ਦੀ। ਤੁਟੈ ਨ-ਤੁਟਦੀ ਨਹੀਂ ਹੈ। ਕਾਹੂ ਤੋਰੀ-ਕਿਸੇ ਦੀ ਤੋੜੀ ਹੋਈ।੧ ।ਰਹਾਉ।

ਖਟ ਸਾਸਤ੍ਰ-ਹਿੰਦੂ ਫਿਲਾਸਫੀ ਦੇ ਛੇ ਗ੍ਰੰਥ (੧) ਸਾਂਖ (੨)ਪਤੰਜਲ (੩)ਨਿਆਇ (੪)ਵੈਸ਼ੇਸ਼ਿਕ (੫)ਮੀਮਾਂਨਸਾ (੬)ਵੇਦਾਂਤ। ਰਸਨਾਗਰ-ਰਸਨਾ ਨਾਲ, ਭਾਵ ਜ਼ਬਾਨੀ। ਤੀਰਥ ਗਵਨ-ਤੀਰਥਾਂ ਤੇ ਜਾ ਕੇ। ਨ ਥੋਰੀ-ਥੋੜੀ ਨਹੀ ਹੋਣੀ। ਗੈਲਿ ਨ ਛੋਰੀ-ਪਿਛਾ (ਖਹਿੜਾ) ਨਹੀ ਛਡਦੀ। ਪੂਜਾ ਚਕ੍ਰ-ਤਿਲਕ ਤੇ ਗਣੇਸ਼ ਆਦਿ ਚਿੰਨ ਜੋ ਬ੍ਰਾਹਮਣ ਬਣਾਂਦੇ ਹਨ। ਬਰਤ ਨੇਮ-ਵਰਤ ਰਖਣੇ। ਤਪੀਆ-ਤਪੱਸਿਆ ਕਰਨ ਵਾਲਾ। ਊਹਾ-ਉਥੇ। ਗੈਲ ਨ ਛੋਰੀ-ਪਿਛਾ ਨਹੀ ਛਡਦੀ।੧।

ਅੰਧ ਕੂਪ ਮਹਿ-(ਮਾਇਆ ਮੋਹ ਦੇ) ਅੰਨ੍ਹੇ ਖੂਹ ਵਿਚ। ਪਤਿਤ ਹੋਤ-ਡਿਗਦਾ ਜਾਂਦਾ ਹੈ। ਸੰਤਹੁ-ਹੇ ਸੰਤ ਜਨੋ!। ਪਰਮਗਤਿ-ਪਰਮ ਗਤੀ। ਮੋਰੀ-ਮੇਰੀ। ਭੋਰੀ-ਥੋੜਾ ਜਿਹਾ।੨।

**ਅਰਥ:** (ਹੇ ਭਾਈ!) ਮੋਹਣੀ (ਮਾਇਆ ਹਰ ਵੇਲੇ ਬੰਦੇ ਨੂੰ) ਮੋਹਦੀ ਰਹਿੰਦੀ ਹੈ (ਅਤੇ) ਰੋਕੀ ਹੋਈ ਰੁਕਦੀ ਨਹੀ ਹੈ। ਸਾਧਨ ਕਰਨ ਵਾਲਿਆਂ ਅਤੇ ਪੁਗੇ ਹੋਏ ਜੋਗੀਆਂ, ਸਭ ਦੀ ਪਿਆਰੀ ਹੈ, ਕਿਸੇ ਪਾਸੋਂ ਤੋੜਿਆਂ (ਇਸ ਦੀ ਪ੍ਰੀਤ) ਤੁਟਦੀ ਨਹੀਂ ਹੈ।੧ ।ਰਹਾਉ।

(ਹੇ ਭਾਈ!) ਛੇ ਸਾਸਤ੍ਰ ਮੂੰਹ ਜ਼ਬਾਨੀ ਉਚਾਰਦਿਆਂ ਤੀਰਥਾਂ ਦੀ ਯਾਤਰਾ ਕੀਤਿਆਂ (ਮਾਇਆ ਦੀ ਪ੍ਰੀਤਿ) ਥੋੜੀ ਨਹੀ ਹੁੰਦੀ (ਭਾਵ ਘਟਦੀ ਨਹੀ ਹੈ)। (ਜਿਹੜੇ) ਦੇਵ-ਪੂਜਾ ਕਰਦੇ ਹਨ (ਸਰੀਰ ਉਤੇ ਗਣੇਸ਼ ਦਾ ਚਕਰ (ਤਿਲਕ) ਲਗਾਉਂਦੇ ਹਨ, ਵਰਤ (ਰਖਦੇ ਹਨ, ਹੋਰ) ਨੇਮ (ਨਿਬਾਹੁੰਦੇ) ਹਨ, ਤਪੱਸਿਆ ਕਰਨ ਵਾਲੇ ਹਨ, ਉਥੇ ਵੀ (ਇਹਨਾਂ ਦਾ) ਪਿਛਾ ਨਹੀ ਛਡਦੀ।੧।

ਹੇ ਸੰਤ ਜਨੋ! ਜਗਤ (ਮਾਇਆ) ਮੋਹ ਦੇ ਅੰਨ੍ਹੇ ਖੂਹ ਵਿਚ ਡਿਗ ਰਿਹਾ ਹੈ (ਤੁਸੀ ਇਸ ਕੋਲੋ ਮੇਰਾ ਖਹਿੜਾ ਛੁਡਾਉ) ਮੇਰੀ ਉਚੀ ਆਤਮਿਕ ਅਵਸਥਾ ਕਰੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਸਾਧ ਸੰਗਤਿ ਵਿਚ ਥੋੜਾ ਚਿਰ (ਹਰੀ ਦੇ) ਦਰਸ਼ਨ ਕਰਦਾ ਹੈ (ਉਹ ਮਾਇਆ ਦੇ ਬੰਧਨ ਕਟ ਕੇ) ਆਜ਼ਾਦ ਹੋ ਜਾਂਦਾ ਹੈ।੨।੩੭।੬੦।

## ਸਾਰੰਸ਼ ਅਤੇ ਸਿਧਾਂਤ

ਮਾਇਆ ਇਹੋ ਜਿਹੀ ਮੋਹਣੀ ਹੈ ਜੋ ਸੰਸਾਰ ਦੇ ਸਾਰੇ ਜੀਆਂ ਨੂੰ ਡਹਕਾਈ ਫਿਰਦੀ ਹੈ। ਇਹ ਇਤਨੀ ਸੋਹਣੀ ਤੇ ਮਿਠੀ ਹੈ ਕਿ ਵਡੇ ਵਡੇ ਸਿਧ ਸਾਧਕਾਂ ਜਪੀਆਂ ਤੇ ਤਪੀਆਂ ਨੇਮੀਆਂ ਨੂੰ ਭਰਮਾ ਲੈਂਦੀ ਹੈ। ਮਾਇਆ ਦੇ ਹਾਵਾਂ ਭਾਵਾਂ ਤੇ ਹੋਰ ਪ੍ਰਭਾਵਾਂ ਦੀ ਪਿਛੇ ਕਈ ਸ਼ਬਦਾਂ ਵਿਚ ਵਿਆਖਿਆ ਹੋ ਚੁਕੀ ਹੈ। ਇਸ ਦੇ ਜਾਲ ਚੋ ਨਿਕਲਣ ਦਾ ਜੇ ਕੋਈ ਰਸਤਾ ਹੈ ਤਾਂ ਉਹ ਕੇਵਲ ਸਾਧ-ਸੰਗਤ ਹੈ, ਵਰਨਾ ਸਾਰਾ ਸੰਸਾਰ ਮਾਇਆ ਦੇ ਅੰਨ੍ਹੇ ਖੂਹ ਵਿਚ ਗਿਰਿਆ ਪਿਆ ਹੈ। ਗੁਰਵਾਕ ਹਨ:-

੧. **ਮੋਹਨੀ ਮੋਹਿ ਲੀਏ ਤ੍ਰੈ ਗੁਨੀਆ॥**
**ਲੋਭਿ ਵਿਆਪੀ ਝੂਠੀ ਦੁਨੀਆ ॥** [ਪੰ. ੧੦੦੪

੨. **ਮੋਹਨੀ ਮਹਾ ਬਚਿਤ੍ਰਿ ਚੰਚਲਿ, ਅਨਿਕ ਭਾਵ ਦਿਖਾਵਏ॥**
**ਹੋਇ ਢੀਠ ਮੀਠੀ ਮਨਹਿ ਲਾਗੈ, ਨਾਮ ਲੈਣ ਨ ਆਵਏ॥**
**ਗ੍ਰਿਹ ਬਨਹਿ ਤੀਰੈ ਬਰਤ ਪੂਜਾ, ਬਾਟ ਘਾਟੈ ਜੋਹਨੀ॥** [ਪੰ. ੮੪੭

**ਸਾਰਗ ਮਹਲਾ ੫ ॥ ਕਹਾ ਕਰਹਿ ਰੇ ਖਾਟਿ ਖਾਟੁਲੀ॥ ਪਵਨਿ ਅਫਾਰ ਤੋਰ ਚਾਮਰੋ, ਅਤਿ ਜਜਰੀ ਤੇਰੀ ਰੇ ਮਾਟੁਲੀ॥੧॥ਰਹਾਉ॥ ਊਹੀ ਤੇ ਹਰਿਓ, ਊਹਾ ਲੇ ਧਰਿਓ, ਜੈਸੇ ਬਾਸਾ ਮਾਸ ਦੇਤ ਝਾਟੁਲੀ॥ ਦੇਵਨਹਾਰ ਬਿਸਾਰਿਓ ਅੰਧੁਲੇ, ਜਿਉ ਸਫਰੀ ਉਦਰੁ ਭਰੈ, ਬਹਿ ਹਾਟੁਲੀ॥੧॥ ਸਾਦ ਬਿਕਾਰ ਬਿਕਾਰ ਝੂਠ ਰਸ, ਜਹ ਜਾਨੋ ਤਹ ਭੀਰ ਬਾਟੁਲੀ॥ ਕਹੁ ਨਾਨਕ ਸਮਝੁ ਰੇ ਇਆਨੇ, ਆਜੁ ਕਾਲਿ ਖੁਲੈ ਤੇਰੀ ਗਾਂਠੁਲੀ॥੨॥੩੮॥੬੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਊਹੀ, ਊਹਾਂ, ਜਿਉਂ, ਜਹਂ, ਤਹਂ।

**ਪਦ ਅਰਥ:** ਕਹਾ ਕਰਹਿ ਰੇ-ਹੇ (ਜੀਵ ਤੂੰ) ਕੀ ਕਰਦਾ ਹੈਂ?। ਖਾਟਿ-ਖਟ ਕੇ। ਖਾਟੁਲੀ-ਖੱਟੀ। ਪਵਨਿ-ਹਵਾ ਦੇ ਨਾਲ। ਅਫਾਰ-ਆਫਰਿਆ ਹੋਇਆ ਭਾਵ ਫੁਲਿਆ ਹੋਇਆ ਹੈ। ਤੇਰ-ਤੇਰਾ। ਚਾਮਰੋ-ਚਮੜਾ। ਅਤਿ-ਬਹੁਤ ਹੀ। ਜਜਰੀ-ਜਰਜਰੀ, ਕੱਚੀ, ਪੁਰਾਣੀ। ਮਾਟੁਲੀ-ਮਟਕੀ ਭਾਵ ਸਰੀਰ।੧।ਰਹਾਉ।

ਊਹੀ-ਉਥੋਂ (ਧਰਤੀ ਤੋਂ ਹੀ)। ਹਰਿਓ-ਚੁਰਾਇਆ। ਊਹਾ-ਉਥੇ। ਧਰਿਓ-ਰਖ ਦਿੱਤਾ। ਜੈਸੇ-ਜਿਵੇਂ। ਬਾਸਾ-ਬਾਸ਼ਾ, ਸ਼ਿਕਾਰੀ ਪੰਛੀ ਜੋ ਬਾਜ ਦੀ ਸ਼ਕਲ ਵਰਗਾ ਹੁੰਦਾ ਹੈ। ਝਾਟੂਲੀ-ਝੁਟੀ, ਝਪਟ। ਅੰਧਲੇ-ਹੇ ਅੰਨ੍ਹੇ!। ਸਫਰੀ-ਰਾਹੀ। ਉਦਰੁ ਭਰੈ-ਪੇਟ ਭਰਦਾ ਹੈ। ਬਹਿ-ਬੈਠ ਕੇ। ਹਾਟੂਲੀ-ਹੱਟੀ ਉਤੇ।੧।

ਸਾਦ-ਸੁਆਦ। ਬਿਕਾਰ-ਵਿਸ਼ੇ ਵਿਕਾਰ। ਜਹ ਜਾਨੋ-ਜਿਥੇ ਜਾਣਾ ਹੈ। ਤਹ-ਉਥੇ। ਭੀਰ-ਭੀੜਾ। ਬਾਟੂਲੀ-ਪਗਡੰਡੀ ਤੇ, ਰਸਤੇ ਤੇ। ਆਜੁ ਕਾਲਿ-ਅਜ ਕਲ ਵਿਚ ਹੀ। ਗਾਂਠੁਲੀ-ਸੁਆਸਾਂ ਦੀ ਗੰਢ।੨।

**ਅਰਥ:** ਓਇ (ਕਮਲੇ ਜੀਵ! ਮਾਇਆ ਦੀ) ਖਟੀ ਖਟ ਕੇ ਕੀ ਕਰਦਾ ਹੈਂ?। ਤੇਰਾ ਚਮੜਾ (ਭਾਵ ਸਰੀਰ) ਹਵਾ ਨਾਲ ਫੁਲਿਆ ਹੋਇਆ ਹੈ ਅਤੇ ਤੇਰੀ (ਦੇਹ ਰੂਪੀ) ਮਟੁਕੀ ਬਹੁਤ ਜਜਰੀ (ਕੱਚੀ ਨਾਸ਼ ਹੋਣ ਵਾਲੀ) ਹੈ।੧।ਰਹਾਉ।

(ਓਇ ਕਮਲੇ!) ਜਿਵੇਂ ਬਾਸਾ ਮਾਸ (ਵੇਖ ਕੇ) ਝਪਟ ਮਾਰਦਾ ਹੈ (ਤਿਵੇਂ ਤੂੰ ਭੀ) ਉਥੋਂ (ਭਾਵ ਇਕ ਥਾਂ ਤੋਂ ਪਦਾਰਥ) ਚੁਕ ਕੇ (ਖੋਹ ਕੇ) ਉਥੇ (ਦੂਜੀ ਥਾਂ ਤੇ) ਜਾ ਰਖਦਾ ਹੈਂ। ਜਿਸ ਤਰ੍ਹਾਂ ਸਫ਼ਰੀ (ਰਾਹੀ) ਹੱਟੀ (ਹੋਟਲ ਤੇ ਬੈਠ ਕੇ) ਢਿੱਡ ਭਰਦਾ (ਭਾਵ ਪ੍ਰਸ਼ਾਦਾ ਖਾਂਦਾ ਹੈ, ਫਿਰ ਹੱਟੀ ਤੇ ਬੈਠ ਕੇ ਚੇਤਾ ਭੁਲਾ ਦਿੰਦਾ ਹੈ ਕਿ ਮੇਰਾ ਪੈਂਡਾ ਖ਼ਰਾਬ ਹੋ ਰਿਹਾ ਹੈ)।੧।

(ਹੇ ਅੰਨ੍ਹੇ) ਤੂੰ ਵਿਅਰਥ ਵਿਸ਼ੇ-ਵਿਕਾਰਾਂ ਤੇ ਝੂਠੇ ਰਸਾਂ ਦਾ ਸੁਆਦ (ਮਾਣ ਰਿਹਾ ਹੈਂ), ਜਿਥੇ ਤੂੰ ਜਾਣਾ ਹੈ (ਉਸ) ਰਸਤੇ ਤੇ ਬੜੀ ਭੀੜ ਹੈ (ਤੂੰ ਆਪਣਾ ਆਪ ਸੰਭਾਲ)। ਨਾਨਕ! ਆਖ ਹੇ (ਅੰਨ੍ਹੇ ਤੇ) ਇਆਣੇ! ਤੂੰ (ਇਹ ਗਲ) ਸਮਝ ਲੈ, ਕਿ ਅਜ (ਜਾਂ) ਕਲ ਤੇਰੇ (ਸੁਆਸਾਂ ਦੀ) ਗੰਢ ਖੁਲ੍ਹਣ ਵਾਲੀ ਹੈ।੨।੩੮।੬੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਚਿਤਾਵਨੀ ਦਿਤੀ ਹੈ ਕਿ ਤੂੰ ਝੂਠਾ ਧਨ ਖਟ ਕੇ ਆਪਣੇ ਨਾਸ਼ਵੰਤ ਸਰੀਰ ਦੀ ਚੇਸ਼ਟਾ ਵਿਚ ਲਗਾ ਹੋਇਆ ਹੈਂ। ਮਾਇਕੀ ਪਦਾਰਥਾਂ ਦੇ ਸੁਆਦ ਝੂਠੇ ਹਨ। ਜਿਥੇ ਤੂੰ ਜਾਣਾ ਹੈ ਉਹ ਸਫ਼ਰ ਬਹੁਤ ਔਖਾ ਹੈ ਉਥੇ ਸਿਵਾਏ ਪਰਮਾਤਮਾ ਦੇ ਨਾਮ ਦੇ ਹੋਰ ਕੋਈ ਮਦਦਗਾਰ ਨਹੀਂ ਬਣ ਸਕਦਾ। ਗੁਰਵਾਕ ਹਨ:-

**ਜਿਥੈ ਅਵਘਟ ਗਲੀਆ ਭੀੜੀਆ, ਤਿਥੈ ਹਰਿ ਹਰਿ ਮੁਕਤਿ ਕਰਾਇ॥** [ਪੰ. ੯੯੬

ਅਜ ਜਾਂ ਕਲ ਤੂੰ ਇਹ ਸਰੀਰ ਛਡ ਜਾਣਾ ਹੈ। ਇਸ ਦੇ ਪੋਖਣ ਭਰਣ ਵਿਚ ਆਪਣੀ ਉਮਰ ਜ਼ਾਇਆ ਨਾ ਕਰ, ਸਿਆਣਾ ਬਣ, ਪਰਮਾਤਮਾ ਦਾ ਨਾਮ ਜਪ ਕੇ ਆਪਣਾ ਜੀਵਨ ਸਫਲ ਕਰ।

**ਸਾਰਗ ਮਹਲਾ ੫ ॥ ਗੁਰ ਜੀਉ, ਸੰਗਿ ਤੁਹਾਰੈ ਜਾਨਿਓ॥ ਕੋਟਿ ਜੋਧ ਉਆ ਕੀ ਬਾਤ ਨ ਪੁਛੀਐ, ਤਾਂ ਦਰਗਹ ਭੀ ਮਾਨਿਓ॥੧॥ਰਹਾਉ॥ ਕਵਨ ਮੂਲੁ ਪ੍ਰਾਨੀ ਕਾ ਕਹੀਐ, ਕਵਨ ਰੂਪੁ ਦ੍ਰਿਸਟਾਨਿਓ॥ ਜੋਤਿ ਪ੍ਰਗਾਸ ਭਈ ਮਾਟੀ ਸੰਗਿ, ਦੁਲਭ ਦੇਹ ਬਖਾਨਿਓ॥੧॥ ਤੁਮ ਤੇ ਸੇਵਕ ਤੁਮ ਤੇ ਜਪ ਤਾਪਾ, ਤੁਮ ਤੇ ਤਤੁ ਪਛਾਨਿਓ॥ ਕਰੁ ਮਸਤਕਿ ਧਰਿ ਕਟੀ ਜੇਵਰੀ, ਨਾਨਕ ਦਾਸ ਦਸਾਨਿਓ॥੨॥੩੯॥੬੨॥**

**ਪਦ ਅਰਥ:** ਗੁਰ ਜੀਉ-ਹੇ ਸਤਿਗੁਰੂ ਜੀਉ!। ਸੰਗਿ ਤੁਹਾਰੈ-ਤੁਹਾਡੇ ਨਾਲ, (ਤੁਹਾਡੀ ਸੰਗਤ ਵਿਚ ਰਹਿ ਕੇ)। ਜਾਨਿਓ-(ਹਰੀ ਨੂੰ) ਜਾਣਿਆ ਹੈ। ਕੋਟਿ-ਕ੍ਰੋੜਾਂ। ਜੋਧ-ਜੋਧੇ। ਉਆ ਕੀ-ਉਹਨਾਂ (ਜੋਧਿਆਂ) ਦੀ। ਬਾਤ ਨ ਪੁਛੀਐ-ਵਾਤ ਨਹੀ ਪੁਛੀ ਜਾਂਦੀ, ਭਾਵ ਕੋਈ ਪਰਵਾਹ ਨਹੀ ਕਰਦਾ। ਤਾਂ-ਫਿਰ ਭੀ। ਦਰਗਹ ਮਾਨਿਓ-(ਸੱਚੀ) ਦਰਗਾਹ ਵਿਚ ਆਦਰ ਮਿਲਦਾ ਹੈ।੧ ।ਰਹਾਉ।

ਕਵਨ ਮੂਲੁ-ਕੀ ਮੁੱਢ (ਅਸਲੀਅਤ) ਹੈ? (ਭਾਵ ਰਕਤ ਬੂੰਦ ਤੋਂ ਬਣਿਆ ਹੈ)। ਦ੍ਰਿਸਟਾਨਿਓ-ਦਿਸਦਾ ਹੈ। ਮਾਟੀ ਸੰਗਿ-(ਇਸ) ਮਿਟੀ ਦੇ ਸਰੀਰ ਅੰਦਰ। ਦੇਹ-ਸਰੀਰ। ਬਖਾਨਿਓ-ਅਖਵਾਣ ਲਗ ਪਈ ਹੈ।੧।

ਤਤੁ-ਅਸਲੀ (ਜੀਵਨ ਦਾ ਮਾਰਗ)। ਪਛਾਨਿਓ-ਪਛਾਣਿਆ ਹੈ। ਕਰੁ-ਹੱਥ। ਮਸਤਕਿ-ਮੱਥੇ ਉਤੇ। ਧਰਿ-ਧਰ ਕੇ। ਕਟੀ ਜੇਵਰੀ-ਫਾਹੀ ਕਟ ਦਿਤੀ। ਦਾਸ ਦਸਾਨਿਓ-ਦਾਸਾਂ ਦਾ ਦਾਸ ਬਣਾ ਦਿਤਾ।੨।

**ਅਰਥ:** ਹੇ ਸਤਿਗੁਰੂ ਜੀਓ! (ਮੈਂ) ਤੁਹਾਡੀ ਸੰਗਤ ਵਿਚ (ਹਰੀ ਨੂੰ) ਜਾਣਿਆ ਹੈ। ਕ੍ਰੋੜਾਂ ਜੋਧੇ (ਸੰਸਾਰ ਵਿਚ) ਫਿਰਦੇ ਹਨ, ਉਹਨਾਂ ਦੀ ਕੋਈ ਪ੍ਰਵਾਹ ਨਹੀ ਕਰਦਾ, ਪ੍ਰੰਤੂ (ਤੁਸਾਂ ਹਰੀ ਦੀ) ਦਰਗਾਹ ਵਿਚ (ਮੇਰੀ) ਇਜ਼ਤ ਬਣਾ ਦਿਤੀ ਹੈ।੧ ।ਰਹਾਉ।

ਪ੍ਰਾਣੀ ਦੇ ਮੁੱਢ ਦੀ ਕੀ ਅਸਲੀਅਤ ਹੈ? (ਇਹ ਇਕ ਰਕਤ ਦੀ ਬੂੰਦ ਤੋਂ ਬਣਿਆ ਹੈ। ਪਰ ਵੇਖੋ) ਕਿਤਨਾ (ਸੁੰਦਰ) ਰੂਪ ਬਣਿਆ ਦਿਸਦਾ ਹੈ। ਇਸ ਮਿਟੀ ਦੇ ਸਰੀਰ ਅੰਦਰ ਜੋਤਿ ਦਾ ਪ੍ਰਕਾਸ਼ ਹੋਇਆ ਹੈ (ਜਿਸ ਕਰਕੇ ਇਹ) ਦੁਰਲਭ ਦੇਹ ਅਖਵਾਣ ਲਗ ਪਈ ਹੈ।੧।

(ਹੇ ਸਤਿਗੁਰੂ ਜੀਓ!) ਤੈਥੋਂ ਹੀ ਸੇਵਾ, ਤੈਥੋਂ ਹੀ ਜਪ ਤਪ (ਭਗਤੀ ਆਦਿ ਅਤੇ) ਤੈਥੋਂ ਹੀ ਤੱਤ ਭਾਵ ਅਸਲੀ ਜੀਵਨ ਦਾ ਮਾਰਗ ਪਛਾਣਿਆ ਹੈ। (ਤੁਸਾਂ ਹੀ ਮੇਰੇ) ਮਥੇ ਤੇ (ਪਾਵਨ) ਹਥ ਧਰ ਕੇ (ਮਾਇਆ ਦੀ) ਫਾਹੀ ਕਟ ਦਿਤੀ ਹੈ। ਨਾਨਕ ਦਾਸਾਂ ਦਾ ਦਾਸ ਹੈ।੨ ।੩੯ ।੬੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਜੀ ਦੀ ਵਡਿਆਈ ਦਾ ਵਰਨਣ ਕੀਤਾ ਹੈ ਜਿਸ ਦੀ ਕਿਰਪਾ ਨਾਲ ਰਕਤ ਬੂੰਦ ਤੋਂ ਬਣੇ ਸਰੀਰ ਦੀ ਸੋਝੀ ਆਈ:-

**ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ॥**
**ਅਨਿਕ ਛਿਦ੍ਰ ਮਨ ਮਹਿ ਢਕੇ, ਨਿਰਮਲ ਦ੍ਰਿਸਟੇਹ॥** [ਪੰ. ੮੧੨

ਸਿਧਾਂਤ ਇਹ ਹੈ ਕਿ ਜਪ, ਤਪ, ਸੇਵਾ ਭਗਤੀ ਆਦਿ ਦੈਵੀ ਗੁਣਾਂ ਦਾ ਪ੍ਰਵੇਸ਼ ਗੁਰੂ ਦੀ ਬਖਸ਼ਿਸ਼ ਦੁਆਰਾ ਹੀ ਹੋਇਆ ਜਿਸ ਦੇ ਫਲ ਸਰੂਪ ਹਿਰਦੇ ਅੰਦਰ ਰਬੀ ਜੋਤਿ ਦਾ ਪ੍ਰਕਾਸ਼ ਹੋ ਗਿਆ।

**ਸਾਰਗ ਮਹਲਾ ੫ ॥ ਹਰਿ ਹਰਿ ਦੀਓ ਸੇਵਕ ਕਉ ਨਾਮ॥ ਮਾਨਸੁ ਕਾ ਕੋ ਬਪੁਰੋ ਭਾਈ, ਜਾ ਕੋ ਰਾਖਾ ਰਾਮ॥੧॥ਰਹਾਉ॥ ਆਪਿ ਮਹਾਜਨੁ ਆਪੇ ਪੰਚਾ, ਆਪਿ ਸੇਵਕ ਕੈ ਕਾਮ॥ ਆਪੇ ਸਗਲੇ ਦੂਤ ਬਿਦਾਰੇ, ਠਾਕੁਰ ਅੰਤਰਜਾਮ॥੧॥ ਆਪੇ ਪਤਿ ਰਾਖੀ ਸੇਵਕ ਕੀ, ਆਪਿ ਕੀਓ ਬੰਧਾਨ॥ ਆਦਿ ਜੁਗਾਦਿ ਸੇਵਕ ਕੀ ਰਾਖੈ, ਨਾਨਕ ਕੋ ਪ੍ਰਭੁ ਜਾਨੁ॥੨॥੪੦॥੬੩॥**

**ਪਦ ਅਰਥ:** ਮਾਨਸ-ਮਨੁੱਖ। ਬਪੁਰੋ-ਵਿਚਾਰਾ। ਭਾਈ-ਹੇ ਭਾਈ!। ਜਾ ਕੋ-ਜਿਸ (ਮਨੁੱਖ) ਦਾ। ਰਾਖਾ-ਰਖਵਾਲਾ। ਰਾਮ-ਵਿਆਪਕ ਪ੍ਰਭੂ।੧ ।ਰਹਾਉ।

ਮਹਾਜਨੁ-ਮੁੱਖੀਆ। ਪੰਚਾ-ਪੰਚ, ਮੁਖੀਆ। ਕੈ-ਦੇ, ਲਈ। ਸਗਲੇ-ਸਾਰੇ। ਦੂਤ-ਵੈਰੀ। ਬਿਦਾਰੇ-ਨਾਸ਼ ਕੀਤੇ। ਠਾਕੁਰ ਅੰਤਰਜਾਮੀ-ਅੰਦਰ ਦੀਆਂ ਜਾਨਣ ਵਾਲਾ ਮਾਲਕ ।੧।

ਪਤਿ-ਇਜ਼ਤ। ਬੰਧਾਨ-ਬੱਧਾ, ਸਥਿਰ ਕੀਤਾ। ਆਦਿ-ਆਰੰਭ ਤੋਂ। ਜੁਗਾਦਿ-ਜੁਗਾਂ ਦੇ ਆਰੰਭ ਤੋਂ। ਸੇਵਕ ਕੀ ਰਾਖੈ-ਸੇਵਕ ਦੀ (ਇਜ਼ਤ) ਰਖਦਾ ਹੈ। ਜਾਨ-ਜਾਣੀ ਜਾਣ ।੨।

**ਅਰਥ:** (ਹੇ ਭਾਈ! ਸਤਿਗੁਰੂ ਨੇ) ਆਪ ਹੀ (ਆਪਣੇ) ਸੇਵਕ ਨੂੰ ਨਾਮ ਦੀ (ਦਾਤਿ) ਬਖਸ਼ੀ ਹੈ, (ਹੇ ਭਾਈ!) ਜਿਸ (ਮਨੁੱਖ) ਦਾ ਰਖਵਾਲਾ (ਆਪ ਬਣਦਾ ਹੈ), ਮਨੁੱਖ ਵਿਚਾਰਾ ਕਿਸੇ ਦਾ (ਕੀ ਵਿਗਾੜ ਜਾਂ ਸਵਾਰ ਸਕਦਾ ਹੈ?) ।੧ ।ਰਹਾਉ।

(ਪ੍ਰਭੂ) ਆਪ ਹੀ ਸ਼ਾਹੂਕਾਰ ਹੈ (ਅਤੇ) ਆਪ ਹੀ ਪੰਚ, (ਅਤੇ) ਆਪ ਹੀ ਸੇਵਕ ਦੇ ਕੰਮ ਆਉਂਦਾ ਹੈ। (ਪ੍ਰਭੂ ਨੇ) ਆਪ ਹੀ ਸਾਰੇ ਵੈਰੀ ਨਾਸ਼ ਕੀਤੇ ਹਨ, (ਉਹ) ਮਾਲਕ (ਆਪ ਹੀ) ਅੰਦਰ ਦੀਆਂ (ਸਭ ਹਾਲਤਾਂ) ਜਾਣਨ ਵਾਲਾ ਹੈ ।੧।

(ਹੇ ਭਾਈ! ਉਸ ਪ੍ਰਭੂ ਨੇ) ਆਪ ਹੀ ਆਪਣੇ ਸੇਵਕ ਦੀ ਇਜ਼ਤ ਰਖੀ ਹੈ (ਅਤੇ) ਆਪ ਹੀ ਸਥਿਰਤਾ ਕੀਤੀ ਹੈ। (ਹੇ ਭਾਈ!) ਨਾਨਕ ਦਾ ਪ੍ਰਭੂ ਜਾਣੀ ਜਾਣ ਹੈ (ਜੋ) ਆਰੰਭ ਤੋਂ, ਜੁਗਾਂ ਦੇ ਆਰੰਭ ਤੋਂ (ਆਪਣੇ ਸੇਵਕ ਦੀ) ਇਜ਼ਤ ਰਖਦਾ ਆਇਆ ਹੈ ।੨ ।੪੦ ।੬੩।

# ਅਰਥ ਭੇਦ ਅਤੇ ਨਿਰਣੈ

## ਆਪਿ ਮਹਾਜਨੁ ਆਪੇ ਪੰਚਾ, ਆਪਿ ਸੇਵਕ ਕੈ ਕਾਮ॥

ਇਸ ਪੰਕਤੀ ਵਿਚ 'ਮਹਾ ਜਨੁ' ਪਦ ਛੇਦ ਕਰਕੇ 'ਮੁਖੀਆ' ਅਰਥ ਕੀਤੇ ਗਏ ਹਨ। ਜਿਵੇਂ ਕਿ:-

੧. ਆਪੇ (ਮਹਾਜਨ) ਉਤਮ ਜਨ ਜਗਿਆਸੂ ਹੈ ਆਪੇ ਹੀ (ਪੰਚਾ) ਸੰਤ ਗੁਰੂ ਹੈ ਆਪੇ ਸੇਵਕ ਤੇ ਕਾਰਜ ਕਰਤਾ ਭਾਵ ਈਸ਼ਵਰ ਹੈ। [ਫ.ਸ.

੨. ਮੁਖੀਆ [ਸ਼ਬਦਾਰਥ

੩. ਸ਼ਾਹੂਕਾਰ [ਮ.ਕੋ., ਸੰ.ਸ.

**ਨਿਰਣੈ:** ਇਸ ਪੰਕਤੀ ਵਿਚ 'ਮਹਾ ਜਨ' ਪਦ ਛੇਦ ਕਰਨਾ ਠੀਕ ਨਹੀ ਜਿਵੇਂ ਕਿ ਦਰਪਣ ਦੇ ਕਰਤਾ ਨੇ ਕੀਤਾ ਹੈ। ਜੇ 'ਮਹਾ ਜਨੁ' ਪਦ ਛੇਦ ਕਰਕੇ 'ਮੁਖੀਆ' ਜਾਂ ਉਤਮ ਜਨ ਦੇ ਅਰਥ ਕਰੀਏ ਤਾਂ ਅਗੇ 'ਪੰਚਾ' ਸ਼ਬਦ ਵੀ ਮੁਖੀਏ ਦਾ ਹੀ ਪ੍ਰਤੀਕ ਹੈ। ਇਸ ਲਈ 'ਮਹਾਜਨ' ਪਦ ਦੇ ਅਰਥ 'ਸ਼ਾਹੂਕਾਰ' ਹੀ ਠੀਕ ਜਚਦੇ ਹਨ।

# ਸਾਰੰਸ਼ ਅਤੇ ਸਿਧਾਂਤ

ਜਿਸਦਾ ਰਖਵਾਲਾ ਪਰਮਾਤਮਾ ਆਪ ਹੋਵੇ ਉਸ ਦਾ ਕੋਈ ਵੱਡੇ ਤੋਂ ਵੱਡਾ ਮਨੁੱਖ ਵੀ ਕੁਝ ਨਹੀ ਵਿਗਾੜ ਸਕਦਾ। ਅਸਲ ਵਿਚ ਪਰਮਾਤਮਾ ਸਭ ਦੇ ਦਿਲ ਦੀਆਂ ਜਾਨਣ ਵਾਲਾ ਅਜਿਹਾ ਮਾਲਕ ਹੈ ਜੋ ਹਰ ਸਮੇਂ ਆਪਣੇ ਸੇਵਕ ਦੀ ਪੈਜ ਰਖਦਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਆਦਿ ਜੁਗਾਦਿ ਤੋਂ ਆਪਣੇ ਸੇਵਕਾਂ ਦੀ ਪੈਜ ਰਖਦਾ ਆਇਆ ਹੈ:-

੧. **ਆਦਿ ਜੁਗਾਦਿ ਭਗਤਨ ਕਾ ਰਾਖਾ.........॥** [ਪੰ. ੭੭੮

੨. **ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨ॥** [ਪੰ. ੮੧੭

ਇਸ ਸ਼ਬਦ ਚੋਂ ਮਨੁੱਖ ਨੂੰ ਅਜਿਹੇ ਆਦਰਸ਼ਕ ਮਾਲਕ ਦਾ ਸੇਵਕ ਬਣਨ ਦੀ ਪ੍ਰੇਰਨਾ ਮਿਲਦੀ ਹੈ।

ਇਸ ਸ਼ਬਦ ਵਿਚ ਲਗਮਾਤਰੀ ਨੇਮਾਂ ਦੇ ਜਾਣੂਆਂ ਤੇ ਪਾਠਕਾਂ ਦਾ ਧਿਆਨ, ਨਾਮ, ਕਾਮ, ਅੰਤਰਜਾਮ, ਆਦਿ ਸ਼ਬਦਾਂ ਵਲ ਗਿਆ ਹੋਵੇਗਾ ਜਿਨ੍ਹਾਂ ਦਾ ਅੰਤਲਾ ਅਖਰ ਮੁਕਤਾ ਹੈ। ਇਹੋ ਜਿਹੇ ਦਰਸ਼ਨ ਹੋਰ ਕਈ ਥਾਵਾਂ ਤੇ ਗੁਰਬਾਣੀ ਵਿਚੋਂ ਹੁੰਦੇ ਹਨ। ਪਰ ਇਸ ਬਾਰੇ ਸਹੀ ਜਾਣਕਾਰੀ ਤਾਂ ਹੀ ਦਿੱਤੀ ਜਾ ਸਕਦੀ ਹੈ ਜੇ ਹਥਲਿਖਤੀ ਸਰੂਪ ਦਾ ਤੁਲਨਾਤਮਿਕ ਅਧਿਐਨ ਕੀਤਾ ਜਾਵੇ, ਜੋ ਇਕ ਵਿਅਕਤੀ ਦਾ ਕੰਮ ਨਹੀ, ਜਥੇਬੰਦਕ ਰੂਪ ਵਿਚ ਹੋ ਸਕਦਾ ਹੈ। ਜੇ ਹਥਲਿਖਤੀ ਸਰੂਪਾਂ ਨਾਲ ਅਜੋਕੇ ਛਾਪੇ ਦੇ ਰੂਪ ਨਾ ਮਿਲਦੇ ਹੋਣ ਤਾਂ ਕੋਈ ਵਿਆਕਰਣ ਨੇਮ-ਖੋਜਣ ਜਾਂ ਨਵਾਂ ਬਨਾਉਣ ਦੀ ਲੋੜ ਹੈ, ਅਜਿਹੇ ਸਰੂਪਾਂ ਨੂੰ ਕੇਵਲ ਆਦਰਵਾਚੀ ਕਹਿ ਕੇ ਛੁਟਕਾਰਾ ਨਹੀ ਹੁੰਦਾ।

**ਸਾਰਗ ਮਹਲਾ ੫॥ ਤੂ ਮੇਰੇ ਮੀਤ ਸਖਾ ਹਰਿ ਪ੍ਰਾਨ॥ ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ, ਇਹੁ ਤਨੁ ਸੀਤੋ ਤੁਮਰੈ ਧਾਨ॥੧॥ਰਹਾਉ॥ ਤੁਮ ਹੀ ਦੀਏ ਅਨਿਕ ਪ੍ਰਕਾਰਾ, ਤੁਮ ਹੀ ਦੀਏ ਮਾਨ॥ ਸਦਾ ਸਦਾ ਤੁਮ ਹੀ ਪਤਿ ਰਾਖਹੁ, ਅੰਤਰਜਾਮੀ ਜਾਨ॥੧॥ ਜਿਨ ਸੰਤਨ ਜਾਨਿਆ ਤੂ ਠਾਕੁਰ, ਤੇ ਆਏ ਪਰਵਾਨ॥ ਜਨ ਕਾ ਸੰਗੁ ਪਾਈਐ ਵਡਭਾਗੀ, ਨਾਨਕ ਸੰਤਨ ਕੈ ਕੁਰਬਾਨ॥੨॥੪੧॥੬੪॥**

**ਪਦ ਅਰਥ:** ਮੀਤ-ਮਿੱਤਰ। ਸਖਾ-ਸਹਾਈ। ਜੀਉ-ਜਿੰਦ। ਪਿੰਡੁ-ਸਰੀਰ। ਸੀਤੋ-ਸੀਤਾ ਪਰੋਤਾ ਭਾਵ ਬਣਿਆ ਹੈ। ਤੁਮਰੋ ਧਾਨ-ਤੇਰੇ ਧਿਆਨ ਵਿਚ।੧।ਰਹਾਉ।

ਦੀਏ-ਦਿੱਤੇ। ਅਨਿਕ ਪ੍ਰਕਾਰਾ-ਅਨੇਕ ਪ੍ਰਕਾਰ ਦੇ (ਪਦਾਰਥ)। ਮਾਨ-ਆਦਰ। ਪਤਿ-ਇਜ਼ਤ। ਰਾਖਹੁ-ਰਖਦੇ ਹੋ। ਅੰਤਰਜਾਮੀ ਜਾਨ-ਹੇ ਅੰਦਰ ਦੀਆਂ ਜਾਣਨ ਵਾਲੇ, ਜਾਣੀ ਜਾਣ!।੧।

ਜਿਨ ਸੰਤਨ-ਜਿਨ੍ਹਾਂ ਸੰਤਾਂ ਨੇ। ਤੇ-ਓਹ (ਸੰਤ ਜਨ)। ਪਰਵਾਨ-ਕਬੂਲ। ਸੰਗੁ-ਸਾਥ। ਵਡਭਾਗੀ-ਵੱਡੇ ਭਾਗਾਂ ਨਾਲ। ਪਾਈਐ-ਪਾਈਦਾ ਹੈ। ਕੁਰਬਾਨ-ਸਦਕੇ।੨।

**ਅਰਥ:** ਹੇ ਹਰੀ! ਤੂੰ ਹੀ ਮੇਰਾ ਮਿਤਰ (ਤੇ ਤੂੰ ਹੀ ਮੇਰੇ) ਪ੍ਰਾਣਾਂ ਦਾ ਸਹਾਈ ਹੈਂ। (ਮੇਰਾ) ਮਨ, ਧਨ, ਜਿੰਦ ਇਹ ਸਰੀਰ, ਸਭ ਕਿਛ ਤੇਰਾ ਹੈ (ਅਤੇ ਮੇਰਾ) ਇਹ ਸਰੀਰ ਵੀ ਤੇਰੇ ਧਿਆਨ ਵਿਚ ਸੀਤਾ-ਪਰੋਤਾ ਹੋਇਆ ਹੈ।੧।ਰਹਾਉ।

(ਹੇ ਹਰੀ!) ਤੂੰ ਹੀ ਅਨੇਕ ਪ੍ਰਕਾਰ ਦੇ (ਪਦਾਰਥ ਦਿੱਤੇ ਹਨ) ਤੂੰ ਹੀ (ਅਨੇਕ ਪ੍ਰਕਾਰ ਦੇ) ਆਦਰ ਦਿਤੇ ਹਨ। ਹੇ ਦਿਲ ਦੀਆਂ ਜਾਣਨ ਵਾਲੇ ਜਾਣੀ ਜਾਣ! ਤੁਸੀ ਸਦੀਵ ਕਾਲ (ਮੇਰੀ) ਇਜ਼ਤ ਰਖਦੇ ਹੋ।੧।

ਹੇ (ਮੇਰੇ) ਮਾਲਕ! ਜਿਨ੍ਹਾਂ ਸੰਤਾਂ ਨੇ ਤੈਨੂੰ ਜਾਣ ਲਿਆ ਹੈ, ਓਹ (ਸੰਤ ਜਨ ਹੀ ਸੰਸਾਰ ਤੇ) ਆਏ ਕਬੂਲ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤ ਜਨਾ ਦਾ ਸੰਗ ਵਡੇਭਾਗਾਂ ਨਾਲ ਪਾਈਦਾ ਹੈ, (ਅਜਿਹੇ) ਸੰਤਾਂ ਦੇ ਸਦਕੇ ਜਾਈਏ।੨।੪੧।੬੪।

## ਅਰਥ ਭੇਦ ਅਤੇ ਨਿਰਣੈ

**ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ, ਇਹੁ ਤਨੁ ਸੀਤੋ ਤੁਮਰੈ ਧਾਨ॥੧॥**

ਵੱਖ ਵੱਖ ਅਰਥ:

੧. ਮਨ, ਅਰ ਧਨ ਜੀਉ ਅਰ ਸਰੀਰ, ਸਭ ਆਪ ਕਾ ਹੀ ਹੈ, ਇਹ ਸੂਖਮ ਤਨ ਭੀ ਤੁਮਾਰੇ ਹੀ (ਧਾਨ) ਧਿਆਨ ਮੈ (ਸੀਤੋ) ਲਗਾਇਆ ਹੋਆ ਹੈ। [ਫ.ਸ.

੨. ਇਹ ਸਰੀਰ ਤੇਰੇ ਹੀ ਦਾਨ ਨਾਲ ਸੀਤਾ (ਬਣਿਆ) ਹੈ। [ਸ਼ਬਦਾਰਥ

੩. ਮੇਰਾ ਹੀ ਮਨ ਧਨ ਇਹ ਜਿੰਦ ਇਹ ਸਰੀਰ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ। ਮੇਰਾ ਇਹ ਸਰੀਰ ਤੇਰੀ ਬਖਸ਼ੀ ਖੁਰਾਕ ਨਾਲ ਹੀ ਪਾਲਿਆ ਹੈ। [ਦਰਪਣ

੪. ਮਨ ਧਨ ਜੀਉ ਤੇ ਪਿੰਡੁ-ਸਰੀਰ ਸਭ ਕੁਝ ਤੁਹਾਡਾ ਦਿੱਤਾ ਹੋਇਆ ਹੈ। ਇਹ ਤਨੁ-ਸੂਖਮ ਸਰੀਰ ਭੀ ਤੁਹਾਡੇ ਧਿਆਨ ਵਿਚ ਸੀਤਾ ਹੋਇਆ ਹੈ। [ਸੰ.ਸ.

**ਨਿਰਣੈ:** ਮਹਾਨ ਕੋਸ਼ ਵਿਚ ਇਸ ਪਦ ਦਾ ਸਰੂਪ 'ਧਾਨਿ' ਅੰਕਿਤ ਹੈ, 'ਧ੍ਰਾਨ' ਨਹੀ ਹੈ। ਅਤੇ ਅਰਥ ਕੀਤੇ ਹਨ ਹਨ-ਅੰਨ (ਬੀਜ) ਨਾਲ ਆਪ ਦੇ ਨਾਮ ਬੀਜ ਨਾਲ ਮਨ ਰੂਪ ਖੇਤ ਬੀਜਿਆ ਹੈ। ਪੁਰਾਤਨ ਅਰਥ ਠੀਕ ਹਨ ਕਿਉਂਕਿ ਗੁਰਬਾਣੀ ਵਿਚ 'ਸੀਤਾ, ਸੀਤੋਂ' ਆਦਿ ਸ਼ਬਦਾਂ ਦੀ 'ਧਿਆਨ' ਨਾਲ ਵਧੇਰੇ ਸਾਂਝ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਰਮੇਸ਼ਰ ਦੇ ਸਨਮੁਖ ਉਸ ਦੇ ਗੁਣ ਗਾਏ ਹਨ। ਮਨ, ਧਨ, ਜਿੰਦ, ਮਾਣ ਸਭ ਕੁਝ ਪਰਮਾਤਮਾ ਦਾ ਹੀ ਦਿੱਤਾ ਹੋਇਆ ਹੈ। ਸੰਸਾਰ ਵਿਚ ਆਇਆ ਉਸੇ ਸੇਵਕ ਜਨ ਦਾ ਪਰਵਾਨ (ਕਬੂਲ) ਹੈ ਜਿਸ ਨੇ ਅੰਤਰਜਾਮੀ ਪ੍ਰਭੂ ਨਾਲ ਆਪਣੀ ਸੁਰਤਿ ਜੋੜੀ ਹੈ ਭਾਵ ਜੀਵਨ ਸਾਂਝ ਬਣਾਈ ਹੈ।

**ਸਾਰਗ ਮਹਲਾ ੫ ॥ ਕਰਹੁ ਗਤਿ ਦਇਆਲ ਸੰਤਹੁ, ਮੋਰੀ॥ ਤੁਮ ਸਮਰਥ ਕਾਰਨ ਕਰਨਾ, ਤੂਟੀ ਤੁਮ ਹੀ ਜੋਰੀ॥੧॥ਰਹਾਉ॥ ਜਨਮ ਜਨਮ ਕੇ ਬਿਖਈ ਤੁਮ ਤਾਰੇ, ਸੁਮਤਿ ਸੰਗਿ ਤੁਮਾਰੈ ਪਾਈ॥ ਅਨਿਕ ਜੋਨਿ ਭ੍ਰਮਤੇ ਪ੍ਰਭ ਬਿਸਰਤ, ਸਾਸਿ ਸਾਸਿ ਹਰਿ ਗਾਈ॥੧॥ ਜੋ ਜੋ ਸੰਗਿ ਮਿਲੇ ਸਾਧੂ ਕੈ, ਤੇ ਤੇ ਪਤਿਤ ਪੁਨੀਤਾ॥ ਕਹੁ ਨਾਨਕ ਜਾ ਕੇ ਵਡਭਾਗਾ, ਤਿਨ ਜਨਮੁ ਪਦਾਰਥੁ ਜੀਤਾ॥੨॥੪੨॥੬੫॥**

**ਪਦ ਅਰਥ:** ਗਤਿ-ਗਤੀ, ਆਤਮਿਕ ਅਵਸਥਾ, ਮੁਕਤੀ। ਦਇਆਲ-ਹੇ ਦਇਆ ਦੇ ਘਰ!। ਸੰਤਹੁ-ਹੇ ਸੰਤ ਜਨੋ!। ਮੋਰੀ-ਮੇਰੀ। ਸਮਰਥ-ਸ਼ਕਤੀਵਾਨ। ਕਾਰਨ ਕਰਨਾ-ਜਗਤ ਦੇ ਕਰਨਹਾਰ। ਤੂਟੀ-ਟੁੱਟੀ ਹੋਈ (ਸੁਰਤਿ)। ਜੋਰੀ-ਜੋੜੀ ।੧ ।ਰਹਾਉ।

ਬਿਖਈ-ਵਿਸ਼ਈ, ਵਿਕਾਰੀ। ਸੁਮਤਿ-ਸ੍ਰੇਸ਼ਟ ਅਕਲ। ਭ੍ਰਮਤੇ-ਭਟਕਦੇ। ਬਿਸਰਤ-ਵਿਸਰਦਿਆਂ ।੧।

ਸੰਗਿ-ਨਾਲ। ਤੇ ਤੇ-ਓਹ ਓਹ। ਪਤਿਤ-ਆਚਰਨ ਤੋਂ ਡਿਗੇ ਹੋਏ। ਪੁਨੀਤਾ-ਪਵਿੱਤਰ (ਹੋ ਗਏ)। ਤਿਨਿ-ਉਸ ਨੇ। ਜਨਮੁ ਪਦਾਰਥ-ਮਨੁੱਖਾ ਜਨਮ ।੨।

**ਅਰਥ:** ਹੇ ਦਇਆ ਦੇ ਘਰ ਸੰਤ ਜਨੋ! ਮੇਰੀ ਉਚੀ ਆਤਮਿਕ ਅਵਸਥਾ ਕਰ ਦਿਉ। ਤੁਸੀ (ਸਰਬ ਕਲਾ) ਸਮਰਥ ਹੋ, ਜਗਤ ਦੇ ਰਚਨਹਾਰ ਹੋ, ਤੁਸੀ ਹੀ ਟੁੱਟੀ (ਸੁਰਤਿ) ਨੂੰ ਜੋੜਨ ਵਾਲੇ (ਗੰਢਣ ਵਾਲੇ ਹੋ) ।੧ ।ਰਹਾਉ।

(ਹੇ ਸੰਤ ਜਨੋ!) ਅਨੇਕਾ ਜਨਮਾਂ ਦੇ ਵਿਸ਼ਈ ਮਨੁੱਖ ਤੁਸਾਂ (ਸੰਸਾਰ ਸਾਗਰ ਤੋਂ) ਤਾਰੇ ਹਨ, ਤੁਹਾਡੀ ਸੰਗਤ ਵਿਚ (ਅਨੇਕਾਂ ਜੀਵਾਂ ਨੇ) ਸ੍ਰੇਸ਼ਟ ਅਕਲ ਪ੍ਰਾਪਤ ਕੀਤੀ। ਪ੍ਰਭੂ ਦੇ ਵਿਸਰਣ ਕਰਕੇ (ਜੋ) ਅਨੇਕਾਂ ਜੂਨਾਂ

ਵਿਚ ਭਟਕਦੇ ਰਹੇ (ਉਨ੍ਹਾਂ ਨੇ ਵੀ) ਸੁਆਸ ਸੁਆਸ ਹਰੀ ਦੀ (ਕੀਰਤੀ ਭਾਵ ਸਿਫਤਿ ਸਾਲਾਹ) ਗਾਇਨ ਕੀਤੀ।੧।

(ਹੇ ਭਾਈ!) ਜਿਹੜੇ ਜਿਹੜੇ (ਜੀਵ) ਸਾਧੂ (ਜਨਾਂ) ਦੇ ਨਾਲ ਮਿਲੇ (ਭਾਵ ਸੰਗਤ) ਕੀਤੀ) ਓਹ ਸਾਰੇ ਆਚਰਨ ਤੋਂ ਡਿਗੇ ਹੋਏ ਜੀਵ ਪਵਿੱਤਰ ਹੋ ਗਏ। ਨਾਨਕ! ਆਖ ਕਿ ਜਿਨ੍ਹਾਂ ਦੇ ਵਡੇ ਭਾਗ ਸਨ, ਉਨ੍ਹਾਂ ਨੇ (ਆਪਣਾ ਮਨੁੱਖਾ) ਜਨਮ ਰੂਪੀ ਪਦਾਰਥ (ਵਿਸ਼ੇ ਵਿਕਾਰਾਂ ਤੋਂ ਬਚਾਅ ਕੇ) ਜਿਤ ਲਿਆ।੨।੪੨।੬੫।

# ਸਾਰੰਸ਼ ਅਤੇ ਸਿਧਾਂਤ

ਸੰਤ ਗੁਰੂ ਦੀ ਸੰਗਤ ਦਾ ਬੇਅੰਤ ਲਾਭ ਹੈ। ਜਨਮਾਂ ਜਨਮਾਂ ਦੇ ਵਿਕਾਰੀ ਮਨੁੱਖਾਂ ਨੂੰ ਆਤਮਿਕ ਜਾਗ੍ਰਤੀ ਪ੍ਰਾਪਤ ਹੋ ਜਾਂਦੀ ਹੈ ਜਿਸ ਕਰਕੇ ਓਹ ਵਿਸ਼ੇ ਵਿਕਾਰਾਂ ਤੋਂ ਛੁਟਕਾਰਾ ਪਾ ਜਾਂਦੇ ਹਨ। ਸਿਧਾਂਤ ਇਹ ਹੈ ਕਿ ਓਹ ਮਨੁੱਖ ਵੱਡੇਭਾਗਾਂ ਵਾਲੇ ਹਨ ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਸਿਮਰ ਕੇ ਆਪਣਾ ਮਨੁੱਖਾ ਜਨਮ ਵਿਸ਼ੇ ਵਿਕਾਰਾਂ ਤੋਂ ਬਚਾ ਕੇ ਜਿਤ ਲਿਆ ਹੈ।

**ਸਾਰਗ ਮਹਲਾ ੫ ॥ ਠਾਕੁਰ, ਬਿਨਤੀ ਕਰਨ ਜਨੁ ਆਇਓ॥ ਸਰਬ ਸੂਖ ਆਨੰਦ ਸਹਜ ਰਸ, ਸੁਨਤ ਤੁਹਾਰੋ ਨਾਇਓ॥੧॥ਰਹਾਉ॥ ਕ੍ਰਿਪਾ ਨਿਧਾਨ ਸੂਖ ਕੇ ਸਾਗਰ, ਜਸੁ ਸਭ ਮਹਿ ਜਾ ਕੋ ਛਾਇਓ॥ ਸੰਤ ਸੰਗਿ ਰੰਗ ਤੁਮ ਕੀਏ, ਅਪਨਾ ਆਪੁ ਦ੍ਰਿਸਟਾਇਓ॥੧॥ ਨੈਨਹੁ ਸੰਗਿ ਸੰਤਨ ਕੀ ਸੇਵਾ, ਚਰਨ ਝਾਰੀ ਕੇਸਾਇਓ॥ ਆਠ ਪਹਰ ਦਰਸਨੁ ਸੰਤਨ ਕਾ, ਸੁਖੁ ਨਾਨਕ ਇਹੁ ਪਾਇਓ॥੨॥੪੩॥੬੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਇਓਂ, ਮਹਿੰ, ਨੈਨਹੁੰ, ਝਾਰੀਂ।

**ਪਦ ਅਰਥ:** ਠਾਕੁਰ-ਹੇ ਮਾਲਕ!। ਸੁਨਤ-ਸੁਣਦਿਆਂ। ਤੁਮਰੋ ਨਾਇਓ-ਤੁਹਾਡਾ ਨਾਮ।੧।ਰਹਾਉ।

ਕ੍ਰਿਪਾ ਨਿਧਾਨ-ਹੇ ਕਿਰਪਾ ਦੇ ਖਜ਼ਾਨੇ!। ਜਸੁ-ਸੋਭਾ। ਜਾ ਕੋ-ਜਿਸ (ਵਾਹਿਗੁਰੂ) ਦਾ। ਛਾਇਓ-ਛਾਇਆ, ਖਿਲਾਰਿਆ ਹੋਇਆ ਹੈ। ਰੰਗ-ਅਨੰਦ। ਦ੍ਰਿਸਟਾਇਓ-ਵਿਖਾਇਆ, ਪ੍ਰਗ਼ਟ ਕੀਤਾ।੧।

ਨੈਨਹੁ ਸੰਗਿ-ਅੱਖਾਂ ਨਾਲ। ਝਾਰੀ-ਮੈਂ ਝਾੜਦਾ ਰਹਾਂ। ਕੇਸਾਇਓ-ਕੇਸਾਂ ਨਾਲ।

**ਅਰਥ:** ਹੇ (ਮੇਰੇ) ਮਾਲਕ! (ਤੇਰਾ) ਦਾਸ (ਤੇਰੇ ਚਰਨਾਂ ਵਿਚ) ਬੇਨਤੀ ਕਰਨ ਲਈ ਆਇਆ ਹੈ (ਕਿਉਂਕਿ) ਤੁਹਾਡਾ ਨਾਮ ਸੁਣਦਿਆਂ ਸਾਰੇ ਸੁਖ, ਅਨੰਦ, ਤੇ ਆਤਮਿਕ ਅਡੋਲਤਾ ਦੇ ਰਸ (ਮਿਲ ਜਾਂਦੇ ਹਨ)।੧।ਰਹਾਉ।

ਹੇ ਕਿਰਪਾ ਦੇ ਖਜ਼ਾਨੇ! ਹੇ ਸੁਖਾਂ ਦੇ ਸਮੁੰਦਰ! ਤੇਰਾ ਜਸ ਸਾਰੇ (ਸੰਸਾਰ) ਵਿਚ ਖਿਲਰਿਆ ਹੋਇਆ ਹੈ। ਸੰਤਾਂ ਦੀ ਸੰਗਤ ਵਿਚ ਤੁਸਾਂ (ਅਨੇਕਾਂ) ਰੰਗ (ਚੋਜ ਤਮਾਸ਼ੇ) ਕੀਤੇ ਹਨ (ਅਤੇ ਉਨ੍ਹਾਂ ਅਗੇ ਤੁਸਾਂ) ਆਪਣਾ ਆਪ (ਤਤ ਰੂਪ) ਪ੍ਰਗਟ ਕੀਤਾ ਹੈ।੧।

(ਹੇ ਪ੍ਰਭੂ! ਆਪ ਜੀ ਇਹ ਕਿਰਪਾ ਕਰੋ ਕਿ ਮੈਂ) ਅੱਖਾਂ ਨਾਲ (ਸੰਤ ਦੇ ਦਰਸ਼ਨ, ਹੱਥਾਂ ਨਾਲ) ਸੰਤਾਂ ਦੀ ਸੇਵਾ ਅਤੇ ਕੇਸਾਂ ਨਾਲ (ਸੰਤਾਂ ਦੇ) ਚਰਨ ਝਾੜਦਾ ਰਹਾਂ। ਨਾਨਕ (ਗੁਰੂ ਜੀ ਆਖਦੇ ਹਨ ਕਿ ਮੇਰੀ ਝੋਲੀ ਵਿਚ) ਇਹ ਸੁਖ ਪਾਉਣਾ ਕਰੋ ਕਿ ਮੈਂ ਅਠੇ ਪਹਿਰ ਸੰਤਾਂ ਦਾ ਦਰਸ਼ਨ (ਕਰਦਾ ਰਹਾਂ)।੨।੪੩।੬੬।

# ਸਾਰੰਸ਼ ਅਤੇ ਸਿਧਾਂਤ

ਆਪਣੇ ਮਾਲਕ ਅਗੇ ਜਿਥੇ ਬੇਨਤੀ ਕੀਤੀ ਹੈ ਉਥੇ ਉਸ ਦਾ ਧਨਵਾਦ ਕੀਤਾ ਹੈ ਅਤੇ ਅੰਤ ਵਿਚ ਮੰਗ ਵੀ ਕੀਤੀ ਹੈ:-

**ਨੈਨਹੁ ਸੰਗਿ ਸੰਤਨ ਕੀ ਸੇਵਾ, ਚਰਨ ਝਾਰੀ ਕੇਸਾਇਓ॥**
**ਆਠ ਪਹਰ ਦਰਸਨੁ ਸੰਤਨ ਕਾ, ਸੁਖੁ ਨਾਨਕ ਇਹੁ ਪਾਇਓ॥**

ਗੁਰਬਾਣੀ ਅੰਦਰ ਅਜਿਹੀ ਨਿਮਰ-ਭਾਵਨੀ ਵਾਲੇ ਦਰਸ਼ਨ ਹੋਰ ਸ਼ਬਦਾਂ ਵਿਚੋਂ ਵੀ ਹੁੰਦੇ ਹਨ:-

੧. **ਮੇਰੇ ਰਾਮ, ਹਰਿ ਜਨ ਕੈ ਹਉ ਬਲਿ ਜਾਈ॥**
**ਕੇਸਾ ਕਾ ਕਰਿ ਚਵਰੁ ਢੁਲਾਵਾ, ਚਰਣ ਧੂੜਿ ਮੁਖਿ ਲਾਈ॥** [ਪੰ. ੭੪੯

੨. **ਕੇਸਾ ਕਾ ਕਰਿ ਬੀਜਨਾ, ਸੰਤ ਚਉਰੁ ਢੁਲਾਵਉ॥**
**ਸੀਸੁ ਨਿਹਾਰਉ ਚਰਣ ਤਲਿ, ਧੂਰਿ ਮੁਖਿ ਲਾਵਉ॥** [ਪੰ. ੭੪੫

੩. **ਕੇਸ ਸੰਗਿ ਦਾਸ ਪਗ ਝਾਰਉ, ਇਹੈ ਮਨੋਰਥ ਮੋਰ॥੧॥ਰਹਾਉ॥** [ਪੰ. ੫੦੦

**ਸਾਰਗ ਮਹਲਾ ੫ ॥ ਜਾ ਕੀ ਰਾਮਨਾਮ ਲਿਵ ਲਾਗੀ॥ ਸਜਨੁ ਸੁਰਿਦਾ ਸੁਹੇਲਾ ਸਹਜੇ, ਸੋ ਕਹੀਐ ਬਡਭਾਗੀ॥੧॥ਰਹਾਉ॥ ਰਹਿਤ ਬਿਕਾਰ ਅਲਪ ਮਾਇਆ ਤੇ, ਅਹੰਬੁਧਿ ਬਿਖੁ ਤਿਆਗੀ॥ ਦਰਸ ਪਿਆਸ ਆਸ ਏਕਹਿ ਕੀ, ਟੇਕ ਹੀਐਂ ਪ੍ਰਿਅ ਪਾਗੀ॥੧॥ ਅਚਿੰਤ ਸੋਇ ਜਾਗਨੁ ਉਠਿ ਬੈਸਨੁ, ਅਚਿੰਤ ਹਸਤ ਬੈਰਾਗੀ॥ ਕਹੁ ਨਾਨਕ ਜਿਨਿ ਜਗਤੁ ਠਗਾਨਾ, ਸੁ ਮਾਇਆ ਹਰਿ ਜਨ ਠਾਗੀ॥੨॥੪੪॥੬੭॥**

**ਪਦ ਅਰਥ:** ਜਾ ਕੀ-ਜਿਸ (ਮਨੁੱਖ) ਦੀ। ਲਿਵ-ਸੁਰਤਿ, ਬ੍ਰਿਤੀ। ਸੁਰਿਦਾ-ਸੋਹਣਾ ਹਿਰਦਾ। ਸੁਹੇਲਾ-ਸੁਖਦਾਈ।੧।ਰਹਾਉ।

ਰਹਤਿ ਬਿਕਾਰ-ਵਿਕਾਰਾਂ ਤੋਂ ਬਚਿਆ ਹੋਇਆ। ਅਲਪ-ਅਲੇਪ, ਬੇਅਸਰ। ਮਾਇਆ ਤੇ-ਮਾਇਆ ਤੋਂ। ਅਹੰਬੁਧਿ-ਹੰਗਤਾਂ ਵਾਲੀ (ਬੁਧੀ)। ਬਿਖੁ-ਜ਼ਹਿਰ। ਆਸ-ਉਡੀਕ। ਏਕਹਿ ਕੀ-(ਕੇਵਲ) ਇਕ (ਪਰਮਾਤਮਾ) ਦੀ। ਹੀਅਰੈ-ਹਿਰਦੇ ਵਿਚ। ਪ੍ਰਿਅ ਪਾਗੀ-ਪਿਆਰੇ ਦੇ ਚਰਨਾਂ ਦੀ (ਉਚਾਰਨ-ਪਾਗੀ)।੧।

ਅਚਿੰਤ-ਚਿੰਤਾ ਰਹਿਤ। ਧੋਇ-ਧੋ ਕੇ। ਜਾਗਤੁ-ਜਾਗਣਾ। ਉਠਿ-ਉਠ ਕੇ। ਬੈਸਨੁ-ਬੈਠਣਾ। ਹਸਤ-ਹਸਦਿਆਂ। ਬੈਰਾਗੀ-ਵੈਰਾਗ ਕਰਨ ਵਾਲੇ। ਜਿਨਿ-ਜਿਸ (ਮਾਇਆ) ਨੇ। ਜਗਤੁ ਠਗਾਨਾ-ਜਗਤ ਨੂੰ ਠਗਿਆ ਹੈ। ਹਰਿ ਜਨ-ਹਰੀ ਜਨਾਂ ਨੇ। ਠਾਗੀ-ਠੱਗੀ ਹੈ।੨।

**ਅਰਥ:** (ਹੇ ਭਾਈ!) ਜਿਸ (ਮਨੁੱਖ) ਦੀ ਬ੍ਰਿਤੀ ਰਾਮ ਨਾਮ ਵਿਚ ਲਗ ਗਈ ਹੈ। ਓਹ ਮਨੁੱਖ ਸੋਹਣੇ ਹਿਰਦੇ ਵਾਲਾ ਸਹਜੇ ਹੀ ਸੁਖੀ ਹੈ (ਅਤੇ) ਉਸ ਨੂੰ ਵਡੇਭਾਗਾਂ ਵਾਲਾ ਕਹਿਣਾ ਚਾਹੀਦਾ ਹੈ।੧।ਰਹਾਉ।

(ਹੇ ਭਾਈ! ਅਜਿਹਾ ਮਨੁੱਖ) ਵਿਕਾਰਾਂ ਤੋਂ ਰਹਿਤ, ਮਾਇਆ ਤੋਂ ਅਲੇਪ (ਬੇਅਸਰ ਹੈ ਅਤੇ) ਹੰਗਤਾ ਵਾਲੀ ਬੁਧੀ (ਜੋ) ਜ਼ਹਿਰ ਰੂਪ ਹੈ (ਉਸ ਨੇ) ਤਿਆਗ ਦਿਤੀ ਹੈ। (ਉਹ ਕੇਵਲ) ਇਕ (ਪਰਮਾਤਮਾ) ਦੀ ਦਰਸ਼ਨ ਪਿਆਸ ਤੇ ਆਸ (ਰਖਦਾ ਹੈ ਅਤੇ ਉਸ ਨੇ) ਹਿਰਦੇ ਵਿਚ ਪਿਆਰੇ (ਪ੍ਰਭੂ ਦੇ) ਚਰਨਾ ਦੀ ਟੇਕ ਪ੍ਰੀਤ (ਬਣਾਈ ਹੋਈ ਹੈ)।੧।

(ਉਸ ਦਾ) ਸੌਂ ਕੇ ਜਾਗਣਾ, ਉਠ ਕੇ ਬੈਠਣਾ ਚਿੰਤਾ ਤੋਂ ਰਹਿਤ ਹੁੰਦਾ ਹੈ, (ਉਹ ਜਦੋਂ) ਹਸਦਾ ਹੈ, ਬੈਰਾਗ ਵਾਲਾ ਹੁੰਦਾ ਹੈ, ਉਦੋਂ ਵੀ ਚਿੰਤਾ ਤੋਂ ਰਹਿਤ ਹੁੰਦਾ ਹੈ। ਨਾਨਕ! ਆਖ ਕਿ ਜਿਸ (ਮਾਇਆ) ਨੇ ਜਗਤ ਨੂੰ ਠੱਗ ਲਿਆ ਹੈ, ਉਸ ਮਾਇਆ ਨੂੰ ਹਰੀ ਦੇ ਸੰਤ ਜਨਾ ਨੇ ਠੱਗ ਲਿਆ ਹੈ ਭਾਵ ਵੱਸ ਵਿਚ ਕਰ ਲਿਆ ਹੈ।੨।੪੪।੬੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਰਮਾਤਮਾ ਦੇ ਨਾਮ ਦੀ ਲਿਵ ਲਾ ਕੇ ਆਪਣਾ ਜੀਵਨ ਬਤੀਤ ਕਰਨ ਦਾ ਨਕਸ਼ਾ ਖਿਚਿਆ ਹੈ। ਪ੍ਰਭੂ ਪਿਆਰੇ ਮਾਇਆ ਦੀ ਮਮਤਾ ਤੇ ਹੰਗਤਾ ਤੋਂ ਨਿਰਲੇਪ ਹੁੰਦੇ ਹਨ। ਉਨ੍ਹਾਂ ਦਾ ਹਰੇਕ ਕੰਮ ਸਹਿਜ ਸੁਭਾਵਿਕ ਹੁੰਦਾ ਹੈ, ਚਿੰਤਾ ਤੋਂ ਰਹਿਤ ਹੁੰਦਾ ਹੈ। ਸਭ ਤੋਂ ਵੱਡੀ ਮਹਿਮਾ ਇਹ ਹੈ ਕਿ ਜਿਸ ਮਾਇਆ ਨੇ ਸਾਰੇ ਜਗਤ ਨੂੰ ਠੱਗ ਕੇ ਕਾਬੂ ਕੀਤਾ ਹੋਇਆ ਹੈ, ਉਸ ਮਾਇਆ ਨੂੰ ਹਰੀ ਦੇ ਪਿਆਰਿਆਂ ਨੇ ਠੱਗ ਲਿਆ ਹੈ। ਇਥੇ ਤਾਂ 'ਮਾਤੋ ਹਰਿ ਰੰਗਿ ਮਾਤੋ॥' (ਪੰ.੨੧੪) ਵਾਲਾ ਆਦਰਸ਼ ਹੈ।

**ਸਾਰਗ ਮਹਲਾ ੫ ॥ ਅਬ, ਜਨ ਊਪਰਿ ਕੋ ਨ ਪੁਕਾਰੈ॥ ਪੂਕਾਰਨ ਕਉ ਜੋ ਉਦਮੁ ਕਰਤਾ, ਗੁਰੁ ਪਰਮੇਸਰ ਤਾ ਕਉ ਮਾਰੈ॥੧॥ਰਹਾਉ॥ ਨਿਰਵੈਰੈ ਸੰਗਿ ਵੈਰੁ ਰਚਾਵੈ, ਹਰਿ ਦਰਗਹ ਓਹੁ ਹਾਰੈ॥ ਆਦਿ ਜੁਗਾਦਿ ਪ੍ਰਭ ਕੀ ਵਡਿਆਈ, ਜਨ ਕੀ ਪੈਜ ਸਵਾਰੈ॥੧॥ ਨਿਰਭਉ ਭਏ ਸਗਲ ਭਉ ਮਿਟਿਆ, ਚਰਨ ਕਮਲ ਆਧਾਰੈ॥ ਗੁਰ ਕੈ ਬਚਨਿ ਜਪਿਓ ਨਾਉ ਨਾਨਕ, ਪ੍ਰਗਟ ਭਇਓ ਸੰਸਾਰੈ॥੨॥੪੫॥੬੮॥**

**ਪਦ ਅਰਥ:** ਕੋ ਨ ਪੁਕਾਰੈ-ਕੋਈ ਸ਼ਿਕਾਇਤ ਨਹੀ ਕਰਦਾ ਹੈ। ਪੂਕਾਰਨ ਕਉ-ਸ਼ਿਕਾਇਤ ਕਰਨ ਲਈ। ਉਦਮੁ ਕਰਤਾ-ਉਪਰਾਲਾ ਕਰਦਾ ਹੈ। ਮਾਰੈ-ਮਾਰਦਾ ਹੈ।੧।ਰਹਾਉ।

ਸੰਗਿ-ਨਾਲ। ਰਚਾਵੈ-ਰਚਾਉਂਦਾ ਹੈ। ਹਾਰੈ-(ਭਾਵ ਜੀਵਨ ਬਾਜੀ) ਹਾਰ ਜਾਂਦਾ ਹੈ। ਆਦਿ ਜੁਗਾਦਿ-ਆਰੰਭ ਤੋਂ, ਜੁਗਾਂ ਦੇ ਮੁੱਢ ਤੋਂ। ਪੈਜ ਸਵਾਰੈ-ਇਜ਼ਤ ਬਣਾਉਂਦਾ ਹੈ।੧।

ਨਿਰਭਉ ਭਏ-ਡਰ ਤੋਂ ਰਹਿਤ ਹੋ ਗਏ। ਸਗਲ-ਸਾਰਾ। ਮਿਟਿਆ-ਦੂਰ ਹੋ ਗਿਆ। ਆਧਾਰੈ-ਆਸਰਾ। ਬਚਨਿ-ਬਚਨਾ ਦੁਆਰਾ। ਸੰਸਾਰੈ-ਸੰਸਾਰ ਵਿਚ।੨।

**ਅਰਥ:** (ਹੇ ਭਾਈ!) ਹੁਣ ਦਾਸ ਉਤੇ ਕੋਈ ਪੁਕਾਰ (ਸ਼ਿਕਾਇਤ) ਨਹੀ ਕਰਦਾ ਹੈ। ਜਿਹੜਾ (ਮਨੁੱਖ) ਸ਼ਿਕਾਇਤ ਕਰਨ ਲਈ ਉਦਮ (ਜਤਨ) ਕਰਦਾ ਹੈ, ਉਸ ਨੂੰ ਗੁਰ-ਪਰਮੇਸ਼ਰ ਮਾਰ ਦਿੰਦਾ ਹੈ।੧।ਰਹਾਉ।

(ਹੇ ਭਾਈ! ਕੁਦਰਤਿ ਦਾ ਨਿਆਉਂ ਹੈ ਕਿ ਜਿਹੜਾ ਮਨੁੱਖ) ਵੈਰ ਤੋਂ ਰਹਿਤ (ਮਨੁੱਖ) ਨਾਲ ਵੈਰ ਚਲਾਉਂਦਾ ਹੈ, ਉਹ ਰਬੀ-ਦਰਬਾਰ ਵਿਚ ਹਾਰ ਜਾਂਦਾ ਹੈ। (ਉਹ ਪਰਮੇਸ਼ਰ ਆਪਣੇ) ਦਾਸਾਂ ਦੀ ਇਜ਼ਤ ਰਖਦਾ ਹੈ, ਪ੍ਰਭੂ ਦੀ ਇਹ ਵਡਿਆਈ ਆਦਿ ਜੁਗਾਦਿ ਤੋਂ ਚਲੀ ਆਉਂਦੀ ਹੈ।੧।

(ਹੇ ਭਾਈ! ਹੁਣ ਅਸੀ) ਵਾਹਿਗੁਰੂ ਦੇ ਚਰਨ ਕਮਲਾਂ ਦਾ ਆਸਰਾ ਲਿਆ ਹੈ (ਜਿਸ ਕਰਕੇ) ਭੈ ਤੋਂ ਰਹਿਤ ਹੋ ਗਏ ਹਾਂ, ਮੇਰਾ (ਹਰ ਪ੍ਰਕਾਰ ਦਾ) ਸਾਰਾ ਡਰ ਦੂਰ ਹੋ ਗਿਆ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ ਅਸਾਂ) ਗੁਰੂ ਦੇ ਉਪਦੇਸ਼ ਕਰਕੇ ਨਾਮ ਨੂੰ ਜਪਿਆ ਹੈ ਜਿਸ ਕਰਕੇ ਸੰਸਾਰ ਵਿਚ ਪ੍ਰਸਿਧ ਹੋ ਗਏ ਹਾਂ।੨।੪੫।੬੮।

# ਸਾਰੰਸ਼ ਅਤੇ ਸਿਧਾਂਤ

ਹਰੀ ਦੇ ਸੇਵਕ ਜਨ ਨਿਰਦੋਸ਼, ਨਿਰਭਉ ਤੇ ਨਿਰਵੈਰ ਹੁੰਦੇ ਹਨ। ਉਨ੍ਹਾਂ ਦੇ ਖ਼ਿਲਾਫ ਕੋਈ ਸ਼ਿਕਾਇਤ ਕਰਨੀ ਜਾਂ ਉਨ੍ਹਾਂ ਦੀ ਵਿਰੋਧਤਾ ਕਰਨ ਨਾਲ ਉਨ੍ਹਾਂ ਦਾ ਕੋਈ ਕੁਝ ਨਹੀ ਵਿਗਾੜ ਸਕਦਾ, ਸਗੋਂ ਗੁਰ-ਪਰਮੇਸ਼ਰ ਦੋਖੀਆਂ ਨੂੰ ਸਜ਼ਾ ਦਿੰਦਾ ਹੈ। ਸਿਧਾਂਤ ਇਹ ਹੈ ਕਿ ਪਰਮੇਸ਼ਰ ਦੇ ਪਿਆਰੇ ਪ੍ਰਭੂ ਦੇ ਚਰਨਾ ਨਾਲ ਪਿਆਰ ਕਰਦੇ ਹਨ ਅਤੇ ਉਨ੍ਹਾਂ ਦਾ ਆਸਰਾ ਪ੍ਰਭੂ ਦੇ ਚਰਨ ਹਨ:-

੧. **ਚਰਨ ਕਮਲ ਅਧਾਰੁ ਜਨ ਕਾ, ਰਾਸਿ ਪੂੰਜੀ ਏਕ॥**
**ਤਾਣੁ ਮਾਣੁ ਦੀਬਾਣੁ ਸਾਚਾ, ਨਾਨਕ ਕੀ ਪ੍ਰਭ ਟੇਕ॥** [ਪੰ. ੬੭੪

੨. **ਚਰਨ ਕਮਲ ਆਧਾਰੁ ਜਨ ਕਾ ਆਸਰਾ॥**
**ਮਾਲੁ ਮਿਲਖ ਭੰਡਾਰ ਨਾਮੁ ਅਨੰਤ ਧਰਾ॥** [ਪੰ. ੯੨੫

ਸੋ, ਹਰੀ ਦੇ ਪਿਆਰੇ ਸੇਵਕ ਆਪਣੇ ਦੈਵੀ ਗੁਣਾਂ ਦਾ ਸਦਕਾ ਸੰਸਾਰ ਤੇ ਪ੍ਰਸਿਧ ਹੁੰਦੇ ਹਨ।

**ਸਾਰਗ ਮਹਲਾ ੫ ॥ ਹਰਿ ਜਨ ਛੋਡਿਆ ਸਗਲਾ ਆਪੁ॥ ਜਿਉ ਜਾਨਹੁ ਤਿਉ ਰਖਹੁ ਗੁਸਾਈ, ਪੇਖਿ ਜੀਵਾਂ ਪਰਤਾਪੁ॥੧॥ਰਹਾਉ॥ ਗੁਰ ਉਪਦੇਸਿ ਸਾਧ ਕੀ ਸੰਗਤਿ, ਬਿਨਸਿਓ ਸਗਲ ਸੰਤਾਪੁ॥ ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ, ਸਗਲ ਸੰਭਾਖਨ ਜਾਪੁ॥੧॥ ਤਪਤਿ ਬੁਝੀ ਸੀਤਲ ਆਘਾਨੇ, ਸੁਨਿ ਅਨਹਦ, ਬਿਸਮ ਭਏ ਬਿਸਮਾਦ॥ ਅਨਦੁ ਭਇਆ ਨਾਨਕ ਮਨਿ ਸਾਚਾ, ਪੂਰਨ ਪੂਰੇ ਨਾਦ॥੨॥੪੬॥੬੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਉਂ, ਗੁਸਾਈਂ।

**ਪਦ ਅਰਥ:** ਹਰਿ ਜਨ-ਹਰੀ ਜਨਾਂ ਨੇ। ਆਪੁ-ਅਹੰਕਾਰ। ਗੁਸਾਈ-ਹੇ ਪ੍ਰਿਥਵੀ ਦੇ ਪਾਲਕ!। ਪੇਖਿ-ਵੇਖ ਕੇ। ਪਰਤਾਪੁ-ਵਡਿਆਈ।੧।ਰਹਾਉ।

ਗੁਰ ਉਪਦੇਸਿ-ਗੁਰੂ ਦੇ ਉਪਦੇਸ਼ ਦੁਆਰਾ। ਸਾਧ ਸੰਗਤਿ-ਸਾਧ ਸੰਗਤ ਕਰਕੇ। ਬਿਨਸਿਓ-ਨਾਸ਼ ਹੋ ਗਿਆ। ਸਗਲ ਸੰਤਾਪੁ-ਸਾਰਾ ਦੁਖ ਕਲੇਸ਼। ਸਤ੍ਰ-ਵੈਰੀ। ਸਮਤ-ਬਰਾਬਰ, ਇਕ ਸਮਾਨ। ਸੰਭਾਖਨ-ਬੋਲਣਾ।੧।

ਤਪਤਿ-ਤ੍ਰਿਸ਼ਨਾ ਰੂਪੀ ਕਾਲਖ। ਆਘਾਨੇ-ਰੱਜ ਗਏ। ਸੁਨਿ-ਸੁਣ ਕੇ। ਅਨਹਦ-ਅਨਹਦ (ਸ਼ਬਦ)। ਬਿਸਮ ਭਏ-ਹੈਰਾਨ ਹੋਏ। ਬਿਸਮਾਦ-ਅਸਚਰਜ। ਅਨਦ-ਅਨੰਦ। ਮਨਿ-ਮਨ ਵਿਚ। ਪੂਰਨ-ਪੂਰੀ ਤਰ੍ਹਾਂ। ਪੂਰੇ ਨਾਦ-ਨਾਦ ਪੂਰੇ ਗਏ, ਭਾਵ ਅਨਹਦ ਸ਼ਬਦ ਵਜੇ।੨।

**ਅਰਥ**: (ਹੇ ਪ੍ਰਭੂ! ਤੇਰੇ) ਦਾਸਾਂ ਨੇ ਸਾਰਾ ਅਹੰਕਾਰ ਛਡ ਦਿੱਤਾ ਹੈ। ਹੇ ਮਾਲਕ! ਜਿਵੇਂ ਜਾਣਦੇ ਹੋ, ਤਿਵੇਂ (ਹਥ ਦੇ ਕੇ) ਰਖੋ ਮੈਂ (ਆਪ ਦੇ) ਪਰਤਾਪ ਨੂੰ ਵੇਖ ਕੇ ਜੀਉਂਦਾ ਹਾਂ।੧।ਰਹਾਉ।

(ਹੇ ਪ੍ਰਭੂ) ਗੁਰੂ ਦੇ ਉਪਦੇਸ਼ ਦੁਆਰਾ ਅਤੇ ਸਾਧ ਸੰਗਤ ਵਿਚ (ਵਿਚਰਨ ਕਰਕੇ ਮੇਰਾ) ਸਾਰਾ ਦੁਖ ਕਲੇਸ਼ ਨਾਸ਼ ਹੋ ਗਿਆ ਹੈ। ਮਿਤਰ ਤੇ ਵੈਰੀਆਂ (ਦੋਹਾਂ ਨੂੰ) ਵੇਖ ਕੇ (ਸਾਰਿਆਂ ਵਿਚ) ਤੇਰੀ ਜੋਤਿ ਦੀ ਵਿਆਪਕਤਾ ਨੂੰ ਇਕੋ ਜਿਹਾ ਵਿਚਾਰਿਆ ਹੈ, (ਅਤੇ ਜੋ) ਬੋਲਣਾ ਹੈ (ਉਹ) ਸਾਰਾ (ਆਪ ਦਾ) ਜਾਪ ਹੈ।੧।

(ਹੇ ਭਾਈ!) ਤ੍ਰਿਸ਼ਨਾ ਦੀ ਜਲਨ ਦੂਰ ਹੋ ਗਈ ਹੈ (ਜਿਸ ਕਰਕੇ) ਅਸੀ ਸ਼ਾਂਤ (ਹੋ ਗਏ ਹਾਂ ਅਤੇ) ਰਜ ਗਏ ਹਾਂ, ਅਨਹਦ (ਨਾਦ) ਸੁਣ ਕੇ ਅਸਚਰਜ ਹੋ ਗਏ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਜਨਾਂ ਦੇ) ਮਨ ਵਿਚ ਸਚਾ (ਪ੍ਰਭੂ ਵਸ ਗਿਆ ਹੈ)। (ਉਨ੍ਹਾਂ ਦੇ ਹਿਰਦੇ ਵਿਚ) ਪੂਰੀ ਤਰ੍ਹਾਂ (ਗੁਰਬਾਣੀ ਦੇ ਅਨਹਦ) ਨਾਦ ਪੂਰੇ ਜਾ ਰਹੇ ਹਨ (ਜਿਸ ਕਰਕੇ) ਆਨੰਦ ਹੋ ਗਿਆ ਹੈ।੨।੪੬।੬੯।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦਾ ਸੇਵਕ ਜਨ ਹਉਂ ਤੋਂ ਰਹਿਤ ਹੋ ਜਾਂਦਾ ਹੈ ਕਿਉਂਕਿ ਉਹ ਕਿਸੇ ਨਾਲ ਈਰਖਾ ਦ੍ਵੈਤ ਨਹੀ ਰਖਦਾ। ਉਸ ਦਾ ਹਿਰਦਾ ਸ਼ਾਂਤੀ ਨਾਲ ਭਰਪੂਰ ਹੁੰਦਾ ਹੈ ਕਿਉਂਕਿ ਉਹ ਸਜਣ ਤੇ ਦੁਸ਼ਮਣ ਨੂੰ ਇਕ ਸਮਾਨ ਵੇਖਦਾ ਹੈ। ਸਭ ਵਿਚ ਵਿਆਪਕ ਪ੍ਰਭੂ ਦੇ ਦਰਸ਼ਨ ਕਰਨ ਵਾਲਾ ਕਿਸੇ ਨਾਲ ਵੈਰਭਾਵਨਾ ਨਹੀ ਰਖਦਾ ਅਤੇ ਨਾ ਉਸ ਨੂੰ ਆਪੇ ਦਾ ਮਦ ਹੁੰਦਾ ਹੈ।

**ਸਾਰਗ ਮਹਲਾ ੫ ॥ ਮੇਰੈ ਗੁਰਿ, ਮੋਰੋ ਸਹਸਾ ਉਤਾਰਿਆ॥ ਤਿਸੁ ਗੁਰ ਕੈ ਜਾਈਐ ਬਲਿਹਾਰੀ, ਸਦਾ ਸਦਾ ਹਉ ਵਾਰਿਆ॥੧॥ਰਹਾਉ॥ ਗੁਰ ਕਾ ਨਾਮ ਜਪਿਓ ਦਿਨੁ ਰਾਤੀ, ਗੁਰ ਕੇ ਚਰਨ ਮਨਿ ਧਾਰਿਆ॥ ਗੁਰ ਕੀ ਧੂਰਿ ਕਰਉ ਨਿਤ ਮਜਨੁ, ਕਿਲਵਿਖ ਮੈਲੁ ਉਤਾਰਿਆ॥੧॥ ਗੁਰ ਪੂਰੇ ਕੀ ਕਰਉ ਨਿਤ ਸੇਵਾ, ਗੁਰੁ ਅਪਨਾ ਨਮਸਕਾਰਿਆ॥ ਸਰਬ ਫਲਾ ਦੀਨੇ ਗੁਰਿ ਪੂਰੈ, ਨਾਨਕ, ਗੁਰਿ ਨਿਸਤਾਰਿਆ॥੨॥੪੭॥੭੦॥**

## ਉਚਾਰਨ ਸੇਧ

**ਬਿੰਦੀ ਸਹਿਤ**: ਹਉਂ, ਕਰਉਂ।

**ਪਦ ਅਰਥ**: ਮੇਰੈ ਗੁਰਿ-ਮੇਰੇ ਗੁਰੂ ਨੇ। ਮੋਰੋ ਸੰਸਾ-ਮੇਰਾ ਸੰਸਾ। ਉਤਾਰਿਆ-ਦੂਰ ਕਰ ਦਿੱਤਾ ਹੈ। ਹਉ-ਮੈਂ। ਵਾਰਿਆ-ਸਦਕੇ, ਕੁਰਬਾਨ।੧।ਰਹਾਉ।

ਮਨਿ-ਮਨ ਵਿਚ। ਕਰਉ-ਮੈਂ ਕਰਦਾ ਹਾਂ। ਮਜਨੁ-ਇਸ਼ਨਾਨ। ਕਿਲਵਿਖ-ਪਾਪ।੧।

ਸਰਬ-ਸਾਰੇ। ਸਰਬ ਫਲਾ-ਸਾਰੇ ਫਲ। ਗੁਰਿ ਪੂਰੈ-ਪੂਰੇ ਗੁਰੂ ਨੇ। ਨਿਸਤਾਰਿਆ-ਪਾਰ ਲੰਘਾ ਦਿੱਤਾ ਹੈ।੨।

**ਅਰਥ:** (ਹੇ ਭਾਈ!) ਮੇਰੇ ਗੁਰੂ ਨੇ ਮੇਰਾ ਸੰਸਾ ਦੂਰ ਕਰ ਦਿਤਾ ਹੈ। ਉਸ ਗੁਰੂ ਤੋਂ ਸਦਾ ਸਦਕੇ ਜਾਣਾ ਚਾਹੀਦਾ ਹੈ, ਮੈਂ (ਆਪਣੇ ਗੁਰੂ ਤੋਂ) ਸਦਾ ਵਾਰਨੇ ਜਾਂਦਾ ਹਾਂ।੧।ਰਹਾਉ।

(ਹੇ ਭਾਈ! ਮੈਂ ਆਪਣੇ) ਗੁਰੂ ਦਾ ਨਾਮ ਦਿਨ ਰਾਤ (ਭਾਵ ਹਰ ਵੇਲੇ) ਮਨ ਵਿਚ ਧਾਰਿਆ (ਟਿਕਾਇਆ ਹੈ)। ਮੈਂ ਗੁਰੂ ਦੇ ਚਰਨਾਂ ਵਿਚ ਨਿਤ ਇਸ਼ਨਾਨ ਕਰਦਾ ਹਾਂ (ਕਿਉਂਕਿ ਗੁਰੂ ਨੇ ਮੇਰੀ) ਪਾਪਾਂ ਰੂਪੀ ਮੈਲ ਨੂੰ ਉਤਾਰ ਦਿੱਤਾ ਹੈ।੧।

(ਹੇ ਭਾਈ!) ਮੈਂ ਪੂਰੇ ਗੁਰੂ ਦੀ ਹਰ ਰੋਜ਼ ਸੇਵਾ ਕਰਦਾ ਹਾਂ (ਅਤੇ) ਆਪਣੇ ਗੁਰੂ ਨੂੰ (ਖਿਨ ਖਿਨ) ਨਮਸਕਾਰ ਕਰਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ ਨੇ (ਮੈਨੂੰ ਮਨ ਮੰਗੇ) ਸਾਰੇ ਫਲ ਬਖਸ਼ ਦਿੱਤੇ ਹਨ (ਅਤੇ) ਗੁਰੂ ਨੇ (ਮੈਨੂੰ ਸੰਸਾਰ ਸਾਗਰ ਤੋਂ) ਪਾਰ ਲੰਘਾ ਦਿੱਤਾ ਹੈ।੨।੪੭।੭੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਪਾਤਿਸ਼ਾਹ ਦਾ ਧੰਨਵਾਦ ਕੀਤਾ ਗਿਆ ਹੈ ਜਿਸ ਨੇ ਆਪਣੇ ਸੇਵਕ ਦੇ ਸਾਰੇ ਭਰਮ ਤੇ ਪਾਪ ਕਟ ਕੇ ਪਰਮਾਤਮਾ ਦੇ ਨਾਮ ਸਿਮਰਨ ਜੋਗਾ ਬਣਾ ਦਿੱਤਾ ਹੈ।

ਅਜਿਹੀ ਅਵਸਥਾ ਵਿਚ ਸੇਵਕ ਆਪਣੇ ਸਤਿਗੁਰੂ ਨੂੰ ਨਿਮਖ ਨਿਮਖ ਨਮਸਕਾਰ ਕਰਦਾ ਰਹਿੰਦਾ ਹੈ ਕਿਉਂਕਿ ਉਸ ਨੂੰ ਪੂਰੇ ਗੁਰੂ ਪਾਸੋਂ ਸਮੂਹ ਫਲ ਪ੍ਰਾਪਤ ਹੋ ਗਏ ਹਨ।

**ਸਾਰਗ ਮਹਲਾ ੫ ॥ ਸਿਮਰਤ ਨਾਮੁ, ਪ੍ਰਾਨ ਗਤਿ ਪਾਵੈ॥ ਮਿਟਹਿ ਕਲੇਸ ਤ੍ਰਾਸ ਸਭ ਨਾਸੈ, ਸਾਧ ਸੰਗਿ ਹਿਤੁ ਲਾਵੈ॥੧॥ਰਹਾਉ॥ ਹਰਿ ਹਰਿ ਹਰਿ ਹਰਿ ਮਨਿ ਆਰਾਧੇ, ਰਸਨਾ ਹਰਿ ਜਸੁ ਗਾਵੈ॥ ਤਜਿ ਅਭਿਮਾਨੁ ਕਾਮ ਕ੍ਰੋਧੁ ਨਿੰਦਾ, ਬਾਸੁਦੇਵ ਰੰਗੁ ਲਾਵੈ॥੧॥ ਦਾਮੋਦਰ ਦਇਆਲ ਆਰਾਧਹੁ, ਗੋਬਿੰਦ ਕਰਤ ਸੋੁਹਾਵੈ॥ ਕਹੁ ਨਾਨਕ ਸਭ ਕੀ ਹੋਇ ਰੇਨਾ, ਹਰਿ ਹਰਿ ਦਰਸ ਸਮਾਵੈ॥੨॥੪੮॥੭੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਿਟਹਿਂ। **ਨੋਟ-** 'ਸੋੁਹਾਵੈ' ਪਦ ਦਾ ਉਚਾਰਨ 'ਸੁਹਾਵੈ' ਕਰਨਾ ਹੈ।

**ਪਦ ਅਰਥ:** ਸਿਮਰਤ ਨਾਮੁ-ਨਾਮ ਨੂੰ ਸਿਮਰਦਿਆਂ। ਪ੍ਰਾਨ ਗਤਿ-ਪ੍ਰਾਣਾਂ ਦੀ ਗਤੀ ਕਰਨ ਵਾਲਾ (ਵਾਹਿਗੁਰੂ)। ਮਿਟਹਿ-ਮਿਟ ਜਾਂਦੇ ਹਨ। ਕਲੇਸ-ਦੁਖ। ਤ੍ਰਾਸ ਸਭ-ਸਾਰਾ ਡਰ। ਨਾਸੈ-ਨੱਸ ਜਾਂਦਾ ਹੈ, ਦੂਰ ਜਾਂਦਾ ਹੈ। ਸਾਧ ਸੰਗਿ-ਸਾਧ ਸੰਗਤ ਵਿਚ। ਹਿਤੁ-ਪਿਆਰ।੧।ਰਹਾਉ।

ਆਰਾਧੇ-ਸਿਮਰਦਾ ਹੈ। ਮਨਿ-ਮਨ ਵਿਚ। ਰਸਨਾ-ਜੀਭ ਨਾਲ। ਤਜਿ ਅਭਿਮਾਨ-ਅਹੰਕਾਰ ਛੱਡ ਕੇ। ਬਾਸੁ ਦੇਵ ਰੰਗੁ-ਪਰਮਾਤਮਾ ਦਾ ਪ੍ਰੇਮ ।੧।

ਦਾਮੋਦਰ-ਜਿਸ ਦੇ ਪ੍ਰੇਟ ਨਾਲ ਰਸ ਬੱਧੀ ਹੋਈ ਹੈ ਭਾਵ ਪਰਮਾਤਮਾ। ਆਰਾਧਹੁ-ਸਿਮਰੋ। ਕਰਤ-ਕਰਦਿਆਂ। ਸੋਹਾਵੈ-ਸੋਹਣਾ ਲਗਦਾ ਹੈ। ਰੇਨਾ-(ਚਰਨ) ਧੂੜੀ। ਦਰਸ-ਦਰਸ਼ਨ ਵਿਚ ।੨।

**ਅਰਥ:** (ਹੇ ਭਾਈ! ਪਰਮਾਤਮਾ ਦਾ) ਨਾਮ ਸਿਮਰਦਿਆਂ (ਮਨੁੱਖ) ਪ੍ਰਾਣਾਂ ਦੀ ਗਤੀ ਕਰਨ ਵਾਲੇ (ਪਰਮਾਤਮਾ) ਨੂੰ ਪਾ ਲੈਂਦਾ ਹੈ। (ਜਿਹੜਾ ਮਨੁੱਖ) ਸਾਧ ਸੰਗਤ ਵਿਚ ਪਿਆਰ ਪਾਉਂਦਾ ਹੈ (ਉਸ ਦੇ ਸਾਰੇ) ਦੁਖ ਕਲੇਸ਼ ਅਤੇ ਹਰ ਪ੍ਰਕਾਰ ਦਾ ਡਰ ਦੂਰ ਹੋ ਜਾਂਦਾ ਹੈ ।੧ ।ਰਹਾਉ।

(ਹੇ ਭਾਈ! ਜਿਹੜਾ ਮਨੁੱਖ ਆਪਣੇ) ਮਨ ਵਿਚ (ਪਰਮਾਤਮਾ ਨੂੰ) ਸਿਮਰਦਾ ਹੈ (ਅਤੇ) ਰਸਨਾ ਨਾਲ ਪਰਮਾਤਮਾ ਦਾ ਜਸ (ਕੀਰਤਨ) ਗਾਉਂਦਾ ਹੈ, (ਉਹ ਆਪਣੇ ਅੰਦਰੋਂ) ਅਹੰਕਾਰ, ਕਾਮ, ਕ੍ਰੋਧ ਅਤੇ ਨਿੰਦਾ ਛਡ ਕੇ ਪਰਮਾਤਮਾ ਦਾ ਪ੍ਰੇਮ (ਆਪਣੇ ਹਿਰਦੇ ਵਿਚ) ਲਾਉਂਦਾ ਹੈ ।੧।

(ਹੇ ਭਾਈ!) ਦਇਆ ਦੇ ਸੋਮੇ! ਪਰਮਾਤਮਾ ਨੂੰ ਸਿਮਰੋ (ਕਿਉਂਕਿ) ਗੋਬਿੰਦ ਕਰਦਿਆਂ ਮਨੁੱਖ ਸੋਹਣਾ ਲਗਦਾ ਹੈ। ਨਾਨਕ! ਆਖ (ਕਿ ਜੋ ਮਨੁੱਖ) ਸਭ ਦੀ ਚਰਨ-ਧੂੜ ਹੋ ਜਾਂਦਾ ਹੈ (ਉਹ) ਪਰਮਾਤਮਾ ਦੇ ਦਰਸ਼ਨ ਵਿਚ (ਜਾ) ਸਮਾਉਂਦਾ ਹੈ ਭਾਵ ਲੀਨ ਹੋ ਜਾਂਦਾ ਹੈ ।੨ ।੪੮ ।੭੧।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੀ ਪ੍ਰਾਪਤੀ ਦਾ ਵਸੀਲਾ ਸਤਿਗੁਰੂ ਦਾ ਬਖਸ਼ਿਆ ਹੋਇਆ ਨਾਮ ਹੈ। ਜੋ ਨਾਮ ਸਿਮਰਦਾ ਹੈ, ਉਸ ਦੇ ਪਾਪ ਨਾਸ਼ ਹੋ ਜਾਂਦੇ ਹਨ, ਡਰ ਦੂਰ ਹੋ ਜਾਂਦੇ ਹਨ। ਉਹ ਸਾਧ ਸੰਗ ਵਿਚ ਪਿਆਰ ਕਰਦਾ ਹੈ, ਰਸਨਾ ਨਾਲ ਹਰੀ ਦਾ ਕੀਰਤਨ ਕਰਦਾ ਹੈ ਅਤੇ ਮਨ ਵਿਚ ਉਸ ਪ੍ਰਭੂ ਦੀ ਅਰਾਧਨਾ ਕਰਦਾ ਹੈ। ਸਿਧਾਂਤ ਇਹ ਹੈ ਕਿ ਜਿਹੜਾ ਸੇਵਕ ਸਭ ਦੀ ਚਰਨ ਧੂੜ ਬਣ ਜਾਂਦਾ ਹੈ ਉਹ ਪਰਮਾਤਮਾ ਦੇ ਦਰਸ਼ਨ ਵਿਚ ਇਕਮਿਕ ਹੋ ਜਾਂਦਾ ਹੈ।

**ਸਾਰਗ ਮਹਲਾ ੫ ॥ ਅਪੁਨੇ ਗੁਰ ਪੂਰੇ ਬਲਿਹਾਰੈ॥ ਪ੍ਰਗਟ ਪ੍ਰਤਾਪੁ ਕੀਓ ਨਾਮ ਕੋ, ਰਾਖੇ ਰਾਖਨਹਾਰੈ॥੧॥ਰਹਾਉ॥ ਨਿਰਭਉ ਕੀਏ ਸੇਵਕ ਦਾਸ ਅਪਨੇ, ਸਗਲੇ ਦੂਖ ਬਿਦਾਰੈ॥ ਆਨ ਉਪਾਵ ਤਿਆਗਿ ਜਨ ਸਗਲੇ, ਚਰਨ ਕਮਲ ਰਿਦ ਧਾਰੈ॥੧॥ ਪ੍ਰਾਨ ਅਧਾਰ ਮੀਤ ਸਾਜਨ ਪ੍ਰਭ, ਏਕੈ ਏਕੰਕਾਰੈ॥ ਸਭ ਤੇ ਊਚ ਠਾਕੁਰੁ ਨਾਨਕ ਕਾ, ਬਾਰ ਬਾਰ ਨਮਸਕਾਰੈ॥੨॥੪੯॥੭੨॥**

**ਪਦ ਅਰਥ:** ਪ੍ਰਗਟ ਪ੍ਰਤਾਪੁ ਕੀਓ-ਪ੍ਰਤਾਪ ਪ੍ਰਸਿਧ ਕੀਤਾ। ਕੋ-ਦਾ। ਰਾਖਨਹਾਰੈ-ਰਖਣ ਵਾਲੇ (ਪਰਮਾਤਮਾ) ਨੇ ।੧ ।ਰਹਾਉ।

ਨਿਰਭਉ-ਡਰ ਰਹਿਤ। ਬਿਦਾਰੈ-ਨਾਸ਼ ਕਰ ਦੇਂਦਾ ਹੈ। ਆਨ ਉਪਾਵ-ਹੋਰ ਜਤਨ। ਤਿਆਗਿ-ਛੱਡ ਕੇ। ਰਿਦ ਧਾਰੈ-ਹਿਰਦੇ ਵਿਚ ਧਾਰਦਾ, ਟਿਕਾਂਦਾ ਹੈ ।੧।

ਅਧਾਰ-ਆਸਰਾ। ਏਕੰਕਾਰੈ-ਪਰਮਾਤਮਾ ਹੀ। ਤੇ-ਤੋਂ। ਬਾਰ ਬਾਰ-ਮੁੜ ਮੁੜ ।੨।

**ਅਰਥ:** ਮੈਂ ਆਪਣੇ ਪੂਰੇ ਗੁਰੂ ਤੋਂ ਸਦਕੇ ਜਾਂਦਾ ਹਾਂ। (ਸਤਿਗੁਰੂ ਨੇ) ਨਾਮ ਦਾ ਪ੍ਰਤਾਪ ਪ੍ਰਸਿਧ ਕੀਤਾ ਹੈ, ਰਖਣ ਵਾਲੇ (ਪਰਮਾਤਮਾ) ਨੇ (ਮੁਸੀਬਤਾਂ ਤੋਂ) ਰਖ (ਬਚਾਅ) ਲਿਆ ਹੈ।੧ ।ਰਹਾਉ।

(ਹੇ ਭਾਈ! ਸਤਿਗੁਰੂ ਨੇ) ਆਪਣੇ ਸੇਵਕ ਡਰ-ਰਹਿਤ ਬਣਾ ਦਿਤੇ ਹਨ (ਅਤੇ) ਸਾਰੇ ਦੁਖ ਨਾਸ਼ ਕਰ ਦਿਤੇ ਹਨ। (ਪ੍ਰਭੂ ਦਾ ਦਾਸ) ਹੋਰ ਸਾਰੇ ਜਤਨ ਛਡ ਕੇ (ਗੁਰੂ ਦੇ) ਚਰਨ ਕਮਲ ਹਿਰਦੇ ਵਿਚ ਟਿਕਾਂਦਾ ਹੈ।੧।

(ਜੋ) ਇਕੋ ਅਦ੍ਵੈਤ ਬ੍ਰਹਮ ਹੈ, (ਉਹ ਸਭ ਦੇ) ਪ੍ਰਾਣਾਂ ਦਾ ਆਸਰਾ ਹੈ, ਸਜਣ ਮਿਤਰ ਹੈ। ਨਾਨਕ ਦਾ ਮਾਲਕ ਸਭ ਤੋਂ ਉਚਾ ਹੈ, (ਉਸ ਨੂੰ) ਮੁੜ ਮੁੜ ਨਮਸਕਾਰ ਹੈ।੨।੯।੭੨।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਪੂਰੇ ਗੁਰੂ ਦਾ ਧੰਨਵਾਦ ਕੀਤਾ ਹੈ ਜਿਸ ਨੇ ਨਾਮ ਦਾ ਪ੍ਰਤਾਪ ਤੇ ਗੁਣਾਂ ਦੀ ਵਡਿਆਈ ਨੂੰ ਪ੍ਰਸਿਧ ਕੀਤਾ ਹੈ। ਸਤਿਗੁਰੂ ਵਿਚ ਇਹ ਵਡਿਆਈ ਹੈ ਕਿ ਉਹ ਆਪਣੇ ਸੇਵਕ ਦੇ ਦੁਖ, ਡਰ ਕਟ ਕੇ ਸਭ ਤੋਂ ਉਚੇ ਮਾਲਕ ਨਾਲ ਜੋੜ ਦਿੰਦਾ ਹੈ। ਸੋ, ਉਹ ਇਕ ਓਅੰਕਾਰ ਜੋ ਸਰਬ ਵਿਆਪੀ ਪਿਤਾ ਹੈ, ਉਸ ਨੂੰ ਬਾਰ ਬਾਰ ਨਮਸਕਾਰ ਹੈ:-

**ਤਿਸੁ ਗੁਰ ਕਉ ਸਦ ਕਰੀ ਨਮਸਕਾਰ॥**
**ਤਿਸੁ ਗੁਰ ਕਉ ਸਦ ਜਾਉ ਬਲਿਹਾਰ ॥**
**ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥**
**ਗੁਰ ਨਾਨਕ ਜਪਿ ਜਪਿ ਸਦ ਜੀਵਾ ॥੪॥੪੩॥੫੬॥** [ਪੰ. ੧੧੫੨

**ਸਾਰਗ ਮਹਲਾ ੫ ॥ ਬਿਨੁ ਹਰਿ ਹੈ ਕੋ ਕਹਾ ਬਤਾਵਹੁ॥ ਸੁਖ ਸਮੂਹ ਕਰੁਣਾਮੈ ਕਰਤਾ, ਤਿਸੁ ਪ੍ਰਭ ਸਦਾ ਧਿਆਵਹੁ॥੧॥ਰਹਾਉ॥ ਜਾ ਕੈ ਸੂਤਿ ਪਰੋਏ ਜੰਤਾ, ਤਿਸੁ ਪ੍ਰਭ ਕਾ ਜਸੁ ਗਾਵਹੁ॥ ਸਿਮਰਿ ਠਾਕੁਰੁ ਜਿਨਿ ਸਭ ਕਿਛੁ ਦੀਨਾ, ਆਨ ਕਹਾ ਪਹਿ ਜਾਵਹੁ॥੧॥ ਸਫਲ ਸੇਵਾ ਸੁਆਮੀ ਮੇਰੇ ਕੀ, ਮਨ ਬਾਂਛਤ ਫਲ ਪਾਵਹੁ॥ ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ, ਸੁਖ ਸੇਤੀ ਘਰਿ ਜਾਵਹੁ॥੨॥੫੦॥੭੩॥**

# ਉਚਾਰਨ ਸੇਧ

**ਨੋਟ:** ਪਹਿਲੀ ਸਤਰ ਵਿਚ 'ਕਹਾ' ਅਤੇ ਰਹਾਉ ਮਗਰੋਂ 'ਕਹਾ' ਬਿੰਦੀ ਰਹਿਤ ਪੜ੍ਹਨਾ ਹੈ।

**ਪਦ ਅਰਥ:** ਕੋ-ਕੌਣ?। ਕਹਾ-ਕਿਥੇ?। ਬਤਾਵਹੁ-ਦਸੋ। ਸੁਖ ਸਮੂਹ-ਸੁਖਾਂ ਦਾ ਸੋਮਾ। ਕਰੁਣਾਮੈ-ਦਇਆ ਰੂਪ। ਕਰਤਾ-ਕਰਤਾਰ। ਤਿਸੁ ਪ੍ਰਭ-ਉਸ ਪ੍ਰਭੂ ਨੂੰ।੧ ।ਰਹਾਉ।

ਜਾ ਕੈ ਸੂਤਿ-ਜਿਸ (ਵਾਹਿਗੁਰੂ) ਦੇ (ਹੁਕਮ ਰੂਪੀ) ਧਾਗੇ ਵਿਚ। ਜੰਤਾ-ਜੀਵ, (ਬਹੁਵਚਨ)। ਠਾਕੁਰ-ਮਾਲਕ। ਜਿਨਿ-ਜਿਸ (ਮਾਲਕ) ਨੇ। ਆਨ-ਹੋਰ। ਕਹਾ ਪਹਿ-ਕਿਸ ਪਾਸ। ਜਾਵਹੁ-ਜਾਉਗੇ।੧।

ਸਫਲ ਸੇਵਾ-ਫਲ ਦੇਣ ਵਾਲੀ ਸੇਵਾ (ਭਗਤੀ)। ਮਨਬਾਂਛਤ-ਮਨ ਇੱਛੇ। ਲਾਹਾ-ਲਾਭ। ਲੈ ਚਾਲਹੁ-ਲੈ ਕੇ ਚਲੋ। ਸੇਤੀ-ਨਾਲ। ਘਰਿ-(ਰਬੀ) ਘਰ ਵਿਚ।੨।

**ਅਰਥ:** (ਹੇ ਭਾਈ!) ਹਰੀ ਤੋਂ ਬਿਨਾ ਕੌਣ (ਮਾਲਕ) ਹੈ, ਤੇ ਕਿਥੇ ਹੈ? (ਮੈਨੂੰ ਕਿਰਪਾ ਕਰਕੇ) ਦਸੋ। (ਉਹ ਜੋ) ਸਾਰੇ ਸੁਖਾਂ ਦਾ ਸੋਮਾ ਹੈ, ਦਇਆ ਸਰੂਪ ਹੈ (ਸਭ ਨੂੰ ਪੈਦਾ) ਕਰਨ ਵਾਲਾ ਹੈ (ਹੇ ਭਾਈ!) ਉਸ ਪ੍ਰਭੂ ਨੂੰ ਸਦਾ ਧਿਆਉਂਦੇ ਰਹੁ।੧।ਰਹਾਉ।

(ਹੇ ਭਾਈ!) ਜਿਸ (ਪ੍ਰਭੂ) ਦੇ (ਹੁਕਮ ਰੂਪੀ) ਧਾਗੇ ਵਿਚ ਸਾਰੇ ਜੀਵ ਜੰਤੂ ਪ੍ਰੋਤੇ ਹੋਏ ਹਨ, ਉਸ ਪ੍ਰਭੂ ਦਾ ਜਸ ਗਾਇਨ ਕਰਦੇ ਰਹੁ। ਜਿਸ ਮਾਲਕ ਦਾ ਸਭ ਕੁਝ ਦਿੱਤਾ ਹੋਇਆ ਹੈ (ਉਸ ਨੂੰ) ਸਿਮਰਿਆ ਕਰੋ, (ਉਸ ਨੂੰ ਛਡ ਕੇ) ਹੋਰ ਕਿਸ ਪਾਸ ਜਾਂਦੇ ਹੋ?।੧।

(ਹੇ ਭਾਈ!) ਮੇਰੇ ਮਾਲਕ ਦੀ ਸੇਵਾ (ਭਗਤੀ) ਫਲ ਦੇਣ ਵਾਲੀ ਹੈ (ਤੁਸੀ ਸੇਵਾ ਕਰਕੇ) ਮਨ ਚਿੰਦੇ ਫਲ ਪ੍ਰਾਪਤ ਕਰ ਲਵੋ। ਨਾਨਕ! ਆਖ (ਹੇ ਭਾਈ! ਇਥੋਂ ਸੇਵਾ ਭਗਤੀ ਦਾ) ਲਾਭ ਲੈ ਕੇ ਸੁਖ ਨਾਲ (ਆਪਣੇ ਅਸਲੀ) ਘਰ ਵਿਚ ਜਾ ਪਹੁੰਚੋ।੨।੫੦।੭੩।

## ਸਾਰੰਸ਼ ਅਤੇ ਸਿਧਾਂਤ

ਇਕ ਅਦੁਤੀ ਪਰਮੇਸ਼ਰ ਦੀ ਭਗਤੀ ਤੇ ਸੇਵਾ ਵਿਚ ਲਗਣ ਦੀ ਪ੍ਰਬਲ ਪ੍ਰੇਰਨਾ ਦਿਤੀ ਹੈ। ਜਦ ਸੰਸਾਰ ਵਿਚ ਇਕ ਤੋਂ ਬਿਨਾ ਹੋਰ ਕਿਸੇ ਦੀ ਸਦੀਵੀ ਹੋਂਦ ਨਹੀਂ ਹੈ, ਦਸੋ ਕਿਸ ਕੋਲ ਜਾਉਂਗੇ? ਇਸ ਲਈ ਸਭ ਸ੍ਰਿਸ਼ਟੀ ਦੇ ਸਿਰਜਨਹਾਰ ਦਾ ਜਸ ਗਾਉਣਾ ਹੀ ਲਾਭਦਾਇਕ ਹੈ। ਜੀਵਨ ਵਿਚ ਮਨ ਇਛਤ ਫਲ ਪ੍ਰਾਪਤ ਕਰਨ ਦੀ ਇਹ ਸੁੰਦਰ ਜੁਗਤੀ ਹੈ। ਇਸ ਤਰ੍ਹਾਂ ਕੀਤਿਆਂ ਮਨੁੱਖ ਦਾ ਨਿਜ ਘਰ ਵਿਚ ਵਾਸਾ ਹੋ ਜਾਂਦਾ ਹੈ:-

**ਸੁਣਿ ਉਪਦੇਸੁ ਸਤਿਗੁਰ ਪਹਿ ਆਇਆ॥**
**ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ॥**
**ਨਿਜ ਘਰਿ ਵਸਿਆ ਗੁਣ ਗਾਇ ਅਨੰਤਾ॥**
**ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ॥** [ਪੰ. ੩੭੧

**ਸਾਰਗ ਮਹਲਾ ੫ ॥ ਠਾਕੁਰ, ਤੁਮ੍ ਸਰਣਾਈ ਆਇਆ॥ ਉਤਰਿ ਗਇਓ ਮੇਰੇ ਮਨ ਕਾ ਸੰਸਾ, ਜਬ ਤੇ ਦਰਸਨ ਪਾਇਆ॥੧॥ਰਹਾਉ॥ ਅਨਬੋਲਤ ਮੇਰੀ ਬਿਰਥਾ ਜਾਨੀ, ਅਪਨਾ ਨਾਮੁ ਜਪਾਇਆ॥ ਦੁਖ ਨਾਠੇ ਸੁਖ ਸਹਜਿ ਸਮਾਏ, ਅਨਦ ਅਨਦ ਗੁਣ ਗਾਇਆ॥੧॥ ਬਾਹ ਪਕਰਿ ਕਢਿ ਲੀਨੇ ਅਪੁਨੇ, ਗ੍ਰਿਹ ਅੰਧ ਕੂਪ ਤੇ ਮਾਇਆ॥ ਕਹੁ ਨਾਨਕ, ਗੁਰਿ ਬੰਧਨ ਕਾਟੇ, ਬਿਛੁਰਤ ਆਨਿ ਮਿਲਾਇਆ॥੨॥੫੧॥੭੪॥**

**ਪਦ ਅਰਥ:** ਠਾਕੁਰ-ਹੇ ਮਾਲਕ!। ਸੰਸਾ-ਡਰ, ਭਰਮ। ਜਬ ਤੇ-ਜਦ ਤੋਂ।੧।ਰਹਾਉ।

ਅਨ ਬੋਲਤ-ਬੋਲਣ ਤੋਂ ਬਿਨਾ, ਬਿਨਾ ਦਸਿਆਂ। ਮੇਰੀ ਬਿਰਥਾ-ਮੇਰੀ (ਹਿਰਦੇ ਦੀ) ਪੀੜਾ। ਜਾਨੀ-ਜਾਤੀ, ਬੁਝ ਲਈ। ਨਾਠੇ-ਨੱਸ ਗਏ। ਸਹਜਿ ਸਮਾਏ-ਸਹਜ (ਅਵਸਥਾ) ਵਿਚ ਸਮਾਉਣ ਕਰਕੇ।ਅਨਦ ਅਨਦ-ਅਨੰਦ ਹੀ ਅਨੰਦ। ਗੁਣ ਗਾਇਆ-ਗੁਣਾਂ ਦਾ ਗਾਇਨ ਕੀਤਾ।੧।

ਬਾਹ ਪਕਰਿ-ਬਾਂਹ ਫੜ ਕੇ। ਕਢ ਲੀਨੇ ਅਪਨੇ-ਆਪਣੇ (ਸੇਵਕ ਬਾਹਰ) ਕਢ ਲਏ। ਗ੍ਰਿਹ ਅੰਧ ਕੂਪ ਤੇ ਮਾਇਆ-ਮਾਇਆ ਦੇ ਅੰਨ੍ਹੇ ਖੂਹ ਰੂਪ ਘਰ ਚੋਂ। ਗੁਰਿ-ਗੁਰੂ ਨੇ। ਬੰਧਨ-(ਮਾਇਆ ਦੇ) ਬੰਧਨ। ਕਾਟੇ-ਕੱਟ ਦਿਤੇ। ਬਿਛੁਰਤ-ਵਿਛੜਿਆਂ ਨੂੰ। ਆਨਿ-ਲਿਆ ਕੇ।੨।

**ਅਰਥ:** ਹੇ ਮਾਲਕ! ਮੈਂ ਤੇਰੀ ਸ਼ਰਨ ਆਇਆ ਹਾਂ। ਜਦ ਤੋਂ ਮੈਂ ਤੇਰਾ ਦਰਸ਼ਨ ਕੀਤਾ ਹੈ (ਮੇਰੇ) ਮਨ ਦਾ ਸਾਰਾ ਸੰਸਾ ਦੂਰ ਹੋ ਗਿਆ ਹੈ।੧।ਰਹਾਉ।

(ਹੇ ਪ੍ਰਭੂ!) ਬੋਲਣ ਤੋਂ ਬਿਨਾ ਹੀ (ਤੁਸਾਂ) ਮੇਰੀ ਸਾਰੀ ਪੀੜਾ ਜਾਣ ਲਈ ਹੈ (ਅਤੇ ਮੈਥੋਂ) ਆਪਣਾ ਨਾਮ ਜਪਵਾਇਆ ਹੈ। (ਨਾਮ ਜਪਣ ਦੀ ਬਰਕਤ ਨਾਲ ਸਾਰੇ) ਦੁਖ ਨਸ ਗਏ ਹਨ (ਅਤੇ) ਸੁਖ ਸਹਜ (ਅਵਸਥਾ) ਵਿਚ ਵਿਚ ਲੀਨ ਹੋ ਗਏ ਹਨ, ਜਦੋਂ ਗੁਣਾਂ ਦਾ ਗਾਇਨ ਕੀਤਾ, ਆਨੰਦ ਹੀ ਆਨੰਦ (ਬਣ ਗਿਆ)।੧।

(ਹੇ ਭਾਈ! ਪ੍ਰਭੂ ਨੇ ਆਪ ਹੀ) ਆਪਣੇ (ਸੇਵਕ) ਬਾਂਹ ਫੜ ਕੇ (ਸੰਸਾਰ ਦੇ ਮਾਇਆ ਰੂਪੀ) ਅੰਨ੍ਹੇ ਖੂਹ ਤੋਂ ਕਢ ਲਏ। ਨਾਨਕ! ਆਖ ਕਿ ਗੁਰੂ ਨੇ (ਜਨਮਾਂ ਜਨਮਾਂ ਦੇ ਸਾਰੇ) ਬੰਧਨ ਕਟ ਦਿਤੇ ਹਨ (ਅਤੇ) ਵਿਛੜੇ ਜੀਵਾਂ ਨੂੰ ਲਿਆ ਕੇ (ਤੇਰੇ ਨਾਲ) ਮਿਲਾ ਦਿਤਾ ਹੈ।੨।੫੧।੭੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਉਸ ਸੇਵਕ ਦੀ ਅਵਸਥਾ ਨੂੰ ਬਿਆਨਿਆ ਹੈ, ਜੋ ਪ੍ਰਭੂ ਦੀ ਸ਼ਰਨ ਵਿਚ ਆਇਆ ਹੈ। ਪਰਮੇਸ਼ਰ ਅੰਤਰਜਾਮੀ ਪਿਤਾ, ਬਿਨਾ-ਬੋਲਿਆਂ ਹੀ ਹਰੇਕ ਦੀ ਪੀੜਾ ਨੂੰ ਜਾਣਦਾ ਹੈ। ਜੋ ਸੇਵਕ ਬਣਦਾ ਹੈ, ਉਸ ਨੂੰ ਨਾਮ ਸਿਮਰਨ ਪ੍ਰਾਪਤ ਹੁੰਦਾ ਹੈ ਅਤੇ ਉਸ ਦੇ ਸਾਰੇ ਦੁਖ ਨਾਸ਼ ਹੋ ਜਾਂਦੇ ਹਨ। ਪਰਮੇਸ਼ਰ ਉਸ ਨੂੰ ਮਾਇਆ ਰੂਪੀ ਅੰਨ੍ਹੇ ਖੂਹ ਚੋਂ ਪ੍ਰਭੂ ਬਾਹਰ ਕੱਢ ਲੈਂਦਾ ਹੈ।

**ਸਾਰਗ ਮਹਲਾ ੫ ॥ ਹਰਿ ਕੇ ਨਾਮ ਕੀ ਗਤਿ ਠਾਂਢੀ॥ ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ, ਖੋਜਤ ਖੋਜਤ ਕਾਢੀ॥੧॥ਰਹਾਉ॥ ਸਿਵ ਬਿਰੰਚ ਅਰੁ ਇੰਦ੍ਰ ਲੋਕ, ਤਾ ਮਹਿ ਜਲਤੌ ਫਿਰਿਆ॥ ਸਿਮਰਿ ਸਿਮਰਿ ਸੁਆਮੀ ਭਏ ਸੀਤਲ, ਦੂਖੁ ਦਰਦੁ ਭ੍ਰਮੁ ਹਿਰਿਆ॥੧॥ ਜੋ ਜੋ ਤਰਿਓ ਪੁਰਾਤਨੁ ਨਵਤਨੁ, ਭਗਤਿ ਭਾਇ ਹਰਿ ਦੇਵਾ॥ ਨਾਨਕ ਕੀ ਬੇਨੰਤੀ ਪ੍ਰਭ ਜੀਉ, ਮਿਲੈ ਸੰਤ ਜਨ ਸੇਵਾ॥੨॥੫੨॥੭੫॥**

**ਪਦ ਅਰਥ:** ਗਤਿ-ਹਾਲਤ, ਗਤੀ। ਠਾਢੀ-ਠੰਡੀ, ਸ਼ਾਂਤੀ ਦੇਣ ਵਾਲੀ। ਖੋਜਤ-ਖੋਜਦਿਆਂ। ਕਾਢੀ-ਕਢੀ, ਦਸੀ ਹੈ।੧।ਰਹਾਉ।

ਸਿਵ-ਸ਼ਿਵ। ਬਿਰੰਚ-ਬ੍ਰਹਮਾ। ਅਰੁ-ਅਤੇ। ਤਾਮਹਿ-ਉਨ੍ਹਾ (ਲੋਕਾਂ ਵਿਚ)। ਜਲਤੌ-ਸੜਦਾ। ਸਿਮਰਿ-ਸਿਮਰ ਕੇ। ਸੀਤਲ-ਠੰਡਾ। ਹਿਰਿਆ-ਦੂਰ ਹੋ ਗਿਆ।੧।

ਨਵਤਨੁ-ਨਵਾਂ। ਭਗਤਿ ਭਾਇ-ਪ੍ਰੇਮਾ ਭਗਤੀ ਰਾਹੀ। ਹਰਿ ਦੇਵਾ-ਪ੍ਰਕਾਸ਼ ਰੂਪ ਹਰੀ। ਮਿਲੈ-ਮਿਲ ਜਾਏ।੨।

**ਅਰਥ:** (ਹੇ ਭਾਈ!) ਪਰਮਾਤਮਾ ਦੇ ਨਾਮ ਦੀ ਪ੍ਰਾਪਤੀ ਵਾਲੀ ਹਾਲਤ ਬੜੀ ਠੰਢੀ-ਠਾਰ ਭਾਵ ਸੁਖਦਾਈ ਹੈ। ਵੇਦਾਂ, ਪੁਰਾਣਾਂ, ਸਿਮ੍ਰਤੀਆਂ ਅਤੇ ਸਾਧੂ ਜਨਾਂ ਨੇ ਖੋਜਦਿਆਂ ਖੋਜਦਿਆਂ (ਇਹ ਗਲ) ਦਸੀ ਹੈ।੧।ਰਹਾਉ।

(ਹੇ ਭਾਈ!) ਸ਼ਿਵ ਲੋਕ, ਬ੍ਰਹਮ ਲੋਕ, ਇੰਦ੍ਰ ਲੋਕ ਇਨ੍ਹਾਂ ਵਿਚ (ਜਿਹੜਾ ਵੀ ਪਹੁੰਚਿਆ ਉਹ ਹੀ ਈਰਖਾ ਨਾਲ) ਸੜਦਾ ਫਿਰਿਆ। (ਪਰ ਪ੍ਰਭੂ ਦੇ ਸੇਵਕ ਆਪਣੇ) ਮਾਲਕ ਨੂੰ ਸਿਮਰ ਸਿਮਰ ਕੇ ਸ਼ਾਂਤ ਹੋ ਗਏ, ਦੁਖ ਦਰਦ ਤੇ ਭਰਮ (ਉਨ੍ਹਾਂ ਦਾ) ਦੂਰ ਹੋ ਗਿਆ।੧।

(ਹੇ ਭਾਈ!) ਜੋ ਜੋ ਪੁਰਾਣਾਂ ਤੇ ਨਵਾਂ (ਭਗਤ ਇਸ ਸੰਸਾਰ ਸਾਗਰ ਤੋਂ) ਤਰਿਆ (ਉਹ) ਪ੍ਰਕਾਸ਼ ਰੂਪ ਪ੍ਰਭੂ ਦੀ ਪ੍ਰੇਮਾ-ਭਗਤੀ ਕਰਕੇ (ਤਰਿਆ)। ਹੇ ਪ੍ਰਭੂ ਜੀ! ਨਾਨਕ ਦੀ (ਇਹ) ਬੇਨਤੀ ਹੈ (ਕਿ ਮੈਨੂੰ ਤੇਰੇ) ਸੰਤ ਜਨਾ ਦੀ ਸੇਵਾ (ਕਰਨੀ) ਮਿਲ ਜਾਵੇ।੨।੫੨।੭੫।

# ਅਰਥ ਭੇਦ ਅਤੇ ਨਿਰਣੈ

## ਹਰਿ ਕੇ ਨਾਮ ਕੀ ਗਤਿ ਠਾਂਢੀ॥
## ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ, ਖੋਜਤ ਖੋਜਤ ਕਾਢੀ॥

ਵੱਖ ਵੱਖ ਅਰਥ:

੧. ਹੇ ਹਰੀ ਆਪ ਕੇ ਨਾਮ ਕੀ ਪ੍ਰਾਪਤੀ ਸੀਤਲ ਹੈ ਕੇਵਲ ਮੈ ਹੀ ਨਹੀ ਕਹਿਤਾ ਚਾਰੋਂ ਬੇਦ ਆਠੋ ਪੁਰਾਨ ਔਰ ਸਤਾਈ ਸਿਮਰਤੀਆਂ ਔਰ ਸੰਤ ਜਨੋ ਨੇ ਏਹ ਬਾਤ ਖੋਜ ਖੋਜ ਕਰਕੇ ਨਿਕਾਲੀ ਹੈ।
[ਫ.ਸ., ਦਰਪਣ

੨. ਬੇਦ ਆਦਿਕਾਂ ਨੂੰ ਖੋਜ ਕੇ ਸਾਧੂ ਜਨਾਂ ਇਕ ਗਲ ਲਭੀ ਹੈ। [ਸ਼ਬਦਾਰਥ

੩. ਠੰਢ ਚੈਨ ਦੇਣ ਹਾਰ ਹੈ ਵਾਹਿਗੁਰੂ ਦੇ ਨਾਮ ਦੀਂ ਪਰਾਪਤੀ। ਵੇਦਾਂ ਪੁਰਾਣਾਂ ਅਤੇ ਸਿਮਰਤੀਆਂ ਨੂੰ ਢੂੰਢ ਭਾਲ ਕੇ ਸੰਤਾਂ ਨੇ ਇਹ ਗਲ ਲਭੀ ਹੈ। [ਸ. ਮਨਮੋਹਨ ਸਿੰਘ, ਐਡਵੋਕੇਟ

੪. ਗੁਰਮਤਿ ਨਾਮ ਪ੍ਰਾਪਤੀ ਦੀ ਖਾਸੀਅਤ ਸੀਤਲਾਣੀ ਠੰਢ ਵਰਤਾਣੀ ਹੈ। ਹੋਰ ਥੈ ਠੰਢ ਕਿਤੇ ਅਤੇ ਕਿਵੇਂ ਨਹੀ ਉਪਜਦੀ ਇਹ ਤੱਤ ਰਮਜ਼ਾਣੀ ਸਾਰ ਗਲ ਦਾ ਸਿੱਟਾ (ਗੁਰਮਤਿ ਦੁਆਰਾ ਖੋਜ ਕੇ ਕਢਿਆ ਗਿਆ ਹੈ ਕਿ ਸਾਧੂ ਜਨਾਂ ਗੁਰਮੁਖਿ ਜਨਾਂ ਦੇ ਨਿਕਟ) ਬੇਦ ਪੁਰਾਨ ਸਿਮ੍ਰਿਤ ਸਭ ਕੁਛ ਨਾਮ ਹੀ ਨਾਮੁ ਹੈ। ਨਾਮ ਤੋਂ ਛੁਟ ਗੁਰਮੁਖਿ ਸਾਧੂ ਜਨਾ ਦਾ ਨਾ ਕੋਈ ਬੇਦ ਨਾ ਪੁਰਾਨ ਨਾ ਸਿਮ੍ਰਿਤ ਸਾਸਤ੍ਰ ਹੈ। ਬੇਦ ਆਦਿਕ ਆਨਮਤ ਪੁਸਤਕਾਂ ਦਾ ਹੀ ਗਿਆਨੀਆਂ ਨੇ ਜੋ ਪਿਛਲੀ ਤੁਕ ਦੇ ਇਹ ਅਰਥ ਲਾਏ ਹਨ ਕਿ=ਬੇਦ ਆਦਕ ਨੂੰ ਖੋਜਕੇ ਸਾਧੂ ਜਨਾਂ ਨੇ ਇਹ ਗਲ ਕਢੀ ਹੈ ਬਿਲਕੁਲ ਗਲਤ ਹਨ। 'ਜਨ' ਦਾ ਨੰਨਾ ਅਖਰ ਮੁਕਤਾ ਹੈ। (ਨੇ) ਦੇ ਅਰਥ ਤਦ ਬਣਦੇ ਜੇ ਨੱਨੇ ਨੂੰ ਸਿਹਾਰੀ ਹੁੰਦੀ। ਅਰਥਾਂ ਦੀ ਲਖੱਤਾ ਇਉਂ ਸਿੱਧ ਹੁੰਦੀ ਹੈ ਕਿ ਅਗਲੇਰੀ ਨਾਲ ਲਗਦੀ ਤੁਕ ਵਿਚਿ ਬੇਦ ਬਕਤਿਆਂ, ਸਿਮ੍ਰਿਤ ਸ਼ਾਸਤ੍ਰ ਆਦ ਰਟਤਿਆਂ, ਸ਼ਿਵ ਜੀ, ਬ੍ਰਹਮਾ, ਇੰਦ੍ਰ ਆਦਿਕ ਲੋਕਾਂ ਨੂੰ ਜਲਦੇ ਬਲਦੇ ਦਸਿਆ ਹੈ। ਏਹਨਾਂ ਲੋਕਾਂ ਵਿਚਿ ਫਿਰਨ ਵਾਲਿਆਂ ਨੂੰ ਜਲਦੇ ਬਲਦੇ ਵਰਣਨ ਕੀਤਾ ਹੈ।
[ਗੁਰਬਾਣੀ ਲਗ-ਮਾਤ੍ਰਾਂ ਦੀ ਵਿਲਖੱਣਤਾ ਭਾ.ਸ. ਰਣਧੀਰ ਸਿੰਘ ਜੀ

**ਨਿਰਣੈ:** ਪ੍ਰੋ. ਸਾਹਿਬ ਸਿੰਘ ਜੀ ਨੇ **ਫਰੀਦਕੋਟੀ ਸਟੀਕ** ਵਾਲੇ ਅਤੇ ਸ੍ਰ. ਮਨਮੋਹਨ ਸਿੰਘ ਨੇ ਸ਼ਬਦਾਰਥੀ ਵਿਦਵਾਨਾਂ ਦੇ ਪ੍ਰਭਾਵ ਹੇਠ ਅਰਥ ਕੀਤੇ ਹਨ।

ਜਿਥੋਂ ਤੱਕ ਭਾ.ਸ. ਰਣਧੀਰ ਸਿੰਘ ਜੀ ਦੇ ਅਰਥਾਂ ਦਾ ਸਬੰਧ ਹੈ, ਇਹ ਅਨੁਭਵੀ ਹਨ। ਅਰਥ ਭਾਵ ਗੁਰਮਤਿ ਕਸਵਟੀ ਤੇ ਠੀਕ ਲਗਦੇ ਹਨ। ਹਾਂ, ਭਾਈ ਸਾਹਿਬ ਨੇ ਜੋ ਲਗਮਾਤਰੀ ਨੇਮਾਂ ਦੇ ਨੁਕਤੇ ਉਠਾ ਕੇ ਸ਼ਬਦਾਰਥੀ ਵਿਦਵਾਨਾਂ ਦੇ ਅਰਥਾਂ ਨੂੰ ਕਟਿਆ ਹੈ, ਉਹ ਪਰਖ ਕਸਵਟੀ ਉਤੇ ਪੂਰੇ ਨਹੀ ਉਤਰਦੇ। ਆਪ ਜੀ ਦੇ

ਇਹ ਵੀਚਾਰ ਹਨ ਕਿ 'ਜਨ' ਦਾ ਅਰਥ 'ਜਨਾ ਨੇ' ਨਹੀ ਹੋ ਸਕਦੇ ਕਿਉਂਕਿ ਨੰਨੇ ਨੂੰ ਸਿਹਾਰੀ ਨਹੀ ਲਗੀ ਹੋਈ ਜੋ 'ਨੇ' ਦੇ ਅਰਥ ਦਿੰਦੀ ਹੈ।

'ਜਨ' ਪਦ ਬਹੁ ਵਚਨ ਪੁਲਿੰਗ ਨਾਵ ਦੇ ਰੂਪ ਵਿਚ ਹਮੇਸ਼ਾਂ ਨੰਨੇ ਮੁਕਤੇ ਨਾਲ ਹੀ ਵਰਤਿਆ ਗਿਆ ਹੈ। ਜਦੋਂ ਨੰਨੇ ਨੂੰ ਸਿਹਾਰੀ ਲਗਦੀ ਹੈ ਤਾਂ 'ਜਨਿ' ਇਕ ਬਚਨ ਨਾਵ ਦਾ ਲਖਾਇਕ ਬਣ ਜਾਂਦਾ ਹੈ। ਜਿਵੇਂ:-

੧. **ਹਰਿ ਕੇ ਸੰਤ ਸੁਣਹੁ ਜਨ ਭਾਈ, ਹਰਿ ਸਤਿਗੁਰ ਕੀ ਇਕ ਸਾਖੀ॥**
**ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ, ਤਿਨਿ ਜਨਿ ਲੈ ਹਿਰਦੈ ਰਾਖੀ॥** [ਪੰ. ੮੭

੨. **ਬਿਖੁ ਸੰਚੈ ਹਟਵਾਣੀਆ, ਬਹਿ ਹਾਟਿ ਕਮਾਇ॥**
**ਮੋਹ ਝੂਠੁ ਪਸਾਰਾ ਝੂਠ ਕਾ, ਝੂਠੇ ਲਪਟਾਇ॥**
**ਤਿਉ ਹਰਿ ਜਨਿ ਹਰਿ ਧਨੁ ਸੰਚਿਆ, ਹਰਿ ਖਰਚੁ ਲੈ ਜਾਇ॥** [ਪੰ. ੧੬੬

ਜਦੋਂ 'ਜਨਾ ਨੇ' ਅਰਥ ਨਿਕਲਦੇ ਹਨ ਤਾਂ ਇਸ ਦਾ ਰੂਪ ਵਖਰਾ ਹੁੰਦਾ ਹੈ:-

੧. **ਸੰਤ ਜਨੀ ਕੀਆ ਉਪਦੇਸੁ॥** [ਪੰ. ੧੧੮੩

੨. **ਓਪਤਿ ਪਰਲਉ ਪ੍ਰਭ ਤੇ ਹੋਵੈ, ਇਹ ਬੀਚਾਰੀ ਹਰਿ ਜਨੀ॥੨॥** [ਪੰ. ੧੧੮੬

'ਜਨ' ਨੰਨੇ ਮੁਕਤੇ ਵਾਲਾ ਬਹੁ ਵਚਨ ਪੁਲਿੰਗ ਨਾਵ ਦਾ ਸੂਚਕ ਹੋਣ ਕਰਕੇ 'ਸੰਤਾ ਜਨਾ ਆਖਿਆ' ਜਾਂ ਸੰਤ ਜਨਾਂ ਨੇ ਆਖਿਆ ਇਕੋ ਭਾਵਾਰਥ ਦਾ ਪ੍ਰਤੀਕ ਹੈ।

ਇਸ ਵਿਚ ਸੰਦੇਹ ਨਹੀ ਕਿ ਭਾਈ ਸਾਹਿਬ ਜੀ ਦੇ ਵੀਚਾਰ ਗੁਰਮਤਿ ਪਖੀ ਹਨ ਪਰ ਵੇਦ-ਵਿਰੋਧੀ ਵੀਚਾਰਾਂ ਨੂੰ ਕਟਣ ਦਾ ਢੰਗ ਠੀਕ ਨਹੀ ਹੈ। ਅਸੀ ਅਨੰਦ ਸਾਹਿਬ ਵਿਚ ਹਰ ਰੋਜ਼ ਪੜ੍ਹਦੇ ਹਾਂ:-

**ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ, ਫਿਰਹਿ ਜਿਉ ਬੇਤਾਲਿਆ॥**

ਇਥੇ 'ਵੇਦਾਂ ਵਿਚ ਨਾਮ ਉਤਮ ਵਾਲੀ ਵੀਚਾਰ ਨੂੰ ਝੁਠਲਾਇਆ ਵੀ ਨਹੀ ਜਾ ਸਕਦਾ। ਇਸ ਪੰਕਤੀ ਵਿਚ ਦਿਖਾਵੇ ਦੇ ਧਰਮੀਆਂ, ਕਰਮਕਾਂਡੀਆਂ ਨੂੰ ਚੋਟ ਲਾਈ ਹੈ ਕਿ ਵੇਦਾਂ ਵਿਚ ਕਈ ਥਾਵਾਂ ਤੇ ਸਭ ਤੋਂ ਉਤਮ ਨਾਮ ਵਾਲਾ ਉਪਦੇਸ਼ ਹੈ, ਉਸ ਨੂੰ ਪੰਡਿਤ ਲੋਕ ਸੁਣਦੇ ਸੁਣਾਂਦੇ ਹੀ ਨਹੀ, ਪਾਪਾਂ ਪੁੰਨਾਂ ਦੀਆਂ ਕਥਾ ਕਹਾਣੀਆਂ ਹੀ ਕਰਦੇ ਰਹਿੰਦੇ ਹਨ, ਐਵੇਂ ਭੂਤਨਿਆਂ ਵਾਂਗ ਇਧਰ ਉਧਰ ਫਿਰਦੇ ਰਹਿੰਦੇ ਹਨ। ਭਾਵ ਵੇਦਾਂ ਪੁਰਾਣਾਂ ਨੂੰ ਖੋਜ ਕੇ ਨਾਮ ਨਹੀਂ ਲਭਦੇ।

ਨਾਮ ਦਾ ਵਖਿਆਨ ਵੇਦ ਕੁਰਾਨ ਵਿਚ ਵੀ ਹੈ ਪਰ ਉਨ੍ਹਾਂ ਵਿਚ ਕਈ ਝਮੇਲੇ ਹਨ, ਵਾਦ ਵਿਵਾਦ ਦੀਆਂ ਗਲਾਂ ਹਨ। ਗੁਰੂ ਸਾਹਿਬ ਨੇ ਸਿਖਾਂ ਨੂੰ ਨਾਮ ਦਾ ਸਿਧਾ ਮਾਰਗ ਵਿਖਾ ਦਿੱਤਾ ਹੈ:-

**ਬਾਰਿ ਜਾਉ ਗੁਰ ਅਪੁਨੇ ਊਪਰਿ, ਜਿਨਿ ਹਰਿ ਹਰਿ ਨਾਮੁ ਦ੍ਰਿੜਾਯਾ॥**
**ਮਹਾ ਉਦਿਆਨ ਅੰਧਕਾਰ ਮਹਿ, ਜਿਨਿ ਸੀਧਾ ਮਾਰਗੁ ਦਿਖਾਯਾ॥** [ਪੰ. ੬੭੨

## (ਅ) ਸਿਵ ਬਿਰੰਚ ਅਰੁ ਇੰਦ੍ਰ ਲੋਕ, ਤਾਮਹਿ ਜਲਤੌ ਫਿਰਿਆ॥

ਇਸ ਪੰਕਤੀ ਵਿਚ 'ਤਾਮਹਿ' ਨੂੰ 'ਤਾ ਮਹਿ' ਪਾਠ ਪਦ ਛੇਦ ਵੀ ਕੀਤਾ ਜਾਂਦਾ ਹੈ ਅਤੇ ਵਖ ਵਖ ਅਰਥ ਇਸ ਤਰ੍ਹਾਂ ਕੀਤੇ ਗਏ ਹਨ:-

੧. ਸ਼ਿਵ ਲੋਕ ਔਰ ਬ੍ਰਹਮ ਔਰ ਇੰਦ੍ਰ ਲੋਕ ਤਿਨ ਕੇ ਬੀਚ ਈਰਖਾ ਅਗਨੀ ਕਰ ਜਲਤਾ ਫਿਰਾ। [ਫ.ਸ.,ਸ਼ਬਦਾਰਥ

੨. ਹੇ ਭਾਈ! ਸ਼ਿਵ ਲੋਕ ਬ੍ਰਹਮ ਲੋਕ, ਇੰਦ੍ਰ ਲੋਕ, ਇਹਨਾਂ (ਲੋਕਾਂ) ਵਿਚ ਪਹੁੰਚਿਆ ਹੋਇਆ ਭੀ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਹੀ ਫਿਰਦਾ ਹੈ। [ਦਰਪਣ

੩. ਸ਼ਿਵ ਲੋਕ, ਬਿਰੰਚ, ਬ੍ਰਹਮ ਲੋਕ, ਅਤੇ ਇੰਦ੍ਰ ਲੋਕ ਇਨ੍ਹਾਂ ਤਿੰਨਾਂ ਲੋਕਾਂ ਵਿਚ ਇਹ ਜੀਵ ਈਰਖਾ ਦੀ ਅੱਗ ਵਿਚ ਜਲਤੋ-ਸੜਦਾ ਫਿਰਿਆ ਹੈ। [ਸੰ.ਸ.

**ਨਿਰਣੈ**: 'ਦਰਪਣ' ਵਿਚ ਪਾਠ 'ਤਾ ਮਹਿ' ਪਦ ਛੇਦ ਹੈ ਜੋ ਠੀਕ ਨਹੀ ਕਿਉਂਕਿ 'ਤਾਮਹਿ' ਦੇ ਅਰਥ ਕ੍ਰੋਧ ਦੀ ਅਗ ਵਿਚ ਤਾਂ ਹੀ ਬਣ ਸਕਦੇ ਹਨ ਜੇ ਪਾਠ 'ਤਾਮਹਿ' ਹੋਵੇ। ਕਲੇ 'ਤਾ ਮਹਿ' ਦਾ ਕੋਈ ਅਰਥ ਨਹੀ ਨਿਕਲਦਾ। 'ਤਾਮ' ਤੇ 'ਤਾਮਹਿ' ਪਦ ਦੇ ਅਰਥ ਈਰਖਾ ਦੀ ਅਗਨੀ ਵਿਚ ਠੀਕ ਬਣਦੇ ਹਨ। ਸ਼ਿਵ ਲੋਕ, ਬ੍ਰਹਮ ਲੋਕ, ਇੰਦ੍ਰ ਲੋਕ ਇਨ੍ਹਾਂ ਵਿਚ ਜਿਹੜਾ ਜੀਵ ਪਹੁੰਚਿਆ ਉਹ ਆਪੇ ਹੀ ਈਰਖਾ ਦੀ ਅਗਨ ਨਾਲ ਸੜਦਾ ਫਿਰਿਆ।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਨੂੰ, ਸਿਵਾਏ ਉਸ ਦੇ ਨਾਮ ਤੋਂ, ਮਿਲਣ ਦਾ ਹੋਰ ਕੋਈ ਰਸਤਾ ਨਹੀ। ਗੁਰੂ ਘਰ ਵਿਚ ਕੇਵਲ ਨਾਮ ਸੇਵਾ ਤੇ ਪ੍ਰੇਮਾ-ਭਗਤੀ, ਪ੍ਰਭੂ ਨੂੰ ਮਿਲਣ ਦਾ ਪ੍ਰਮਾਣੀਕ ਸਾਧਨ ਮੰਨਿਆ ਹੈ। ਮਨ ਨੂੰ ਸ਼ਾਂਤ ਕਰਨ ਦੀ ਜੁਗਤੀ ਪ੍ਰਭੂ ਦੇ ਚਰਨਾ ਵਿਚ ਬੇਨਤੀ ਕਰਨੀ ਹੈ ਕਿ ਹੇ ਪ੍ਰਭੂ ਜੀ! ਮੈਨੂੰ ਆਪਣੇ ਸੰਤ ਜਨਾ ਦੀ ਸੇਵਾ ਬਖਸ਼ਿਸ਼ ਕਰੋ ਤਾਂ ਜੋ ਮੈਂ ਇਸ ਅਗਨੀ ਦੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵਾਂ।

**ਸਾਰਗ ਮਹਲਾ ੫ ॥ ਜਿਹਵੇ, ਅੰਮ੍ਰਿਤ ਗੁਣ ਹਰਿ ਗਾਉ॥ ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ, ਉਚਰਹੁ ਪ੍ਰਭ ਕੋ ਨਾਉ॥੧॥ਰਹਾਉ॥ ਰਾਮਨਾਮੁ ਰਤਨ ਧਨੁ ਸੰਚਹੁ, ਮਨਿ ਤਨਿ ਲਾਵਹੁ ਭਾਉ॥ ਆਨ ਬਿਭੂਤ ਮਿਥਿਆ ਕਰਿ ਮਾਨਹੁ, ਸਾਚਾ ਇਹੈ ਸੁਆਉ॥੧॥ ਜੀਅ ਪ੍ਰਾਨ ਮੁਕਤਿ ਕੋ ਦਾਤਾ, ਏਕਸ ਸਿਉ ਲਿਵ ਲਾਉ॥ ਕਹੁ ਨਾਨਕ ਤਾ ਕੀ ਸਰਣਾਈ, ਦੇਤ ਸਗਲ ਅਪਿਆਉ॥੨॥੫੩॥੭੬॥**

**ਪਦ ਅਰਥ**: ਜਿਹਵੇ-ਹੇ ਮੇਰੀ ਰਸਨਾ!। ਅੰਮ੍ਰਿਤ ਗੁਣ-ਅਮਰ ਜੀਵਨ ਦੇਣ ਵਾਲੇ ਗੁਣ। ਗਾਉ-ਗਾਇਨ ਕਰ। ਨਾਉ-ਨਾਮ।੧ ।ਰਹਾਉ।

ਸੰਚਹੁ-ਇਕਠੇ ਕਰੋ। ਮਨਿ ਤਨਿ-ਮਨ ਤੇ ਸਰੀਰ ਵਿਚ। ਭਾਉ-ਪ੍ਰੇਮ। ਆਨ-ਹੋਰ। ਬਿਭੂਤ-ਐਸ਼ਵਰਜ। ਮਿਥਿਆ-ਨਾਸ਼ਵੰਤ। ਕਰਿ-ਕਰਕੇ। ਮਾਨਹੁ-ਮੰਨੋ। ਸੁਆਉ-ਪ੍ਰਯੋਜਨ, ਮਨੋਰਥ।੧।

ਜੀਅ-ਜਿੰਦ। ਪ੍ਰਾਨ-ਸੁਆਸ। ਮੁਕਤਿ ਕੋ ਦਾਤਾ-ਮੁਕਤੀ ਦਾ ਦਾਤਾ। ਏਕਸ ਸਿਉ-ਇਕ (ਪ੍ਰਭੂ) ਨਾਲ। ਲਿਵ-ਲਗਨ। ਸਗਲ-ਸਾਰਿਆਂ ਨੂੰ। ਅਪਿਆਉ-ਭੋਜਨ, ਖਾਣਾ।੨।

**ਅਰਥ**: (ਹੇ ਮੇਰੀ ਰਸਨਾ! ਤੂੰ) ਅਮਰ ਜੀਵਨ ਦੇਣ ਵਾਲੇ ਪ੍ਰਭੂ ਦੇ ਗੁਣ ਗਾਇਨ ਕਰ। (ਹੇ ਰਸਨਾ ਤੂੰ) ਹਰੀ (ਨਾਮ) ਬੋਲ ਅਤੇ (ਹਰੀ ਦੀ) ਕਥਾ ਸੁਣ (ਅਤੇ) ਪਰਮਾਤਮਾ ਦਾ ਨਾਮ ਉਚਾਰਨ ਕਰ।੧ ।ਰਹਾਉ।

(ਹੇ ਜਿਹਵੇ! ਜੋ) ਰਾਮ ਨਾਮ ਰੂਪੀ ਰਤਨ ਤੇ ਧਨ ਹੈ, (ਇਸ ਨੂੰ) ਇਕਠਾ ਕਰੋ (ਅਤੇ) ਮਨ ਤੇ ਤਨ ਵਿਚ (ਨਾਮ ਦਾ) ਪ੍ਰੇਮ ਲਗਾਉ, ਹੋਰ ਐਸ਼ਵਰਜ਼ (ਸਮਾਨ) ਝੂਠਾ ਕਰਕੇ ਮੰਨੋ, ਇਹੋ ਹੀ ਸਚਾ ਮਨੋਰਥ ਹੈ।੧।

(ਹੇ ਭਾਈ! ਜਿਹੜਾ ਪ੍ਰਭੂ) ਜਿੰਦ, ਪ੍ਰਾਣਾਂ ਅਤੇ ਮੁਕਤੀ ਦਾ ਦਾਤਾ ਹੈ (ਉਸ) ਇਕ ਨਾਲ (ਆਪਣੀ) ਬਿਰਤੀ ਲਾਓ ਭਾਵ ਜੋੜੋ। ਨਾਨਕ! ਆਖ ਕਿ ਉਸ (ਵਾਹਿਗੁਰੂ) ਦੀ ਸ਼ਰਣ (ਪਵੋ) ਜਿਹੜਾ ਸਾਰਿਆਂ ਨੂੰ ਖਾਣ ਪੀਣ ਲਈ (ਸਾਰੇ ਪਦਾਰਥ) ਦੇਂਦਾ ਹੈ।੨ ।੫੩ ।੭੬।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਨਾਮ ਬਰਾਬਰ ਦੁਨੀਆ ਦਾ ਕੋਈ ਰਤਨ, ਧਨ ਨਹੀ, ਸਭ ਨਾਸ਼ਵੰਤ ਹਨ। ਇਸ ਲਈ ਜੀਭ ਨੂੰ ਪਰਮੇਸ਼ਰ ਦੇ ਗੁਣ ਗਾਉਣ ਦੀ ਪ੍ਰੇਰਨਾ ਦੇਣੀ ਚਾਹੀਦੀ ਹੈ। ਨਾਮ ਜਪਣਾ, ਕਥਾ ਸੁਣਨੀ, ਬ੍ਰਿਤੀ ਜੋੜਨੀ ਇਹ ਮੁਕਤੀ ਪ੍ਰਾਪਤ ਕਰਨ ਲਈ ਲਾਭਦਾਇਕ ਗੁਣ ਹਨ। ਸਿਧਾਂਤ ਇਹ ਹੈ ਕਿ ਸਦਾ ਹੀ ਉਸ ਪ੍ਰਭੂ ਦੀ ਸ਼ਰਣ ਵਿਚ ਰਹਿਣਾ ਚਾਹੀਦਾ ਹੈ ਜੋ ਸਾਰਿਆਂ ਨੂੰ ਖਾਣ ਪੀਣ ਦੇ ਖੁਲ੍ਹੇ ਭੰਡਾਰੇ ਬਖਸ਼ਦਾ ਹੈ।

**ਸਾਰਗ ਮਹਲਾ ੫ ॥ ਹੋਤੀ ਨਹੀ, ਕਵਨ ਕਛੁ ਕਰਣੀ॥ ਇਹੈ ਓਟ ਪਾਈ ਮਿਲਿ ਸੰਤਹ, ਗੋਪਾਲ ਏਕ ਕੀ ਸਰਣੀ॥੧॥ਰਹਾਉ॥ ਪੰਚ ਦੋਖ ਛਿਦ੍ਰ ਇਆ ਤਨ ਮਹਿ, ਬਿਖੈ ਬਿਆਧਿ ਕੀ ਕਰਣੀ॥ ਆਸ ਅਪਾਰ, ਦਿਨਸ ਗਣਿ ਰਾਖੇ, ਗ੍ਰਸਤ ਜਾਤ ਬਲੁ ਜਰਣੀ॥੧॥ ਅਨਾਥਹ ਨਾਥ, ਦਇਆਲ ਸੁਖ ਸਾਗਰ, ਸਰਬ ਦੋਖ ਭੈ ਹਰਣੀ॥ ਮਨਿ ਬਾਂਛਤ ਚਿਤਵਤ ਨਾਨਕ ਦਾਸ, ਪੇਖਿ ਜੀਵਾਂ ਪ੍ਰਭ ਚਰਣੀ॥੨॥੫੪॥੭੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਹੀ, ਸੰਤਹ, ਮਹਿੰ, ਅਨਾਥਹਿੰ, ਜੀਵਾਂ।

**ਪਦ ਅਰਥ:** ਹੋਤੀ ਨਹੀ-ਨਹੀਂ ਹੋ ਸਕਦੀ। ਕਰਣੀ-ਕਰਤੂਤ। ਸੰਤਹ-ਸੰਤਾਂ ਨੂੰ ਮਿਲ ਕੇ। ਓਟ-ਆਸਰਾ।੧।ਰਹਾਉ।

ਪੰਚ ਦੋਖ-ਪੰਚ ਵਿਕਾਰ। ਛਿਦ੍ਰ-ਐਬ। ਇਆ ਤਨ ਮਹਿ-ਇਸ ਸਰੀਰ ਵਿਚ। ਬਿਖੈ ਬਿਆਧਿ ਕੀ-ਵਿਸ਼ੇ ਵਿਕਾਰਾਂ ਦੀ। ਅਪਾਰ-ਬੇਅੰਤ। ਗਣਿ ਰਾਖੇ-ਗਿਣ ਕੇ ਰਖੇ ਹੋਏ ਹਨ। ਗ੍ਰਸਤ ਜਾਤ-ਗ੍ਰਸੀ ਜਾ ਰਹੀ ਹੈ। ਬਲੁ-ਤਾਕਤ। ਜਰਣੀ-ਜਰਾ, ਬੁਢੇਪਾ।੧।

ਅਨਾਥਾ ਨਾਥ-ਗਰੀਬਾਂ ਦੇ ਮਾਲਕ। ਸਰਬ ਦੋਖ-ਸਾਰੇ ਐਬ। ਭੈ ਹਰਣੀ-ਡਰ ਦੂਰ ਕਰਨ ਵਾਲੇ। ਮਨਿ ਬਾਂਛਤ-ਮਨ ਵਿਚ ਮੰਗੇ ਹੋਏ (ਪਦਾਰਥ)। ਚਿਤਵਤ-ਚਿਤਵਦਾ ਰਹਿੰਦਾ ਹੈ। ਪੇਖਿ-ਵੇਖ ਕੇ। ਜੀਵਾ-ਜੀਊਂਦਾ ਰਹਾਂ।੨।

**ਅਰਥ:** (ਹੇ ਭਾਈ! ਮੇਰੇ ਪਾਸੋਂ) ਕੋਈ ਸੁਚਜੀ ਕਰਤੂਤ ਨਹੀ ਹੋ ਸਕਦੀ। ਸੰਤਾਂ ਨਾਲ ਮਿਲ ਕੇ ਇਹ ਟੇਕ ਪ੍ਰਾਪਤ ਕੀਤੀ ਹੈ ਕਿ ਇਕ ਗੋਪਾਲ ਦੀ ਸ਼ਰਣ ਲੈਣੀ (ਚੰਗੀ ਹੈ)।੧।ਰਹਾਉ।

(ਹੇ ਭਾਈ!) ਇਸ ਸਰੀਰ ਵਿਚ ਪੰਜ ਦੋਸ਼ ਤੇ ਹੋਰ ਵਿਕਾਰ (ਟਿਕੇ ਰਹਿੰਦੇ ਹਨ), ਇਹ ਵਿਸ਼ੇ ਵਿਕਾਰਾਂ ਵਾਲੀ ਕਰਣੀ (ਬਣੀ ਰਹਿੰਦੀ ਹੈ)। ਆਸਾਂ ਬੇਅੰਤ ਹਨ (ਪਰ ਮੌਤ ਦੇ) ਦਿਨ ਗਿਣ ਕੇ ਰਖੇ ਹੋਏ ਹਨ, ਬੁਢੇਪਾ (ਸਰੀਰਕ) ਬਲ ਨੂੰ ਗ੍ਰਸੀ (ਭਾਵ ਖਾਈ) ਜਾ ਰਿਹਾ ਹੈ।੧।

ਹੇ ਗਰੀਬਾਂ ਦੇ ਮਾਲਕ! ਹੇ ਦਇਆਲੂ! ਹੇ ਸੁਖਾਂ ਦੇ ਸੋਮੇ! ਹੇ ਸਾਰੇ ਵਿਕਾਰਾਂ ਦਾ ਡਰ ਦੂਰ ਕਰਨ ਵਾਲੇ! (ਤੇਰਾ) ਦਾਸ ਨਾਨਕ (ਆਪਣੇ) ਮਨ ਵਿਚ ਚਾਹਿਆ (ਇਹ) ਮਨੋਰਥ ਚਿਤਵਦਾ ਰਹਿੰਦਾ ਹੈ ਕਿ ਹੇ ਪ੍ਰਭੂ! ਮੈਂ ਤੇਰੇ ਚਰਨਾ ਦਾ ਦਰਸ਼ਨ ਵੇਖ ਕੇ ਜੀਊਂਦਾ ਰਹਾਂ।੨।੫੪।੭੭।

# ਸਾਰੰਸ਼ ਅਤੇ ਸਿਧਾਂਤ

ਜੇ ਜੀਵਨ ਵਲ ਝਾਤ ਮਾਰੀਏ ਤਾਂ ਸਾਡਾ ਸਾਰਾ ਜੀਵਨ ਹੀ ਔਗਣਾਂ ਨਾਲ ਭਰਿਆ ਹੋਇਆ ਹੈ। ਇਸ ਵਿਚੋਂ ਜਦੋਂ ਤਕ ਵਿਸ਼ੇ ਵਿਕਾਰ ਨਹੀ ਨਿਕਲਦੇ, ਸਵੱਛ ਨਹੀ ਬਣ ਸਕਦਾ। ਸਰੀਰ ਨੂੰ ਗੁਣਕਾਰੀ ਬਣਾਉਣ ਦੀ ਸਮਰਥਾ ਕੇਵਲ ਵਾਹਿਗੁਰੂ ਜੀ ਵਿਚ ਹੈ। ਸਾਨੂੰ ਇਸ ਸ਼ਬਦ ਚੋਂ ਇਹ ਸੇਧ ਮਿਲਦੀ ਹੈ ਕਿ ਪਰਮੇਸ਼ਰ ਦੀ ਸ਼ਰਣ ਲੈਣੀ ਚਾਹੀਦੀ ਹੈ ਇਸ ਨਾਲ ਮਨ-ਮੰਗੀ ਮੁਰਾਦ ਮਿਲ ਜਾਂਦੀ ਹੈ।

**ਸਾਰਗ ਮਹਲਾ ੫ ॥ ਫੀਕੇ, ਹਰਿ ਕੇ ਨਾਮ ਬਿਨੁ ਸਾਦ॥ ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ, ਅਹਿਨਿਸਿ ਪੂਰਨ ਨਾਦ॥੧॥ਰਹਾਉ॥ ਸਿਮਰਤ ਸਾਂਤਿ ਮਹਾ ਸੁਖੁ ਪਾਈਐ, ਮਿਟਿ ਜਾਹਿ ਸਗਲ ਬਿਖਾਦ॥ ਹਰਿ ਹਰਿ ਲਾਭੁ ਸਾਧ ਸੰਗਿ ਪਾਈਐ, ਘਰਿ ਲੈ ਆਵਹੁ ਲਾਦਿ॥੧॥ ਸਭ ਤੇ ਊਚ, ਊਚ ਤੋਂ ਊਚੋ, ਅੰਤੁ ਨਹੀਂ ਮਰਜਾਦ॥ ਬਰਨਿ ਨ ਸਾਕਉ ਨਾਨਕ ਮਹਿਮਾ, ਪੇਖਿ ਰਹੇ ਬਿਸਮਾਦ॥੨॥੫੫॥੭੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਜਾਹਿੰ, ਆਵਹਿੰ, ਨਹੀ, ਸਾਕਉਂ, ਮਹਿਮਾਂ।

**ਪਦ ਅਰਥ:** ਫੀਕੇ-ਫਿੱਕੇ। ਸਾਦ-(ਪਦਾਰਥਾਂ ਦੇ) ਸੁਆਦ। ਅਹਿਨਿਸਿ-ਦਿਨ ਰਾਤ। ਪੂਰਨ ਨਾਦ-(ਗੁਰਬਾਣੀ ਦੇ) ਨਾਦ, ਪੂਰੇ ਜਾਂਦੇ ਹਨ।੧ ।ਰਹਾਉ।

ਸਿਮਰਤ-ਸਿਮਰਦਿਆਂ। ਮਿਟਿ ਜਾਹਿ-ਮਿਟ ਜਾਂਦੇ ਹਨ। ਸਗਲ ਬਿਖਾਦ-ਸਾਰੇ ਕਲੇਸ਼ ਝਗੜੇ। ਘਰਿ-ਘਰ ਵਿਚ। ਲੈ ਆਵਹੁ-ਲੈ ਆਉ। ਲਾਦਿ-ਲੱਦ ਕੇ।੧।

ਮਰਜਾਦ-ਮਰਯਾਦਾ ਦਾ। ਬਰਨਿ ਨ ਸਾਕਉ-ਮੈਂ ਵਰਨਣ ਨਹੀ ਕਰ ਸਕਦਾ। ਪੇਖਿ-ਵੇਖ ਕੇ। ਬਿਸਮਾਦੁ-ਅਸਚਰਜ।੨।

**ਅਰਥ:** (ਹੇ ਭਾਈ!) ਪਰਮਾਤਮਾ ਦੇ ਨਾਮ ਤੋਂ ਬਿਨਾ (ਸਾਰੇ ਪਦਾਰਥਾਂ ਦੇ) ਸੁਆਦ ਫਿੱਕੇ (ਬੇਸੁਆਦੇ) ਹਨ। (ਇਸ ਲਈ) ਹਰੀ ਦਾ ਕੀਰਤਨ (ਜੋ) ਅਮਰ ਜੀਵਨ ਦੇਣ ਵਾਲਾ ਰੱਸ ਹੈ, ਗਾਉਣਾ ਚਾਹੀਦਾ ਹੈ (ਜਿਸ ਨਾਲ) ਦਿਨ ਰਾਤ (ਆਤਮਿਕ ਅਨੰਦ ਦੇ) ਵਾਜੇ ਵਜਦੇ ਹਨ।੧ ।ਰਹਾਉ।

(ਹੇ ਭਾਈ! ਪ੍ਰਭੂ ਦਾ ਨਾਮ) ਸਿਮਰਦਿਆਂ (ਆਤਮਿਕ) ਸ਼ਾਂਤੀ ਤੇ ਮਹਾਨ ਸੁਖ ਪਾ ਲਈਦਾ ਹੈ (ਇਸ ਨਾਲ) ਸਾਰੇ ਦੁਖ-ਕਲੇਸ਼ ਝਗੜੇ ਆਦਿ ਮਿਟ ਜਾਂਦੇ ਹਨ। ਪਰਮਾਤਮਾ ਦੇ ਨਾਮ ਸਿਮਰਨ ਦਾ ਲਾਭ ਸਾਧ ਸੰਗਤ ਵਿਚ ਪਾਈਦਾ ਹੈ (ਜਿਹੜੇ ਸਾਧ ਸੰਗਤ ਕਰਦੇ ਹਨ ਉਹ ਇਹ ਰਸ) ਲਦ ਕੇ (ਆਪਣੇ ਹਿਰਦੇ ਰੂਪੀ) ਘਰ ਵਿਚ ਲੈ ਆਉਂਦੇ ਹਨ।੧।

(ਹੇ ਭਾਈ ! ਪਰਮਾਤਮਾ) ਸਭ ਨਾਲੋਂ ਉਚਾ ਹੈ, ਉਚਿਆਂ ਤੋਂ ਵੀ ਉਚਾ ਹੈ, ਉਸ ਦੀ ਮਰਯਾਦਾ ਦਾ ਅੰਤ ਨਹੀਂ ਪਾਇਆ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਉਸ (ਪਰਮਾਤਮਾ) ਦੀ ਵਡਿਆਈ ਦਾ ਵਰਣਨ ਨਹੀਂ ਕਰ ਸਕਦਾ (ਕਿਉਂਕਿ ਉਹ ਬੇਅੰਤ ਹੈ, ਉਸ ਨੂੰ) ਵੇਖ ਕੇ ਅਸਚਰਜ ਹੋ ਰਹੇ ਹਾਂ।੨।੫੫।੭੮।

# ਸਾਰੰਸ਼ ਅਤੇ ਸਿਧਾਂਤ

ਹਰੀ ਦੇ ਨਾਮ ਦਾ ਰੱਸ ਜਿਨ੍ਹਾਂ ਨੇ ਚੱਖਿਆ ਹੈ ਇਸ ਦਾ ਸਾਦ ਓਹੀ ਜਾਣਦੇ ਹਨ ਅਤੇ ਓਹੀ ਇਹ ਦਸ ਸਕਦੇ ਹਨ ਕਿ ਹਰੀ ਨਾਮ ਦੇ ਮੁਕਾਬਲੇ ਤੇ ਪਦਾਰਥਾਂ ਦੇ ਰੱਸ ਤੁੱਛ ਤੇ ਬੇ-ਸੁਆਦੇ ਹਨ। ਪਰਮੇਸ਼ਰ ਦੀ ਸਿਫਤ ਸਲਾਹ ਵਿਚ ਅੰਮ੍ਰਿਤ-ਰੱਸ ਹੈ, ਪਰ ਇਹ ਰੱਸ ਵੀ ਕੋਈ ਵਿਰਲਾ ਪੀਂਦਾ ਹੈ। ਗੁਰਵਾਕ ਹਨ:-

**ਅੰਮ੍ਰਿਤ ਰਸੁ ਹਰਿ ਕੀਰਤਨੋ, ਕੋ ਵਿਰਲਾ ਪੀਵੈ॥**
**ਵਜਹੁ ਨਾਨਕ ਮਿਲੈ ਏਕੁ ਨਾਮੁ, ਰਿਦ ਜਪਿ ਜਪਿ ਜੀਵੈ॥** [ਪੰ. ੪੦੦

ਮਾਝ ਰਾਗ ਵਿਚ ਵੀ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ਅੰਮ੍ਰਿਤ ਨਾਮੁ ਸਦਾ ਨਿਰਮਲੀਆ॥ ਸੁਖਦਾਈ ਦੂਖ ਬਿਡਾਰਨ ਹਰੀਆ॥**
**ਅਵਰਿ ਸਾਦ ਚਖਿ ਸਗਲੇ ਦੇਖੇ, ਮਨ ਹਰਿ ਰਸੁ ਸਭ ਤੇ ਮੀਠਾ ਜੀਉ॥** [ਪੰ. ੧੦੦

ਸਿਧਾਂਤ ਇਹ ਹੈ ਕਿ ਨਾਮ-ਰਸ ਦਾ ਸੋਮਾ ਸਾਧਸੰਗਤ ਹੈ, ਉਥੋਂ ਹੀ ਇਹ ਰਸ ਖਟਿਆ ਕਮਾਇਆ ਜਾਂਦਾ ਹੈ। ਇਸ ਰਸ ਨੂੰ ਪੀਣ ਵਾਲੇ ਦੀ ਅਵਸਥਾ ਦਾ ਵਰਣਨ ਕਰਨਾ ਔਖਾ ਹੈ ਕਿਉਂਕਿ ਨਾਮ ਰਸ ਵਿਚ ਲੀਨ ਹੋਣ ਵਾਲੇ ਦੀ ਹਾਲਤ ਗੂੰਗੇ ਵਰਗੀ ਹੁੰਦੀ ਹੈ:-

**ਜਿਨਿ ਚਾਖਿਆ ਤਿਸੁ ਆਇਆ ਸਾਦੁ॥**
**ਜਿਉ ਗੂੰਗਾ ਮਨ ਮਹਿ ਬਿਸਮਾਦੁ॥** [ਪੰ. ੮੦੧

**ਸਾਰਗ ਮਹਲਾ ੫ ॥ ਆਇਓ, ਸੁਨਨ ਪੜਨ ਕਉ ਬਾਣੀ॥ ਨਾਮੁ ਵਿਸਾਰਿ ਲਗਹਿ ਅਨ ਲਾਲਚਿ, ਬਿਰਥਾ ਜਨਮੁ ਪਰਾਣੀ॥੧॥ਰਹਾਉ॥ ਸਮਝੁ ਅਚੇਤ ਚੇਤਿ ਮਨ ਮੇਰੇ, ਕਥੀ ਸੰਤਨ ਅਕਥ ਕਹਾਣੀ॥ ਲਾਭ ਲੈਹੁ ਹਰਿ ਰਿਦੈ ਅਰਾਧਹੁ, ਛੁਟਕੈ ਆਵਣ ਜਾਣੀ॥੧॥ ਉਦਮੁ ਸਕਤਿ ਸਿਆਣਪ ਤੁਮ੍ਰੀ, ਦੇਹਿ ਤ ਨਾਮੁ ਵਖਾਣੀ॥ ਸੇਈ ਭਗਤ ਭਗਤਿ ਸੇ ਲਾਗੇ, ਨਾਨਕ ਜੋ ਪ੍ਰਭ ਭਾਣੀ॥੨॥੫੬॥੭੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਲਗਹਿੰ, ਦੇਹਿੰ।

**ਪਦ ਅਰਥ:** ਬਾਣੀ-ਨਾਮ। ਵਿਸਾਰਿ-ਭੁਲਾ ਕੇ। ਲਗਹਿ-ਲਗਦੇ ਹਨ। ਅਨ ਲਾਲਚਿ-ਹੋਰ ਲੋਭ ਵਿਚ। ਬਿਰਥਾ-ਵਿਅਰਥ। ਜਨਮ ਪਰਾਣੀ-ਪਰਾਣੀਆਂ ਦਾ ਜਨਮ।੧ ।ਰਹਾਉ।

ਅਚੇਤ-ਬੇਸਮਝ, ਗਾਫ਼ਲ। ਕਥੀ-ਬਿਆਨ ਕੀਤੀ ਹੈ। ਸੰਤਨ-ਸੰਤਾਂ ਨੇ। ਅਕਥ ਕਹਾਣੀ-ਅਕਥ (ਪ੍ਰਭੂ) ਦੀ ਕਹਾਣੀ। ਰਿਦੈ-ਹਿਰਦੇ ਵਿਚ। ਛੁਟਕੈ-ਮੁਕ ਜਾਂਦੀ ਹੈ।੧।

ਸਕਤਿ-ਸ਼ਕਤੀ। ਦੇਹਿ-(ਜੇ ਤੂੰ) ਦੇਵੇਂ। ਵਖਾਣੀ-ਮੈਂ ਉਚਾਰਨ ਕਰਾਂ। ਸੇਈ-ਓਹੀ। ਭਗਤਿ-ਭਗਤੀ ਵਿਚ। ਪ੍ਰਭ ਭਾਣੀ-ਪ੍ਰਭੂ ਨੂੰ ਭਾ ਗਏ।੨।

**ਅਰਥ:** (ਹੇ ਭਾਈ! ਮਨੁੱਖ ਪਰਮਾਤਮਾ ਦੀ ਨਾਮ ਰੂਪ) ਬਾਣੀ ਪੜ੍ਹਨ ਤੇ ਸੁਣਨ ਲਈ (ਇਸ ਸੰਸਾਰ ਵਿਚ) ਆਇਆ ਹੈ। (ਜਿਹੜੇ ਮਨੁੱਖ) ਨਾਮ ਨੂੰ ਵਿਸਾਰ ਕੇ ਹੋਰ ਲਾਲਚਾਂ ਵਿਚ ਲਗ ਜਾਂਦੇ ਹਨ (ਓਹਨਾਂ) ਪ੍ਰਾਣੀਆਂ ਦਾ ਜਨਮ ਵਿਅਰਥ ਜਾਂਦਾ ਹੈ।੧।ਰਹਾਉ।

ਹੇ ਮੇਰੇ ਬੇ-ਸਮਝ ਮਨ! (ਹੋਸ਼ ਕਰ, ਜੋ) ਅਕਥ ਪ੍ਰਭੂ ਦੀ ਕਹਾਣੀ ਸੰਤਾਂ ਨੇ ਕਥਨ ਕੀਤੀ ਹੈ (ਤੂੰ ਉਸ ਨੂੰ) ਚੇਤੇ ਕਰ। (ਹੇ ਭਾਈ!) ਪਰਮਾਤਮਾ ਨੂੰ ਹਿਰਦੇ ਵਿਚ ਯਾਦ ਕਰੋ (ਇਹ) ਲਾਭ ਪ੍ਰਾਪਤ ਕਰੋ (ਇਸ ਨਾਲ) ਜਨਮ ਮਰਣ ਦੀ ਆਵਾਜਾਈ ਮੁੱਕ ਜਾਂਦੀ ਹੈ।੧।

(ਹੇ ਪ੍ਰਭੂ!) ਉਦਮ, ਸ਼ਕਤੀ , (ਤੇ) ਸਿਆਣਪ (ਸਭ) ਤੇਰੀ ਦਿਤੀ ਹੋਈ ਹੈ (ਜੇ ਤੂੰ ਮੈਨੂੰ ਇਹ) ਦੇਵੇ ਤਾਂ ਮੈਂ ਤੇਰਾ ਨਾਮ ਉਚਾਰਨ ਕਰਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ ਵਿਚ) ਓਹੀ ਪਰਮਾਤਮਾ ਦੇ ਭਗਤ ਹਨ ਜੋ (ਪ੍ਰਭੂ ਦੀ) ਭਗਤੀ ਵਿਚ ਲੱਗੇ ਹਨ (ਅਤੇ ਉਸ) ਪ੍ਰਭੂ ਨੂੰ ਭਾ ਗਏ ਹਨ।੨।੫੬।੭੯।

# ਅਰਥ ਭੇਦ ਅਤੇ ਨਿਰਣੈ

## ਉਦਮੁ ਸਕਤਿ ਸਿਆਣਪ ਤੁਮਰੀ,ਦੇਹਿ ਤ ਨਾਮੁ ਵਖਾਣੀ॥

ਭਾਈ ਸਾਹਿਬ ਰਣਧੀਰ ਸਿੰਘ ਜੀ ਨੇ 'ਗੁਰਬਾਣੀ ਲਗ ਮਾਤ੍ਰਾਂ ਦੀ ਵਿਲਖਣਤਾ' ਪੁਸਤਕ ਵਿਚ ਉਪ੍ਰੋਕਤ ਪੰਗਤੀ ਨੂੰ 'ਉਦਮ ਸਕਤਿ ਸਿਆਣਪ ਤੇਰੀ ਦੇਹਿਤ ਨਾਮੁ ਵਖਾਣੀ' ਪਾਠ ਪਦ ਛੇਦ ਕਰਕੇ ਹੇਠ ਲਿਖੇ ਵਿਲਖਣ ਅਰਥ ਕੀਤੇ ਹਨ:-

'ਉਦਮ' (ਪੁਰਸ਼ਾਰਥ) ਸ਼ਕਤੀ (ਬਲ) ਜੁਗਤੀ ਸਭ ਤੇਰੀ ਦਾਤਿ ਹੈ, ਤੂੰ ਇਹ ਦਾਤਿ ਬਖਸ਼ੇ ਤਾਂ ਮੈਂ ਨਾਮ ਵਖਾਣਾਂ ਭਾਵ ਤੇਰੇ ਪ੍ਰੇਰੇ ਪੁਰਸ਼ਾਰਥ ਦੁਆਰਾ ਤੇਰੇ ਬਖਸ਼ੇ ਬਲ ਦੁਆਰਾ, ਤੇਰੀ ਜਣਾਈ ਜੁਗਤੀ ਦੇ ਤੁਫੈਲ ਹੀ ਨਾਮ ਵਖਾਣ ਸਕਦਾ ਹਾਂ, ਆਪੇ ਨਹੀਂ:-

**ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ॥**

**ਨਿਰਣੈ:** ਗੁਰਬਾਣੀ ਵਿਚ 'ਦੇਹਿਤ' ਸ਼ਬਦ ਕਿਸੇ ਥਾਂ ਤੇ ਨਹੀ ਵਰਤਿਆ ਗਿਆ। ਹੋਰ ਕਿਸੇ ਟੀਕਾਕਾਰ ਨੇ ਵੀ 'ਦੇਹਿਤ' ਨੂੰ ਜੁੜਤ ਪਦ ਨਹੀ ਬਣਾਇਆ। 'ਸਿਆਣਪ ਤੁਮਰੀ' ਪਾਠ ਠੀਕ ਹੈ, ਪੱਤਾ ਨਹੀ 'ਤੁਮਰੀ'-ਦੀ ਥਾਂ 'ਤੇਰੀ' ਪਦ ਕਿਹੜੇ ਸਰੂਪ ਚੋਂ ਲੈ ਕੇ ਆਪ ਜੀ ਨੇ 'ਤੇਰੀ ਦਾਤਿ' ਦੇ ਅਰਥ ਕੀਤੇ ਹਨ।

# ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਸੰਸਾਰ ਵਿਚ ਆਉਣ ਦਾ ਮੁਖ ਪ੍ਰਯੋਜਨ ਗੁਰੂ ਦੀ ਬਾਣੀ ਨੂੰ ਪਿਆਰਨਾ, ਸਤਿਕਾਰਨਾ ਤੇ ਇਸ ਵਿਚ ਦਿਤੇ ਉਪਦੇਸ਼ ਅਨੁਸਾਰ ਆਪਣੀ ਜ਼ਿੰਦਗੀ ਗੁਜ਼ਾਰਨਾ ਹੈ ਪਰ ਪ੍ਰਾਣੀ ਨਾਮ ਨੂੰ ਵਿਸਾਰ ਕੇ ਦੁਨਿਆਵੀ ਪਦਾਰਥਾਂ ਦੇ ਹੋਰ ਹੋਰ ਲਾਲਚਾਂ ਵਿਚ ਫਸ ਜਾਂਦੇ ਹਨ।

ਇਸ ਸ਼ਬਦ ਵਿਚ ਮਨ ਦੀ ਚੇਤਨਾ ਨੂੰ ਜਗਾਇਆ ਹੈ ਤਾਂ ਜੋ ਮਨੁੱਖ ਨਾਮ ਵਿਚ ਲਗ ਕੇ ਆਪਣਾ ਜਨਮ ਸਵਾਰ ਸਕੇ ਅਤੇ ਆਵਾਗਉਣ ਵਿਚ ਪੈਣ ਵਾਲੇ ਚਕ੍ਰ ਚੋਂ ਬਚ ਸਕੇ। ਜੀਵ ਨੂੰ ਗੁਰ-ਪਰਮੇਸ਼ਰ ਜੀ ਪਾਸੋਂ ਸਦਾ ਉਹ ਉਦਮ ਸ਼ਕਤੀ ਮੰਗਣੀ ਚਾਹੀਦੀ ਹੈ ਜਿਸ ਨਾਲ ਉਹ ਨਾਮ ਜਪਣ ਦੇ ਯੋਗ ਬਣ ਸਕੇ। ਅੰਤ ਵਿਚ ਇਹ ਦਸਿਆ ਹੈ ਕਿ ਅਸਲ ਭਗਤ ਉਹੀ ਹਨ ਜੋ ਰਬ ਨੂੰ ਭਾਉਂਦੇ ਹਨ ਕਿਉਂਕਿ ਭਗਤ ਕਿਸੇ ਭੇਖ ਜਾਂ ਬਾਣੇ

ਦਾ ਨਾਮ ਨਹੀ ਹੈ। ਜੀਵ ਨੂੰ ਉਨ੍ਹਾਂ ਸਾਧੂ ਜਨਾ ਦੀ ਸੰਗਤ ਕਰਨੀ ਚਾਹੀਦੀ ਹੈ ਜਿਨ੍ਹਾਂ ਨਾਲ ਬੈਠਿਆਂ 'ਅਮਿਓ ਚਲਹਿ ਝਰਣੇ' ਵਾਲੀ ਆਤਮਿਕ ਸਥਿਤੀ ਬਣਦੀ ਹੈ :-

**ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥** [ਪੰ. ੩੨੦

**ਸਾਰਗ ਮਹਲਾ ੫ ॥ ਧਨਵੰਤ ਨਾਮ ਕੇ ਵਣਜਾਰੇ॥ ਸਾਂਝੀ ਕਰਹੁ ਨਾਮ ਧਨੁ ਖਾਟਹੁ, ਗੁਰ ਕਾ ਸਬਦੁ ਵੀਚਾਰੇ॥੧॥ਰਹਾਉ॥ ਛੋਡਹੁ ਕਪਟੁ ਹੋਇ ਨਿਰਵੈਰਾ, ਸੋ ਪ੍ਰਭੁ ਸੰਗਿ ਨਿਹਾਰੇ॥ ਸਚੁ ਧਨ ਵਣਜਹੁ ਸਚੁ ਧਨ ਸੰਚਹੁ, ਕਬਹੂ ਨ ਆਵਹੁ ਹਾਰੇ॥੧॥ ਖਾਤ ਖਰਚਤ ਕਿਛੁ ਨਿਖੁਟਤ ਨਾਹੀ, ਅਗਨਤ ਭਰੇ ਭੰਡਾਰੇ॥ ਕਹੁ ਨਾਨਕ ਸੋਭਾ ਸੰਗਿ ਜਾਵਹੁ, ਪਾਰਬ੍ਰਹਮ ਕੈ ਦੁਆਰੈ॥੨॥੫੭॥੮੦॥**

**ਪਦ ਅਰਥ:** ਧਨਵੰਤ-ਧਨਵਾਨ, ਅਮੀਰ। ਵਣਜਾਰੇ-ਵਪਾਰ ਕਰਨ ਵਾਲੇ। ਸਾਂਝੀ ਕਰਹੁ-ਭਾਈਵਾਲੀ ਪਾਓ। ਖਾਟਹੁ-(ਤੁਸੀ) ਖਟੋ। ਵੀਚਾਰੇ-ਵੀਚਾਰ ਕੇ।੧।ਰਹਾਉ।

ਕਪਟੁ-ਫਰੇਬ। ਹੋਇ-ਹੋ ਕੇ। ਸੰਗਿ ਨਿਹਾਰੇ-(ਸਭ ਜੀਵਾਂ ਦੇ) ਨਾਲ ਵੇਖਦਾ ਹੈ। ਵਣਜਹੁ-ਖ਼ਰੀਦੋ। ਸੰਚਹੁ-ਇਕੱਠਾ ਕਰੋ। ਹਾਰੇ-ਹਾਰ ਕੇ।੧।

ਖਾਤ-ਖਾਂਦਿਆਂ। ਖਰਚਤ-ਖਰਚਦਿਆਂ। ਨਿਖੁਟਤ ਨਾਹੀ-ਨਿਖੁਟਦਾ, ਮੁੱਕਦਾ ਨਹੀ ਹੈ। ਅਗਨਤ-ਗਿਣਤੀ ਤੋਂ ਰਹਿਤ। ਸੋਭਾ ਸੰਗਿ-ਵਡਿਆਈ ਨਾਲ। ਦੁਆਰੇ-ਦਰ ਤੇ।੨।

**ਅਰਥ:** (ਹੇ ਭਾਈ! ਜਿਹੜੇ) ਨਾਮ ਦੇ ਵਾਪਾਰੀ ਹਨ (ਅਸਲ ਵਿਚ ਓਹੀ) ਧਨਵਾਨ ਹਨ। (ਤੁਸੀ ਉਹਨਾਂ ਨੂੰ) ਭਾਈਵਾਲ ਬਣਾਓ ਤੇ ਗੁਰੂ ਦਾ ਸ਼ਬਦ ਵੀਚਾਰ ਕੇ (ਇਹ) ਨਾਮ ਧਨ ਖਟੋ।੧।ਰਹਾਉ।

(ਹੇ ਭਾਈ!) ਨਿਰਵੈਰ ਹੋ ਕੇ (ਦੂਜਿਆਂ ਨਾਲ) ਠੱਗੀ ਕਰਨੀ ਛਡ ਦਿਓ (ਕਿਉਂਕਿ) ਉਹ ਪ੍ਰਭੂ (ਤੁਹਾਡੇ) ਨਾਲ (ਤੁਹਾਡਾ ਹਰੇਕ ਕੰਮ) ਵੇਖ ਰਿਹਾ ਹੈ। (ਇਸ ਲਈ) ਸਚ-ਰੂਪ (ਨਾਮ) ਧਨ ਖਰੀਦੋ, ਸਚ ਧਨ ਇਕਠਾ ਕਰੋ (ਫਿਰ ਤੁਸੀ) ਕਦੀ ਵੀ ਹਾਰ ਕੇ ਨਹੀਂ ਆਉਗੇ (ਭਾਵ ਜਨਮ ਜਿਤ ਲਵੋਗੇ)।੧।

(ਨਾਮ ਧਨ) ਖਾਂਦਿਆਂ ਖਰਚਦਿਆਂ ਕੁਝ ਵੀ ਘਟਦਾ ਨਹੀਂ ਹੈ (ਕਿਉਂਕਿ ਨਾਮ ਦੇ) ਅਨਗਿਣਤ ਭੰਡਾਰ ਭਰੇ ਪਏ ਹਨ। ਨਾਨਕ! ਆਖ (ਕਿ ਇਸ ਤਰ੍ਹਾਂ ਨਾਮ ਧਨ ਖਟਦਿਆਂ ਖਰਚਦਿਆਂ) ਸੋਭਾ ਸਹਿਤ ਪਾਰਬ੍ਰਹਮ ਦੇ ਦਰ ਉਤੇ ਪਹੁੰਚ ਜਾਉਗੇ।੨।੫੭।੮੦।

## ਸਾਰੰਸ਼ ਅਤੇ ਸਿਧਾਂਤ

ਸਾਰੇ ਜੀਵ ਸੰਸਾਰ ਵਿਚ ਸਚ ਦਾ ਵਪਾਰ ਕਰਨ ਲਈ ਆਏ ਹਨ ਪਰ ਇਸ ਸਚ ਨੂੰ ਵਿਸਾਰ ਕੇ ਕੱਚ ਦਾ ਵਪਾਰ ਕਰਨ ਵਿਚ ਫਸ ਗਏ ਹਨ। ਨਾਮ ਧਨ ਦਾ ਵਣਜ ਕਰਨ ਨਾਲ ਨਾਮ-ਧਨ ਦੇ ਧਨਵੰਤਿਆਂ ਨਾਲ ਭਾਈਵਾਲੀ, ਸਾਂਝੀਵਾਲਤਾ ਕਰਨੀ ਚਾਹੀਦੀ ਹੈ। ਨਾਮ ਧਨ ਦੀ ਰਾਸ ਕਿਸ ਨਾਲ ਸਾਂਝੀ ਕਰਨੀ ਹੈ? ਗੁਰਬਾਣੀ ਵਿਚ ਸਾਨੂੰ ਇਹ ਉਪਦੇਸ਼ ਦਿੱਤਾ ਹੈ:-

**ਸਾਚੁ ਨੇਹੁ ਤਿਨ ਪ੍ਰੀਤਮਾ, ਜਿਨ ਮਨਿ ਵੁਠਾ ਆਪਿ ਜੀਉ॥**
**ਗੁਣ ਸਾਝੀ ਤਿਨ ਸੰਗਿ ਬਸੇ, ਆਠ ਪਹਰ ਪ੍ਰਭ ਜਾਪਿ ਜੀਉ॥**
**ਰੰਗਿ ਰਤੇ ਪਰਮੇਸਰੈ, ਬਿਨਸੇ ਸਗਲ ਸੰਤਾਪ ਜੀਉ॥** [ਪੰ. ੭੬੧

ਇਸੇ ਤਰ੍ਹਾਂ ਦੇ ਹੋਰ ਵਾਕ ਵੀ ਹਨ:-

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥**
**ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ॥**
**ਸਾਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ॥**
**ਪਹਰੇ ਪਟੰਬਰ ਕਰਿ ਅਡੰਬਰ, ਆਪਣਾ ਪਿੜੁ ਮਲੀਐ॥**
**ਜਿਥੇ ਜਾਇ ਬਹੀਐ ਭਲਾ ਕਹੀਐ, ਝੋਲਿ ਅੰਮ੍ਰਿਤੁ ਪੀਜੈ॥**
**ਗੁਣਾ ਕਾ ਹੋਵੈ, ਵਾਸੁਲਾ, ਕਢਿ ਵਾਸੁ ਲਈਜੈ॥** [ਪੰ. ੭੬੫

ਸਿਧਾਂਤ ਇਹ ਹੈ ਕਿ ਨਾਮ ਦਾ ਵਪਾਰ ਕੀਤਿਆਂ ਜੀਵਨ ਵਿਚ ਕਿਸੇ ਪ੍ਰਕਾਰ ਦੀ ਤੋਟ ਨਹੀਂ ਆਉਂਦੀ ਅਤੇ ਅੰਤ ਮਨੁੱਖ, ਸੋਭਾ ਨਾਲ 'ਪਾਰਬ੍ਰਹਮ ਕੈ ਦੁਆਰੈ' ਤੇ ਜਾ ਅਪੜਦਾ ਹੈ।

ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਬਚਨ ਹਨ:-

**ਹਮ ਵਣਜਾਰੇ ਰਾਮ ਕੇ॥ ਹਰਿ ਵਣਜੁ ਕਰਾਵੈ ਦੇ ਰਾਸਿ ਰੇ॥** [ਪੰ. ੧੬੫

ਨਾਮ-ਧਨ ਦੇ ਵਣਜਾਰਿਆਂ ਨੂੰ ਅਜਿਹੀ ਵਸਤੂ ਵਿਹਾਝਣੀ ਚਾਹੀਦੀ ਹੈ ਜੋ ਰਬੀ ਦਰਗਾਹ ਵਿਚ ਜਾਣ ਸਮੇਂ ਨਾਲ ਚਲੇ। ਇਸ ਧਨ ਨੂੰ ਖਟਣ ਦੀ ਥਾਂ ਕੇਵਲ 'ਸਤਿਸੰਗਤ' ਹੈ। ਗੁਰਵਾਕ ਹਨ:-

**ਸਤਸੰਗਤੀ ਸੰਗਿ ਹਰਿ ਧਨੁ ਖਟੀਐ,**
**ਹੋਰਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ॥** [ਪੰ. ੭੩੪

ਸੰਸਾਰ ਦੇ ਲੋਕ ਕਾਂਸੀ ਤਾਂਬਾ ਤੇ ਲਉਂਗ ਸੁਪਾਰੀ ਦਾ ਵਪਾਰ ਕਰਦੇ ਹਨ ਪਰ ਹਰੀ ਨਾਮ ਦੇ ਵਣਜਾਰਿਆਂ ਦਾ ਵਣਜ-ਵਪਾਰ ਗੁਰੂ ਦਾ ਸ਼ਬਦ ਹੈ ਜਿਸ ਨੂੰ ਖਾਂਦਿਆਂ ਤੇ ਵਰਤਾਂਦਿਆਂ ਕਦੇ ਤੋਟਾ ਲਹੀਂ ਆਉਂਦਾ:-

**ਖਾਤ ਖਰਚਤ ਨਿਬਹਤ ਰਹੈ, ਗੁਰਸਬਦੁ ਅਖੁਟ॥** [ਪੰ. ੮੨੬

ਇਸ ਸ਼ਬਦ ਵਿਚ ਗੁਰੂ ਪਾਤਿਸ਼ਾਹ ਜੀ 'ਧਨਵੰਤ ਨਾਮ ਕੇ ਵਣਜਾਰੇ' ਜੀਵ ਨੂੰ ਇਹ ਸੋਧ ਬਖਸ਼ੀ ਹੈ- ਗੁਰੂ ਦਾ ਸ਼ਬਦ ਵੀਚਾਰ ਕੇ ਨਾਮ-ਧਨ ਖਟੋ। ਇਸ ਧਨ ਦਾ ਇਹ ਲਾਭ ਹੋਵੇਗਾ ਕਿ ਅੰਤ ਸਮੇਂ ਜਦੋਂ ਪਰਮੇਸ਼ਰ ਦੀ ਦਰਗਾਹ ਵਿਚ ਜਾਉਗੇ ਤਾਂ ਤੁਹਾਨੂੰ 'ਰੇ ਰੇ' ਕੋਈ ਨਹੀਂ ਆਖੇਗਾ ਸਭ 'ਜੀ ਆਇਆ ਨੂੰ' ਆਖਣਗੇ:-

**ਆਉ ਬੈਠੁ ਆਦਰੁ ਸਭ ਥਾਈ, ਊਨ ਨ ਕਤਹੂੰ ਬਾਤਾ॥**
**ਭਗਤਿ ਸਿਰਪਾਉ ਦੀਓ ਜਨ ਅਪੁਨੇ, ਪ੍ਰਤਾਪੁ ਨਾਨਕ ਪ੍ਰਭ ਜਾਤਾ॥** [ਪੰ. ੬੩੧

ਉਪਦੇਸ਼ ਇਹ ਹੈ ਕਿ ਸ਼ਾਹ ਤੋਂ ਵਿਛੜ ਕੇ ਆਇਆ ਜੀਵ ਰੂਪੀ ਵਣਜਾਰਾ ਮਨੁੱਖਾ ਜਨਮ ਵਿਚ ਹੀ ਪ੍ਰੇਮਾ-ਭਗਤੀ ਦੁਆਰਾ ਮੁੜ ਸ਼ੋਭਾ ਸਹਿਤ ਪਾਰਬ੍ਰਹਮ ਦੇ ਦੁਆਰੇ ਤੇ ਪਹੁੰਚ ਸਕਦਾ ਹੈ, ਇਸ ਤੋਂ ਬਿਨਾ 'ਪਤਿ' ਪ੍ਰਾਪਤੀ ਦਾ ਹੋਰ ਕੋਈ ਹੀਲਾ-ਵਸੀਲਾ ਨਹੀਂ ਹੈ।

**ਸਾਰਗ ਮਹਲਾ ੫ ॥ ਪ੍ਰਭ ਜੀ, ਮੋਹਿ ਕਵਨੁ ਅਨਾਥੁ ਬਿਚਾਰਾ॥ ਕਵਨ ਮੂਲ ਤੇ ਮਾਨੁਖੁ ਕਰਿਆ, ਇਹੁ ਪਰਤਾਪੁ ਤੁਹਾਰਾ॥੧॥ਰਹਾਉ॥ ਜੀਅ ਪ੍ਰਾਣ ਸਰਬ ਕੇ ਦਾਤੇ, ਗੁਣ ਕਹੇ ਨ ਜਾਹਿ ਅਪਾਰਾ॥ ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ, ਸਰਬ ਘਟਾਂ ਆਧਾਰਾ॥੧॥ ਕੋਇ ਨ ਜਾਨੈ ਤੁਮਰੀ ਗਤਿ ਮਿਤਿ, ਆਪਹਿ ਏਕ ਪਸਾਰਾ॥ ਸਾਧ ਨਾਵ ਬੈਠਾਵਹੁ ਨਾਨਕ, ਭਵ ਸਾਗਰੁ ਪਾਰਿ ਉਤਾਰਾ॥੨॥੫੮॥੮੧॥**

**ਪਦ ਅਰਥ**: ਮੋਹਿ-ਮੈਂ। ਕਵਨ-ਕੌਣ?। ਅਨਾਥ-ਯਤੀਮ। ਬਿਚਾਰਾ-ਵਿਚਾਰਾ, ਗਰੀਬ ਜਿਹਾ। ਮੂਲ-ਮੁੱਢ। ਕਰਿਆ-ਕੀਤਾ, ਬਣਾ ਦਿਤਾ। ਪਰਤਾਪੁ-ਵਡਿਆਈ, ਤੇਜ। ਤੁਹਾਰਾ-ਤੁਹਾਡਾ।੧ ।ਰਹਾਉ।

ਜੀਅ ਪ੍ਰਾਣ-ਜਿੰਦ ਤੇ ਪ੍ਰਾਣ। ਦਾਤੇ-ਹੇ ਦੇਣ ਵਾਲੇ! (ਦਾਤਾਰ)। ਕਹੇ ਨ ਜਾਹਿ-ਆਖੇ ਨਹੀ ਜਾ ਸਕਦੇ। ਅਪਾਰਾ-ਬੇਅੰਤ। ਪ੍ਰੀਤਮ-ਪਿਆਰੇ। ਪ੍ਰਤਿਪਾਲਕ-ਸਾਰਿਆਂ ਦੀ ਪਾਲਨਾ ਕਰਣ ਵਾਲੇ। ਸਰਬ ਘਟਾ ਆਧਾਰਾ-ਸਾਰਿਆਂ ਸਰੀਰਾਂ ਦਾ ਆਸਰਾ।੧।

ਗਤਿ ਮਿਤਿ-ਗਤੀ ਦੀ ਮਰਯਾਦਾ। ਆਪਹਿ-ਆਪ ਹੀ। ਪਸਾਰਾ-ਖਿਲਾਰਾ। ਨਾਂਵ-ਬੇੜੀ (ਸ਼ੁੱਧ ਉਚਾਰਨ 'ਨਾਵ' ਹੈ ਪਤਾ ਨਹੀ ਬਿੰਦੀ ਵਾਲਾ ਕੰਨਾ ਇਥੇ ਕਿਵੇਂ ਲੱਗਾ ਹੈ)। ਭਵ ਸਾਗਰੁ-ਸੰਸਾਰ ਸਮੁੰਦਰ।੨।

**ਅਰਥ**: ਹੇ ਪ੍ਰਭੂ ਜੀ! ਮੈਂ ਅਨਾਥ ਗਰੀਬ ਜਿਹਾ ਵਿਚਾਰਾ ਕੌਣ ਹਾਂ? (ਭਾਵ ਨਾ-ਚੀਜ਼ ਜਿਹਾ ਹਾਂ)। (ਤੁਸਾਂ) ਕਿਸ ਮੂਲ (ਭਾਵ ਗੰਦੇ ਲਹੂ ਪਾਣੀ)ਤੋਂ ਮਨੁੱਖ (ਰੂਪ ਸੁੰਦਰ ਸਰੀਰ) ਬਣਾ ਦਿਤਾ ਇਹ (ਸਾਰਾ) ਤੁਹਾਡਾ ਹੀ ਤੇਜ-ਪਰਤਾਪ (ਵਡਿਆਈ) ਹੈ।੧ ।ਰਹਾਉ।

ਹੇ ਸਭ ਦੀਆਂ ਜਿੰਦਾਂ ਅਤੇ ਪ੍ਰਾਣਾਂ ਦੇ ਦਾਤੇ! (ਤੁਹਾਡੇ) ਬੇਅੰਤ ਗੁਣ ਹਨ, (ਮੈਥੋਂ) ਆਖੇ ਨਹੀ ਜਾ ਸਕਦੇ। (ਹੇ ਪ੍ਰਭੂ! ਤੁਸੀਂ) ਸਾਰਿਆਂ ਦੇ ਪ੍ਰੀਤਮ, ਸਾਰਿਆਂ ਦੀ ਪਾਲਨਾ ਕਰਨ ਵਾਲੇ (ਅਤੇ) ਸਾਰਿਆਂ ਸਰੀਰਾਂ ਦੇ ਆਸਰੇ ਹੋ।੧।

(ਹੇ ਪ੍ਰਭੂ!) ਤੁਹਾਡੀ ਗਤਿ-ਮਿਤਿ (ਮਰਯਾਦਾ) ਕੋਈ ਨਹੀ ਜਾਣ ਸਕਦਾ (ਕਿਉਂਕਿ) ਇਕ ਆਪ ਹੀ (ਤੁਸਾਂ ਸਾਰੇ ਜਗਤ ਦਾ) ਖਿਲਾਰਾ ਕੀਤਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਮੈਨੂੰ) ਸਾਧ (ਸੰਗਤ ਰੂਪ) ਬੇੜੀ ਵਿਚ ਬਿਠਾ ਲਵੋ (ਤਾਂ ਜੋ ਮੇਰਾ) ਸੰਸਾਰ ਸਮੁੰਦਰ ਤੋਂ ਪਾਰ ਉਤਾਰਾ (ਹੋ ਜਾਵੇ)।੨ ।੫੮ ।੮੧।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਆਪਣੀ ਅਸਮਰਥਾ ਤੇ ਨਿਮਰਤਾ ਦਾ ਪ੍ਰਤੀਕ ਹੈ। ਮਨੁੱਖ ਦੀ ਕੀ ਪਾਂਇਆ ਹੈ?:-

**ਮਾ ਕੀ ਰਕਤੁ ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ ਕਰਿ ਆਪਾਰਾ॥**
**ਜੋਤਿ ਦਾਤਿ ਜੇਤੀ ਸਭ ਤੇਰੀ, ਤੂ ਕਰਤਾ ਸਭ ਠਾਈ ਹੇ॥** [ਪੰ. ੧੦੨੨

ਪੰਜਾਂ ਤੱਤਾਂ ਤੋਂ ਮਨੁੱਖਾ ਦੇਹੀ ਬਣਾ ਕੇ ਜਿਵੇਂ ਸਵਾਰੀ ਹੈ, ਉਹ ਕਮਾਲ ਹੈ। ਮਨੁੱਖ ਦੇ ਸਰੀਰ ਵਿਚ ਅਨੇਕ ਛਿਦ੍ਰ ਢਕੇ ਹੋਏ ਹਨ ਪਰ ਬਾਹਰੋਂ ਬੜਾ ਸੁੰਦਰ ਦਿਸਦਾ ਹੈ। ਕੁਝ ਵੀ ਹੋਵੇ, ਸਾਡੀ ਤਾਂ ਪਿਆਰੇ ਪ੍ਰੀਤਮ ਜੀ ਦੇ ਚਰਨਾ ਵਿਚ ਇਹ ਜੋਦੜੀ ਕਰਨੀ ਬਣਦੀ ਹੈ:-

**ਸਾਧ ਨਾਵ ਬੈਠਾਵਹੁ ਨਾਨਕ,ਭਵ ਸਾਗਰੁ ਪਾਰਿ ਉਤਾਰਾ॥**

ਗੁਰਬਾਣੀ ਵਿਚ ਅਜਿਹੀ ਨਿਮਰ ਭਾਵਨਾ ਵਾਲੇ ਕਈ ਸ਼ਬਦ ਹਨ:-

**ਹਮ ਅਨਾਥ ਨਾਥ ਹਰਿ ਸਰਣੀ, ਅਪੁਨੀ ਕ੍ਰਿਪਾ ਕਰੇਹ॥** [ਪੰ. ੭੦੨

**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ, ਨਾਹਿਨ ਨਿਰਮਲ ਕਰਣੀ॥**
**ਸਾਧ ਸੰਗਤਿ ਕੈ ਅੰਚਲਿ ਲਾਵਹੁ, ਬਿਖਮ ਨਦੀ ਜਾਇ ਤਰਣੀ॥** [ਪੰ. ੭੦੨

**ਸਾਰਗ ਮਹਲਾ ੫ ॥ ਆਵੈ ਰਾਮ ਸਰਣਿ, ਵਡਭਾਗੀ॥ ਏਕਸ ਬਿਨੁ ਕਿਛੁ ਹੋਰੁ ਨ ਜਾਣੈ, ਅਵਰਿ ਉਪਾਵ ਤਿਆਗੀ॥੧॥ਰਹਾਉ॥ ਮਨ ਬਚ ਕ੍ਰਮ ਆਰਾਧੈ ਹਰਿ ਹਰਿ, ਸਾਧ ਸੰਗਿ ਸੁਖੁ ਪਾਇਆ॥ ਅਨਦ ਬਿਨੋਦ ਅਕਥ ਕਥਾ ਰਸੁ, ਸਾਚੈ ਸਹਜਿ ਸਮਾਇਆ॥੧॥ ਕਰਿ ਕਿਰਪਾ ਜੋ ਅਪੁਨਾ ਕੀਨੋ, ਤਾ ਕੀ ਊਤਮ ਬਾਣੀ॥ ਸਾਧ ਸੰਗਿ ਨਾਨਕ ਨਿਸਤਰੀਐ, ਜੋ ਰਾਤੇ ਪ੍ਰਭ ਨਿਰਬਾਣੀ॥੨॥੫੯॥੮੨॥**

**ਪਦ ਅਰਥ:** ਵਡਭਾਗੀ-ਵਡੇ ਭਾਗਾਂ ਵਾਲਾ, ਕਿਸਮਤ ਵਾਲਾ। ਅਵਰਿ ਉਪਾਵ-ਹੋਰ ਜਤਨ, ਹੀਲੇ। ਤਿਆਗੀ-ਛਡ ਦੇਂਦਾ ਹੈ।੧।ਰਹਾਉ।

ਮਨ ਬਚ ਕ੍ਰਮ ਅਰਾਧੈ ਹਰਿ ਹਰਿ-ਬਚਨ ਤੇ ਕਰਮ ਕਰਕੇ (ਜੋ) ਹਰੀ ਦਾ ਨਾਮ ਸਿਮਰਦਾ ਹੈ। ਅਨਦ-ਅਨੰਦ। ਬਿਨੋਦ-ਖੁਸ਼ੀਆਂ। ਸਾਚੇ-ਸਚੇ (ਮਨ) ਵਿਚ। ਸਹਜਿ-ਅਡੋਲ (ਅਵਸਥਾ) ਵਿਚ। ਸਮਾਇਆ-ਲੀਨ ਹੋਇਆ ਹੈ।੧।

ਤਾ ਕੀ-ਉਸ (ਮਨੁੱਖ) ਦੀ। ਊਤਮ ਬਾਣੀ-ਸ੍ਰੇਸ਼ਟ ਬਾਣੀ। ਨਿਸਤਰੀਐ-ਤਰ ਜਾਈਦਾ ਹੈ। ਰਾਤੇ-ਰੰਗੇ ਗਏ ਹਨ। ਪ੍ਰਭ ਨਿਰਬਾਣੀ-ਵਾਸ਼ਨਾ ਤੋਂ ਰਹਿਤ ਨਿਰਲੇਪ ਪ੍ਰਭੂ ਵਿਚ।੨।

**ਅਰਥ:** (ਹੇ ਭਾਈ!) ਵਡੇ ਭਾਗਾਂ ਵਾਲਾ (ਮਨੁੱਖ) ਪਰਮਾਤਮਾ ਦੀ ਸ਼ਰਨ ਆਉਂਦਾ ਹੈ। (ਉਹ) ਇਕ (ਪਰਮਾਤਮਾ ਤੋਂ) ਬਿਨਾ ਹੋਰ (ਕਿਸੇ ਨੂੰ) ਨਹੀ ਜਾਣਦਾ-ਪਛਾਣਦਾ, (ਉਹ) ਹੋਰ ਸਾਰੇ ਹੀਲਿਆਂ ਦਾ ਤਿਆਗੀ ਬਣ ਜਾਂਦਾ ਹੈ।੧।ਰਹਾਉ।

(ਅਜਿਹਾ ਵਡਭਾਗੀ ਮਨੁੱਖ) ਮਨ, ਬਚਨ ਤੇ ਕਰਮ (ਦੁਆਰਾ) ਪਰਮਾਤਮਾ ਦਾ (ਨਾਮ) ਸਿਮਰਦਾ ਹੈ ਅਤੇ ਸਾਧ ਸੰਗ ਦੁਆਰਾ (ਉਸ ਨੇ ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ। (ਉਹ) ਸਚੇ ਹਰੀ ਦੇ ਐਸੇ ਪੂਰਨ ਗਿਆਨ ਵਿਚ ਲੀਨ ਹੋ ਗਿਆ ਹੈ ਜਿਸ ਵਿਚ ਅਕਹਿ ਰਸ ਵਾਲਾ ਅਨੰਦ ਤੇ ਖੁਸ਼ੀਆਂ ਹਨ।੧।

(ਹੇ ਭਾਈ! ਪ੍ਰਭੂ ਨੇ) ਕਿਰਪਾ ਕਰਕੇ ਜਿਸ ਮਨੁੱਖ ਨੂੰ ਆਪਣਾ (ਸੇਵਕ) ਬਣਾ ਲਿਆ ਹੈ ਉਸ ਦੀ ਸ੍ਰੇਸ਼ਟ ਬਾਣੀ (ਸੰਸਾਰ ਤੇ ਪ੍ਰਗਟ ਹੋ ਜਾਂਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ ਮਨੁੱਖ ਵਾਸ਼ਨਾ ਰਹਿਤ ਪ੍ਰਭੂ ਦੇ (ਪ੍ਰੇਮ ਰੰਗ ਵਿਚ) ਰੰਗੇ ਗਏ ਹਨ, ਉਨ੍ਹਾਂ ਸਾਧਾਂ ਦਾ ਸੰਗ ਕਰਕੇ (ਸੰਸਾਰ ਸਾਗਰ ਤੋਂ) ਪਾਰ ਹੋ ਜਾਈਦਾ ਹੈ।੨।੫੯।੮੨।

## ਅਰਥ ਭੇਦ ਅਤੇ ਨਿਰਣੈ

**ਕਰਿ ਕਿਰਪਾ ਜੋ ਅਪੁਨਾ ਕੀਨੋ, ਤਾ ਕੀ ਊਤਮ ਬਾਣੀ॥**

ਵਖ ਵਖ ਅਰਥ:

੧. ਵਾਹਿਗੁਰੂ ਨੇ ਆਪਣੀ ਕ੍ਰਿਪਾ ਕਰਕੇ ਜਿਸ ਕੋ ਆਪਨਾ ਕੀਆ ਹੈ ਤਿਸ ਕੀ (ਬ੍ਰਾਣੀ) ਸਿਖਯਾ ਭੀ ਉਤਮ ਹੋਈ ਹੈ। [ਫ.ਸ.

੨. ਹੇ ਭਾਈ! (ਪ੍ਰਭੂ) ਮਿਹਰ ਕਰਕੇ ਜਿਸ ਮਨੁੱਖ ਨੂੰ ਆਪਣਾ (ਸੇਵਕ) ਬਣਾ ਲੈਂਦਾ ਹੈ; ਉਸ ਦੀ ਉਚੀ ਸੋਭਾ ਹੁੰਦੀ ਹੈ। [ਦਰਪਣ

੩. ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕਰਕੇ ਜਿਸ ਨੂੰ ਆਪਦਾ ਦਾਸ ਕੀਤਾ ਹੈ, ਉਸ ਦੀ ਬਾਣੀ ਸਭ ਤੋਂ ਉਤਮ ਹੈ। [ਸੰ.ਸ.

**ਨਿਰਣੈ**: 'ਬਾਣੀ' ਪਦ ਦੇ ਕਈ ਅਰਥ ਹਨ ਪਰ ਪ੍ਰਕਰਣ ਅਨੁਸਾਰ ਅਰਥ ਕਰਨੇ ਹੀ ਯੋਗ ਹੁੰਦੇ ਹਨ। ਇਸ ਪੰਗਤੀ ਵਿਚ 'ਬਾਣੀ' ਪਦ ਦੇ ਅਰਥ ਬੋਲ, ਬਾਣੀ ਕਰਨੇ ਹੀ ਠੀਕ ਢੁਕਵੇਂ ਹਨ। ਗੁਰਬਾਣੀ ਦੀ ਹੇਠ ਲਿਖੀ ਪੰਕਤੀ ਇਸ ਵੀਚਾਰ ਉਤੇ ਆਪਣੀ ਛਾਪ ਲਾਉਂਦੀ ਹੈ:-

**ਹਰਿ ਜਨ ਊਤਮ, ਊਤਮ ਬਾਣੀ, ਮੁਖਿ ਬੋਲਹਿ ਪਰਉਪਕਾਰੇ॥**
**ਜੋ ਜਨੁ ਸੁਣੈ ਸਰਧਾ ਭਗਤਿ ਸੇਤੀ, ਕਰਿ ਕਿਰਪਾ ਹਰਿ ਨਿਸਤਾਰੇ॥** [ਪੰ. ੪੯੩

# ਸਾਰੰਸ਼ ਅਤੇ ਸਿਧਾਂਤ

ਹਰੀ ਦੀ ਸ਼ਰਨ ਲੈਣ ਵਾਲਾ ਮਨੁੱਖ ਵਡਭਾਗੀ ਹੁੰਦਾ ਹੈ। ਉਹ ਹਰੀ ਤੋਂ ਬਿਨਾ ਸਾਰੇ ਕ੍ਰਿਆ ਕਰਮ ਵਿਅਰਥ ਮੰਨਦਾ ਹੈ। ਉਹ ਖਿਆਲਾਂ, ਬੋਲਾਂ ਤੇ ਅਮਲਾਂ ਰਾਹੀ ਇਕ ਪਰਮੇਸ਼ਰ ਦੀ ਅਰਾਧਨਾ ਕਰਦਾ ਹੈ, ਜਿਸ ਕਰਕੇ ਉਹ ਸਦਾ ਆਤਮਿਕ ਅਨੰਦ ਤੇ ਖੁਸ਼ੀਆਂ ਦੇ ਰੰਗ ਮਾਣਦਾ ਹੈ।

**ਸਾਰਗ ਮਹਲਾ ੫ ॥ ਜਾ ਤੇ, ਸਾਧੂ ਸਰਣਿ ਗਹੀ॥ ਸਾਂਤਿ ਸਹਜੁ ਮਨਿ ਭਇਓ ਪ੍ਰਗਾਸਾ, ਬਿਰਥਾ ਕਛੁ ਨ ਰਹੀ॥੧॥ਰਹਾਉ॥ ਹੋਹੁ ਕ੍ਰਿਪਾਲ ਨਾਮੁ ਦੇਹੁ ਅਪੁਨਾ, ਬਿਨਤੀ ਏਹ ਕਹੀ॥ ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ, ਪਾਇਓ ਲਾਭੁ ਸਹੀ॥ ਜਹ ਤੇ ਉਪਜਿਓ ਤਹੀ ਸਮਾਨੋ, ਸਾਈ ਬਸਤੁ ਅਹੀ॥ ਕਹੁ ਨਾਨਕ ਭਰਮੁ ਗੁਰਿ ਖੋਇਓ, ਜੋਤੀ ਜੋਤਿ ਸਮਹੀ॥੨॥੬੦॥੮੩॥**

# ਉਚਾਰਨ ਸੇਧ

**ਬਿੰਦੀ ਸਹਿਤ**: ਜਾਂ ਤੇ, ਜਹਂ, ਤਹੀਂ।

**ਪਦ ਅਰਥ**: ਜਾਤਿ-ਜਦੋਂ ਤੋਂ। ਗਹੀ-ਫੜੀ। ਮਨਿ-ਮਨ ਵਿਚ। ਪ੍ਰਗਾਸਾ-(ਆਤਮਿਕ ਜੀਵਨ ਦਾ) ਪ੍ਰਕਾਸ਼, ਖੇੜਾ। ਬਿਰਥਾ-ਪੀੜਾ।੧।ਰਹਾਉ।

ਕਹੀ-ਆਖੀ। ਆਨ-ਹੋਰ। ਸਹੀ-ਠੀਕ। ਜਹ ਤੇ-ਜਿਥੋਂ (ਜਿਸ ਪ੍ਰਭੂ) ਤੋਂ। ਉਪਜਿਓ-ਪੈਦਾ ਹੋਇਆ ਹੈ। ਤਹੀ-ਉਸੇ (ਪ੍ਰਭੂ) ਵਿਚ। ਸਮਾਨੋ-ਲੀਨ ਹੋ ਗਿਆ। ਸਾਈ ਬਸਤੁ-ਉਹੀ ਚੀਜ਼ (ਭਾਵ ਨਾਮ ਪਦਾਰਥ)। ਅਹੀ-ਚਾਹੀ ਹੈ। ਗੁਰਿ-ਗੁਰੂ ਨੇ। ਖੋਇਓ-ਦੂਰ ਕਰ ਦਿੱਤਾ। ਸਮਹੀ-ਸਮਾਈ ਰਹਿੰਦੀ ਹੈ।੨।

**ਅਰਥ**: (ਹੇ ਭਾਈ!) ਜਦ ਤੋਂ ਮੈਂ ਸਾਧੂ (ਗੁਰੂ) ਦੀ ਸ਼ਰਨ ਪਕੜੀ ਹੈ ਮੇਰੇ ਮਨ ਵਿਚ ਸ਼ਾਂਤੀ, ਆਤਮਿਕ ਅਡੋਲਤਾ (ਅਤੇ) ਆਤਮਿਕ ਜੀਵਨ ਵਿਚ ਚਾਨਣ ਹੋ ਗਿਆ ਹੈ, ਕਿਸੇ ਪ੍ਰਕਾਰ ਦੀ ਪੀੜਾ ਨਹੀਂ ਰਹੀ।੧।ਰਹਾਉ।

(ਹੇ ਭਾਈ! ਜਦੋਂ ਸ਼ਰਨ ਪਕੜੀ ਤਾਂ ਮੈਂ) ਇਹ ਬੇਨਤੀ ਕੀਤੀ ਕਿ (ਮੇਰੇ ਤੇ) ਕਿਰਪਾਲੂ ਹੋਵੋ (ਅਤੇ) ਆਪਣਾ ਨਾਮ ਦਿਉ। ਪ੍ਰਭੂ ਦਾ ਨਾਮ ਸਿਮਰਦਿਆਂ ਹੋਰ ਸਾਰੇ ਕਾਰ-ਵਿਹਾਰ ਵਿਸਰ ਗਏ ਹਨ (ਮੈਂ) ਠੀਕ ਲਾਭ ਪ੍ਰਾਪਤ ਕਰ ਲਿਆ ਹੈ।੧।

(ਹੇ ਭਾਈ!) ਜਿਸ ਥਾਂ (ਪ੍ਰਭੂ) ਤੋਂ (ਇਹ ਜਿੰਦ) ਪੈਦਾ ਹੋਈ ਸੀ ਉਸ ਵਿਚ ਸਮਾਅ ਗਈ (ਅਤੇ ਜਿੰਦ) ਨੂੰ ਨਾਮ ਵਸਤੂ ਚੰਗੀ ਲਗਦੀ ਹੈ। ਨਾਨਕ! ਆਖ ਕਿ ਗੁਰੂ ਨੇ ਭਰਮ ਨਾਸ਼ ਕਰ ਦਿੱਤਾ ਹੈ (ਅਤੇ ਵਾਹਿਗੁਰੂ ਦੀ) ਜੋਤ ਵਿਚ (ਮੇਰੀ) ਜੋਤਿ ਸਮਾਅ ਗਈ ਹੈ (ਭਾਵ ਇਕਮਿਕ ਹੋ ਗਈ ਹੈ)।੨।੬੦।੮੩।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਾਧ-ਗੁਰੂ ਦੀ ਸ਼ਰਨ ਲੈਣ ਨਾਲ ਜੋ ਆਤਮਿਕ ਲਾਭ ਪ੍ਰਾਪਤ ਹੋਇਆ ਹੈ, ਉਸ ਦਾ ਵਰਨਣ ਹੈ। ਗੁਰੂ ਮਿਲਾਪ ਨਾਲ ਨਾਮ ਵਸਤੂ ਮਿਲ ਜਾਂਦੀ ਹੈ, ਸਾਰੇ ਦੁਖ ਦੂਰ ਹੋ ਕੇ ਪੂਰਨ ਅਡੋਲਤਾ ਤੇ ਸ਼ਾਂਤੀ ਵਰਤ ਜਾਂਦੀ ਹੈ। ਗੁਰੂ ਦੀ ਕਿਰਪਾ ਨਾਲ ਭਰਮ ਦੂਰ ਹੋ ਜਾਂਦਾ ਹੈ ਤੇ 'ਜੋਤੀ ਜੋਤਿ ਸਮਹੀ' ਵਾਲੀ ਹਾਲਤ ਹੋ ਨਿਬੜਦੀ ਹੈ।

**ਸਾਰਗ ਮਹਲਾ ੫ ॥ ਰਸਨਾ, ਰਾਮ ਕੋ ਜਸੁ ਗਾਉ॥ ਆਨ ਸੁਆਦ ਬਿਸਾਰਿ ਸਗਲੇ, ਭਲੋ ਨਾਮੁ ਸੁਆਉ॥੧॥ਰਹਾਉ॥ ਚਰਨ ਕਮਲ ਬਸਾਇ ਹਿਰਦੈ, ਏਕ ਸਿਉ ਲਿਵ ਲਾਉ॥ ਸਾਧ ਸੰਗਤਿ ਹੋਹਿ ਨਿਰਮਲੁ, ਬਹੁੜਿ ਜੋਨਿ ਨ ਆਉ॥੧॥ ਜੀਉ ਪ੍ਰਾਨ ਅਧਾਰੁ ਤੇਰਾ, ਤੂ ਨਿਥਾਵੇ ਥਾਉ॥ ਸਾਸਿ ਸਾਸਿ ਸਮ੍ਹਾਲਿ ਹਰਿ ਹਰਿ, ਨਾਨਕ ਸਦ ਬਲਿ ਜਾਉ॥੨॥੬੧॥੮੪॥**

# ਉਚਾਰਨ ਸੇਧ

**ਬਿੰਦੀ ਸਹਿਤ**: ਸਿਉਂ, ਹੋਵਹਿਂ, ਨਿਥਾਵੇਂ, ਥਾਉਂ, ਜਾਉਂ।

**ਪਦ ਅਰਥ**: ਰਸਨਾ-ਜੀਭ ਨਾਲ। ਜਸੁ-ਸਿਫਤਿ ਸਾਲਾਹ। ਆਨ-ਹੋਰ। ਬਿਸਾਰਿ-ਵਿਸਾਰ ਕੇ। ਸਗਲੇ-ਸਾਰੇ। ਨਾਮ ਸੁਆਉ-ਨਾਮ ਦਾ ਸੁਆਦ, ਰਸ।੧।ਰਹਾਉ।

ਬਸਾਇ ਹਿਰਦੈ-ਹਿਰਦੇ ਵਿਚ ਟਿਕਾ ਕੇ। ਸਿਉ-ਨਾਲ। ਲਿਵ ਲਾਉ-ਸੁਰਤਿ ਜੋੜੋ। ਹੋਹਿ-ਹੋ ਜਾਏਂਗੀ। ਬਹੁੜਿ-ਮੁੜ ਕੇ। ਜੋਨਿ-ਜੂਨਾਂ ਵਿਚ।੧।

ਜੀਉ-ਜਿੰਦ। ਅਧਾਰੁ-ਆਸਰਾ। ਤੂੰ ਨਿਥਾਵੇ ਥਾਉ-ਜਿਸ ਦਾ ਕੋਈ ਥਾਂ ਟਿਕਾਣਾ ਨਹੀਂ, ਤੂੰ (ਉਸ ਨੂੰ) ਆਸਰਾ ਦੇਂਦਾ ਹੈ। ਸਦ ਬਲਿ ਜਾਉ-ਸਦਾ ਸਦਕੇ ਜਾਂਦਾ ਹਾਂ।੨।

**ਅਰਥ**: (ਹੇ ਭਾਈ! ਤੂੰ) ਰਸਨਾ ਨਾਲ ਪਰਮਾਤਮਾ ਦਾ ਜਸ (ਸਿਫਤਿ ਸਲਾਹ) ਗਾਇਨ ਕਰ। ਹੋਰ ਸਾਰੇ ਸੁਆਦ ਵਿਸਾਰ ਕੇ (ਸਾਰਿਆਂ ਸੁਆਦਾਂ ਤੋਂ) ਚੰਗਾ ਨਾਮ ਦਾ ਸੁਆਦ ਹੈ।੧।ਰਹਾਉ।

(ਹੇ ਭਾਈ! ਪਰਮਾਤਮਾ ਦੇ) ਸੋਹਣੇ ਚਰਨ (ਆਪਣੇ) ਹਿਰਦੇ ਵਿਚ ਵਸਾ ਕੇ ਇਕ (ਪਰਮਾਤਮਾ) ਨਾਲ ਬ੍ਰਿਤੀ ਜੋੜ। ਸਾਧ ਸੰਗਤਿ ਦੁਆਰਾ (ਤੂੰ) ਨਿਰਮਲ (ਜੀਵਨ ਵਾਲਾ) ਹੋ ਜਾਏਂਗਾ, ਮੁੜ ਕੇ (ਤੇਰਾ ਗਰਭ) ਜੂਨੀ ਵਿਚ ਆਉਣਾ ਨਹੀਂ ਹੋਵੇਗਾ।੧।

(ਹੇ ਪ੍ਰਭੂ!) ਜਿੰਦ ਤੇ ਪ੍ਰਾਣਾਂ ਨੂੰ (ਤੇਰਾ ਹੀ) ਆਸਰਾ ਹੈ (ਅਤੇ ਤੂੰ) ਨਿਥਾਵਿਆਂ ਨੂੰ ਥਾਉਂ ਭਾਵ (ਟਿਕਾਣਾ) ਦੇਣ ਵਾਲਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਸਾਸ ਸਾਸ ਹਰੀ ਦਾ ਨਾਮ ਸੰਭਾਲ (ਯਾਦ) ਕਰਕੇ ਸਦਾ (ਨਾਮ ਤੋਂ) ਬਲਿਹਾਰ ਜਾਂਦਾ ਹਾਂ।੨।੬੧।੮੪।

# ਸਾਰੰਸ਼ ਅਤੇ ਸਿਧਾਂਤ

ਨਾਮ ਦਾ ਰਸ (ਸੁਆਦ) ਸਭ ਤੋਂ ਸ੍ਰੇਸ਼ਟ ਹੈ, ਇਸ ਵਿਚ ਲਗਣਾ ਚਾਹੀਦਾ ਹੈ ਕਿਉਂਕਿ ਇਸ ਰਸ ਦੀ ਬਰਕਤ ਨਾਲ ਇਹੋ ਜਿਹਾ ਉਤਮ ਜੀਵਨ ਮਿਲਦਾ ਹੈ ਜਿਸ ਨਾਲ ਆਵਾਗਵਣ ਕਟਿਆ ਜਾਂਦਾ ਹੈ।
ਸਿਧਾਂਤ ਇਹ ਹੈ ਕਿ ਸੁਆਸ ਸੁਆਸ ਪਰਮਾਤਮਾ ਦਾ ਨਾਮ ਜਪਣਾ ਹੈ।

**ਸਾਰਗ ਮਹਲਾ ੫ ॥ ਬੈਕੁੰਠ, ਗੋਬਿੰਦ ਚਰਨ ਨਿਤ ਧਿਆਉ॥ ਮੁਕਤਿ ਪਦਾਰਥੁ ਸਾਧੂ ਸੰਗਤਿ, ਅੰਮ੍ਰਿਤੁ ਹਰਿ ਕਾ ਨਾਉ॥੧॥ਰਹਾਉ॥ ਊਤਮ ਕਥਾ ਸੁਣੀਜੈ ਸ੍ਰਵਣੀ, ਮਇਆ ਕਰਹੁ ਭਗਵਾਨ॥ ਆਵਤ ਜਾਤ ਦੋਊ ਪਖ ਪੂਰਨ, ਪਾਈਐ ਸੁਖ ਬਿਸ੍ਰਾਮ॥੧॥ ਸੋਧਤ ਸੋਧਤ ਤਤੁ ਬੀਚਾਰਿਓ, ਭਗਤਿ ਸਰੇਸਟ ਪੂਰੀ॥ ਕਹੁ ਨਾਨਕ ਇਕ ਰਾਮਨਾਮ ਬਿਨੁ ਅਵਰੁ ਸਗਲ ਬਿਧਿ ਊਰੀ॥੨॥੬੨॥੮੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਧਿਆਉਂ, ਨਾਉਂ।

**ਪਦ ਅਰਥ:** ਨਿਤ-ਹਰ ਰੋਜ਼। ਧਿਆਉ-ਧਿਆਉਂਦਾ ਹਾਂ। ਮੁਕਤਿ ਪਦਾਰਥੁ-ਮੁਕਤੀ ਦੇਣ ਵਾਲਾ ਪਦਾਰਥ, ਨਾਮ। ਸਾਧੂ ਸੰਗਤਿ-ਸਾਧੂ ਦੀ ਸੰਗਤ ਵਿਚ।੧।ਰਹਾਉ।

ਸੁਣੀਜੈ-ਸੁਣੀਏ। ਸ੍ਰਵਣੀ-ਕੰਨਾ ਨਾਲ। ਮਇਆ-ਮਿਹਰ। ਆਵਤ ਜਾਤ-ਜਨਮ ਮਰਣ। ਦੋਊ-ਦੋਵੇਂ। ਪਖ-ਪਾਸੇ। ਪੂਰਨ-ਪੂਰੇ ਹੋ ਜਾਂਦੇ ਹਨ।੧।

ਸੋਧਤ-ਵਿਚਾਰ ਕਰਦਿਆਂ। ਤਤੁ-ਅਸਲੀਅਤ। ਬਿਧਿ-ਬਿਧੀ, ਰੀਤੀ। ਊਰੀ-ਊਣੀ, ਅਧੂਰੀ।੨।

**ਅਰਥ:** (ਹੇ ਭਾਈ!) ਮੈਂ ਹਰ ਰੋਜ਼ ਗੋਬਿੰਦ ਦੇ ਚਰਨਾ ਨੂੰ ਧਿਆਉਂਦਾ ਹਾਂ। ਮੁਕਤੀ ਦਾ ਪਦਾਰਥ ਪਰਮਾਤਮਾ ਦਾ ਅੰਮ੍ਰਿਤ ਨਾਮ ਹੈ, (ਜੋ) ਸਾਧੂ ਦੀ ਸੰਗਤ ਕਰਕੇ ਪ੍ਰਾਪਤ ਹੁੰਦਾ ਹੈ।੧।ਰਹਾਉ।

ਹੇ ਭਗਵਾਨ! ਮਿਹਰ ਕਰੋ (ਅਸੀ) ਕੰਨਾ ਨਾਲ (ਤੇਰੀ) ਸ੍ਰੇਸ਼ਟ ਕਥਾ ਸੁਣੀਏ (ਕਿਉਂਕਿ ਕਥਾ ਸੁਣਨ ਨਾਲ) ਜੰਮਣ ਮਰਣ ਦੇ ਦੋਵੇਂ ਪਖ ਪੂਰਨ ਹੋ ਜਾਂਦੇ ਹਨ (ਇਸ ਤਰ੍ਹਾਂ ਆਤਮਿਕ) ਸੁਖਾਂ ਦਾ ਟਿਕਾਣਾ (ਪ੍ਰਭੂ) ਪਾ ਲਈਦਾ ਹੈ।੧।

ਵਿਚਾਰਦਿਆਂ-੨ (ਇਸ) ਤਤ (ਅਸਲੀਅਤ) ਨੂੰ ਵੀਚਾਰਿਆ ਹੈ ਕਿ ਪਰਮਾਤਮਾ ਦੀ ਭਗਤੀ ਹੀ ਪੂਰੀ ਤੇ ਸਰੇਸ਼ਟ ਹੈ। ਨਾਨਕ! ਆਖ ਕਿ ਇਕ ਰਾਮ ਨਾਮ ਤੋਂ ਬਿਨਾ ਹੋਰ ਸਾਰੀ (ਹਰ ਤਰ੍ਹਾਂ ਦੀ) ਬਿਧੀ ਊਣੀ (ਅਧੂਰੀ) ਹੈ।੨।੯੨।੮੫।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਧਿਆਉਣ ਨਾਲ ਜਨਮ ਮਰਣ ਦੇ ਦੋਵੇਂ ਪਖ ਪੂਰੇ ਹੋ ਜਾਂਦੇ ਹਨ। ਭਗਤੀ ਤੇ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਖੋਜਦਿਆਂ-੨ ਇਕ ਅਸਲੀਅਤ ਲਭੀ ਹੈ ਕਿ ਕੇਵਲ ਪ੍ਰਭੂ ਦੀ ਭਗਤੀ ਹੀ ਸਭ ਪਾਸਿਓ ਪੂਰੇ ਤੌਰ ਤੇ ਚੰਗੀ ਹੈ। ਪਰਮੇਸ਼ਰ ਦੇ ਨਾਮ ਤੋਂ ਬਿਨਾ ਹਰੇਕ ਜੁਗਤੀ ਅਧੂਰੀ ਹੈ ਭਾਵ ਮੁਕਤੀ ਦੇਣ ਦੇ ਸਮਰਥ ਨਹੀਂ ਹੈ।

**ਸਾਰਗ ਮਹਲਾ ੫ ॥ ਸਾਚੇ ਸਤਿਗੁਰੂ ਦਾਤਾਰਾ॥ ਦਰਸਨੁ ਦੇਖਿ ਸਗਲ ਦੁਖ ਨਾਸਹਿ, ਚਰਨ ਕਮਲ ਬਲਿਹਾਰਾ॥੧॥ਰਹਾਉ॥ ਸਤਿ ਪਰਮੇਸਰੁ ਸਤਿ ਸਾਧ ਜਨ, ਨਿਹਚਲੁ ਹਰਿ ਕਾ ਨਾਉ॥ ਭਗਤਿ ਭਾਵਨੀ ਪਾਰਬ੍ਰਹਮ ਕੀ, ਅਬਿਨਾਸੀ ਗੁਣ ਗਾਉ॥੧॥ ਅਗਮੁ ਅਗੋਚਰੁ ਮਿਤਿ ਨਹੀਂ ਪਾਈਐ, ਸਗਲ ਘਟਾ ਆਧਾਰੁ॥ ਨਾਨਕ, ਵਾਹੁ ਵਾਹੁ ਕਹੁ ਤਾ ਕਉ, ਜਾ ਕਾ ਅੰਤੁ ਨ ਪਾਰੁ॥੨॥੯੩॥੮੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਸਹਿੰ, ਨਾਉਂ, ਨਹੀਂ।

**ਬਿੰਦੀ ਰਹਿਤ:** ਗਾਉ, ਤਾ ਕਉ, ਜਾ ਕਉ।

**ਪਦ ਅਰਥ:** ਦੇਖਿ-ਵੇਖ ਕੇ। ਸਗਲ ਦੁਖ-ਸਾਰੇ ਦੁਖ। ਨਾਸਹਿ-ਦੂਰ ਹੋ ਜਾਂਦੇ ਹਨ।੧।ਰਹਾਉ।

ਸਤਿ-ਸਦਾ ਥਿਰ ਰਹਿਣ ਵਾਲਾ। ਨਿਹਚਲ-ਪੱਕਾ, ਅਡੋਲ। ਭਾਵਨੀ-ਸ਼ਰਧਾ।੧।

ਅਗਮੁ-ਅਪਹੁੰਚ। ਅਗੋਚਰੁ-ਗਿਆਨ ਦੀ ਪਹੁੰਚ ਤੋਂ ਪਰੇ। ਮਿਤਿ-ਮਰਯਾਦਾ, ਅੰਦਾਜ਼ਾ। ਆਧਾਰੁ-ਆਸਰਾ। ਤਾ ਕਉ-ਉਸ (ਪਰਮੇਸ਼ਰ) ਨੂੰ। ਜਾ ਕਾ-ਜਿਸ (ਪਰਮੇਸ਼ਰ) ਦਾ। ਪਾਰੁ-ਅੰਤ।੨।

**ਅਰਥ:** (ਹੇ ਭਾਈ! ਮੇਰੇ) ਸਤਿਗੁਰੂ ਸਦਾ ਥਿਰ ਰਹਿਣ ਵਾਲੇ ਦਾਤੇ ਹਨ। (ਉਨ੍ਹਾਂ ਦਾ) ਦਰਸ਼ਨ ਵੇਖ ਕੇ ਸਾਰੇ ਦੁਖ ਦੂਰ ਹੋ ਜਾਂਦੇ ਹਨ (ਮੈਂ ਉਨ੍ਹਾਂ ਦੇ) ਸੋਹਣੇ ਚਰਨਾਂ ਤੋਂ ਬਲਿਹਾਰ (ਸਦਕੇ) ਜਾਂਦਾ ਹਾਂ।੧।ਰਹਾਉ।

(ਹੇ ਭਾਈ!) ਪਰਮਾਤਮਾ ਸਦਾ ਥਿਰ ਰਹਿਣ ਵਾਲਾ ਹੈ, ਸਾਧੂ ਜਨ ਵੀ ਸਦਾ ਥਿਰ ਰਹਿਣ ਵਾਲੇ ਹਨ (ਅਤੇ) ਪਰਮਾਤਮਾ ਦਾ ਨਾਮ ਵੀ ਸਦਾ ਥਿਰ ਰਹਿਣ ਵਾਲਾ ਹੈ। ਪੂਰੀ ਸ਼ਰਧਾ ਨਾਲ ਪਰਮੇਸ਼ਰ ਦੀ ਭਗਤੀ ਕਰੋ (ਅਤੇ ਉਸ) ਅਬਿਨਾਸ਼ੀ (ਪ੍ਰਭੂ ਦੇ) ਗੁਣ ਗਾਓ।੧।

(ਉਸ) ਅਪਹੁੰਚ (ਅਤੇ) ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ (ਪ੍ਰਭੂ ਦੀ) ਮਰਯਾਦਾ ਨਹੀ ਪਾਈ ਜਾ ਸਕਦੀ, (ਉਹ) ਸਾਰਿਆਂ ਹਿਰਦਿਆਂ ਲਈ ਆਸਰਾ ਰੂਪ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪਰਮਾਤਮਾ) ਨੂੰ ਵਾਹੁ ਵਾਹੁ ਆਖੋ ਜਿਸ ਦਾ ਅੰਤ ਪਾਰ ਤੋਂ ਰਹਿਤ ਹੈ।੨।੯੩।੮੬।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਤਿਗੁਰੂ ਤੇ ਪਰਮੇਸ਼ਰ ਦੀ ਉਸਤਤਿ ਕੀਤੀ ਗਈ ਹੈ। ਪਰਮੇਸ਼ਰ ਸਾਧੂ ਜਨ ਅਤੇ ਪ੍ਰਭੂ ਦਾ ਨਾਮ ਇਹ ਤਿੰਨੇ ਅਬਿਨਾਸ਼ੀ ਭਾਵ ਨਿਹਚਲ ਹਨ, ਬਾਕੀ ਸਾਰਾ ਸੰਸਾਰ ਹੀ ਨਾਸ਼ਵੰਤ ਹੈ। ਗੁਰਬਾਣੀ ਵਿਚ ਇਸ ਭਾਵਨਾ ਨੂੰ ਇਉਂ ਦ੍ਰਿੜ ਕਰਾਇਆ ਗਿਆ ਹੈ:-

੧. **ਪ੍ਰਭ ਤੂਹੈ ਠਾਕੁਰੁ ਸਭੁ ਕੋ ਤੇਰਾ॥ ਜਿਉ ਭਾਵੈ ਤਿਉ ਕਰਹਿ ਨਿਬੇਰਾ॥**
**ਦੁਤੀਆ ਨਾਸਤਿ, ਇਕੁ ਰਹਿਆ ਸਮਾਇ॥**
**ਰਾਖਹੁ ਪੈਜ ਨਾਨਕ ਸਰਣਾਇ॥** [ਪੰ. ੧੧੪੦

**ਸਾਰਗ ਮਹਲਾ ੫ ॥ ਗੁਰ ਕੇ ਚਰਨ ਬਸੇ ਮਨ ਮੇਰੈ॥ ਪੂਰਿ ਰਹਿਓ ਠਾਕੁਰੁ ਸਭ ਥਾਈ, ਨਿਕਟਿ ਬਸੈ ਸਭ ਨੇਰੈ॥੧॥ਰਹਾਉ॥ ਬੰਧਨ ਤੋਰਿ ਰਾਮ ਲਿਵ ਲਾਈ, ਸੰਤ ਸੰਗਿ ਬਨਿ ਆਈ॥ ਜਨਮ ਪਦਾਰਥੁ ਭਇਓ ਪੁਨੀਤਾ, ਇਛਾ ਸਗਲ ਪੁਜਾਈ॥੧॥ ਜਾ ਕਉ ਕ੍ਰਿਪਾ ਕਰਹੁ ਪ੍ਰਭ ਮੇਰੇ, ਸੋ ਹਰਿ ਕਾ ਜਸੁ ਗਾਵੈ॥ ਆਠ ਪਹਰ ਗੋਬਿੰਦ ਗੁਨ ਗਾਵੈ, ਜਨੁ ਨਾਨਕੁ ਸਦ ਬਲਿ ਜਾਵੈ॥੨॥੬੪॥੮੭॥**

**ਪਦ ਅਰਥ:** ਮਨ ਮੇਰੈ-ਮੇਰੇ ਮਨ ਵਿਚ (ਇਥੇ 'ਮਨਿ' ਸਰੂਪ ਚਾਹੀਦਾ ਸੀ, ਖੋਜਣ ਦੀ ਲੋੜ ਹੈ)। ਪੂਰਿ ਰਹਿਓ-ਵਿਆਪਕ ਹੋ ਰਿਹਾ ਹੈ। ਥਾਈ-(ਥਾਈਂ) ਥਾਵਾਂ ਤੇ। ਨਿਕਟਿ-ਨੇੜੇ।੧ ।ਰਹਾਉ।

ਬੰਧਨ-(ਮਾਇਆ ਦੇ) ਫਾਹੇ। ਤੋਰਿ-ਤੋੜ ਕੇ। ਪੁਨੀਤਾ-ਪਵਿੱਤਰ। ਇਛਾ-ਮਨੋ ਕਾਮਨਾ। ਸਗਲ-ਸਾਰੀ। ਪੁਜਾਈ-ਪੂਰੀ ਕਰ ਦਿਤੀ।੧।

ਜਾ ਕਉ-ਜਿਸ ਨੂੰ। ਸਦ ਬਲਿ ਜਾਵੈ-ਸਦਾ ਸਦਕੇ ਜਾਂਦਾ ਹੈ।੨।

**ਅਰਥ:** (ਹੇ ਭਾਈ!) ਗੁਰੂ ਦੇ ਚਰਨ ਮੇਰੇ ਮਨ ਵਿਚ ਵਸ ਗਏ ਹਨ, (ਉਹ ਮੇਰਾ) ਮਾਲਕ ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ (ਅਤੇ) ਸਭ ਦੇ ਨੇੜੇ ਹੈ।੧ ।ਰਹਾਉ।

(ਹੇ ਭਾਈ! ਜਿਸ ਨੇ) ਮਾਇਆ ਦੇ ਬੰਧਨ ਤੋੜ ਕੇ ਪਰਮਾਤਮਾ (ਨਾਲ) ਬ੍ਰਿਤੀ ਜੋੜੀ ਹੈ (ਉਸ ਦੀ ਉਸ ਦੇ) ਸੰਤਾਂ ਨਾਲ (ਪ੍ਰੀਤ) ਬਣ ਗਈ ਹੈ। (ਉਨ੍ਹਾਂ ਦਾ) ਜਨਮ ਪਦਾਰਥ ਪਵਿੱਤਰ ਹੋ ਗਿਆ ਹੈ (ਅਤੇ ਪ੍ਰਭੂ ਨੇ ਉਸ ਦੀ) ਹਰ ਪ੍ਰਕਾਰ ਦੀ ਮਨੋ-ਕਾਮਨਾ ਪੂਰੀ ਕਰ ਦਿਤੀ ਹੈ।੧।

ਹੇ ਮੇਰੇ ਪ੍ਰਭੂ! ਜਿਸ (ਮਨੁੱਖ ਉਤੇ ਤੁਸੀ) ਕਿਰਪਾ ਕਰਦੇ ਹੋ ਉਹ (ਮਨੁੱਖ ਆਪ) ਦਾ ਜਸ ਗਾਉਂਦਾ ਹੈ। (ਉਹ) ਅਠੇ ਪਹਿਰ ਗੋਬਿੰਦ ਦੇ ਗੁਣ ਗਾਉਂਦਾ ਹੈ (ਅਤੇ) ਦਾਸ ਨਾਨਕ (ਉਸ ਤੋਂ) ਸਦਾ ਬਲਿਹਾਰ (ਸਦਕੇ) ਜਾਂਦਾ ਹੈ।੨ ।੬੪ ।੮੭।

# ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਚਰਨ ਮਨ ਵਿਚ ਵਸਣ ਦੀ ਬਰਕਤ ਨੂੰ ਬੜੇ ਸੁੰਦਰ ਸ਼ਬਦਾਂ ਵਿਚ ਬਿਆਨ ਕੀਤਾ ਹੈ। ਮਾਇਆ ਦੇ ਬੰਧਨ ਟੁਟਣੇ, ਹਰ ਥਾਂ ਪਰਮਾਤਮਾ ਦਾ ਦਰਸ਼ਨ, ਹਰ ਵੇਲੇ ਨੇੜੇ ਦਿਸਣਾ, ਇਹ ਬਿਰਤੀ ਪ੍ਰਾਪਤ ਹੋ ਜਾਂਦੀ ਹੈ। ਜਿਸ ਉਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ, ਉਹ ਮਨੁੱਖ ਅਠੇ ਪਹਿਰ ਸਦਾ ਹੀ ਉਸ ਹਰੀ ਦੇ ਅਮੋਲਕ ਗੁਣ ਗਾਂਦਾ ਹੈ।

**ਸਾਰਗ ਮਹਲਾ ੫ ॥ ਜੀਵਨੁ ਤਉ ਗਨੀਐ, ਹਰਿ ਪੇਖਾ॥ ਕਰਹੁ ਕ੍ਰਿਪਾ ਪ੍ਰੀਤਮ ਮਨਮੋਹਨ, ਫੋਰਿ ਭਰਮ ਕੀ ਰੇਖਾ॥੧॥ਰਹਾਉ॥ ਕਰਤ ਸੁਨਤ ਕਿਛੁ ਸਾਤਿ ਨ ਉਪਜਤ, ਬਿਨੁ ਬਿਸਾਸ ਕਿਆ ਸੇਖਾਂ॥ ਪ੍ਰਭੂ ਤਿਆਗਿ, ਆਨ ਜੋ ਚਾਹਤ, ਤਾ ਕੈ ਮੁਖਿ ਲਾਗੈ ਕਾਲੇਖਾ॥੧॥ ਜਾ ਕੈ ਰਾਸਿ ਸਰਬ ਸੁਖ ਸੁਆਮੀ, ਆਨ ਨ ਮਾਨਤ ਭੇਖਾ॥ ਨਾਨਕ, ਦਰਸ ਮਗਨ ਮਨੁ ਮੋਹਿਓ, ਪੂਰਨ ਅਰਥ ਬਿਸੇਖਾ॥੨॥੬੫॥੮੮॥**

**ਪਦ ਅਰਥ:** ਜੀਵਨੁ-ਜਿੰਦਗੀ। ਤਉ ਗਨੀਐ-ਤਦ ਹੀ (ਸਫਲ) ਗਿਣਨਾ ਚਾਹੀਦਾ ਹੈ। ਹਰਿ ਪੇਖਾ-(ਜੋ) ਹਰੀ ਨੂੰ ਵੇਖਿਆ ਹੋਵੇ। ਪ੍ਰੀਤਮ ਮਨਮੋਹਨ-ਹੇ ਮਨ ਨੂੰ ਮੋਹਣ ਵਾਲੇ ਪਿਆਰੇ (ਪ੍ਰਭੂ!)। ਫੋਰਿ-ਤੋੜ ਕੇ। ਭਰਮ ਕੀ ਰੇਖਾ-ਭਰਮ ਦੀ ਲਕੀਰ।੧।ਰਹਾਉ।

ਕਹਤ ਸੁਨਤ-ਕਹਿੰਦਿਆਂ ਸੁਣਦਿਆਂ। ਸਾਂਤਿ ਨ ਉਪਜਤ-ਸ਼ਾਂਤੀ ਪੈਦਾ ਨਹੀ ਹੁੰਦੀ। ਬਿਨ ਬਿਸਾਸ-ਬਿਨਾ ਵਿਸ਼ਵਾਸ਼ (ਭਰੋਸੇ) ਦੇ। ਕਿਆ ਸੇਖਾ-ਕੀ ਵਿਸ਼ੇਸ਼ਤਾ ਹੈ? (ਇਥੇ 'ਸੇਖਾ' ਪਦ ਸਰੂਪ ਖੋਜਣ ਦੀ ਲੋੜ ਹੈ, ਬਿੰਦੀ ਵਾਲਾ ਕੰਨਾ ਕੋਈ ਅਰਥ ਨਹੀਂ ਰਖਦਾ। ਜੇ 'ਸੇਖਾਂ' ਪੜ੍ਹਾਂਗੇ ਤਾਂ ਅਰਥ ਵੀ ਬਦਲਣਾ ਪਵੇਗਾ)। ਤਿਆਗਿ-ਛੋੜ ਕੇ। ਆਨ-ਹੋਰ। ਤਾ ਕੈ ਮੁਖਿ-ਉਸ ਦੇ ਮੂੰਹ ਉਤੇ। ਲਾਗੈ ਕਾਲੇਖਾ-ਕਾਲਖ ਲਗਦੀ ਹੈ।੧।

ਜਾ ਕੈ-ਜਿਸ ਦੇ (ਪਾਸ)। ਰਾਸਿ-ਪੂੰਜੀ, ਸਰਮਾਇਆ। ਸਰਬ ਸੁਖ ਸੁਆਮੀ-ਸਾਰੇ ਸੁਖ ਦੇਣ ਵਾਲਾ ਮਾਲਕ।,ਆਨ-ਹੋਰ। ਨ ਮਾਨਤ-ਨਹੀਂ ਮੰਨਦਾ। ਭੇਖਾ-ਭੇਖਾਂ, ਵੇਸਾਂ, ਪਖੰਡਾਂ ਨੂੰ। ਮਗਨ-ਮਸਤ। ਪੂਰਨ-ਪੂਰੇ ਹੋਏ। ਅਰਥ-ਮਨੋਰਥ, ਲੋੜਾਂ। ਬਿਸੇਖਾ-ਵਿਸ਼ੇਸ਼।੨।

**ਅਰਥ:** (ਹੇ ਭਾਈ!) ਜੀਵਨ ਤਦ ਹੀ (ਸਫਲ ਵਸਿਆ) ਸਮਝਣਾ ਚਾਹੀਦਾ ਹੈ (ਜੇ) ਹਰੀ ਨੂੰ ਵੇਖਿਆ ਹੋਵੇ (ਭਾਵ ਦਰਸ਼ਨ ਕੀਤੇ ਹੋਣ)। ਹੇ ਮਨ ਨੂੰ ਮੋਹਣ ਵਾਲੇ ਪ੍ਰੀਤਮ! (ਮੇਰੇ ਤੇ) ਕਿਰਪਾ ਕਰੋ (ਅਤੇ) ਭਰਮ ਦੀ ਲਕੀਰ ਤੋੜ ਦਿਓ (ਭਾਵ ਸੰਸਾ ਦੂਰ ਕਰ ਦਿਉ)।੧।ਰਹਾਉ।

(ਹੇ ਭਾਈ! ਕੇਵਲ) ਕਹਿੰਦਿਆਂ ਸੁਣਦਿਆਂ (ਹਿਰਦੇ ਵਿਚ) ਕੁਝ ਸ਼ਾਂਤੀ ਪੈਦਾ ਨਹੀ ਹੁੰਦੀ, ਬਿਨਾ ਵਿਸ਼ਵਾਸ਼ (ਭਰੋਸੇ ਦੇ ਗਲਾਂ ਕਰਨ ਦੀ) ਕੀ ਵਿਸ਼ੇਸ਼ਤਾ (ਗੁਣ) ਹੈ? (ਭਾਵ ਵਿਅਰਥ ਹੈ)। (ਹੇ ਭਾਈ!) ਮਾਲਕ ਨੂੰ ਛੱਡ ਕੇ ਜਿਹੜਾ (ਮਨੁੱਖ) ਹੋਰ (ਪਦਾਰਥਾਂ ਨੂੰ ਪ੍ਰਾਪਤ ਕਰਨਾ) ਚਾਹੁੰਦਾ ਹੈ (ਅੰਤ ਸਮੇਂ) ਉਸ ਦੇ ਮੂੰਹ ਤੇ ਕਾਲਖ ਹੀ ਲਗਦੀ ਹੈ।੧।

ਸਾਰੇ ਸੁਖਾਂ ਦਾ ਮਾਲਕ ਹਰੀ ਜਿਸ ਦੇ (ਪਾਸ) ਪੂੰਜ ਹੈ (ਉਹ) ਹੋਰ ਭੇਖਾਂ ਨੂੰ ਨਹੀ ਮੰਨਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਗੁਰੂ ਪਰਮੇਸ਼ਰ ਦੇ) ਦਰਸ਼ਨ ਦੀ (ਲਗਨ ਵਿਚ ਹੀ) ਮਸਤ ਹੋਇਆ ਰਹਿੰਦਾ ਹੈ (ਕਿਉਂਕਿ ਵਿਸ਼ੇਸ਼ ਤੋਰ ਤੇ ਉਸ ਦੇ ਸਾਰੇ) ਮਨੋਰਥ ਪੂਰੇ ਹੋ ਜਾਂਦੇ ਹਨ।੨।੬੫।੮੮।

# ਅਰਥ ਭੇਦ ਅਤੇ ਨਿਰਣੈ

## ਜੀਵਨੁ ਤਉ ਗਨੀਐ, ਹਰਿ ਪੇਖਾ॥

ਵੱਖ ਵੱਖ ਅਰਥ:

੧. ਹੇ ਹਰੀ ਏਹ ਜੀਵਨ ਸਫਲ ਤੋ ਗਨੀਏ ਜੋ ਆਪ ਨੇ ਪੇਖਾ (ਦੇਖਨਾ ਕਰੇ)। [ਫ.ਸ.

੨. ਤਾਂ ਜੀਵਣ ਗਿਣੋਂ ਜੇ ਹਰੀ ਵੇਖਿਆ ਹੋਵੇ। [ਸ਼ਬਦਾਰਥ

੩. ਹੇ ਭਾਈ! ਜੇ ਮੈਂ (ਇਸੇ ਮਨੁੱਖਾ ਜਨਮ ਵਿਚ) ਪਰਮਾਤਮਾ ਦਾ ਦਰਸ਼ਨ ਕਰ ਸਕਾਂ, ਤਦੋਂ ਹੀ (ਮੇਰਾ ਇਹ ਅਸਲ ਮਨੁੱਖਾ) ਜੀਵਨ ਸਮਝਿਆ ਜਾ ਸਕਦਾ ਹੈ। [ਦਰਪਣ

**ਨਿਰਣੈ:** ਨੰ. ੩ ਵਾਲੇ ਅਰਥਾਂ ਤੋਂ ਉਚਾਰਨ ਸੇਧ ਵਿਚ ਫ਼ਰਕ ਪੈਂਦਾ ਹੈ, 'ਪੇਖਾਂ' ਦੀ ਥਾਂ 'ਪੇਖਾ' ਸਹੀ ਪਾਠ ਬਣਦਾ ਹੈ। ਇਸ ਲਈ ਇਸ ਦੇ ਸਰਲ ਅਰਥ ਇਹੋ ਹੀ ਹਨ:-

(ਹੇ ਭਾਈ!) ਜੀਵਨ ਤਦ ਹੀ ਸਫਲ ਸਮਝਣਾ ਚਾਹੀਦਾ ਹੈ ਜੇ ਹਰੀ ਨੂੰ ਵੇਖਿਆ ਹੋਵੇ (ਭਾਵ ਦਰਸ਼ਨ ਕੀਤੇ ਹੋਣ)।

# ਸਾਰੰਸ਼ ਅਤੇ ਸਿਧਾਂਤ

ਜੇ ਪਰਮਾਤਮਾ ਦੇ ਦਰਸ਼ਨ ਹੋ ਜਾਣ ਤਾਂ ਸਮਝੋ ਮਨੁੱਖਾ ਜਨਮ ਪਾਇਆ ਸਫਲ ਹੈ, ਵਰਨਾ ਸਭ ਕੁਝ ਵਿਅਰਥ ਹੈ। ਜ਼ਬਾਨੀ ਜਮਾ ਖਰਚ ਨਾਲ ਕੁਝ ਨਹੀਂ ਬਣਦਾ। ਹਿਰਦੇ ਵਿਚ ਗੁਰ-ਪਰਮੇਸ਼ਰ ਪ੍ਰਤੀ ਸ਼ਰਧਾ ਤੇ ਵਿਸ਼ਵਾਸ਼ ਹੋਵੇ।

ਸਿਧਾਂਤ ਇਹ ਹੈ ਕਿ ਜਿਨ੍ਹਾਂ ਨੂੰ ਸੁਖਦਾਤਾ ਪ੍ਰੀਤਮ ਮਿਲ ਜਾਂਦਾ ਹੈ, ਉਹ ਹੋਰ ਕਿਸੇ ਭੇਖ ਵਿਚ ਨਹੀ ਫਸਦੇ, ਉਹ ਤਾਂ ਵਾਹਿਗੁਰੂ ਜੀ ਦੇ ਦਰਸ਼ਨ ਵਿਚ ਮਗਨ ਰਹਿੰਦੇ ਹਨ।

**ਸਾਰਗ ਮਹਲਾ ੫ ॥ ਸਿਮਰਨ, ਰਾਮ ਕੋ ਇਕੁ ਨਾਮ॥ ਕਲਮਲ ਦਗਧ ਹੋਹਿ ਖਿਨ ਅੰਤਰਿ, ਕੋਟਿ ਦਾਨ ਇਸਨਾਨ॥੧॥ਰਹਾਉ॥ ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ, ਬਿਨੁ ਹਰਿ ਫੋਕਟ ਗਿਆਨ॥ ਜਨਮ ਮਰਨ ਸੰਕਟ ਤੇ ਛੂਟੈ, ਜਗਦੀਸ ਭਜਨ ਸੁਖ ਧਿਆਨ॥੧॥ ਤੇਰੀ ਸਰਨਿ ਪੂਰਨ ਸੁਖਸਾਗਰ, ਕਰਿ ਕਿਰਪਾ ਦੇਵਹੁ ਦਾਨ॥ ਸਿਮਰਿ ਸਿਮਰਿ ਨਾਨਕ ਪ੍ਰਭ ਜੀਵੈ, ਬਿਨਸਿ ਜਾਇ ਅਭਿਮਾਨ॥੨॥੬੬॥੮੯॥**

**ਪਦ ਅਰਥ:** ਕਲਮਲ-ਪਾਪ। ਦਗਧ ਹੋਹਿ-ਸੜ ਜਾਂਦੇ ਹਨ। ਖਿਨ ਅੰਤਰਿ-ਇਕ ਛਿਨ ਵਿਚ। ਕੋਟਿ-ਕ੍ਰੋੜਾਂ।੧।ਰਹਾਉ।

ਆਨ ਜੰਜਾਰ-ਹੋਰ (ਮਾਇਆ ਦੇ) ਜੰਜਾਲ, ਧੰਧੇ। ਬ੍ਰਿਥਾ-ਵਿਅਰਥ। ਸ੍ਰਮੁ-ਮਿਹਨਤ। ਘਾਲਤ-ਘਾਲਦਾ ਹੈ। ਫੋਕਟਿ-ਫੋਕੀਆਂ। ਸੰਕਟ-ਦੁਖ। ਤੇ-ਤੋਂ। ਜਗਦੀਸ ਭਜਨ-ਜਗਤ ਦੇ ਮਾਲਕ ਦਾ ਸਿਮਰਨ। ਸੁਖ ਧਿਆਨ-ਸੁਖ (ਦਾਤੇ) ਦਾ ਧਿਆਨ (ਧਰਦਾ ਹੈ)।੧।

ਸੁਖਸਾਗਰ-ਹੇ ਸੁਖਾਂ ਦੇ ਸਮੁੰਦਰ!। ਜੀਵੈ-ਜੀਉਂਦਾ ਹੈ। ਬਿਨਸਿ ਜਾਇ-ਨਾਸ਼ ਹੋ ਜਾਂਦਾ ਹੈ। ਅਭਿਮਾਨ-ਅਹੰਕਾਰ।੨।

**ਅਰਥ:** (ਹੇ ਭਾਈ!) ਇਕ ਪਰਮਾਤਮਾ ਦੇ ਨਾਮ ਦਾ ਸਿਮਰਨ (ਕੀਤਾ ਜਾਵੇ ਤਾਂ ਉਸਦੀ ਬਰਕਤ ਨਾਲ) ਇਕ ਛਿਨ ਵਿਚ (ਸਾਰੇ) ਪਾਪ ਸੜ ਜਾਂਦੇ ਹਨ, (ਅਤੇ) ਕ੍ਰੋੜਾਂ ਦਾਨ (ਤੇ ਤੀਰਥ) ਇਸ਼ਨਾਨਾਂ ਦਾ (ਫਲ ਮਿਲ ਜਾਂਦਾ ਹੈ)।੧।ਰਹਾਉ।

(ਹੇ ਭਾਈ! ਜੀਵ) ਹੋਰ ਜੰਜਾਲਾਂ (ਧੰਧਿਆਂ ਲਈ) ਵਿਅਰਥ ਮਿਹਨਤ ਕਰਦਾ ਹੈ, ਪਰਮਾਤਮਾ ਦੇ (ਨਾਮ ਤੋਂ) ਬਿਨਾ ਗਿਆਨ ਦੀਆਂ (ਸਾਰੀਆਂ ਗਲਾਂ) ਫੋਕੀਆਂ ਹਨ। ਹੇ ਭਾਈ! ਜਗਤ ਦੇ ਮਾਲਕ ਦਾ ਭਜਨ (ਆਤਮਿਕ) ਸੁਖ ਦੇ ਧਿਆਨ (ਵਿਚ ਸੁਰਤਿ ਜੋੜ ਦਿੰਦਾ ਹੈ ਜਿਸ ਦੇ ਫਲ ਸਰੂਪ ਜੀਵ) ਜਨਮ ਮਰਣ ਦੇ ਦੁਖ ਤੋਂ ਛੁਟ ਜਾਂਦਾ ਹੈ।੧।

ਹੇ ਪੂਰਨ (ਪ੍ਰਭੂ!) ਸੁਖਾਂ ਦੇ ਸਮੁੰਦਰ! (ਮੈਂ) ਤੇਰੀ ਸ਼ਰਨ ਆਇਆ ਹਾਂ, ਕਿਰਪਾ ਕਰਕੇ (ਮੈਨੂੰ ਆਪਣੇ ਨਾਮ ਦਾ) ਦਾਨ ਦਿਉ। ਹੇ ਪ੍ਰਭੂ! ਨਾਨਕ (ਤੇਰਾ ਨਾਮ) ਸਿਮਰ ਸਿਮਰ ਕੇ ਜੀਉਂਦਾ ਹੈ (ਅਤੇ ਸਿਮਰਨ ਕਰਨ ਨਾਲ) ਅਹੰਕਾਰ ਨਾਸ਼ ਹੋ ਜਾਂਦਾ ਹੈ।੨।੬੬।੮੯।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਇਕ ਨਾਮ ਦਾ ਸਿਮਰਨ ਇਤਨਾ ਸ਼ਕਤੀਸ਼ਾਲੀ ਤੇ ਪ੍ਰਤਿਭਾ ਵਾਲਾ ਹੈ ਜਿਸ ਨਾਲ ਸਾਰੇ ਪਾਪ ਸੜ ਜਾਂਦੇ ਹਨ। ਨਾਮ ਸਿਮਰਨ ਵਿਚ ਸਾਰੇ ਗਿਆਨ ਧਿਆਨ ਤੇ ਇਸ਼ਨਾਨ ਆ ਜਾਂਦੇ ਹਨ। ਪਰਮਾਤਮਾ ਨੂੰ ਛੱਡ ਕੇ ਹੋਰ ਕਿਸੇ ਪ੍ਰਕਾਰ ਦੀ ਸਾਧਨਾ ਕਰਨੀ ਸਭ ਫੋਕਟ ਹੈ। ਪਰਮੇਸ਼ਰ ਦੇ ਭਜਨ ਨਾਲ ਜਨਮ ਮਰਨ ਦੇ ਦੁਖ ਨਾਸ਼ ਹੋ ਜਾਂਦੇ ਹਨ। ਨਾਮ-ਸਿਮਰਨ ਤੋਂ ਬਿਨਾ ਸਾਰੇ ਦਾਨ ਇਸ਼ਨਾਨ ਵਿਅਰਥ ਹਨ। ਜੈਤਸਰੀ ਕੀ ਵਾਰ ਵਿਚ ਸਤਿਗੁਰੂ ਦਾ ਫੁਰਮਾਨ ਹੈ:-

**ਕੋਟਿ ਦਾਨ ਇਸਨਾਨੰ,ਅਨਿਕ ਸੋਧਨ ਪਵਿਤ੍ਰਤਹ॥**
**ਉਚਰੰਤਿ ਨਾਨਕ ਹਰਿ ਹਰਿ ਰਸਨਾ, ਸਰਬ ਪਾਪ ਬਿਮੁਚਤੇ॥** [ਪੰ. ੭੦੬

**ਸਾਰਗ ਮਹਲਾ ੫ ॥ ਧੂਰਤੁ ਸੋਈ, ਜਿ ਧੁਰ ਕਉ ਲਾਗੈ॥ ਸੋਈ ਧੁਰੰਧਰੁ ਸੋਈ ਬਸੁੰਧਰੁ, ਹਰਿ ਏਕ ਪ੍ਰੇਮ ਰਸ ਪਾਗੈ॥੧॥ਰਹਾਉ॥ ਬਲਬੰਚ ਕਰੈ, ਨ ਜਾਨੈ ਲਾਭੈ, ਸੋ ਧੂਰਤੁ ਨਹੀ, ਮੂੜਾ॥ ਸੁਆਰਥੁ ਤਿਆਗਿ ਅਸਾਰਥਿ ਰਚਿਓ, ਨਹ ਸਿਮਰੈ ਪ੍ਰਭੁ ਰੂੜਾ॥੧॥ ਸੋਈ ਚਤੁਰੁ ਸਿਆਣਾ ਪੰਡਿਤੁ, ਸੋ ਸੂਰਾ ਸੋ ਦਾਨਾਂ॥ ਸਾਧ ਸੰਗਿ ਜਿਨਿ ਹਰਿ ਹਰਿ ਜਪਿਓ, ਨਾਨਕ ਸੋ ਪਰਵਾਨਾ॥੨॥੬੭॥੯੦॥**

**ਪਦ ਅਰਥ:** ਧੂਰਤੁ ਧੁਰ-ਰਤ, ਮੂਲ ਸਥਾਨ ਨਾਲ ਪ੍ਰੇਮ ਕਰਨ ਵਾਲਾ। ਜਿ-ਜਿਹੜਾ। ਧੁਰ ਕਉ-ਧੁਰ (ਪਰਮਾਤਮਾ) ਨਾਲ। ਲਾਗੈ-ਲਗਦਾ (ਜੁੜਦਾ) ਹੈ। ਧੁਰੰਧਰੁ-ਵਡਾ ਬਲਵਾਨ, ਮੁਖੀ। ਬਸੁੰਧਰੁ-ਧਨੀ, ਦੌਲਤ ਮੰਦ। ਪਾਗੈ-ਮਸਤ (ਮਗਨ) ਰਹਿੰਦਾ ਹੈ।੧।ਰਹਾਉ।

ਬਲਬੰਚ-ਠੱਗੀਆਂ। ਨ ਜਾਨੈ-ਨਹੀ ਜਾਣਦਾ। ਲਾਭੈ-ਲਾਭ। ਮੂੜ-ਮੂਰਖ। ਸੁਆਰਥ-ਆਪਣੇ ਅਸਲੀ ਮਨੋਰਥ (ਗਰਜ਼) ਨੂੰ। ਤਿਆਗਿ-ਛਡ ਕੇ। ਅਸਾਰਥਿ-ਘਾਟੇ ਵਾਲੇ (ਬੰਧਨ ਰੂਪ ਕਰਮਾਂ) ਵਿਚ। ਰਚਿਓ-ਰਚਿਆ (ਲੱਗਾ) ਹੋਇਆ ਹੈ। ਪ੍ਰਭੁ ਰੂੜਾ-ਸੁੰਦਰ ਮਾਲਕ।੧।

ਚਤੁਰ-ਸਿਆਣੀ ਬੁਧੀ ਵਾਲਾ। ਪੰਡਿਤ-ਵੇਦਾਂ ਸਾਸਤਰਾਂ ਦਾ ਗਿਆਤਾ। ਸੂਰਾ-ਸੂਰਮਾ, ਬਹਾਦਰ, ਜੋਧਾ। ਦਾਨਾ-ਜਾਣਨ ਵਾਲਾ, ਸਿਆਣਾ। ਪਰਵਾਨਾ-ਪਰਵਾਨ, ਕਬੂਲ।੨।

**ਅਰਥ:** (ਹੇ ਭਾਈ!) ਜਿਹੜਾ (ਮਨੁੱਖ ਮੂਲ) ਪਰਮਾਤਮਾ ਨਾਲ ਲਗਦਾ (ਜੁੜਦਾ) ਹੈ ਓਹੀ (ਸਹੀ ਅਰਥਾਂ ਵਿਚ) ਮੂਲ ਸਥਾਨ ਨਾਲ ਸਨੇਹ ਕਰਨ ਵਾਲਾ ਹੈ। ਓਹੀ ਵੱਡਾ ਬਲਵਾਨ (ਮੁੱਖੀ) ਹੈ, ਓਹੀ ਦੌਲਤਮੰਦ ਹੈ (ਜਿਹੜਾ) ਇਕ ਹਰੀ ਦੇ ਪ੍ਰੇਮ ਰਸ ਵਿਚ ਮਸਤ ਹੁੰਦਾ ਹੈ।੧।ਰਹਾਉ।

(ਹੇ ਭਾਈ! ਜੋ ਹੋਰਨਾਂ ਨਾਲ) ਠੱਗੀਆਂ ਕਰਦਾ ਹੈ (ਉਹ) ਆਪਣੇ ਅਸਲੀ ਲਾਭ ਨੂੰ ਨਹੀਂ ਸਮਝਦਾ, ਉਹ (ਅਸਲੀ) ਧੂਰਤ ਨਹੀ ਹੈ (ਭਾਵ ਪ੍ਰਭੂ ਨਾਲ ਪ੍ਰੇਮ ਕਰਨ ਵਾਲਾ ਸਿਆਣਾ ਨਹੀਂ), ਮੂਰਖ ਹੈ। (ਉਹ ਅਸਲੀ) ਮਨੋਰਥ ਛੱਡ ਕੇ ਵਿਹਲੇ ਕੰਮ ਵਿਚ ਲਗਾ ਹੋਇਆ ਹੈ (ਉਹ ਉਸ) ਸੁੰਦਰ ਮਾਲਕ ਨੂੰ ਨਹੀਂ ਸਿਮਰਦਾ।੧।

(ਹੇ ਭਾਈ!) ਓਹੀ ਚਤੁਰ (ਬੁਧੀਵਾਲਾ) ਸਿਆਣਾ ਪੰਡਿਤ ਹੈ, ਉਹ ਸੂਰਮਾ (ਬਹਾਦਰ) ਹੈ, ਉਹ (ਹਰ ਗਲ) ਜਾਣਨ ਵਾਲਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਨੇ ਸਾਧ ਸੰਗਤ ਵਿਚ (ਬੈਠ ਕੇ) ਹਰਿ ਹਰਿ (ਨਾਮ) ਜਪਿਆ ਹੈ ਉਹ (ਮਨੁੱਖ ਹੀ ਰਬੀ ਦਰਗਾਹ ਵਿਚ) ਪਰਵਾਨ (ਕਬੂਲ) ਹੁੰਦਾ ਹੈ।੨।੬੭।੯੦।

# ਅਰਥ ਭੇਦ ਅਤੇ ਨਿਰਣੈ

## ਧੂਰਤੁ ਸੋਈ ਜਿ ਧੁਰ ਕਉ ਲਾਗੈ॥
## ਸੋਈ ਧੁਰੰਧਰੁ, ਸੋਈ ਬਸੁੰਧਰੁ, ਹਰਿ ਏਕ ਪ੍ਰੇਮ ਰਸ ਪਾਗੈ॥

ਵਖ ਵਖ ਅਰਥ:

੧. (ਧੂਰਤ) ਭਸਮ ਧਾਰੀ ਵਾ ਚਤਰ ਸੋਈ ਪੁਰਸ਼ ਹੈਂ ਜੋ (ਧੁਰ) ਅਮਰ ਰੂਪ ਪਰਮੇਸ਼ਰ ਕੇ ਸਿਮਰਨ ਮੈਂ ਲਗਾਤਾ ਹੈ ਸੋਈ (ਧੁਰੰਧਰ) ਧੁਰੀ ਦੇ ਧਾਰਨ ਵਾਲਾ ਅਰ ਸੋਈ ਬਸਤ੍ਰੋ ਕੇ ਧਾਰਨੇ ਵਾਲਾ ਸ੍ਰੇਸ਼ਟ ਹੈ ਜੋ ਏਕ ਹਰੀ ਕੇ ਪ੍ਰੇਮ ਰਸ ਮੈਂ (ਪਾਗੈ) ਖਚਤ ਹੋਵੇ ਹੈ। [ਫ.ਸ.

੨. ਧੂਤੰਧਰ ਸੰ.ਛਲੀਆ, ਠੱਗ। ਇਕ ਭੇਖ ਜਿਸ ਦੇ ਸਾਧੂ ਲੋਕਾਂ ਦੀ ਨਜ਼ਰ ਤੋਂ ਬਚਣ ਲਈ ਜਾਣ ਬੁਝ ਕੇ ਵਿਚੋਂ ਹੋਰ ਤੇ ਉਤੋਂ ਹੋਰ ਕਰਮ ਕਰਕੇ ਦਸਦੇ ਸਨ। ਇਨ੍ਹਾਂ ਦੇ ਇਸ ਤਰੀਕੇ ਵਲ ਰਹਾਉ ਤੋਂ ਬਾਅਦ ਵਾਲੇ ਅੰਕ ਵਿਚ ਇਸ਼ਾਰਾ ਹੈ। ਦੇਖੋ ਪੰ. ੯੫੨। ਅਸਲ ਧੂਰਤ ਉਹ ਹੈ ਜੋ ਧੁਰ ਰਤ ਹੈ, ਭਾਵ ਧੁਰ (ਆਦਿ ਪੁਰਖ ਹਰੀ) ਨਾਲ ਲਗਦਾ ਹੈ। [ਸ਼ਬਦਾਰਥ

੩. ਹੇ ਭਾਈ! ਉਹ ਮਨੁੱਖ (ਅਸਲ) ਚਤਰ ਹੈ ਜਿਹੜਾ ਜਗਤ ਦੇ ਮੂਲ ਪ੍ਰਭੂ ਦੇ ਚਰਨਾ ਵਿਚ ਜੁੜਿਆ ਰਹਿੰਦਾ ਹੈ। ਓਹੀ ਮਨੁੱਖ ਮੁਖੀ ਹੈ, ਓਹੀ ਮਨੁੱਖ ਧਨੀ ਹੈ, ਜਿਹੜਾ ਸਿਰਫ ਪਰਮਾਤਮਾ ਦੇ ਪਿਆਰ ਰਸ ਵਿਚ ਮਸਤ ਰਹਿੰਦਾ ਹੈ। [ਦਰਪਣ

**ਨਿਰਣੈ:** ਮਹਾਨ ਕੋਸ਼ ਅਨੁਸਾਰ 'ਧੂਰਤ' ਮੁਕਤੇ ਵਾਲੇ ਪਾਠ ਦੇ ਅਰਥ ਛਲੀਆ, ਕਪਟੀ ਹਨ ਪਰ 'ਧੂਰਤੁ' ਤਤੇ ਔਕੁੜ ਵਾਲੇ ਪਦ ਦੇ ਅਰਥ ਇਸ ਨਾਲੋਂ ਵਿਲਖਣ ਹਨ:-

ਧੁਰ-ਰਤ, ਮੂਲ ਸਥਾਨ ਨਾਲ ਪ੍ਰੇਮ ਕਰਨ ਵਾਲਾ।

ਸੋ ਉਪ੍ਰੋਕਤ ਪੰਕਤੀ ਵਿਚ ਤਤੇ ਔਕੜ ਵਾਲਾ 'ਧੂਰਤੁ' ਹੈ। ਇਸ ਪੰਕਤੀ ਤੋਂ ਹੀ 'ਧੂਰਤੁ' ਦੀ ਪਰਿਭਾਸ਼ਾ ਘੜੀ ਗਈ ਹੈ। ਭਾਈ ਕਾਨ੍ਹ ਸਿੰਘ ਜੀ ਨੇ 'ਧੁਰੰਧਰ' ਦੇ ਅਰਥ 'ਸਭ ਤੋਂ ਵੱਡਾ ਬਲਵਾਨ' ਕੀਤੇ ਹਨ ਅਤੇ 'ਬਸੁੰਧਰ' ਦੇ ਵਿ.ਵਸੁ(ਧਨ) ਰਖਣ ਵਾਲਾ ਧਨੀ, ਦੌਲਤਮੰਦ ਅਰਥ ਕੀਤੇ ਹਨ। ਇਹੀ ਅਰਥ ਪ੍ਰਕਰਣ ਅਨੁਸਾਰ ਠੀਕ ਲਗਦੇ ਹਨ।

# ਸਾਰੰਸ਼ ਅਤੇ ਸਿਧਾਂਤ

ਧੂਰਤ ਉਹ ਭੇਖ ਹੈ ਜਿਸ ਦੇ ਅਨੁਆਈ ਲੋਕਾਂ ਦੀ ਨਜ਼ਰਾਂ ਤੋਂ ਬਚਣ ਲਈ ਜਾਂ ਉਹ ਜਾਣ ਬੁਝ ਕੇ ਉਪਰੋਂ ਹੋਰ ਤੇ ਅੰਦਰੋਂ ਹੋਰ ਬਣ ਕੇ ਦਸਦੇ ਹਨ ਪਰ ਇਥੇ ਉਸ ਧੂਰਤ ਦਾ ਜ਼ਿਕਰ ਨਹੀ ਹੈ। ਅਸਲੀ ਧਰੁੰਧਰ ਉਹ ਹੈ ਜੋ ਆਦਿ ਪੁਰਖ ਨਾਲ ਰਤਾ ਹੋਇਆ ਹੈ, ਸੁਘੜ, ਸਿਆਣਾ ਅਤੇ ਦਾਨਾ ਉਹੀ ਪੁਰਸ਼ ਹੈ। ਅੰਤਲੀ ਪੰਕਤੀ ਵਿਚ 'ਸਾਧ ਸੰਗਿ ਜਿਨਿ ਹਰਿ ਹਰਿ ਜਪਿਓ, ਨਾਨਕ ਸੋ ਪਰਵਾਨਾ' ਵਾਲਾ ਸਿਧਾਂਤ ਗੁਰਮਤਿ ਨੂੰ ਉਜਾਗਰ ਕਰਦਾ ਹੈ, ਇਸ ਲਈ ਇਸ ਤੇ ਅਮਲ ਕਰਨਾ ਹੀ ਉਚਿਤ ਹੈ।

**ਸਾਰਗ ਮਹਲਾ ੫ ॥ ਹਰਿ ਹਰਿ, ਸੰਤ ਜਨਾ ਕੀ ਜੀਵਨਿ॥ ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ, ਰਾਮਨਾਮ ਰਸੁ ਪੀਵਨਿ॥੧॥ਰਹਾਉ॥ ਸੰਚਨਿ ਰਾਮਨਾਮ ਧਨੁ ਰਤਨਾ, ਮਨ ਤਨ ਭੀਤਰਿ ਸੀਵਨਿ॥ ਹਰਿ ਰੰਗ ਰਾਂਗ ਭਏ ਮਨ ਲਾਲਾ, ਰਾਮਨਾਮ ਰਸ ਖੀਵਨਿ॥੧॥ ਜਿਉ ਮੀਨਾ ਜਲ ਸਿਉ ਉਰਝਾਨੋ, ਰਾਮਨਾਮ ਸੰਗਿ ਲੀਵਨਿ॥ ਨਾਨਕ, ਸੰਤ ਚਾਤ੍ਰਿਕ ਕੀ ਨਿਆਈ, ਹਰਿ ਬੂੰਦ ਪਾਨ ਸੁਖ ਥੀਵਨਿ॥੨॥੬੮॥੯੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਨਿਆਈਂ, ਰਾਂਗ।

**ਪਦ ਅਰਥ:** ਜੀਵਨਿ-ਜੀਵਨੀ, ਜ਼ਿੰਦਗੀ। ਬਿਖੈ ਰਸ ਭੋਗ-ਵਿਸ਼ਿਆਂ ਦੇ ਰਸਾਂ ਵਾਲੇ ਭੋਗ। ਅੰਮ੍ਰਿਤ-ਅਮਰ ਜੀਵਨ ਦੇਣ ਵਾਲੇ। ਸੁਖ ਸਾਗਰ-ਸੁਖਾਂ ਦੇ ਸਮੁੰਦਰ । ਪੀਵਨਿ-ਪੀਦੇ ਹਨ।੧ ।ਰਹਾਉ।

ਸੰਚਨਿ-ਇਕੱਠਾ ਕਰਦੇ ਹਨ। ਰਤਨਾ-ਰਤਨ, ਜਵਾਹਰ। ਮਨ ਤਨ ਭੀਤਰਿ-ਮਨ ਤੇ ਸਰੀਰ ਵਿਚ। ਸੀਵਨਿ-ਸੀਉਂਦੇ, ਪ੍ਰੋਂਦੇ ਹਨ। ਹਰਿ ਰੰਗ-ਹਰੀ ਦੇ ਪ੍ਰੇਮ ਵਿਚ। ਰਾਗ ਭਏ-ਰੰਗੇ ਜਾਂਦੇ ਹਨ। ਖੀਵਨਿ-ਮਸਤ ਹੋਏ ਰਹਿੰਦੇ ਹਨ।੧।

ਜਿਉ-ਜਿਸ ਤਰ੍ਹਾਂ। ਮੀਨਾ-ਮਛੀ। ਜਲ ਸਿਉ-ਪਾਣੀ ਨਾਲ। ਉਰਝਾਨੋ-ਲਪਟੀ ਰਹਿੰਦੀ ਹੈ। ਸੰਗਿ-ਨਾਲ। ਲੀਵਨਿ-ਲੀਨ ਹੋਏ ਰਹਿੰਦੇ ਹਨ। ਚਾਤ੍ਰਿਕ ਕੀ ਨਿਆਈ-ਪਪੀਹੇ ਵਾਂਗ। ਬੂੰਦ ਪਾਨ-(ਨਾਮ ਰੂਪੀ) ਬੂੰਦ ਪੀਦੇ ਹਨ। ਸੁਖ ਥੀਵਨਿ-ਸੁਖੀ ਹੋ ਜਾਂਦੇ ਹਨ।੨।

**ਅਰਥ:** (ਹੇ ਭਾਈ!) ਸੰਤ ਜਨਾ ਦੀ ਜੀਵਨੀ (ਇਹ ਹੈ ਕਿ ਉਹ ਦੁਨੀਆ ਦੇ) ਵਿਸ਼ੇ ਭੋਗਾਂ (ਦੀ ਥਾਂ) ਸੁਖਾਂ ਦੇ ਸਮੁੰਦਰ ਦਾ ਅੰਮ੍ਰਿਤ-ਨਾਮ ਰਸ ਪੀਂਦੇ ਹਨ।੧ ।ਰਹਾਉ।

(ਉਹ ਪਰਮਾਤਮਾ ਦੇ) ਨਾਮ ਧਨ ਰਤਨ ਨੂੰ ਇਕਠਾ ਕਰਦੇ ਹਨ (ਉਸ ਨੂੰ ਆਪਣੇ) ਮਨ ਤੇ ਹਿਰਦੇ ਵਿਚ ਪ੍ਰੋ ਕੇ ਸੀਉਂਦੇ ਹਨ (ਭਾਵ ਪ੍ਰੋ ਕੇ ਰਖਦੇ ਹਨ)। ਉਨ੍ਹਾਂ ਦੇ ਮਨ ਪਰਮਾਤਮਾ ਦੇ ਨਾਮ ਰੰਗ ਅੰਦਰ ਗੂੜ੍ਹੇ ਲਾਲ (ਹੋ ਜਾਂਦੇ ਹਨ ਅਤੇ ਉਹ) ਪਰਮਾਤਮਾ ਦੇ ਨਾਮ ਰਸ ਵਿਚ ਖੀਵੇ (ਮਸਤ) ਹੋਏ ਰਹਿੰਦੇ ਹਨ।੧।

(ਹੇ ਭਾਈ!) ਜਿਵੇਂ ਮੱਛੀ ਪਾਣੀ ਨਾਲ ਉਲਝੀ (ਭਾਵ ਓਤਿ ਪੋਤਿ ਹੋਈ) ਰਹਿੰਦੀ ਹੈ (ਤਿਵੇਂ ਸੰਤ ਜਨ) ਪਰਮਾਤਮਾ ਦੇ ਨਾਮ ਨਾਲ ਲੀਨ ਹੋਏ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਦੇ) ਸੰਤ ਪਪੀਹੇ ਦੀ ਨਿਆਈ ਹਨ (ਜਦੋਂ ਉਹ) ਹਰੀ (ਨਾਮ ਦੀ ਸ੍ਵਾਂਤੀ) ਬੂੰਦ ਪੀਦੇ ਹਨ (ਓਦੋਂ) ਸੁਖੀ ਹੋ ਜਾਂਦੇ ਹਨ।੨।੯੮।੯੧।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦਾ ਨਾਮ ਜਪਣਾ ਹੀ ਅਸਲੀ ਗੁਰਮੁਖਾਂ ਦਾ ਜੀਵਨ ਹੈ ਕਿਉਂਕਿ ਨਾਮ ਤੋਂ ਬਿਨਾ ਹਰੀ ਦਾ ਸੇਵਕ ਜ਼ਿੰਦਾ ਨਹੀਂ ਰਹਿ ਸਕਦਾ। ਗੁਰਵਾਕ ਹਨ:-

**ਹਰਿ ਕੇ ਨਾਮ ਵਿਟਹੁ ਬਲਿ ਜਾਉ॥ ਤੂੰ ਵਿਸਰਹਿ ਤਦਿ ਹੀ ਮਰਿ ਜਾਉ॥** [ਪੰ. ੧੫੯

ਸਿਧਾਂਤ ਇਹ ਹੈ ਕਿ ਜਿਸ ਦਾ ਮਨ ਪ੍ਰਭੂ ਦੇ ਪ੍ਰੇਮ ਵਿਚ ਰੰਗਿਆ ਜਾਂਦਾ ਹੈ ਉਹ ਪਪੀਹੇ ਵਾਂਗ ਸ੍ਵਾਂਤੀ ਬੂੰਦ ਪੀ ਕੇ ਤ੍ਰਿਪਤ ਹੋ ਜਾਂਦਾ ਹੈ।

**ਸਾਰਗ ਮਹਲਾ ੫ ॥ ਹਰਿ ਕੇ ਨਾਮ ਹੀਨ, ਬੇਤਾਲ॥ ਜੇਤਾ ਕਰਨ ਕਰਾਵਨ ਤੇਤਾ, ਸਭਿ ਬੰਧਨ ਜੰਜਾਲ॥੧॥ਰਹਾਉ॥ ਬਿਨੁ ਪ੍ਰਭ ਸੇਵ ਕਰਤ ਅਨ ਸੇਵਾ, ਬਿਰਥਾ ਕਾਟੈ ਕਾਲ॥ ਜਬ ਜਮੁ ਆਇ ਸੰਘਾਰੈ ਪ੍ਰਾਨੀ, ਤਬ ਤੁਮਰੋ ਕਉਨੁ ਹਵਾਲ॥੧॥ ਰਾਖਿ ਲੇਹੁ ਦਾਸ ਅਪਨੇ ਕਉ, ਸਦਾ ਸਦਾ ਕਿਰਪਾਲ॥ ਸੁਖ ਨਿਧਾਨ ਨਾਨਕ ਪ੍ਰਭੁ ਮੇਰਾ, ਸਾਧ ਸੰਗਿ ਧਨ ਮਾਲ॥੨॥੯੯॥੧੨੨॥**

**ਪਦ ਅਰਥ:** ਹੀਨ-ਖਾਲੀ, ਸਖਣੇ। ਬੇਤਾਲ-ਭੂਤਨੇ। ਜੰਜਾਲ-ਧੰਧਾ।੧।ਰਹਾਉ।

ਅਨ ਸੇਵਾ-ਹੋਰ ਦੀ ਸੇਵਾ। ਬਿਰਥਾ-ਵਿਅਰਥ। ਕਾਟੈ ਕਾਲ-ਸਮਾਂ ਗੁਜ਼ਾਰਦਾ ਹੈ। ਸੰਘਾਰੈ-ਮਾਰਦਾ ਹੈ। ਕਉਨੁ-ਹਵਾਲ ਕੀ ਹਾਲ? ।੧।

ਕਿਰਪਾਲ-ਹੇ ਕਿਰਪਾ ਦੇ ਘਰ! । ਸੁਖ ਨਿਧਾਨ-ਸੁਖਾਂ ਦਾ ਖਜ਼ਾਨਾ।੨।

**ਅਰਥ:** (ਹੇ ਭਾਈ!) ਪਰਮਾਤਮਾ ਦੇ ਨਾਮ ਤੋਂ ਸਖਣੇ (ਜਿਤਨੇ ਜੀਵ ਹਨ, ਸਭ) ਭੂਤਨੇ ਹਨ। (ਉਨ੍ਹਾਂ ਦਾ) ਜਿਤਨਾ ਕੁਝ ਕਰਨਾ ਕਰਾਉਣਾ ਹੈ, ਓਹ ਸਭ ਬੰਧਨ ਤੇ ਜੰਜਾਲ ਦੇ (ਪ੍ਰਤੀਕ ਹਨ)।੧।ਰਹਾਉ।

(ਹੇ ਭਾਈ!) ਪ੍ਰਭੂ ਦੀ ਸੇਵਾ ਤੋਂ ਬਿਨਾ (ਜੋ) ਹੋਰ (ਕਿਸੇ ਦੀ) ਸੇਵਾ ਕਰਦਿਆਂ ਸਮਾਂ ਗੁਜ਼ਾਰਦਾ ਹੈ (ਉਹ) ਵਿਅਰਥ ਹੀ ਜਾਂਦਾ ਹੈ। ਹੇ ਪ੍ਰਾਣੀ! (ਜੇ ਤੂੰ ਨਾਮ ਨਹੀ ਜਪਦਾ, ਤਾਂ ਤੈਨੂੰ) ਜਦੋਂ ਜਮ ਆ ਕੇ ਮਾਰੇਗਾ, ਓਦੋਂ ਤੇਰਾ ਕੀ ਹਾਲ ਹੋਵੇਗਾ? ।੧।

ਹੇ ਸਦਾ ਸਦਾ ਕਿਰਪਾ ਕਰਨ ਵਾਲੇ (ਪ੍ਰਭੂ!) ਆਪਣੇ ਦਾਸ ਨੂੰ ਰਖ ਲਵੋ। ਨਾਨਕ (ਗੁਰੂ ਜੀ ਆਖਦੇ ਹਨ) ਮੇਰਾ ਪ੍ਰਭੂ (ਸਾਰੇ) ਸੁਖਾਂ ਦਾ ਖਜ਼ਾਨਾ ਹੈ। ਸਾਧ ਸੰਗ ਵਿਚ (ਉਸ ਪ੍ਰਭੂ ਦੇ ਨਾਮ) ਧਨ ਦਾ ਮਾਲ-ਮਤਾ (ਮਿਲਦਾ ਹੈ)।੨।੯੯।੧੨੨।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਿਰੇ ਦੀ ਇਕੋ ਗਲ ਕਰ ਦਿਤੀ ਹੈ:-

**ਹਰਿ ਕੇ ਨਾਮ ਹੀਨ ਬੇਤਾਲ॥**

ਜਿਸ ਵਿਚ ਭੂਤ ਵੜ ਜਾਏ ਉਹ 'ਬੇਤਾਲ' ਹੀ ਹੁੰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਅਨੰਦ ਸਾਹਿਬ ਵਿਚ ਪਰਮਾਤਮਾ ਦਾ ਨਾਮ ਨਾ ਸੁਣਨ ਵਾਲਿਆਂ ਨੂੰ 'ਬੇਤਾਲ' ਕਿਹਾ ਹੈ- 'ਵੇਦਾ ਮਹਿ ਨਾਮੁ ਉਤਮੁ, ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ' (ਪੰ: ੯੧੯)। ਨਾਮ ਤੋਂ ਸਖਣਾ ਜੀਵਨ ਭੂਤਾਂ ਵਾਲਾ ਜੀਵਨ ਹੈ, ਜਿਸ ਵਿਚ ਸੇਵਾ ਤੇ ਪਰਉਪਕਾਰ ਦਾ ਨਾਮੋ ਨਿਸ਼ਾਨ ਨਹੀ ਹੁੰਦਾ।

ਨਾਮ ਤੋਂ ਬਿਨਾ ਜਿਤਨਾ ਕੰਮ ਕਾਰ ਕਰਨਾ ਹੈ, ਸਭ ਬੰਧਨ ਰੂਪ ਹੈ। ਗੁਰਦੇਵ ਪਿਤਾ ਜੀ ਜੀਵ ਨੂੰ ਤਾੜਨਾ ਕਰ ਰਹੇ ਹਨ ਕਿ ਜੇ ਤੂੰ ਨਾਮ ਹੀਣਾ ਹੀ ਰਿਹਾ ਤਾਂ ਤੈਨੂੰ ਅਗੇ ਜਮ ਮਾਰਨਗੇ। ਇਸ ਲਈ ਪ੍ਰਭੂ ਦੇ ਚਰਨਾ ਵਿਚ ਆਪਣੀ ਰਖਿਆ ਲਈ ਅਰਦਾਸਿ ਕਰਨੀ ਚਾਹੀਦੀ ਹੈ ਤੇ ਨਾਮ ਜਪਣਾ ਚਾਹੀਦਾ ਹੈ।

**ਸਾਰਗ ਮਹਲਾ ੫ ॥ ਮਨਿ ਤਨਿ ਰਾਮ ਕੋ ਬਿਉਹਾਰੁ ॥ ਪ੍ਰੇਮ ਭਗਤਿ ਗੁਨ ਗਾਵਨ ਗੀਧੇ, ਪੋਹਤ ਨਹ ਸੰਸਾਰੁ ॥੧॥ਰਹਾਉ॥ ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ, ਇਹੁ ਸਾਧ ਕੋ ਆਚਾਰੁ ॥ ਚਰਨ ਕਮਲ ਅਸਥਿਤਿ ਰਿਦ ਅੰਤਰਿ, ਪੂਜਾ ਪ੍ਰਾਨ ਕੋ ਆਧਾਰੁ ॥੧॥ ਪ੍ਰਭ ਦੀਨ ਦਇਆਲ ਸੁਨਹੁ ਬੇਨੰਤੀ, ਕਿਰਪਾ ਅਪਨੀ ਧਾਰੁ ॥ ਨਾਮੁ ਨਿਧਾਨੁ ਉਚਰਉ ਨਿਤ ਰਸਨਾ, ਨਾਨਕ ਸਦ ਬਲਿਹਾਰ ॥੨॥੭੦॥੯੩॥**

**ਪਦ ਅਰਥ:** ਮਨਿ-ਮਨ ਕਰਕੇ। ਤਨਿ-ਸਰੀਰ ਕਰਕੇ। ਰਾਮ ਕੋ-ਪਰਮਾਤਮਾ ਦਾ। ਬਿਉਹਾਰੁ-ਕੰਮ, ਵਿਹਾਰ। ਗੀਧੇ-ਗਿੱਝੇ ਹੋਏ ਹਨ। ਪੋਹਤ ਨਹ ਸੰਸਾਰੁ-ਸੰਸਾਰ ਪੋਹ ਨਹੀ ਸਕਦਾ, ਭਾਵ ਅਸਰ ਨਹੀ ਕਰ ਸਕਦਾ।੧।ਰਹਾਉ।

ਸ੍ਰਵਣੀ-ਕੰਨਾਂ ਨਾਲ। ਆਚਾਰੁ-ਆਚਰਨ, ਨਿਤ ਜੀਵਨ ਦੀ ਰਹਿਣੀ ਬਹਿਣੀ ਤੇ ਕਰਣੀ। ਅਸਥਿਤਿ-ਟਿਕਾਉ। ਅਧਾਰੁ-ਆਸਰਾ।੧।

ਧਾਰੁ-ਕਰ। ਰਸਨਾ-ਜੀਭ ਨਾਲ। ਉਚਰਉ-ਮੈਂ ਉਚਾਰਨ ਕਰਦਾ ਰਹਾਂ।੨।

**ਅਰਥ:** (ਹੇ ਭਾਈ! ਸਾਧੂ ਜਨ) ਮਨ ਤੇ ਸਰੀਰ ਕਰਕੇ ਪਰਮਾਤਮਾ ਦੇ (ਨਾਮ) ਦਾ ਹੀ ਵਿਹਾਰ ਕਰਦੇ ਹਨ। (ਉਹ) ਪ੍ਰੇਮਾ ਭਗਤੀ ਨਾਲ (ਪਰਮਾਤਮਾ ਦੇ) ਗੁਣ ਗਾਉਣ ਵਿਚ ਗਿੱਝੇ (ਮਸ਼ਰੂਫ਼) ਰਹਿੰਦੇ ਹਨ। ਸੰਸਾਰ (ਉਨ੍ਹਾਂ ਨੂੰ) ਪੋਹ (ਛੋਹ) ਨਹੀ ਸਕਦਾ (ਭਾਵ ਉਹ ਨਿਰਲੇਪ ਰਹਿੰਦੇ ਹਨ)।੧।ਰਹਾਉ।

(ਹੇ ਭਾਈ!) ਕੰਨਾ ਨਾਲ ਮਾਲਕ ਦਾ ਕੀਰਤਨ (ਰਸਨਾ ਨਾਲ) ਸਿਮਰਨ ਕਰਨਾ, ਇਹ ਸਾਧ ਜਨਾ ਦਾ ਆਚਰਨ (ਭਾਵ ਰਹਿਣੀ-ਬਹਿਣੀ ਕਰਨੀ ਦਾ ਦਰਸ਼ਨ) ਹੈ। (ਉਹ ਆਪਣੇ ਹਿਰਦੇ ਅੰਦਰ ਪਰਮਾਤਮਾ ਦੇ) ਸੋਹਣੇ ਚਰਨਾ ਨੂੰ ਧਿਆਉਂਦੇ ਹਨ (ਅਤੇ ਪ੍ਰਭੂ ਦੀ) ਪੂਜਾ ਹੀ (ਉਨ੍ਹਾਂ ਦੇ) ਪ੍ਰਾਣਾਂ ਦਾ ਆਸਰਾ ਹੈ।੧।

ਹੇ ਦੀਨਾ ਉਤੇ ਦਇਆ ਕਰਨ ਵਾਲੇ! ਮੇਰੀ ਬੇਨਤੀ ਸੁਣੋ! (ਮੇਰੇ ਉਤੇ ਆਪਣੀ) ਕਿਰਪਾ ਦ੍ਰਿਸ਼ਟੀ ਕਰੋ ਮੈਂ (ਤੇਰਾ) ਨਾਮ (ਜੋ ਸਭ ਰਿਧੀਆਂ ਸਿਧੀਆਂ ਦਾ) ਖਜ਼ਾਨਾ ਹੈ, ਆਪਣੀ ਰਸਨਾ ਨਾਲ ਹਰ ਰੋਜ਼ ਉਚਾਰਦਾ ਰਹਾਂ। (ਹੇ ਪ੍ਰਭੂ!) ਨਾਨਕ (ਤੇਰੇ ਤੋਂ) ਸਦਾ ਬਲਿਹਾਰ ਜਾਂਦਾ ਹੈ।੨।੭੦।੯੩।

# ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਪ੍ਰੇਮਾ ਭਗਤੀ ਅਤੇ ਉਸ ਦੇ ਗੁਣ ਗਾਉਣੇ, ਸਾਧੂ ਜਨਾ ਦਾ ਨਿਤ ਦਾ ਵਿਹਾਰ ਤੇ ਕਰਣੀ ਹੈ। ਭਾਵ ਓਹ ਹਰ ਵੇਲੇ ਨਾਮ ਵਿੱਚ ਲੀਨ ਰਹਿੰਦੇ ਹਨ। ਉਨ੍ਹਾਂ ਉੱਤੇ ਮਾਇਆ ਦਾ ਕੋਈ ਅਸਰ ਨਹੀਂ ਹੁੰਦਾ ਕਿਉਂਕਿ ਉਹ ਹਰ ਵੇਲੇ ਕੀਰਤਨ ਵਿੱਚ ਲੀਨ ਰਹਿੰਦੇ ਹਨ।

**ਅੰਤ ਵਿੱਚ ਜੋ ਬੇਨਤੀ ਕੀਤੀ ਹੈ ਉਹ ਕਮਾਲ ਦੀ ਹੈ "ਨਾਮੁ ਨਿਧਾਨੁ ਉਚਰਉ ਨਿਤ ਰਸਨਾ, ਨਾਨਕ ਸਦ ਬਲਿਹਾਰੁ"।**

**ਸਾਰਗ ਮਹਲਾ ੫ ॥ ਹਰਿ ਕੇ ਨਾਮ ਹੀਨ, ਮਤਿ ਥੋਰੀ॥ ਸਿਮਰਤ ਨਾਹਿ ਸਿਰੀਧਰ ਠਾਕੁਰ, ਮਿਲਤ ਅੰਧ ਦੁਖ ਘੋਰੀ॥੧॥ਰਹਾਉ॥ ਹਰਿ ਕੇ ਨਾਮ ਸਿਉ ਪ੍ਰੀਤਿ ਨ ਲਾਗੀ, ਅਨਿਕ ਭੇਖ ਬਹੁ ਜੋਰੀ॥ ਤੂਟਤ ਬਾਰ ਨ ਲਾਗੇ ਤਾ ਕਉ, ਜਿਉ ਗਾਗਰਿ ਜਲ ਫੋਰੀ॥੧॥ ਕਰਿ ਕਿਰਪਾ ਭਗਤਿ ਰਸੁ ਦੀਜੈ, ਮਨੁ ਖਚਿਤ ਪ੍ਰੇਮ ਰਸ ਖੋਰੀ॥ ਨਾਨਕ ਦਾਸ ਤੇਰੀ ਸਰਣਾਈ, ਪ੍ਰਭ ਬਿਨੁ ਆਨ ਨ ਹੋਰੀ॥੨॥੭੧॥੯੪॥**

**ਪਦ ਅਰਥ:** ਨਾਮ ਹੀਨ-ਨਾਮ ਤੋਂ ਸਖਣੇ। ਥੋਰੀ-ਥੋੜੀ। ਸਿਮਰਤ ਨਾਹੀ-ਸਿਮਰਦੇ ਨਹੀਂ ਹਨ। ਸਿਰੀ ਧਰ ਠਾਕੁਰ-ਲਛਮੀ ਦਾ ਆਸਰਾ, ਵਿਸ਼ਨੂੰ ਭਾਵ ਵਾਹਿਗੁਰੂ। ਮਿਲਤ-ਮਿਲਦੇ ਹਨ। ਅੰਧਦੁਖ ਘੋਰੀ-ਭਿਆਨਕ ਦੁਖ ਕਲੇਸ਼।੧।ਰਹਾਉ।

ਅਨਿਕ ਭੇਖ-ਕਈ ਤਰ੍ਹਾਂ ਦੇ ਭੇਖਾਂ ਦੇ (ਪ੍ਰੀਤ) ਵਿਚ। ਬਹੁ ਜੋਰੀ-ਬਹੁਤ ਜੋੜੀ ਹੈ। ਤੂਟਤ-ਤੁਟਦਿਆਂ। ਬਾਰ-ਦੇਰੀ। ਜਿਉ ਗਾਗਰਿ ਜਲ ਫੋਰੀ-ਜਿਵੇਂ ਟੁਟੀ ਹੋਈ ਘੜੀ ਵਿਚ ਪਾਣੀ (ਨਹੀਂ ;ਠਹਿਰਦਾ)।੧।

ਮਨ ਖਚਿਤ-ਮਨ ਰੁਝਿਆ ਰਹਿੰਦਾ ਹੈ। ਖੋਰੀ-ਮਸਤੀ ਵਿਚ। ਆਨ-ਹੋਰ। ਨ ਹੋਰੀ-ਹੋਰ (ਕੋਈ) ਨਹੀਂ ਹੈ।੨।

**ਅਰਥ:** (ਹੇ ਭਾਈ!) ਪਰਮਾਤਮਾ ਦੇ ਨਾਮ ਤੋਂ ਸਖਣੇ (ਮਨੁੱਖ ਦੀ) ਮਤ ਥੋੜੀ ਹੁੰਦੀ ਹੈ ਭਾਵ ਬੇਸਮਝੀ ਵਾਲੀ ਹੁੰਦੀ ਹੈ (ਜਿਹੜੇ) ਲਛਮੀ ਦੇ ਮਾਲਕ ਪਰਮੇਸ਼ਰ ਨੂੰ ਨਹੀਂ ਸਿਮਰਦੇ (ਉਨ੍ਹਾਂ ਨੂੰ) ਭਿਆਨਕ ਦੁਖ (ਲਗਦੇ ਰਹਿੰਦੇ ਹਨ)।੧।ਰਹਾਉ।

(ਹੇ ਭਾਈ! ਜਿਨ੍ਹਾਂ ਮਨੁੱਖਾਂ ਦੀ) ਹਰੀ ਦੇ ਨਾਮ ਨਾਲ ਪ੍ਰੀਤ ਨਹੀਂ ਲਗੀ ਉਨ੍ਹਾਂ ਨੇ ਆਪਣੀ ਪ੍ਰੀਤ) ਅਨੇਕਾਂ ਭੇਖਾਂ ਨਾਲ ਬਹੁਤ (ਚੰਗੀ ਤਰ੍ਹਾਂ) ਜੋੜੀ ਹੋਈ ਹੈ। ਜਿਵੇਂ ਟੁਟੀ ਹੋਈ ਘੜੀ ਵਿਚ ਪਾਣੀ ਨਹੀਂ ਠਹਿਰਦਾ (ਤਿਵੇਂ ਪ੍ਰੀਤ ਨੂੰ) ਟੁਟਦਿਆਂ ਦੇਰੀ ਨਹੀਂ ਲਗਦੀ. ।੧।

(ਹੇ ਪ੍ਰਭੂ!) ਕਿਰਪਾ ਕਰਕੇ (ਮੈਨੂੰ) ਭਗਤੀ ਦਾ ਰਸ ਦਿਓ (ਜਿਸ ਕਰਕੇ ਮੇਰਾ) ਮਨ ਪ੍ਰੇਮ ਰਸ ਦੀ ਮਸਤੀ ਵਿਚ ਖਚਿਤ ਹੋਇਆ ਰਹੇ। ਨਾਨਕ ਦਾਸ ਤੇਰੀ ਸ਼ਰਣ ਆਉਂਦਾ ਹੈ, ਹੇ ਪ੍ਰਭੂ (ਮੇਰਾ ਤੇਰੇ ਤੋਂ) ਬਿਨਾ ਹੋਰ ਦੂਜਾ (ਕੋਈ ਆਸਰਾ ਨਹੀਂ ਹੈ)।੨।੭੧।੯੪।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਨਾਮ ਤੋਂ ਹੀਣੇ ਮਨੁੱਖ ਦੀ ਅਕਲ ਮਾਰੀ ਜਾਂਦੀ ਹੈ ਜਿਸ ਕਰਕੇ ਉਹ ਸਿਰਜਣਹਾਰ ਮਾਲਕ ਨੂੰ ਯਾਦ ਨਹੀਂ ਕਰਦਾ। ਇਸ ਦੇ ਫਲ ਸਰੂਪ ਉਹ ਬਹੁਤ ਦੁਖ ਪਾਂਦਾ ਹੈ। ਸਿਧਾਂਤ ਇਹ ਹੈ ਕਿ ਜਿਸ ਦੀ ਸੁਰਤਿ ਹੀ ਭੇਖਾਂ ਨਾਲ ਜੁੜੀ ਰਹਿੰਦੀ ਹੋਵੇ, ਉਹ ਪ੍ਰੇਮ ਰਸ ਤੋਂ ਵਾਂਝਿਆ ਰਹਿੰਦਾ ਹੈ। ਪਰਮਾਤਮਾ ਦੀ ਪ੍ਰੇਮਾ-ਭਗਤੀ ਮਸਤੀ ਦਾ ਮਾਰਗ ਹੈ। ਜਿਹੜਾ ਪ੍ਰਭੂ ਦਾ ਸਿਮਰਨ ਕਰਦਾ ਹੈ ਉਸ ਦੀ ਸੁਰਤਿ ਹੋਰ ਕਿਸੇ ਪਾਸੇ ਨਹੀਂ ਭਟਕਦੀ।

**ਸਾਰਗ ਮਹਲਾ ੫ ॥ ਚਿਤਵਉ ਵਾ ਅਉਸਰੁ, ਮਨ ਮਾਹਿ॥ ਹੋਇ ਇਕਤ੍ਰ ਮਿਲਉ ਸੰਤ ਸਾਜਨ, ਗੁਣ ਗੋਬਿੰਦ ਨਿਤ ਗਾਹਿ॥੧॥ਰਹਾਉ॥ ਬਿਨੁ ਹਰਿ ਭਜਨ, ਜੇਤੇ ਕਾਮ ਕਰੀਅਹਿ, ਤੇਤੇ ਬਿਰਥੇ ਜਾਂਹਿ॥ ਪੂਰਨ ਪਰਮਾਨੰਦ ਮਨਿ ਮੀਠੋ, ਤਿਸੁ ਬਿਨੁ ਦੂਸਰ ਨਾਹਿ॥੧॥ ਜਪ ਤਪ ਸੰਜਮ ਕਰਮ ਸੁਖ ਸਾਧਨ, ਤੁਲਿ ਨ ਕਛੂਐ ਲਾਹਿ॥ ਚਰਨ ਕਮਲ ਨਾਨਕ ਮਨੁ ਬੇਧਿਓ, ਚਰਨਹ ਸੰਗਿ ਸਮਾਹਿ॥੨॥੭੨॥੯੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਚਿਤਵਉਂ, ਮਾਹਿੰ, ਗਾਹਿੰ, ਕਰੀਅਹਿੰ, ਨਾਹਿੰ, ਸਮਾਹਿੰ।

**ਪਦ ਅਰਥ:** ਚਿਤਵਉ-ਚਿਤਵਦਾ ਹਾਂ, ਯਾਦ ਕਰਦਾ ਰਹਿੰਦਾ ਹਾਂ। ਵਾ ਅਉਸਰੁ-ਉਸ ਸਮੇਂ ਨੂੰ। ਮਿਲਉ-ਮੈਂ ਮਿਲਾਂ। ਗਾਹਿ-ਗਾਂਉਂਦੇ ਹੋਣ।੧।ਰਹਾਉ।

ਜੇਤੇ-ਜਿਤਨੇ ਵੀ। ਕਰੀਅਹਿ-ਕੀਤੇ ਜਾਂਦੇ ਹਨ। ਤੇਤੇ-ਉਤਨੇ ਭਾਵ ਸਾਰੇ। ਬਿਰਥੇ ਜਾਹਿ-ਵਿਅਰਥ ਜਾਂਦੇ ਹਨ। ਮਨਿ-ਮਨ ਵਿਚ। ਮੀਠੋ-ਮਿੱਠਆ। ਦੂਸਰ-ਦੂਜਾ।੧।

ਸੰਜਮ-ਇੰਦ੍ਰਿਆਂ ਤੇ ਕਾਬੂ ਪਾਉਣਾ। ਤੁਲਿ-ਬਰਾਬਰ। ਕਛੂਐ-ਕੁਝ ਭੀ। ਲਾਹਿ-ਲਾਏਂ, ਸਮਝਦੇ ਹਨ। ਬੇਧਿਓ-ਵਿੰਨ੍ਹਿਆ ਗਿਆ ਹੈ। ਚਰਨਹ ਸੰਗਿ-ਚਰਨਾ ਨਾਲ। ਸਮਾਹਿ-ਸਮਾਉਂਦੇ ਹਨ, ਲੀਨ ਰਹਿੰਦੇ ਹਨ।੨।

**ਅਰਥ:** (ਹੇ ਭਾਈ!) ਮੈਂ ਉਸ ਸਮੇਂ ਨੂੰ ਯਾਦ ਕਰਦਾ ਰਹਿੰਦਾ ਹਾਂ। (ਮੈਂ ਉਦੋਂ) ਸੰਤ ਸਜਣਾਂ ਨੂੰ ਮਿਲਾਂ (ਜਦੋਂ ਸੰਤ ਸਜਣ) ਨਿਤ ਇਕਠੇ ਹੋ ਕੇ ਪਰਮੇਸ਼ਰ ਦੇ ਗੁਣ ਗਾਉਂਦੇ ਹੋਣ।੧।ਰਹਾਉ।

(ਹੇ ਭਾਈ!) ਹਰੀ ਦੇ ਭਜਨ ਤੋਂ ਬਿਨਾ ਜਿਤਨੇ ਕੰਮ ਕੀਤੇ ਜਾਂਦੇ ਹਨ, ਉਤਨੇ ਹੀ ਵਿਅਰਥ ਜਾਂਦੇ ਹਨ, (ਜਿਸ ਦੇ) ਮਨ ਵਿਚ ਮਿੱਠਾ ਲਗਣ ਵਾਲਾ ਪੂਰਨ ਪਰਮਾਨੰਦ (ਮੌਜੂਦ ਹੈ ਉਸ ਨੂੰ) ਉਸ ਤੋਂ ਬਿਨਾ ਹੋਰ ਦੂਸਰਾ (ਕੋਈ ਵਿਅਕਤੀ ਚੰਗਾ ਨਹੀਂ ਲਗਦਾ)।੧।

(ਹੇ ਭਾਈ!) ਜਪ, ਤਪ, ਸੰਜਮ ਕਰਮ (ਅਤੇ ਹੋਰ ਜਿਤਨੇ) ਸਾਧਨ ਹਨ, (ਅਸੀਂ, ਉਹ ਨਾਮ-ਸਿਮਰਨ ਦੇ) ਬਰਾਬਰ ਕੁਝ ਵੀ ਨਹੀ ਸਮਝਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੰਤ ਪ੍ਰਭੂ ਦੇ) ਚਰਨਾਂ ਨਾਲ

ਮਿਲ ਕੇ (ਅਨੰਦ ਮਾਣਦੇ ਹਨ ਕਿਉਂਕਿ ਉਨ੍ਹਾਂ ਦਾ) ਮਨ (ਪ੍ਰਭੂ ਦੇ) ਸੋਹਣੇ ਚਰਨਾ ਨਾਲ ਵਿੰਨ੍ਹਿਆ ਗਿਆ ਹੈ।੨।੭੨।੯੫।

# ਅਰਥ ਭੇਦ ਅਤੇ ਨਿਰਣੈ

## ਜਪ ਤਪ ਸੰਜਮ ਕਰਮ ਸੁਖ ਸਾਧਨ, ਤੁਲਿ ਨ ਕਛੂਐ ਲਾਹਿ॥

ਵੱਖ ਵੱਖ ਅਰਥ:

੧. ਜਪ ਤਪ ਸੰਜਮ ਔਰ ਜਿਤਨੇ ਸੁਖ ਕੇ ਸਾਧਨ ਕਰਮ ਹੈ ਨਾਮ ਕੇ (ਤੁਲ) ਬਰਾਬਰ ਕਛੁ ਨਹੀਂ ਲਾਗਤੇ ਹੈਂ। [ਫ.ਸ.

੨. ਇਹ ਸਾਧਨ, ਲਾਭ ਵਿਚ ਨਾਮ ਜਪਣ ਦੇ ਮੁਕਾਬਲੇ ਤੇ ਕੁਝ ਵੀ ਨਹੀ। [ਸ਼ਬਦਾਰਥ

੩. ਜਪ, ਤਪ, ਸੰਜਮ ਆਦਿਕ ਹਠ-ਕਰਮ ਅਤੇ ਸੁਖ ਦੀ ਭਾਲ ਦੇ ਹੋਰ ਸਾਧਨ ਪਰਮਾਤਮਾ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ ਤੇ ਸੰਤ ਜਨ ਇਹਨਾਂ ਨੂੰ ਕੁਝ ਵੀ ਨਹੀਂ ਸਮਝਦੇ (ਤੁਛ ਸਮਝਦੇ ਹਨ)। [ਦਰਪਣ

**ਨਿਰਣੈ:** ਸ਼ਬਦਾਰਥੀ ਵਿਦਵਾਨਾਂ ਨੇ 'ਲਾਹਿ' ਪਦ ਦੇ ਅਰਥ 'ਲਾਭ ਵਿਚ' ਕੀਤੇ ਹਨ, ਪਰ ਇਹ ਅਰਥ ਠੀਕ ਨਹੀ ਹਨ। 'ਲਾਹਿ' ਪਦ ਇਥੇ ਕ੍ਰਿਆਵਾਚੀ ਹੈ। ਇਹ ਬਹੁਵਚਨੀ ਕਿਰਿਆ ਹੈ ਭਾਵ ਜਿਤਨੇ ਜਪ, ਤਪ, ਸੰਜਮ ਆਦਿ ਕਰਮ ਅਤੇ ਹੋਰ ਸੁੱਖਾਂ ਦੇ ਤਰੀਕੇ ਹਨ, ਨਾਮ ਦੀ ਬਰਾਬਰ ਨਹੀ ਪੁਜਦੇ ਭਾਵ ਤੁੱਛ ਹਨ। 'ਲਾਹਿ' ਪਦ ਵਿਸ਼ੇਸ਼ਣ ਵਾਚੀ ਮੰਨ ਕੇ 'ਲਾਭ ਵਾਲੇ' ਅਰਥ ਕਰੀਏ ਤਾਂ ਵੀ ਅਰਥ ਠੀਕ ਬਣਨਗੇ ਕੁਝ ਲਾਭ ਵਾਲੇ (ਕੰਮਾਂ ਦੀ) ਬਰਾਬਰੀ ਨਹੀ ਕਰ ਸਕਦੇ। ਪਰ 'ਲਾਹਿ' ਅਰਥ 'ਲਾਭ ਵਿਚ' ਕਰਨੇ ਵਿਆਕਰਣ ਅਨੁਸਾਰ ਫਬਦੇ ਹਨ। ਭਾਵ ਜਪ, ਤਪ, ਸੰਜਮ ਕਰਮ ਤੇ ਹੋਰ ਸੁਖਾਂ ਦੇ ਸਾਧਨ ਨਾਮ ਦੇ ਮੁਕਾਬਲੇ ਤੇ ਲਾਹੇਵੰਦ ਨਹੀ ਹਨ।

# ਸਾਰੰਸ਼ ਅਤੇ ਸਿਧਾਂਤ

ਨਾਮ ਸਿਮਰਨ ਤੋਂ ਬਿਨਾ ਜਿਤਨੇ ਵੀ ਸਾਧਨ ਹਨ, ਸਭ ਵਿਅਰਥ ਹਨ। ਕਿਉਂਕਿ ਉਹ ਦੁਬਿਧਾ ਗ੍ਰਸਤ ਹੁੰਦੇ ਹਨ। ਜੀਵਨ ਵਿਚ 'ਹਰਿ ਨਾਮੈ ਕੇ ਹੋਵਹੁ ਜੋੜੀ, ਗੁਰਮੁਖਿ ਬੈਸਹੁ ਸਫਾ ਵਿਛਾਇ' ਵਾਲੇ ਹੁਕਮ ਤੇ ਅਮਲ ਕਰਨ ਦੀ ਲੋੜ ਹੈ। ਗੁਰਬਾਣੀ ਵਿਚ ਜੀਵ ਨੂੰ ਇਹੀ ਪ੍ਰੇਰਨਾ ਦਿਤੀ ਹੈ ਕਿ:-

**ਰੇ ਮਨ ਕਿਆ ਕਰਹਿ ਹੈ ਹਾ ਹਾ॥**
**ਦ੍ਰਿਸਟਿ ਦੇਖੁ ਜੈਸੇ ਹਰਿ ਚੰਦਉਰੀ ਇਕੁ ਰਾਮੁ ਭਜਨੁ ਲੈ ਲਾਹਾ॥** [ਪੰ. ੪੦੨

**ਸਾਰਗ ਮਹਲਾ ੫ ॥ ਮੇਰਾ ਪ੍ਰਭੁ ਸੰਗੇ, ਅੰਤਰਜਾਮੀ॥ ਆਗੈ ਕੁਸਲ, ਪਾਛੈ ਖੇਮ ਸੂਖਾ, ਸਿਮਰਤ ਨਾਮੁ ਸੁਆਮੀ॥੧॥ਰਹਾਉ॥ ਸਾਜਨ ਮੀਤ ਸਖਾ ਹਰਿ ਮੇਰੈ, ਗੁਨ ਗੁੋਪਾਲ ਹਰਿ ਰਾਇਆ॥ ਬਿਸਰਿ ਨ ਜਾਈ ਨਿਮਖ ਹਿਰਦੈ ਤੇ, ਪੂਰੈ ਗੁਰੂ**

**ਮਿਲਾਇਆ॥੧॥ ਕਰਿ ਕਿਰਪਾ ਰਾਖੇ ਦਾਸ ਅਪਨੇ, ਜੀਅ ਜੰਤ ਵਸਿ ਜਾ ਕੈ॥ ਏਕਾ ਲਿਵ ਪੂਰਨ ਪਰਮੇਸੁਰ, ਭਉ ਨਹੀ ਨਾਨਕ ਤਾ ਕੈ॥੨॥੭੩॥੯੬॥**

**ਪਦ ਅਰਥ:** ਸੰਗੇ-ਨਾਲ। ਅੰਤਰਜਾਮੀ-ਅੰਦਰ (ਦਿਲ) ਦੀਆਂ ਜਾਣਨ ਵਾਲਾ। ਆਗੈ-ਅਗੇ ਭਾਵ ਪਰਲੋਕ ਵਿਚ। ਕੁਸਲ-ਸੁਖ ਸਾਂਦ। ਖੇਮ-ਖੁਸ਼ੀ। ਸੂਖਾ-ਸੁਖ। ਸਿਮਰਤ-ਸਿਮਰਦਿਆਂ।੧।ਰਹਾਉ।

ਸਖਾ-ਸਹਾਈ। ਹਰਿ-ਹਰੀ। ਮੇਰੈ-ਮੇਰੇ ਲਈ। ਗੋੁਪਾਲ-ਪ੍ਰਿਥਵੀ ਦਾ ਪਾਲਕ (ਇਥੇ 'ਗੁਪਾਲ' ਪਾਠ ਕਰਨਾ ਹੈ)। ਹਰਿ ਰਾਇਆ-ਹਰੀ ਰਾਜਾ। ਨਿਮਖ-ਅਖ ਝਮਕਣ ਜਿਤਨਾ ਸਮਾਂ।੧।

ਵਸਿ ਜਾ ਕੈ-ਜਿਸਦੇ ਵਸ ਵਿਚ ਹਨ। ਲਿਵ-ਲਗਨ। ਭਉ-ਡਰ।੨।

**ਅਰਥ:** (ਹੇ ਭਾਈ!) ਮੇਰਾ ਅੰਤਰਜਾਮੀ ਪਰਮੇਸ਼ਰ (ਸਦਾ ਮੇਰੇ) ਨਾਲ ਹੈ। (ਉਸ ਮਾਲਕ ਦਾ ਨਾਮ ਸਿਮਰਦਿਆਂ ਪਰਲੋਕ ਵਿਚ ਸੁਖ ਸਾਂਦ (ਅਤੇ) ਪਿਛੇ (ਭਾਵ ਇਸ ਲੋਕ ਵਿਚ ਵੀ) ਖੁਸ਼ੀ ਤੇ ਸੁਖ ਹਨ।੧।ਰਹਾਉ।

(ਮੈਂ ਜਿਹੜੇ) ਹਰੀ ਰਾਜੇ ਤੇ ਪ੍ਰਿਥਵੀ ਦੇ ਮਾਲਕ ਦੇ ਗੁਣ (ਗਾਉਂਦਾ ਹਾਂ, ਉਹ ਹਰੀ) ਮੇਰੇ ਲਈ ਸਜਣ, ਮਿਤਰ, ਸਖਾ ਹਨ। (ਉਹ ਪ੍ਰਭੂ) ਰਤਾ ਭਰ ਵੀ (ਮੇਰੇ) ਹਿਰਦੇ ਤੋਂ ਨਹੀ ਭੁਲਦਾ, ਪੂਰੇ ਗੁਰੂ ਨੇ (ਮੈਨੂੰ ਉਸ ਅੰਤਰਜਾਮੀ ਨਾਲ) ਮਿਲਾਇਆ ਹੈ।੧।

(ਹੇ ਭਾਈ! ਜਿਸ ਪ੍ਰਭੂ ਦੇ ਵਸ ਵਿਚ ਸਾਰੇ ਜੀਵ ਜੰਤੂ ਹਨ ਉਸ ਪ੍ਰਭੂ ਨੇ)ਕਿਰਪਾ ਦ੍ਰਿਸ਼ਟੀ ਕਰਕੇ, ਆਪਣੇ ਦਾਸ ਰਖ ਲਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਮਨੁੱਖਾਂ ਨੇ) ਇਕ ਪੂਰਨ ਪਰਮੇਸ਼ਰ ਵਿਚ ਲਿਵ ਲਾਈ ਹੈ, (ਉਨ੍ਹਾਂ ਦੇ ਮਨ ਵਿਚ ਕਿਸੇ ਪ੍ਰਕਾਰ ਦਾ) ਡਰ ਨਹੀ ਰਹਿੰਦਾ।੨।੭੩।੯੬।

## ਸਾਰੰਸ਼ ਅਤੇ ਸਿਧਾਂਤ

ਹਰੀ ਹਰ ਥਾਂ ਆਪਣੇ ਸੇਵਕ ਦੇ ਨਾਲ ਰਹਿੰਦਾ ਹੈ ਜਿਸ ਕਰਕੇ ਉਸ ਦੇ ਹਿਰਦੇ ਵਿਚ ਸਿਮਰਨ ਦੀ ਰੌ ਚਲਦੀ ਰਹਿੰਦੀ ਹੈ। ਨਾਮ ਸਿਮਰਨ ਦਾ ਸਦਕਾ ਉਸ ਨੂੰ ਲੋਕ ਪਰਲੋਕ ਦਾ ਸੁਖ ਮਿਲ ਜਾਂਦਾ ਹੈ। ਜਿਸ ਦੀ ਲਿਵ ਇਕ ਪਰਮੇਸ਼ਰ ਨਾਲ ਲਗ ਗਈ ਹੈ, ਉਸ ਦੇ ਨੇੜੇ ਕਿਸੇ ਪ੍ਰਕਾਰ ਦਾ ਡਰ ਨਹੀ ਆਉਂਦਾ।

ਸਿਧਾਂਤ ਇਹ ਹੈ ਕਿ ਜਦੋਂ ਵਾਹਿਗੁਰੂ ਨੂੰ ਯਾਦ ਕਰੀਏ ਤਾਂ ਡਰ ਦੇਣ ਵਾਲੀ ਵਸਤੂ ਨੂੰ ਆਪਣੇ ਬਚਾਉ ਦਾ ਡਰ ਪੈ ਜਾਂਦਾ ਹੈ। ਗੁਰਵਾਕ ਹਨ:-

**ਭੈ ਕਉ ਭਉ ਪੜਿਆ ਸਿਮਰਤ ਹਰਿਨਾਮੁ॥**
**ਸਗਲ ਬਿਆਧਿ ਮਿਟੀ ਤ੍ਰਿਹੁ ਗੁਣ ਕੀ, ਦਾਸ ਕੇ ਹੋਏ ਪੂਰਨ ਕਾਮ॥** [ਪੰ. ੧੧੫੧

**ਸਾਰਗ ਮਹਲਾ ੫ ॥ ਜਾ ਕੈ ਰਾਮ ਕੋ ਬਲੁ ਹੋਇ॥ ਸਗਲ ਮਨੋਰਥ ਪੂਰਨ ਤਾਹੂ ਕੇ, ਦੂਖੁ ਨ ਬਿਆਪੈ ਕੋਇ॥੧॥ਰਹਾਉ॥ ਜੋ ਜਨੁ ਭਗਤੁ ਦਾਸੁ ਨਿਜੁ ਪ੍ਰਭ ਕਾ, ਸੁਣਿ ਜੀਵਾਂ ਤਿਸੁ ਸੋਇ॥ ਉਦਮੁ ਕਰਉ ਦਰਸਨੁ ਪੇਖਨ ਕੋ, ਕਰਮਿ ਪਰਾਪਤਿ**

**ਹੋਇ॥੧॥ ਗੁਰਪਰਸਾਦੀ ਦ੍ਰਿਸਟਿ ਨਿਹਾਰਉ, ਦੂਸਰ ਨਾਹੀ ਕੋਇ॥ ਦਾਨੁ ਦੇਹਿ ਨਾਨਕ ਅਪਨੇ ਕਉ, ਚਰਨ ਜੀਵਾਂ ਸੰਤ ਧੋਇ॥੨॥੭੪॥੯੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਨਿਹਾਰਉਂ, ਨਾਹੀਂ, ਕਉਂ।

**ਪਦ ਅਰਥ:** ਜਾ ਕੈ-ਜਿਸ (ਮਨੁੱਖ) ਦੇ। ਕੋ-ਦਾ। ਤਾਹੂ-ਉਸ (ਮਨੁੱਖ) ਦੇ। ਨਾ ਬਿਆਪੈ-ਨਹੀ ਵਿਆਪਦਾ, ਨਹੀਂ ਲਗਦਾ।੧।ਰਹਾਉ।

ਨਿਜ-ਆਪਣਾ। ਸੁਨਿ-ਸੁਣ ਕੇ। ਸੋਇ-ਸੋਭਾ। ਕਰਉ-ਮੈਂ ਕਰਦਾ ਹਾਂ। ਕੌ-ਵਾਸਤੇ। ਕਰਮਿ-ਬਖਸ਼ਿਸ਼ ਦੁਆਰਾ।੧।

ਪਰਸਾਦੀ-ਕਿਰਪਾ ਨਾਲ। ਨਿਹਾਰਉ-ਮੈਂ ਵੇਖਦਾ ਹਾਂ। ਧੋਇ-ਧੋ ਕੇ।੨।

**ਅਰਥ:** (ਹੇ ਭਾਈ!) ਜਿਸ (ਮਨੁੱਖ) ਦੇ ਹਿਰਦੇ ਵਿਚ ਪਰਮਾਤਮਾ ਦਾ ਬਲ ਹੁੰਦਾ ਹੈ, ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ (ਅਤੇ ਉਸ ਨੂੰ) ਕੋਈ ਦੁਖ ਨਹੀਂ ਲਗਦਾ।੧।ਰਹਾਉ।

(ਹੇ ਭਾਈ!) ਜਿਹੜਾ (ਸੇਵਕ) ਜਨ ਪਰਮਾਤਮਾ ਦਾ ਆਪਣਾ ਖ਼ਾਸ ਸੇਵਕ ਤੇ ਭਗਤ ਬਣ ਜਾਂਦਾ ਹੈ, ਮੈਂ ਉਸ ਦੀ ਸੋਭਾ ਸੁਣ ਕੇ ਜੀਉਂਦਾ ਹਾਂ। ਮੈਂ (ਉਸ ਭਗਤ ਦਾ) ਦਰਸ਼ਨ ਵੇਖਣ ਲਈ ਉਦਮ ਕਰਦਾ ਹਾਂ (ਪਰ ਉਸ ਭਗਤ ਦਾ ਦਰਸ਼ਨ ਵੀ ਉਸ ਪ੍ਰਭੂ ਦੀ) ਬਖਸ਼ਿਸ਼ ਦੁਆਰਾ ਹੀ ਪ੍ਰਾਪਤ ਹੁੰਦਾ ਹੈ।੧।

(ਹੇ ਭਾਈ!) ਮੈਂ ਗੁਰੂ ਦੀ ਕਿਰਪਾ ਨਾਲ (ਆਪਣੀਆਂ) ਅੱਖਾਂ ਨਾਲ ਵੇਖਦਾ ਹਾਂ (ਕਿ ਪ੍ਰਭੂ ਦੇ ਬਰਾਬਰ ਦਾ) ਕੋਈ ਦੂਜਾ ਨਹੀ ਹੈ। (ਹੇ ਪ੍ਰਭੂ!) ਨਾਨਕ (ਦਾਸ) ਨੂੰ ਦਾਨ ਦੇਹ (ਕਿ ਮੈਂ ਤੇਰੇ) ਸੰਤਾਂ ਦੇ ਚਰਨ ਧੋ ਕੇ (ਪੀਵਾਂ ਤੇ) ਜੀਵਾਂ।੨।੭੪।੯੭।

## ਸਾਰੰਸ਼ ਅਤੇ ਸਿਧਾਂਤ

ਜਿਸ ਦੇ ਕੋਲ ਪਰਮਾਤਮਾ ਦਾ ਬਲ ਹੈ, ਉਸ ਨੂੰ ਕਦੇ ਵੀ ਕੋਈ ਦੁਖ ਨਹੀਂ ਲਗ ਸਕਦਾ। ਅਸਲ ਵਿਚ ਉਹ ਪ੍ਰਭੂ ਦਾ ਖ਼ਾਸ ਸੇਵਕ ਹੁੰਦਾ ਹੈ। ਅਜਿਹੇ ਸੇਵਕ ਦੇ ਦਰਸ਼ਨ ਵਡੇ ਭਾਗਾਂ ਨਾਲ ਪ੍ਰਾਪਤ ਹੁੰਦੇ ਹਨ। ਸਚ ਜਾਣੋ, ਪ੍ਰਭੂ ਦੇ ਸੇਵਕ ਦਾ ਦਰਸ਼ਨ ਤੇ ਵਡਿਆਈ ਸੁਣ ਕੇ ਆਤਮਿਕ ਹੁਲਾਰਾ ਮਿਲਦਾ ਹੈ। ਗੁਰਬਾਣੀ ਵਿਚ ਇਸੇ ਪ੍ਰਕਾਰ ਦਾ ਕਥਨ ਉਪਲਬਧ ਹੈ:-

**ਸੁਣਿ ਸੁਣਿ ਜੀਵਾ ਸੋਇ ਤਿਨਾ ਕੀ, ਜਿਨ ਅਪੁਨਾ ਪ੍ਰਭੁ ਜਾਤਾ॥**
**ਹਰਿਨਾਮੁ ਅਰਾਧਹਿ, ਨਾਮੁ ਵਖਾਣਹਿ, ਹਰਿ ਨਾਮੇ ਹੀ ਮਨੁ ਰਾਤਾ॥** [ਪੰ. ੮੦੨

**ਸਾਰਗ ਮਹਲਾ ੫ ॥ ਜੀਵਤੁ, ਰਾਮ ਕੇ ਗੁਣ ਗਾਇ॥ ਕਰਹੁ ਕ੍ਰਿਪਾ ਗੋਪਾਲ ਬੀਠੁਲੇ, ਬਿਸਰਿ ਨ ਕਬਹੀ ਜਾਇ॥੧॥ਰਹਾਉ॥ ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ, ਆਨ ਨ ਦੂਜੀ ਜਾਇ॥ ਜਿਉ ਤੂ ਰਾਖਹਿ ਤਿਵਹੀ ਰਹਣਾ, ਤੁਮ੍ਰਾ**

**ਪੈਨੈ ਖਾਇ॥੧॥ ਸਾਧ ਸੰਗਤਿ ਕੈ ਬਲਿ ਬਲਿ ਜਾਈ, ਬਹੁੜਿ ਨ ਜਨਮਾ ਧਾਇ॥ ਨਾਨਕ ਦਾਸ ਤੇਰੀ ਸਰਣਾਈ, ਜਿਉ ਭਾਵੈ ਤਿਵੈ ਚਲਾਇ॥੨॥੭੫॥੯੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ ਰਾਖਹਿਂ, ਜਾਂਹੀ, ਜਨਮਾਂ, ਤਿਵੈਂ।

**ਪਦ ਅਰਥ:** ਜੀਵਤੁ-ਜੀਵ ਤਵ, ਜ਼ਿੰਦਗੀ। ਗਾਇ-ਗਾ ਕੇ। ਗੋਪਾਲ ਬੀਠੁਲੇ-ਹੇ ਪ੍ਰਿਥਵੀ ਦੇ ਮਾਲਕ ਪ੍ਰਭੂ!। ਕਬ ਹੀ-ਕਭੀ, ਕਦੇ ਵੀ।੧।ਰਹਾਉ।

ਸੁਆਮੀ-ਹੇ ਮਾਲਕ!। ਆਨ-ਹੋਰ। ਜਾਇ-ਥਾਂ, ਜਗ੍ਹਾ। ਰਾਖਹਿ-ਰਖਦਾ ਹੈਂ। ਤਿਵ ਹੀ-ਉਸੇ ਤਰ੍ਹਾਂ ਹੀ। ਪੈਨੈ-ਪਹਿਨਦਾ ਹੈ। ਖਾਇ-ਖਾਂਦਾ ਹੈ।੧।

ਬਲਿ ਬਲਿ ਜਾਈ-ਬਲਿਹਾਰ ਸਦਕੇ ਜਾਵਾਂ। ਬਹੁੜਿ-ਮੁੜ ਕੇ, ਫਿਰ। ਧਾਇ-ਦੌੜ ਕੇ। ਜਿਉ ਭਾਵੈ-ਜਿਵੇਂ ਤੈਨੂੰ ਚੰਗਾ ਲਗਦਾ ਹੈ। ਤਿਵੈ ਚਲਾਇ-ਉਸੇ ਤਰ੍ਹਾਂ ਚਲਾ।੨।

**ਅਰਥ:** (ਹੇ ਭਾਈ!) ਪਰਮਾਤਮਾ ਦੇ ਗੁਣ ਗਾ ਕੇ ਹੀ ਅਸਲੀ ਜ਼ਿੰਦਗੀ (ਬਣਦੀ ਹੈ)। ਹੇ ਪ੍ਰਿਥਵੀ ਦੇ ਮਾਲਕ ਵਾਹਿਗੁਰੂ! ਮਿਹਰ ਕਰੋ ਕਿ (ਮੈਨੂੰ ਤੇਰਾ ਨਾਮ) ਕਦੇ ਵੀ ਵਿਸਰ ਨਾ ਜਾਏ। ੧ । ਰਹਾਉ।

ਹੇ ਮਾਲਕ! ਇਹ ਮਨ ਸਰੀਰ ਤੇ ਦੌਲਤ ਸਭ ਕੁਝ ਆਪ ਦੀ ਹੈ (ਤੇਰੇ ਤੋਂ ਬਿਨਾ ਮੇਰੀ) ਹੋਰ ਕੋਈ ਦੂਜੀ ਜਗ੍ਹਾ ਹੀ ਨਹੀ ਹੈ। ਜਿਸ ਤਰ੍ਹਾਂ ਤੂੰ ਰਖਦਾ ਹੈ, ਮੈਂ ਉਸੇ ਤਰ੍ਹਾਂ ਹੀ ਰਹਿਣਾ ਹੈ (ਅਤੇ) ਇਹ ਜੀਵ ਤੇਰਾ (ਦਿਤਾ ਹੋਇਆ) ਪਾਂਦਾ ਤੇ ਖਾਂਦਾ ਹੈ।੧।

ਮੈਂ ਸਾਧ ਸੰਗਤ ਦੇ ਬਲਿਹਾਰੇ ਸਦਕੇ ਜਾਂਦਾ ਹਾਂ (ਜਿਸ ਦੀ ਬਰਕਤ ਨਾਲ ਮੈਂ) ਮੁੜ ਭਟਕਣਾ ਵਿਚ ਪੈ ਕੇ (ਕਦੇ ਵੀ) ਜਨਮ ਨ ਧਾਰਾਂ। ਨਾਨਕ ਦਾਸ ਆਪ ਦੀ ਸ਼ਰਣ ਪਿਆ ਹੈ (ਹੇ ਪ੍ਰਭੂ!) ਜਿਸ ਤਰ੍ਹਾਂ ਤੈਨੂੰ ਚੰਗਾ ਲਗਦਾ ਹੈ ਉਸੇ ਤਰ੍ਹਾਂ (ਮੈਨੂੰ ਜੀਵਨ-ਰਾਹ ਤੇ) ਚਲਾ।੨।੭੫।੯੮।

## ਸਾਰੰਸ਼ ਅਤੇ ਸਿਧਾਂਤ

ਮਨ, ਤਨ, ਧਨ ਪਰਮੇਸ਼ਰ ਦੇ ਅਰਪਣ ਕਰਕੇ ਉਸ ਦੇ ਗੁਣ ਗਾ ਕੇ ਅਸਲੀ ਜਿੰਦਗੀ ਬਣਦੀ ਹੈ। ਪਰਮੇਸ਼ਰ ਤੋਂ ਬਿਨਾ ਕਿਸੇ ਦਾ ਆਸਰਾ ਨਾ ਤਕਣਾ। ਉਸ ਦਾ ਦਿੱਤਾ ਪਾਣਾ ਖਾਣਾ, ਉਸ ਦੇ ਭਾਣੇ ਵਿਚ ਰਹਿਣਾ, ਸਾਧ ਸੰਗਤ ਤੋਂ ਸਦਕੇ ਜਾਣਾ, ਇਹ ਜੀਵਤਵ ਹੈ। ਅਜਿਹੀ ਕਰਣੀ ਵਾਲਾ ਮਨੁੱਖ ਕਦੇ ਵੀ ਜਨਮ ਮਰਨ ਦੇ ਗੇੜ ਵਿਚ ਨਹੀ ਪੈਂਦਾ। ਗੁਰਵਾਕ ਹਨ:-

੧. **ਸੋ ਜੀਵਤ ਜਿਹ ਜੀਵਤ ਜਪਿਆ॥ ਪ੍ਰਗਟ ਭਏ, ਨਾਨਕ ਨਹ ਛਪਿਆ॥** [ਪੰ. ੨੫੪

੨. **ਸੋ ਜੀਵਿਆ ਜਿਸ ਮਨਿ ਵਸਿਆ ਸੋਇ॥ ਨਾਨਕ, ਅਵਰੁ ਨ ਜੀਵੈ ਕੋਇ॥** [ਪੰ. ੧੪੨

**ਸਾਰਗ ਮਹਲਾ ੫ ॥ ਮਨ ਰੇ, ਨਾਮ ਕੋ ਸੁਖ ਸਾਰ॥ ਆਨ ਕਾਮ ਬਿਕਾਰ ਮਾਇਆ, ਸਗਲ ਦੀਸਹਿ ਛਾਰ॥੧॥ਰਹਾਉ॥ ਗ੍ਰਿਹਿ ਅੰਧ ਕੂਪ ਪਤਿਤ ਪ੍ਰਾਣੀ, ਨਰਕ ਘੋਰ ਗੁਬਾਰ॥ ਅਨਿਕ ਜੋਨੀ ਭ੍ਰਮਤ ਹਾਰਿਓ, ਭ੍ਰਮਤ ਬਾਰੰਬਾਰ॥੧॥ ਪਤਿਤ**

**ਪਾਵਨ ਭਗਤਿ ਬਛਲ, ਦੀਨ ਕਿਰਪਾ ਧਾਰ॥ ਕਰ ਜੋੜਿ ਨਾਨਕੁ ਦਾਨੁ ਮਾਂਗੈ, ਸਾਧ ਸੰਗਿ ਉਧਾਰ॥੨॥੭੬॥੯੯॥**

**ਪਦ ਅਰਥ:** ਮਨ ਰੇ-ਹੇ ਮਨ!। ਸਾਰ-ਸ੍ਰੇਸ਼ਟ, ਅਸਲੀ। ਆਨ ਕਾਮ-ਹੋਰ ਹੋਰ ਕੰਮ। ਬਿਕਾਰ-ਵਿਅਰਥ। ਸਗਲ-ਸਾਰੇ। ਦੀਸਹਿ-(ਦੀਸਹਿਂ) ਦਿਸਦੇ ਹਨ। ਛਾਰੁ-ਸੁਆਹ, ਨਾਸ਼ਵੰਤ ।੧ ।ਰਹਾਉ।

ਗ੍ਰਿਹਿ-ਘਰ ਵਿਚ। ਅੰਧ ਕੂਪ-ਅੰਨ੍ਹਾ ਖੂਹ। ਪਤਿਤ ਪ੍ਰਾਣੀ-ਪ੍ਰਾਣੀ ਡਿਗਦਾ ਹੈ। ਘੋਰ ਗੁਬਾਰ-ਘੁੱਪ ਹਨੇਰਾ। ਭ੍ਰਮਤ-ਭਟਕਦਾ ਫਿਰਦਾ ਹੈ। ਬਾਰੰ ਬਾਰ-ਮੁੜ ਮੁੜ ।੧।

ਪਤਿਤ ਪਾਵਨ-ਹੇ ਆਚਰਨ ਤੋਂ ਡਿਗਿਆ ਹੋਇਆਂ ਨੂੰ ਪਵਿੱਤਰ ਕਰਨ ਵਾਲੇ!। ਦੀਨ-ਦੀਨਾ, ਗਰੀਬਾਂ। ਕਰ ਜੋੜਿ-ਹੱਥ ਜੋੜ ਕੇ। ਸਾਧ ਸੰਗਿ-ਸਾਧ ਸੰਗਤ ਵਿਚ (ਰਖ ਕੇ)। ਉਧਾਰ-(ਇਸ ਸੰਸਾਰ ਸਾਗਰ ਤੋਂ) ਪਾਰ ਉਤਾਰਾ ਕਰੋ ।੨।

**ਅਰਥ:** ਹੇ ਮੇਰੇ ਮਨ! (ਪ੍ਰਭੂ ਦੇ) ਨਾਮ ਦਾ ਸੁਖ (ਸਭ ਨਾਲੋਂ) ਸ੍ਰੇਸ਼ਟ ਹੈ। ਹੋਰ (ਜਿਹੜੇ) ਮਾਇਆ ਦੇ ਕੰਮ ਹਨ (ਓਹ ਸਾਰੇ ਹੀ) ਵਿਅਰਥ ਹਨ, (ਜਿਤਨੇ ਪਦਾਰਥ) ਦਿਸਦੇ ਹਨ, ਸਭ ਸੁਆਹ (ਸਮਾਨ) ਹਨ (ਭਾਵ ਨਾਸ਼ਵੰਤ ਹਨ) ।੧ ।ਰਹਾਉ।

(ਗ੍ਰਿਹਸਤ ਦੇ) ਅੰਨ੍ਹੇ ਖੂਹ ਵਿਚ ਜਿਥੇ ਘੁੱਪ ਹਨੇਰਾ ਹੈ, (ਜੋ) ਨਰਕ ਵਾਂਗ ਹੈ, ਮਨੁੱਖ (ਉਥੇ) ਡਿਗਦਾ ਹੈ। (ਮਨੁੱਖ) ਅਨੇਕਾਂ ਜੂਨੀਆਂ ਵਿਚ ਭਰਮਦਾ ਹੋਇਆ ਹਾਰ ਗਿਆ ਹੈ (ਅਤੇ ਅਜੇ ਵੀ) ਮੁੜ ਮੁੜ ਭਟਕਦਾ ਫਿਰਦਾ ਹੈ ।੧।

ਹੇ ਪਾਪੀਆਂ ਨੂੰ ਪਵਿੱਤਰ ਕਰਨ ਵਾਲੇ! ਹੇ ਭਗਤੀ ਨੂੰ ਪਿਆਰ ਕਰਨ ਵਾਲੇ ਮਾਲਕ! (ਆਪ) ਗਰੀਬਾਂ (ਦਾਸਾਂ ਤੇ) ਕਿਰਪਾ ਦ੍ਰਿਸ਼ਟੀ ਕਰੋ। ਨਾਨਕ ਹਥ ਜੋੜ ਕੇ (ਇਹ) ਦਾਨ ਮੰਗਦਾ ਹੈ ਕਿ ਸਾਧ ਸੰਗਤ ਵਿਚ (ਰਖ ਕੇ ਮੇਰਾ) ਪਾਰ ਉਤਾਰਾ ਕਰੋ ।੨ ।੭੬ ।੯੯।

# ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਅੰਕਿਤ ਹੈ:-

**ਖੋਜਤ ਖੋਜਤ ਖੋਜਿਆ, ਨਾਮੈ ਬਿਨੁ ਕੂਰੁ॥**
**ਜੀਵਨ ਸੁਖੁ ਸਭੁ ਸਾਧ ਸੰਗਿ, ਪ੍ਰਭ ਮਨਸਾ ਪੂਰੁ॥** [ਪੰ. ੮੧੧

ਸਾਡੇ ਵਿਚ ਜਿਤਨੇ ਸੁਖ ਦਿਸਦੇ ਹਨ, ਸਭ ਨਾਸ਼ਵੰਤ ਹਨ। ਅਸਲੀ ਸੁਖ ਨਾਮ ਜਪਣ ਵਿਚ ਹੈ। ਸੋ ਪਰਮੇਸ਼ਰ ਦੇ ਚਰਨਾ ਵਿਚ ਹਥ ਜੋੜ ਕੇ ਬੇਨਤੀ ਕਰਨੀ ਚਾਹੀਦੀ ਹੈ, ਇਹ ਦਾਨ ਮੰਗਣਾ ਚਾਹੀਦਾ ਹੈ:-

**.........ਸਾਧ ਸੰਗਿ ਉਧਾਰ**

ਗੁਰੂ ਨਾਨਕ ਦੇਵ ਜੀ ਨੇ ਮਾਰੂ ਰਾਗ ਵਿਚ ਨਾਮ ਦੀ ਮਹਿਮਾ ਕਰਕੇ ਸ੍ਰੇਸ਼ਟ ਸੁਖ ਦਾ ਜੋ ਵਿਸ਼ਲੇਸ਼ਣ ਕੀਤਾ ਹੈ, ਉਹ ਕਮਾਲ ਦਾ ਹੈ:-

**ਬ੍ਰਹਮਾ ਬਿਸਨੁ ਸਰੇਸਟ, ਨਾਮਿ ਰਤੇ ਵੀਚਾਰੀ॥**
**ਖਾਣੀ ਬਾਣੀ ਗਗਨ ਪਤਾਲੀ, ਜੰਤਾ ਜੋਤਿ ਤੁਮਾਰੀ॥**
**ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ, ਸਚੁ ਨਾਮੁ ਉਰਧਾਰੀ॥**
**ਨਾਮ ਬਿਨਾ ਨਹੀ ਛੂਟਸਿ ਨਾਨਕ, ਸਾਚੀ ਤਰੁ ਤੂ ਤਾਰੀ॥** [ਪੰ. ੧੦੧੩

**ਸਾਰਗ ਮਹਲਾ ੫ ॥ ਬਿਰਾਜਿਤ ਰਾਮ ਕੋ ਪਰਤਾਪ॥ ਆਧਿ ਬਿਆਧਿ ਉਪਾਧਿ ਸਭ ਨਾਸੀ, ਬਿਨਸੇ ਤੀਨੈ ਤਾਪ॥੧॥ਰਹਾਉ॥ ਤ੍ਰਿਸਨਾ ਬੂਝੀ ਪੂਰਨ ਸਭ ਆਸਾ, ਚੂਕੇ ਸੋਗ ਸੰਤਾਪ॥ ਗੁਣ ਗਾਵਤ ਅਚੁਤ ਅਬਿਨਾਸੀ, ਮਨ ਤਨ ਆਤਮ ਧ੍ਰਾਪ॥੧॥ ਕਾਮ ਕ੍ਰੋਧ ਲੋਭ ਮਦ ਮਤਸਰ, ਸਾਧੂ ਕੈ ਸੰਗਿ ਖਾਪ॥ ਭਗਤਿ ਵਛਲ ਭੈ ਕਾਟਨਹਾਰੇ, ਨਾਨਕ ਕੇ ਮਾਈ ਬਾਪ॥੨॥੭੭॥੧੦੦॥**

**ਪਦ ਅਰਥ:** ਬਿਰਾਜਿਤ-ਬਿਰਾਜਿਆ, ਟਿਕਿਆ ਹੋਇਆ ਹੈ। ਆਧਿ-ਮਾਨਸਕ ਰੋਗ (ਮਨ ਦਾ ਦੁਖ, ਚਿੰਤਾ, ਫ਼ਿਕਰ, ਗ਼ਮ)। ਬਿਆਧਿ-ਸਰੀਰਕ ਰੋਗ, ਸਰੀਰਕ ਸੰਤਾਪ ਬੀਮਾਰੀਆਂ। ਉਪਾਧਿ-ਝਗੜੇ ਬਖੇੜੇ। ਤੀਨੈ ਤਾਪ-ਤਿੰਨ ਤਾਪ ਆਧਿ, ਬਿਆਧਿ, ਉਪਾਧਿ ।੧ ।ਰਹਾਉ ।

ਤ੍ਰਿਸਨਾ ਬੂਝੀ-ਪਦਾਰਥਾਂ ਦੀ ਲਾਲਸਾ ਮਿਟ ਜਾਂਦੀ ਹੈ। ਪੂਰਨ ਸਭ ਆਸਾ-ਸਭ ਆਸਾ ਪੂਰੀ ਹੋ ਜਾਂਦੀ ਹੈ। ਚੂਕੇ-ਦੂਰ ਹੋ ਗਏ। ਸੋਗ ਸੰਤਾਪੁ-ਗ਼ਮ ਕਲੇਸ਼। ਅਚੁਤ-ਅੱਟਲ, ਨਾ ਨਾਸ਼ ਹੋਣ ਵਾਲਾ। ਧ੍ਰਾਪ-ਰਜ ਜਾਂਦੇ ਹਨ ।੧ ।

ਮਦ-ਹੰਕਾਰ। ਮਤਸਰ-ਈਰਖਾ। ਖਾਪ-ਨਾਸ਼ ਹੋ ਗਏ ਹਨ। ਭੈ ਕਾਟਨਹਾਰੇ-ਹੇ ਡਰ ਕਟਣ ਵਾਲੇ! ।੨ ।

**ਅਰਥ:** (ਹੇ ਭਾਈ! ਜਿਥੇ) ਰਾਮ ਦਾ ਪਰਤਾਪ ਟਿਕਿਆ ਹੋਇਆ ਹੋਵੇ (ਉਥੋਂ) ਆਧੀ, ਬਿਆਧੀ ਅਤੇ ਉਪਾਧੀ ਤਿੰਨੇ ਪਾਪ ਨਸ ਜਾਂਦੇ ਹਨ ।੧ ।ਰਹਾਉ ।

(ਹੇ ਭਾਈ! ਜਿਸ ਦੇ ਅੰਦਰ ਨਾਮ ਟਿਕਿਆ ਹੋਇਆ ਹੈ,ਉਸਦੀ ਸਭ) ਤ੍ਰਿਸ਼ਨਾ ਮੁਕ ਗਈ ਹੈ (ਅਤੇ) ਸਾਰੀ ਆਸ-ਪੂਰੀ ਹੋ ਗਈ ਹੈ (ਉਸ ਦੇ ਅੰਦਰ) ਗ਼ਮ, ਕਲੇਸ਼ (ਸਭ) ਦੂਰ ਹੋ ਗਏ ਹਨ। ਅਟੱਲ ਤੇ ਅਬਿਨਾਸ਼ੀ (ਪ੍ਰਭੂ ਦੇ) ਗੁਣ ਗਾਂਦਿਆਂ, ਸਰੀਰ ਤੇ ਆਤਮਾ (ਸਭ) ਰਾਜ ਜਾਂਦੇ ਹਨ ।੧ ।

ਹੇ ਭਗਤੀ ਦੇ ਪਿਆਰੇ! ਡਰ ਕਟਣ ਵਾਲੇ! ਨਾਨਕ ਦੇ ਮਾਤਾ ਪਿਤਾ! (ਤੁਹਾਡੀ ਕਿਰਪਾ ਨਾਲ) ਸਾਧੂ (ਗੁਰੂ ਦਾ) ਸੰਗ ਕਰਕੇ, ਕਾਮ, ਕ੍ਰੋਧ, ਲੋਭ, ਹੰਕਾਰ ਈਰਖਾ (ਆਦਿ ਸਾਰੇ ਵਿਕਾਰ) ਨਾਸ ਹੋ ਗਏ ਹਨ ।੨ ।੭੭ ।੧੦੦ ।

# ਅਰਥ ਭੇਦ ਅਤੇ ਨਿਰਣੈ

## ਕਾਮ ਕ੍ਰੋਧ ਲੋਭ ਮਦ ਮਤਸਰ, ਸਾਧੂ ਕੈ ਸੰਗਿ ਖਾਪ॥

ਵੱਖ ਵੱਖ ਅਰਥ:

੧. ਕਾਮ, ਕ੍ਰੋਧ, ਲੋਭ, ਮੋਹ ਅਤੇ (ਮਦ) ਹੰਕਾਰ (ਮਤਸਰ) ਈਰਖਾ ਇਹ ਸਭ ਸਾਧੂ ਕੇ ਸੰਗ ਸੇ (ਖਾਪ) ਨਾਸ ਹੂਏ ਹੈ। [ਫ.ਸ.

੨. ਖਪ (ਮੁਕ) ਜਾਂਦੇ ਹਨ। [ਸ਼ਬਦਾਰਥ

੩. ਮੈਨੂੰ ਸਾਧ ਸੰਗਤ ਵਿਚ ਰਖ ਕੇ (ਮੇਰੇ ਅੰਦਰੋਂ) ਕਾਮ, ਕ੍ਰੋਧ, ਲੋਭ, ਹਉਮੈ ਅਤੇ ਈਰਖਾ (ਆਦਿਕ ਵਿਕਾਰ) ਨਾਸ਼ ਕਰ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ 'ਖਾਪ' ਪਦ ਦੇ ਅਰਥ 'ਨਾਸ਼ ਕਰ' ਕ੍ਰਿਆ ਰੂਪ ਵਿਚ ਨਹੀ ਬਣਦੇ। ਜਿਵੇਂ ਕਿ ਉਪਰ ਨੰ.੩ ਦੇ ਸਾਹਮਣੇ (ਵਡਿਆਈ) ਬੇਨਤੀ ਰੂਪ ਵਿਚ ਦਰਜ ਹਨ। ਇਥੇ ਪ੍ਰਭੂ ਦੇ ਪਰਤਾਪ ਨੂੰ ਉਜਾਗਰ ਕੀਤਾ ਗਿਆ ਹੈ। ਇਸ ਲਈ ਨੰਬਰ ੧ ਵਾਲੇ ਅਰਥ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਜਿਸ ਹਿਰਦੇ ਵਿਚ ਪਰਮਾਤਮਾ ਦਾ ਬਲ ਟਿਕਿਆ ਹੋਵੇ ਉਥੋਂ ਆਧੀ, ਬਿਆਧੀ, ਉਪਾਧੀ ਤਿੰਨੇ ਰੋਗ ਹੀ ਦੌੜ ਜਾਂਦੇ ਹਨ। ਜਿਹੜੇ ਮਨੁੱਖ ਸਚੇ ਹਿਰਦੇ ਨਾਲ ਪਰਮੇਸ਼ਰ ਦੇ ਗੁਣ ਗਾਉਂਦੇ ਹਨ ਉਨ੍ਹਾਂ ਦੇ ਸਾਰੇ ਇੰਦ੍ਰੇ ਰਜ ਜਾਂਦੇ ਹਨ।

ਤੱਤ ਇਹ ਹੈ ਕਿ ਜਿਸ ਨੇ ਪਰਮੇਸ਼ਰ ਨੂੰ ਮਾਤਾ ਪਿਤਾ ਬਣਾ ਲਿਆ, ਜਾਣੋ ਉਸ ਦੇ ਅੰਦਰੋਂ ਕਾਮ, ਕ੍ਰੋਧ ਆਦਿ ਦੀ ਬਿਰਥਾ ਮੁਕ ਗਈ ਹੈ ਜਿਵੇਂ ਗੁਰੂ ਰਾਮਦਾਸ ਜੀ ਦੀ ਅਵਸਥਾ ਦਾ ਵਰਣਨ ਕਰਦਿਆਂ ਭਟਾਂ ਦੇ ਸਵਈਆ ਵਿਚ ਅੰਕਿਤ ਹੈ:-

**ਪਰਤੀਤਿ ਹੀਐ ਆਈ ਜਿਨ ਜਨ ਕੈ, ਤਿਨ ਕਉ ਪਦਵੀ ਉਚ ਭਈ॥**
**ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ, ਕਾਮ ਕ੍ਰੋਧ ਕੀ ਬ੍ਰਿਥਾ ਗਈ॥** [ਪੰ. ੧੪੦੨

**ਸਾਰਗ ਮਹਲਾ ੫ ॥ ਆਤੁਰੁ ਨਾਮ ਬਿਨੁ ਸੰਸਾਰ॥ ਤ੍ਰਿਪਤਿ ਨ ਹੋਵਤ ਕੂਕਰੀ ਆਸਾ, ਇਤ ਲਾਗੋ ਬਿਖਿਆ ਛਾਰ॥੧॥ਰਹਾਉ॥ ਪਾਇ ਠਗਉਰੀ ਆਪਿ ਭੁਲਾਇਓ, ਜਨਮਤ ਬਾਰੋਬਾਰ॥ ਹਰਿ ਕਾ ਸਿਮਰਨੁ ਨਿਮਖ ਨ ਸਿਮਰਿਓ, ਜਮ ਕੰਕਰ ਕਰਤ ਖੁਆਰ॥੧॥ ਹੋਹੁ ਕ੍ਰਿਪਾਲੁ ਦੀਨ ਦੁਖ ਭੰਜਨ, ਤੇਰਿਆ ਸੰਤਹ ਕੀ ਰਾਵਾਰ॥ ਨਾਨਕ ਦਾਸੁ ਦਰਸੁ ਪ੍ਰਭ ਜਾਚੈ, ਮਨ ਤਨ ਕੋ ਆਧਾਰ॥੨॥੭੮॥੧੦੧॥**

**ਪਦ ਅਰਥ:** ਆਤੁਰੁ-ਬਹੁਤ ਦੁਖੀ। ਤ੍ਰਿਪਤਿ ਨ ਹੋਵਤ-ਤ੍ਰਿਪਤੀ ਨਹੀ ਹੁੰਦੀ, ਰਜੇਂਵਾ ਨਹੀ ਆਉਂਦਾ। ਕੂਕਰੀ ਆਸਾ-ਆਸਾ ਰੂਪ ਕੁਤੀ। ਇਤੁ-ਇਸ ਵਿਚ। ਲਾਗੋ-ਲੱਗਾ ਹੋਇਆ ਹੈ। ਬਿਖਿਆ-ਮਾਇਆ। ਛਾਰ-ਸੁਆਹ ।੧ ।ਰਹਾਉ।

ਪਾਇ-ਪਾ ਕੇ। ਠਗਉਰੀ-(ਮਾਇਆ ਰੂਪੀ) ਠੱਗ ਬੂਟੀ। ਬਾਰੋ ਬਾਰ-ਮੁੜ ਮੁੜ। ਕੰਕਰ-ਨੌਕਰ, ਦਾਸ। ਜਮਕੰਕਰ-ਜਮਦੂਤ ।੧।

ਦੀਨ ਦੁਖ ਭੰਜਨ-ਹੇ ਗਰੀਬਾਂ ਦੇ ਦੁਖ ਕਟਣ ਵਾਲੇ!। ਰਾਵਾਰ-ਚਰਨ ਧੂੜੀ। ਜਾਚੈ-ਮੰਗਦਾ ਹੈ। ਆਧਾਰ-ਆਸਰਾ ।੨।

**ਅਰਥ:** (ਹੇ ਭਾਈ!) ਸੰਸਾਰ ਨਾਮ ਤੋਂ ਬਿਨਾ ਬਹੁਤ ਦੁਖੀ ਹੈ। ਆਸਾ ਰੂਪ ਕੁਤੀ ਰਜਦੀ ਹੀ ਨਹੀ ਹੈ, ਇਸ (ਆਸਾ) ਕਰਕੇ (ਮਨੁੱਖ) ਸੁਆਹ ਰੂਪ ਮਾਇਆ ਵਿਚ ਹੀ ਲੱਗਾ ਹੋਇਆ ਹੈ ।੧ ।ਰਹਾਉ।

(ਮਾਇਆ ਰੂਪ) ਠਗ-ਬੂਟੀ ਪਾ ਕੇ (ਪ੍ਰਭੂ ਨੇ) ਆਪ ਹੀ (ਜੀਵ ਨੂੰ ਨਿਜ ਸਰੂਪ ਤੋਂ) ਭੁਲਾਇਆ ਹੋਇਆ ਹੈ (ਜਿਸ ਕਰਕੇ ਇਹ) ਮੁੜ ਮੁੜ ਜੰਮਦਾ ਰਹਿੰਦਾ ਹੈ। (ਜਿਸ ਮਨੁੱਖ ਨੇ) ਪ੍ਰਭੂ ਦਾ ਸਿਮਰਨ ਨਿਮਖ ਮਾਤਰ ਸਮੇਂ ਲਈ ਵੀ ਨਹੀ ਕੀਤਾ (ਉਸ ਨੂੰ) ਜਮਦੂਤ ਖ਼ੁਆਰ ਕਰਦੇ ਹਨ ।੧।

ਹੇ ਗਰੀਬਾਂ ਦੇ ਦੁੱਖ ਨਾਸ਼ ਕਰਨ ਵਾਲੇ! (ਮੇਰੇ ਉਤੇ) ਦਿਆਲੂ ਹੋਵੋ (ਮੈਂ) ਤੇਰਿਆਂ ਸੰਤਾਂ ਦੀ ਚਰਨ ਧੂੜ ਹਾਂ। ਹੇ ਪ੍ਰਭੂ! ਨਾਨਕ ਦਾਸ ਤੇਰਾ ਦਰਸ਼ਨ ਮੰਗਦਾ ਹੈ (ਇਹ ਦਰਸ਼ਨ ਮੇਰੇ) ਮਨ ਤੇ ਸਰੀਰ ਦਾ ਆਸਰਾ ਹੈ।੨।੭੮।੧੦੧।

# ਸਾਰੰਸ਼ ਅਤੇ ਸਿਧਾਂਤ

ਮਾਇਆ ਦੇ ਸੁਆਦਾਂ ਵਿਚ ਲਗਣ ਨਾਲ ਮਨੁੱਖ ਦੀਆਂ ਆਸਾਂ ਦੀ ਤ੍ਰਿਪਤੀ ਨਹੀ ਹੁੰਦੀ। ਤ੍ਰਿਸ਼ਨਾਂ ਨੂੰ ਕੁਤੀ ਨਾਲ ਤਸ਼ਬੀਹ ਦਿੱਤੀ ਹੈ।

ਸਿਰੀ ਰਾਗੁ ਵਿਚ ਗੁਰੂ ਬਾਬਾ ਜੀ ਦੇ ਬਚਨ "ਏਕੁ ਸੁਆਨੁ ਦੁਇ ਸੁਆਨੀ" ਤੋਂ ਭਾਵ ਹੈ 'ਭੁਖ ਤਿਖਾ ਦੁਇ ਭਉਕੀਆ'। ਇਨ੍ਹਾਂ ਦਾ ਰਜੇਵਾਂ ਨਹੀ ਹੁੰਦਾ। ਪਰਮਾਤਮਾ ਦੇ ਚਰਨਾਂ ਵਿਚ ਬੇਨਤੀ ਕਰਨੀ ਹੀ ਬਣਦੀ ਹੈ:-

**ਹੋਹੁ ਕ੍ਰਿਪਾਲੁ ਦੀਨ ਦੁਖ ਭੰਜਨ, ਤੇਰਿਆਂ ਸੰਤਹ ਕੀ ਰਾਵਾਰ॥**
**ਨਾਨਕ ਦਾਸੁ ਦਰਸੁ ਪ੍ਰਭ ਜਾਚੈ, ਮਨ ਤਨ ਕੋ ਆਧਾਰ॥**

ਬਸ, ਦਰਸ਼ਨ ਦੀ ਜਾਚਨਾ ਤੇ ਦਰਸ਼ਨ ਦੀ ਪ੍ਰਾਪਤੀ ਹੋਣ ਨਾਲ ਹੀ ਮਨ ਦੀ ਤ੍ਰਿਪਤੀ ਹੁੰਦੀ ਹੈ, ਇਸ ਤੋਂ ਬਿਨਾ ਹੋਰ ਕੋਈ ਪਦਾਰਥ ਸਹਾਈ ਨਹੀ ਹੁੰਦਾ:-

**ਦਰਸਨ ਪਿਆਸ ਬਹੁਤੁ ਮਨਿ ਮੇਰੈ॥ ਮਿਲੁ ਨਾਨਕ ਦੇਵ, ਜਗਤ ਗੁਰ ਕੇਰੈ॥**
[ਪੰ. ੧੩੦੫

**ਸਾਰਗ ਮਹਲਾ ੫ ॥ ਮੈਲਾ ਹਰਿ ਕੇ ਨਾਮ ਬਿਨੁ, ਜੀਉ॥ ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ, ਬਿਖੈ ਠਗਉਰੀ ਪੀਉ॥੧॥ਰਹਾਉ॥ ਕੋਟਿ ਜਨਮ ਭ੍ਰਮਤੌ ਬਹੁ ਭਾਂਤੀ, ਥਿਤਿ ਨਹੀ ਕਤਹੂ ਪਾਈ॥ ਪੂਰਾ ਸਤਿਗੁਰੁ ਸਹਜਿ ਨ ਭੇਟਿਆ, ਸਾਕਤੁ ਆਵੈ ਜਾਈ॥੧॥ ਰਾਖਿ ਲੇਹੁ ਪ੍ਰਭ ਸੰਮ੍ਰਿਥ ਦਾਤੇ, ਤੁਮ ਪ੍ਰਭ ਅਗਮ ਅਪਾਰ॥ ਨਾਨਕ ਦਾਸ ਤੇਰੀ ਸਰਣਾਈ, ਭਵਜਲੁ ਉਤਰਿਓ ਪਾਰ॥੨॥੭੯॥੧੦੨॥**

**ਪਦ ਅਰਥ:** ਮੈਲਾ-(ਹਉਮੈ ਤੇ ਵਿਕਾਰਾਂ ਕਰਕੇ) ਅਪਵਿੱਤਰ। ਤਿਨਿ ਪ੍ਰਭਿ-ਉਸ ਪ੍ਰਭੂ ਨੇ। ਬਿਖੈ ਠਗਉਰੀ-ਮਾਇਆ ਦੀ ਠਗਬੂਟੀ। ਪੀਉ-ਪੀਦਾ ਰਹਿੰਦਾ ਹੈ।੧।ਰਹਾਉ।

ਕੋਟਿ-ਕ੍ਰੋੜਾਂ। ਭ੍ਰਮਤੌ-ਭਟਕਦਾ ਹੈ। ਬਹੁ ਭਾਂਤੀ-ਕਈ ਤ੍ਰੀਕਿਆਂ ਨਾਲ। ਥਿਤਿ-ਇਸਥਿਤੀ। ਕਤਹੂ-ਕਿਤੇ ਭੀ। ਸਹਜਿ-ਆਤਮਿਕ ਅਡੋਲਤਾ ਵਿਚ। ਨੇ ਭੇਟਿਆ-ਨਾ ਮਿਲਿਆ। ਸਾਕਤੁ-ਮਾਇਆ ਦਾ ਉਪਾਸ਼ਕ, ਪ੍ਰਭੂ ਨਾਲੋਂ ਟੁਟਿਆ ਹੋਇਆ। ਆਵੈ ਜਾਈ-ਆਉਂਦਾ ਜਾਂਦਾ ਭਾਵ ਜੰਮਦਾ ਮਰਦਾ ਰਹਿੰਦਾ ਹੈ।੧।

ਪ੍ਰਭੁ-ਹੇ ਪ੍ਰਭੂ!। ਸੰਮ੍ਰਿਥ-ਹੇ ਸਰਬ ਸ਼ਕਤੀਵਾਨ!। ਅਗਮ-ਅਪਹੁੰਚ। ਅਪਾਰ-ਬੇਅੰਤ। ਭਵਜਲੁ-ਸੰਸਾਰ ਸਮੁੰਦਰ।੨।

**ਅਰਥ:** (ਹੇ ਭਾਈ!) ਹਰੀ ਦੇ ਨਾਮ ਬਿਨਾ (ਇਹ) ਜੀਵ (ਹਉਮੈ ਤੇ ਵਿਕਾਰਾਂ ਕਰਕੇ) ਅਪਵਿੱਤਰ ਹੈ। ਉਸ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੇ (ਜੀਵ ਨੂੰ) ਆਪ ਹੀ ਭੁਲਾਇਆ ਹੈ ਕਿ ਤੂੰ ਵਿਸ਼ਿਆਂ ਦੀ ਠਗਬੂਟੀ ਪੀਦਾ ਰਹੁ।੧।ਰਹਾਉ।

ਕ੍ਰੋੜਾਂ ਜਨਮਾਂ ਵਿਚ (ਮਨੁੱਖ) ਕਈ ਤ੍ਰੀਕਿਆਂ ਨਾਲ ਭਰਮਦਾ ਭਟਕਦਾ ਹੀ ਰਿਹਾ, (ਇਸ ਨੇ ਕਿਤੇ ਵੀ ਇਸਥਿਤੀ ਨਹੀ ਪਾਈ। (ਜਿਸ ਨੂੰ) ਸਹਜ ਅਵਸਥਾ ਵਿਚ ਪਹੁੰਚਣ ਲਈ ਪੂਰਾ ਸਤਿਗੁਰੂ ਨਹੀ ਮਿਲਿਆ (ਉਹ ਰਬ ਨਾਲੋਂ ਟੁਟਿਆ ਹੋਇਆ) ਸਾਕਤ ਮਨੁੱਖ ਜੰਮਦਾ ਮਰਦਾ ਹੀ ਰਹਿੰਦਾ ਹੈ।

ਹੇ ਸਰਬ ਸ਼ਕਤੀਵਾਨ ਦਾਤਾਰ ਪ੍ਰਭੂ! ਤੁਸੀ ਅਪਹੁੰਚ ਤੇ ਬੇਅੰਤ ਹੋ। ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਪ੍ਰਭੂ! ਜੋ) ਦਾਸ ਤੇਰੀ ਸ਼ਰਨ ਵਿਚ ਆ ਗਿਆ (ਉਹ) ਸੰਸਾਰ ਸਮੁੰਦਰ ਤੋਂ ਪਾਰ ਜਾ ਉਤਰਿਆ।੨।੭੯।੧੦੨।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਨਾਮ ਸਿਮਰਨ ਤੋਂ ਬਿਨਾ ਸਭ ਕੁਝ ਹੀ ਮੈਲਾ ਹੈ। ਭੈਰਉ ਰਾਗ ਵਿਚ 'ਮੈਲਾ ਬ੍ਰਹਮਾ, ਮੈਲਾ ਇੰਦੁ॥ ਰਵਿ ਮੈਲਾ, ਮੈਲਾ ਹੈ ਚੰਦੁ॥' ਵਾਲਾ ਪੂਰਾ ਸ਼ਬਦ ਪੜ੍ਹੋ (ਪੰ. ੧੧੫੮)।

ਮੈਲਾ ਹੋਣ ਦਾ ਕਾਰਨ ਮਾਇਆ ਮੋਹ ਅਤੇ ਵਿਸ਼ਿਆਂ ਵਲ ਝੁਕਾਉ ਹੈ। ਇਸ ਖਲਜਗਨ ਚੋਂ ਬਾਹਰ ਕਢਣ ਲਈ ਕੇਵਲ ਪ੍ਰਭੂ ਦਾ ਨਾਮ ਹੀ ਸਮਰਥ ਹੈ। ਸਿਧਾਂਤ ਇਹ ਹੈ ਕਿ ਜਿਹੜਾ ਮਨੁੱਖ ਪ੍ਰਭੂ ਦੀ ਸ਼ਰਣ ਲੈ ਲੈਂਦਾ ਹੈ, ਉਹ ਸੰਸਾਰ ਸਾਗਰ ਤੋਂ ਤਰ ਜਾਦਾ ਹੈ।

**ਸਾਰਗ ਮਹਲਾ ੫ ॥ ਰਮਣ ਕਉ, ਰਾਮ ਕੇ ਗੁਣਬਾਦ॥ ਸਾਧ ਸੰਗਿ ਧਿਆਈਐ ਪਰਮੇਸਰੁ, ਅੰਮ੍ਰਿਤੁ ਜਾ ਕੇ ਸੁਆਦ॥੧॥ਰਹਾਉ॥ ਸਿਮਰਤ ਏਕੁ ਅਚੁਤ ਅਬਿਨਾਸੀ, ਬਿਨਸੇ ਮਾਇਆ ਮਾਦ॥ ਸਹਜ ਅਨਦ ਅਨਹਦ ਧੁਨਿ ਬਾਣੀ, ਬਹੁਰਿ ਨ ਭਏ ਬਿਖਾਦ॥੧॥ ਸਨਕਾਦਿਕ ਬ੍ਰਹਮਾਦਿਕ ਗਾਵਤ, ਗਾਵਤ ਸੁਕ ਪ੍ਰਹਿਲਾਦ॥ ਪੀਵਤ ਅਮਿਉ ਮਨੋਹਰ ਹਰਿ ਰਸੁ, ਜਪਿ ਨਾਨਕ ਹਰਿ ਬਿਸਮਾਦ॥੨॥੮੦॥੧੦੩॥**

**ਪਦ ਅਰਥ:** ਰਮਣ ਕਉ-ਸਿਮਰਨ ਵਾਸਤੇ। ਗੁਣਬਾਦ-ਗੁਣਾਨਵਾਦ, ਗੁਣਾਂ ਦਾ ਉਚਾਰਨਾ।੧।ਰਹਾਉ।

ਅਚੁਤ-ਅਹਿੱਲ, ਨਾਸ਼ ਰਹਿਤ। ਮਾਦ-ਨਸ਼ੇ। ਅਨਹਦ ਧੁਨਿ-ਇਕ ਰਸ ਰਹਿਣ ਵਾਲੀ ਧੁਨੀ। ਬਹੁਰਿ-ਮੁੜ। ਬਿਖਾਦ-ਦੁਖ, ਕਲੇਸ਼।੧।

ਸਨਕਾਦਿਕ-ਸਨਕ, ਸਨਾਤਨ, ਸਨੰਦਨ, ਸਨਤ ਕੁਮਾਰ (ਬ੍ਰਹਮਾ ਦੇ ਚਾਰ ਲੜਕੇ)। ਗਾਵਤ-ਗਾਂਦੇ। ਸੁਕ-ਸੁਕਦੇਵ। ਪੀਵਤ-ਪੀਦਿਆਂ। ਅਮਿਉ-ਅੰਮ੍ਰਿਤ। ਜਪਿ-ਜਪ ਕੇ। ਬਿਸਮਾਦ-ਅਸਚਰਜ।੨।

**ਅਰਥ:** (ਹੇ ਭਾਈ!) ਸਿਮਰਨ ਵਾਸਤੇ ਪਰਮਾਤਮਾ ਦੇ ਗੁਣਾ ਦਾ ਉਚਾਰਨਾ (ਅਥਵਾ ਗੁਣਾ ਦਾ ਅਨੁਵਾਦ ਕਰਨਾ ਲਾਭਦਾਇਕ ਹੈ)। ਜਿਸ (ਪ੍ਰਭੂ) ਦੇ (ਗੁਣਾ ਦੇ) ਸੁਆਦ ਅੰਮ੍ਰਿਤ (ਸਮਾਨ ਅਮਰ ਕਰਨ ਵਾਲੇ ਹਨ, ਉਸ) ਪਰਮਾਤਮਾ ਨੂੰ ਸਾਧ ਸੰਗਤ ਵਿਚ (ਬੈਠ ਕੇ) ਧਿਆਉਣਾ ਚਾਹੀਦਾ ਹੈ।੧।ਰਹਾਉ।

(ਹੇ ਭਾਈ!) ਇਕ ਅਹਿੱਲ ਤੇ ਨਾਸ ਰਹਿਤ ਪ੍ਰਭੂ ਨੂੰ ਸਿਮਰਦਿਆਂ ਮਾਇਆ ਦੇ ਨਸ਼ੇ ਮੁਕ ਗਏ ਹਨ। (ਸਿਮਰਨ ਦਾ ਸਦਕਾ) ਸਹਜ (ਆਤਮਿਕ ਅਡੋਲਤਾ) ਦੇ ਅਨੰਦ (ਪ੍ਰਾਪਤ ਹੋ ਗਏ ਅਤੇ) ਨਿਰੰਕਾਰੀ ਬਾਣੀ ਦੀ ਇਕ ਰਸ ਧੁਨੀ ਚਲ ਪਈ (ਜਿਸ ਕਰਕੇ) ਮੁੜ ਦੁਖ ਕਲੇਸ਼ ਨਹੀ ਹੋਏ।੧।

(ਹੇ ਭਾਈ! ਜਿਸ ਪਰਮਾਤਮਾ ਦੇ ਗੁਣ ਬ੍ਰਹਮਾ ਦੇ ਚਾਰ ਪੁੱਤਰ) ਸਨਕ, ਸਨਾਤਨ, ਸਨੰਦਨ, ਅਤੇ ਸਨਤ ਕੁਮਾਰ (ਅਤੇ) ਬ੍ਰਹਮਾ ਆਦਿਕ ਗਾਉਂਦੇ ਹਨ (ਅਤੇ) ਸੁਕਦੇਵ ਰਿਸ਼ੀ ਤੇ ਪ੍ਰਹਿਲਾਦ (ਭਗਤ ਜੀ) ਗੁਣ ਗਾਉਂਦੇ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਨ ਨੂੰ ਮੋਹਣ ਵਾਲੇ ਹਰੀ ਦਾ ਅੰਮ੍ਰਿਤ ਨਾਮ-ਰਸ ਪੀਦਿਆਂ (ਅਤੇ ਉਸ) ਹਰੀ ਦਾ (ਨਾਮ) ਜਪ ਕੇ ਵਿਸਮਾਦ (ਭਾਵ ਅਸਚਰਜ ਹੋ ਜਾਈਦਾ ਹੈ)।੨।੯੦।੧੦੩।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਗੁਣਾਨਵਾਦ ਦਾ ਸੁਆਦ ਅੰਮ੍ਰਿਤ ਹੈ। ਅੰਮ੍ਰਿਤ ਨਾਮ ਦੇ ਸਾਹਮਣੇ ਸਾਰੇ ਪਦਾਰਥਾਂ ਦੇ ਸੁਆਦ ਫਿਕੇ ਹਨ।

ਸੰਸਾਰ ਤੇ ਹੋਏ ਵੱਡੇ ਵੱਡੇ ਦੇਵਤਿਆਂ ਤੇ ਰਿਸ਼ੀਆਂ ਮੁਨੀਆਂ ਵਲ ਵੇਖੋ, ਸਾਰੇ ਪਰਮਾਤਮਾ ਦਾ ਨਾਮ ਜਪ ਕੇ, ਉਸ ਦੀਆਂ ਸਿਫਤਾਂ ਕਰਕੇ ਹੀ ਪਰਵਾਨ ਹੋਏ।

ਪ੍ਰਭੂ ਦੇ ਗੁਣ ਗਾਉਣ ਨਾਲ ਹੀ ਵਿਸਮਾਦਿਕ ਅਵਸਥਾ ਪ੍ਰਾਪਤ ਹੁੰਦੀ ਹੈ:-

**ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ, ਸਭ ਗਾਵਤ ਜੇਤ ਉਪਾਮ॥**
**ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ, ਤੇ ਸੰਤ ਭਲੇ ਹਰਿ ਰਾਮ॥** [ਪੰ. ੭੧੯

ਜਿਹੜਾ ਮਨੁੱਖ ਪ੍ਰਭੂ ਦਾ ਨਾਮ-ਰਸ ਪੀਦਾ ਹੈ, ਉਹ ਮੁੜ ਕੇ ਜੂਨੀਆਂ ਵਿਚ ਧੱਕੇ ਨਹੀ ਖਾਂਦਾ।

**ਸਾਰਗ ਮਹਲਾ ੫ ॥ ਕੀਨੇ, ਪਾਪ ਕੇ ਬਹੁ ਕੋਟ॥ ਦਿਨਸੁ ਰੈਨੀ ਥਕਤ ਨਾਹੀ, ਕਤਹਿ ਨਾਹੀ ਛੋਟ॥੧॥ਰਹਾਉ॥ ਮਹਾ ਬਜਰ ਬਿਖ ਬਿਆਧੀ, ਸਿਰਿ ਉਠਾਈ ਪੋਟ॥ ਉਘਰਿ ਗਈਆਂ, ਖਿਨਹਿ ਭੀਤਰਿ, ਜਮਹਿ ਗ੍ਰਾਸੇ ਝੋਟ॥੧॥ ਪਸੁ ਪਰੇਤ ਉਸਟ ਗਰਧਭ, ਅਨਿਕ ਜੋਨੀ ਲੇਟ॥ ਭਜੁ ਸਾਧ ਸੰਗਿ ਗੋਬਿੰਦ ਨਾਨਕ, ਕਛੁ ਨ ਲਾਗੈ ਫੇਟ॥੨॥੯੧॥੧੦੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀ, ਮਹਾਂ, ਖਿਨਹਿਂ, ਜਮਹਿਂ।

**ਪਦ ਅਰਥ:** ਕੋਟ-ਕਿਲ੍ਹੇ। ਰੈਨੀ-ਰਾਤ। ਕਤਹਿ-ਕਿਤੇ ਭੀ। ਛੋਟ-ਛੁਟਕਾਰਾ, ਖਲਾਸੀ।੧।ਰਹਾਉ।

ਮਹਾ ਬਜਰ-ਬਹੁਤ ਕਰੜੇ। ਬਿਖ-ਜ਼ਹਿਰ। ਬਿਆਧੀ-ਰੋਗ। ਸਿਰਿ-ਸਿਰ ਉਤੇ। ਪੋਟ-ਪੋਟਲੀ। ਜਮਹਿ-ਜਮਾਂ ਨੇ। ਗ੍ਰਾਸੇ-ਫੜ ਲਏ। ਝੋਟ-ਚੋਟੀ, ਕੇਸਾਂ ਤੋਂ।੧।

ਪਰੇਤ-ਪ੍ਰੇਤ, ਭੂਤ। ਉਸਟ-ਊਠ। ਗਰਧਭ-ਖੋਤਾ। ਲੇਟ-ਲੇਟਦਾ, ਭਾਵ ਰੁਲਦਾ ਹੈ। ਭਜੁ-ਭਜਨ ਕਰ। ਫੇਟ-ਸੱਟ।੨।

**ਅਰਥ:** (ਹੇ ਭਾਈ! ਮਨੁੱਖ ਨੇ ਕਈ ਜਨਮਾਂ ਵਿਚ) ਪਾਪਾਂ ਦੇ (ਮਾਨੋ) ਕਿਲ੍ਹੇ ਹੀ ਉਸਾਰ ਲਏ ਹਨ (ਭਾਵ ਅਨਗਿਣਤ ਪਾਪ ਕੀਤੇ ਹਨ) ਦਿਨ ਰਾਤ (ਪਾਪ ਕਰਮ ਕਰਦਿਆਂ) ਥਕਦਾ ਹੀ ਨਹੀਂ ਹੈ (ਇਸ ਲਈ ਇਸ ਦਾ ਦੁਖਾਂ ਤੋਂ) ਕਿਤੇ ਵੀ ਛੁਟਕਾਰਾ ਨਹੀਂ ਹੁੰਦਾ।੧।ਰਹਾਉ।

(ਹੇ ਭਾਈ! ਇਸ ਮਨੁੱਖ ਨੇ) ਬਹੁਤ ਸਖਤ, ਜ਼ਹਿਰ ਵਰਗੇ (ਪਾਪਾਂ ਤੇ) ਦੁੱਖਾਂ ਦੀ ਪੋਟਲੀ ਸਿਰ ਉਤੇ ਚੁਕੀ ਹੋਈ ਹੈ। (ਜਦੋਂ) ਜਮਾਂ ਨੇ (ਆ ਕੇ) ਚੋਟੀ ਤੋਂ (ਕੇਸਾਂ ਤੋਂ) ਫੜ ਲਿਆ (ਉਸ ਵੇਲੇ ਮਨੁੱਖ ਦੀਆਂ ਅੱਖਾਂ) ਇਕ ਖਿਨ ਵਿਚ ਉਘੜ ਗਈਆ (ਭਾਵ ਕੀਤੇ ਪਾਪਾਂ ਕਰਮਾਂ ਦਾ ਚਿਠਾ ਸਾਹਮਣੇ ਆ ਗਿਆ)।੧।

(ਹੇ ਭਾਈ! ਪਰਮੇਸੁਰ ਤੋਂ ਬੇਮੁਖ ਹੋਏ ਜੀਵ) ਪਸੂਆਂ, ਊਠਾਂ, ਖੋਤੇ (ਵਰਗੀਆਂ ਅਨੇਕ ਜੂਨੀਆਂ ਅਤੇ) ਪਰੇਤਾਂ ਦੀ (ਜੂਨੀਆਂ ਵਿਚ) ਲੇਟਦਾ ਹੈ (ਭਾਵ ਰੁਲਦਾ ਰਹਿੰਦਾ ਹੈ)। (ਇਸ ਲਈ) ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਭਾਈ!) ਸਾਧ ਸੰਗਤ ਵਿਚ (ਬੈਠ ਕੇ) ਗੋਬਿੰਦ ਦਾ ਭਜਨ ਕਰ (ਫਿਰ ਤੈਨੂੰ) ਜਮਾਂ ਦੀ ਸੱਟ-ਚੋਟ ਬਿਲਕੁਲ ਨਹੀ ਲਗੇਗੀ।੨।੮੧।੧੦੪।

# ਸਾਰੰਸ਼ ਅਤੇ ਸਿਧਾਂਤ

ਜਿਹੜੇ ਮਨੁੱਖ ਪਾਪ ਕਰਦਿਆਂ ਥਕਦੇ ਨਹੀ, ਦਿਨ ਰਾਤ ਹਰ ਵੇਲੇ ਪਾਪ ਕਰਮਾਂ ਵਿਚ ਫਸੇ ਰਹਿੰਦੇ ਹਨ, ਉਨ੍ਹਾਂ ਦਾ ਕਿਤੇ ਵੀ ਛੁਟਕਾਰਾ ਨਹੀ ਹੁੰਦਾ। ਉਨ੍ਹਾਂ ਦੀ ਪਸੂ ਪਰੇਤ ਆਦਿ ਜੂਨਾਂ ਵਿਚ ਧਾਉਣੀ ਬਣੀ ਰਹਿੰਦੀ ਹੈ। ਪਹਿਲਾਂ ਤਾਂ ਮਨੁੱਖ ਪਾਪਾਂ ਦੀ ਕਮਾਈ ਕਾਰਨ ਘੂਕ ਕੇ ਸੁਤਾ ਰਹਿੰਦਾ ਹੈ, ਕੁਝ ਨਹੀ ਪਤਾ ਲਗਦਾ। ਓਦੋਂ ਜੀਵ ਦੀਆਂ ਅੱਖਾਂ ਉਘੜਦੀਆਂ ਹਨ, ਜਦੋਂ ਜਮ ਆ ਕੇ ਕੇਸਾਂ ਤੋਂ ਫੜ ਕੇ ਪਟਕਾ ਕੇ ਮਾਰਦੇ ਹਨ। ਇਨ੍ਹਾਂ ਜੂਨਾਂ ਅਤੇ ਜਮਾਂ ਦੀ ਮਾਰ ਤੋਂ ਬਚਣ ਦਾ ਇਕੋ ਇਕ ਸਾਧਨ ਹੈ:-

**ਭਜੁ ਸਾਧ ਸੰਗਿ ਗੋਬਿੰਦ ਨਾਨਕ, ਕਛੁ ਨ ਲਾਗੈ ਫੇਟ॥**

ਇਕ ਵਾਰੀ ਸ਼ਮਸ਼ਾਨ ਭੂਮੀ ਤੇ ਜਾਂਦਿਆਂ ਜਦੋਂ ਖੁਲ੍ਹੀਆਂ ਧਾਰਨਾ 'ਮਨ ਰਾਮੁ ਸਿਮਰੁ ਪਛਤਾਹਿਗਾ' ਵਾਲਾ ਸ਼ਬਦ ਪੜਿਆ ਜਾ ਰਿਹਾ ਸੀ ਤੇ ਉਸ ਵਿਚ ਜਦੋਂ ਇਹ ਪੰਗਤੀ ਪੜ੍ਹੀ ਗਈ 'ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ' ਤਾਂ ਇਕ ਚੰਚਲ ਜੀਵ ਨੇ ਪਹਿਲਾਂ ਇਹ ਕਿੰਤੂ ਕੀਤਾ ਕਿ ਜਿਸ ਦੇ ਸਿਰ ਤੇ ਕੇਸ ਹੀ ਨਹੀ ਹਨ, ਉਸ ਨੂੰ ਜਮ ਕਿਵੇਂ ਚੋਟੀ ਤੋਂ ਪਕੜੇਗਾ? ਦੂਜੀ ਗਲ ਕੇਸ ਤਾਂ ਸਿਖ ਰਖਦੇ ਹਨ, ਜਿਨ੍ਹਾਂ ਦੇ ਕੇਸ ਨਹੀ, ਉਨ੍ਹਾਂ ਨੂੰ ਜਮ ਕਿਵੇਂ ਕੇਸਾਂ ਤੋਂ ਫੜ ਕੇ ਪਟਕਾਏਗਾ? ਤੀਜੀ ਗਲ- ਕੇਸ ਤਾਂ ਸਭ ਦੇ ਅੱਗ ਵਿਚ ਸੜ ਜਾਂਦੇ ਹਨ, ਜਮ ਕਿਹੜੇ ਕੇਸਾਂ ਤੋਂ ਫੜ ਕੇ ਪਟਕਾ ਕੇ ਮਾਰੇਗਾ?।

**ਉਤਰ :** ਸਤਿਗੁਰਾਂ ਤੇ ਭਗਤਾਂ ਨੇ ਇਸ ਸਜ਼ਾ ਨੂੰ ਬਾਣੀ ਵਿਚ ਬਾਰ ਬਾਰ ਦੁਹਰਾਇਆ ਹੈ। ਜੀਵ ਨੂੰ ਇਸ ਗਲੋਂ ਸੁਚੇਤ ਕੀਤਾ ਹੈ ਕਿ ਜੇ ਪਾਪ ਕਰਮ ਕਰਦਾ ਰਿਹਾ ਤਾਂ ਤੇਰਾ ਇਹੋ ਜਿਹਾ ਹਸ਼ਰ ਹੋਵੇਗਾ। ਇਹ ਸ਼ਬਦ ਨਿਰਾਦਰੀ ਦੇ ਸੂਚਕ ਹਨ ਜਿਵੇਂ ਦ੍ਰੋਪਦੀ ਦੀ ਬੇਇਜ਼ਤੀ ਕਰਨ ਵੇਲੇ ਦੁਰਜੋਧਨ ਨੇ ਆਪਣੇ ਦੂਤਾਂ ਨੂੰ ਅਜਿਹਾ ਹੁਕਮ ਦਿਤਾ ਸੀ ਤਾਂ ਹੀ 'ਮਥੇ ਵਾਲ ਦ੍ਰੋਪਦ ਆਂਦੀ' ਦਾ ਸੰਕੇਤ ਉਪਲਬਧ ਹੈ। ਦੂਤ ਤਾਂ ਧਰਮ ਰਾਜ ਦਾ ਹੁਕਮ ਵਜਾਂਦੇ ਹਨ 'ਜਮ ਕਾਢ ਲਏਗਾ ਸਾਹਾ ਹੋ' ਦਾ ਉਲੇਖ ਵੀ ਮਿਲਦਾ ਹੈ। ਇਹ ਜਮ ਦਾ ਕੰਮ ਹੈ, ਉਸ ਨੇ ਕੇਸਾਂ ਤੋਂ ਫੜਨਾ ਹੈ ਕਿ ਕੰਨਾ ਤੋਂ ਫੜਨਾ ਜਾਂ ਹੋਰ ਕਿਸ ਤਰ੍ਹਾਂ ਮਾਰਨਾ ਹੈ। ਸਾਨੂੰ ਤੱਤ ਗਿਆਨ ਸਮਝਣ ਦੀ ਲੋੜ ਹੈ ਕਿ ਨਾਮਹੀਣ ਮਨੁੱਖਾਂ ਦਾ ਅੰਤ ਇਹੋ ਜਿਹਾ ਦੁਖਦਾਈ ਹੁੰਦਾ ਹੈ ਭਾਵ ਸਜ਼ਾ ਦੇ ਭਾਗੀ ਬਣਦੇ ਹਨ। 'ਕੇਸ ਗਹਿ ਪਟਕੈ' ਦੁਖਦਾਈ ਸਜ਼ਾ ਲਈ ਇਕ ਮੁਹਾਵਰਾ ਹੈ।

**ਸਾਰਗ ਮਹਲਾ ੫ ॥ ਅੰਧੇ ਖਾਵਹਿ ਬਿਸੂ ਕੇ ਗਟਾਕ॥ ਨੈਨ ਸ੍ਰਵਨ ਸਰੀਰੁ ਸਭੁ ਹੁਟਿਓ, ਸਾਸੁ ਗਇਓ ਤਤ ਘਾਟ॥੧॥ਰਹਾਉ॥ ਅਨਾਥ ਰਵਾਣਿ, ਉਦਰੁ ਲੇ ਪੋਖਹਿ, ਮਾਇਆ ਗਈਆ ਹਾਟਿ॥ ਕਿਲਬਿਖ ਕਰਤ ਕਰਤ ਪਛੁਤਾਵਹਿ, ਕਬਹੁ ਨ ਸਾਕਹਿ ਛਾਂਟਿ॥੧॥ ਨਿੰਦਕੁ ਜਮਦੂਤੀ ਆਇ ਸੰਘਾਰਿਓ, ਦੇਵਹਿ ਮੂੰਡ ਉਪਰਿ ਮਟਾਕ॥ ਨਾਨਕ, ਆਪਨ ਕਟਾਰੀ ਆਪਸ ਕਉ ਲਾਈ, ਮਨੁ ਅਪਨਾ ਕੀਨੋ ਫਾਟ॥੨॥੮੨॥੧੦੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਖਾਵਹਿਂ, ਪੋਖਹਿਂ, ਪਛੁਤਾਵਹਿਂ, ਕਬਹੁਂ, ਸਾਕਹਿਂ, ਜਮਦੂਤੀ, ਦੇਵਹਿਂ।

**ਪਦ ਅਰਥ:** ਅੰਧੇ-ਹੇ ਅੰਨ੍ਹੇ! (ਅਗਿਆਨੀ ਮਨੁੱਖ)। ਖਾਵਹਿ-ਤੂੰ ਖਾਂਦਾ ਹੈਂ। ਬਿਸੂ ਕੇ-(ਵਿਸ਼ਿਆਂ ਰੂਪੀ) ਜ਼ਹਿਰ ਦੇ। ਗਟਾਕ-ਗਟੇ। ਨੈਨ-ਅੱਖਾਂ। ਸ੍ਰਵਨ-ਕੰਨ। ਹੁਟਿਓ-ਥਕ ਗਿਆ ਹੈ। ਸਾਸੁ-ਸਾਹ। ਤਤ-ਤਤ (ਕਾਲ) ਉਸੇ ਘੜੀ। ਘਾਟ-ਘਟ ਗਿਆ ਹੈ।੧।ਰਹਾਉ।

ਅਨਾਥ-ਗਰੀਬ। ਰਵਾਣਿ-ਦੁਖੀ ਕਰਕੇ। ਉਦਰੁ-ਪੇਟ। ਪੋਖਹਿ-ਭਰਦਾ ਹੈਂ। ਗਈਆ ਹਾਟਿ-ਹਟ ਗਈ ਹੈ, ਛਡ ਗਈ ਹੈ। ਕਿਲਬਿਖ-ਪਾਪ। ਕਰਤ ਕਰਤ-ਕਰਦਿਆਂ ਕਰਦਿਆਂ। ਪਛੁਤਾਵਹਿ-ਤੂੰ ਪਛਤਾਉਂਦਾ ਹੈਂ। ਕਬਹੂ-ਕਦੇ ਵੀ। ਨ ਸਾਕਹਿ ਛਾਂਟਿ-ਛਾਂਟੀ (ਵਖੋ ਵੱਖ) ਨਹੀਂ ਕਰ ਸਕਦਾ।੧।

ਜਮਦੂਤੀ-ਜਮਦੂਤਾਂ ਨੇ। ਆਇ ਸੰਘਾਰਿਓ-ਆ ਕੇ ਮਾਰ ਦਿੱਤਾ। ਦੇਵਹਿ-ਦੇਂਦੇ ਹਨ। ਮੂੰਡ ਉਪਰਿ-ਸਿਰ ਉਤੇ। ਮਟਾਕ-ਪਟਾਕ, ਚੋਟ, ਸੱਟ। ਕਟਾਰੀ-ਕਿਰਪਾਨ। ਆਪਸ ਕਉ-ਆਪ ਨੂੰ। ਫਾਟ-ਫਟੜ, ਜ਼ਖ਼ਮੀ।੨।

**ਅਰਥ:** ਹੇ ਅਗਿਆਨੀ ਜੀਵ ! (ਤੂੰ) ਜ਼ਹਿਰ (ਰੂਪ ਵਿਸ਼ਿਆਂ) ਦੇ ਗਫੇ ਲਾਂਦਾ ਹੈਂ (ਭਾਵ ਗੁੜ ਦੇ ਗਟਿਆਂ ਵਾਂਗ ਸੁਆਦ ਲਾ ਲਾ ਕੇ ਖਾਂਦਾ ਹੈਂ)। (ਆਪਣੇ ਸਰੀਰ ਵਲ ਝਾਤ ਮਾਰ ਤੇਰੇ) ਨੇਤਰ (ਧੁੰਧਲੇ ਪੈ ਗਏ ਹਨ) ਕੰਨ (ਬੋਲੇ ਹੋ ਗਏ ਹਨ ਅਤੇ) ਸਾਰਾ ਸਰੀਰ ਥਕ ਗਿਆ ਹੈ (ਭਾਵ ਹੁੱਟ ਗਿਆ ਹੈ)। ਜੋ ਸੁਆਸ (ਸਨ, ਉਨ੍ਹਾਂ ਦਾ ਬਲ ਵੀ) ਤਤ ਕਾਲ ਘਟ ਗਿਆ ਹੈ (ਭਾਵ ਕਮਜ਼ੋਰ ਹੋ ਗਿਆ ਹੈ)।੧।ਰਹਾਉ।

(ਹੇ ਅੰਧੇ! ਤੂੰ) ਗਰੀਬਾਂ ਦਾ (ਧਨ) ਖੋਹ ਕੇ (ਆਪਣਾ) ਪੇਟ ਭਰਦਾ ਹੈਂ,(ਹੁਣ ਤਾਂ) ਮਾਇਆ ਵੀ (ਤੇਰੇ ਪਾਸੋਂ ਪਰੇ) ਹਟ ਗਈ ਹੈ (ਭਾਵ ਤੂੰ ਧਨ ਕਮਾਣੋ ਵੀ ਰਹਿ ਗਿਆ ਹੈਂ)। (ਹੇ ਭਾਈ! ਤੂੰ) ਪਾਪ ਕਰਦਾ ਕਰਦਾ ਪਛਤਾਉਂਦਾ ਹੈਂ (ਪਰ) ਕਦੇ ਵੀ (ਇਨ੍ਹਾਂ ਦੀ) ਛਾਂਟੀ ਨਹੀ ਕਰ ਸਕਦਾ (ਭਾਵ ਪਾਪਾਂ ਨਾਲੋਂ ਵਖਰੇ ਨਹੀ ਹੋ ਸਕਦਾ)।੧।

(ਹੇ ਭਾਈ! ਅੰਤ ਜੀਵ ਦਾ ਇਹ ਹਸ਼ਰ ਹੁੰਦਾ ਹੈ ਕਿ ਮਰਨ ਮਗਰੋਂ) ਜਮਦੂਤਾਂ ਨੇ (ਇਸ ਨੂੰ) ਆ ਕੇ (ਫੜ ਲਿਆ ਤੇ) ਸਿਰ ਉਤੇ ਪਟਾਕ (ਪਟਾਕ ਕਰਕੇ ਸੱਟਾਂ) ਮਾਰੀਆਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਿੰਦਕ ਨੇ ਅਵਿਦਿਆ ਰੂਪੀ) ਕਟਾਰੀ ਆਪਣੇ ਆਪ ਨੂੰ ਮਾਰੀ (ਅਤੇ ਇਸ ਤਰ੍ਹਾਂ ਆਪਣਾ) ਮਨ ਫਟੜ ਕਰ ਲਿਆ।੨।੮੨।੧੦੫।

# ਸਾਰੰਸ਼ ਅਤੇ ਸਿਧਾਂਤ

ਨਿੰਦਕ ਪੁਰਸ਼ ਵਿਸ਼ਿਆਂ ਰੂਪੀ ਜ਼ਹਿਰ ਦੇ ਗਫ਼ੇ ਹੀ ਲਾਉਂਦਾ ਹੈ। ਭਾਵੇਂ ਉਸ ਦੇ ਨੈਣਾਂ ਤੇ ਕੰਨਾਂ ਵਿਚ ਸ਼ਕਤੀ ਨਹੀਂ ਰਹਿੰਦੀ, ਸੁਆਸਾਂ ਦੀ ਰਫ਼ਤਾਰ ਵੀ ਮੱਠੀ ਪੈ ਜਾਂਦੀ ਹੈ, ਪਰ ਇਹ ਗਰੀਬਾਂ ਨੂੰ ਦੁਖ ਦੇ ਕੇ ਮਾਇਆ ਲੁੱਟ ਕੇ ਆਪਣਾ ਪੇਟ ਭਰਦਾ ਰਹਿੰਦਾ ਹੈ।

ਨਿੰਦਕ ਆਪਣੇ ਜੀਵਨ ਵਿਚ ਪਾਪ ਕਰਮ ਕਰਨ ਵਿਚ ਖਚਿਤ ਰਹਿੰਦਾ ਹੈ। ਪਛਤਾਵਾ ਉਕਾ ਹੀ ਨਹੀ ਕਰਦਾ। ਇਸ ਦਾ ਆਖਰੀ ਹਸ਼ਰ ਕੀ ਹੁੰਦਾ ਹੈ ਕਿ ਅੰਤ ਸਮੇਂ ਇਸ ਦੇ ਮੂੰਹ ਉਪਰ ਜਮ ਸੱਟਾਂ ਮਾਰਦਾ ਹੈ। ਇਉਂ ਜਾਣੋ ਕਿ ਨਿੰਦਕ ਨੇ ਆਪ ਹੀ ਆਪਣੇ ਕੁਕਰਮਾਂ ਦੀ ਕਟਾਰੀ ਮਾਰ ਕੇ ਆਪਣੇ ਆਪ ਨੂੰ ਜ਼ਖ਼ਮੀ ਕਰ ਲਿਆ ਹੈ।

**ਸਾਰਗ ਮਹਲਾ ੫ ॥ ਟੂਟੀ ਨਿੰਦਕ ਕੀ ਅਧਬੀਚ॥ ਜਨ ਕਾ ਰਾਖਾ ਆਪਿ ਸੁਆਮੀ, ਬੇਮੁਖ ਕਉ ਆਇ ਪਹੂਚੀ ਮੀਚ॥੧॥ਰਹਾਉ॥ ਉਸ ਕਾ ਕਹਿਆ ਕੋਇ ਨ ਸੁਣਈ, ਕਹੀ ਨ ਬੈਸਣੁ ਪਾਵੈ॥ ਈਹਾਂ ਦੁਖੁ, ਆਗੈ ਨਰਕੁ ਭੁੰਚੈ, ਬਹੁ ਜੋਨੀ ਭਰਮਾਵੈ॥੧॥ ਪ੍ਰਗਟੁ ਭਇਆ ਖੰਡੀ ਬ੍ਰਹਮੰਡੀ, ਕੀਤ੍ਾ ਅਪਣਾ ਪਾਇਆ॥ ਨਾਨਕ ਸਰਣਿ ਨਿਰਭਉ ਕਰਤੇ ਕੀ, ਅਨਦ ਮੰਗਲ ਗੁਣ ਗਾਇਆ॥੨॥੮੩॥੧੦੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਹੀਂ, ਖੰਡੀਂ।

**ਪਦ ਅਰਥ:** ਟੂਟੀ-ਟੁੱਟ ਗਈ। ਅਧ ਬੀਚ-ਅੱਧ ਵਿਚ ਹੀ। ਬੇਮੁਖ-(ਜਿਨ੍ਹਾਂ ਨੇ ਗੁਰੂ ਪਰਮੇਸ਼ਰ ਵਲੋਂ) ਮੂੰਹ ਮੋੜ ਲਿਆ ਹੋਵੇ। ਮੀਚ-ਮੌਤ ।੧ ।ਰਹਾਉ।

ਕਹੀ ਨ ਬੈਸਣੁ ਪਾਵੈ-ਕਿਤੇ ਵੀ ਬੈਠਣਾ ਨਹੀ ਮਿਲਦਾ, ਭਾਵ ਆਦਰ ਨਹੀ ਹੁੰਦਾ। ਈਹਾ-ਇਥੇ ਇਸ ਸੰਸਾਰ ਵਿਚ। ਆਗੈ-ਪਰਲੋਕ ਵਿਚ। ਭੁੰਚੈ-ਭੋਗਦਾ ਹੈ। ਭਰਮਾਵੈ-ਭਟਕਦਾ ਰਹਿੰਦਾ ਹੈ।੧।

ਪ੍ਰਗਟ ਭਇਆ-ਨਸ਼ਰ ਹੋ ਗਿਆ। ਖੰਡੀ-ਖੰਡਾਂ ਵਿਚ। ਬ੍ਰਹਮੰਡੀ-ਬ੍ਰਹਮੰਡਾਂ ਵਿਚ। ਕਰਤੇ ਕੇ-ਕਰਤਾਰ ਦੇ।੨।

**ਅਰਥ:** (ਹੇ ਭਾਈ!) ਨਿੰਦਕ (ਪੁਰਸ਼) ਦੀ (ਜ਼ਿੰਦਗੀ) ਅਧ ਵਿਚ ਟੁੱਟ ਗਈ (ਭਾਵ ਮੁਕ ਗਈ)। (ਆਪਣੇ) ਸੇਵਕ ਦਾ ਰਾਖਾ ਮਾਲਕ ਆਪ ਹੋਇਆ, ਬੇਮੁਖ ਨੂੰ (ਮਾਨੋ) ਮੌਤ ਆ ਪਹੁੰਚੀ।੧ ।ਰਹਾਉ।

(ਹੇ ਭਾਈ!) ਉਸ (ਨਿੰਦਕ ਦਾ ਆਖਿਆ ਹੋਇਆ ਭਾਵ ਅਰਲ ਬਰਲ ਬੋਲਿਆ) ਕੋਈ ਨਹੀ ਸੁਣਦਾ (ਅਤੇ ਉਸ ਨੂੰ) ਕਿਤੇ ਵੀ ਬੈਠਣਾ ਨਸੀਬ ਨਹੀ ਹੁੰਦਾ (ਭਾਵ ਹਰ ਥਾਂ ਨਿਰਾਦਰ ਹੀ ਹੁੰਦਾ ਹੈ)। ਇਸ ਲੋਕ ਵਿਚ (ਉਸ ਨੂੰ) ਦੁਖ (ਅਤੇ) ਪਰਲੋਕ ਵਿਚ (ਉਹ) ਨਰਕ ਭੋਗਦਾ ਹੈ, (ਉਹ) ਬਹੁਤ ਜੂਨੀਆਂ ਵਿਚ ਭਟਕਦਾ ਰਹਿੰਦਾ ਹੈ।੧।

(ਹੇ ਭਾਈ! ਨਿੰਦਕ ਦਾ ਅਪਜਸ) ਖੰਡਾ ਬ੍ਰਹਮੰਡਾਂ ਵਿਚ ਨਸ਼ਰ ਹੋਇਆ (ਅਤੇ ਉਸ ਨੇ) ਆਪਣੇ ਕੀਤੇ ਦਾ (ਫਲ) ਪਾ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ ਦਾਸ) ਨਿਰਭਉ ਕਰਤਾਰ ਦੀ ਸ਼ਰਣ ਵਿਚ ਪਿਆ ਰਿਹਾ (ਅਤੇ ਉਸਨੇ ਪ੍ਰਭੂ ਦੇ) ਅਨੰਦ ਤੇ ਮੰਗਲਮਈ ਗੁਣਾ ਨੂੰ ਗਾਇਨ ਕੀਤਾ।੨।੯੩।੧੦੬।

## ਸਾਰੰਸ਼ ਅਤੇ ਸਿਧਾਂਤ

ਨਿੰਦਕ ਦੀ ਜਿੰਦਗੀ ਸਿਰੇ ਨਹੀ ਚੜ੍ਹਦੀ, ਉਹ ਅਧ ਵਿਚ ਹੀ ਆਤਮਿਕ ਮੌਤ ਮਰ ਜਾਂਦਾ ਹੈ ਕਿਉਂਕਿ ਉਹ ਪਾਪ ਕਰਮ ਕਰਨ ਤੋਂ ਪਿਛੇ ਨਹੀ ਹਟਦਾ। ਇਸ ਲਈ ਉਸ ਨੂੰ ਸੰਸਾਰ ਵਿਚ ਕਿਤੇ ਵੀ ਆਦਰ ਨਹੀ ਮਿਲਦਾ ਅਤੇ ਆਪਣੇ ਪਾਪ ਕਰਮ ਕਰਕੇ ਉਹ ਸਾਰੇ ਜਗਤ ਵਿਚ ਨਸ਼ਰ ਹੋ ਜਾਂਦਾ ਹੈ। ਪਰ ਪਰਮੇਸ਼ਰ ਦਾ ਜੋ ਦਾਸ ਹੈ, ਉਸ ਨੂੰ ਉਸ ਦਾ ਮਾਲਕ ਆਪ ਸ਼ਹਾਈ ਹੁੰਦਾ ਹੈ ਅਤੇ ਸਦਾ ਹੀ ਉਸ ਦੀ ਪੈਜ ਰਖਦਾ ਹੈ।

**ਸਾਰਗ ਮਹਲਾ ੫ ॥ ਤ੍ਰਿਸਨਾ ਚਲਤ ਬਹੁ ਪਰਕਾਰਿ॥ ਪੂਰਨ ਹੋਤ ਨ ਕਤਹੁ ਬਾਤਹਿ, ਅੰਤਿ ਪਰਤੀ ਹਾਰਿ॥੧॥ਰਹਾਉ॥ ਸੋਤਿ ਸੂਖ ਨ ਸਹਜੁ ਉਪਜੈ, ਇਹੈ ਇਸੁ ਬਿਉਹਾਰਿ॥ ਆਪ ਪਰ ਕਾ ਕਛੁ ਨ ਜਾਨੈ, ਕਾਮ ਕ੍ਰੋਧਹਿ ਜਾਰਿ॥੧॥ ਸੰਸਾਰ ਸਾਗਰੁ ਦੁਖਿ ਬਿਆਪਿਓ, ਦਾਸ ਲੇਵਹੁ ਤਾਰਿ॥ ਚਰਨ ਕਮਲ ਸਰਣਾਇ ਨਾਨਕ, ਸਦ ਸਦਾ ਬਲਿਹਾਰਿ॥੨॥੯੪॥੧੦੭॥**

**ਪਦ ਅਰਥ:** ਤ੍ਰਿਸਨਾ-ਖਾਹਿਸ਼। ਚਲਤ-ਚਲਦੀ ਰਹਿੰਦੀ ਹੈ। ਬਹੁ ਪਰਕਾਰਿ-ਕਈ ਰੂਪਾਂ ਵਿਚ। ਪੂਰਨ ਹੋਤ ਨ-ਰਜਦਾ ਨਹੀ ਹੈ। ਕਤਹੁ ਬਾਤਹਿ-ਕਿਸੇ ਗਲ ਨਾਲ। ਅੰਤਿ-ਅੰਤ ਸਮੇਂ। ਪਰਤੀ-ਪੜਤੀ, (ਢਹਿ) ਪੈਂਦੀ ਹੈ। ਹਾਰਿ-ਹਾਰ ਕੇ।੧।ਰਹਾਉ।

ਸਹਜੁ-ਆਤਮਿਕ ਗਿਆਨ, ਅਡੋਲ ਅਵਸਥਾ। ਨ ਉਪਜੈ-ਪੈਦਾ ਨਹੀ ਹੁੰਦਾ। ਇਸੁ ਬਿਉਹਾਰਿ-ਇਸ ਤ੍ਰਿਸ਼ਨਾ ਦਾ ਵਿਹਾਰ ਹੈ। ਆਪ-ਆਪਣਾ। ਪਰ ਕਾ-ਪਰਾਇਆ। ਕਾਮਿ ਕ੍ਰੋਧਹਿ ਜਾਰਿ-ਕਾਮ ਤੇ ਕ੍ਰੋਧ ਨਾਲ ਸਾੜ ਦਿੰਦੀ ਹੈ।੧।

ਦੁਖਿ-ਦੁਖ ਵਿਚ। ਵਿਆਪਿਓ-ਲਗਾ ਹੋਇਆ, ਫਸਿਆ ਪਿਆ ਹੈ। ਦਾਸ-ਦਾਸਾਂ ਨੂੰ। ਲੇਵਹੁ ਤਾਰਿ-ਤਾਰ ਲਵੋ। ਸਰਣਾਇ-ਸ਼ਰਣ ਵਿਚ। ਬਲਿਹਾਰਿ-ਸਦਕੇ।੨।

**ਅਰਥ:** (ਹੇ ਭਾਈ! ਜੀਵ ਦੀ) ਤ੍ਰਿਸ਼ਨਾ (ਵਾਸ਼ਨਾ) ਕਈ ਰੂਪਾਂ ਵਿਚ ਚਲਦੀ ਰਹਿੰਦੀ ਹੈ। (ਇਹ ਤ੍ਰਿਸ਼ਨਾ) ਕਿਸੇ ਗਲ ਨਾਲ ਪੂਰੀ ਨਹੀ ਹੁੰਦੀ (ਭਾਵ ਰਜਦੀ ਨਹੀ ਹੈ) ਅੰਤ ਸਮੇਂ ਹਾਰ ਕੇ (ਢਹਿ) ਪੈਂਦੀ ਹੈ।੧।ਰਹਾਉ।

(ਹੇ ਭਾਈ! ਤ੍ਰਿਸ਼ਨਾ ਕਰਕੇ ਮਨੁੱਖ ਦੇ ਅੰਦਰ ਕਦੇ ਵੀ) ਸ਼ਾਂਤੀ (ਆਤਮਿਕ) ਸੁਖ (ਜਾਂ ਆਤਮਿਕ ਗਿਆਨ) ਪੈਦਾ ਨਹੀ ਹੁੰਦਾ, ਇਸ ਤ੍ਰਿਸ਼ਨਾ ਦਾ ਇਹੋ ਵਿਹਾਰ ਹੈ। (ਇਹ ਤ੍ਰਿਸ਼ਨਾ) ਆਪਣਾ ਪਰਾਇਆ ਕੁਝ ਨਹੀ ਸਮਝਦੀ, ਕਾਮ ਕ੍ਰੋਧ ਨਾਲ (ਸਭ ਦਾ ਅੰਦਰ) ਸਾੜ ਦਿੰਦੀ ਹੈ।੧।

ਸੰਸਾਰ ਸਮੁੰਦਰ (ਤ੍ਰਿਸ਼ਨਾ ਨਾਲ ਭਰਿਆ ਹੋਇਆ ਹੈ, ਹੇ ਪ੍ਰਭੂ! ਇਸ ਤੋਂ ਆਪਣੇ) ਦਾਸ ਨੂੰ ਤਾਰ ਲਵੋ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਮੈਂ ਤੇਰੇ) ਚਰਣ ਕੰਵਲ ਦੀ ਸ਼ਰਨ ਆ ਪਿਆ ਹਾਂ (ਅਤੇ ਤੈਥੋਂ) ਸਦਾ ਸਦਾ ਸਦਕੇ ਜਾਂਦਾ ਹਾਂ।੨।੮੪।੧੦੭।

# ਸਾਰੰਸ਼ ਅਤੇ ਸਿਧਾਂਤ

ਤ੍ਰਿਸ਼ਨਾ ਦੀ ਅਤ੍ਰਿਪਤੀ ਮਨੁੱਖ ਨੂੰ ਇਕ ਥਾਂ ਤੇ ਟਿਕਣ ਨਹੀ ਦਿੰਦੀ, ਦਿਨ ਰਾਤ ਭਜਾਈ ਰਖਦੀ ਹੈ। ਰਾਜਾ ਭਰਥਰੀ ਜਦੋਂ ਟੁਰਿਆ ਜਾਂਦਾ ਸੀ ਤਾਂ ਰਸਤੇ ਵਿਚ ਕਿਸੇ ਮਨੁੱਖ ਦੀ ਪਾਨ ਦੀ ਥੁਕ ਪਈ ਸੀ, ਇਸ ਨੇ ਲਾਲ ਸਮਝ ਕੇ ਚੁਕਣ ਲਈ ਹੱਥ ਪਾਇਆ ਤਾਂ ਹੱਥ ਥੁੱਕ ਨਾਲ ਭਰ ਗਿਆ ਤੇ ਕਹਿਣ ਲਗਾ 'ਮੈਂ ਰਾਜ ਭਾਗ, ਦੁਨਿਆਵੀ ਲਾਲਸਾ ਤੇ ਸੁਖ ਛਡ ਕੇ ਨਿਕਲਿਆ ਸਾਂ, ਪਰ ਹੇ ਤ੍ਰਿਸ਼ਨਾ! ਤੂੰ ਮੇਰਾ ਪਿਛਾ ਨ ਛਡਿਆ।

ਤ੍ਰਿਸ਼ਨਾ ਬਾਰੇ ਇਕ ਸਾਖੀ ਪ੍ਰਚਲਤ ਹੈ ਕਿ ਇਕ ਰਾਜਾ ਬੜਾ ਧਰਮਾਤਮਾ ਅਤੇ ਦਾਨੀ ਸੀ। ਉਹ ਆਪਣੀ ਪਰਜਾ ਦੀ ਪਾਲਨਾ ਇਸ ਤਰ੍ਹਾਂ ਕਰਦਾ ਸੀ ਜਿਵੇਂ ਮਾਤਾ ਪਿਤਾ ਆਪਣੇ ਬਚਿਆਂ ਦੀ ਕਰਦੇ ਹਨ। ਕਈ ਵਾਰੀ ਉਹ ਭੇਸ ਵਟਾ ਕੇ ਆਪਣੇ ਸ਼ਹਿਰ ਵਿਚ ਫਿਰਦਾ ਸੀ। ਹਰ ਦੁਖੀਏ ਦੀ ਗਲ ਬੜੇ ਧਿਆਲ ਨਾਲ ਸੁਣਦਾ ਸੀ। ਇਕ ਦਿਨ ਰਾਜਾ ਇਕ ਗਰੀਬ ਬ੍ਰਾਹਮਣ ਦੇ ਘਰ ਅਗੇ ਅਚਾਨਕ ਜਾ ਖੜਾ ਹੋਇਆ। ਪਤੀ, ਇਸਤ੍ਰੀ ਨੂੰ ਕਹਿ ਰਿਹਾ ਸੀ 'ਸਾਡੀ ਲੜਕੀ ਬਹੁਤ ਜੁਆਨ ਹੋ ਗਈ ਹੈ, ਵਿਆਹੁਣ ਦੇ ਯੋਗ ਹੈ।' ਇਸਤ੍ਰੀ ਨੇ ਕਹਿਆ ਕਿ ਤੁਸੀ ਕਿਸ ਤਰ੍ਹਾਂ ਲੜਕੀ ਨੂੰ ਵਿਆਹੋਗੇ? ਤੁਸੀ ਕੋਈ ਧਨ ਕਮਾਉਣ ਦਾ ਜਤਨ ਨਹੀ ਕਰਦੇ। ਪਤੀ ਨੇ ਕਿਹਾ ਕਿ ਮੈਂ ਕੀ ਕਰਾਂ? ਮੈਨੂੰ ਕੋਈ ਕੁਝ ਦਿੰਦਾ ਹੀ ਨਹੀ, ਮੈਂ ਵਿਦਿਆ ਵੀ ਨਹੀ ਪੜ੍ਹਿਆ ਹੋਇਆ ਕਿਤੇ ਨੌਕਰੀ ਹੀ ਕਰ ਲਵਾਂ। ਤਾਂ, ਇਸਤ੍ਰੀ ਨੇ ਕਿਹਾ ਜੇਕਰ ਤੂੰ ਕਿਸੇ ਤਰ੍ਹਾਂ ਢਾਈ ਮਾਸੇ ਸੋਨਾ ਲਿਆਵੇਂ ਤਾਂ ਇਕ ਨੱਥ ਅਤੇ ਬਾਕੀ ਚੂੜਾ ਤੇ ਕਪੜੇ ਆਦਿ ਕੁਝ ਥੋੜੀ ਜਿਹੀ ਸਮਗ੍ਰੀ ਇਕੱਠੀ ਕਰ ਲਵੇਂ ਤਾਂ ਇਸ ਲੜਕੀ ਨੂੰ ਮੰਗਾ ਕੇ ਇਸ ਨੂੰ ਵਰ ਦੇ ਲੜ ਲਾ ਦੇਈਏ ਅਤੇ ਅਸੀ ਸੁਰਖ਼ਰੂ ਹੋ ਜਾਈਏ। ਇਸ ਬਿਨਾ ਇਹ ਕਾਰਜ ਨਹੀ ਹੋਣਾ। ਤੂੰ ਕਿਸੇ ਪਾਸ ਜਾ ਕੇ ਮੰਗ ਤਾਂ ਸਹੀ, ਕੋਈ ਥੋੜਾ ਦੇਵੇਗਾ, ਤਾਂ ਵੀ ਕਾਰਜ ਸਰ ਜਾਵੇਗਾ। ਬ੍ਰਾਹਮਣ ਨੇ ਕਿਹਾ ਭਲੀਏ ਲੋਕੇ! ਮੈਂ ਤਾਂ ਮੰਗਦਾ ਹਾਂ ਪਰ ਮੈਨੂੰ ਕੋਈ ਦਿੰਦਾ ਹੀ ਨਹੀ, ਦਸ ਕੀ ਕਰਾਂ। ਇਹ ਵਾਰਤਾਲਾਪ ਰਾਜੇ ਨੇ ਬੜੇ ਧਿਆਨ ਨਾਲ ਸੁਣੀ ਅਤੇ ਉਸ ਦੇ ਮਨ ਵਿਚ ਦਇਆ ਆਈ ਕਿ ਇਹ ਬਹੁਤ ਨਿਰਧਨ ਹੈ। ਇਸ ਨੂੰ ਧਨ ਦੇਈਏ, ਤਾਂ ਜੋ ਇਹ ਆਪਣੀ ਕੰਨਿਆ ਦਾ ਵਿਆਹ ਚੰਗੀ ਤਰ੍ਹਾਂ ਕਰ ਸਕੇ।

ਦੂਜੇ ਦਿਨ ਰਾਜੇ ਨੇ ਆਪਣਾ ਅਹਿਲਕਾਰ ਭੇਜ ਕੇ ਬ੍ਰਾਹਮਣ ਨੂੰ ਕਿਹਾ ਕਿ ਹੇ ਬ੍ਰਾਹਮਣ! ਤੂੰ ਆਪਣੀ ਜੁਆਨ ਪੁਤਰੀ ਦਾ ਵਿਆਹ ਕਿਉਂ ਨਹੀਂ ਕਰਦਾ? ਬ੍ਰਾਹਮਣ ਕਿਹਾ, ਮੇਰੇ ਪਾਸ ਵਿਆਹੁਣ ਜੋਗਾ ਧਨ ਨਹੀ ਹੈ। ਜੇ ਢਾਈ ਮਾਸੇ ਸੋਨਾ ਨੱਥ ਵਾਸਤੇ ਤੇ ਬਾਕੀ ਵਸਤਾਂ ਲਈ ਪੈਸੇ ਮਿਲ ਜਾਣ ਤਾਂ ਕਾਰਜ ਹੋ ਸਕਦਾ ਹੈ। ਰਾਜੇ ਨੇ ਕਿਹਾ ਕਿ ਜਿਥੇ ਤੇਰੀ ਇਛਾ ਹੈ ਉਸਦਾ ਵਿਆਹ ਕਰ ਲੈ, ਮਾਇਆ ਦਾ ਪ੍ਰਬੰਧ ਹੋ ਜਾਵੇਗਾ।

ਰਾਜੇ ਨੇ ਖ਼ਜ਼ਾਨਚੀ ਨੂੰ ਇਹ ਹੁਕਮ ਦਿੱਤਾ ਕਿ ਇਹ ਬ੍ਰਾਹਮਣ ਦਿਨ ਵਿਚ ਮੇਰੇ ਖਜ਼ਾਨੇ ਚੋਂ ਜਿਤਨਾ ਧਨ ਲਿਜਾ ਸਕਦਾ ਹੈਂ, ਘਰ ਲੈ ਜਾਵੇ ਪਰ ਸੂਰਜ ਛਿਪਣ ਪਿਛੋਂ ਇਸ ਨੂੰ ਕੁਝ ਨਹੀ ਦੇਣਾ।

ਬ੍ਰਾਹਮਣ ਨੇ ਸਾਰਾ ਦਿਨ ਜਿਤਨਾ ਪੈਸਾ ਤੇ ਸਮਾਨ ਚੁਕ ਸਕਦਾ ਸੀ ਢੋ ਲਿਆ ਅਤੇ ਜਦ ਇਹ ਸੋਚਿਆ ਕਿ ਰਾਤ ਪੈ ਗਈ ਤਾਂ ਕੁਝ ਨਹੀ ਮਿਲਣਾ, ਚਾਰ ਥੈਲੀਆਂ ਧਨ ਦੀਆਂ ਜ਼ਿਆਦਾਂ ਕਢ ਲਈਆਂ। ਖਜ਼ਾਨਚੀ ਨੇ ਕਿਹਾ ਤੂੰ ਇਤਨਾ ਧਨ ਕਿਵੇਂ ਉਠਾ ਕੇ ਲੈ ਜਾਵੇਂਗਾ। ਜਦੋਂ ਚੁਕਣ ਲਗਾ, ਥੈਲੀਆਂ ਚੁਕੀਆਂ ਨਾ ਗਈਆਂ, ਖ਼ਜ਼ਾਨਚੀ ਨੇ ਉਥੇ ਹੀ ਰਖ ਲਈਆਂ। ਬ੍ਰਾਹਮਣ ਫਿਰ ਆਇਆ ਤੇ ਥੈਲੀਆਂ ਮੰਗਣ ਲੱਗਾ ਤਾਂ ਉਸ

ਨੇ ਕਿਹਾ ਕਿ ਦਿਨ ਵੇਲੇ ਤੈਨੂੰ ਲਿਜਾਣ ਦਾ ਹੁਕਮ ਸੀ ਹੁਣ ਰਾਤ ਪੈ ਗਈ ਹੈ। ਬ੍ਰਾਹਮਣ ਕਿਹਾ ਕਿ ਮੈਂ ਖ਼ਜ਼ਾਨੇ ਤੋਂ ਕੱਢੀ ਹੈ, ਮੈਨੂੰ ਦੇ। ਖਜ਼ਾਨਚੀ ਨੇ ਰਾਜੇ ਨੂੰ ਕਿਹਾ ਤਾਂ ਰਾਜਾ ਉਥੇ ਹੀ ਆ ਗਿਆ, ਕਹਿਣ ਲਗਾ ਕੀ ਝਗੜਾ ਹੈ? ਉਸ ਨੇ ਸਾਰੀ ਵਿਥਿਆ ਸੁਣਾਈ। ਤਾਂ ਰਾਜੇ ਨੇ ਕਿਹਾ ਕਿ ਹੇ ਬ੍ਰਾਹਮਣ! ਤੇਰੀ ਇਸਤ੍ਰੀ ਤਾਂ ਢਾਈ ਮਾਸੇ ਸੋਨਾ ਤੇ ਚੂੜੀਆਂ ਮੰਗਦੀ ਸੀ, ਤੇਰੀ ਇਛਾ ਅਜੇ ਪੂਰੀ ਨਹੀ ਹੋਈ। ਬ੍ਰਾਹਮਣ ਨੇ ਕਿਹਾ ਹੇ ਰਾਜਨ! ਮੇਰੀ ਤ੍ਰਿਸ਼ਨਾ ਨਹੀ ਮਿਟੀ। ਜੇ ਹੁਕਮ ਹੋਵੇ ਤਾਂ ਦੋ ਫੇਰੇ ਹੋਰ ਲਗਾ ਲਵਾਂ। ਸੋ ਮਨ ਦੀ ਤ੍ਰਿਸ਼ਨਾ ਦੀ ਇਹ ਹਾਲਤ ਹੈ।

ਗੁਰੂ ਅਰਜਨ ਦੇਵ ਜੀ ਨੇ ਤ੍ਰਿਸ਼ਨਾ ਬਾਰੇ ਜੋ ਤੱਤ ਕਢਿਆ ਹੈ, ਉਸਦੇ ਦਰਸ਼ਨ ਹੇਠ ਲਿਖੇ ਫੁਰਮਾਨ ਵਿਚੋਂ ਹੁੰਦੇ ਹਨ:-

੧. **ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥੧॥ਰਹਾਉ॥**
**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥ ਪਰੈ ਪਰੈ ਹੀ ਕਉ ਲੁਝੀ ਹੇ॥੧॥**
**ਸੁੰਦਰਿ ਨਾਰੀ ਅਨਿਕ ਪਰਕਾਰੀ, ਪਰ ਗ੍ਰਿਹ ਬਿਕਾਰੀ॥**
**ਬੁਰਾ ਭਲਾ ਨਹੀ ਸੁਝੀ ਹੇ॥੨॥** [ਪੰ. ੨੧੩

੨. **ਵਡੇ ਵਡੇ ਰਾਜਨ ਅਰੁ ਭੂਮਨ, ਤਾ ਕੀ ਤ੍ਰਿਸਨ ਨ ਬੂਝੀ॥** [ਪੰ. ੬੭੨

ਤ੍ਰਿਸ਼ਨਾ ਤਾਂ ਕੇਵਲ ਹਰੀ ਦੇ ਨਾਮ ਨਾਲ ਹੀ ਬੁਝ ਸਕਦੀ ਹੈ। ਇਸ ਸ਼ਬਦ ਵਿਚ ਤ੍ਰਿਸ਼ਨਾ ਦੇ ਵਿਹਾਰ ਤੇ ਪ੍ਰਕਾਰ ਬਾਰੇ ਅੰਤ ਸਿੱਟਾ ਇਹ ਕਢਿਆ ਹੈ:-

**ਸਾਂਤਿ ਸੂਖ ਨ ਸਹਜੁ ਉਪਜੈ, ਇਹੈ ਇਸੁ ਬਿਉਹਾਰਿ॥**
**ਆਪ ਪਰ ਕਾ ਕਛੁ ਨ ਜਾਨੈ, ਕਾਮ ਕ੍ਰੋਧਹਿ ਜਾਰਿ॥** [ਪੰ. ੧੨੨੫

## ਸਾਰਗ ਮਹਲਾ ੫ ॥ ਰੇ ਪਾਪੀ, ਤੈ ਕਵਨ ਕੀ ਮਤਿ ਲੀਨ॥ ਨਿਮਖ ਘਰੀ ਨ ਸਿਮਰਿ ਸੁਆਮੀ, ਜੀਉ ਪਿੰਡੁ ਜਿਨਿ ਦੀਨ॥੧॥ਰਹਾਉ॥ ਖਾਤ ਪੀਵਤ ਸਵੰਤ ਸੁਖੀਆ, ਨਾਮੁ ਸਿਮਰਤ ਖੀਨ॥ ਗਰਭ ਉਦਰ ਬਿਲਲਾਟ ਕਰਤਾ, ਤਹਾਂ ਹੋਵਤ ਦੀਨ॥੧॥ ਮਹਾ ਮਾਦ ਬਿਕਾਰ ਬਾਧਾ, ਅਨਿਕ ਜੋਨਿ ਭ੍ਰਮੀਨ॥ ਗੋਬਿੰਦ ਬਿਸਰੇ ਕਵਨ ਦੂਖ ਗਨੀਅਹਿ, ਸੁਖੁ ਨਾਨਕ ਹਰਿ ਪਦ ਚੀਨ੍॥੨॥੮੫॥੧੦੮॥

**ਪਦ ਅਰਥ:** ਤੈ-ਤੂੰ। ਕਵਨ ਕੀ-ਕਿਸ ਦੀ। ਮਤਿ ਲੀਨ-ਅਕਲ ਲਈ ਹੈ। ਨਿਮਖ-ਅੱਖ ਝਮਕਣ ਜਿਤਨਾ ਸਮਾਂ। ਘਰੀ-ਘੜੀ। ਜੀਉ ਪਿੰਡੁ-ਜਿੰਦ ਤੇ ਸਰੀਰ। ਜਿਨਿ ਦੀਨ-ਜਿਸ (ਵਾਹਿਗੁਰੂ) ਨੇ ਦਿਤਾ।੧।ਰਹਾਉ।

ਖਾਤ-ਖਾਂਦਾ। ਪੀਵਤ-ਪੀਦਾ। ਸਵੰਤ-ਸੌਂਦਾ। ਖੀਨ-ਕਮਜ਼ੋਰ। ਗਰਭ ਉਦਰ-ਮਾਂ ਦੇ ਪੇਟ ਵਿਚ। ਬਿਲਲਾਟ-ਵਿਲਕਦਾ ਸੀ, ਵਿਰਲਾਪ ਕਰਦਾ ਸੀ। ਤਹਾਂ-ਉਥੇ (ਗਰਭ ਵਿਚ)। ਦੀਨ-ਨਿਮਾਣਾ।੧।

ਮਹਾਂ-ਵੱਡਾ, ਬਹੁਤ। ਮਾਦ-ਨਸ਼ੇ, ਮਸਤੀ। ਬਿਕਾਰ ਬਾਧਾ-ਵਿਕਾਰਾਂ ਦਾ ਬੱਧਾ ਹੋਇਆ। ਭ੍ਰਮੀਨ-ਭਰਮਦਾ, ਭਟਕਦਾ ਰਿਹਾ। ਕਵਨ ਦੂਖ ਕਿਹੜੇ ਕਿਹੜੇ ਦੁਖ?। ਗਨੀਅਹਿ-(ਗਨੀਅਹਿ) ਗਿਣੇ ਜਾਣ। ਚੀਨ-ਪਛਾਣ।੨।

**ਅਰਥ**: ਹੇ ਪਾਪੀ! ਤੂੰ ਕਿਸ ਦੀ ਮਤਿ (ਅਕਲ) ਲਈ ਹੈ? ਜਿਸ ਮਾਲਕ ਨੇ (ਤੈਨੂੰ) ਜਿੰਦ ਤੇ ਸਰੀਰ ਦਿੱਤਾ ਹੈ (ਤੂੰ ਉਸ ਕਰਤਾ ਪੁਰਖ ਨੂੰ) ਇਕ ਨਿਮਖ ਲਈ ਵੀ ਨਹੀਂ ਸਿਮਰਿਆ।੧।ਰਹਾਉ।

(ਹੇ ਪਾਪੀ! ਤੂੰ ਜਿਸ ਮਾਲਕ ਦੀ ਕਿਰਪਾ ਨਾਲ) ਖਾਂਦਾ ਪੀਂਦਾ ਤੇ ਸੁਖੀ ਹੋ ਕੇ ਸੌਂਦਾ ਹੈਂ (ਪਰ ਉਸ ਪ੍ਰਭੂ ਦਾ) ਨਾਮ ਸਿਮਰਦਿਆਂ ਤੂੰ (ਆਪਣੇ ਆਪ ਨੂੰ) ਖੀਨ-ਖ਼ਰਾਬ (ਹੋਇਆ ਸਮਝਦਾ ਹੈਂ)। (ਹੇ ਪਾਪੀ! ਜਦੋਂ ਤੂੰ ਮਾਂ ਦੇ ਗਰਭ) ਪੇਟ ਵਿਚ ਵਿਰਲਾਪ ਕਰਦਾ ਸੀ, ਉਥੇ (ਤੂੰ ਬੜਾ) ਗਰੀਬੜਾ ਜਿਹਾ ਬਣਿਆ ਹੁੰਦਾ ਸੀ।੧।

(ਹੇ ਪਾਪੀ! ਤੂੰ) ਵੱਡੇ ਵਿਕਾਰਾਂ ਦੇ ਨਸ਼ੇ ਵਿਚ ਬੱਝਾ ਹੋਇਆ ਅਨੇਕਾਂ ਜੂਨੀਆਂ ਵਿਚ ਭਟਕਦਾ ਫਿਰਦਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੋਬਿੰਦ ਦੇ ਵਿਸਰਨ ਨਾਲ ਕਿਹੜੇ ਕਿਹੜੇ ਦੁਖਾਂ ਦੀ (ਗਿਣਤੀ) ਗਿਣੀਏ (ਭਾਵ ਬੇਅੰਤ ਦੁਖ ਲਗਦੇ ਹਨ, ਸੋ) ਹਰੀ ਪਦ ਦੇ ਪਛਾਣਿਆ ਹੀ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ।੨।੮੫।੧੦੮।

# ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਦੇ ਪਾਵਨ ਵਾਕ ਹਨ:-

**ਜਿਨਿ ਜੀਉ ਪਿੰਡੁ ਦਿਤਾ,ਤਿਸੁ ਕਬਹੂੰ ਨ ਚੇਤੈ,**
**ਜੋ ਦੇਂਦਾ ਰਿਜਕੁ ਸੰਬਾਹਿ॥** [ਪੰ. ੮੫

ਪਰਮਾਤਮਾ ਨੂੰ ਯਾਦ ਨਾ ਕਰਨਾ ਸਭ ਤੋਂ ਵੱਡਾ ਪਾਪ ਹੈ। ਹਰੇਕ ਮਨੁੱਖ ਉਸ ਦੇ ਦਿੱਤੇ ਪਦਾਰਥਾ ਨੂੰ ਖਾਂਦਾ ਪੀਂਦਾ ਤੇ ਸੁਖ ਮਾਣਦਾ ਹੈ ਪਰ ਨਾਮ ਜਪਣ ਵੇਲੇ ਔਖਾ ਹੁੰਦਾ ਹੈ। ਗੁਰੂ ਪਾਤਿਸ਼ਾਹ, ਜੀਵ ਨੂੰ 'ਗਰਭ ਉਦਰ ਬਿਲਲਾਟ ਕਰਤਾ, ਤਹਾਂ ਹੋਵਤ ਦੀਨ' ਵਾਲਾ ਬਿਖਮ ਸਮਾਂ ਯਾਦ ਕਰਾਉਂਦੇ ਹਨ। ਜੇ ਔਖੀ ਘੜੀ ਯਾਦ ਹੋਵੇ ਤਾਂ ਮਨੁੱਖ ਪ੍ਰਭੂ ਦਾ ਭਜਨ ਕਰਨਾ ਕਦੇ ਨਹੀਂ ਭੁਲ ਸਕਦਾ। ਸਿਧਾਂਤ ਇਹ ਹੈ ਕਿ ਸਿਮਰਨ ਵਿਚ ਸੁਖ ਹੈ ਤੇ ਵਿਸਰਨ ਵਿਚ ਨਿਰਾ ਦੁਖ ਹੀ ਦੁਖ ਹੈ:-

੧. **ਹਰਿ ਬਿਸਰਤ ਸਦਾ ਖੁਆਰੀ॥** [ਪੰ. ੭੧੧

੨. **ਪ੍ਰਭ ਬਿਸਰਤ ਮਹਾ ਦੁਖੁ ਪਾਇਓ, ਇਹੁ ਨਾਨਕ ਤਤੁ ਬੀਚਾਰਿਓ॥** [ਪੰ. ੧੦੦੧

**ਸਾਰਗ ਮਹਲਾ ੫ ॥ ਮਾਈ ਰੀ, ਚਰਨਹ ਓਟ ਗਹੀ॥ ਦਰਸਨੁ ਪੇਖਿ ਮੇਰਾ ਮਨੁ ਮੋਹਿਓ, ਦੁਰਮਤਿ ਜਾਤ ਬਹੀ॥੧॥ਰਹਾਉ॥ ਅਗਹ ਅਗਾਧਿ ਊਚ ਅਬਿਨਾਸੀ, ਕੀਮਤਿ ਜਾਤ ਨ ਕਹੀ॥ ਜਲਿ ਥਲਿ ਪੇਖਿ ਪੇਖਿ ਮਨੁ ਬਿਗਸਿਓ, ਪੂਰਿ ਰਹਿਓ ਸ੍ਰਬ ਮਹੀ॥੧॥ ਦੀਨ ਦਇਆਲ ਪ੍ਰੀਤਮ ਮਨਮੋਹਨ, ਮਿਲਿ ਸਾਧਹ ਕੀਨੋ ਸਹੀ॥ ਸਿਮਰਿ ਸਿਮਰਿ ਜੀਵਤ ਹਰਿ ਨਾਨਕ, ਜਮ ਕੀ ਭੀਰ ਨ ਫਹੀ॥੨॥੮੬॥੧੦੯॥**

**ਪਦ ਅਰਥ**: ਚਰਨਹ-ਚਰਨਾ ਦੀ। ਓਟ ਗਹੀ-ਟੇਕ ਪਕੜੀ। ਪੇਖਿ-ਵੇਖ ਕੇ। ਦੁਰਮਤਿ-ਖੋਟੀ ਮਤਿ। ਜਾਤ ਬਹੀ-ਰੁੜ੍ਹਦੀ ਜਾਂਦੀ ਸੀ।੧।ਰਹਾਉ।

ਅਗਹ-ਜਿਹੜਾ ਫੜਿਆ ਨਾ ਜਾ ਸਕੇ। ਅਗਾਧਿ-ਅਥਾਹ, ਡੂੰਘਾ। ਅਬਿਨਾਸੀ-ਨਾਸ਼ ਰਹਿਤ। ਜਾਤ ਨ ਕਹੀ-ਨਹੀ ਆਖੀ ਜਾ ਸਕਦੀ। ਜਲਿ-ਪਾਣੀ ਵਿਚ। ਥਲਿ-ਧਰਤੀ ਵਿਚ। ਬਿਗਸਿਓ-ਖਿੜ ਪਿਆ, ਪ੍ਰਸੰਨ ਹੋਇਆ। ਪੂਰਿ ਰਹਿਓ-ਵਿਆਪਕ ਹੋ ਰਿਹਾ ਹੈ। ਸ੍ਰਬ ਮਹੀ-ਸਾਰੀ ਧਰਤੀ ਵਿਚ।੧।

ਮਿਲਿ ਸਾਧਹ-ਸਾਧੂਆਂ ਨੂੰ ਮਿਲ ਕੇ। ਕੀਨੋ ਸਹੀ-ਸਹੀ ਕੀਤਾ। ਭੀਰ-ਭੀੜ। ਨ ਫਹੀ-ਨਹੀ ਫਸਦੇ।੨।

**ਅਰਥ:** ਹੇ ਮਾਂ! (ਮੈਂ ਵਾਹਿਗੁਰੂ ਜੀ ਦੇ) ਚਰਨਾ ਦੀ ਟੇਕ ਪਕੜੀ ਹੈ। (ਉਸ ਪ੍ਰਭੂ ਦਾ) ਦਰਸ਼ਨ ਵੇਖ ਕੇ ਮੇਰਾ ਮਨ ਮੋਹਿਆ ਗਿਆ ਹੈ (ਅਤੇ ਮੇਰੇ ਅੰਦਰੋਂ) ਖੋਟੀ ਮਤਿ ਦੂਰ ਹੋ ਗਈ ਹੈ।੧।ਰਹਾਉ।

(ਹੇ ਮਾਂ! ਪਰਮਾਤਮਾ) ਅਥਾਹ ਹੈ, ਬੇਅੰਤ ਡੂੰਘਾ ਹੈ (ਸਾਰਿਆਂ ਤੋਂ) ਉਚਾ ਹੈ, ਨਾਸ਼ ਰਹਿਤ ਹੈ, (ਉਸ ਦੀ) ਕੀਮਤ ਕਹੀ ਨਹੀ ਜਾ ਸਕਦੀ। (ਉਸ ਪ੍ਰਭੂ ਦਾ) ਪਾਣੀ ਵਿਚ, ਧਰਤੀ ਵਿਚ (ਹਰ ਥਾਂ ਦਰਸ਼ਨ) ਵੇਖ ਵੇਖ ਕੇ ਮੇਰਾ ਮਨ ਖਿੜ ਗਿਆ ਹੈ, (ਉਹ ਪ੍ਰਭੂ) ਸਾਰੀ ਧਰਤੀ ਵਿਚ ਵਿਆਪਕ ਹੋ ਰਿਹਾ ਹੈ।੧।

(ਹੇ ਮਾਂ! ਉਹ ਮੇਰਾ ਮਾਲਕ ਜੋ) ਗਰੀਬਾਂ ਉਤੇ ਦਇਆ ਕਰਨ ਵਾਲਾ (ਅਤੇ) ਸਭ ਦਾ ਮਨ ਮੋਹਣ ਵਾਲਾ ਪ੍ਰੀਤਮ ਹੈ (ਉਸ ਨੂੰ ਮੈਂ ਉਸ ਦੇ) ਸਾਧੂਆਂ ਲਾਲ ਮਿਲ ਕੇ ਪਛਾਣਿਆ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਮਾਂ! ਮੈਂ ਉਸ) ਹਰੀ ਨੂੰ ਸਿਮਰ ਸਿਮਰ ਕੇ ਜੀਉਂਦਾ ਹਾਂ (ਜਿਸ ਦੇ ਸਿਮਰਨ ਨਾਲ) ਜਮ ਦੀ ਭੀੜ ਵਿਚ ਨਹੀ ਫਸ ਸਕੀਦਾ।੨।੮੬।੧੦੯।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਰਸ਼ਨ ਦੇ ਤਰਸੇਵੇਂ ਚੋਂ ਜੀਵਨ ਦੀ ਸੁੰਦਰ ਸੇਧ ਮਿਲਦੀ ਹੈ। ਜਗਿਆਸੂ ਹਰ ਵੇਲੇ ਪ੍ਰਭੂ ਦਾ ਚਿੰਤਨ ਕਰਦਾ ਹੈ ਜਿਸ ਦੇ ਫਲ ਸਰੂਪ ਦੁਰਮਤਿ ਦੂਰ ਹੋ ਜਾਂਦੀ ਹੈ, ਸਦਾ ਖੇੜਾ ਬਣਿਆ ਰਹਿੰਦਾ ਹੈ। ਨਾਮ-ਸਿਮਰਨ ਦੇ ਖੇੜੇ ਵਿਚ ਮੌਤ ਦਾ ਖਿਆਲ ਨਾ ਨੇੜੇ ਆਉਂਦਾ ਹੈ ਨਾ ਸਤਾਉਂਦਾ ਹੈ। ਅੰਤਲੀ ਪੰਕਤੀ ਵਿਚ ਨਾਮ-ਸਿਮਰਨ ਦੇ ਲਾਭ ਨੂੰ ਨਿਰੂਪਣ ਕਰ ਦਿੱਤਾ ਹੈ:-

**ਸਿਮਰਿ ਸਿਮਰਿ ਜੀਵਤ ਹਰਿ ਨਾਨਕ, ਜਮ ਕੀ ਭੀਰ ਨ ਫਹੀ॥**

**ਸਾਰਗ ਮਹਲਾ ੫ ॥ ਮਾਈ ਰੀ, ਮਨੁ ਮੇਰੋ ਮਤਵਾਰੋ॥ ਪੇਖਿ ਦਇਆਲ, ਅਨਦ ਸੁਖ ਪੂਰਨ, ਹਰਿ ਰਸਿ ਰਪਿਓ, ਖੁਮਾਰੋ॥੧॥ਰਹਾਉ॥ ਨਿਰਮਲ ਭਏ ਊਜਲ ਜਸੁ ਗਾਵਤ, ਬਹੁਰਿ ਨ ਹੋਵਤ ਕਾਰੋ॥ ਚਰਨ ਕਮਲ ਸਿਉ ਡੋਰੀ ਰਾਚੀ, ਭੇਟਿਓ ਪੁਰਖੁ ਅਪਾਰੋ॥੧॥ ਕਰੁ ਗਹਿ ਲੀਨੇ ਸਰਬਸੁ ਦੀਨੇ, ਦੀਪਕ ਭਇਓ ਉਜਾਰੋ॥ ਨਾਨਕ, ਨਾਮਿ ਰਸਿਕ ਬੈਰਾਗੀ, ਕੁਲਹ ਸਮੂਹਾਂ ਤਾਰੋ॥੨॥੮੭॥੧੧੦॥**

**ਪਦ ਅਰਥ:** ਮਤਵਾਰੋ-ਮਤਵਾਲਾ, ਮਸਤ। ਰਸਿ-ਰਸ ਨਾਲ। ਰਪਿਓ-ਰੰਗਿਆ ਹੈ। ਖੁਮਾਰੋ-ਮਸਤ ਹੋਇਆ ਹੈ।੧।ਰਹਾਉ।

ਬਹੁਰਿ-ਮੁੜ। ਕਾਰੋ-ਕਾਲਾ। ਸਿਉ-ਨਾਲ। ਡੋਰੀ-(ਸੁਰਤਿ ਰੂਪੀ) ਡੋਰੀ। ਰਾਚੀ-ਰਚੀ ਹੈ। ਭੇਟਿਓ-ਮਿਲਿਆ। ਪੁਰਖੁ ਅਪਾਰੋ-ਬੇਅੰਤ ਅਕਾਲ ਪੁਰਖ।੧।

ਕਰੁ-ਹਥ। ਗਹਿ-ਫੜ ਕੇ। ਸਰਬਸੁ-ਸਭ ਕੁਝ। ਦੀਪਕ-(ਗਿਆਨ ਰੂਪ) ਦੀਵੇ ਦਾ। ਭਇਓ ਉਜਾਰੋ-ਚਾਨਣ ਹੋ ਗਿਆ ਹੈ। ਨਾਮਿ-ਨਾਮ ਕਰਕੇ। ਰਸਿਕ-ਰਸੀਆ। ਬੈਰਾਗੀ-ਵੈਰਾਗਵਾਨ।ਕੁਲਹ-ਕੁਲਾਂ ਨੂੰ। ਸਮੂਹਾ-ਸਾਰਿਆਂ ਨੂੰ।੨।

**ਅਰਥ**: ਹੇ ਮਾਂ! ਮੇਰਾ ਮਨ (ਪ੍ਰਭੂ ਦਾ ਦੀਦਾਰ ਕਰਕੇ ਪ੍ਰਭੂ ਸਿਮਰਨ ਵਿਚ) ਮਸਤ ਹੋਇਆ ਹੈ। (ਉਸ) ਦਇਆ ਦੇ ਸੋਮੇ ਨੂੰ ਵੇਖ ਕੇ (ਮੇਰੇ ਮਨ ਵਿਚ) ਪੂਰਨ ਤੌਰ ਤੇ ਆਤਮਿਕ ਸੁਖ ਤੇ ਅਨੰਦ ਆ ਗਏ ਹਨ (ਅਤੇ ਮੇਰਾ ਮਨ) ਹਰੀ ਦੇ ਰਸ ਵਿਚ ਰੰਗਿਆ ਗਿਆ ਹੈ, (ਅਰਥਾਤ ਪੂਰੀ ਤਰ੍ਹਾਂ) ਮਸਤ ਹੋ ਗਿਆ ਹੈ।੧।ਰਹਾਉ।

(ਹੇ ਮਾਂ! ਪਰਮਾਤਮਾ ਦਾ) ਉਜਲ ਜਸ ਗਾਂਦਿਆਂ (ਅਸੀ) ਨਿਰਮਲ (ਪਵਿੱਤਰ) ਹੋ ਗਏ ਹਾਂ (ਸਾਡਾ ਮਨ ਮੁੜ) ਕੇ (ਪਾਪਾਂ ਨਾਲ) ਕਾਲਾ ਨਹੀ ਹੁੰਦਾ। ਪ੍ਰਭੂ ਦੇ ਚਰਨ ਕਮਲਾਂ ਨਾਲ (ਸੁਰਤਿ ਦੀ) ਡੋਰੀ ਲਗ ਗਈ ਹੈ (ਅਤੇ ਮੈਨੂੰ) ਬੇਅੰਤ (ਪ੍ਰਭੂ) ਪੁਰਖ ਦਾ ਮਿਲਾਪ ਹੋ ਗਿਆ ਹੈ।੧।

(ਹੇ ਮਾਂ! ਉਸ ਪ੍ਰਭੂ ਨੇ ਸਾਡਾ) ਹਥ ਫੜ ਕੇ ਸਾਰੇ (ਸੁਖ) ਬਖਸ਼ ਦਿਤੇ ਹਨ (ਅਤੇ ਹਿਰਦੇ ਵਿਚ ਗਿਆਨ ਦਾ) ਦੀਵਾ (ਜਗਣ ਨਾਲ ਆਤਮਿਕ) ਚਾਨਣ ਹੋ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਨਾਮ ਵਿਚ ਜੁੜਿਆ ਹੈ (ਉਹ ਪ੍ਰਭੂ ਦਾ) ਰਸੀਆ-ਵੈਰਾਗੀ ਹੈ (ਉਸ ਨੇ) ਸਾਰੀਆਂ ਕੁਲਾਂ ਨੂੰ (ਸੰਸਾਰ ਸਾਗਰ ਤੋਂ)ਤਾਰ ਲਿਆ ਹੈ।੨।੮੭।੧੧੦।

# ਸਾਰੰਸ਼ ਅਤੇ ਸਿਧਾਂਤ

ਨਾਮ ਤੇ ਪ੍ਰਭੂ ਦਾ ਦਰਸ਼ਨ ਮਾਇਆ ਦਾ ਮਾਰਗ ਨਹੀ, ਇਹ ਮਸਤੀ ਦਾ ਮਾਰਗ ਹੈ। ਜਿਹੜਾ ਨਾਮ ਦਾ ਰਸ ਪੀਂਦਾ ਹੈ ਉਹ ਸਦਾ ਹੀ ਮਸਤ ਰਹਿੰਦਾ ਹੈ। ਗੁਰਬਾਣੀ ਵਿਚ ਬਚਨ ਅੰਕਿਤ ਹਨ:-

**ਹਰਿ ਰਸੁ ਪੀਵਤ ਸਦ ਹੀ ਰਾਤਾ॥ ਆਨ ਰਸਾ ਖਿਨ ਮਹਿ ਲਹਿ ਜਾਤਾ॥**
**ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ॥ ਆਨ ਰਸਾ ਮਹਿ ਵਿਆਪੈ ਚਿੰਦ॥੧॥**

[ਪੰ. ੩੭੭

ਪ੍ਰਭੂ ਦੀ ਸਿਫਤਿ ਸਲਾਹ ਅਥਵਾ ਨਿਰਮਲ ਜਸ ਮਨੁੱਖ ਨੂੰ ਪਵਿੱਤਰ ਕਰ ਦਿੰਦਾ ਹੈ। ਨਾਮ ਜਪਣ ਵਾਲਾ ਹੀ ਰਸਿਕ ਬੈਰਾਗੀ ਹੁੰਦਾ ਹੈ ਅਤੇ ਆਪਣਾ ਸਾਰਾ ਜੀਵਨ ਪ੍ਰਭੂ ਨੂੰ ਸਮਰਪਿਤ ਕਰ ਦਿੰਦਾ ਹੈ। ਜਿਸ ਨੂੰ ਨਾਮ ਦੀ ਮਸਤੀ ਮਿਲ ਜਾਂਦੀ ਹੈ ਉਸ ਦਾ ਮਨ ਵਿਸ਼ਿਆਂ ਤੇ ਪਾਪਾਂ ਦੀ ਮੈਲ ਨਾਲ ਕਾਲਾ ਨਹੀ ਹੁੰਦਾ ਭਾਵ ਅਜਿਹਾ ਨਿਰਮਲ ਮਨ ਸਿਵਾਏ ਨਾਮ ਤੋਂ ਕਿਸੇ ਪ੍ਰਕਾਰ ਦੇ ਬਾਹਰਲੇ ਪ੍ਰਭਾਵ ਨੂੰ ਨਹੀ ਕਬੂਲਦਾ।

**ਸਾਰਗ ਮਹਲਾ ੫ ॥ ਮਾਈ ਰੀ, ਆਨ ਸਿਮਰਿ ਮਰਿ ਜਾਂਹਿ॥ ਤਿਆਗਿ ਗੋਬਿਦੁ ਜੀਅਨ ਕੋ ਦਾਤਾ, ਮਾਇਆ ਸੰਗਿ ਲਪਟਾਹਿ॥੧॥ਰਹਾਉ॥ ਨਾਮੁ ਬਿਸਾਰਿ ਚਲਹਿ ਅਨ ਮਾਰਗਿ, ਨਰਕ ਘੋਰ ਮਹਿ ਪਾਹਿ॥ ਅਨਿਕ ਸਜਾਂਈ ਗਣਤ ਨ ਆਵੈ, ਗਰਭੈ ਗਰਭਿ ਭ੍ਰਮਾਹਿ॥੧॥ ਸੇ ਧਨਵੰਤੇ ਸੇ ਪਤਿਵੰਤੇ, ਹਰਿ ਕੀ**

**ਸਰਣਿ ਸਮਾਹਿ॥ ਗੁਰਪ੍ਰਸਾਦਿ ਨਾਨਕ ਜਗੁ ਜੀਤਿਓ, ਬਹੁਰਿ ਨ ਆਵਹਿ ਜਾਂਹਿ॥੨॥੮੮॥੧੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਪਟਾਹਿੰ, ਚਲਹਿੰ, ਮਹਿੰ, ਪਾਹਿੰ, ਭ੍ਰਮਾਹਿੰ, ਸਮਾਹਿੰ, ਆਵਹਿੰ।

**ਪਦ ਅਰਥ:** ਆਨ-ਹੋਰ। ਮਰਿ ਜਾਂਹਿ-ਮਰ ਜਾਂਦੇ ਹਨ। ਤਿਆਗਿ-ਛੱਡ ਕੇ। ਸੰਗਿ-ਨਾਲ। ਲਪਟਾਹਿ-ਲਪਟਦੇ, ਚੰਬੜਦੇ ਹਨ।੧।ਰਹਾਉ।

ਬਿਸਾਰਿ-ਭੁਲਾ ਕੇ। ਚਲਹਿ-ਚਲਦੇ ਹਨ। ਅਨ ਮਾਰਗਿ-ਹੋਰ ਰਸਤੇ ਉਤੇ। ਪਾਹਿ-ਪਾਂਦੇ ਹਨ। ਅਨਿਕ ਸਜਾਈ-ਬਹੁਤ ਸਜਾਵਾਂ। ਗਣਤ ਨ ਆਵੈ-ਗਿਣਤੀ ਨਹੀ ਹੋ ਸਕਦੀ। ਗਰਭੈ ਗਰਭਿ-ਹਰੇਕ ਗਰਭ ਜੂਨੀ ਵਿਚ। ਭ੍ਰਮਾਹਿ-ਭੌਂਦੇ ਫਿਰਦੇ ਹਨ।੧।

ਸੇ-ਉਹ। ਧਨਵੰਤੇ-ਧਨਵਾਨ। ਪਤਿਵੰਤੇ-ਇਜ਼ਤ ਵਾਲੇ। ਸਰਣਿ ਸਮਾਹਿ-ਸ਼ਰਣ ਵਿਚ ਸਮਾਉਂਦੇ ਹਨ। ਗੁਰ ਪ੍ਰਸਾਦਿ-ਗੁਰੂ ਦੀ ਕਿਰਪਾ ਨਾਲ। ਬਹੁਰਿ-ਮੁੜ। ਨ ਆਵਹਿ ਜਾਹਿ-ਜੰਮਦੇ ਮਰਦੇ ਨਹੀਂ ਹਨ।੨।

**ਅਰਥ:** ਹੇ ਮਾਂ! (ਜਿਹੜੇ ਮਨੁੱਖ ਪਰਮੇਸ਼ਰ ਤੋਂ ਬਿਨਾ ਕਿਸੇ) ਹੋਰ ਨੂੰ ਸਿਮਰ ਕੇ (ਜੀਵਨ ਗੁਜਾਰਦੇ ਹਨ, ਓਹ ਮਾਨੋ ਜੀਉਂਦਿਆਂ ਹੀ ਆਤਮਿਕ ਮੌਤ) ਮਰ ਜਾਂਦੇ ਹਨ। (ਉਹ) ਪ੍ਰਿਥਵੀ ਦਾ ਪਾਲਕ (ਜੋ ਸਾਰੇ) ਜੀਆਂ ਦਾ ਦਾਤਾ ਹੈ, (ਉਸ ਨੂੰ ਛਡ ਕੇ) ਮਾਇਆ ਦੇ ਲਾਲ ਚੰਬੜ ਜਾਂਦੇ ਹਨ।੧।ਰਹਾਉ।

(ਹੇ ਮਾਂ! ਜਿਹੜੇ ਪਰਮੇਸ਼ਰ ਦਾ) ਨਾਮ ਵਿਸਾਰ ਕੇ, (ਹੋਰ ਜੀਵਨ) ਰਾਹ ਉਤੇ ਚਲਦੇ ਹਨ (ਓਹ) ਘੋਰ ਨਰਕ ਵਿਚ ਪਾਏ ਜਾਂਦੇ ਹਨ। (ਉਨ੍ਹਾਂ ਨੂੰ) ਬਹੁਤ ਸਜ਼ਾਵਾਂ (ਮਿਲਦੀਆਂ ਹਨ, ਜਿਨ੍ਹਾਂ ਦੀ) ਗਿਣਤੀ ਨਹੀਂ ਹੋ ਸਕਦੀ (ਓਹ) ਗਰਭ-ਜੂਨਾਂ ਵਿਚ ਭਟਕਦੇ ਰਹਿੰਦੇ ਹਨ।੧।

(ਹੇ ਮਾਂ!) ਓਹ (ਮਨੁੱਖ) ਧਨਵਾਨ ਹਨ, ਓਹ ਇਜ਼ਤ ਵਾਲੇ ਹਨ (ਜੋ) ਹਰੀ ਦੀ ਸ਼ਰਣ ਵਿਚ ਸਮਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਨੇ) ਗੁਰੂ ਦੀ ਕਿਰਪਾ ਨਾਲ ਜਗਤ ਨੂੰ ਜਿਤ ਲਿਆ ਹੈ ਮੁੜ ਕੇ ਜੰਮਦੇ ਮਰਦੇ ਨਹੀ ਹਨ।੨।੮੮।੧੧੧।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਨੂੰ ਛਡ ਕੇ ਕਿਸੇ ਹੋਰ ਵਿਅਕਤੀ ਦੇ ਸਿਮਰਨ ਨਾਲ ਜੀਵਨ ਬਰਬਾਦ ਕਰਨ ਵਾਲੀ ਗਲ ਹੈ। ਗੁਰਵਾਕ ਹਨ:-

**ਖਸਮੁ ਛੋਡਿ ਦੂਜੈ ਲਗੇ, ਡੂਬੇ ਸੇ ਵਣਜਾਰਿਆ॥**
**ਸਤਿਗੁਰੂ ਹੈ ਬੋਹਿਥਾ, ਵਿਰਲੈ ਕਿਨੈ ਵਿਚਾਰਿਆ॥** [ਪੰ. ੪੭੦

ਨਾਮ ਵਿਸਾਰ ਕੇ ਰਬੀ ਦਰਗਾਹ ਵਿਚ ਜੋ ਸਜ਼ਾਵਾਂ ਭੁਗਤਣੀਆਂ ਪੈਂਦੀਆਂ ਹਨ, ਉਨ੍ਹਾਂ ਦੀ ਕੋਈ ਗਿਣਤੀ ਨਹੀ ਕਰ ਸਕਦਾ। ਭਿਆਨਕ ਨਰਕ ਵਿਚ ਗਰਭ ਜੂਨਾਂ ਵਿਚ ਭਟਕ ਭਟਕ ਕੇ ਬੁਰਾ ਹਾਲ ਹੁੰਦਾ ਹੈ। ਯਥਾਰਥ ਗਲ ਇਹ ਹੈ ਕਿ ਜਿਹੜੇ ਜਗਿਆਸੂ ਗੁਰੂ ਦੀ ਸ਼ਰਣ ਵਿਚ ਸਮਾ ਜਾਂਦੇ ਹਨ, ਗੁਰੂ ਦੀ ਕਿਰਪਾ ਨਾਲ ਉਹ ਧਨਵੰਤੇ ਤੇ ਪਤਿਵੰਤੇ ਬਣ ਜਾਂਦੇ ਹਨ। ਓਹ ਸਾਈ ਦੇ ਦਰਬਾਰ ਵਿਚ ਮਾਣ ਪਾਂਦੇ ਹਨ ਤੇ ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ:-

**ਜੰਮਣੁ ਮਰਣੁ ਨ ਤਿਨ ਕਉ, ਜੋ ਹਰਿ ਲੜਿ ਲਾਗੇ॥**
**ਜੀਵਤ ਸੇ ਪਰਵਾਣੁ ਹੋਏ, ਹਰਿ ਕੀਰਤਨਿ ਜਾਗੇ ॥** [ਪੰ. ੩੨੨

**ਸਾਰਗ ਮਹਲਾ ੫ ॥ ਹਰਿ ਕਾਟੀ ਕੁਟਿਲਤਾ, ਕੁਠਾਰਿ॥ ਭ੍ਰਮ ਬਨ, ਦਹਨ ਭਏ ਖਿਨ ਭੀਤਰਿ, ਰਾਮਨਾਮ ਪਰਹਾਰਿ॥੧॥ਰਹਾਉ॥ ਕਾਮ ਕ੍ਰੋਧ ਨਿੰਦਾ ਪਰਹਰੀਆ, ਕਾਢੇ ਸਾਧੂ ਕੈ ਸੰਗਿ ਮਾਰਿ॥ ਜਨਮੁ ਪਦਾਰਥੁ ਗੁਰਮੁਖਿ ਜੀਤਿਆ, ਬਹੁਰਿ ਨ ਜੂਐ ਹਾਰਿ॥੧॥ ਆਠ ਪਹਰ ਪ੍ਰਭ ਕੇ ਗੁਣ ਗਾਵਹ, ਪੂਰਨ ਸਬਦਿ ਬੀਚਾਰਿ॥ ਨਾਨਕ ਦਾਸਨਿ ਦਾਸੁ ਜਨੁ ਤੇਰਾ, ਪੁਨਹ ਪੁਨਹ ਨਮਸਕਾਰਿ॥੨॥੮੯॥੧੧੨॥**

**ਪਦ ਅਰਥ:** ਹਰਿ ਕਾਟੀ-ਹਰੀ ਨੇ ਕੱਟ ਦਿਤੀ। ਕੁਟਿਲਤਾ-ਵਿੰਗ, ਕਪਟ। ਕੁਠਾਰਿ-ਕੁਹਾੜੇ ਨਾਲ। ਭ੍ਰਮ-ਭਟਕਣਾ। ਬਨ-ਜੰਗਲ। ਦਹਨ ਭਏ-ਸੜ ਗਏ। ਪਰਹਾਰਿ-ਚੋਟ ਨਾਲ।੧ ।ਰਹਾਉ।

ਪਰਹਰੀਆ-ਦੂਰ ਕਰ ਦਿਤੇ। ਮਾਰਿ-ਮਾਰ ਕੇ। ਬਹੁਰਿ-ਮੁੜ। ਜੂਐ-ਜੂਏ ਵਿਚ। ਹਾਰਿ-ਹਾਰ ਕੇ।੧।

ਗਾਵਹ-ਗਾਉਂਦੇ ਰਹੀਏ। ਪੂਰਨ-ਵਿਆਪਕ ਪ੍ਰਭੂ। ਸਬਦਿ ਬੀਚਾਰਿ-ਸ਼ਬਦ ਦੁਆਰਾ ਵੀਚਾਰ ਕੇ। ਦਾਸਨਿ ਦਾਸੁ-ਦਾਸਾਂ ਦਾ ਦਾਸ। ਪੁਨਹ ਪੁਨਹ-ਮੁੜ ਮੁੜ।੨।

**ਅਰਥ:** (ਹੇ ਭਾਈ!) ਪਰਮਾਤਮਾ ਨੇ (ਜਿਸ ਦੇ ਅੰਦਰੋਂ) ਵਲ ਛਲ ਵਾਲੀ ਭਾਵਨਾ ਕੁਹਾੜੇ ਨਾਲ ਵਢ ਕੇ ਕਟ ਸੁਟੀ (ਉਸ ਦੇ ਅੰਦਰੋਂ) ਰਾਮ ਨਾਮ ਦੀ ਚੋਟ ਨਾਲ (ਭਰਮਾਂ ਦੇ) ਜੰਗਲਾਂ ਦੇ ਜੰਗਲ ਇਕ ਖਿਨ ਵਿਚ ਕੱਟੇ ਗਏ।੧ ।ਰਹਾਉ।

(ਹੇ ਭਾਈ!) ਕਾਮ, ਕ੍ਰੋਧ (ਅਤੇ) ਨਿੰਦਾ ਦੂਰ ਕਰ ਦਿਤੀ (ਬਾਕੀ ਦੇ ਵਿਕਾਰ ਵੀ) ਸਾਧੂ ਦੇ ਸੰਗ ਦੁਆਰਾ ਮਾਰ ਕੇ ਕਢ ਦਿਤੇ। (ਉਸ ਨੇ) ਗੁਰੂ ਦੁਆਰਾ ਜਨਮ ਦਾ ਉਤਮ ਮਨੋਰਥ ਪ੍ਰਾਪਤ ਕਰ ਲਿਆ, ਮੁੜ ਕੇ (ਉਹ ਆਪਣਾ ਰਤਨ ਜਨਮ) ਜੂਏ ਵਿਚ ਨਹੀਂ ਹਾਰਦਾ।੧।

(ਹੇ ਭਾਈ! ਆਓ) ਅਠੇ ਪਹਿਰ (ਹਰ ਵੇਲੇ ਗੁਰੂ ਦੇ) ਸ਼ਬਦ ਦੁਆਰਾ ਵੀਚਾਰ ਕਰਕੇ ਪਰਮੇਸ਼ਰ ਦੇ ਗੁਣ ਗਾਈਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ! ਜੋ ਤੇਰਾ) ਜਨ ਹੈ (ਮੈਂ ਉਸ ਦੇ) ਦਾਸਾਂ ਦਾ ਦਾਸ ਹਾਂ (ਅਤੇ ਉਸ ਨੂੰ ਮੇਰੀ) ਬਾਰ ਬਾਰ ਨਮਸਕਾਰ ਹੈ।੨ ।੮੯ ।੧੧੨।

## ਸਾਰੰਸ਼ ਅਤੇ ਸਿਧਾਂਤ

ਅਸਲ ਵਿਚ ਮਨੁੱਖ ਦੇ ਜੀਵਨ ਵਿਚਲੇ ਵਲ ਛਲ ਹੀ ਇਸ ਨੂੰ ਪ੍ਰਭੂ ਦੇ ਨੇੜੇ ਨਹੀ ਲਗਣ ਦਿੰਦੇ। ਇਹ ਕਿਸੇ ਨਾ ਕਿਸੇ ਭਰਮ ਵਿਚ ਪਾਈ ਰਖਦੇ ਹਨ। ਨਾਮ ਦੀ ਬਰਕਤ ਨਾਲ ਭਰਮਾਂ ਦੇ ਜੰਗਲਾਂ ਦੇ ਜੰਗਲ ਹੀ ਸੜ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਗੁਰ-ਸ਼ਬਦ ਦੀ ਵੀਚਾਰ ਦੁਆਰਾ ਪ੍ਰਭੂ ਦੇ ਗੁਣ ਗਾਉਣ ਨਾਲ ਜਨਮ ਸਫਲ ਹੁੰਦਾ ਹੈ। ਪ੍ਰਭੂ ਦੇ ਗੁਣ ਗਾਉਣ ਵਾਲਾ ਅਜਿਹਾ ਕੋਈ ਦਾਸ ਹੋਵੇ, ਉਸ ਤੋਂ ਸਦਕੇ ਜਾਣਾ ਚਾਹੀਦਾ ਹੈ ਕਿਉਂਕਿ ਨਾਮ ਜਪ ਕੇ ਉਹ ਆਪਣਾ ਜਨਮ ਪਦਾਰਥ ਜਿਤ ਲੈਂਦਾ ਹੈ।

**ਸਾਰਗ ਮਹਲਾ ੫ ॥ ਪੋਥੀ, ਪਰਮੇਸਰ ਕਾ ਥਾਨੁ॥ ਸਾਧ ਸੰਗਿ ਗਾਵਹਿ ਗੁਣ ਗੋਬਿੰਦ, ਪੂਰਨ ਬ੍ਰਹਮ ਗਿਆਨੁ॥੧॥ਰਹਾਉ॥ ਸਾਧਿਕ ਸਿਧ ਸਗਲ ਮੁਨਿ ਲੋਚਹਿ, ਬਿਰਲੇ ਲਾਗੈ ਧਿਆਨੁ॥ ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ, ਪੂਰਨ ਤਾ ਕੋ ਕਾਮੁ॥੧॥ ਜਾ ਕੈ ਰਿਦੈ ਵਸੈ ਭੈ ਭੰਜਨੁ, ਤਿਸੁ ਜਾਨੈ ਸਗਲ ਜਹਾਨੁ॥ ਖਿਨੁ ਪਲੁ ਬਿਸਰੁ ਨਹੀ ਮੇਰੇ ਕਰਤੇ, ਇਹੁ ਨਾਨਕੁ ਮਾਂਗੈ ਦਾਨੁ॥੨॥੯੦॥੧੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿਂ, ਲੋਚਹਿਂ।

**ਪਦ ਅਰਥ:** ਪੋਥੀ-(ਗੁਰਬਾਣੀ ਦੀ) ਪੋਥੀ। ਥਾਨੁ-(ਬੈਠਣ ਦਾ) ਥਾਂ, ਅਸਥਾਨ। ਗਾਵਹਿ-ਗਾਉਂਦੇ ਹਨ। ਪੂਰਨ ਬ੍ਰਹਮ ਗਿਆਨੁ-ਪੂਰਨ ਪਾਰਬ੍ਰਹਮ ਦਾ ਗਿਆਨ।੧।ਰਹਾਉ।

ਸਾਧਿਕ-ਸਾਧਨਾ ਕਰਨ ਵਾਲੇ। ਸਿਧ-ਪੁੱਗੇ ਹੋਏ ਜੋਗੀ। ਮੁਨਿ-ਮੁਨੀ ਜਨ। ਲੋਚਹਿ-ਤਾਂਘਦੇ ਹਨ। ਬਿਰਲੇ-(ਕਿਸੇ) ਵਿਰਲੇ ਦਾ। ਜਿਸਹਿ-ਜਿਸ ਉਤੇ। ਸੁਆਮੀ-ਮਾਲਕ। ਤਾ ਕੋ ਕਾਮੁ-ਉਸ ਦਾ ਕੰਮ।੧।

ਰਿਦੈ-ਹਿਰਦੇ ਵਿਚ। ਭੈਭੰਜਨੁ-ਡਰ ਦੂਰ ਕਰਨ ਵਾਲਾ। ਸਗਲ ਜਹਾਨੁ-ਸਾਰਾ ਸੰਸਾਰ।੨।

**ਅਰਥ:** (ਹੇ ਭਾਈ! ਧੁਰੋਂ ਆਈ ਗੁਰਬਾਣੀ ਦੀ) ਪੋਥੀ ਵਿਚ ਪਰਮਾਤਮਾ ਦਾ (ਨਿਰਗੁਣ ਰੂਪ ਵਿਚ ਨਿਵਾਸ) ਅਸਥਾਨ ਹੈ। (ਜਿਹੜੇ ਮਨੁੱਖ) ਸਾਧੂ ਦਾ ਸੰਗ ਕਰਕੇ ਪਰਮੇਸ਼ਰ ਦੇ ਗੁਣ ਗਾਉਂਦੇ ਹਨ, (ਉਨ੍ਹਾਂ ਨੂੰ) ਪੂਰਨ ਪਾਰਬ੍ਰਹਮ ਦਾ ਗਿਆਨ (ਹੋ ਜਾਂਦਾ ਹੈ)।੧।ਰਹਾਉ।

(ਹੇ ਭਾਈ!) ਸਾਧਨਾ ਕਰਨ ਵਾਲੇ ਅਤੇ ਸਾਰੇ ਪੁੱਗੇ ਹੋਏ ਜੋਗੀ ਮੁਨੀ ਜਨ, (ਪਰਮਾਤਮਾ ਨੂੰ ਮਿਲਣਾ) ਲੋਚਦੇ ਹਨ (ਪਰ ਉਸ ਨਾਲ ਕਿਸੇ) ਵਿਰਲੇ (ਮਨੁੱਖ ਦਾ) ਧਿਆਨ ਲਗਦਾ ਹੈ। ਜਿਸ (ਮਨੁੱਖ) ਉਤੇ ਮੇਰਾ ਮਾਲਕ ਕਿਰਪਾਲੂ ਹੁੰਦਾ ਹੈ, ਉਸ ਦਾ (ਹਰੇਕ) ਕੰਮ ਪੂਰਾ ਹੋ ਜਾਂਦਾ ਹੈ (ਭਾਵ ਸਿਰੇ ਚੜ੍ਹ ਜਾਂਦਾ ਹੈ)।੧।

(ਹੇ ਭਾਈ!) ਜਿਸ (ਮਨੁੱਖ) ਦੇ ਹਿਰਦੇ ਵਿਚ ਦੁੱਖਾਂ ਨੂੰ ਨਾਸ਼ ਕਰਨ ਵਾਲਾ (ਪ੍ਰਭੂ ਆਪ) ਵਸਦਾ ਹੈ, ਉਸ ਨੂੰ ਸਾਰਾ ਸੰਸਾਰ ਜਾਣਦਾ ਹੈ (ਭਾਵ ਉਹ ਪ੍ਰਸਿਧ ਹੋ ਜਾਂਦਾ ਹੈ)। ਨਾਨਕ ਇਹ ਦਾਨ ਮੰਗਦਾ ਹੈ ਕਿ ਹੇ ਮੇਰੇ ਕਰਤਾਰ! (ਤੂੰ ਮੈਨੂੰ) ਇਕ ਖਿਨ ਪਲ ਲਈ ਵੀ ਨਾ ਵਿਸਰ।੨।੯੦।੧੧੩।

## ਅਰਥ ਭੇਦ ਅਤੇ ਨਿਰਣੈ

### ਪੋਥੀ ਪਰਮੇਸਰ ਕਾ ਥਾਨੁ

'ਪੋਥੀ' ਬਹੁਤ ਪੁਰਾਣਾ ਸ਼ਬਦ ਹੈ। ਹਥ-ਲਿਖਤ ਧਾਰਮਿਕ ਪੁਸਤਕਾਂ ਦੀ ਸੰਗਿਆ ਪੋਥੀ ਹੈ। ਹਿੰਦੂ ਧਰਮ ਵਿਚ ਵੇਦ, ਪੁਰਾਣ, ਸਿਮ੍ਰਿਤੀਆਂ, ਪੋਥੀਆਂ ਅਤੇ ਇਸਲਾਮੀ ਮਤ ਵਿਚ ਕਤੇਬਾਂ ਦਾ ਜ਼ਿਕਰ ਆਮ ਤੌਰ ਤੇ ਕੀਤਾ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੋਥੀ (ਪੋਥੀਆਂ) ਦਾ ਵਰਣਨ ਹੇਠ ਲਿਖੀਆਂ ਪੰਗਤੀਆਂ ਵਿਚ ਉਪਲਬਧ ਹੈ:-

੧. **ਪੋਥੀ ਪੁਰਾਣ ਕਮਾਈਐ॥.....** [ਪੰ. ੨੫

੨. **ਪੰਡਿਤ ਵਾਚਹਿ ਪੋਥੀਆ, ਨਾ ਬੂਝਹਿ ਵੀਚਾਰ॥** [ਪੰ. ੫੬

੩. **ਪੰਡਿਤ ਵਖਾਣਹਿ ਪੋਥੀਆ, ਸਿਧ ਬਹਹਿ ਦੇਵ ਸਥਾਨਿ॥** [ਪੰ. ੬੪

੪. **ਪੋਥੀ ਗੀਤ ਕਵਿਤ ਕਿਛੁ, ਕਦੇ ਨ ਕਰਨਿ ਧਰਿਆ॥** [ਪੰ. ੭੦

੫. **ਪੋਥੀ ਪੰਡਿਤ ਬੇਦ ਖੋਜੰਤਾ ਜੀਉ॥** [ਪੰ. ੨੧੬

੬. **ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠਾ॥ ਬੇਦ ਪੁਰਾਣ ਪੜੈ ਸੁਣਿ ਥਾਟਾ॥...** [ਪੰ. ੨੨੬

੭. **ਤੀਰਥ ਦੇਵ ਦੇਹੁਰਾ ਪੋਥੀ॥** [ਪੰ. ੩੩੭

੮. **ਮੂੜ ਪਲੋਸਿ ਕਮਰ ਬਧਿ ਪੋਥੀ॥** [ਪੰ. ੮੭੧

੯. **ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥** [ਪੰ. ੭੬੧

੧੦. **ਭਾਗਠਿ ਗ੍ਰਿਹਿ ਪੜੈ ਨਿਤ ਪੋਥੀ॥** [ਪੰ. ੮੮੮

੧੧. **ਪੋਥੀ ਪੰਡਿਤ ਰਹੇ ਪੁਰਾਣ॥ ਨਾਨਕ ਨਾਉ ਭਇਆ ਰਹਿਮਾਣੁ॥** [ਪੰ. ੯੦੩

੧੨. **ਸਿਮ੍ਰਿਤਿ ਸਾਸਤ੍ਰ ਬੇਦ ਚਾਰਿ,ਖਟੁ ਦਰਸ ਸਮਾਸੀ॥**
**ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ॥** [ਪੰ. ੧੧੦੦

ਇਸੇ ਤਰ੍ਹਾਂ ਇਸਲਾਮੀ ਮਤ ਵਿਚ 'ਕਤੇਬਾਂ' ਦਾ ਜ਼ਿਕਰ ਆਉਂਦਾ ਹੈ। 'ਬਾਬਰ ਵਾਣੀ' ਵਾਲੇ ਸ਼ਬਦ ਅੰਦਰ ਗੁਰੂ ਬਾਬਾ ਜੀ ਨੇ ਫੁਰਮਾਇਆ ਹੈ:-

**ਮੁਸਲਮਾਨੀਆ ਪੜਹਿ ਕਤੇਬਾ, ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥** [ਪੰ. ੭੨੨

ਉਪ੍ਰੋਕਤ ਪਰਮਾਣਾਂ ਵਿਚ ਵਰਤੇ ਗਏ 'ਪੋਥੀ' ਸ਼ਬਦਾਂ ਦਾ "ਪੋਥੀ ਪਰਮੇਸਰ ਕਾ ਥਾਨੁ" ਵਾਲੀ ਪੰਗਤੀ ਵਿਚ ਵਰਤੇ ਗਏ 'ਪੋਥੀ' ਸ਼ਬਦ ਨਾਲ ਕੋਈ ਸਬੰਧ ਨਹੀ ਹੈ ਕਿਉਂਕਿ ਇਸ ਪੰਗਤੀ ਵਿਚ ਅੰਕਿਤ ਪੋਥੀ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਤੀਕ ਹੈ।

ਪੰਡਤਾਂ ਕੋਲ ਜੋ ਪੋਥੀਆਂ ਸਨ ਉਨ੍ਹਾਂ ਵਿਚ ਪਰਮੇਸ਼ਰ ਦੀ ਪਰਧਾਨਤਾ ਦਾ ਪਰਚਾਰ ਨਹੀਂ ਸੀ, ਕਰਮਕਾਂਡਾਂ ਅਰਚਾ ਪੂਜਾ ਅੰਤੇ ਬ੍ਰਾਹਮਣਾਂ ਦੇ ਉਚ ਅਸਥਾਨ ਦਾ ਕਾਰ-ਵਿਹਾਰ ਸੀ। ਗੁਰੂ ਪਾਤਿਸ਼ਾਹ ਜੀ ਨੇ ਸਮਾਜ ਵਿਚ ਪਰਿਵਰਤਨ ਲਿਆਉਣ ਲਈ ਪੋਥੀ ਦੀ ਵਿਲਖਣਤਾ ਨੂੰ ਇਸ ਪਾਵਨ ਸ਼ਬਦ ਰਾਹੀ ਰੂਪਮਾਨ ਕੀਤਾ :-

**ਪੋਥੀ ਪਰਮੇਸਰ ਕਾ ਥਾਨੁ॥**
**ਸਾਧ ਸੰਗਿ ਗਾਵਹਿ ਗੁਣ ਗੋਬਿੰਦ, ਪੂਰਨ ਬ੍ਰਹਮ ਗਿਆਨੁ॥੧॥ਰਹਾਉ॥**

ਭਾਵ ਪੋਥੀ ਵਿਚ ਪਰਮੇਸ਼ਰ ਆਪ ਬੈਠਾ ਹੋਇਆ ਹੈ, ਇਹ ਉਸ ਦਾ ਅਬਿਨਾਸ਼ੀ ਆਸਣ ਹੈ। ਜਿਹੜੇ ਜਗਿਆਸੂ ਸਾਧ (ਗੁਰੂ) ਦਾ ਸੰਗ ਕਰਕੇ ਪਰਮਾਤਮਾ ਦੇ ਗੁਣ ਗਾਉਂਦੇ ਹਨ, ਉਨ੍ਹਾਂ ਨੂੰ ਪੂਰਨ ਬ੍ਰਹਮ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ, ਜਿਸ ਪੋਥੀ ਨੂੰ 'ਪਰਮੇਸਰ ਕਾ ਥਾਨੁ' ਦਰਸਾ ਰਹੇ ਹਨ, ਇਹ ਉਹ ਪੋਥੀ ਹੈ

ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਜੀ ਅਤੇ ਅਗੇ ਤੋਂ ਅਗੇ ਗੁਰੂ ਸਾਹਿਬ ਨੂੰ ਗੁਰ-ਗਦੀ* ਤੇ ਸੁਸ਼ੋਭਿਤ ਕਰਨ ਸਮੇਂ ਵਿਰਸਾ ਰੂਪ ਵਿਚ ਬਖਸ਼ਿਸ਼ ਕੀਤੀ ਜਾਂਦੀ ਰਹੀ। ਇਸੇ ਤਰ੍ਹਾਂ ਆਪ ਜੀ ਨੂੰ ਪਿਉ ਦਾਦੇ ਦਾ ਖਜ਼ਾਨਾ ਪੋਥੀ ਰੂਪ ਵਿਚ ਪ੍ਰਾਪਤ ਹੋਇਆ। ਗੁਰੂ ਸਾਹਿਬ ਜੀ ਨੇ ਆਪਣੇ ਸਮੇਂ ਤਕ ਦੀਆਂ ਰਚਨਾਵਾਂ ਜਿਨ੍ਹਾਂ ਵਿਚ ਭਗਤ ਅਤੇ ਭੱਟ ਬਾਣੀ ਵੀ ਆ ਜਾਂਦੀ ਹੈ, 'ਆਦਿ ਬੀੜ' ਦੇ ਰੂਪ ਵਿਚ ਸੰਪਾਦਿਤ ਕਰਕੇ ਸੰਕਲਤ ਕਰਵਾਈਆਂ।

ਪੋਥੀਆਂ, ਪੁਰਾਣ ਤੇ ਕੁਰਾਨ ਉਸ ਵੇਲੇ ਮੌਜੂਦ ਸਨ ਪਰ ਉਹ ਵਖ ਵਖ ਧਰਮਾਂ ਮਜ਼ਬਾਂ, ਵਰਣਾ, ਜਾਤਾਂ ਪਾਤਾ ਫਿਰਕਿਆਂ, ਸੰਪ੍ਰਦਾਵਾਂ ਨਾਲ ਜੁੜੇ ਹੋਏ ਸਨ। ਉਨ੍ਹਾਂ ਨੇ '੧ਓ' ਬਾਰੇ ਮਾਨਵਵਾਦੀ ਵੀਚਾਰਾਂ ਨੂੰ ਏਕੀਕਰਨ ਦੀ ਥਾਂ ਖਿੰਡਾ ਪੁੰਡਾ ਦਿੱਤਾ ਸੀ। ਜਿਸ ਕਰਕੇ 'ਸਚ ਧਰਮ' ਦਾ ਸਹੀ ਰੂਪ ਸਾਕਾਰ ਨਹੀਂ ਸੀ ਹੋ ਰਿਹਾ। ਪੰਡਿਤ ਤੇ ਮੁਲਾਣੇ ਆਪਣੇ ਆਪ ਨੂੰ ਪਰਮੇਸ਼ਰ ਤੇ ਅਲ੍ਹਾ ਨੂੰ ਮਿਲਾਉਣ ਵਾਲੇ ਵਿਚੋਲੇ ਬਣ ਬੈਠੇ ਸਨ। ਪੰਡਿਤ ਦੀ ਇਹੋ ਜਿਹੀ ਦਸ਼ਾ ਸੀ:-

**ਪੜਿ ਪੰਡਿਤ ਅਵਰਾ ਸਮਝਾਏ॥ ਘਰ ਜਲਤੇ ਕੀ ਖਬਰਿ ਨ ਪਾਏ॥**
**ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ, ਪੜਿ ਥਾਕੇ ਸਾਂਤਿ ਨ ਆਈ ਹੇ॥** [ਪੰ. ੧੦੪੬

ਪੋਥੀ ਨੂੰ 'ਆਦਿ ਗ੍ਰੰਥ' ਅਤੇ 'ਆਦਿ ਗ੍ਰੰਥ' ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਪਦਵੀ ਦਾ ਮੁਖ ਕਾਰਨ ਪਰਮਾਤਮਾ ਦੇ ਨਾਮ ਤੋਂ ਘੁੱਥੀ ਲੋਕਾਈ ਨੂੰ ਸਚ-ਮਾਰਗ ਦਾ ਗਿਆਨ, ਮਾਨਵ ਜਾਤੀ ਦਾ ਸੁਮੇਲ 'ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ' (ਪਾਤਿਸ਼ਾਹੀ ੧੦) ਅਥਵਾ 'ਖਤ੍ਰੀ ਬ੍ਰਾਹਮਣ ਸੂਦ, ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ' (ਪੰ. ੭੪੭) ਪਰਦਾਨ ਕਰਕੇ ਧਰਮ ਵਿਚ ਦੁਜਾਇਗੀ ਤੇ ਦ੍ਵੈਤ ਨੂੰ ਮੇਟਣਾ ਸੀ। ਇੰਸ ਪੋਥੀ ਰਾਹੀ ਮਨੁੱਖ ਨੂੰ ਆਪਣੇ ਮੂਲ ਦਾ, ਜਨਮ ਤੋਂ ਪਹਿਲਾਂ ਦਾ, ਜਨਮ ਲੈ ਕੇ ਸੰਸਾਰ ਵਿਚ ਵਿਚਰਨ ਦੀ ਜੀਵਨ-ਜੁਗਤੀ, ਸ਼ਬਦ-ਗੁਰੂ ਦਾ ਗਿਆਨ ਭੰਡਾਰ ਅਤੇ ਲੋਕ ਪਰਲੋਕ ਦੀ ਸਰਬਪਖੀ ਜਾਣਕਾਰੀ ਦੇਣ ਲਈ 'ਹਰਿ ਦਰੁ' ਦੀਆਂ ਬਾਤਾਂ ਸੁਣਾਉਣੀਆਂ ਸਨ। ਸਾਨੂੰ 'ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ' (ਪੰ. ੨੯੦) ਵਾਲਾ ਗਿਆਨ ਬਖਸ਼ਣਾ ਸੀ। ਸ਼ਬਦ ਦੀ ਪਰਧਾਨਤਾ ਨੂੰ ਸਾਡੇ ਹਿਰਦੇ ਰੂਪੀ ਥਾਲ ਵਿਚ ਦ੍ਰਿੜ ਕਰਾਉਣਾ ਸੀ:-

੧. **ਇਨ ਬਿਧਿ ਰਾਮ ਰਮਤ ਮਨੁ ਮਾਨਿਆ॥**
**ਗਿਆਨ ਅੰਜਨੁ ਗੁਰਸਬਦਿ ਪਛਾਨਿਆ॥** [ਪੰ. ੨੨੧

੨. **ਸਬਦਿ ਮਰੈ ਤਿਸੁ ਨਿਜ ਘਰਿ ਵਾਸਾ॥ ਆਵੈ ਨ ਜਾਵੈ ਚੂਕੈ ਆਸਾ॥**
**ਗੁਰ ਕੈ ਸਬਦਿ ਕਮਲੁ ਪਰਗਾਸਾ॥** [ਪੰ. ੨੨੪

੩. **ਜੋ ਉਪਜੈ ਸੋ ਕਾਲਿ ਸੰਘਾਰਿਆ॥ ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ॥**[ਪੰ. ੨੨੭

---

*ਗੁਰਗਦੀ ਵੇਲੇ ਸੇਲੀ ਟੋਪੀ ਵਾਲੀ ਗੱਲ ਗੁਰਮਤਿ ਨਾਲ ਮੇਲ ਨਹੀ ਖਾਂਦੀ। ਇਹ ਰੀਤ ਬਾਬਾ ਸਿਰੀ ਚੰਦ ਉਦਾਸੀ ਭੇਖ ਵਾਲਿਆਂ ਦੀ ਹੋ ਸਕਦੀ ਹੈ। ਭੱਟ ਅਰਿ ਬਾਬਾ ਸੁੰਦਰ ਜੀ ਜਿਨ੍ਹਾਂ ਨੇ ਗੁਰ-ਗਦੀ ਸਉਪਣ ਸਮੇਂ ਪਾਵਨ ਦਰਸ਼ਨ ਕੀਤੇ, ਉਨ੍ਹਾਂ ਦੀ ਗਵਾਹੀ, ਵੱਡਾ ਪ੍ਰਮਾਣੀਕ ਸਬੂਤ ਹੈ:-

ਰਾਮਦਾਸ ਸੋਢੀ ਤਿਲਕੁ ਦੀਆ, ਗੁਰਸਬਦੁ ਸਚੁ ਨੀਸਾਣੁ ਜੀਉ॥ [ਪੰ. ੯੨੩

'ਆਦਿ ਗ੍ਰੰਥ ਸਾਹਿਬ' ਤਿਆਰ ਹੋਣ ਵੇਲੇ ਅਤੇ ਉਸ ਤੋਂ ਪਹਿਲਾਂ ਗੁਰਬਾਣੀ ਦੀ ਸੰਚੀ ਨੂੰ 'ਪੋਥੀ ਸਾਹਿਬ' ਜਾਂ 'ਪੋਥੀ' ਹੀ ਆਖਿਆ ਜਾਂਦਾ ਸੀ ਕਿਉਂਕਿ ਪੁਰਾਤਨ ਹਥ ਲਿਖਤ ਸਰੂਪਾਂ ਵਿਚ 'ਤਤਕਰਾ ਪੋਥੀ ਕਾ' ਵਾਰਤਕ ਲਿਖੀ ਹੋਈ ਮਿਲਦੀ ਹੈ। ਜਿਸ ਦੀ ਪੁਸ਼ਟੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਛਤਰ ਛਾਇਆ ਹੇਠ ਤਿਆਰ ਹੋਏ ਕਰਤਾਰਪੁਰ ਵਾਲੇ ਸਰੂਪ ਵਿਚ ਤਤਕਰੇ ਦੇ ਆਰੰਭ ਵਿਚ 'ਪੋਥੀ' ਨਾਮ ਹੀ ਵਰਤਿਆ ਹੈ ਜਿਸ ਦੀ ਵਾਰਤਕ ਇਸ ਤਰ੍ਹਾਂ ਹੈ:-

'ਸੂਚੀ ਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ ਤਥਾ ਸਬਦਾ ਕਾ ਜਪੁ ਸ੍ਰੀ ਗੁਰੂ ਰਾਮਦਾਸ ਜੀਉ ਕਿਆ ਦਸਖਤਾਂ ਕਾ ਨਕਲੁ'

'ਪੋਥੀ' ਸ਼ਬਦ ਦੀ ਵਰਤੋਂ ਭਾਈ ਸਾਹਿਬ ਗੁਰਦਾਸ ਜੀ ਨੇ ਆਪਦੀ ਰਚਿਤ ਵਾਰਾਂ ਵਿਚ ਕੇਵਲ ਇਕ ਵ਼ਾਰੀ ਹੱਥਾਂ ਦੀ ਸਫਲਤਾ ਲਈ ਕੀਤੀ ਹੈ:-

**ਗੁਰਬਾਣੀ ਲਿਖਿ ਪੋਥੀਆ, ਤਾਲ ਮ੍ਰਿਦੰਗ ਰਬਾਬ ਵਜਾਵੈ॥** [ਵਾਰ ੬-੧੨

ਪੋਥੀ ਨੂੰ ਗੁਰੂ ਅਰਜਨ ਦੇਵ ਜੀ ਨੇ 'ਪਰਮੇਸਰ ਕਾ ਥਾਨੁ' ਕੇਵਲ ਲਿਖਿਆ ਨਹੀ, ਉਸ ਦਾ ਅਦਬ ਸਤਿਕਾਰ, ਉਸ ਦੀ ਪੂਜਾ ਪਰਮੇਸਰ ਮੰਨ ਕੇ ਕੀਤੀ ਹੈ। ਬਾਕੀ ਸਤਿਗੁਰਾਂ ਨੇ ਵੀ ਪੋਥੀ ਪਰੰਪਰਾ ਨੂੰ ਪੂਰਨ ਤੌਰ ਤੇ ਸਤਿਕਾਰਿਆ ਹੈ। ਵਰਤਮਾਨ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ, ਗੁਰਬਾਣੀ ਦੀਆਂ ਪੋਥੀਆਂ ਅਤੇ ਗੁਟਕਿਆਂ ਦੀ ਬਹੁ-ਗਿਣਤੀ ਹੋਣ ਕਾਰਨ ਸ਼ਰਧਾ ਤੇ ਸਤਿਕਾਰ ਵਿਚ ਕਮੀ ਆਈ ਹੈ। ਗੁਰਬਾਣੀ ਦੇ ਸ਼ਬਦਾਂ ਦਾ ਅਖ਼ਬਾਰਾਂ, ਰਸਾਲਿਆਂ, ਮਰਨੇ ਪਰਨੇ ਦੇ ਕਾਰਡਾਂ ਵਿਚ ਛਪਣਾ, ਅਖਉਤੀ ਪਰਚਾਰ ਹੈ, ਅਸਲੀਅਤ ਇਹ ਹੈ ਕਿ ਸਚੇ ਸਤਿਕਾਰ ਨੂੰ ਸੱਟ ਵਜ ਰਹੀ ਹੈ। ਗੁਰਦੇਵ ਪਿਤਾ ਜੀ ਸਭ ਨੂੰ ਸੁਮਤਿ ਬਖ਼ਸ਼ਣ।

ਅੰਤ ਵਿਚ 'ਪੋਥੀ ਪਰਮੇਸਰ ਕਾ ਥਾਨੁ' ਬਾਰੇ ਅਜੋਕੇ ਅਲੋਚਕਾਂ ਦੇ ਜੋ ਪ੍ਰਸ਼ਨ ਹਨ, ਕੀ ਬਾਕੀ ਧਰਮਾਂ ਦੇ ਗ੍ਰੰਥ ਪਰਮੇਸਰ ਦਾ ਥਾਨ ਨਹੀਂ? ਐਨੇ ਵਿਸ਼ਾਲ ਪਰਮੇਸਰ ਦਾ ਥਾਨ ਛੋਟੇ ਜਿਹੇ ਆਕਾਰ ਵਾਲੀ ਪੋਥੀ ਵਿਚ ਕਿਵੇਂ ਹੋ ਸਕਦਾ ਹੈ? ਇਸ ਦਾ ਉਤਰ ਇਹ ਹੈ ਕਿ ਉਹ ਗ੍ਰੰਥ ਕੇਵਲ ਆਪਣੇ ਧਰਮਾਂ ਨਾਲ ਸਬੰਧਤ ਹਨ, ਪਰ ਪਰਮਾਤਮਾ ਸਰਬ ਵਿਆਪਕ ਹੈ। ਪੋਥੀ ਵਿਚ ਅਗੰਮੀ ਆਵਾਜ਼ ਦਾ ਪ੍ਰਕਾਸ਼ ਹੈ ਜੋ ਸਾਨੂੰ ਕਰਤਾਰਪੁਰਖ ਜੀ ਦੇ ਨਿਰਗੁਣ ਤੇ ਸਰਗੁਣ ਸਰੂਪ ਦਾ ਦਰਸ਼ਨ ਕਰਾਉਂਦੀ ਹੈ। ਉਹ 'ਪੋਥੀ' ਜੋ ਅਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸਮਿਲਤ ਹੈ, ਮਨੁੱਖ ਦਾ ਸਿੱਧਾ ਸੰਪਰਕ ਵਾਹਿਗੁਰੂ ਨਾਲ ਕਰਾਉਂਦੀ ਸੀ, ਨਿਰ ਆਕਾਰ ਦੀ ਪੂਜਾ ਦਾ ਸੁਨੇਹਾ ਦਿੰਦੀ ਸੀ। ਬਾਕੀ ਧਰਮਾਂ ਦੇ ਗ੍ਰੰਥ ਉਨ੍ਹਾਂ ਦੇ ਸਰੀਰ ਤਿਆਗਣ ਮਗਰੋਂ ਤਿਆਰ ਹੋਏ ਅਤੇ ਉਨ੍ਹਾਂ ਨੂੰ ਗੁਰੂ-ਪਦ ਪ੍ਰਾਪਤ ਨਹੀ ਸੀ, ਪਰ ਪੋਥੀ ਸਾਹਿਬ ਨੂੰ ਗੁਰ-ਗਦੀ ਪ੍ਰਾਪਤ ਹੋਈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਰੂਪ ਵਿਚ ਵਿਦਮਾਨ ਹੈ ਅਤੇ ਜਿਸ ਦਾ ਨੂਰੀ ਪਰਕਾਸ਼ ਖੰਡਾਂ ਬ੍ਰਹਿਮੰਡਾਂ ਵਿਚ ਵਸਦੇ ਜੀਵਾਂ ਨੂੰ ਪ੍ਰਭਾਵਤ ਕਰ ਰਿਹਾ ਹੈ ਅਤੇ ਇਹ ਜੁਗੋ ਜੁਗ ਅਟੱਲ ਰਹੇਗਾ। ਜਿਵੇਂ ਕਿ ਰਹਿਤਨਾਮੇ ਵਿਚ ਜ਼ਿਕਰ ਹੈ:-

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥**
**ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ॥**

ਪੋਥੀ ਵਿਚ ਲਿਖੀ ਹੋਈ ਰਚਨਾ "ਗੁਰਬਾਣੀ ਇਸੁ ਜਗ ਮਹਿ ਚਾਨਣੁ" ਦੀ ਲਖਾਇਕ ਹੈ ਕਿਉਂਕਿ ਇਸ ਵਿਚ 'ਗੁਰੂ ਜੋਤਿ' ਜਗ ਮਗਾ ਰਹੀ ਹੈ। ਜਿਥੋਂ ਤੱਕ ਦੂਜੇ ਪ੍ਰਸ਼ਨ ਦਾ ਸੰਬੰਧ ਹੈ, ਉਸ ਬਾਰੇ ਬਹਿਸ ਕਰਨ ਦੀ ਲੋੜ ਨਹੀ, ਹੇਠ ਲਿਖੀ ਪੰਗਤੀ ਉਨ੍ਹਾਂ ਦੇ ਪ੍ਰਸ਼ਨ ਦਾ ਉਤਰ ਦਿੰਦੀ ਹੈ:-

**ਆਪਹਿ ਸੂਖਮ ਆਪਹਿ ਅਸਥੂਲਾ॥ ਲਖੀ ਨ ਜਾਈ ਨਾਨਕ ਲੀਲਾ॥** [ਪੰ. ੨੫੦

ਤੱਤ ਇਹ ਹੈ ਕਿ 'ਆਦਿ ਗ੍ਰੰਥ ਸਾਹਿਬ' ਦਾ ਨਾਮ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ੧੭੬੫ ਬਿਕ੍ਰਮੀ ਕੱਤਕ ਸੁਦੀ ਪੰਜ ਤੋਂ ਲਾਉਣਾ ਆਰੰਭ ਹੋਇਆ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਾਦੇੜ ਦੇ ਅਸਥਾਨ ਤੇ ਜੋਤੀ ਜੋਤਿ ਸਮਾਉਣ ਤੋਂ ਦੋ ਦਿਨ ਪਹਿਲਾਂ ਗੁਰਤਾ ਪਰਦਾਨ ਕੀਤੀ।

**ਸਾਰਗ ਮਹਲਾ ੫ ॥ ਵੂਠਾ ਸਰਬ ਥਾਈ ਮੇਹੁ॥ ਅਨਦ ਮੰਗਲ ਗਾਉ ਹਰਿ ਜਸੁ, ਪੂਰਨ ਪ੍ਰਗਟਿਓ ਨੇਹੁ॥੧॥ਰਹਾਉ॥ ਚਾਰਿ ਕੁੰਟ ਦਹਦਿਸਿ ਜਲਨਿਧਿ, ਊਨ ਥਾਉ ਨ ਕੇਹੁ॥ ਕ੍ਰਿਪਾ ਨਿਧਿ ਗੋਬਿੰਦ ਪੂਰਨ, ਜੀਅ ਦਾਨੁ ਸਭ ਦੇਹੁ॥੧॥ ਸਤਿ ਸਤਿ ਹਰਿ ਸਤਿ ਸੁਆਮੀ, ਸਤਿ ਸਾਧ ਸੰਗੇਹੁ॥ ਸਤਿ ਤੇ ਜਨ, ਜਿਨ ਪਰਤੀਤਿ ਉਪਜੀ, ਨਾਨਕ ਨਹ ਭਰਮੇਹੁ॥੨॥੯੧॥੧੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੇਂਹੁ, ਨੇਂਹੁ, ਥਾਉਂ, ਨਹਂ।

**ਪਦ ਅਰਥ:** ਵੂਠਾ-ਵਸਿਆ। ਸਰਬ ਥਾਈ-ਸਾਰੀਆਂ ਥਾਵਾਂ ਤੇ (ਭਾਵ ਸਮੂਹ ਹਿਰਦਿਆਂ ਵਿਚ)। ਅਨਦ ਮੰਗਲ-ਖੁਸ਼ੀਆਂ ਦੇ ਮੰਗਲ। ਗਾਉ-ਗਾਇਨ ਕਰੋ। ਪੂਰਨ ਪ੍ਰਗਟਿਓ-ਪੂਰੀ ਤਰ੍ਹਾਂ, ਪ੍ਰਗਟ ਹੋਇਆ। ਨੇਹੁ-ਪਿਆਰ।੧ ।ਰਹਾਉ।

ਚਾਰਿ ਕੁੰਟ-ਚੋਹਾਂ ਪਾਸੇ। ਦਹਦਿਸਿ-ਦਸਾਂ ਪਾਸੇ। ਜਲਨਿਧਿ-ਜਲ ਦਾ ਖਜ਼ਾਨਾ, ਪ੍ਰਭੂ। ਊਨ-ਖ਼ਾਲੀ। ਕੇਹੁ-ਕੋਈ (ਥਾਂ)। ਪੂਰਨ-ਵਿਆਪਕ। ਜੀਅ ਦਾਨ-ਜੀਵਨ ਦਾਤਿ। ਦੇਹੁ-(ਤੂੰ) ਦਿੰਦਾ ਹੈਂ।੧।

ਸਤਿ-ਸਦਾਂ ਕਾਇਮ ਰਹਿਣ ਵਾਲੇ। ਸਾਧ ਸੰਗੇਹੁ--ਸਾਧ ਸੰਗਤਿ। ਤੇ ਜਨ-ਓਹ ਦਾਸ। ਪਰਤੀਤਿ-ਸ਼ਰਧਾ, ਭਰੋਸਾ। ਭਰਮੇਹੁ-ਭਟਕਣਾ।੨।

**ਅਰਥ:** (ਹੇ ਭਾਈ!) ਸਭ ਥਾਵਾਂ ਤੇ (ਭਾਵ ਸਭ ਹਿਰਦਿਆਂ ਵਿਚ ਪ੍ਰਭੂ ਦੀ ਮਿਹਰ ਦਾ) ਮੀਂਹ ਵਸਿਆ ਹੈ। (ਇਸ ਲਈ) ਹਰੀ ਦਾ ਅਨਦ ਮੰਗਲਮਈ ਜਸ ਗਾਇਨ ਕਰੋ (ਕਿਉਂਕਿ) ਪੂਰੀ ਤਰ੍ਹਾਂ (ਪ੍ਰਭੂ ਦਾ) ਪ੍ਰੇਮ ਪ੍ਰਗਟ ਹੋਇਆ ਹੈ।੧ ।ਰਹਾਉ।

(ਹੇ ਭਾਈ!) ਜਲ ਦਾ ਖਜ਼ਾਨਾ (ਵਾਹਿਗੁਰੂ) ਚੋਹਾਂ ਕੁੰਟਾਂ ਪਾਸਿਆਂ ਵਿਚ (ਵਿਆਪਕ ਹੈ ਜਿਸ ਤੋਂ) ਕੋਈ ਥਾਂ ਖ਼ਾਲੀ ਨਹੀ ਹੈ। (ਹੇ ਭਾਈ! ਉਹ) ਕਿਰਪਾ ਦਾ ਖਜ਼ਾਨਾ ਗੋਬਿੰਦ (ਹਰ ਥਾਂ) ਪਰੀ ਪੂਰਨ ਹੈ (ਅਤੇ) ਸਭ ਨੂੰ ਜੀਵਨ-ਦਾਤਾਂ ਦੇਂਦਾ ਹੈ।੧।

(ਹੇ ਭਾਈ! ਉਹ) ਮਾਲਕ (ਤਿੰਨਾਂ ਸਮਿਆਂ ਵਿਚ) ਸਦਾ ਥਿਰ ਰਹਿਣ ਵਾਲਾ ਹੈ, (ਅਤੇ ਉਸ ਦੀ) ਸਾਧ ਸੰਗਤ ਭੀ ਸਦੀਵੀ ਭਾਵ ਸਦਾ ਥਿਰ ਰਹਿਣ ਵਾਲੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਉਹ ਜਨ (ਦਾਸ) ਵੀ ਸਦਾ ਥਿਰ ਰਹਿਣ ਵਾਲੇ ਹਨ ਜਿਨ੍ਹਾਂ ਦੇ ਹਿਰਦੇ ਵਿਚ (ਪ੍ਰਭੂ ਦੀ) ਪਰਤੀਤ ਪੈਦਾ ਹੋਈ ਹੈ, (ਅਤੇ ਉਹ ਜੋਨੀਆਂ ਵਿਚ ਕਦੇ) ਨਹੀ ਭਰਮਦੇ।੮।੯੧।੧੧੪।

# ਸਾਰੰਸ਼ ਅਤੇ ਸਿਧਾਂਤ

ਹਰੀ ਦਾ ਵਾਸਾ ਕੇਵਲ ਬਾਣੀ ਤੇ ਸਤਿਸੰਗ ਵਿਚ ਹੀ ਨਹੀ, ਸਗੋਂ ਉਸ ਦੇ ਖੁਲ੍ਹੇ ਦਰਸ਼ਨ ਹਰ ਥਾਂ ਤੇ, ਹਰ ਦਿਲ ਵਿਚੋਂ ਹੋ ਸਕਦੇ ਹਨ ਪਰ ਉਹ ਦੀਦਾਰ ਵੇਖਣ ਲਈ ਅੱਖਾਂ ਭੀ ਹੋਣੀਆਂ ਚਾਹੀਦੀਆਂ ਹਨ। ਵਡੀ ਗਲ ਮਨੁੱਖ ਵਿਚ ਪ੍ਰਭੂ-ਪਰਤੀਤੀ ਦੀ ਹੈ। ਜਿਸ ਹਿਰਦੇ ਵਿਚ ਪ੍ਰਭੂ ਦੀ ਪ੍ਰੀਤਿ ਹੈ ਉਥੇ ਹੀ ਪ੍ਰਤੀਤ ਹੈ। ਸੁਖਮਨੀ ਸਾਹਿਬ ਵਿਚ ਹਰ ਰੋਜ਼ ਪੜ੍ਹਦੇ ਹਾਂ:-

**ਜਾ ਕੈ ਮਨਿ ਗੁਰ ਕੀ ਪਰਤੀਤਿ॥**
**ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥** [ਪੰ. ੨੮੩
**ਨਾਨਕ ਕਉ ਉਪਜੀ ਪਰਤੀਤਿ॥**
**ਮਨਮੁਖ ਹਾਰਿ ਗੁਰਮੁਖ ਸਦ ਜੀਤਿ॥** [ਪੰ. ੮੬੮

ਸਿਧਾਂਤ ਇਹ ਹੈ ਕਿ ਜਿਸ ਹਿਰਦੇ ਵਿਚ ਪ੍ਰਭੂ ਦੀ ਮਿਹਰ ਦਾ ਮੀਂਹ ਵਸਦਾ ਹੈ, ਉਸ ਨੂੰ ਹਰ ਪਾਸੇ ਹਰੀ ਦਾ ਦੀਦਾਰ ਹੁੰਦਾ ਹੈ। ਭਾਈ ਨੰਦ ਲਾਲ ਜੀ ਕਥਨ ਕਰਦੇ ਹਨ:-

**ਦਿਲ ਅਗਰ ਦਾਨਾ ਬਵਦ, ਅੰਦਰ ਕਿਨਾਰਸ ਯਾਰ ਅਸਤ**
**ਚਸ਼ਮ ਗਰ ਬੀਨਾ ਬਵਦ, ਦਰ ਹਰ ਤਰਫ਼ ਦੀਦਾਰ ਅਸਤ॥**

**ਸਾਰਗ ਮਹਲਾ ੫॥ ਗੋਬਿਦ ਜੀਉ, ਤੂ ਮੇਰੇ ਪ੍ਰਾਨ ਅਧਾਰ॥ ਸਾਜਨ ਮੀਤ ਸਹਾਈ ਤੁਮ ਹੀ, ਤੂ ਮੇਰੋ ਪਰਵਾਰ॥੧॥ਰਹਾਉ॥ ਕਰੁ ਮਸਤਕਿ ਧਾਰਿਓ ਮੇਰੈ ਮਾਥੈ, ਸਾਧ ਸੰਗਿ ਗੁਣ ਗਾਏ॥ ਤੁਮਰੀ ਕ੍ਰਿਪਾ ਤੇ ਸਭ ਫਲ ਪਾਏ, ਰਸਕਿ ਰਾਮਨਾਮ ਧਿਆਏ॥੧॥ ਅਬਿਚਲ ਨੀਵ ਧਰਾਈ ਸਤਿਗੁਰਿ, ਕਬਹੂ ਡੋਲਤ ਨਾਹੀ॥ ਗੁਰ ਨਾਨਕ ਜਬ ਭਏ ਦਇਆਰਾ, ਸਰਬ ਸੁਖਾ ਨਿਧਿ ਪਾਂਹੀ॥੨॥੯੨॥੧੧੫॥**

**ਪਦ ਅਰਥ:** ਅਧਾਰ-ਆਸਰਾ। ਸਹਾਈ-ਸਹਾਇਤਾ ਕਰਨ ਵਾਲੇ।੧।ਰਹਾਉ।

ਕਰੁ-ਹੱਥ। ਧਾਰਿਓ-ਧਾਰਿਆ, ਰਖਿਆ। ਮਾਥੈ-ਮੱਥੇ ਉਤੇ। ਰਸਕਿ-ਰਸ ਨਾਲ, ਪਿਆਰ ਨਾਲ।੧।

ਅਬਿਚਲ-ਨਾ ਚਲਾਇਮਾਨ, ਨਾਂ ਹਿਲਣ ਵਾਲੀ। ਨੀਵ-ਨੀਹ। ਧਰਾਈ-ਰਖਾਈ, ਟਿਕਾਈ। ਸਤਿਗੁਰਿ-ਸਤਿਗੁਰੂ ਨੇ। ਕਬਹੂ-ਕਦੇ ਵੀ। ਡੋਲਤ ਨਾਹੀ-ਡੋਲਦੀ ਨਹੀਂ ਹੈ। ਦਇਆਰਾ-ਦਇਆਲੂ। ਸਰਬ ਸੁਖਾ ਨਿਧਿ-ਸਾਰੇ ਸੁਖਾਂ ਦੀ ਨਿਧੀ (ਨਾਮ ਭਗਤੀ)। ਪਾਹੀ-ਪਾ ਲਈ ਹੈ।੨।

**ਅਰਥ:** ਹੇ ਗੋਬਿੰਦ ਜੀ! ਤੂੰ ਮੇਰੇ ਪ੍ਰਾਣਾਂ ਦਾ ਆਸਰਾ ਹੈਂ। (ਤੂੰ ਹੀ ਮੇਰਾ) ਸਜਣ ਮਿਤਰ, ਸਹਾਇਤਾ ਕਰਨ ਵਾਲਾ ਹੈਂ, ਤੂੰ ਹੀ ਮੇਰਾ ਪਰਵਾਰ (ਟੱਬਰ) ਹੈਂ ।੧ ।ਰਹਾਉ ।

(ਹੇ ਗੋਬਿੰਦ ਜੀਉ! ਜਦੋਂ ਤੋਂ ਤੁਸਾਂ) ਮੇਰੇ ਮਥੇ ਉਤੇ (ਮਿਹਰ ਭਰਿਆ) ਹਥ ਰਖਿਆ (ਤਦੋਂ ਤੋਂ ਮੈਂ) ਸਾਧ ਸੰਗਤ ਨਾਲ (ਮਿਲ ਕੇ ਤੇਰੇ) ਗੁਣ ਗਾਇਨ ਕੀਤੇ। ਤੇਰੀ ਕਿਰਪਾ ਨਾਲ ਮੈਂ ਸਾਰੇ ਫਲ ਪ੍ਰਾਪਤ ਕੀਤੇ ਹੰਨ (ਅਤੇ) ਰਸੀਆ ਬਣ ਕੇ (ਤੇਰੇ) ਨਾਮ ਦੇ ਜਪ ਕੀਤੇ ਹਨ ।੧ ।

(ਹੇ ਭਾਈ!) ਸਤਿਗੁਰੂ ਨੇ ਅਟਲ ਨੀਹ ਰਖਾਈ ਹੈ, (ਜੋ) ਕਦੇ ਵੀ ਡੋਲਦੀ ਨਹੀਂ, (ਅਹਿੱਲ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਗੁਰੂ ਜੀ ਕਿਰਪਾਲੂ ਹੋਏ (ਤਾਂ) ਸਾਰੇ ਸੁਖਾਂ ਦੀ ਨਿਧੀ (ਨਾਮ-ਭਗਤੀ) ਪਾ ਲਈ ਹੈ ।੨ ।੯੨ ।੧੧੫ ।

# ਸਾਰੰਸ਼ ਅਤੇ ਸਿਧਾਂਤ

ਇਹ ਬਹੁਤ ਉਚੀ ਆਤਮਿਕ ਅਵਸਥਾ ਹੈ ਜਿਥੇ ਸਜਣ ਮਿਤਰ ਸਹਾਈ ਤੇ ਪਰਵਾਰ ਸਭ ਕੁਝ ਹੀ ਪਰਮਾਤਮਾ ਅਨੁਭਵ ਹੋਵੇ। ਇਹ ਰਸ ਰਸ ਕੇ ਪ੍ਰਭੂ ਦੇ ਗੁਣ ਗਾਉਣ ਵਾਲਾ ਕੋਈ ਨਾਮ ਰਸੀਆ ਹੀ ਆਖ ਸਕਦਾ ਹੈ ਕਿ ਹੇ ਗੋਬਿੰਦ ਜੀ! ਸਾਰੇ ਫਲ ਤੇਰੀ ਕਿਰਪਾ ਨਾਲ ਤੇ ਨਾਮ ਧਿਆਉਣ ਦਾ ਸਦਕਾ ਪ੍ਰਾਪਤ ਹੋਏ ਹਨ। ਸਾਰੇ ਸੁਖਾਂ ਦੇ ਖਜ਼ਾਨੇ ਹਰੀ ਨੂੰ ਪਾ ਲਿਆ ਹੈ।

**ਸਾਰਗ ਮਹਲਾ ੫ ॥ ਨਿਬਹੀ, ਨਾਮ ਕੀ ਸਚੁ ਖੇਪ॥ ਲਾਭੁ ਹਰਿ ਗੁਣ ਗਾਇ, ਨਿਧਿ ਧਨੁ, ਬਿਖੈ ਮਾਹਿ ਅਲੇਪ॥੧॥ਰਹਾਉ॥ ਜੀਅ ਜੰਤ ਸਗਲ ਸੰਤੋਖੇ, ਆਪਨਾ ਪ੍ਰਭੁ ਧਿਆਇ॥ ਰਤਨ ਜਨਮੁ ਅਪਾਰ ਜੀਤਿਓ, ਬਹੁੜਿ ਜੋਨਿ ਨ ਪਾਇ॥੧॥ ਭਏ ਕ੍ਰਿਪਾਲ ਦਇਆਲ ਗੋਬਿਦ, ਭਇਆ ਸਾਧੂ ਸੰਗੁ॥ ਹਰਿ ਚਰਨ ਰਾਸਿ ਨਾਨਕ ਪਾਈ, ਲਗਾ ਪ੍ਰਭ ਸਿਉ ਰੰਗੁ॥੨॥੯੩॥੧੧੬॥**

**ਪਦ ਅਰਥ:** ਨਿਬਹੀ-(ਨਾਲ) ਨਿਭੀ, ਤੋੜ ਚੜ੍ਹੀ ਹੈ। ਖੇਪ-ਵਪਾਰ ਲਈ ਲਦਿਆ ਮਾਲ। ਲਾਭੁ-ਲਾਹਾ, ਨਫ਼ਾ। ਨਧਿ-ਨਿਧੀ, ਭੰਡਾਰ। ਬਿਖੈ ਮਾਹਿ-(ਵਿਸ਼ਿਆਂ ਤੇ ਮਾਇਆ ਰੂਪੀ) ਜ਼ਹਿਰ ਵਿਚ। ਅਲੇਪ-ਨਿਰਲੇਪ ।੧ ।ਰਹਾਉ ।

ਸੰਤੋਖੇ-ਸੰਤੋਖ ਵਾਲਾ (ਜੀਵਨ ਪ੍ਰਾਪਤ ਕਰਕੇ ਪ੍ਰਸੰਨ ਹੋ ਗਏ ਹਨ)। ਧਿਆਇ-ਸਿਮਰ ਕੇ। ਰਤਨ ਜਨਮੁ ਅਪਾਰ-ਬੇਅੰਤ ਕੀਮਤੀ ਜਨਮ। ਜੀਤਿਓ-ਜਿਤ ਲਿਆ। ਬਹੁੜਿ-ਮੁੜ ਕੇ। ਜੋਨਿ-ਜੂਨੀ ਵਿਚ ।੧ ।

ਭਏ-ਹੋਏ। ਗੋਬਿਦ-ਗੋਬਿੰਦ, ਪ੍ਰਿਥਵੀ ਦੇ ਮਾਲਕ। ਰਾਸਿ-ਪੂੰਜੀ। ਸਿਉ-ਨਾਲ। ਰੰਗੁ-ਪ੍ਰੇਮ ।੨ ।

**ਅਰਥ:** (ਹੇ ਭਾਈ!) ਨਾਮ ਦੀ ਸਦਾ ਕਾਇਮ ਰਹਿਣ ਵਾਲੀ ਖੇਪ (ਸਾਡੇ ਨਾਲ) ਨਿਭ ਗਈ ਹੈ (ਭਾਵ ਸਿਰੇ ਚੜ੍ਹ ਗਈ ਹੈ)। ਹਰੀ ਦੇ ਗੁਣ ਗਾ ਕੇ (ਆਤਮਿਕ) ਲਾਭ ਹੋਇਆ ਹੈ, (ਨਾਮ ਦੀ) ਨਿਧੀ, ਧਨ (ਖਜ਼ਾਨਾ ਸੱਚਾ ਹੈ, ਜਿਸ ਦੇ ਫਲ ਸਰੂਪ ਜੀਵ ਵਣਜਾਰਾ) ਮਾਇਆ ਤੇ ਵਿਸ਼ਿਆਂ ਰੂਪੀ (ਪਦਾਰਥਾਂ) ਵਿਚ ਨਿਰਲੇਪ ਰਹਿੰਦਾ ਹੈ ।੧ ।ਰਹਾਉ ।

(ਹੇ ਭਾਈ!) ਪ੍ਰਭੂ ਦਾ (ਨਾਮ) ਧਿਆ ਕੇ ਜੀਵ ਜੰਤੂ ਸੰਤੋਖ ਵਾਲੇ (ਪ੍ਰਸੰਨ ਹੋ ਗਏ ਹਨ)। (ਜਿਸ ਮਨੁੱਖ ਨੇ ਆਪਣਾ) ਬੇਅੰਤ ਕੀਮਤੀ ਮਨੁਖਾ ਜਨਮ ਜਿਤ ਲਿਆ ਹੈ, ਮੁੜ ਕੇ (ਉਹ ਗਰਭ) ਜੂਨੀ ਵਿਚ ਨਹੀ ਪਾਇਆ ਜਾਂਦਾ।੧।

(ਹੇ ਭਾਈ! ਜਿਸ ਉਤੇ) ਗੋਬਿੰਦ ਕਿਰਪਾਲੂ ਹੋਏ (ਉਨ੍ਹਾਂ ਨੂੰ) ਸਾਧੂ (ਗੁਰੂ ਦਾ) ਸੰਗ ਮਿਲ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਮਨੁੱਖ ਨੇ) ਹਰੀ ਦੇ ਚਰਨਾ ਦੀ ਪੂੰਜੀ ਪ੍ਰਾਪਤ ਕਰ ਲਈ (ਅਤੇ ਉਸ ਦਾ ਪ੍ਰਭੂ ਨਾਲ ਪ੍ਰੇਮ ਪੈ ਗਿਆ ਹੈ।੨।੯੩।੧੧੬।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ ਦੀ ਸਚ ਰੂਪ ਖੇਪ ਤੋੜ ਚੜ੍ਹਨ ਦੀ ਗਲ ਕੀਤੀ ਹੈ। ਜਦੋਂ ਜੀਵ ਰੂਪੀ ਵਣਜਾਰਾ, ਗੁਰੂ ਸ਼ਾਹ ਨਾਲ ਪਿਆਰ ਪਾ ਲੈਂਦਾ ਹੈ ਤਾਂ ਇਸ ਨੂੰ ਲਾਹਾ ਪ੍ਰਾਪਤ ਹੋ ਜਾਂਦਾ ਹੈ। ਗੁਰਬਾਣੀ ਵਿਚ ਇਹ ਸੇਧ ਵੀ ਦਿਤੀ ਹੈ:-

**ਵਣਜਾਰਿਆਂ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ॥** [ਪੰ. ੫੯੫

ਸੋ ਪ੍ਰਭੂ ਦੀ ਕਿਰਪਾ ਨਾਲ ਸਾਧ ਸੰਗ ਮਿਲਦਾ ਹੈ, ਉਸ ਰਾਹੀ ਪ੍ਰਭੂ ਦੇ ਗੁਣ ਗਾ ਕੇ ਮਾਇਆ ਵਿਚ ਨਿਰਲੇਪ ਰਹਿ ਸਕੀਦਾ ਹੈ।

**ਸਾਰਗ ਮਹਲਾ ੫ ॥ ਮਾਈ ਰੀ, ਪੇਖਿ ਰਹੀ ਬਿਸਮਾਦ॥ ਅਨਹਦ ਧੁਨੀ ਮੇਰਾ ਮਨੁ ਮੋਹਿਓ, ਅਚਰਜ ਤਾ ਕੇ ਸ੍ਵਾਦ॥੧॥ਰਹਾਉ॥ ਮਾਤ ਪਿਤਾ ਬੰਧਪ ਹੈ ਸੋਈ, ਮਨਿ ਹਰਿ ਕੋ ਅਹਿਲਾਦ॥ ਸਾਧਸੰਗਿ ਗਾਏ ਗੁਨ ਗੋਬਿੰਦ, ਬਿਨਸਿਓ ਸਭੁ ਪਰਮਾਦ॥੧॥ ਡੋਰੀ ਲਪਟਿ ਰਹੀ ਚਰਨਹ ਸੰਗਿ, ਭ੍ਰਮ ਭੈ ਸਗਲੇ ਖਾਦ॥ ਏਕੁ ਅਧਾਰੁ ਨਾਨਕ ਜਨ ਕੀਆ, ਬਹੁਰਿ ਨ ਜੋਨਿ ਭ੍ਰਮਾਦ॥੨॥੯੪॥੧੧੭॥**

**ਪਦ ਅਰਥ**: ਪੇਖਿ-ਵੇਖ ਕੇ। ਬਿਸਮਾਦ-ਅਸਚਰਜ। ਅਨਹਦ ਧੁਨੀ-ਇਕ ਰਸ ਵਿਆਪਕ ਨਾਮ ਦੀ ਧੁਨੀ। ਸ੍ਵਾਦ-ਸੁਆਦ, ਰਸ।੧।ਰਹਾਉ।

ਬੰਧਪ-ਸਨਬੰਧੀ, ਰਿਸ਼ਤੇਦਾਰ। ਮਨਿ-ਮਨ ਵਿਚ। ਅਹਿਲਾਦ-ਅਨੰਦ, ਖੁਸ਼ੀ। ਪਰਮਾਦ-ਨਸ਼ੇ ਦੀ ਖੁਮਾਰੀ, ਕਮਲਾ ਪਨ।੧।

ਡੋਰੀ-ਬ੍ਰਿਤੀ। ਲਪਟਿ ਰਹੀ-ਜੁੜੀ ਹੋਈ ਹੈ। ਭ੍ਰਮ-ਭਰਮ। ਭੈ-ਡਰ। ਸਗਲੇ-ਸਾਰੇ। ਖਾਦ-ਖਾਧੇ ਗਏ ਹਨ। ਅਧਾਰੁ-ਆਸਰਾ। ਬਹੁਰਿ-ਫਿਰ। ਜੋਨਿ-ਜੂਨੀ ਵਿਚ। ਭ੍ਰਮਾਦਿ-ਭਰਮਣਾ, ਭਟਕਣਾ।੨।

**ਅਰਥ**: ਹੇ ਮਾਂ! (ਮੈਂ ਪ੍ਰਭੂ ਦਾ ਦਰਸ਼ਨ) ਵੇਖ ਕੇ ਅਸਚਰਜ ਹੋ ਰਹੀ ਹਾਂ। (ਉਸ ਦੇ ਨਾਮ ਦੀ) ਇਕ ਰਸ ਧੁਨੀ ਨੇ ਮੇਰਾ ਮਨ ਮੋਹ ਲਿਆ ਹੈ (ਅਤੇ) ਉਸ (ਨਾਮ ਧੁਨੀ ਦੇ) ਅਸਚਰਜ ਸੁਆਦ ਹਨ (ਜੋ ਦਸੇ ਨਹੀ ਜਾ ਸਕਦੇ)।੧।ਰਹਾਉ।

ਹੇ ਮਾਂ! (ਮੇਰਾ) ਮਾਤਾ ਪਿਤਾ ਅਤੇ ਸਬੰਧੀ ਓਹੀ (ਪ੍ਰਭੂ ਹੈ, ਮੇਰੇ) ਮਨ ਵਿਚ ਉਸ ਹਰੀ ਦਾ ਅਨੰਦ (ਪ੍ਰਾਪਤ ਹੋ ਰਿਹਾ ਹੈ)। (ਮੈਂ) ਸਾਧਸੰਗ ਕਰਕੇ ਪ੍ਰਭੂ ਦੇ ਗੁਣ ਗਾਏ ਹਨ (ਜਿਸ ਕਰਕੇ) ਸਭ ਨੱਸ਼ੇ ਦੀ ਖੁਮਾਰੀ ਦੂਰ ਹੋ ਗਈ ਹੈ।੧।

(ਹੇ ਮਾਂ! ਉਸ ਹਰੀ ਦੇ) ਚਰਨਾਂ ਨਾਲ ਮੇਰੀ ਬ੍ਰਿਤੀ ਜੁੜੀ ਹੋਈ ਹੈ, (ਅਤੇ ਮੇਰੇ) ਸਾਰੇ ਭਰਮ ਤੇ ਡਰ ਖਾਧੇ ਗਏ ਹਨ (ਭਾਵ ਮੁਕ ਗਏ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ) ਸੇਵਕਾਂ ਨੇ ਇਕ (ਨਾਮ ਰੂਪੀ) ਆਸਰਾ ਬਣਾਇਆ ਹੈ, (ਓਹ) ਇਨ੍ਹਾਂ ਜੂਨੀਆਂ ਵਿਚ ਨਹੀਂ ਭਰਮਦੇ ਭਟਕਦੇ।੨।੯੪।੧੧੭।

## ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸੰਦੇਹ ਨਹੀਂ ਕਿ ਜਦੋਂ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ ਤਾਂ ਹਿਰਦੇ ਵਿਚ ਐਸਾ ਅਨੰਦ ਪੈਦਾ ਹੁੰਦਾ ਹੈ, ਜਿਸ ਦਾ ਵਰਣਨ ਅਕਥਨੀਯ ਹੈ। ਉਸ ਅਸਚਰਜ ਰਸ ਦੇ ਮੁਕਾਬਲੇ ਤੇ ਹੋਰ ਦੁਨਿਆਵੀ ਪਦਾਰਥ ਤੇ ਮਸਤੀਆਂ ਭੁਲ ਜਾਂਦੀਆਂ ਹਨ, ਕਿਸੇ ਪ੍ਰਕਾਰ ਦਾ ਡਰ ਨਹੀਂ ਰਹਿੰਦਾ।

ਅਨਹਦ ਧੁਨੀ ਵਿਚ ਸੁਰਤਿ ਦਾ ਚੜ੍ਹਾਉ ਕਿਸੇ ਭਾਗਾਂ ਵਾਲੇ ਗੁਰਮੁਖ ਜੀਉੜੇ ਨੂੰ ਪ੍ਰਾਪਤ ਹੁੰਦਾ ਹੈ। ਜਦੋਂ ਮਨੁੱਖ ਆਪਣੇ ਇੰਦ੍ਰਿਆਂ ਤੇ ਕਾਬੂ ਪਾ ਲੈਂਦਾ ਹੈ ਅਤੇ ਸੁਰਤਿ ਅੰਤਰਮੁਖੀ ਕਰ ਲੈਂਦਾ ਹੈ, ਤਾਂ ਸੁਤੇ ਹੀ ਅਨਹਤ ਸ਼ਬਦ ਵਾਜੇ ਵਜਣ ਲਗ ਪੈਂਦੇ ਹਨ:-

**ਗੁਰਿ ਦਿਖਲਾਈ ਮੋਰੀ॥ ਜਿਤੁ ਮਿਰਗ ਪੜਤ ਹੈ ਚੋਰੀ॥**
**ਮੂੰਦਿ ਲੀਏ ਦਰਵਾਜੇ॥ ਬਾਜੀਅਲੇ ਅਨਹਦ ਬਾਜੇ॥** [ਪੰ. ੬੫੬

**ਸਾਰਗ ਮਹਲਾ ੫ ॥ ਮਾਈ ਰੀ, ਮਾਤੀ ਚਰਣ ਸਮੂਹ॥ ਏਕਸੁ ਬਿਨੁ ਹਉ ਆਨ ਨ ਜਾਨਉ, ਦੁਤੀਆ ਭਾਉ ਸਭ ਲੂਹ॥੧॥ਰਹਾਉ॥ ਤਿਆਗਿ ਗੋੁਪਾਲ ਅਵਰ ਜੋ ਕਰਣਾ, ਤੇ ਬਿਖਿਆ ਕੇ ਖੂਹ॥ ਦਰਸ ਪਿਆਸ ਮੇਰਾ ਮਨੁ ਮੋਹਿਓ, ਕਾਢੀ ਨਰਕ ਤੇ ਧੂਹ॥੧॥ ਸੰਤ ਪ੍ਰਸਾਦਿ ਮਿਲਿਓ ਸੁਖਦਾਤਾ, ਬਿਨਸੀ ਹਉਮੈ ਹੂਹ॥ ਰਾਮ ਰੰਗਿ ਰਾਤੇ ਦਾਸ ਨਾਨਕ, ਮਉਲਿਓ ਮਨੁ ਤਨੁ ਜੂਹ॥੨॥੯੫॥੧੧੮॥**

**ਪਦ ਅਰਥ:** ਮਾਤੀ-ਮਸਤ ਹੋ ਗਈ ਹਾਂ। ਚਰਣ-ਚਰਨਾਂ ਵਿਚ। ਸਮੂਹ-ਪੂਰਨ-ਪੂਰਨ ਤੌਰ ਤੇ। ਆਨ-ਹੋਰ। ਨ ਜਾਨਉ-ਮੈਂ ਨਹੀਂ ਜਾਣਦੀ। ਦੁਤੀਆ ਭਾਉ-ਦ੍ਵੈਤ ਭਾਵ, ਦੂਜਾ ਭਾਉ। ਲੂਹ-ਸਾੜ ਲਿਆ ਹੈ।੧।ਰਹਾਉ।

ਤਿਆਗਿ-ਛਡ ਕੇ। ਅਵਰ-ਹੋਰ। ਤੇ-ਓਹ। ਬਿਖਿਆ ਕੇ ਖੂਹ-ਜ਼ਹਿਰ ਰੂਪੀ ਮਾਇਆ ਦੇ ਖੂਹ। ਪਿਆਸ-ਤਾਂਘ। ਧੂਹ-ਖਿਚ ਕੇ।੧।

ਸੰਤ ਪ੍ਰਸਾਦਿ-ਸੰਤ (ਗੁਰੂ) ਦੀ ਕਿਰਪਾ ਨਾਲ। ਹੂਹ-ਰੋਲਾ, ਸ਼ੋਰ। ਰਾਮ ਰੰਗਿ-ਪਰਮਾਤਮਾ ਦੇ ਰੰਗ ਵਿਚ। ਰਾਤੇ-ਰੰਗੇ ਗਏ। ਮਉਲਿਓ-ਖਿੜ ਗਿਆ, ਪ੍ਰਫੁਲਤ ਹੋ ਗਿਆ। ਜੂਹ-ਖੁਲ੍ਹੀ ਘਾਹ ਵਾਲੀ ਥਾਂ।੨।

**ਅਰਥ:** ਹੇ ਮਾਂ ਮੈਂ (ਪ੍ਰਭੂ ਦੇ) ਚਰਨਾ ਵਿਚ ਪੂਰਨ ਤੌਰ ਤੇ ਮਸਤ ਹੋ ਗਈ ਹਾਂ (ਮੈਂ) ਇਕ (ਪ੍ਰਭੂ ਤੋਂ) ਬਿਨਾ ਕਿਸੇ ਹੋਰ ਨੂੰ ਨਹੀਂ ਜਾਣਦੀ, (ਕਿਉਂਕਿ ਮੈਂ ਆਪਣੇ ਅੰਦਰੋਂ ਸਾਰਾ) ਦ੍ਵੈਤ ਭਾਵ ਸਾੜ ਦਿਤਾ ਹੈ।੧।ਰਹਾਉ।

(ਹੇ ਮਾਂ!) ਪ੍ਰਿਥਵੀ ਦੇ ਪਾਲਕ ਨੂੰ ਛੱਡ ਕੇ ਹੋਰ ਜੋ (ਕੰਮ) ਕਰਨਾ ਹੈ, ਓਹ (ਸਾਰਾ) ਜ਼ਹਿਰ ਰੂਪੀ ਮਾਇਆ ਦੇ ਖੂਹ ਵਿਚ (ਡਿਗਣਾ ਹੈ)। ਮੇਰਾ ਮਨ (ਗੋਪਾਲ ਦੇ) ਦਰਸ਼ਨ ਦੀ ਤਾਂਘ ਵਿਚ ਮੋਹਿਆ ਗਿਆ ਹੈ (ਜਿਸ ਨੇ ਮੈਨੂੰ) ਨਰਕ ਤੇ ਖਿਚ ਕੇ ਕਢ ਲਿਆ ਹੈ।੧।

(ਹੇ ਮਾਂ!) ਜਿਸ ਨੂੰ ਸੰਤ (ਗੁਰੂ) ਦੀ ਕਿਰਪਾ ਨਾਲ ਸੁਖਾਂ ਦਾ ਦਾਤਾ (ਪ੍ਰਭੂ) ਮਿਲਿਆ ਹੈ (ਉਸ ਦੀ) ਹੰਗਤਾ ਮਮਤਾ ਦਾ ਰੋਲਾ ਰਪਾ ਦੂਰ ਹੋ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ) ਦਾਸ ਪ੍ਰਭੂ ਦੇ ਪ੍ਰੇਮ ਵਿਚ ਰੰਗੇ ਗਏ ਹਨ (ਉਨ੍ਹਾਂ ਦਾ) ਮਨ ਤਨ (ਇਸ ਤਰ੍ਹਾਂ) ਪ੍ਰਫੁਲਤ ਹੋ ਗਿਆ ਹੈ (ਜਿਵੇਂ ਜੰਗਲ ਵਿਚ) ਜੂਹ (ਭਾਵ ਥਾਂ ਘਾਹ ਨਾਲ ਭਰੀ ਜਾਂਦੀ ਹੈ)।੨।੯੫।੧੧੮।

# ਸਾਰੰਸ਼ ਅਤੇ ਸਿਧਾਂਤ

ਪੂਰਨ ਤੌਰ ਤੇ ਪਰਮੇਸ਼ਰ ਦੇ ਚਰਨਾਂ ਨਾਲ ਜੁੜ ਕੇ ਮਨ ਦਾ ਮਸਤ ਹੋਣਾ ਸੁਭਾਵਿਕ ਹੈ। ਇਕ ਨਾਲ ਜੁੜਿਆ ਦੂਜਾ ਭਾਉ ਮੁਕ ਜਾਂਦਾ ਹੈ। ਮਨੁੱਖ ਨੂੰ ਪਰਮੇਸ਼ਰ ਨਾਲ ਮਿਲਾਪ ਵਿਚ ਅੜਿਕਾ ਪਾਉਣ ਵਾਲੀ ਕੋਈ ਚੀਜ਼ ਹੈ ਤਾਂ ਉਹ ਕੇਵਲ ਦੂਜਾ ਭਾਉ ਹੈ। ਜਦੋਂ ਦ੍ਵੈਤ-ਭਾਵ ਸੜ ਜਾਂਦਾ ਹੈ ਤਾਂ ਸੁਰਤਿ ਏਕੇ ਨਾਲ ਜੁੜ ਜਾਂਦੀ ਹੈ। ਉਸ ਨੂੰ ਪਰਮੇਸ਼ਰ ਤੋਂ ਬਿਨਾ ਹੋਰ ਜੋ ਕੁਝ ਵੀ ਕਰਨਾ ਹੈ, ਸਭ ਜ਼ਹਿਰ ਵਤ ਭਾਸਦਾ ਹੈ। ਜਦੋਂ ਗੁਰੂ ਦੀ ਕਿਰਪਾ ਨਾਲ ਸੁੱਖਾਂ ਦਾ ਦਾਤਾ ਮਿਲ ਜਾਵੇ ਤਾਂ ਹਉਮੈ ਦਾ ਰੋਲਾ-ਗੌਲਾ ਸਭ ਭਜ ਜਾਂਦਾ ਹੈ। ਫਿਰ 'ਆਪੁ ਗਇਆ ਤਾ ਆਪਹਿ ਭਏ' (ਪੰ. ੨੦੨) ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਪ੍ਰਭੂ ਦੇ ਦਾਸ ਪ੍ਰਭੂ ਦੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ, ਜਿਵੇਂ ਜੂਹ ਵਾਲਾ ਅਸਥਾਨ ਘਾਹ ਨਾਲ ਹਰਾ ਭਰਾ ਹੁੰਦਾ ਹੈ ਤਿਵੇਂ ਸੇਵਕ ਦੇ ਅੰਦਰੋਂ ਹਉਮੈ ਚਲੀ ਜਾਂਦੀ ਹੈ ਤੇ ਅੰਮ੍ਰਿਤ ਨਾਮ ਨਾਲ ਉਸ ਦਾ ਮਨ ਤਨ, ਹਰਾ-ਭਰਾ ਹੋ ਜਾਂਦਾ ਹੈ।

**ਸਾਰਗ ਮਹਲਾ ੫ ॥ ਬਿਨਸੇ ਕਾਚ ਕੇ ਬਿਉਹਾਰ॥ ਰਾਮ ਭਜੁ ਮਿਲਿ ਸਾਧ ਸੰਗਤਿ, ਇਹੈ ਜਗ ਮਹਿ ਸਾਰ॥੧॥ਰਹਾਉ॥ ਈਤ ਊਤ ਨ ਡੋਲਿ ਕਤਹੂ, ਨਾਮੁ ਹਿਰਦੈ ਧਾਰਿ॥ ਗੁਰਚਰਨ ਬੋਹਿਥ ਮਿਲਿਓ ਭਾਗੀ, ਉਤਰਿਓ ਸੰਸਾਰ॥੧॥ ਜਲਿ ਥਲਿ ਮਹੀਅਲਿ ਪੂਰਿ ਰਹਿਓ, ਸਰਬ ਨਾਥ ਅਪਾਰ॥ ਹਰਿਨਾਮੁ ਅੰਮ੍ਰਿਤੁ ਪੀਉ ਨਾਨਕ, ਆਨ ਰਸ ਸਭਿ ਖਾਰ॥੨॥੯੬॥੧੧੯॥**

**ਪਦ ਅਰਥ**: ਬਿਨਸੇ-ਨਾਸ਼ ਹੋ ਗਏ। ਕਾਚ ਕੇ ਬਿਉਹਾਰ-ਕੱਚ ਦੇ, ਭਾਵ ਤੁਛ ਮਾਇਆ ਦੇ ਵਾਪਾਰ, ਕਾਰ-ਵਿਹਾਰ। ਮਿਲਿ-ਮਿਲ ਕੇ। ਸਾਰ-ਸ੍ਰੇਸ਼ਟ।੧।ਰਹਾਉ।

ਈਤ-ਇਸ (ਲੋਕ ਵਿਚ)। ਊਤ-ਉਸ ਲੋਕ (ਭਾਵ ਪਰਲੋਕ ਵਿਚ)। ਕਤਹੂ-ਕਿਤੇ ਵੀ। ਹਿਰਦੈ ਧਾਰਿ-ਹਿਰਦੇ ਵਿਚ ਟਿਕਾ ਕੇ ਰਖ। ਬੋਹਿਥ-ਜਹਾਜ਼। ਭਾਗੀ-(ਭਾਗੀ), ਭਾਗਾਂ ਨਾਲ।੧।

ਜਲਿ-ਜਲ ਵਿਚ। ਥਲਿ-ਧਰਤੀ ਵਿਚ। ਮਹੀਅਲਿ-ਪੁਲਾੜ ਵਿਚ। ਪੂਰਿ ਰਹਿਓ-ਵਿਆਪਕ ਹੋ ਰਿਹਾ ਹੈ। ਸਰਬ ਨਾਥ-ਸਾਰਿਆਂ ਦਾ ਮਾਲਕ। ਅਪਾਰ-ਬੇਅੰਤ। ਆਨ ਰਸ ਸਭਿ-ਹੋਰ ਸਾਰੇ ਰਸ। ਖਾਰ-ਖਾਰੇ, ਕੌੜੇ, ਬੇ ਸੁਆਦੇ।੨।

**ਅਰਥ**: (ਹੇ ਭਾਈ! ਜਿਨ੍ਹਾਂ ਨੇ) ਕਚ (ਪਦਾਰਥਾਂ) ਦੇ ਵਪਾਰ ਕੀਤੇ (ਓਹ ਸਾਰੇ) ਨਾਸ਼ ਹੋ ਗਏ। (ਇਸ ਲਈ ਤੂੰ) ਸਾਧ ਸੰਗਤ ਵਿਚ ਮਿਲ ਕੇ ਪਰਮਾਤਮਾ ਦਾ ਭਜਨ ਕਰ, ਸੰਸਾਰ ਵਿਚ ਕੇਵਲ ਇਹੋ (ਵਸਤੂ ਹੀ) ਸ੍ਰੇਸ਼ਟ ਹੈ।੧।ਰਹਾਉ।

(ਹੇ ਭਾਈ! ਜੋ ਪਰਮਾਤਮਾ ਦਾ) ਨਾਮ ਹਿਰਦੇ ਵਿਚ ਟਿਕਾ ਕੇ ਰਖਦਾ ਹੈ (ਓਹ) ਲੋਕ ਪਰਲੋਕ ਵਿਚ ਕਿਤੇ ਵੀ ਡਕੇ-ਡੋਲੇ ਨਹੀ ਖਾਂਦਾ। (ਜਿਸ ਮਨੁੱਖ ਨੂੰ ਵੱਡੇ) ਭਾਗਾਂ ਨਾਲ ਗੁਰੂ ਦੇ ਚਰਨਾਂ ਦਾ ਜਹਾਜ਼ ਮਿਲ ਜਾਂਦਾ ਹੈ (ਉਹ) ਸੰਸਾਰ (ਸਾਗਰ ਤੋਂ) ਪਾਰ ਉਤਰ ਜਾਂਦਾ ਹੈ।੧।

(ਹੇ ਭਾਈ! ਜਿਹੜਾ ਪ੍ਰਭੂ) ਜਲ ਵਿਚ ਧਰਤੀ ਵਿਚ, ਪੁਲਾੜ ਵਿਚ ਵਿਆਪਕ ਹੋ ਰਿਹਾ ਹੈ (ਉਹ) ਬੇਅੰਤ (ਪ੍ਰਭੂ) ਸਾਰਿਆਂ ਦਾ ਮਾਲਕ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਆਤਮਿਕ ਜੀਵਨ ਦੇਣ ਵਾਲਾ ਨਾਮ-ਜਲ ਪੀਂਦਾ ਰਹੁ (ਕਿਉਂਕਿ ਇਸ ਨਾਮ ਰਸ ਦੇ ਮੁਕਾਬਲੇ ਤੇ) ਹੋਰ ਸਾਰੇ ਰਸ ਖਾਰੇ (ਕੌੜੇ ਤੇ ਬੇ ਸੁਆਦੇ ਹਨ)।੨।੯੬।੧੧੯।

# ਸਾਰੰਸ਼ ਅਤੇ ਸਿਧਾਂਤ

ਮਨੁੱਖ ਨੂੰ ਜਿਹੋ ਜਿਹੀ ਸੰਗਤ ਮਿਲਦੀ ਹੈ, ਉਹ ਉਹੋ ਜਿਹੇ ਕੰਮ ਵਿਚ ਲਗ ਜਾਂਦਾ ਹੈ। ਜਿਹੜਾ ਮਨੁੱਖ ਸਤਿ ਸੰਗਤ ਕਰਦਾ ਹੈ। ਉਸ ਦੀ ਪਰਮਾਤਮਾ ਦੇ ਨਾਮ ਵਿਚ ਲਗਨ ਲਗ ਜਾਂਦੀ ਹੈ। ਉਸ ਦਾ ਧਿਆਨ ਸਿਵਾਏ ਸਤਿਸੰਗਤ ਦੇ ਹੋਰ ਕਿਸੇ ਪਾਸੇ ਵਲ ਨਹੀ ਜਾਂਦਾ ਅਤੇ ਨਾ ਹੀ ਉਸ ਨੂੰ ਸੰਸਾਰ ਦੇ ਕੱਚਾ ਧਨ ਸੰਚਣ ਵਾਲੇ ਵਪਾਰ ਚੰਗੇ ਲਗਦੇ ਹਨ। ਉਹ ਤਾਂ ਕੇਵਲ ਨਾਮ-ਰਸ ਨੂੰ ਪਿਆਰਨ ਵਾਲਾ ਹੁੰਦਾ ਹੈ ਅਤੇ ਇਹ ਹੋਕਾ ਦਿੰਦਾ ਹੈ:=

੧. **ਨਾਮੁ ਇਕੁ ਰਸ ਰੰਗ ਨਾਮਾ, ਨਾਮਿ ਲਾਗੀ ਲੀਉ॥**
**ਮੀਤੁ ਸਾਜਨੁ ਸਖਾ ਬੰਧਪੁ,ਹਰਿ ਏਕੁ ਨਾਨਕੁ ਕੀਉ॥** [ਪੰ. ੧੦੦੭

੨. **ਹਰਿਨਾਮੁ ਅੰਮ੍ਰਿਤ ਪੀਉ ਨਾਨਕ, ਆਨ ਰਸ ਸਭਿ ਖਾਰ॥** [ਪੰ. ੧੨੨੭

ਸਿਧਾਂਤ ਇਹ ਹੈ ਕਿ ਅੰਮ੍ਰਿਤ-ਨਾਮ ਤੋਂ ਬਿਨਾ ਹੋਰ ਜਿਤਨੇ ਵੀ ਰਸ ਹਨ ਓਹ ਸਾਰੇ ਕੌੜੇ ਅਤੇ ਕੰਡਾ ਚੁਭਣ ਵਾਂਗ ਦੁਖਦਾਈ ਹਨ।

**ਸਾਰਗ ਮਹਲਾ ੫ ॥ ਤਾ ਤੇ, ਕਰਣ ਪਲਾਹ ਕਰੇ॥ ਮਹਾ ਬਿਕਾਰ ਮੋਹ ਮਦ ਮਾਤੌ, ਸਿਮਰਤ ਨਾਹਿ ਹਰੇ॥੧॥ਰਹਾਉ॥ ਸਾਧ ਸੰਗਿ ਜਪਤੇ ਨਾਰਾਇਣ, ਤਿਨ ਕੇ ਦੋਖ ਜਰੇ॥ ਸਫਲ ਦੇਹ ਧੰਨਿ ਓਇ ਜਨਮੇ, ਪ੍ਰਭ ਕੈ ਸੰਗਿ ਰਲੇ॥੧॥ ਚਾਰਿ ਪਦਾਰਥ ਅਸਟ ਦਸਾ ਸਿਧਿ, ਸਭ ਊਪਰਿ ਸਾਧ ਭਲੇ॥ ਨਾਨਕ ਦਾਸ ਧੂਰਿ ਜਨ ਬਾਂਛੈ, ਉਧਰਹਿ ਲਾਗਿ ਪਲੇ॥੨॥੯੭॥੧੨੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਤਾਂ ਤੇ, ਮਹਾਂ, ਨਾਹਿਂ, ਉਧਰਹਿਂ।

**ਪਦ ਅਰਥ:** ਤਾ ਤੇ-ਇਸ ਕਰਕੇ। ਕਰਣ ਪਲਾਹ-ਦੁਖ ਭਰੇ ਕੀਰਨੇ, ਵਿਰਲਾਪ, ਤਰਲੇ। ਮਹਾ ਬਿਕਾਰ-ਵੱਡੇ ਵਿਕਾਰਾਂ ਵਿਚ। ਮੋਹ ਮਦ-ਮੋਹ ਦਾ ਨਸ਼ਾ। ਮਾਤੌ-ਮਗਨ, ਮਸਤ ਰਹਿੰਦਾ ਹੈ। ਸਿਮਰਤ ਨਾਹਿ ਹਰੇ-ਹਰੀ ਨੂੰ ਸਿਮਰਦਾ ਨਹੀ ਹੈ।੧।ਰਹਾਉ।

ਸਾਧ ਸੰਗਿ-ਸਾਧ ਸੰਗਤ ਵਿਚ। ਜਪਤੇ-ਜਪਦੇ ਹੋਏ। ਦੋਖ--ਪਾਪ। ਜਰੇ-ਸੜ ਗਏ। ਦੇਹ-ਸਰੀਰ। ਧੰਨਿ-ਧੰਨਤਾ ਯੋਗ, ਭਾਗਾਂ ਵਾਲੇ। ਓਇ-ਓਹ। ਰਲੇ-ਰਲ ਮਿਲ ਗਏ।੧।

ਚਾਰਿ ਪਦਾਰਥ-ਧਰਮ, ਅਰਥ, ਕਾਮ, ਮੋਖ। ਅਸਟ ਦਸਾ ਸਿਧਿ-ਅਠਾਰਾਂ ਸਿਧੀਆਂ। ਭਲੇ-ਸ੍ਰੇਸ਼ਟ। ਬਾਂਛੈ-ਮੰਗਦਾ ਹੈ। ਉਧਰਹਿ-ਪਾਰ ਲੰਘ ਗਏ। ਲਾਗਿ ਪਲੇ-ਪਲੇ ਨਾਲ ਲਗ ਕੇ।੨।

**ਅਰਥ:** (ਹੇ ਭਾਈ! ਮਨੁੱਖ) ਵੱਡੇ ਵਿਕਾਰ ਵਿਚ (ਮਾਇਆ) ਮੋਹ ਦੇ ਨਸ਼ੇ ਵਿਚ ਮਗਨ ਰਹਿੰਦਾ ਹੈ, ਪਰਮਾਤਮਾ ਦਾ ਨਾਮ ਕਦੇ ਨਹੀਂ ਸਿਮਰਦਾ, ਇਸ (ਕਾਰਨ) ਕਰਕੇ ਦੁਖ ਭਰੇ-ਕੀਰਨੇ ਪਾਂਦਾ ਰਹਿੰਦਾ ਹੈ।੧।

(ਹੇ ਭਾਈ! ਜਿਹੜੇ ਮਨੁੱਖ) ਸਾਧ ਸੰਗ ਵਿਚ ਪਰਮਾਤਮਾ ਦਾ (ਨਾਮ) ਜਪਦੇ ਰਹੇ, ਉਨ੍ਹਾਂ ਦੇ ਪਾਪ (ਕਲੇਸ਼) ਸੜ ਗਏ। (ਉਨ੍ਹਾਂ ਦਾ) ਸਰੀਰ ਸਫਲ ਹੈ, ਓਹ (ਸੰਸਾਰ ਵਿਚ) ਜਨਮੇ ਵੀ ਧੰਨਤਾ ਯੋਗ ਹਨ (ਕਿਉਂਕਿ ਓਹ) ਪ੍ਰਭੂ ਦੇ ਨਾਲ ਰਲ ਗਏ (ਭਾਵ ਇਕਮਿਕ ਹੋ ਗਏ ਹਨ)।੧।

(ਹੇ ਭਾਈ! ਸੰਸਾਰ ਵਿਚ) ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ ਅਤੇ) ਅਠਾਰਾਂ ਸਿਧੀਆਂ (ਵਾਲੇ ਮਨੁੱਖ ਮਾਨਯੋਗ ਸਮਝੇ ਜਾਂਦੇ ਹਨ ਪਰ ਇਨ੍ਹਾਂ) ਸਭਨਾਂ ਤੋਂ ਉਪਰ ਸਾਧੂ ਜਨ ਸ੍ਰੇਸ਼ਟ ਹਨ। ਦਾਸ ਨਾਨਕ (ਸਾਧੂ) ਜਨਾਂ ਦੀ ਚਰਨਧੂੜ ਮੰਗਦਾ ਹੈ, (ਜਿਹੜੇ ਸਾਧੂ ਜਨਾ ਦੀ ਸੰਗਤ ਕਰਦੇ ਹਨ, ਓਹ ਸੰਤ ਜਨਾਂ ਦੇ) ਲੜ ਲਗ ਕੇ (ਸੰਸਾਰ ਸਾਗਰ ਤੋਂ) ਤਰ ਜਾਂਦੇ ਹਨ।੨।੯੭।੧੨੦।

## ਸਾਰੰਸ਼ ਅਤੇ ਸਿਧਾਂਤ

ਦੁਖ ਭਰੇ ਕੀਰਨੇ ਪਾਉਣ ਦਾ ਪਿਛੋਕੜ ਮਨੁੱਖ ਦੇ ਆਪਣੇ ਕਰਮ ਹਨ। ਜੇ ਪ੍ਰਭੂ ਨੂੰ ਮਨ ਤੋਂ ਨਾਹ ਵਿਸਾਰੇ, ਮਾਇਆ ਮੋਹ ਵਿਚ ਗਰਕ ਨਾ ਹੋਵੇ ਫਿਰ ਦੁਖ ਕਿਥੇ? ਪਰਮੇਸ਼ਰ ਨੂੰ ਭੁਲਣ ਕਰਕੇ ਸਾਰੇ ਦੁਖ ਵਿਆਪਦੇ ਹਨ ਜੇ ਪਰਮੇਸ਼ਰ ਯਾਦ ਹੋਵੇ ਤਾਂ ਸਾਰੇ ਸੁਖ ਹੀ ਸੁਖ ਮਿਲਦੇ ਹਨ। ਗੁਰਬਾਣੀ ਦੇ ਪਾਵਨ ਵਾਕ ਹਨ:-

**ਜਾ ਕਉ ਬਿਸਰੈ ਰਾਮ ਨਾਮ, ਤਾਹੂ ਕਉ ਪੀਰ॥**
**ਸਾਧ ਸੰਗਤਿ ਮਿਲਿ ਹਰਿ ਰਵਹਿ, ਸੇ ਗੁਣੀ ਗਹੀਰ॥੧॥** [ਪੰ. ੨੫੨

ਸਾਰੇ ਸੁਖ ਪਰਮੇਸ਼ਰ ਦੀ ਯਾਦ ਵਿਚ ਲੁਕੇ ਹੋਏ ਹਨ। ਸਿਧਾਂਤ ਇਹ ਹੈ ਕਿ ਸੰਸਾਰ ਦੇ ਪਦਾਰਥਾਂ ਦੇ ਸੁਖਾਂ ਤੋਂ ਕਿਤੇ ਵੱਧ ਇਕੋ ਸੁਖ ਪ੍ਰਭੂ ਦੀ ਯਾਦ ਵਿਚ ਸਮੋਇਆ ਹੁੰਦਾ ਹੈ:=

**ਜਾ ਮੂੰ ਆਵਹਿ ਚਿਤਿ ਤੂ, ਤਾ ਹਭੇ ਸੁਖ ਲਹਾਉ ॥**
**ਨਾਨਕ ਮਨ ਹੀ ਮੰਝਿ ਰੰਗਾਵਲਾ, ਪਿਰੀ ਤਹਿਜਾ ਨਾਉ॥** [ਪੰ. ੧੦੯੮

**ਸਾਰਗ ਮਹਲਾ ੫ ॥ ਹਰਿ ਕੇ ਨਾਮ ਕੇ ਜਨ ਕਾਂਖੀ॥ ਮਨਿ ਤਨਿ ਬਚਨਿ ਏਹੀ ਸੁਖੁ ਚਾਹਤ, ਪ੍ਰਭ ਦਰਸੁ ਦੇਖਹਿ ਕਬ ਆਖੀ॥੧॥ਰਹਾਉ॥ ਤੂ ਬੇਅੰਤੁ ਪਾਰਬ੍ਰਹਮ ਸੁਆਮੀ, ਗਤਿ ਤੇਰੀ ਜਾਇ ਨ ਲਾਖੀ॥ ਚਰਨ ਕਮਲ ਪ੍ਰੀਤਿ, ਮਨੁ ਬੇਧਿਆ, ਕਰਿ ਸਰਬਸੁ, ਅੰਤਰਿ ਰਾਖੀ॥੧॥ ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ, ਇਹ ਬਾਣੀ ਰਸਨਾ ਭਾਖੀ॥ ਜਪਿ ਰਾਮਨਾਮੁ ਨਾਨਕ ਨਿਸਤਰੀਐ, ਹੋਰ ਦੁਤੀਆ ਬਿਰਥੀ ਸਾਖੀ॥੨॥੯੮॥੧੨੧॥**

# ਉਚਾਰਨ ਸੇਧ

**ਬਿੰਦੀ ਸਹਿਤ**: ਦੇਖਹਿੰ, ਆਖੀਂ, ਰਸਨਾਂ।

**ਪਦ ਅਰਥ**: ਕਾਂਖੀ-ਚਾਹਵਾਨ। ਮਨਿ-ਮਨ ਕਰਕੇ। ਤਨਿ-ਸਰੀਰ ਕਰਕੇ। ਬਚਨਿ-ਬਚਨ ਰਾਹੀਂ। ਚਾਹਤ-ਚਾਹੁੰਦੇ ਹਨ। ਦੇਖਹਿ ਕਬ ਆਖੀ-ਅੱਖਾਂ ਨਾਲ ਕਦੋਂ (ਦਰਸ਼ਨ)? ।੧ ।ਰਹਾਉ ।

ਗਤਿ-ਗਤੀ, ਅਵਸਥਾ। ਜਾਇ ਨ ਲਾਖੀ-ਲਖੀ (ਜਾਣੀ) ਨਹੀ ਜਾ ਸਕਦੀ। ਬੇਧਿਆ-ਵਿੰਨ੍ਹਿਆ ਗਿਆ। ਕਰਿ ਸਰਬਸੁ-ਸਾਰਾ ਧਨ, ਸਭ ਕੁਝ (ਸਮਝ) ਕਰਕੇ। ਅੰਤਰਿ ਰਾਖੀ-(ਆਪਣੇ) ਹਿਰਦੇ ਵਿਚ ਰਖੀ, ਟਿਕਾਈ ।੧।

ਰਸਨਾ-ਰਸਨਾ ਨਾਲ। ਭਾਖੀ-ਉਚਾਰਨ ਕੀਤੀ। ਜਪਿ-ਜਪ ਕੇ। ਨਿਸਤਰੀਐ-ਪਾਰ ਹੋ ਜਾਈਦਾ ਹੈ। ਦੁਤੀਆ-ਦੂਜੀ। ਬਿਰਥੀ ਸਾਖੀ-ਵਿਅਰਥ, ਸਿਖਿਆ, ਗਲ ।੨।

**ਅਰਥ:** (ਹੇ ਭਾਈ! ਹਰੀ ਦੇ) ਦਾਸ ਹਰੀ ਨਾਮ ਦੇ ਚਾਹਵਾਨ ਹਨ, (ਓਹ) ਮਨ, ਤਨ, ਬਾਣੀ ਕਰਕੇ ਇਹੋ ਹੀ ਸੁਖ ਚਾਹੁੰਦੇ ਹਨ (ਅਤੇ ਆਖਦੇ ਹਨ ਕਿ) ਹੇ ਪ੍ਰਭੂ! (ਇਹਨਾਂ) ਅਖਾਂ ਨਾਲ ਕਦੋਂ ਤੇਰਾ ਦਰਸ਼ਨ ਵੇਖਣਗੇ ।੧ ।ਰਹਾਉ ।

ਹੇ ਪਾਰਬ੍ਰਹਮ ਮਾਲਕ! ਤੂੰ ਬਿਅੰਤ ਹੈਂ, ਤੇਰੀ ਗਤੀ (ਕਿਸੇ ਤੋਂ) ਨਹੀਂ ਜਾਣੀ ਜਾ ਸਕਦੀ। (ਹਰੀ ਜਨਾਂ ਦਾ ਤੇਰੇ) ਚਰਨ ਕਮਲਾ ਨਾਲ ਮਨ ਵਿੰਨ੍ਹਿਆ ਗਿਆ ਹੈ (ਉਨ੍ਹਾਂ ਨੇ) ਹਰੀ ਦੀ ਪ੍ਰੀਤ ਹੀ ਹਰ ਤਰ੍ਹਾਂ ਦਾ ਮਾਲ ਧਨ ਸਭ ਕੁਝ ਸਮਝ ਕੇ (ਹਿਰਦੇ) ਅੰਦਰ ਰਖੀ ਹੈ ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਵੇਦਾਂ, ਪੁਰਾਣਾਂ, ਅਤੇ ਸ਼ਾਸਤਰਾਂ ਤੇ ਸਾਧੂ ਜਨਾ ਨੇ ਇਹ ਗਲ ਹੀ ਆਪਣੀ ਰਸਨਾ ਨਾਲ ਆਖੀ ਹੈ ਕਿ ਨਾਮ ਜਪ ਕੇ ਹੀ (ਸੰਸਾਰ ਸਾਗਰ ਤੋਂ) ਤਰੀਦਾ ਹੈ, (ਹੋਰ ਦੂਜੀ ਨਿਸ਼ਚਿਤ (ਨਸੀਹਤ) ਬਿਅਰਥ ਸਮਝੋ ।੨ ।੯੮ ।੧੨੧ ।

# ਅਰਥ ਭੇਦ ਅਤੇ ਨਿਰਣੈ

## ਬੇਦ ਪੁਰਾਣ ਸਿਮ੍ਰਿਤਿ ਸਾਧੂ ਜਨ, ਇਹ ਬਾਣੀ ਰਸਨਾ ਭਾਖੀ॥

ਵੱਖ ਵੱਖ ਅਰਥ:

੧. ਬੇਦੋ ਔਰ ਪੁਰਾਨੋ ਅਰ ਸਿਮ੍ਰਤੀਓ ਨੇ ਬੀ ਏਹੀ ਕਹਾ ਹੈ ਔਰ ਸਾਧ ਜਨੋ ਨੇ ਭੀ ਏਹੀ ਬਾਣੀ ਰਸਨਾ ਭਾਵ ਜਿਹਵਾ ਕਰਕੇ (ਭਾਖੀ) ਕਥਨ ਕਰੀ ਹੈ। [ਫ.ਸ.

੨. ਬੇਦ ਆਦਿਕ ਵਿਚ ਸਾਧੂ ਜਨਾਂ ਨੇ ਇਹ ਗਲ ਹੀ ਆਪਣੀ ਜ਼ਬਾਨੀ ਆਖੀ ਹੈ। [ਸ਼ਬਦਾਰਥ

੩. ਚਾਰ ਬੇਦਾਂ, ਅਠਾਰਾਂ ਪੁਰਾਨਾਂ ਤੇ ਸਤਾਈ ਸਿਮ੍ਰਿਤੀਆਂ ਨੇ ਏਹ ਕਿਹਾ ਹੈ, ਅਤੇ ਸੰਤ ਜਨਾ ਨੇ ਭੀ ਰਸਨਾ ਦੁਆਰੇ ਏਹ ਬਾਣੀ ਉਚਾਰੀ ਹੈ। [ਸੰ.ਸ.

੪. ਬਾਣੀ (ਗੁਰਬਾਣੀ) ਰਸਨਾ ਕਰਕੇ ਜੋ ਗੁਰਮੁਖ ਸਾਧੂ ਜਨ ਉਚਾਰਦੇ ਹਨ, ਇਹੀ ਗੁਰਮਤਿ ਗੁਰਮੁਖਾਂ ਦੇ ਨਿਕਟ ਬੇਦ ਪੁਰਾਨ ਸਿਮ੍ਰਿਤਿ ਸਾਸਤ੍ਰ ਹਨ। ਭਾਵ ਗੁਰਬਾਣੀ ਹੀ ਬੇਦ ਗੁਰਬਾਣੀ ਹੀ ਸਿਮ੍ਰਿਤਿ ਤੇ ਗੁਰਬਾਣੀ ਹੀ ਸ਼ਾਸਤਰ ਹਨ। ਇਹ ਅਰਥ ਬਿਲਕੁਲ ਬਿਪਰਜੇ ਹਨ ਜੋ ਸ਼ਬਦਾਰਥੀ ਗਿਆਨੀਆਂ ਨੇ ਕੀਤੇ ਹਨ ਕਿ 'ਬੇਦ ਆਦਕ ਵਿਚਿ ਸਾਧੂ ਜਨਾਂ ਨੇ ਇਹ ਗਲ ਆਪਣੀ ਜ਼ਬਾਨੀ ਆਖੀ ਹੈ ਕਿ ਨਾਮ ਜਪਕੇ ਤਰੀਦਾ ਹੈ। ਹੋਰ ਦੂਜੀ ਗਲ ਬੇ-ਅਰਥ ਸਮਝੋ। ਕੈਸੇ ਉਖੜੇ ਹੋਏ ਹਨ। ਜੋ ਗੁਰਮਤਿ ਭਾਵ ਤੋਂ

ਐਨ ਪ੍ਰਤਿਕੂਲ ਹਨ। ਲਗਾਂ ਮਾਤਰਾਂ ਦੀ ਵੀਚਾਰ ਤੋਂ ਉਲਟ ਮਨਘੜਤ ਘਾੜਤੀਏ ਅਰਥ ਕੀਤੇ ਹਨ ਖਿਚ ਪਾੜ ਕੇ। ਜਦੋਂ 'ਸਾਧ ਜਨ' ਪਦ ਦਾ ਨੰਨਾ ਅਖਰ ਮੁਕਤਾ ਹੈ ਤਾ 'ਨੇ' ਦੇ ਅਰਥ ਕਿਥੋਂ ਲਿਔਣਗੇ। ਨੰਨੇ ਨੂੰ ਸਿਹਾਰੀ ਹੈ ਹੀ ਨਹੀਂ। 'ਬੇਦਾਂ ਵਿਖੇ' ਦਾ ਅਰਥ ਕਿਵੇਂ ਕਰਨਗੇ ਜਦੋਂ ਬੇਦ ਪਦ ਦੇ ਦਦੇ ਅਖਰ ਨੂੰ ਸਿਹਾਰੀ ਨਹੀਂ ਅਤੇ ਪੁਰਾਨ ਦੇ ਨੰਨੇ ਨੂੰ ਭੀ ਸਿਹਾਰੀ ਨਹੀਂ। ਸਿਮ੍ਰਿਤਿ ਦੇ ਤਤੇ ਦੀ ਸਿਹਾਰੀ ਸਿਮ੍ਰਿਤਿ ਭਾਵ ਕਰਕੇ ਸਿਹਾਰੀ ਸਹੀ ਹੈ। ਗੁਰਬਾਣੀ ਅੰਦਰ ਵਖਾਣਿਆਂ ਨਾਮ ਜਪ ਕੇ ਹੀ ਨਿਸਤਰੀਦਾ ਹੈ। ਹੋਰ ਬਾਣੀ ਤੋਂ ਬਾਝ ਬੇਦ ਆਦਕ ਦੀ ਸਾਖੀ ਸਭ ਬਿਰਥੀ ਅਤੇ ਦੂਤੀਆ ਭਾਵ ਹੀ ਰਖਦੀ ਹੈ। 'ਜਪਿ ਰਾਮ ਨਾਮ ਨਾਨਕ ਨਿਸਤਰੀਐ ਹੋਰ ਦੁਤੀਆ ਬਿਰਥੀ ਸਾਖੀ'।

[ਗੁਰਬਾਣੀ ਲਗ-ਮਾਤ੍ਰਾਂ ਦੀ ਵਿਲਖਣਤਾ, ਭਾ. ਸ. ਰਣਧੀਰ ਸਿੰਘ ਜੀ

**ਨਿਰਣੈ:** ਬਹੁ-ਬਚਨ ਵਿਚ ਬਿਹਾਰੀ ਦੀ ਲੋੜ ਨਹੀਂ ਹੁੰਦੀ। ਇਸ ਕਰਕੇ ਭਾਈ ਸਾਹਿਬ ਦੇ ਕੀਤੇ ਅਰਥ ਵਿਆਕਰਣ ਦੇ ਪਖੋਂ ਠੀਕ ਨਹੀ ਹਨ। ਇਥੇ 'ਬਾਣੀ' ਪਦ ਗੁਰਬਾਣੀ ਦਾ ਪ੍ਰਤੀਕ ਨਹੀਂ। ਬਾਣੀ ਤੋਂ ਭਾਵ ਤਤ ਵਾਲੀ ਗਲ ਆਖੀ ਹੈ। ਕਿਹੜੀ ਗਲ? ਉਸ ਦਾ ਜ਼ਿਕਰ ਅਗਲੀ ਪੰਗਤੀ ਵਿਚ ਹੈ:-

**ਜਪਿ ਰਾਮਨਾਮੁ ਨਾਨਕ ਨਿਸਤਰੀਐ, ਹੋਰ ਦੁਤੀਆ ਬਿਰਥੀ ਸਾਖੀ॥**

ਗੁਰੂ ਦੇ ਨਾਮ-ਸਿਮਰਨ ਤੋਂ ਬਿਨਾ ਸਭ ਵਿਅਰਥ ਸਾਖੀਆਂ ਹਨ। ਬਸ ਇਹ ਗਲ ਸਮਝੀ ਹੈ:-

**ਮਾਨੁਖੁ ਬਿਨੁ ਬੂਝੇ ਬਿਰਥਾ ਆਇਆ॥**
**ਅਨਿਕ ਸਾਜ ਸੀਗਾਰ ਬਹੁ ਕਰਤਾ, ਜਿਉ ਮਿਰਤਕੁ ਓਢਾਇਆ॥** [ਪੰ. ੭੧੨

# ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਸੇਵਕ ਕਿਸੇ ਦੁਨਿਆਵੀ ਫਲ ਦੀ ਚਾਹਨਾ ਨਹੀ ਰਖਦੇ, ਉਨ੍ਹਾਂ ਦੇ ਹਿਰਦੇ ਵਿਚ ਕੇਵਲ ਪ੍ਰਭ ਦਰਸੁ ਦੇਖਹਿ ਕਬ ਆਖੀ' ਦੀ ਲੋਚਾ ਹੁੰਦੀ ਹੈ। ਸਾਧੂ ਜਨਾ ਦੇ ਜਿਥੇ ਵੀ ਅੰਮ੍ਰਿਤ ਬਚਨ ਦਰਜ ਹਨ ਉਨ੍ਹਾਂ ਨੇ ਮੁਕਤੀ ਦਾ ਸਾਧਨ ਨਾਮ ਹੀ ਮੰਨਿਆ ਹੈ। ਜਿਹੜੇ ਸੇਵਕ ਸਚੇ ਹਿਰਦੇ ਨਾਲ ਮਨ ਤੇ ਬਚਨ ਕਰਕੇ ਨਾਮ-ਮੰਤ੍ਰ ਦੀ ਕਮਾਈ ਕਰਦੇ ਹਨ ਉਹ ਨਾਮ ਦੇ ਜਾਪ ਤੋਂ ਬਿਨਾ ਹੋਰ ਸਾਰੇ ਸਾਧਨ ਵਿਅਰਥ ਹੀ ਮੰਨਦੇ ਹਨ।

**ਸਾਰਗ ਮਹਲਾ ੫ ॥ ਮਾਖੀ, ਰਾਮ ਕੀ ਤੂ ਮਾਖੀ॥ ਜਹ ਦੁਰਗੰਧ ਤਹਾ ਤੂ ਬੈਸਹਿ, ਮਹਾ ਬਿਖਿਆ ਮਦ ਚਾਖੀ॥੧॥ਰਹਾਉ॥ ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ, ਇਹ ਬਿਧਿ ਦੇਖੀ ਆਖੀ॥ ਸੰਤਾ ਬਿਨੁ ਤੈ ਕੋਇ ਨ ਛਾਡਿਆ, ਸੰਤ ਪਰੇ ਗੋਬਿਦ ਕੀ ਪਾਖੀ॥੧॥ ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ॥ ਨਾਨਕ ਦਾਸੁ ਹਰਿ ਕੀਰਤਨਿ ਰਾਤਾ, ਸਬਦੁ ਸੁਰਤਿ ਸਚੁ ਸਾਖੀ॥੨॥੯੯॥੧੨੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਤਹਾਂ, ਬੈਸਹਿਂ, ਪਾਵਹਿਂ, ਆਖੀਂ, ਤੈਂ, ਸੰਤਾਂ।

**ਪਦ ਅਰਥ:** ਮਾਖੀ-ਮਾਇਆ (ਰੂਪਕ ਦ੍ਰਿਸ਼ਟਾਂਤ)। ਜਹ-ਜਿਥੇ। ਦੁਰਗੰਧ-ਬਦਬੂ, ਗੰਦਗੀ। ਬੈਸਹਿ-ਬੈਠਦੀ ਹੈ। ਮਹਾਂ-ਵੱਡਾ। ਬਿਖਿਆ-ਮਾਇਆ। ਮਦ-ਨਸ਼ਾ। ਚਾਖੀ-ਚਖੀ ਹੈ।੧ ।ਰਹਾਉ।

ਕਿਤਹਿ ਅਸਥਾਨਿ-ਕਿਸੇ ਅਸਥਾਲ ਵਿਚ। ਟਿਕਨ ਨ ਪਾਵਹਿ-ਟਿਕਦੀ ਨਹੀਂ। ਇਹ ਬਿਧਿ-ਇਹ ਹਾਲਤ। ਦੇਖੀ ਆਖੀ-ਅੱਖਾਂ ਨਾਲ ਵੇਖੀ ਹੈ। ਤੈ-ਤੂੰ। ਪਾਖੀ-ਸ਼ਰਨ ਵਿਚ।੧।

ਸਗਰੇ-ਸਾਰੇ। ਕਿਨੈ ਲ ਲਾਖੀ-ਕਿਸੇ ਨੇ ਨਹੀ ਜਾਣੀ। ਹਰਿ ਕੀਰਤਨਿ-ਹਰੀ ਦੇ ਕੀਰਤਨ ਵਿਚ। ਰਾਤਾ-ਰੰਗਿਆ ਗਿਆ ਹੈ। ਸਬਦੁ ਸੁਰਤਿ-ਸ਼ਬਦ ਨੂੰ ਸੁਰਤਿ ਵਿਚ ਟਿਕਾ ਕੇ। ਸਚੁ ਸਾਖੀ-ਸਚ ਸਰੂਪ ਹਰੀ ਨੂੰ ਸਾਖਿਆਤ ਵੇਖਦਾ ਹੈ।੨।

**ਅਰਥ**: (ਹੇ ਮਾਇਆ ਰੂਪ) ਮੱਖੀ! ਤੂੰ ਪਰਮਾਤਮਾ ਦੀ (ਪੈਦਾ ਕੀਤੀ ਹੋਈ ਹੈਂ)। ਜਿਥੇ ਵਿਕਾਰਾਂ ਦੀ ਬਦਬੂ ਹੁੰਦੀ ਹੈ, ਉਥੇ ਤੂੰ ਬੈਠਦੀ ਹੈਂ, ਤੂੰ ਵਿਸ਼ਿਆਂ ਦੀ ਵਾਸ਼ਨਾ ਹੀ ਭੋਗਦੀ ਰਹਿੰਦੀ ਹੈ।੧।ਰਹਾਉ।

(ਹੇ ਮਾਇਆ ਰੂਪ ਮੱਖੀ!) ਤੂੰ ਕਿਸੇ ਇਕ ਥਾਂ ਵਿਚ ਟਿਕਣਾ (ਰਹਿਣਾ ਪਸੰਦ) ਨਹੀ ਕਰਦੀ। ਇਹ ਤੇਰੀ ਰੀਤੀ (ਆਦਤ ਮੈਂ ਆਪਣੀਆਂ) ਅਖਾਂ ਨਾਲ ਵੇਖੀ ਹੈ (ਭਾਵ ਤੂੰ ਫਿਰਦੀ ਹੀ ਰਹਿੰਦੀ ਹੈ)। ਸੰਤਾਂ ਤੋਂ ਬਿਨਾ ਤੂੰ ਹੋਰ ਕਿਸੇ ਨੂੰ (ਖੁਆਰ ਕਰਨੋ) ਨਹੀ ਛਡਿਆ ਕਿਉਂਕਿ ਸੰਤ ਜਨ ਗੋਬਿੰਦ ਦੀ ਸ਼ਰਨ ਵਿਚ ਪਏ ਰਹਿੰਦੇ ਹਨ।੧।

(ਹੇ ਮਾਇਆ ਰੂਪੀ ਮੱਖੀ!) ਤੂੰ ਸਾਰੇ ਜੀਵ ਜੰਤੂ ਮੋਹ ਲਏ ਹਨ ਸੰਤਾਂ ਤੋਂ ਬਿਨਾ (ਤੇਰੀ ਅਸਲੀਅਤ ਨੂੰ) ਕਿਸੇ ਨੇ ਨਹੀਂ ਸਮਝਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਤੇਰਾ) ਦਾਸ ਕੀਰਤਨ ਵਿਚ ਰੰਗਿਆ ਗਿਆ ਹੈ, (ਉਹ ਆਪਣੀ) ਸੁਰਤਿ ਵਿਚ ਸ਼ਬਦ ਨੂੰ ਟਿਕਾ ਕੇ ਸਚ ਸਰੂਪ ਹਰੀ ਨੂੰ ਸਾਖਿਅਤ ਵੇਖਦਾ ਹੈ।੨।੯੯।੧੨੨।

## ਸਾਰੰਸ਼ ਅਤੇ ਸਿਧਾਂਤ

ਗੁਰੂ ਪਾਤਿਸ਼ਾਹ ਨੇ ਮਾਇਆ ਦਾ ਰੂਪਕ ਵਰਤ ਕੇ ਜਗਿਆਸੂਆਂ ਨੂੰ ਇਸ ਦੀ ਚੰਚਲ ਤੇ ਠਗਣੀ ਬ੍ਰਿਤੀ ਤੋਂ ਜਾਣੂ ਕਰਾਇਆ ਹੈ। ਮਾਇਆ ਵਾਲੀ ਬ੍ਰਿਤੀ ਹਮੇਸ਼ਾਂ ਮਨੁੱਖ ਨੂੰ ਮਾੜੇ ਪਾਸੇ ਹੀ ਲੈ ਜਾਂਦੀ ਹੈ। ਪਰਮੇਸ਼ਰ ਦੇ ਸੰਤ ਪ੍ਰਭੂ ਨੂੰ ਹਾਜ਼ਰ-ਨਾਜ਼ਰ ਜਾਣ ਕੇ ਉਸ ਦੇ ਗੁਣ ਗਾਉਣ ਵਿਚ ਮਗਨ ਰਹਿੰਦੇ ਹਨ, ਇਸ ਲਈ ਮਾਇਆ ਉਨ੍ਹਾਂ ਉਤੇ ਆਪਣਾ ਅਸਰ ਨਹੀ ਪਾ ਸਕਦੀ। ਭਗਤ ਕਬੀਰ ਜੀ ਦੇ ਬਚਨ ਹਨ:=

**ਨਾਕਹੁ ਕਾਟੀ ਕਾਨਹੁ ਕਾਟੀ, ਕਾਟਿ ਕੂਟਿ ਕੈ ਡਾਰੀ॥**
**ਕਹੁ ਕਬੀਰ ਸੰਤਨ ਕੀ ਬੈਰਨਿ, ਤੀਨਿ ਲੋਕ ਕੀ ਪਿਆਰੀ॥** [ਪੰ. ੪੭੬

**ਸਾਰਗ ਮਹਲਾ ੫ ॥ ਮਾਈ ਰੀ, ਕਾਟੀ ਜਮ ਕੀ ਫਾਸ॥ ਹਰਿ ਹਰਿ ਜਪਤ ਸਰਬ ਸੁਖ ਪਾਏ, ਬੀਚੇ ਗ੍ਰਸਤ ਉਦਾਸ॥੧॥ਰਹਾਉ॥ ਕਰਿ ਕਿਰਪਾ ਲੀਨੇ ਕਰਿ ਅਪੁਨੇ, ਉਪਜੀ ਦਰਸ ਪਿਆਸ॥ ਸੰਤ ਸੰਗਿ ਮਿਲਿ ਹਰਿ ਗੁਣ ਗਾਏ, ਬਿਨਸੀ ਦੁਤੀਆ ਆਸ॥੧॥ ਮਹਾ ਉਦਿਆਨ ਅਟਵੀ ਤੇ ਕਾਢੇ, ਮਾਰਗੁ ਸੰਤ ਕਹਿਓ॥ ਦੇਖਤ ਦਰਸੁ ਪਾਪ ਸਭਿ ਨਾਸੇ, ਹਰਿ ਨਾਨਕ ਰਤਨੁ ਲਹਿਓ॥੨॥੧੦੦॥੧੨੩॥**

**ਪਦ ਅਰਥ**: ਮਾਈ ਰੀ-ਹੇ ਮਾਂ। ਕਾਟੀ-ਕੱਟੀ ਗਈ। ਜਪਤ-ਜਪਦਿਆਂ। ਸਰਬ-ਸਾਰੇ। ਬੀਚੇ ਗ੍ਰਸਤ-ਗ੍ਰਿਹਸਤ ਦੇ ਵਿਚ ਹੀ।੧।ਰਹਾਉ।

ਕਰਿ ਅਪੁਨੇ-ਆਪਣੇ ਕਰਕੇ, ਬਣਾ ਕੇ। ਉਪਜੀ-ਪੈਦਾ ਹੋਈ। ਦਰਸ ਪਿਆਸ-ਦਰਸਨ ਦੀ ਤਾਂਘ। ਦੁਤੀਆ-ਦੂਜੀ।੧।

ਮਹਾ ਉਦਿਆਨ-ਵੱਡਾ ਜੰਗਲ। ਅਟਵੀ-ਜੰਗਲ। ਤੇ-ਤੋਂ। ਦੇਖਤ ਦਰਸ-ਦਰਸ਼ਨ ਵੇਖਦਿਆਂ ਹੀ। ਲਹਿਓ-ਲਭ ਪਿਆ।੨।

**ਅਰਥ:** ਹੇ ਮਾਂ !(ਜਿਨ੍ਹਾਂ ਨੇ ਸੰਤਾਂ ਦੀ ਸੰਗਤ ਵਿਚ ਗੁਣ ਗਾਏ ਉਨ੍ਹਾਂ ਦੀ) ਜਮਾਂ ਦੀ ਫਾਹੀ ਕਟੀ ਗਈ ਹੈ। ਹਰੀ ਦਾ ਨਾਮ ਜਪਦਿਆਂ (ਉਨ੍ਹਾਂ) ਸਾਰੇ ਸੁਖ ਪਾ ਲਏ ਹਨ (ਅਤੇ) ਗ੍ਰਿਹਸਤ ਵਿਚ ਰਹਿੰਦਿਆਂ (ਓਹ) ਮਾਇਆ ਵਲੋਂ ਉਪਰਾਮ (ਬ੍ਰਿਤੀ ਵਾਲੇ ਹੋ ਗਏ ਹਨ)।੧।ਰਹਾਉ।

(ਹੇ ਮਾਂ! ਪ੍ਰਭੂ ਨੇ) ਕਿਰਪਾ (ਜਿਹੜੇ ਮਨੁੱਖ) ਆਪਣੇ ਬਣਾ ਲਏ ਹਨ (ਉਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਨੇ) ਦਰਸ਼ਨਾਂ ਦੀ ਤਾਂਘ ਪੈਦਾ ਹੋਈ ਹੈ। (ਉਨ੍ਹਾਂ ਨੇ) ਸੰਤਾਂ ਦੀ ਸੰਗਤ ਵਿਚ ਮਿਲ ਕੇ ਪਰਮਾਤਮਾ ਦੇ ਗੁਣ ਗਾਏ ਹਨ (ਅਤੇ ਉਨ੍ਹਾਂ ਦੇ ਅੰਦਰੋਂ) ਦੂਜੀ ਆਸ ਨਾਸ਼ ਹੋ ਗਈ ਹੈ।੧।

(ਹੇ ਮਾਂ!) ਸੰਤਾ ਨੇ (ਜੋ ਜੀਵਨ) ਦਾ ਰਸਤਾ ਦਸਿਆ ਹੈ (ਉਸ ਨੇ ਜੀਆਂ ਨੂੰ) ਵੱਡੇ ਸੰਘਣੇ ਜੰਗਲ ਚੋਂ (ਬਾਹਰ) ਕਢ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਦਾ) ਦਰਸ਼ਨ ਕਰਕੇ (ਸਾਡੇ) ਸਾਰੇ ਪਾਪ ਨਾਸ਼ ਹੋ ਗਏ ਹਨ (ਅਤੇ ਅਸੀਂ) ਰਤਨ ਰੂਪ ਹਰੀ ਨੂੰ ਲਭ ਲਿਆ ਹੈ।੨।੧੦੦।੧੨੩।

# ਸਾਰੰਸ਼ ਅਤੇ ਸਿਧਾਂਤ

ਹਰੀ ਦਾ ਜਾਪ ਸਾਰੇ ਸੁਖਾਂ ਦਾ ਮੂਲ ਹੈ। ਗੁਰੂ ਦੀ ਸੰਗਤ ਵਿਚ ਹਰੀ ਦੇ ਗੁਣ ਗਾਉਣ ਨਾਲ ਹਰੀ ਦੇ ਦਰਸ਼ਨਾਂ ਦੀ ਲਾਲਸਾ ਪੈਦਾ ਹੁੰਦੀ ਹੈ ਅਤੇ ਗ੍ਰਿਹਸਤੀ ਜੀਵਨ ਬਤੀਤ ਕਰਦਿਆਂ ਮਾਇਆ ਤੋਂ ਨਿਰਲੇਪ ਰਹਿਣ ਦੀ ਜੀਵਨ ਜਾਚ ਪ੍ਰਾਪਤ ਹੁੰਦੀ ਹੈ। ਸੰਤ-ਗੁਰੂ ਜੀ ਦਾ ਇਹ ਉਪਦੇਸ਼ ਹੈ:-

**ਸਭ ਤਜਹੁ ਦੂਜੀ ਆਸੜੀ, ਰਖੁ ਆਸ ਇਕ ਨਿਰੰਕਾਰ॥** [ਪੰ. ੯੮੬

ਜਦੋਂ ਇਕ ਅਕਾਲ ਪੁਰਖ ਦੀ ਆਸ ਦ੍ਰਿੜ ਹੋ ਜਾਂਦੀ ਹੈ ਤਾਂ ਦੂਜੀ ਆਸ ਨਾਸ਼ ਹੋ ਜਾਂਦੀ ਹੈ ਤੇ ਨਾਮ ਰੂਪੀ ਰਤਨ ਲਭ ਪੈਂਦਾ ਹੈ।

**ਸਾਰਗ ਮਹਲਾ ੫ ॥ ਮਾਈ ਰੀ, ਅਰਿਓ ਪ੍ਰੇਮ ਕੀ ਖੋਰਿ॥ ਦਰਸਨ ਰੁਚਿਤ ਪਿਆਸ ਮਨਿ ਸੁੰਦਰ, ਸਕਤ ਨ ਕੋਈ ਤੋਰਿ॥੧॥ਰਹਾਉ॥ ਪ੍ਰਾਨ ਮਾਨ ਪਤਿ ਪਿਤ ਸੁਤ ਬੰਧਪ, ਹਰਿ ਸਰਬਸੁ ਧਨ ਮੋਰ॥ ਧ੍ਰਿਗੁ ਸਰੀਰੁ ਅਸਤ ਬਿਸਟਾ ਕ੍ਰਿਮ, ਬਿਨੁ ਹਰਿ ਜਾਨਤ ਹੋਰ॥੧॥ ਭਇਓ ਕ੍ਰਿਪਾਲ ਦੀਨ ਦੁਖ ਭੰਜਨ, ਪਰਾ ਪੂਰਬਲਾ ਜੋਰ॥ ਨਾਨਕ, ਸਰਣਿ ਕ੍ਰਿਪਾ ਨਿਧਿ ਸਾਗਰ, ਬਿਨਸਿਓ ਆਨ ਨਿਹੋਰ॥੨॥੧੦੧॥੧੨੪॥**

**ਪਦ ਅਰਥ:** ਅਰਿਓ-ਅੜਿਆ, ਉਲਝਿਆ। ਖੋਰਿ-ਮਸਤੀ ਵਿਚ। ਦਰਸਨ ਰੁਚਿਤ-ਦਰਸ਼ਨ ਦੀ ਰੁਚੀ, ਲਗਨ। ਮਨਿ-ਮਨ ਵਿਚ। ਸਕਤ ਨ ਕੋਈ ਤੋਰਿ-ਕੋਈ ਤੋੜ ਨਹੀਂ ਸਕਦਾ।੧।ਰਹਾਉ।

ਪ੍ਰਾਨ ਮਾਨ-ਜੀਵਨ ਦਾ ਮਾਣ ਆਸਰਾ। ਪਿਤ-ਪਤਾ। ਸੁਤ-ਪੁੱਤਰ। ਬੰਧਪ-ਰਿਸ਼ਤੇਦਾਰ, ਸਬੰਧੀ। ਸਰਬਸੁ-ਸਭ ਕੁਝ। ਮੋਰ-ਮੇਰਾ। ਧ੍ਰਿਗੁ-ਫਿਟਕਾਰ ਜੋਗ। ਅਸਤ-ਹੱਡੀਆਂ। ਬਿਸਟਾ-ਵਿਸ਼ਟਾ, ਗੰਦਗੀ। ਕ੍ਰਿਮ-ਕੀੜੇ।੧।

ਦੀਨ ਦੂਖ ਭੰਜਨ-ਗਰੀਬਾਂ ਦੇ ਦੁਖ ਨਾਸ਼ ਕਰਨ ਵਾਲਾ। ਪਰਾ-ਪੂਰਬਲਾ ਜੋਰ-ਪਿਛਲੇ ਕਰਮਾਂ ਦੇ ਬਲ ਦੇ ਆਧਾਰ ਤੇ। ਕ੍ਰਿਪਾ ਨਿਧਿ-ਕਿਰਪਾ ਦਾ ਖਜ਼ਾਨਾ। ਸਾਗਰ-ਸਮੁੰਦਰ। ਆਨ ਨਿਹੋਰ-ਹੋਰ ਦੀ ਮੁਥਾਜੀ।੨।

**ਅਰਥ:** (ਹੇ ਮਾਂ! ਮੇਰਾ ਮਨ) ਪ੍ਰੇਮ ਦੀ ਮਸਤੀ ਵਿਚ ਅੜ ਗਿਆ ਹੈ। (ਮੇਰੇ) ਮਨ ਵਿਚ (ਉਸ ਪ੍ਰੀਤਮ ਦੇ) ਸੁੰਦਰ ਦਰਸ਼ਨਾਂ ਦੀ ਲਗਨ ਲਗੀ ਹੋਈ ਹੈ (ਉਸ ਨੂੰ) ਕੋਈ ਤੋੜ ਨਹੀਂ ਸਕਦਾ।੧।ਰਹਾਉ।

(ਉਹ) ਹਰੀ (ਮੇਰੇ ਲਈ) ਪ੍ਰਾਣਾਂ ਦਾ ਆਸਰਾ ਹੈ, ਇਜ਼ਤ ਹੈ, ਪਿਤਾ ਹੈ, ਪੁਤਰ ਹੈ, ਸਬੰਧੀ ਹੈ, ਧਨਵਾਨ ਹੈ, (ਭਾਵ) ਸਭ ਕੁਝ ਹੈ। (ਜਿਹੜਾ ਆਪਣੇ) ਹਰੀ ਤੋਂ ਬਿਨਾ ਹੋਰ ਨਾਲ ਜਾਣ-ਪਛਾਣ ਰਖਦਾ ਹੈ (ਉਸ ਦਾ) ਸਰੀਰ ਹੱਡੀਆਂ, ਗੰਦਗੀ ਦੇ ਕੀੜਿਆਂ ਸਮਾਨ ਫਿਟਕਾਰ ਜੋਗ ਹੈ।੧।

(ਹੇ ਮਾਂ! ਜਿਸ ਦੇ) ਪੂਰਬਲੇ ਜਨਮਾਂ ਦੇ (ਕਰਮਾਂ ਦਾ) ਜੋਰ (ਪ੍ਰਗਟ ਹੋਇਆ) ਗਰੀਬਾਂ ਦੇ ਦੂਖ ਨਾਸ਼ ਕਰਨ ਵਾਲਾ ਪ੍ਰਭੂ ਭੀ (ਉਸ ਤੇ) ਕਿਰਪਾਲੂ ਹੋ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੇ) ਕਿਰਪਾ ਦੇ ਖਜ਼ਾਨੇ (ਤੇ ਸੁਖਾਂ ਦੇ) ਸਮੁੰਦਰ ਦੀ ਸ਼ਰਣ ਲੈ ਲਈ, ਹੋਰਾਂ ਦੀ ਮੁਥਾਜੀ (ਕਰਨ ਵਾਲਾ ਉਸ ਦਾ ਸੁਭਾਵ ਵੀ) ਨਾਸ਼ ਹੋ ਗਿਆ।੨।੧੦੧।੧੨੪।

# ਸਾਰੰਸ਼ ਅਤੇ ਸਿਧਾਂਤ

ਪ੍ਰੇਮ ਦੀ ਮਸਤੀ ਵਾਲਾ ਜੀਵਨ ਹੀ ਅਸਲੀ ਜੀਵਨ ਹੈ ਜਿਸ ਵਿਚ ਪਰਮਾਤਮਾ ਦੇ ਸੁੰਦਰ ਦਰਸ਼ਨ ਦੀ ਚਾਹ ਲਗੀ ਰਹਿੰਦੀ ਹੈ। ਪ੍ਰੀਤ ਕਰਨ ਵਾਲੇ ਲਈ ਜਿੰਦ-ਜਾਨ, ਪਿਤਾ, ਮਾਤਾ ਆਦਿ ਸਭ ਕੁਝ ਹਰੀ ਹੈ। ਉਸ ਲਈ ਹੋਰ ਕਿਸੇ ਦੀ ਮੁਥਾਜੀ ਕਰਨੀ ਮੁਕ ਜਾਂਦੀ ਹੈ:-

੧. **ਸਭ ਚੂਕੀ ਕਾਣਿ ਲੋਕਾਣੀ॥** [ਪੰ. ੬੨੨

੨. **ਤਿਨ ਚੂਕੀ ਮੁਹਤਾਜੀ ਲੋਕਨ ਕੀ, ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ॥**
**ਜਾ ਕਰਤਾ ਵਲਿ ਤਾ ਸਭੁ ਕੋ ਵਲਿ, ਸਭਿ ਦਰਸਨੁ ਦੇਖਿ ਕਰਹਿ ਸਾਬਾਸਿ॥**
[ਪੰ. ੩੦੫

**ਸਾਰਗ ਮਹਲਾ ੫ ॥ ਨੀਕੀ, ਰਾਮ ਕੀ ਧੁਨਿ ਸੋਇ॥ ਚਰਨ ਕਮਲ ਅਨੂਪ ਸੁਆਮੀ, ਜਪਤ ਸਾਧੂ ਹੋਇ॥੧॥ਰਹਾਉ॥ ਚਿਤਵਤਾ ਗੋਪਾਲ ਦਰਸਨ, ਕਲਮਲਾ ਕਢੁ ਧੋਇ॥ ਜਨਮ ਮਰਨ ਬਿਕਾਰ ਅੰਕੁਰ, ਹਰਿ ਕਾਟਿ ਛਾਡੇ ਖੋਇ॥੧॥ ਪਰਾ ਪੂਰਬਿ ਜਿਸਹਿ ਲਿਖਿਆ, ਬਿਰਲਾ ਪਾਏ ਕੋਇ॥ ਰਵਣ ਗੁਣ ਗੋਪਾਲ ਕਰਤੇ, ਨਾਨਕਾ ਸਚੁ ਜੋਇ॥੨॥੧੦੨॥੧੨੫॥**

**ਪਦ ਅਰਥ:** ਨੀਕੀ-ਚੰਗੀ। ਧੁਨਿ-ਧੁਨੀ। ਸੋਇ-ਓਹ। ਅਨੂਪ-ਉਪਮਾ ਰਹਿਤ, ਬਹੁਤ ਸੋਹਣੀ। ਜਪਤ-ਜਪਦਿਆਂ। ਸਾਧੂ-ਸ੍ਰੇਸ਼ਟ ਮਨੁੱਖ।੧।ਰਹਾਉ।

ਚਿਤਵਤ-ਯਾਦ ਕਰਦਾ ਹੈ। ਕਲਮਲ-ਪਾਪਾਂ ਨੂੰ। ਕਢੁ-ਕਢ ਦੇ। ਧੋਇ-ਧੋ ਕੇ। ਬਿਕਾਰ ਅੰਕੁਰ-ਵਿਕਾਰਾਂ ਦਾ ਅੰਗੂਰ। ਕਾਟਿ ਛਾਡੇ ਖੋਇ-ਕਟ ਕੇ ਗੁਆ ਦਿੱਤੇ ਹਨ, ਭਾਵ ਦੂਰ ਕਰ ਦਿੱਤੇ ਹਨ ।੧।

ਪਰਾ ਪੂਰਬਿ-ਪਹਿਲਾਂ ਤੋਂ, ਧੁਰ ਤੋਂ। ਜਿਸਹਿ-ਜਿਸ (ਜੀਵ) ਦਾ। ਬਿਰਲ-ਵਿਰਲਾ। ਰਵਣ-ਯਾਦ। ਕਰਤਾਰੇ-ਕਰਤਾ (ਪੁਰਖ) ਦੇ। ਸਚੁ ਜੋਇ-ਸਚ ਨੂੰ ਵੇਖਦਾ ਹੈ ।੨।

ਅਰਥ : (ਹੇ ਭਾਈ !) ਉਸ ਪਰਮਾਤਮਾ ਦੀ ਧੁਨੀ (ਗਾਉਣੀ) ਚੰਗੀ ਹੈ। (ਉਸ) ਸੁੰਦਰ ਮਾਲਕ ਦੇ ਸੋਹਣੇ ਚਰਨ ਜਪਦਿਆਂ (ਮਨੁੱਖ) ਸਾਧੂ ਬਣ ਜਾਂਦਾ ਹੈ।੧।ਰਹਾਉ।

(ਹੇ ਭਾਈ ! ਜਿਹੜਾ ਮਨੁੱਖ) ਗੋਪਾਲ ਦੇ ਦਰਸ਼ਨ ਯਾਦ ਕਰਦਾ ਹੈ, ਪਾਪ ਧੋ ਕੇ ਕਢ ਦੇਵੇ, (ਇਸ ਤਰ੍ਹਾਂ ਉਹ ਸ਼ੁੱਧ ਹੋ ਜਾਂਦਾ ਹੈ)। ਹਰੀ ਨੇ (ਉਸ ਦੇ ਅੰਦਰ) ਜਨਮ ਮਰਨ ਦੇਣ ਵਾਲੇ ਵਿਕਾਰ ਰੂਪ ਬੀਜ ਕਟ ਕੇ ਦੂਰ ਕਰ ਦਿੱਤੇ ਹਨ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ) ਗੋਪਾਲ ਕਰਤਾ ਪੁਰਖ ਦੇ ਗੁਣ (ਕੋਈ) ਵਿਰਲਾ ਹੀ ਉਚਾਰਨ ਕਰਦਾ ਹੈ (ਅਤੇ) ਸਚ ਨੂੰ (ਉਹ) ਵੇਖਦਾ ਹੈ ਜਿਸ ਦੇ (ਮੱਥੇ ਉਤੇ) ਧੁਰ ਤੋਂ (ਲੇਖ) ਲਿਖਿਆ ਹੁੰਦਾ ਹੈ ।੨।੧੦।੧੨੫।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਨਾਮ ਦੀ ਧੁਨੀ ਬਹੁਤ ਚੰਗੀ ਹੈ। ਜਿਹੜਾ ਮਨੁੱਖ ਇਸ ਧੁਨੀ ਨਾਲ ਜੁੜਦਾ ਹੈ ਉਹ ਸਾਧੂ ਬਿਰਤੀ ਵਾਲਾ ਬਣ ਜਾਂਦਾ ਹੈ। ਉਸਦੇ ਹਿਰਦੇ ਚੋਂ ਪਾਪਾਂ ਦਾ ਖਾਤਮਾ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਪਰਮੇਸ਼ਰ ਦੇ ਗੁਣਾਂ ਦਾ ਉਚਾਰਨ ਉਸੇ ਮਨੁੱਖ ਨੂੰ ਨਸੀਬ ਹੁੰਦਾ ਹੈ ਜਿਸ ਦੇ ਮਥੇ ਦੇ ਧੁਰੋਂ ਪ੍ਰਾਪਤੀ ਦਾ ਲੇਖ ਲਿਖਿਆ ਹੁੰਦਾ ਹੈ।

**ਸਾਰਗ ਮਹਲਾ ੫ ॥ ਹਰਿ ਕੇ ਨਾਮ ਕੀ ਮਤਿ ਸਾਰ॥ ਹਰਿ ਬਿਸਾਰਿ ਜੁ ਆਨ ਰਾਚਹਿ, ਮਿਥਨ ਸਭ ਬਿਸਥਾਰ॥੧॥ਰਹਾਉ॥ ਸਾਧ ਸੰਗਮਿ ਭਜੁ ਸੁਆਮੀ, ਪਾਪ ਹੋਵਤ ਖਾਰ॥ ਚਰਨਾਰਬਿੰਦ ਬਸਾਇ ਹਿਰਦੈ, ਬਹੁਰਿ ਜਨਮ ਨ ਮਾਰ॥੧॥ ਕਰਿ ਅਨੁਗ੍ਰਹ ਰਾਖਿ ਲੀਨੇ, ਏਕ ਨਾਮ ਅਧਾਰ॥ ਦਿਨ ਰੈਨਿ ਸਿਮਰਤ ਸਦਾ ਨਾਨਕ, ਮੁਖ ਊਜਲ ਦਰਬਾਰਿ॥੨॥੧੦੩॥੧੨੬॥**

**ਪਦ ਅਰਥ:** ਮਤਿ ਸਾਰ-ਸ੍ਰੇਸ਼ਟ ਅਕਲ। ਬਿਸਾਰਿ-ਵਿਸਾਰ ਕੇ। ਜੁ-ਜਿਹੜੇ। ਆਨ-ਹੋਰ। ਰਾਚਹਿ-(ਰਾਚਹਿਂ) ਰਚਦੇ ਹਨ। ਮਿਥਨ-ਝੂਠੇ। ਬਿਸਥਾਰ-ਵਿਸਥਾਰ, ਖਿਲਾਰਾ ।੧ ।ਰਹਾਉ।

ਸੰਗਮਿ-ਸੰਗ ਕਰਕੇ। ਭਜੁ-ਯਾਦ ਕਰ। ਖਾਰ-ਨਾਸ਼ਵੰਤ। ਚਰਨਾਰ ਬਿੰਦ-ਸੋਹਣੇ ਚਰਨ। ਹਿਰਦੈ-ਹਿਰਦੇ ਵਿਚ। ਬਹੁਰਿ-ਫਿਰ। ਮਾਰ-ਮਰਨ ।੧।

ਕਰਿ ਅਨੁਗ੍ਰਹ-ਕਿਰਪਾ ਕਰਕੇ। ਆਧਾਰ-ਆਸਰਾ। ਰੈਨਿ-ਰਾਤ। ਸਿਮਰਤ-ਸਿਮਰਦਿਆਂ। ਊਜਲ-ਉਜਲਾ। ਦਰਬਾਰਿ-(ਪ੍ਰਭੂ ਦੇ) ਦਰਬਾਰ ਵਿਚ ।੨।

**ਅਰਥ:** (ਹੇ ਭਾਈ!) ਹਰੀ ਦੇ ਨਾਮ (ਸਿਮਰਨ) ਵਾਲੀ ਅਕਲ ਸ੍ਰੇਸ਼ਟ ਹੈ। ਹਰੀ ਨੂੰ ਵਿਸਾਰ ਕੇ ਜਿਹੜੇ ਮਨੁੱਖ ਹੋਰ (ਹੋਰ ਕੰਮਾਂ ਵਿਚ) ਰਚੇ ਰਹਿੰਦੇ ਹਨ (ਉਨ੍ਹਾਂ ਦੇ ਸਾਰੇ) ਵਿਸਥਾਰ (ਖਿਲਾਰੇ) ਝੂਠੇ ਹਨ (ਭਾਵ ਵਿਅਰਥ ਜਾਂਦੇ ਹਨ) ।੧ ।ਰਹਾਉ ।

(ਹੇ ਭਾਈ!) ਸਾਧ ਸੰਗਤ ਵਿਚ (ਬੈਠ ਕੇ) ਮਾਲਕ ਦਾ (ਨਾਮ) ਸਿਮਰ (ਜਿਸ ਨਾਲ ਸਾਰੇ) ਪਾਪ ਨਾਸ਼ ਹੋ ਜਾਂਦੇ ਹਨ। (ਹੇ ਭਾਈ! ਤੂੰ ਪ੍ਰਭੂ ਦੇ) ਸੋਹਣੇ ਚਰਨ (ਆਪਣੇ) ਹਿਰਦੇ ਵਿਚ ਵਸਾ (ਤਾਂ ਜੋ) ਮੁੜ ਜਨਮ ਮਰਨ ਦੇ (ਗੇੜ ਵਿਚ) ਨ ਪਵੇ ।੧ ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਨੇ ਜਿਹੜੇ ਮਨੁੱਖ) ਕਿਰਪਾ ਕਰਕੇ ਰਖ ਲਏ ਹਨ, (ਉਨ੍ਹਾਂ ਨੂੰ) ਇਕ ਨਾਮ ਦਾ ਆਸਰਾ (ਮਿਲਿਆ ਹੋਇਆ ਹੈ)। ਦਿਨ ਰਾਤ ਸਦਾ (ਵਾਹਿਗੁਰੂ ਜੀ ਨੂੰ) ਸਿਮਰਦਿਆਂ (ਸਾਈਂ ਦੇ) ਦਰਬਾਰ ਵਿਚ ਮੂੰਹ ਉਜਲੇ ਹੁੰਦੇ ਹਨ ।੨ ।੧੦੩ ।੧੨੬ ।

# ਸਾਰੰਸ਼ ਅਤੇ ਸਿਧਾਂਤ

ਹਰੀ ਦਾ ਨਾਮ ਸਿਮਰਨ ਵਾਲੀ ਮਤਿ ਸ੍ਰੇਸ਼ਟ ਹੈ। ਇਸ ਸ਼ਬਦ ਵਿਚ ਇਹ ਪ੍ਰੇਰਨਾ ਦਿਤੀ ਹੈ ਕਿ ਸਾਧ ਸੰਗਤ ਵਿਚ ਨਾਮ ਸਿਮਰਨ ਕੀਤਿਆਂ ਪਾਪ ਨਾਸ਼ ਹੋ ਜਾਂਦੇ ਹਨ। ਨਾਮ ਸਿਮਰਨ ਦੀ ਬਰਕਤ ਨਾਲ ਮੁੜ ਜਲਮ ਮਰਨ ਦੇ ਗੇੜ ਵਿਚ ਪੈਣ ਤੋਂ ਬਚ ਜਾਈਦਾ ਹੈ। ਦਿਨ-ਰਾਤ ਪ੍ਰਭੂ ਦਾ ਸਿਮਰਨ ਕੀਤਿਆਂ ਅੰਤਿ ਪ੍ਰਭੂ ਦੇ ਦਰਬਾਰ ਵਿਚ ਉਜਲੇ ਮੁਖ ਲੈ ਕੇ ਜਾਈਦਾ ਹੈ।

**ਸਾਰਗ ਮਹਲਾ ੫ ॥ ਮਾਨੀ, ਤੂੰ ਰਾਮ ਕੈ ਦਰਿ ਮਾਨੀ॥ ਸਾਧ ਸੰਗਿ ਮਿਲਿ ਹਰਿ ਗੁਨ ਗਾਏ, ਬਿਨਸੀ ਸਭ ਅਭਿਮਾਨੀ॥੧॥ਰਹਾਉ॥ ਧਾਰਿ ਅਨੁਗ੍ਰਹੁ ਅਪੁਨੀ ਕਰਿ ਲੀਨੀ, ਗੁਰਮੁਖਿ ਪੂਰ ਗਿਆਨੀ॥ ਸਰਬ ਸੂਖ ਅਨੰਦ ਘਨੇਰੇ, ਠਾਕੁਰ ਦਰਸ ਧਿਆਨੀ॥੧॥ ਨਿਕਟਿ ਵਰਤਨਿ ਸਾ ਸਦਾ ਸੁਹਾਗਨਿ, ਦਹਦਿਸ ਸਾਈ ਜਾਨੀ॥ ਪ੍ਰਿਅ ਰੰਗ ਰੰਗਿ ਰਤੀ ਨਾਰਾਇਨ, ਨਾਨਕ ਤਿਸੁ ਕੁਰਬਾਨੀ॥੨॥੧੦੪॥੧੨੭॥**

**ਪਦ ਅਰਥ:** ਮਾਨੀ-ਮਾਣ ਵਾਲੀ, ਆਦਰ ਸਤਿਕਾਰ ਵਾਲੀ। ਦਰਿ-ਦਰ ਉਤੇ। ਮਿਲਿ-ਮਿਲ ਕੇ। ਬਿਨਸੀ-ਨਾਸ ਹੋ ਗਈ ਹੈ, ਭਾਵ ਦੂਰ ਹੋ ਗਈ ਹੈ। ਅਭਿਮਾਨੀ-ਹੰਕਾਰ ਵਾਲੀ ਮਤਿ ।੧ ।ਰਹਾਉ ।

ਧਾਰਿ-ਕਰਕੇ। ਅਨੁਗ੍ਰਹੁ-ਕਿਰਪਾ। ਕਰਿ ਲੀਨੀ-ਬਣਾ ਲਈ। ਗੁਰਮੁਖਿ-ਗੁਰੂ ਦੇ ਅਨੁਸਾਰੀ। ਪੂਰ ਗਿਆਨੀ-ਪੂਰਨ ਗਿਆਨ ਵਾਲੀ। ਧਿਆਨੀ-ਧਿਆਨ ਵਾਲੀ ।੧ ।

ਨਿਕਟਿ ਵਰਤਨਿ-ਨੇੜੇ ਰਹਿਣ ਵਾਲੀ। ਸਾ-ਉਹ। ਸਦਾ ਸੁਹਾਗਨਿ-ਸਦੀਵ ਕਾਲ ਸੁਹਾਗ ਭਾਗ ਵਾਲੀ। ਦਹਦਿਸਿ-ਦਸਾਂ ਪਾਸੇ। ਸਾਈ-ਉਹੀ। ਪ੍ਰਿਅ ਰੰਗਿ ਰਤੀ-ਪਿਆਰੇ ਦੇ ਰੰਗ ਭਾਵ (ਪਿਆਰ) ਵਿਚ ਰੰਗੀ ਹੋਈ ।੨ ।

**ਅਰਥ:** ਹੇ ਮਾਨਨੀਕ (ਜੀਵ ਇਸਤ੍ਰੀ!) ਤੂੰ ਪਰਮਾਤਮਾ ਦੇ ਦਰ ਉਤੇ ਮਾਨਨੀਕ ਹੋਈ ਹੈ (ਤੂੰ) ਸਾਧਸੰਗਤ ਨਾਲ ਮਿਲ ਕੇ ਪਰਮਾਤਮਾ ਦੇ ਗੁਣ ਗਾਏ ਹਨ (ਜਿਸ ਕਰਕੇ ਤੇਰੀ) ਹੰਕਾਰ ਵਾਲੀ ਬਿਰਤੀ ਨਾਸ਼ ਹੋ ਗਈ ਹੈ ।੧ ।ਰਹਾਉ ।

(ਹੇ ਜਿੰਦੇ! ਪ੍ਰਭੂ ਨੇ) ਕਿਰਪਾ ਕਰਕੇ ਤੈਨੂੰ ਆਪਣਾ ਬਣਾ ਲਿਆ ਹੈ, ਗੁਰੂ ਦੇ ਸਨਮੁਖ ਹੋਣ ਕਰਕੇ ਤੂੰ ਪੂਰੇ ਗਿਆਨ ਵਾਲੀ ਬਣ ਗਈ ਹੈਂ। ਮਾਲਕ ਦੇ ਦਰਸ ਦੀ ਧਿਆਨੀ ਹੋਣ ਕਰਕੇ ਤੈਨੂੰ ਸਾਰੇ ਸੁਖ ਅਤੇ ਬਹੁਤ ਅਨੰਦ ਪ੍ਰਾਪਤ ਹੋਏ ਹਨ।੧।

(ਜਿਹੜੀ ਇਸਤ੍ਰੀ ਮਾਲਕ ਦੇ) ਨੇੜੇ ਰਹਿੰਦੀ ਹੈ (ਉਸ ਦਾ ਹੁਕਮ ਮੰਨਦੀ ਹੈ) ਉਹ ਸਦੀਵੀ ਸੁਹਾਗ-ਭਾਗ ਵਾਲੀ ਹੈ, (ਅਤੇ) ਉਹੀ ਦਸਾਂ ਦਿਸ਼ਾਂ ਵਿਚ (ਭਾਵ ਹਰ ਪਾਸੇ) ਜਾਣੀ ਗਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਉਸ ਇਸਤ੍ਰੀ ਤੋਂ) ਸਦਕੇ ਹਾਂ ਜਿਹੜੀ ਜੀਵ ਇਸਤ੍ਰੀ ਪਿਆਰੇ ਪਰਮਾਤਮਾ ਦੇ ਪ੍ਰੇਮ ਵਿਚ ਰੰਗੀ ਗਈ ਹੈ।੨।੧੦੪।੧੨੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਜੀਵ-ਇਸਤ੍ਰੀ ਪਤੀ ਪਰਮਾਤਮਾ ਦੇ ਗੁਣ ਗਾ ਕੇ ਪੂਰਨ ਗਿਆਨ ਤੇ ਪੂਰਨ ਧਿਆਨ ਵਾਲੀ, ਸਰਬ ਸੁਖਵੰਤੀ ਬਣਦੀ ਹੈ। ਅਜਿਹੀ ਆਗਿਆਕਾਰੀ ਇਸਤ੍ਰੀ ਸਦਾ ਹੀ ਪਤੀ ਦੇ ਪ੍ਰੇਮ ਦੇ ਰੰਗ ਵਿਚ ਰੰਗੀ ਰਹਿੰਦੀ ਹੈ ਸਭ ਪਾਸੇ ਨਿਕਟ ਵਰਤੀ ਅਤੇ ਪ੍ਰਸਿਧ ਹੋ ਜਾਂਦੀ ਹੈ। ਗੁਰੂ ਪਾਤਿਸ਼ਾਹ ਅਜਿਹੀ ਮਾਨਨੀਕ ਜੀਵ-ਇਸਤ੍ਰੀ ਤੋਂ ਸਦਕੇ ਜਾਂਦੇ ਹਨ।

**ਸਾਰਗ ਮਹਲਾ ੫ ॥ ਤੁਅ ਚਰਨ ਆਸਰੋ, ਈਸ॥ ਤੁਮਹਿ ਪਛਾਨੂ ਸਾਕੁ ਤੁਮਹਿ ਸੰਗਿ, ਰਾਖਨਹਾਰੁ ਤੁਮੈ ਜਗਦੀਸ॥੧॥ਰਹਾਉ॥ ਤੂ ਹਮਰੋ, ਹਮ ਤੁਮਰੇ ਕਹੀਐ, ਇਤ ਉਤ ਤੁਮਹੀ ਰਾਖੇ॥ ਤੂ ਬੇਅੰਤੁ ਅਪਰੰਪਰੁ ਸੁਆਮੀ, ਗੁਰ ਕਿਰਪਾ ਕੋਈ ਲਾਖੈ॥੧॥ ਬਿਨੁ ਬਕਨੇ ਬਿਨੁ ਕਹਨ ਕਹਾਵਨ, ਅੰਤਰਜਾਮੀ ਜਾਨੈ॥ ਜਾ ਕਉ ਮੇਲਿ ਲਏ ਪ੍ਰਭ ਨਾਨਕ ਸੇ ਜਨ ਦਰਗਹ ਮਾਨੇ॥੨॥੧੦੫॥੧੨੮॥**

**ਪਦ ਅਰਥ:** ਤੁਅ ਚਰਨ-ਤੇਰੇ ਚਰਨਾਂ ਦਾ। ਆਸਰੋ-ਆਸਰਾ, ਟੇਕ। ਈਸ-ਹੇ ਈਸ਼ਵਰ!। ਤੁਮਹਿ-ਤੂੰ ਹੀ। ਪਛਾਨੁ-ਜਾਣ ਪਛਾਣ ਵਾਲਾ। ਸਾਕੁ-ਸਬੰਧ, ਰਿਸ਼ਤਾ। ਜਗਦੀਸ-ਹੇ ਜਗਤ ਦੇ ਈਸ਼ਵਰ!। ਤੁਮੈ-ਤੂੰ ਹੀ।੧।ਰਹਾਉ।

ਹਮਰੋ-ਸਾਡਾ। ਹਮ-ਅਸੀ। ਤੁਮਰੇ-ਤੁਹਾਡੇ। ਕਹੀਐ-ਆਖੇ ਜਾਂਦੇ ਹਾਂ। ਇਤ ਉਤ-ਇਥੇ ਉਥੇ, ਲੋਕ ਪਰਲੋਕ ਵਿਚ। ਰਾਖੇ-ਰਖਵਾਲੇ। ਅਪਰੰਪਰੁ-ਪਰੇ ਤੋਂ ਪਰੇ। ਸੁਆਮੀ-ਹੇ ਮਾਲਕ!। ਲਾਖੈ-ਲਖਦਾ, ਸਮਝਦਾ ਹੈ।੧।

ਬਿਨੁ ਬਕਨੇ-ਬਿਨਾ ਬੋਲੇ। ਅੰਤਰਜਾਮੀ-ਦਿਲ ਦੇ ਅੰਦਰ ਦੀ ਜਾਣਨ ਵਾਲਾ। ਮਾਨੇ-ਮੰਨੇ ਸਤਿਕਾਰੇ ਜਾਂਦੇ ਹਨ।੨।

**ਅਰਥ:** ਹੇ ਈਸ਼ਵਰ! (ਅਸਾਨੂੰ) ਤੇਰੇ ਚਰਨਾ ਦਾ ਹੀ ਆਸਰਾ ਹੈ। ਤੂੰ ਹੀ (ਸਾਡਾ) ਜਾਣੂ-ਪਛਾਣੂ ਹੈਂ (ਅਤੇ ਮੇਰਾ) ਰਿਸ਼ਤਾ ਵੀ ਤੇਰੇ ਨਾਲ ਹੈ, ਹੇ ਜਗਤ ਦੇ ਮਾਲਕ! ਤੂੰ ਹੀ ਮੇਰਾ ਰਖਵਾਲਾ ਹੈਂ।੧।ਰਹਾਉ।

(ਹੇ ਈਸ਼ਵਰ!) ਤੂੰ ਸਾਡਾ ਹੈ, ਅਸੀ ਤੇਰੇ (ਦਾਸ) ਆਖੇ ਜਾਂਦੇ ਹਾਂ, ਲੋਕ ਪਰਲੋਕ ਵਿਚ ਤੁਸੀ ਰਖਵਾਲੇ ਹੋ। ਹੇ ਮਾਲਕ! ਤੂੰ ਪਰੇ ਤੋਂ ਪਰੇ, ਬੇਅੰਤ ਹੈਂ, ਗੁਰੂ ਦੀ ਕਿਰਪਾ ਨਾਲ ਕੋਈ (ਵਿਰਲਾ ਹੀ ਤੈਨੂੰ) ਜਾਣਦਾ ਹੈ।੧।

(ਹੇ ਭਾਈ!) ਬਿਨਾ ਬੋਲੇ ਅਤੇ ਕਹੇ ਕਹਾਏ (ਉਹ ਸਭ ਦੇ) ਦਿਲ ਦੇ ਅੰਦਰ ਦੀਆਂ ਗਲਾਂ ਜਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ) ਨੂੰ ਪ੍ਰਭੂ (ਆਪਣੇ ਨਾਲ) ਮੇਲ ਲੈਂਦਾ ਹੈ, ਓਹ ਮਨੁੱਖ ਰਬੀ-ਦਰਬਾਰ ਵਿਚ ਆਦਰ-ਮਾਣ ਪਾਂਦੇ ਹਨ।੨।੧੦੫।੧੨੮।

## ਸਾਰੰਸ਼ ਅਤੇ ਸਿਧਾਂਤ

ਜਗਿਆਸੂ ਰੂਪ ਵਿਚ ਈਸ਼ਵਰ ਨਾਲ ਆਪਣੀ ਸਾਂਝ ਨੂੰ ਵਰਣਨ ਕੀਤਾ ਹੈ। ਪਰਮੇਸ਼ਰ ਬੇਅੰਤ ਹੈ, ਹਰ ਥਾਂ ਇਥੇ ਉਥੇ ਲੋਕ ਪਰਲੋਕ ਵਿਚ ਅੰਤਰਜਾਮੀ ਪਿਤਾ ਰਖਿਆ ਕਰਨ ਵਾਲਾ ਹੈ। ਸਿਰੇ ਦੀ ਗੱਲ ਇਹ ਹੈ ਕਿ ਜਿਨ੍ਹਾਂ ਨੂੰ ਪ੍ਰਭੂ ਆਪਣੇ ਨਾਲ ਮੇਲ ਲੈਂਦਾ ਹੈ ਉਹ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ ਮਾਣ-ਆਦਰ ਪ੍ਰਾਪਤ ਕਰਦੇ ਹਨ।

### ਸਾਰਗ ਮਹਲਾ ੫ ਚਉਪਦੇ ਘਰੁ ੫ ॥

**੧ਓ ਸਤਿਗੁਰ ਪ੍ਰਸਾਦਿ॥ ਹਰਿ ਭਜਿ, ਆਨ ਕਰਮ ਬਿਕਾਰ॥ ਮਾਨ ਮੋਹੁ ਨ ਬੁਝਤ ਤ੍ਰਿਸਨਾ, ਕਾਲ ਗ੍ਰਸ ਸੰਸਾਰ॥੧॥ਰਹਾਉ॥ ਖਾਤ ਪੀਵਤ ਹਸਤ ਸੋਵਤ, ਅਉਧ ਬਿਤੀ ਅਸਾਰ॥ ਨਰਕ ਉਦਰਿ ਭ੍ਰਮੰਤ ਜਲਤੋ, ਜਮਹਿ ਕੀਨੀ ਸਾਰ॥੧॥ ਪਰਦ੍ਰੋਹ ਕਰਤ ਬਿਕਾਰ ਨਿੰਦਾ, ਪਾਪ ਰਤ ਕਰ ਝਾਰ॥ ਬਿਨਾ ਸਤਿਗੁਰ ਬੂਝ ਨਾਹੀ, ਤਮ ਮੋਹ ਮਹਾਂ ਅੰਧਾਰ॥੨॥ ਬਿਖੁ ਠਗਉਰੀ ਖਾਇ ਮੂਠੋ, ਚਿਤਿ ਨ ਸਿਰਜਨਹਾਰ॥ ਗੋਬਿੰਦ ਗੁਪਤ ਹੋਇ ਰਹਿਓ ਨਿਆਰੋ, ਮਾਤੰਗ ਮਤਿ ਅਹੰਕਾਰ॥੩॥ ਕਰਿ ਕ੍ਰਿਪਾ ਪ੍ਰਭ ਸੰਤ ਰਾਖੇ, ਚਰਨ ਕਮਲ ਅਧਾਰ॥ ਕਰ ਜੋਰਿ ਨਾਨਕੁ ਸਰਨਿ ਆਇਓ, ਗੋੁਪਾਲ ਪੁਰਖ ਅਪਾਰ॥੪॥੧॥੧੨੯॥**

**ਪਦ ਅਰਥ:** ਭਜਿ-ਭਜਨ ਕਰਕੇ। ਆਨ-ਕਰਮ-ਹੋਰ ਕੰਮ। ਬੁਝਤ-ਬੁਝ ਜਾਂਦੀ ਹੈ। ਕਾਲ ਗ੍ਰਸ-ਕਾਲ (ਮੌਤ) ਦਾ ਫੜਿਆ ਹੋਇਆ ।੧ ।ਰਹਾਉ।

ਖਾਤ-ਖਾਂਦਿਆਂ। ਪੀਵਤ-ਪੀਂਦਿਆਂ। ਸੋਵਤ-ਸੌਂਦਿਆਂ। ਅਉਧ-ਉਮਰ। ਬਿਤੀ-ਬਤੀਤ ਹੋ ਜਾਂਦੀ ਹੈ। ਅਸਾਰ-ਬੇ ਖ਼ਬਰੀ ਵਿਚ। ਉਦਰਿ-ਪੇਟ ਵਿਚ। ਭ੍ਰਮੰਤ-ਭਰਮਦਾ, ਭਟਕਦਾ ਰਹਿੰਦਾ ਹੈ। ਜਲਤੋ-ਸੜਦਾ ਬਲਦਾ ਹੈ। ਜਮਹਿ-ਜਮਾਂ ਨੇ। ਸਾਰ-ਸੰਭਾਲੀ।੧।

ਪਰ ਦ੍ਰੋਹ-ਦੂਜਿਆਂ ਨਾਲ ਧੋਖਾ, ਛਲ, ਫਰੇਬ। ਕਰਤ-ਕਰਦਿਆਂ। ਪਾਪ ਰਤ-ਪਾਪਾਂ ਵਿਚ ਰੱਤਾ, ਲੱਗਾ ਹੋਇਆ। ਕਰ ਝਾਰ-ਹਥ ਝਾੜ (ਕੇ)। ਤਮ-ਅਗਿਆਨ। ਮਹਾ ਅੰਧਾਰ-ਵੱਡਾ ਹਨੇਰਾ।੨।

ਬਿਖੁ-ਜ਼ਹਿਰ। ਠਗਉਰੀ-ਠਗ ਬੂਟੀ (ਮਾਇਆ)। ਖਾਇ-ਖਾ ਕੇ। ਮੂਠੋ-ਲੁਟਿਆ ਗਿਆ ਹੈ। ਚਿਤਿ-ਵਿਚ ਵਿਚ। ਗੁਪਤ-ਲੁਕਿਆ ਹੋਇਆ ਹੈ। ਚਿਤਿ-ਚਿਤ ਵਿਚ। ਨਿਆਰੋ-ਵਖਰਾ। ਮਾਤੰਗ-ਹਾਥੀ। ਮਤਿ ਅਹੰਕਾਰਿ-ਮਤ ਦੇ ਹੰਕਾਰ ਵਿਚ।੩।

ਕਰਿ ਕ੍ਰਿਪਾ-ਕਿਰਪਾ ਕਰਕੇ। ਅਧਾਰ-ਆਸਰਾ। ਕਰ ਜੋਰਿ-ਹੱਥ ਜੋੜ ਕੇ। ਗੋੁਪਾਲ-ਪ੍ਰਿਥਵੀ ਦਾ ਪਾਲਕ (ਇਥੇ ਉਚਾਰਨ 'ਗੁਪਾਲ' ਕਰਨਾ ਹੈ)।੪।

**ਅਰਥ:** (ਹੇ ਭਾਈ!) ਹਰੀ ਦਾ ਭਜਨ ਕਰਕੇ (ਸੋਝੀ ਆਉਂਦੀ ਹੈ ਕਿ ਨਾਮ ਤੋਂ ਬਿਨਾ) ਹੋਰ ਸਾਰੇ ਕਰਮ ਵਿਅਰਥ ਹਨ। (ਉਨ੍ਹਾਂ ਕਰਮਾਂ ਨਾਲ) ਹੰਕਾਰ, ਮੋਹ ਤੇ ਤ੍ਰਿਸ਼ਨਾ ਨਹੀ ਮਿਟਦੀ, ਸੰਸਾਰ ਮੌਤ-ਗ੍ਰਸਤ ਰਹਿੰਦਾ ਹੈ।੧।ਰਹਾਉ।

(ਹੇ ਭਾਈ!) ਖਾਂਦਿਆਂ, ਪੀਂਦਿਆਂ, ਹਸਦਿਆਂ, ਸੌਂਦਿਆਂ ਹੀ (ਮਨੁੱਖ ਦੀ) ਉਮਰ ਬੇ-ਸਮਝੀ ਵਿਚ ਗੁਜ਼ਰ ਜਾਂਦੀ ਹੈ। ਜਮਾਂ ਨੇ ਜਦ ਖ਼ਬਰ ਲਈ (ਤਾਂ ਪੱਤਾ ਲਗਾ ਕਿ) ਜੀਵ ਨਰਕ ਸਮਾਨ ਗਰਭ ਜੂਨੀ ਵਿਚ ਸੜਦਾ ਬਲਦਾ ਰਹਿੰਦਾ ਹੈ।੧।

(ਹੇ ਭਾਈ! ਸਿਮਰਨ ਛਡ ਕੇ ਮਨੁੱਖ) ਦੂਜਿਆਂ ਨਾਲ ਠਗੀ ਕਰਦਾ ਹੈ ਵਿਕਾਰਾਂ, ਨਿੰਦਾਂ ਤੇ ਪਾਪਾਂ ਵਿਚ ਹਥ ਝਾੜ ਕੇ ਲੱਗਾ ਰਹਿੰਦਾ ਹੈ। ਸਤਿਗੁਰੂ ਤੋਂ ਬਿਨਾ (ਪਾਪੀ ਜੀਵ ਨੂੰ ਜੀਵਨ ਦੀ) ਸੋਝੀ ਨਹੀਂ ਪੈਂਦੀ, ਮੋਹ ਦੇ ਘੁਪ ਹਨੇਰੇ ਵਿਚ ਪਿਆ ਰਹਿੰਦਾ ਹੈ।੨।

(ਹੇ ਭਾਈ! ਅਚੇਤ ਮਨੁੱਖ) ਜ਼ਹਰ ਰੂਪੀ ਠਗ-ਬੂਟੀ ਖਾ ਕੇ ਲੁਟਿਆ ਜਾਂਦਾ ਹੈ, ਸਿਰਜਨਹਾਰ ਨੂੰ ਦਿਲ ਵਿਚ (ਯਾਦ ਨਹੀ ਕਰਦਾ) ਹਉਮੈ ਦੀ ਮਤਿ ਕਾਰਨ ਹਾਥੀ ਵਾਂਗ (ਫੁਲਿਆ ਰਹਿੰਦਾ ਹੈ) ਤੇ (ਇਸ ਦੇ ਅੰਦਰ) ਪਰਮਾਤਮਾ ਲੁਕ ਕੇ ਬੈਠਾ ਹੋਇਆ ਹੈ ਪਰ ਉਸ ਤੋਂ (ਇਹ ਜੀਵ) ਕਿਨਾਰੇ ਹੀ ਰਹਿੰਦਾ ਹੈ।੩।

(ਹੇ ਭਾਈ!) ਪ੍ਰਭੂ ਨੇ ਕਿਰਪਾ ਕਰਕੇ ਸੰਤ ਆਪਣੇ ਚਰਨਾ ਦੇ ਆਸਰੇ (ਮਾਇਆ ਦੀ ਜ਼ਹਰ ਤੋਂ) ਬਚਾਅ ਰਖੇ ਹਨ। ਹੇ ਪ੍ਰਿਥਵੀ ਦੇ ਪਾਲਕ! ਹੇ ਬੇਅੰਤ! ਨਾਨਕ ਦੋਵੇਂ ਹਥ ਜੋੜ ਕੇ (ਰਖਿਆ ਲਈ ਤੇਰੀ) ਸ਼ਰਨ ਆਇਆ ਹੈ।੪।੧।੧੨੯।

## ਸਾਰਗ ਮਹਲਾ ੫ ਘਰੁ ੬ ਪੜਤਾਲ ॥

**੧ਓ ਸਤਿਗੁਰ ਪ੍ਰਸਾਦਿ॥ ਸੁਭ ਬਚਨ ਬੋਲਿ ਗੁਨ ਅਮੋਲ, ਕਿੰ ਕਰੀ ਬਿਕਾਰ॥ ਦੇਖੁ ਰੀ, ਬੀਚਾਰ॥ ਗੁਰ ਸਬਦੁ ਧਿਆਇ ਮਹਲੁ ਪਾਇ॥ ਹਰਿ ਸੰਗਿ ਰੰਗ, ਕਰਤੀ ਮਹਾ ਕੇਲ॥੧॥ਰਹਾਉ॥ ਸੁਪਨ ਰੀ, ਸੰਸਾਰੁ॥ ਮਿਥਨੀ ਬਿਸਥਾਰੁ॥ ਸਖੀ, ਕਾਇ ਮੋਹਿ ਮੋਹਿਲੀ, ਪ੍ਰਿਅ ਪ੍ਰੀਤਿ ਰਿਦੈ ਮੇਲ॥੧॥ ਸਰਬ ਰੀ ਪ੍ਰੀਤਿ ਪਿਆਰ॥ ਪ੍ਰਭੁ ਸਦਾ ਰੀ ਦਇਆਰੁ॥ ਕਾਂਏ, ਆਨ ਆਨ ਰੁਚੀਐ॥ ਹਰਿ ਸੰਗਿ ਸੰਗਿ ਖਚੀਐ॥ ਜਉ ਸਾਧ ਸੰਗ ਪਾਏ॥ ਕਹੁ ਨਾਨਕ ਹਰਿ ਧਿਆਏ॥ ਅਬ ਰਹੇ ਜਮਹਿ ਮੇਲ॥੨॥੧॥੧੩੦॥**

**ਪਦ ਅਰਥ:** ਸੁਭ-ਸ੍ਰੇਸ਼ਟ। ਅਮੋਲ-ਅਮੋਲਕ। ਕਿੰ ਕਰੀ ਬਿਕਾਰ-ਕਿਉਂ ਵਿਕਾਰ ਕਰਦੀ ਹੈਂ?। ਮਹਲੁ-(ਪ੍ਰਭੂ ਦਾ) ਸਰੂਪ। ਸੰਗਿ-ਨਾਲ। ਰੰਗ ਕਰਤੀ-ਅਨੰਦ ਮਾਣਦੀ। ਮਹਾ ਕੇਲ-ਵੱਡਾ ਖੇਲ, ਤਮਾਸ਼ਾ, ਅਨੰਦ।੧।ਰਹਾਉ।

ਸੁਪਨ-ਸੁਪਨਾ ਹੈ। ਰੀ-ਹੇ (ਸਖੀ)!। ਕਾਇ-ਕਿਉਂ?। ਮੋਹਿ-ਮੋਹ ਵਿਚ। ਮੋਹਿਲੀ, ਮੋਹੀ ਗਈ ਹੈ। ਪ੍ਰਿਅ ਪ੍ਰੀਤਿ-ਪਿਆਰੇ ਦੀ ਪ੍ਰੀਤ। ਰਿਦੈ ਮੇਲ-ਹਿਰਦੇ ਵਿਚ ਮੇਲ (ਬਣਾ)।੧।

ਸਰਬ-ਸਭ (ਨਾਲ)। ਦਇਆਰੁ-ਦਇਆਲੂ। ਕਾਏ-ਕਿਉਂ?। ਆਨ ਮਾਨ-ਹੋਰ ਹੋਰ (ਪਦਾਰਥਾਂ ਵਿਚ)। ਰੁਚੀਐ-ਰੁਚੀ ਰਖਦੀ ਹੈ। ਖਚੀਐ-ਮਸਤ, ਰਹਿਣਾ ਚਾਹੀਦਾ ਹੈ। ਜਉ-ਜਦੋਂ। ਰਹੇ-ਮੁਕ ਗਏ। ਜਮਹਿ ਮੇਲ-ਜਮਾਂ ਨਾਲ ਮੇਲ।੨।

**ਅਰਥ:** (ਹੇ ਸਖੀ! ਤੂੰ) ਵਿਕਾਰ ਕਿਉਂ ਕਰਦੀ ਹੈਂ? (ਗੁਰਬਾਣੀ ਦੇ) ਸ੍ਰੇਸ਼ਟ ਬਚਨ ਬੋਲ ਜੋ ਅਮੋਲ਼ਕ ਗੁਣ ਹਨ। ਹੇ (ਸਖੀ!) ਦੇਖ ਕੇ ਵੀਚਾਰ ਕਰ। (ਹੇ ਸਖੀ! ਜਿਸ ਜੀਵ ਇਸਤ੍ਰੀ ਨੇ) ਗੁਰੂ ਦਾ ਸ਼ਬਦ (ਆਪਣੇ ਮਨ ਵਿਚ) ਸਿਮਰਿਆ ਹੈ, (ਪ੍ਰਭੂ ਦਾ) ਮਹਲ (ਸਰੂਪ) ਪਾ ਕੇ (ਉਹ) ਹਰੀ ਨਾਲ ਪਿਆਰ ਬਹੁਤ ਅਨੰਦ ਪ੍ਰਾਪਤ ਕਰਦੀ ਹੈ।੧।ਰਹਾਉ।

ਹੇ (ਸਖੀ! ਇਹ) ਸੰਸਾਰ ਸੁਪਨ (ਸਮਾਨ) ਹੈ। (ਇਹ ਸਾਰਾ) ਪਸਾਰਾ ਖਿਲਾਰਾ ਨਾਸ਼ਵੰਤ ਹੈ। ਹੇ ਸਖੀ! (ਤੂੰ) ਕਿਉਂ (ਸੰਸਾਰ ਦੇ) ਮੋਹ ਵਿਚ ਮੋਹੀ ਗਈ ਹੈਂ? (ਆਪਣੇ) ਹਿਰਦੇ ਵਿਚ ਪਰਮਾਤਮਾ ਦੀ ਪ੍ਰੀਤ ਦਾ ਮੇਲ (ਕਰ)।੧।

ਹੇ (ਸਖੀ! ਉਹ ਪ੍ਰਭੂ ਜੋ) ਸਾਰਿਆਂ (ਵਿਚ ਵਿਆਪਕ ਹੈ, ਉਸ ਨਾਲ) ਪ੍ਰੀਤ ਤੇ ਪਿਆਰ ਕਰ। ਹੇ (ਸਖੀ! ਉਹ) ਪ੍ਰਭੂ ਸਦਾ ਹੀ ਦਇਆਲੂ ਹੈ। ਹੋਰ ਹੋਰ (ਪਦਾਰਥਾਂ ਵਿਚ) ਕਿਉ ਰੁਚੀ ਵਧਾਈਏ (ਭਾਵ ਪਿਆਰ ਕਰੀਏ?)। ਨਿਰੋਲ ਹਰੀ ਦੇ ਨਾਲ ਹੀ ਖਚਿਤ ਹੋਣਾ ਚਾਹੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦੋਂ ਤੋਂ ਸਾਧ-ਸੰਗ ਪ੍ਰਾਪਤ ਕੀਤਾ ਹੈ, ਪਰਮਾਤਮਾ ਦਾ ਧਿਆਨ ਧਰਿਆ ਹੈ, (ਉਸ ਦਾ ਫਲ ਇਹ ਹੋਇਆ ਕਿ) ਹੁਣ ਜਮਾਂ ਨਾਲ ਮੇਲ (ਹੋਣ ਦਾ ਡਰ) ਮੁਕ ਗਿਆ ਹੈ।੨।੧।੧੩੦।

# ਅਰਥ ਭੇਦ ਅਤੇ ਨਿਰਣੈ

## ਕਿੰ ਕਰੀ ਬਿਕਾਰ॥ ਦੇਖੁ ਰੀ ਬੀਚਾਰ॥

ਵੱਖ ਵੱਖ ਅਰਥ:

੧. ਜਗਿਆਸੂ ਰੂਪ ਸਖੀ ਬਿਕਾਰੋਂ ਕੋ (ਕਿੰ) ਕਿਆ (ਕਰੀ) ਕਰਤੀ ਹੈ। [ਫ.ਸ.

੨. ਸੰਗਯਾ-ਦਾਸੀ, ਟਹਿਲ 'ਸੁਭ ਬਚਨ ਬੋਲਿ ਗੁਨ ਅਮੋਲ ਕਿੰਕਰੀ ਬਿਕਾਰ' (ਸਾਰਗ ਮਹਲਾ ੫) ਵਿਕਾਰ ਦਾਸੀ ਵਾਂਙ ਸੇਵਾ ਕਰਨ ਵਾਲੇ ਹੋ ਜਾਣਗੇ। [ਮ.ਕੋ.

੩. ਕਿਉਂ ਕਰਦੀ ਹੈਂ ਵਿਕਾਰ। [ਸ਼ਬਦਾਰਥ

੪. ਤੂੰ ਮਾੜੇ ਕਰਮ ਕਿਉਂ ਕਰਦੀ ਹੈਂ, ਕੀ ਤੂੰ, ਇਸ ਨੂੰ ਸੋਚ ਸਮਝ ਅਤੇ ਵੇਖ। [ਮਨਮੋਹਨ ਸਿੰਘ

੫. ਹੇ ਵਿਕਾਰਾਂ ਦੀ ਦਾਸੀ (ਹੋ ਚੁਕੀ ਜੀਵ ਇਸਤ੍ਰੀ!) ਹੋਸ਼ ਕਰ (ਵਿਚਾਰ ਕੇ ਵੇਖੋ)। [ਦਰਪਣ

੬. ਕਿਉ ਕਰਦਾ ਹੈਂ ਵਿਕਾਰਾਂ ਨੂੰ ਕਿੰਕਰੀ ਬਿਕਾਰ-ਦਾਸੀ ਹੋ ਰਹੀ ਹਾਂ ਵਿਕਾਰਾਂ ਦੀ। [ਭਿੰਡਰਾਂ

੭. ਵਿਸ਼ੇ ਵਿਕਾਰਾਂ ਨੂੰ ਕਿੰ-ਕਰੀ ਕਿਉ ਭੋਗਨਾ ਕਰਦੀ ਹੈਂ। ਵਾ-ਬਾਹਰੋਂ ਕਿੰਕਰੀ=ਕਿੰਗ ਵਜਾਉਂਦੀ ਹੈਂ ਤੇ ਮਨ ਵਿਕਾਰਾਂ ਵਲ ਜਾਂਦੀ ਹੈ। ਰੀ-ਹੇ ਸਖੀ! ਤੂੰ ਵਿਚਾਰ ਕੇ ਦੇਖ। [ਸੰ.ਸ.

**ਨਿਰਣੈ:** ਸੰਸਕ੍ਰਿਤ ਵਿਚ 'ਕਿੰਕਰ' ਦਾਸ ਨੂੰ ਤੇ ਕਿੰਕਰੀ ਦਾਸੀ, ਟਹਿਲਣ ਨੂੰ ਕਹਿੰਦੇ ਹਨ। ਪੰ. ਤਾਰਾ ਸਿੰਘ ਨਰੋਤਮ ਨੇ ਗਿਰਾਰਥ ਕੋਸ਼ ਵਿਚ ਕਿੰਕਰੀ ਦੇਵਨਾਗਰੀ ਦਾ ਸ਼ਬਦ ਦਸਿਆ ਹੈ ਤੇ ਅਰਥ ਦਾਸਪੁਨਾ ਕੀਤੇ ਹਨ- 'ਕਿੰ. ਸੰਸਕ੍ਰਿਤ ਦਾ ਪਦ ਹੈ ਜੋ 'ਕਿਉਂ' ਦੇ ਅਰਥ ਦਿੰਦਾ ਹੈ। ਤੂੰ ਕਿਉਂ ਕਰਦੀ ਹੈਂ ਵਿਕਾਰ?।

'ਸੁਭ ਬਚਨ ਬੋਲਿ ਗੁਨ ਅਮੋਲ' ਤੋਂ ਜੋ ਸੇਧ ਮਿਲਦੀ ਹੈ ਉਸ ਅਨੁਸਾਰ 'ਕਿੰਕਰੀ ਇਸਤ੍ਰੀ ਲਿੰਗ ਠੀਕ ਬਣਦਾ ਹੈ। ਪਰ ਅਰਥਾਂ ਦੀ ਸੰਗਲੀ 'ਕਿੰ ਕਰੀ' ਪਦ ਛੇਦ ਕਰਕੇ ਪਾਠ ਕਰਨ ਨਾਲ ਵਧੇਰੇ ਢੁਕਦੀ ਹੈ। ਨਾਲ

ਹੀ 'ਕਿੰ' ਪਦ ਦੀ ਵਰਤੋਂ ਗੁਜਰੀ ਰਾਗ ਵਿਚ ਕੀਤੀ ਹੋਈ ਮਿਲਦੀ ਹੈ ਜਦੋਂ ਕਿ 'ਕਿੰਕਰੀ' ਸ਼ਬਦ ਜੁੜਤ ਰੂਪ ਵਿਚ ਕਿਤੇ ਨਹੀ ਆਇਆ:-

**ਜੋਗੇਨ ਕਿ ਜਗੇਨ ਕਿੰ, ਦਾਨੇਨ ਕਿੰ ਤਪਸਾ॥** [ਪੰ. ੫੨੬

**ਸਾਰਗ ਮਹਲਾ ੫ ॥ ਕੰਚਨਾ ਬਹੁ ਦਤ ਕਰਾ॥ ਭੂਮਿ ਦਾਨੁ ਅਰਪਿ ਧਰਾ॥ ਮਨ, ਅਨਿਕ ਸੋਚ ਪਵਿਤ੍ਰ ਕਰਤ॥ ਨਾਹੀ ਰੇ ਨਾਮ ਤੁਲਿ, ਮਨ ਚਰਨ ਕਮਲ ਲਾਗੇ॥੧॥ਰਹਾਉ॥ ਚਾਰਿ ਬੇਦ ਜਿਹਵ ਭਨੇ॥ ਦਸ ਅਸਟ ਖਸਟ ਸ੍ਰਵਨ ਸੁਨੇ॥ ਨਹੀ ਤੁਲਿ ਗੋਬਿਦ ਨਾਮ ਧੁਨੇ॥ ਮਨ, ਚਰਨ ਕਮਲ ਲਾਗੇ॥੧॥ ਬਰਤ ਸੰਧਿ, ਸੋਚ ਚਾਰ॥ ਕ੍ਰਿਆ ਕੁੰਟ ਨਿਰਾਹਾਰ॥ ਅਪਰਸ, ਕਰਤ ਪਾਕਸਾਰ॥ ਨਿਵਲੀ ਕਰਮ, ਬਹੁ ਬਿਸਥਾਰ॥ ਧੂਪ ਦੀਪ ਕਰਤੇ, ਹਰਿਨਾਮ ਤੁਲਿ ਨ ਲਾਗੇ॥ ਰਾਮ ਦਇਆਰ, ਸੁਨਿ ਦੀਨ ਬੇਨਤੀ॥ ਦੇਹੁ ਦਰਸ, ਨੈਨ ਪੇਖਉ, ਜਨ ਨਾਨਕ, ਨਾਮ ਮਿਸਟ ਲਾਗੇ॥੨॥੨॥੧੩੧॥**

**ਪਦ ਅਰਥ:** ਕੰਚਨਾ-ਸੋਨਾ। ਬਹੁ-ਬਹੁਤ। ਦਤ ਕਰਾ-ਦਾਨ ਕੀਤਾ। ਭੂਮਿ-ਭੂਮੀ, ਜ਼ਮੀਨ। ਅਰਪਿ ਧਰਾ-ਭੇਟਾ ਕਰ ਦਿਤੀ। ਸੋਚ-ਸੁਚ। ਕਰਤ-ਕਰਦਾ ਹੈ। ਤੁਲਿ-ਬਰਾਬਰ। ਲਾਗੇ-ਲੱਗਾ ਰਹੁ।੧।ਰਹਾਉ।

ਜਿਹਵ ਭਨੇ-ਜਿਹਵਾ (ਜੀਭ) ਨਾਲ ਉਚਾਰੇ। ਦਸ ਅਠ-ਅਠਾਰਾਂ (ਪੁਰਾਣ)। ਖਸਟ-ਛੇ ਸਾਸਤ੍ਰ। ਸ੍ਰਵਨ ਸੁਨੇ-ਕੰਨਾ ਨਾਲ ਸੁਣੇ। ਨਾਮ ਧੁਨੇ-ਨਾਮ ਦੀ ਧੁਨੀ।੧।

ਬਰਤ-ਵਰਤ। ਸੰਧਿ-ਸੰਧਿਆ। ਸੋਚ-ਪਵਿਤ੍ਰਤਾ। ਚਾਰ-ਪਵਿੱਤਰ। ਕ੍ਰਿਆ ਕੁੰਟ-(ਚਾਰ) ਕੁੰਟਾਂ ਵਿਚ ਭਵਣਾਂ। ਨਿਰਾਹਾਰ-ਅਹਾਰ ਤੋਂ ਬਿਨਾ, ਭੁਖੇ ਰਹਿ ਕੇ। ਪਾਕਸਾਰ-ਰਸੋਈ। ਨਿਵਲੀ ਕਰਮ-ਆਂਦਰਾਂ ਧੋਣ ਦੀ ਕ੍ਰਿਆ। ਬਹੁ ਬਿਸਥਾਰ-ਲੰਬਾ ਚੌੜਾ ਖਿਲਾਰਾ। ਰਾਮ ਦਇਆਰ-ਹੇ ਦਇਆਲੂ ਪਰਮਾਤਮਾ। ਦੀਨ-ਗਰੀਬ। ਪੇਖਉ-ਮੈਂ ਵੇਖਾਂ। ਮਿਸਟ ਲਾਗੇ-ਮਿੱਠਾ ਲਗਦਾ ਰਹੇ।੨।

**ਅਰਥ:** (ਹੇ ਭਾਈ! ਜੇ ਕਿਸੇ ਮਨੁੱਖ ਨੇ) ਬਹੁਤ ਸੋਨਾ ਦਾਨ ਕੀਤਾ, ਭੂਮੀ ਦਾ ਦਾਨ ਭੇਟ ਕਰਕੇ (ਮਣਸ ਕੇ) ਰਖ ਦਿੱਤਾ। ਹੇ ਮਨ! (ਜੇ ਕੋਈ) ਅਨੇਕ ਸੁਚਾਂ ਨਾਲ (ਸਰੀਰ ਨੂੰ) ਪਵਿੱਤਰ ਕਰਦਾ ਹੈ। ਹੇ ਮਨ! (ਇਹ ਕਰਮ) ਪਰਮੇਸ਼ਰ ਦੇ ਨਾਮ ਦੀ ਬਰਾਬਰੀ ਨਹੀ ਕਰ ਸਕਦੇ (ਇਸ ਲਈ ਤੂੰ ਪਰਮਾਤਮਾ ਦੇ) ਚਰਨਾ ਨਾਲ ਲਗਾ ਰਹੁ ਭਾਵ ਪ੍ਰੇਮ ਕਰ।੧।ਰਹਾਉ।

(ਹੇ ਮਨ! ਜੇ ਕੋਈ) ਚਾਰੇ ਵੇਦ (ਆਪਣੀ) ਜੀਭ ਨਾਲ ਉਚਾਰਨ ਕਰੇ, ਅਠਾਰਾਂ ਪੁਰਾਣ, ਛੇ ਸ਼ਾਸਤ੍ਰ ਕੰਨਾ ਨਾਲ ਸੁਣਦਾ ਰਹੇ, (ਇਹ ਸਾਰੇ ਕੰਮ) ਗੋਬਿੰਦ ਨਾਮ ਦੀ ਧੁਨੀ ਦੀ ਬਰਾਬਰੀ ਨਹੀ ਕਰ ਸਕਦੇ। (ਇਸ ਲਈ ਹੇ ਮਨ!) ਪ੍ਰਭੂ ਦੇ ਚਰਨ ਕਮਲਾਂ ਨਾਲ ਪ੍ਰੇਮ ਕਰ।੧।

(ਹੇ ਮਨ! ਜੇ ਕੋਈ) ਵਰਤ (ਰਖੇ), ਸੰਧਿਆ (ਕਰੇ) ਸਰੀਰ ਪਵਿਤ੍ਰਤਾ (ਲਈ) ਚਾਰੇ (ਕੁੰਟਾਂ ਵਿਚ) ਤੀਰਥਾਂ ਤੇ ਇਸ਼ਨਾਨ ਕਰਦਾ ਫਿਰੇ) ਅਤੇ ਆਹਾਰ ਤੋਂ ਬਿਨਾ ਰਹੇ, ਕਿਸੇ ਨਾਲ ਨ ਛੋਹੇ(ਆਪਣੀ ਹਥੀ) ਰਸੋਈ (ਤਿਆਰ) ਕਰਦਾ ਹੋਵੇ, ਨਿਊਲੀ ਕਰਮ (ਆਂਦਰਾਂ ਧੋਣ ਦੀ ਕ੍ਰਿਆ ਅਤੇ ਹੋਰ) ਬਹੁਤ (ਕੰਮਾਂ ਦਾ) ਵਿਥਾਰ ਕਰੇ, ਧੂਪ (ਧੁਖਾਂਦਾ) ਰਹੇ, ਦੀਵੇ (ਜਗਾਉਂਦਾ) ਰਹੇ, (ਪਰ ਇਹ ਸਾਰੇ ਕਰਮ) ਪਰਮੇਸ਼ਰ ਦੇ ਨਾਮ ਦੀ ਬਰਾਬਰੀ

ਨਹੀ ਕਰ ਸਕਦੇ। ਦਾਸ ਨਾਨਕ ਆਖਦਾ ਹੈ ਕਿ ਹੇ ਦਇਆਲੂ ਪ੍ਰਭੂ! (ਮੈਂ) ਗਰੀਬ ਦੀ ਬੇਨਤੀ ਸੁਣ। (ਮੈਨੂੰ) ਆਪਣਾ ਦਰਸ਼ਨ ਦਿਓ, (ਮੈਂ ਆਪਣੇ) ਨੇਤਰਾਂ ਨਾਲ ਵੇਖਾਂ (ਅਤੇ ਤੇਰਾ) ਨਾਮ (ਸਦਾ ਹੀ ਮੈਨੂੰ) ਮਿੱਠਾ ਲਗੇ।੨।੨।੧੩੧।

## ਸਾਰੰਸ਼ ਅਤੇ ਸਿਧਾਂਤ

ਦਾਨ ਦੇਣ, ਇਸ਼ਨਾਨ ਕਰਨ, ਪਾਠ ਕਰਨ ਤੇ ਸੁਣਨ, ਵਰਤ ਸੰਧਿਆ, ਤੀਰਥ-ਯਾਤਰਾ ਨਿਉਲੀ ਕਰਮ ਆਦਿ ਸਾਰੇ ਕ੍ਰਿਆ ਕਰਮ ਨਾਮ-ਸਿਮਰਨ ਦੀ ਬਰਾਬਰੀ ਨਹੀ ਕਰ ਸਕਦੇ। ਅੰਤ ਵਿਚ ਆਪਣੀ ਚਾਹਨਾ ਨੂੰ ਇਉਂ ਪ੍ਰਗਟਾਇਆ ਹੈ:-

**ਦੇਹੁ ਦਰਸੁ ਨੈਨ ਪੇਖਉ, ਜਨ ਨਾਨਕ ਨਾਮ ਮਿਸਟ ਲਾਗੈ॥**

**ਸਾਰਗ ਮਹਲਾ ੫ ॥ ਰਾਮ ਰਾਮ ਰਾਮ ਜਾਪਿ, ਰਮਤ ਰਾਮ ਸਹਾਈ॥੧॥ਰਹਾਉ॥ ਸੰਤਨ ਕੇ ਚਰਨ ਲਾਗੇ॥ ਕਾਮ ਕ੍ਰੋਧ ਲੋਭ ਤਿਆਗੇ॥ ਗੁਰ ਗੋਪਾਲ ਭਏ ਕ੍ਰਿਪਾਲ, ਲਬਧਿ ਅਪਨੀ ਪਾਈ॥੧॥ ਬਿਨਸੇ ਭ੍ਰਮ ਮੋਹ ਅੰਧ, ਟੂਟੇ ਮਾਇਆ ਕੇ ਬੰਧ, ਪੂਰਨ ਸਰਬਤ੍ਰ ਠਾਕੁਰ, ਨਹ ਕੋਊ ਬੈਰਾਈ॥ ਸੁਆਮੀ ਸੁਪ੍ਰਸੰਨ ਭਏ, ਜਨਮ ਮਰਨ ਦੋਖ ਗਏ, ਸੰਤਨ ਕੈ ਚਰਨ ਲਾਗਿ, ਨਾਨਕ ਗੁਨ ਗਾਈ॥੨॥੩॥੧੩੨॥**

**ਪਦ ਅਰਥ:** ਰਮਤ-ਜਪਦਿਆਂ। ਸਹਾਈ-ਮਦਦਗਾਰ।੧।ਰਹਾਉ।

ਤਿਆਗੇ-ਤਿਆਗ ਦਿੱਤੇ। ਲਬਧਿ-ਪਰਾ ਲਬਧਿ ਬਿਨਸੇ-ਨਾਸ਼ ਹੋ ਗਏ। ਭ੍ਰਮ-ਭਟਕਣ। ਮੋਹ ਅੰਧ-ਅੰਧਾ (ਕਰਨ ਵਾਲਾ) ਮੋਹ। ਬੰਧ-ਬੰਧਨ। ਪੂਰ-ਵਿਆਪਕ। ਸਰਬਤ੍ਰ-ਸਭ ਥਾਵਾਂ ਤੇ। ਠਾਕੁਰ-ਮਾਲਕ। ਬੈਰਾਈ-ਵੈਰੀ। ਸੁਪ੍ਰਸੰਨ-ਚੰਗੀ ਤਰ੍ਹਾਂ ਖ਼ੁਸ਼। ਚਰਨ ਲਾਗਿ-ਚਰਨ ਨਾਲ ਲਗ ਕੇ। ਗਾਈ-ਗਾਂਦੀ ਹੈ।੨।

**ਅਰਥ:** (ਹੇ ਭਾਈ!) ਪਰਮਾਤਮਾ ਦੇ (ਨਾਮ ਦਾ) ਜਪ ਕਰ, ਨਾਮ ਜਪਦਿਆਂ (ਉਹ) ਪਰਮਾਤਮਾ ਸਹਾਈ ਹੁੰਦਾ ਹੈ।੧।ਰਹਾਉ।

(ਹੇ ਭਾਈ! ਜਿਸ ਮਨੁੱਖ ਨੇ) ਸੰਤ ਜਨਾ ਦੀ ਚਰਨੀਂ ਲਗ ਕੇ, ਕਾਮ ਕ੍ਰੋਧ ਲੋਭ (ਆਦਿ ਵਿਕਾਰ) ਛਡ ਦਿਤੇ, (ਉਸ ਤੇ) ਗੁਰੂ ਗੋਪਾਲ ਕਿਰਪਾਲੂ ਹੋਏ (ਉਸ ਨੇ ਆਪਣੀ) ਪਰਾ ਲੁਬਧਿ ਦੁਆਰਾ (ਨਾਮ ਵਸਤੂ) ਪਾ ਲਈ।੧।

(ਉਸ ਮਨੁੱਖ ਦੇ ਸਾਰੇ) ਭਰਮ, ਮੋਹ, ਦੇ ਹਨੇਰੇ ਨਾਸ਼ ਹੋ ਗਏ। (ਉਸ ਦੇ) ਮਾਇਆ ਦੇ ਬੰਧਨ ਟੁਟ ਗਏ, (ਉਸ ਨੂੰ) ਹਰ ਪਾਸੇ ਵਿਆਪਕ ਠਾਕੁਰ ਦੇ (ਦੀਦਾਰ ਹੋ ਗਏ), ਕੋਈ ਵੈਰੀ (ਨਜ਼ਰ) ਨਹੀ ਆਇਆ। ਮਾਲਕ ਚੰਗੀ ਤਰ੍ਹਾਂ ਤੁੱਠ ਪਏ, (ਪ੍ਰਸੰਨ ਹੋ ਗਏ) ਜਨਮ ਮਰਣ ਦੇ ਗੇੜ ਤੇ ਪਾਪ ਮੁਕ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜੀਵ) ਸੰਤਾਂ ਦੇ ਚਰਨਾ ਨਾਲ ਲਗ ਕੇ (ਪਰਮਾਤਮਾ ਦੇ) ਗੁਣ ਗਾਈ ਜਾਂਦਾ ਹੈ।੨।੩।੧੩੨।

## ਅਰਥ ਭੇਦ ਅਤੇ ਨਿਰਣੈ

**ਗੁਰ ਗੋਪਾਲ ਭਏ ਕ੍ਰਿਪਾਲ, ਲਬਧਿ ਅਪਨੀ ਪਾਈ॥**

ਵੱਖ ਵੱਖ ਅਰਥ:

੧. ਗੋਪਾਲ ਰੂਪ ਗੁਰੂ ਕ੍ਰਿਪਾਲ ਭਏ ਹੈ ਜਿਸ ਆਤਮ ਵਸਤ੍ਰ ਕੋ (ਲਬਧਿ) ਢੂੰਢਤ ਥੇ ਸੋ ਪਾਇ ਲਈ ਹੈ। [ਫ.ਸ.

੨. ਲਬਧਿ-ਪਰਾਲਬਧ, ਭਾਗ [ਸ਼ਬਦਾਰਥ

੩. ਲਬਧਿ-ਲਾਭ, ਪ੍ਰਾਪਤੀ 'ਲਬਧਿ ਅਪਨੀ ਪਾਈ' [ਮ.ਕੋ.

੪. ਉਨ੍ਹਾਂ ਉਤੇ ਗੁਰੂ ਗੋਪਾਲ ਮਿਹਰਵਾਨ ਹੁੰਦਾ ਹੈ, ਓਹਨਾਂ ਨੂੰ ਉਹ ਨਾਮ ਵਸਤੂ ਮਿਲ ਜਾਂਦੀ ਹੈ ਜਿਸ ਦੀ (ਅਨੇਕਾਂ ਜਨਮਾਂ ਤੋਂ) ਭਾਲ ਕਰਕੇ ਆ ਰਹੇ ਸਨ। [ਦਰਪਣ

੫. ਗੁਰੂ ਵੀ ਤੇ ਗੋਪਾਲ ਵੀ ਕ੍ਰਿਪਾਲੂ ਹੋਏ, ਇਨ੍ਹਾਂ ਦੋਹਾਂ ਦੀ ਖੁਸ਼ੀ ਹੋਣ ਨਾਲ ਜਿਸ ਆਤਮ ਵਸਤੂ ਨੂੰ ਲਬਧਿ ਲਭਦੇ ਸਾਂ ਉਹ ਆਪਣੀ ਆਤਮ ਵਸਤੂ ਪਾ ਲਈ। [ਸੰ.ਸ.

**ਨਿਰਣੈ:** ਇਸ ਪੰਗਤੀ ਵਿਚ 'ਲਬਧਿ' ਪਦ ਸੰਗਿਆ ਵਾਚਕ ਹੈ, ਕ੍ਰਿਆਵਾਚੀ ਨਹੀ ਆਇਆ। 'ਲਬਧਿ' ਦਾ ਅਰਥ 'ਪਰਾ-ਲਬਧ' ਜਿਵੇਂ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ, ਉਹ ਠੀਕ ਹਨ ਕਿਉਂਕਿ ਇਸਦਾ ਸਰੂਪ ਸਿਹਾਰੀ ਸਹਿਤ 'ਲਬਧਿ' ਹੈ। ਇਸਤ੍ਰੀ ਲਿੰਗ ਦੀ ਲਖਾਇਕ ਹੈ 'ਲਬਧਿ' ਦਾ ਅਰਥ ਲਾਭ, ਨਫ਼ਾ ਵੀ ਕੀਤਾ ਜਾਂਦਾ ਹੈ ਪਰ 'ਪਰਾ ਲਬਧਿ' ਬਹੁਤ ਢੁਕਵੇਂ ਅਰਥ ਹਨ। ਗੁਰਬਾਣੀ ਵਿਚ ਜਿਸ ਸ਼ਬਦ ਦੇ ਅਰਥ 'ਲਭਦੀ ਹੈ' ਹਨ, ਉਸ ਦਾ ਸਰੂਪ ਇਸ ਤਰ੍ਹਾਂ ਹੈ:-

੧. **ਹਰਿ ਲਬਧੋ ਮਿਤ੍ਰ ਸੁ ਮਿਤੋ॥** [ਪੰ. ੧੩੬੦

੨. **ਭਾਗ ਉਦਿਮ ਲਬਧ੍ੰ ਮਾਇਆ, ਨਾਨਕ ਸਾਧਸੰਗਿ ਖਲ ਪੰਡਿਤਹ॥** [ਪੰ. ੧੩੫੬

ਸੋ ਇਥੇ 'ਲਬਧਿ' ਦਾ ਭਾਵ 'ਪਰਾ ਲਬਧਿ' ਹੀ ਠੀਕ ਹੈ, ਇਹ ਸ਼ਬਦ ਕ੍ਰਿਆਵਾਚੀ ਨਹੀ ਹੈ।

# ਸਾਰੰਸ਼ ਅਤੇ ਸਿਧਾਂਤ

ਰਾਮ-ਨਾਮ ਦਾ ਜਾਪ ਪਾਪ ਦੂਰ ਕਰਨ ਵਿਚ ਬਹੁਤ ਸਹਾਈ ਹੁੰਦਾ ਹੈ। ਨਾਮ ਜਪਣ ਨਾਲ ਭਰਮ ਤੇ ਪਾਪ ਕਟੇ ਜਾਂਦੇ ਹਨ, ਮੋਹ ਆਦਿ ਅਵਗੁਣ ਦੂਰ ਹੁੰਦੇ ਹਨ। ਹਰ ਥਾਂ ਹਰੀ ਵਸਦਾ ਦਿਸ ਪੈਂਦਾ ਹੈ ਕਿਸੇ ਥਾਂ ਤੇ ਕੋਈ ਵੀ ਵੈਰੀ ਨਹੀ ਭਾਸਦਾ, ਭਾਵ ਸਰਬ ਵਿਆਪਕਤਾ ਵਿਚ ਮਗਨ ਹੋ ਜਾਈਦਾ ਹੈ।

**ਸਾਰਗ ਮਹਲਾ ੫ ॥ ਹਰਿ ਹਰੇ ਹਰਿ ਮੁਖਹੁ ਬੋਲਿ, ਹਰਿ ਹਰੇ ਮਨਿ ਧਾਰੇ॥੧॥ਰਹਾਉ॥ ਸ੍ਰਵਨ ਸੁਨਨ, ਭਗਤਿ ਕਰਨ, ਅਨਿਕ ਪਾਤਿਕ ਪੁਨਹ ਚਰਨ॥ ਸਰਨ ਪਰਨ ਸਾਧੂ, ਆਨ ਬਾਨਿ ਬਿਸਾਰੇ॥੧॥ ਹਰਿ ਚਰਨ ਪ੍ਰੀਤਿ, ਨੀਤ ਨੀਤਿ, ਪਾਵਨਾ ਮਹਿ ਮਹਾ ਪੁਨੀਤ, ਸੇਵਕ ਭੈ ਦੂਰਿ ਕਰਨ, ਕਲਿਮਲ ਦੋਖ ਜਾਰੇ॥ ਕਹਤ ਮੁਕਤ, ਸੁਨਤ ਮੁਕਤ, ਰਹਤ ਜਨਮ ਰਹਤੇ॥ ਰਾਮ ਰਾਮ ਸਾਰ ਭੂਤ, ਨਾਨਕ ਤਤੁ ਬੀਚਾਰੇ॥੨॥੪॥੧੩੩॥**

**ਪਦ ਅਰਥ:** ਮੁਖਹੁ-ਮੂੰਹ ਤੋਂ। ਬੋਲਿ-ਉਚਾਰਨ ਕਰ। ਮਨਿ-ਮਨ ਵਿਚ। ਧਾਰੇ-ਟਿਕਾ ਵਸਾਅ।੧।ਰਹਾਉ।

ਸ੍ਰਵਨ-ਕੰਨਾ ਨਾਲ। ਭਗਤਿ-ਭਗਤੀ। ਅਨਿਕ-ਅਨਗਿਣਤ। ਪਾਤਿਕ-ਪਾਪੀ। ਪੁਨਹਚਰਨ-ਪ੍ਰਾਸਚਿਤ ਕਰਮ ਕਰਨਾ। ਆਨ-ਹੋਰ। ਬਾਨਿ-ਆਦਤ, ਸੁਭਾਅ।੧।

ਨੀਤ-ਨਿਤ, ਸਦਾ ਹੀ। ਪਾਵਨਾ-ਪਵਿੱਤਰਤਾ। ਮਹਾ ਪੁਨੀਤ-ਬਹੁਤ ਪਵਿੱਤਰ। ਭੈ-ਡਰ। ਕਲਿਮਲ-ਪਾਪ। ਦੋਖ-ਪਾਪ। ਜਾਰੇ-ਸਾੜੇ। ਰਹਤ ਜਨਮ-ਜੀਵਨ ਰਹਿਤ।੨।

**ਅਰਥ:** (ਹੇ ਭਾਈ!) ਹਰੀ ਹਰੀ ਨਾਮ ਨੂੰ ਮੂੰਹ ਤੋਂ ਬੋਲਿਆ ਕਰ (ਅਤੇ) ਹਰੀ ਨੂੰ ਹੀ ਮਨ ਵਿਚ ਧਾਰ (ਟਿਕਾ)।੧।ਰਹਾਉ।

(ਹੇ ਭਾਈ! ਹਰੀ ਦਾ ਨਾਮ) ਕੰਨਾ ਨਾਲ ਸੁਣਨਾ, (ਪ੍ਰਭੂ ਦੀ) ਭਗਤੀ ਕਰਨੀ (ਇਹ) ਅਨੇਕਾਂ ਪਾਪਾਂ ਨੂੰ ਦੂਰ ਕਰਨ ਲਈ ਕੀਤੇ ਪ੍ਰਾਸਚਿਤ ਕਰਮ (ਦੇ ਬਰਾਬਰ ਹੈ)। (ਹੇ ਭਾਈ!) ਸਾਧੂ (ਗੁਰੂ) ਦੀ ਸ਼ਰਨੀ (ਪੈ ਕੇ) ਹੋਰ ਸੁਭਾਵ ਵਿਸਾਰ ਦੇਵੇ।੧।

(ਹੇ ਭਾਈ!) ਹਰ ਰੋਜ਼ ਹਰੀ ਦੇ ਚਰਨ ਦੀ ਪ੍ਰੀਤ ਕਰਨੀ ਪਵਿੱਤਰ (ਕੰਮਾਂ) ਵਿਚੋਂ ਵੱਡੀ ਪਵਿੱਤਰ (ਕਰਣੀ) ਹੈ, (ਨਾਮ ਦੀ ਪ੍ਰੀਤ) ਸੇਵਕ ਦੇ ਸਾਰੇ ਡਰ ਦੂਰ ਕਰਨ ਵਾਲੀ ਹੈ (ਜਿਸ ਨੇ ਸਾਰੇ) ਪਾਪ ਦੋਸ਼ (ਵਿਕਾਰ) ਸਾੜ ਦਿੱਤੇ ਹਨ। (ਜੋ ਹਰੀ ਦਾ ਨਾਮ) ਉਚਾਰਦੇ ਹਨ, (ਉਹ) ਮੁਕਤ ਹਨ (ਜੋ) ਸੁਣਦੇ ਹਨ (ਉਹ) ਮੁਕਤ ਹਨ (ਸ੍ਰੇਸ਼ਟ) ਰਹਿਣੀ ਵਾਲੇ (ਮਨੁੱਖ) ਜਨਮ ਮਰਨ ਤੋਂ ਰਹਿਤ ਹੋ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਸਾਰੇ) ਧਰਮਾਂ ਦਾ ਨਿਚੋੜ (ਨਾਮ ਹੀ ਸਭ ਤੋਂ ਸ੍ਰੇਸ਼ਟ ਹੈ) ਇਸ ਤਤ ਨੂੰ ਵਿਚਾਰਦਾ ਰਹੇ।੨।੪।੧੩੩।

## ਸਾਰੰਸ਼ ਅਤੇ ਸਿਧਾਂਤ

ਡਰ, ਪਾਪ ਤੇ ਦੋਸ਼ ਆਦਿ ਦੂਰ ਕਰਕੇ ਪਵਿੱਤਰ ਹੋਣ ਦਾ ਸਭ ਤੋਂ ਉਤਮ ਸਾਧਨ ਨਾਮ-ਸਿਮਰਨ ਤੇ ਭਗਤੀ ਹੈ। ਨਾਮ, ਕਹਿਣ ਵਾਲੇ, ਸੁਣਨ ਵਾਲੇ ਸਾਰੇ ਹੀ ਪਵਿੱਤਰ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਜਗਿਆਸੂ ਨਾਮ ਮੁਖ ਤੋਂ ਉਚਾਰੇ ਤੇ ਉਸ ਨੂੰ ਹਿਰਦੇ ਵਿਚ ਧਾਰੇ। ਜਦੋਂ ਹਿਰਦੇ ਵਿਚ ਨਾਮ ਦਾ ਟਿਕਾਣਾ ਬਣ ਜਾਂਦਾ ਹੈ ਫਿਰ ਮਨੁੱਖ ਜਨਮ ਮਰਨ ਦੇ ਦੁੱਖਾਂ ਤੋਂ ਰਹਿਤ ਹੋ ਜਾਂਦਾ ਹੈ।

**ਸਾਰਗ ਮਹਲਾ ੫ ॥ ਨਾਮ ਭਗਤਿ ਮਾਗੁ ਸੰਤ, ਤਿਆਗਿ ਸਗਲ ਕਾਮੀ॥੧॥ਰਹਾਉ॥ ਪ੍ਰੀਤਿ ਲਾਇ ਹਰਿ ਧਿਆਇ, ਗੁਨ ਗੋਬਿੰਦ ਸਦਾ ਗਾਇ॥ ਹਰਿ ਜਨ ਕੀ ਰੇਨੁ ਬਾਂਛੁ, ਦੈਨਹਾਰ ਸੁਆਮੀ॥੧॥ ਸਰਬ ਕੁਸਲ ਸੁਖ ਬਿਸ੍ਰਾਮ, ਆਨਦਾ ਆਨੰਦ ਨਾਮ, ਜਮ ਕੀ ਕਛੁ ਨਾਹਿ ਤ੍ਰਾਸ, ਸਿਮਰਿ ਅੰਤਰਜਾਮੀ॥ ਏਕ ਸਰਨ ਗੋਬਿੰਦ ਚਰਨ, ਸੰਸਾਰ ਸਗਲ ਤਾਪ ਹਰਨ॥ ਨਾਵ ਰੂਪ ਸਾਧ ਸੰਗ, ਨਾਨਕ ਪਾਰਗਰਾਮੀ॥੨॥੫॥੧੩੪॥**

**ਪਦ ਅਰਥ:** ਸੰਤ-ਸੰਤ (ਬਹੁ ਵਚਨ)। ਨਾਮ ਭਗਤਿ-ਨਾਮ ਤੇ ਭਗਤੀ-ਨਾਮ ਤੇ ਭਗਤੀ। ਮਾਗੁ-ਮੰਗ। ਤਿਆਗਿ-ਛਡਕੇ। ਸਗਲ-ਸਾਰੇ। ਕਾਮੀ-ਕੰਮ, ਧੰਧੇ।੧।ਰਹਾਉ।

ਰੇਨੁ-(ਚਰਨ) ਧੂੜ। ਬਾਂਛੁ-ਮੰਗ। ਦੈਨਹਾਰ-ਦੇਣ ਵਾਲਾ।੧।

ਸਰਬ-ਸਾਰੀ। ਕੁਸਲ-ਖੁਸ਼ੀਆਂ। ਬਿਸ੍ਰਾਮ-ਟਿਕਾਣਾ। ਤ੍ਰਾਸ-ਡਰ। ਤਾਪ ਹਰਨ-ਦੁਖ ਦੂਰ ਕਰਨ ਵਾਲੇ। ਨਾਵ ਰੂਪ-ਬੇੜੀ ਸਮਾਨ। ਪਾਰਗਰਾਮੀ-ਪਾਰ ਲੰਘਾਣ ਵਾਲਾ।੨।

**ਅਰਥ:** (ਹੇ ਭਾਈ!) ਸਾਰੀਆਂ ਕਾਮਨਾਵਾਂ ਤਿਆਗ ਕੇ (ਪ੍ਰਭੂ) ਸੰਤਾਂ ਤੋਂ (ਪਰਮਾਤਮਾ ਦਾ) ਨਾਮ ਤੇ ਭਗਤੀ ਮੰਗ।੧।ਰਹਾਉ।

(ਹੇ ਭਾਈ! ਤੂੰ) ਪ੍ਰੀਤਿ ਲਾ ਕੇ ਹਰੀ ਨੂੰ ਧਿਆ (ਸਿਮਰਨ ਕਰ), ਸਦਾ ਗੋਬਿੰਦ ਦੇ ਗੁਣ ਗਾਉਂਦਾ ਰਹੁ। (ਹੇ ਭਾਈ! ਸਦਾ) ਹਰੀ ਜਨਾ ਦੇ ਚਰਨਾਂ ਦੀ ਧੂੜ ਮੰਗ (ਉਹ ਧੂੜੀ) ਦੇਣ ਵਾਲਾ ਮਾਲਕ (ਆਪ) ਹੈ।੧।

(ਹੇ ਭਾਈ! ਪਰਮਾਤਮਾ ਦਾ) ਨਾਮ ਸਾਰੀਆਂ ਖੁਸ਼ੀਆਂ, ਸਾਰੇ ਸੁਖਾਂ (ਅਤੇ) ਅਨੰਦਾਂ ਦਾ ਅਨੰਦ (ਦੇਣ ਵਾਲਾ) ਘਰ ਹੈ, (ਉਸ) ਅੰਤਰਜਾਮੀ (ਪ੍ਰਭੂ ਨੂੰ) ਸਿਮਰਿਆ ਕਰ (ਫਿਰ) ਜਮਾਂ ਦਾ ਕੋਈ ਡਰ ਨਹੀ ਰਹਿੰਦਾ। (ਹੇ ਭਾਈ!) ਇਕ ਗੋਬਿੰਦ ਦੇ ਚਰਨਾ ਦੀ ਸ਼ਰਨ ਸੰਸਾਰ ਦੇ ਸਾਰੇ ਤਾਪ ਨਾਸ਼ ਕਰਨ ਵਾਲੀ ਹੈ, ਸਾਧ ਸੰਗਤ ਬੇੜੀ ਰੂਪ ਹੈ (ਜੋ ਸੰਸਾਰ ਤੋਂ) ਪਾਰ ਕਰਨ ਵਾਲੀ ਹੈ।੨।੫।੧੩੪।

# ਸਾਰੰਸ਼ ਅਤੇ ਸਿਧਾਂਤ

ਲੋਕੀ ਸੰਤਾਂ ਪਾਸ ਜਾ ਕੇ ਦੁਨਿਆਵੀ ਪਦਾਰਥਾਂ ਦੀਆਂ ਮੰਗਾਂ ਕਰਦੇ ਹਨ, ਜੋ ਨਾਸ਼ਵੰਤ ਹਨ। ਗੁਰਦੇਵ ਪਿਤਾ ਜੀ ਨੇ ਇਸ ਸ਼ਬਦ ਵਿਚ ਇਹ ਉਪਦੇਸ਼ ਦਿੱਤਾ ਹੈ ਕਿ ਸਾਰੀਆਂ ਕਾਮਨਾਵਾਂ ਤਿਆਗ ਕੇ ਸੰਤਾਂ ਪਾਸੋਂ ਨਾਮ ਤੇ ਭਗਤੀ ਮੰਗੋ। ਜਿਹੜਾ ਪ੍ਰੀਤ ਲਾ ਕੇ ਪ੍ਰਭੂ ਦੇ ਗੁਣ ਗਾਉਂਦਾ ਹੈ, ਉਸ ਪਾਸ ਸਾਰੇ ਸੁਖ ਤੇ ਅਨੰਦ ਆ ਜਾਂਦੇ ਹਨ। ਗੋਬਿੰਦ ਪ੍ਰਭੂ ਦੀ ਸ਼ਰਨ ਪਇਆਂ ਸਾਰੇ ਤਾਪ ਨਾਸ਼ ਹੋ ਜਾਂਦੇ ਹਨ। ਸਾਧ ਸੰਗਤ ਦਾ ਸਦਕਾ ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ।

**ਸਾਰਗ ਮਹਲਾ ੫ ॥ ਗੁਨ ਲਾਲ ਗਾਵਉ, ਗੁਰ ਦੇਖੇ॥ ਪੰਚਾ ਤੇ ਏਕੁ ਛੂਟਾ, ਜਉ ਸਾਧ ਸੰਗਿ ਪਗਰਉ॥੧॥ਰਹਾਉ॥ ਦ੍ਰਿਸਟਉ, ਕਛੁ ਸੰਗਿ ਨ ਜਾਇ, ਮਾਨੁ ਤਿਆਗਿ ਮੋਹਾ॥ ਏਕੈ ਹਰਿ ਪ੍ਰੀਤਿ ਲਾਇ, ਮਿਲਿ ਸਾਧ ਸੰਗਿ, ਸੋਹਾ॥੧॥ ਪਾਇਓ ਹੈ ਗੁਣ ਨਿਧਾਨ, ਸਗਲ ਆਸ ਪੂਰੀ॥ ਨਾਨਕ, ਮਨਿ ਅਨੰਦ ਭਏ, ਗੁਰਿ ਬਿਖਮ ਗਾਰ੍ਹ ਤੋਰੀ॥੨॥੬॥੧੩੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਗਾਵਉਂ, ਪੰਚਾਂ।

**ਪਦ ਅਰਥ:** ਗੁਨ ਲਾਲ-ਪਿਆਰੇ (ਪ੍ਰਭੂ ਦੇ) ਗੁਣ। ਗਾਵਉ-ਮੈਂ ਗਾਉਂਦਾ ਹਾਂ। ਗੁਰ ਦੇਖੇ-ਗੁਰੂ ਨੂੰ ਵੇਖ ਕੇ। ਪੰਚਾ ਤੇ-ਪੰਜ ਕਾਮਾਦਿਕਾਂ ਤੋਂ। ਏਕੁ-ਇਕ (ਪਦ)। ਜਉ-ਜਦੋਂ। ਪਗਰਉ-ਮੈਂ ਫੜਦਾ ਹਾਂ।੧।ਰਹਾਉ।

ਦ੍ਰਿਸਟਉ-ਜੋ ਦਿਸਦਾ ਹੈ, ਦ੍ਰਿਸ਼ਟਮਾਨ। ਸੰਗਿ-ਨਾਲ। ਨ ਜਾਇ-ਨਹੀ ਜਾਂਦਾ। ਮਾਨੁ-ਹੰਕਾਰ। ਮੋਹਾ-ਮੋਹ। ਸੋਹਾ-ਸੋਹਣਾ।੧।

ਗੁਣ ਨਿਧਾਨੁ-ਗੁਣਾਂ ਦਾ ਖਜ਼ਾਨਾ। ਗੁਰਿ-ਗੁਰੂ ਨੇ। ਬਿਖਮ-ਔਖੀ। ਗਾਰ੍ਹ-ਗਾੜ੍ਹਾ, ਭਾਵ ਗੜ੍ਹੀ।੨।

**ਅਰਥ:** (ਹੇ ਭਾਈ! ਮੈਂ) ਗੁਰੂ ਨੂੰ ਵੇਖ ਕੇ ਪਿਆਰੇ ਪਰਮੇਸ਼ਰ ਦੇ ਗੁਣ ਗਾਉਂਦਾ ਹਾਂ ਜਦ ਮੈਂ ਸਾਧ ਸੰਗਤ ਵਿਚ (ਪ੍ਰਭੂ ਦੇ) ਚਰਨ ਫੜਦਾ ਹਾਂ (ਤਦ ਮੇਰਾ) ਇਕ (ਮਨ) ਪੰਜਾਂ (ਵਿਕਾਰਾਂ ਤੋਂ) ਛੁੱਟ ਜਾਂਦਾ ਹੈ।੧।ਰਹਾਉ।

(ਹੇ ਭਾਈ! ਜੋ) ਦ੍ਰਿਸ਼ਟਮਾਨ (ਪਦਾਰਥ ਹਨ, ਇਨ੍ਹਾਂ ਵਿਚੋਂ)ਕੁਝ ਵੀ ਨਾਲ ਨਹੀ ਜਾਂਦਾ (ਇਸ ਲਈ ਇਨ੍ਹਾਂ ਪਦਾਰਥਾਂ ਦਾ) ਮਾਣ ਤੇ ਮੋਹ ਛੋੜ ਦੇ। ਇਕ ਹਰੀ ਦੇ ਚਰਨਾ ਨਾਲ ਪ੍ਰੀਤ ਲਾ, (ਇਸ ਤਰ੍ਹਾਂ) ਸਾਧ ਸੰਗ ਨਾਲ ਮਿਲ ਕੇ ਸੋਹਣਾ ਲਗੀਦਾ ਹੈ।੧।

(ਜਿਸ ਮਨੁੱਖ ਨੇ) ਗੁਣਾਂ ਦਾ ਖਜ਼ਾਨਾ ਪਰਮੇਸ਼ਰ ਪਾ ਲਿਆ ਹੈ (ਉਸ ਦੀ) ਸਾਰੀ ਆਸਾ ਪੂਰੀ ਹੋ ਗਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਨੇ (ਉਸ ਦੀ) ਬਿਖਮ ਗਾਰ ਭਾਵ ਭਰਮ ਦੀ ਗੜ੍ਹੀ ਤੋੜ ਦਿਤੀ ਹੈ (ਅਤੇ ਉਸ ਦੇ) ਮਨ ਵਿਚ (ਹਰ ਤਰ੍ਹਾਂ ਅਨੰਦ ਹੀ ਬਣ ਗਏ ਹਨ।੨।੬।੧੩੫।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਦਰਸ਼ਨ ਕਰਨ ਵਿਚ ਬਹੁਤ ਬਰਕਤ ਹੈ। ਜੀਵਨ ਦੀ ਸੋਝੀ ਆ ਜਾਂਦੀ ਹੈ, ਕਾਮਾਦਿਕਾਂ ਤੋਂ ਜਾਨ ਛੁਟ ਜਾਂਦੀ ਹੈ। ਇਹ ਗਿਆਨ ਹੋ ਜਾਂਦਾ ਹੈ ਕਿ ਜੋ ਕੁਝ ਨਜ਼ਰ ਆ ਰਿਹਾ ਹੈ, ਇਹ ਸਾਰਾ ਪਸਾਰਾ ਝੂਠਾ ਹੈ। ਇਸ ਲਈ ਝੂਠੀ ਸਮਗਰੀ ਦਾ ਮਾਣ ਤੇ ਮੋਹ ਕਰਨਾ ਅਗਿਆਨਤਾ ਹੈ। ਸਿਧਾਂਤ ਇਹ ਹੈ ਕਿ ਸਾਧ ਸੰਗ ਕਰਕੇ ਇਕ ਪਰਮਾਤਮਾ ਨਾਲ ਪ੍ਰੀਤ ਕਰਨੀ ਹੀ ਲਾਹੇਵੰਦੀ ਹੈ, ਇਸ ਨਾਲ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ ਤੇ ਸਾਰੇ ਭਰਮ ਨਾਸ਼ ਹੋ ਜਾਂਦੇ ਹਨ। ਇਕ ਦੀ ਟੇਕ ਨਾਲ ਮਨ ਵਿਚ ਸਦਾ ਅਨੰਦ ਬਣੇ ਰਹਿੰਦੇ ਹਨ।

**ਸਾਰਗ ਮਹਲਾ ੫ ॥ ਮਨਿ ਬਿਰਾਗੈ ਗੀ॥ ਖੋਜਤੀ ਦਰਸਾਰ॥੧॥ਰਹਾਉ॥ ਸਾਧੂ ਸੰਤਨ ਸੇਵਿ ਕੈ, ਪ੍ਰਿਉ ਹੀਅਰੈ ਧਿਆਇਓ॥ ਆਨੰਦ ਰੂਪੀ ਪੇਖਿ ਕੈ, ਹਉ ਮਹਲੁ ਪਾਵਉਗੀ॥੧॥ ਕਾਮ ਕਰੀ ਸਭ ਤਿਆਗਿ ਕੈ, ਹਉ ਸਰਣਿ ਪਰਉਗੀ॥ ਨਾਨਕ, ਸੁਆਮੀ ਗਰਿ ਮਿਲੇ, ਹਉ ਗੁਰ ਮਨਾਵਉਗੀ॥੨॥੭॥੧੩੬॥**

**ਪਦ ਅਰਥ:** ਮਨਿ-ਮਨ ਵਿਚ। ਬਿਰਾਗੈ ਗੀ-ਵੈਰਾਗ ਵਾਲੀ ਹਾਲਤ। ਖੋਜਤੀ-ਲਭਦੀ ਹੈ। ਦਰਸਾਰ-ਦਰਸ਼ਨ।੧।ਰਹਾਉ।

ਸੇਵਿ ਕੈ-ਸੇਵਾ ਕਰਕੇ। ਪ੍ਰਿਉ-ਪਤੀ ਨੂੰ। ਹੀਅਰੈ-ਹਿਰਦੇ ਵਿਚ। ਪੇਖਿ ਕੈ-ਵੇਖ ਕੇ। ਮਹਲੁ-ਟਿਕਾਣਾ।੧।

ਕਾਮਕਰੀ-ਕੰਮ ਕਾਰ, ਧੰਧੇ। ਪਾਵਉਗੀ-ਮੈਂ ਪ੍ਰਾਪਤ ਕਰਾਂਗੀ।੨।

**ਅਰਥ:** (ਹੇ ਭੈਣੇ! ਮੈਂ ਪਰਮੇਸ਼ਰ ਦਾ) ਦਰਸ਼ਨ ਲਭਦੀ ਪਈ ਹਾਂ (ਜਿਸ ਕਰਕੇ ਮੇਰੇ) ਮਨ ਵਿਚ ਵੈਰਾਗ ਵਾਲੀ ਹਾਲਤ ਹੋ ਗਈ ਹੈ।੧।ਰਹਾਉ।

ਮੈਂ ਸੰਤਾਂ ਦੀ ਸੇਵਾ ਕਰਕੇ (ਆਪਣੇ) ਪਿਆਰੇ (ਪਤੀ ਪ੍ਰੀਤਮ ਨੂੰ) ਹਿਰਦੇ ਵਿਚ ਧਿਆਇਆ ਹੈ। ਆਨੰਦ ਸਰੂਪ (ਪ੍ਰਭੂ ਦਾ ਦਰਸ਼ਨ) ਵੇਖ ਕੇ ਮੈਂ (ਉਸ ਦਾ) ਟਿਕਾਣਾ ਪਾ ਲਵਾਂਗੀ।੧।

ਸਾਰੀਆਂ ਕਾਮਨਾਵਾਂ ਛਡ ਕੇ ਮੈਂ ਪ੍ਰਭੂ ਦੀ ਸ਼ਰਨ ਪਵਾਂਗੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਨੂੰ ਮਾਲਕ ਗਲੇ ਨਾਲ ਮਿਲੇ ਹਨ (ਇਸ ਲਈ ਮੈਂ ਆਪਣੇ) ਗੁਰੂ ਨੂੰ ਮਨਾਂਵਾਂਗੀ, (ਭਾਵ ਗੁਰੂ ਦੀ ਅਸੀਸ ਲੈ ਕੇ ਉਸ ਦੀ ਪ੍ਰਸੰਨਤਾ ਪ੍ਰਾਪਤ ਕਰਦੀ ਰਹਾਂਗੀ) ।੨।੭।੧੩੬।

# ਸਾਰੰਸ਼ ਅਤੇ ਸਿਧਾਂਤ

ਮਨ ਵਿਚ ਜਦੋਂ ਬੈਰਾਗ ਹੋਵੇ ਤਾਂ ਮਨੁੱਖ ਦਾ ਝੁਕਾਅ ਸੇਵਾ ਸਿਮਰਨ ਵਲ ਵਧੇਰੇ ਹੁੰਦਾ ਹੈ। ਸੇਵਾ ਸਿਮਰਨ ਦਾ ਸਦਕਾ ਹੀ ਦਰਸ਼ਨ ਦੀ ਤਾਂਘ ਉਤੇਜਤ ਹੁੰਦੀ ਹੈ- "ਉਡੀਨੀ ਉਡੀਨੀ ਉਡੀਨੀ, ਕਬ ਘਰਿ ਆਵੈ ਰੀ॥" (ਪੰ. ੮੩੦)।

ਜਦੋਂ ਤਕ ਪਿਆਰਾ ਗਲੇ ਨਾਲ ਨਹੀਂ ਲਾਉਂਦਾ ਭਾਵ ਮੇਲ ਨਹੀ ਹੁੰਦਾ, ਉਦਾਸੀਨਤਾ ਛਾਈ ਰਹਿੰਦੀ ਹੈ। ਬੈਰਾਗ ਵਾਲੀ ਬ੍ਰਿਤੀ ਸਾਰੇ ਕੰਮ ਧੰਧੇ ਛਡ ਕੇ ਪਿਆਰੇ ਦੀ ਸ਼ਰਨ ਪਈ ਰਹਿੰਦੀ ਹੈ ਤੇ ਗੁਰੂ ਗੁਰੂ ਜਪਦੀ ਰਹਿੰਦੀ ਹੈ। ਜਦੋਂ ਗੁਰੂ ਦਇਆਲੂ ਹੁੰਦੇ ਹਨ ਤਾਂ ਪਰਮਾਤਮਾ ਨਾਲ ਮਿਲਾ ਦਿੰਦੇ ਹਨ।

**ਸਾਰਗ ਮਹਲਾ ੫ ॥ ਐਸੀ ਹੋਇ ਪਰੀ॥ ਜਾਨਤੇ ਦਇਆਰ॥੧॥ਰਹਾਉ॥ ਮਾਤਰ ਪਿਤਰ ਤਿਆਗਿ ਕੈ, ਮਨੁ ਸੰਤਨ ਪਾਹਿ ਬੇਚਾਇਓ॥ ਜਾਤਿ ਜਨਮ ਕੁਲ ਖੋਈਐ, ਹਉ ਗਾਵਉ ਹਰਿ ਹਰੀ॥੧॥ ਲੋਕ ਕੁਟੰਬ ਤੇ ਟੂਟੀਐ, ਪ੍ਰਭ ਕਿਰਤਿ ਕਿਰਤਿ ਕਰੀ॥ ਗੁਰਿ ਮੋਕਉ ਉਪਦੇਸਿਆ, ਨਾਨਕ ਸੇਵਿ ਏਕ ਹਰੀ॥੨॥੮॥੧੩੭॥**

**ਪਦ ਅਰਥ**: ਐਸੀ-ਇਹੋ ਜਿਹੀ। ਹੋਇ ਪਰੀ-ਹੋਈ ਪਈ ਹੈ। ਜਾਨਤੇ ਦਇਆਰ-ਦਇਆਲੂ ਪ੍ਰਭੂ ਜਾਣਦੇ ਹਨ।੧।ਰਹਾਉ।

ਮਾਤਰ-ਮਾਂ। ਪਿਤਰ-ਪਿਤਾ। ਤਿਆਗਿ ਕੇ-ਛਡ ਕੇ। ਪਾਹਿ-ਪਾਸ। ਬੇਚਾਇਓ-ਵੇਚ ਦਿੱਤਾ। ਖੋਈਐ-ਗਵਾ ਦਿਤੀ ਹੈ।੧।

ਟੂਟੀਐ-ਟੁੱਟੀ ਹੋਈ ਹੈ। ਕਿਰਤਿ ਕਰੀ-ਨਿਹਾਲ ਕਰ ਦਿੱਤਾ ਹੈ। ਗੁਰਿ-ਗੁਰੂ ਨੇ। ਸੇਵਿ-ਸੇਵਾ ਕਰ।੨।

**ਅਰਥ**: (ਹੇ ਭਾਈ! ਮੇਰੇ ਮਨ ਦੀ) ਦਸ਼ਾ ਇਹੋ ਜਿਹੀ ਹੋਈ ਪਈ ਹੈ (ਜਿਸ ਨੂੰ ਹੋਰ ਕੋਈ ਨਹੀਂ ਜਾਣਦਾ, ਕੇਵਲ) ਦਇਆਲੂ (ਪ੍ਰਭੂ ਆਪ ਹੀ) ਜਾਣਦੇ ਹਨ।੧।ਰਹਾਉ।

(ਹੇ ਭਾਈ! ਮੈਂ) ਮਾਤਾ ਪਿਤਾ ਨੂੰ ਛੱਡ ਕੇ ਆਪਣਾ ਮਨ ਸੰਤ (ਗੁਰੂ) ਦੇ ਪਾਸ ਵੇਚ ਦਿੱਤਾ ਹੈ। ਹੁਣ (ਮੈਂ) ਜਾਤ ਤੇ ਕੁਲ ਦਾ ਮਾਣ ਦੂਰ ਕਰ ਦਿੱਤਾ ਹੈ (ਹਰ ਵੇਲੇ) ਹਰੀ ਹਰੀ ਹੀ ਗਾਉਂਦਾ ਹਾਂ।੧।

(ਹੇ ਭਾਈ! ਗੁਰੂ ਦੀ ਕਿਰਪਾ ਨਾਲ ਮੇਰੀ ਪ੍ਰੀਤ) ਲੋਕਾਂ ਤੇ ਪਰਵਾਰ ਨਾਲੋਂ ਟੁੱਟ ਗਈ ਹੈ, (ਮੈਨੂੰ) ਮਾਲਕ ਨੇ ਨਿਹਾਲੋ ਨਿਹਾਲ ਕਰ ਦਿੱਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਨੇ ਮੈਨੂੰ (ਇਹ) ਉਪਦੇਸ਼ ਦਿੱਤਾ ਹੈ ਕਿ ਤੂੰ ਇਕ ਹਰੀ ਦੀ ਸੇਵਾ ਕਰ।੨।੮।੧੩੭।

# ਸਾਰੰਸ਼ ਅਤੇ ਸਿਧਾਂਤ

ਦਰਸ-ਬੈਰਾਗੀ ਦੀ ਜੋ ਹਾਲਤ ਹੁੰਦੀ ਹੈ, ਉਸ ਨੂੰ ਉਹ ਜਾਣਦਾ ਹੈ ਜਾਂ ਪਰਮੇਸ਼ਰ ਜਾਣਦਾ ਹੈ। ਦਰਸ਼ਨ-ਪ੍ਰਾਪਤੀ ਲਈ, ਤਨ ਮਨ, ਧਨ, ਮਾਤਾ, ਪਿਤਾ, ਜਾਤਿ, ਕੁਲ, ਲੋਕ, ਕੁਟੰਬ ਸਭ ਦਾ ਮੋਹ ਛਡ ਕੇ ਇਕ ਹਰੀ ਦੀ ਸੇਵਾ ਪੂਜਾ ਵਿਚ ਲਗਣਾ ਪੈਂਦਾ ਹੈ। ਜਦੋਂ ਸਭ ਦਾ ਮੋਹ ਟੁੱਟ ਜਾਂਦਾ ਹੈ, ਇਕ ਹਰੀ ਚੇਤੇ ਆਉਂਦਾ ਹੈ, ਓਦੋਂ ਗੁਰੂ ਸਿਖ ਨੂੰ ਨਿਹਾਲੋ ਨਿਹਾਲ ਕਰ ਦਿੰਦਾ ਹੈ।

**ਸਾਰਗ ਮਹਲਾ ੫ ॥ ਲਾਲ ਲਾਲ ਮੋਹਨ ਗੋਪਾਲ ਤੂ॥ ਕੀਟ ਹਸਤਿ ਪਾਖਾਣ ਜੰਤ, ਸਰਬ ਮੈ ਪ੍ਰਤਿਪਾਲ ਤੂ॥੧॥ਰਹਾਉ॥ ਨਹ ਦੂਰਿ, ਪੂਰਿ ਹਜੂਰਿ ਸੰਗੇ॥ ਸੁੰਦਰ ਰਸਾਲ ਤੂ॥੧॥ ਨਹ ਬਰਨ ਬਰਨ ਨਹ ਕੁਲਹ ਕੁਲ॥ ਨਾਨਕ, ਪ੍ਰਭ ਕਿਰਪਾਲ ਤੂ॥੨॥੯॥੧੩੮॥**

**ਪਦ ਅਰਥ:** ਲਾਲ-ਪਿਆਰਾ। ਮੋਹਨ-ਮੋਹਣ ਵਾਲਾ। ਗੋਪਾਲ-ਪ੍ਰਿਥਵੀ ਦਾ ਪਾਲਕ। ਕੀਟ-ਕੀੜੇ। ਹਸਤਿ-ਹਾਥੀ। ਪਾਖਾਣ-ਪਥਰਾਂ। ਜੰਤ-ਜੀਆਂ। ਸਰਬ-ਸਾਰਿਆਂ। ਮੈ-ਵਿਚ। ਪ੍ਰਤਿਪਾਲ-ਪਾਲਨਾ ਕਰਨ ਵਾਲਾ।੧।

ਨਹ ਦੂਰਿ-ਦੂਰ (ਦੁਰੇਡੇ) ਨਹੀ ਹੈ। ਪੂਰਿ-ਵਿਆਪਕ। ਹਜੂਰਿ-ਹਾਜ਼ਰ ਨਾਜ਼ਰ। ਸੰਗੇ-ਨਾਲ। ਸੁੰਦਰ-ਸੋਹਣਾ। ਰਸਾਲ-ਰਸਾਂ ਦਾ ਘਰ।੧।

ਬਰਨ-ਜਾਤਿ। ਕੁਲਹ-ਕੁਲਾਂ, ਵੰਸਾਂ ਵਿਚੋਂ। ਕੁਲ-ਵੰਸ।੨।

**ਅਰਥ:** ਹੇ ਅਤਿ ਪਿਆਰੇ! (ਤੂੰ ਸਭ ਨੂੰ) ਮੋਹਣ ਵਾਲਾ ਹੈਂ, (ਤੂੰ) ਪ੍ਰਿਥਵੀ ਦੇ (ਜੀਆਂ ਨੂੰ) ਪਾਲਣ ਵਾਲਾ ਹੈਂ, ਕੀੜਿਆਂ, ਹਾਥੀਆਂ, ਪਥਰਾਂ, ਜੀਆਂ ਵਿਚ ਤੂੰ ਵਸਦਾ ਹੈਂ, ਤੂੰ ਸਭ ਦੀ ਪਾਲਨਾ ਕਰਦਾ ਹੈਂ।੧।ਰਹਾਉ।

(ਹੇ ਪ੍ਰਭੂ! ਤੂੰ) ਦੂਰ ਨਹੀ, (ਸਰਬ) ਵਿਆਪਕ ਹੈਂ, ਹਾਜ਼ਰ-ਨਾਜ਼ਰ ਤੇ (ਸਦਾ) ਸੰਗੀ ਹੈਂ, ਤੂੰ ਸੁੰਦਰ ਹੈਂ ਤੇ ਰੱਸਾਂ ਦਾ ਘਰ ਹੈਂ।੧।

(ਹੇ ਪ੍ਰਭੂ!) ਵਰਨਾ ਵਿਚ (ਤੇਰਾ ਕੋਈ) ਵਰਨ ਨਹੀ ਹੈ ਤੇ ਕੁਲਾਂ ਵਿਚੋਂ (ਤੇਰੀ ਕੋਈ) ਕੁਲ ਨਹੀ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਮਾਲਕ! ਤੂੰ ਬੜਾ ਕਿਰਪਾਲੂ (ਮਿਹਰਬਾਨ) ਹੈਂ।੨।੯।੧੩੮।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ ਦੇ ਸਨਮੁਖ ਹੋ ਕੇ ਪ੍ਰਭੂ ਦੇ ਗੁਣ, ਸੁੰਦਰਤਾ ਤੇ ਵਡਿਆਈਆਂ ਦਾ ਉਲੇਖ ਕੀਤਾ ਗਿਆ ਹੈ। ਗਲ ਕੀ, ਕੀੜੀ ਤੋਂ ਲੈ ਕੇ ਹਾਥੀ ਤਕ ਪ੍ਰਭੂ ਸਭ ਦੀ ਪਾਲਨਾ ਕਰਦਾ ਹੈ, ਹਰ ਥਾਂ ਹਾਜ਼ਰ ਹੈ। ਸਿਧਾਂਤ ਇਹ ਹੈ:-

**ਤੂੰ ਵਰਨਾ ਚਿਹਨਾ ਬਾਹਰਾ, ਹਰਿ ਦਿਸਹਿ ਹਾਜਰੁ ਜਾਹਰਾ॥**
**ਸੁਣਿ ਸੁਣਿ ਤੁਝੈ ਧਿਆਇਦੇ, ਤੇਰੇ ਭਗਤ ਰਤੇ ਗੁਣਤਾਸੁ ਜੀਉ॥** [ਪੰ. ੭੪

**ਸਾਰਗ ਮਹਲਾ ੫ ॥ ਕਰਤ ਕੇਲ ਬਿਖੈ ਮੇਲ, ਚੰਦ੍ਰ ਸੂਰ ਮੋਹੇ॥ ਉਪਜਤਾ ਬਿਕਾਰ ਦੁੰਦਰ, ਨਉਪਰੀ ਝੁਨੰਤਕਾਰ ਸੁੰਦਰ, ਅਨਿਗ ਭਾਉ ਕਰਤ ਫਿਰਤ, ਬਿਨੁ**

**ਗੋਪਾਲ ਧੋਹੇ॥੧॥ਰਹਾਉ॥ ਤੀਨਿ ਭਉਨੇ ਲਪਟਾਇ ਰਹੀ, ਕਾਚ ਕਰਮਿ ਨ ਜਾਤ ਸਹੀ, ਉਨਮਤ ਅੰਧ, ਧੰਧ ਰਚਿਤ, ਜੈਸੇ ਮਹਾ ਸਾਗਰ ਹੋਹੇ॥੧॥ ਉਧਾਰੇ ਹਰਿ ਸੰਤ ਦਾਸ, ਕਾਟਿ ਦੀਨੀ ਜਮ ਕੀ ਫਾਸ, ਪਤਿਤ ਪਾਵਨ ਨਾਮੁ ਜਾ ਕੋ, ਸਿਮਰਿ ਨਾਨਕ ਓਹੇ॥੨॥੧੦॥੧੩੯॥੩॥੧੩॥੧੫੫॥**

**ਪਦ ਅਰਥ**: ਕਰਤ ਕੇਲ-ਖੇਡ ਕਰਦੀ ਹੈ। ਬਿਖੈ ਮੇਲ-ਵਿਸ਼ਿਆਂ ਨਾਲ ਜੋੜਦੀ ਹੈ। ਚੰਦ੍-ਚੰਨ। ਸੂਰ-ਸੂਰਜ। ਮੋਹੇ-ਮੋਹ ਲਏ ਹਨ। ਉਪਜਤਾ-ਪੈਦਾ ਹੁੰਦਾ। ਬਿਕਾਰ-ਵਿਸ਼ੇ ਵਿਕਾਰ। ਦੁੰਦਰ-ਰੌਲਾ ਪਾਣ ਵਾਲੀਆਂ। ਨਉਪਰੀ-ਝਾਂਜਰਾਂ। ਝੁਨੰਤਕਾਰ-ਛਣਕਾਰ। ਅਨਿਗ-ਅਨੇਕਾਂ। ਭਾਉ-ਪ੍ਰੇਮ ਭਾਵ ਨਾਜ ਨਖਰੇ। ਫਿਰਤ-ਫਿਰਦੀ ਹੈ। ਧੋਹੇ-ਠੱਗ ਲੈਂਦੀ ਹੈ।੧।ਰਹਾਉ।

ਤੀਨਿ ਭਉਨੇ-ਤੰਨਾਂ ਭਉਣਾ (ਲੋਕਾਂ) ਵਿਚ। ਲਪਟਾਇ ਰਹੀ-ਚੰਬੜ ਰਹੀ ਹੈ। ਕਾਚ ਕਰਮਿ-ਮਾੜੇ ਮੋਟੇ ਕਰਮਾਂ ਨਾਲ। ਨਾ ਜਾਤ ਸਹੀ-ਸਹਾਰੀ ਨਹੀਂ ਜਾ ਸਕਦੀ। ਉਨਮਤ-ਮਸਤੀ ਮਤਵਾਲੇ। ਅੰਧ-ਅੰਨੇ। ਧੰਧ-ਧੰਧਿਆਂ ਵਿਚ। ਰਚਿਤ-ਖਚਿਤ। ਜੈਸੇ-ਜਿਸ ਤਰ੍ਹਾਂ। ਮਹਾ ਸਾਗਰ-ਵੱਡੇ ਸਮੁੰਦਰ ਵਿਚ। ਹੋਹੇ-ਹੁਝਕੇ, ਧਕੇ।੧।

ਉਧਰੇ-ਬਚ ਗਏ। ਸੰਤ-(ਰਬੀ) ਸੰਤ। ਦਾਸ-ਸੇਵਕ। ਕਾਟਿ ਦੀਨ-ਕਟ ਦਿਤੀ। ਜਮ ਕੀ ਫਾਸ-ਜਮ (ਮੌਤ) ਦੀ ਫਾਹੀ। ਪਤਿਤ-ਪਾਪੀਆਂ ਨੂੰ। ਪਾਵਨ-ਪਵਿੱਤਰ ਕਰਨ ਵਾਲਾ। ਜਾ ਕੋ-ਜਿਸ (ਪ੍ਰਭੂ) ਦਾ। ਓਹੇ-ਉਸੇ ਦਾ।੨।

**ਅਰਥ**: (ਹੇ ਭਾਈ! ਮਾਇਆ) ਕੇਲ ਕਰਦੀ ਹੈ ਤੇ ਵਿਸ਼ਿਆਂ ਦਾ ਮੇਲ ਕਰਾਂਦੀ ਹੈ, (ਇਸ ਨੇ) ਚੰਦ ਸੂਰਜ (ਆਦਿ ਦੇਵਤੇ) ਮੋਹੇ ਹਨ। ਸੋਹਣੀ ਮਾਇਆ ਦੇ ਪੈਰਾਂ ਦੀਆਂ ਝਾਂਜਰਾਂ ਦੀ ਛਣਕਾਰ ਨਾਲ ਵਿਕਾਰ ਪੈਦਾ ਹੁੰਦੇ ਹਨ। (ਮਾਇਆ) ਅਨੇਕਾਂ ਹਾਵ-ਭਾਵ ਕਰਦੀ ਫਿਰਦੀ ਹੈ, ਬਿਨਾ ਪ੍ਰਭੂ ਤੋਂ (ਇਸ ਨੇ ਹੋਰ ਸਾਰੇ ਜੀਵ ਜੰਤ) ਠਗ (ਛਲ) ਲਏ ਹਨ।ਰਹਾਉ।

(ਹੇ ਭਾਈ! ਇਹ ਮਾਇਆ) ਤਿੰਨਾ ਲੋਕਾਂ ਵਿਚ ਚੰਬੜ ਰਹੀ ਹੈ, ਮਾੜੇ ਮੋਟੇ ਕੰਮ ਕਰਨ ਨਾਲ (ਇਸ ਮਾਇਆ ਦੀ ਸੱਟ) ਸਹਾਰੀ ਨਹੀ ਜਾ ਸਕਦੀ। ਅੰਨ੍ਹੇ (ਲੋਕ ਸੰਸਾਰ ਦੇ) ਧੰਧਿਆਂ ਵਿਚ ਰਚੇ ਹੋਏ ਇਸੇ ਵਿਚ ਹੀ ਮਸਤ ਹਨ ਤੇ ਇਉਂ ਧੱਕੇ ਖਾਂਦੇ ਹਨ, ਜਿਵੇਂ ਮਹਾਂ ਸਾਗਰ ਵਿਚ ਹੁਝਕੇ ਲਗਦੇ ਹਨ।੧।

(ਹੇ ਭਾਈ!) ਰਬੀ ਸੰਤ (ਜੋ) ਹਰੀ ਦੇ ਦਾਸ ਹਨ ਮਾਇਆ ਦੇ ਪੰਜੇ ਵਿਚੋਂ ਬਚ ਗਏ ਹਨ। (ਪ੍ਰਭੂ ਨੇ ਉਨ੍ਹਾਂ ਦੀ) ਮੌਤ ਦੀ ਫਾਹੀ ਕਟ ਦਿਤੀ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਜੀਵ! ਤੂੰ) ਉਸੇ (ਪ੍ਰਭੂ) ਦਾ ਨਾਮ ਸਿਮਰ ਜਿਸ ਦਾ ਨਾਮ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ।੨।੧੦।੧੩੯।੩।੧੩।੧੫੫।

# ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੀ ਮਾਇਆ ਬੜੀ ਬਲਵਾਨ ਹੈ। ਸੰਸਾਰ ਦੇ ਸਾਰੇ ਜੀਆਂ ਨੂੰ ਸਮੇਤ ਵੱਡੇ ਵੱਡੇ ਦੇਵਤਿਆਂ ਦੇ ਇਸ ਨੇ ਮੋਹ ਲਿਆ ਹੈ। ਇਸ ਦੇ ਹਾਵਾਂ ਭਾਵਾਂ ਤੋਂ ਕੋਈ ਵਿਰਲਾ ਪ੍ਰਭੂ ਦਾ ਨਾਮ-ਸਿਮਰਨ ਕਰਨ ਵਾਲਾ ਸੇਵਕ ਹੀ ਬਚਦਾ ਹੈ, ਬਾਕੀ ਸਭ ਹੀ ਇਸ ਦੀ ਲਪੇਟ ਵਿਚ ਆ ਜਾਂਦੇ ਹਨ। ਮਾੜੇ ਮੋਟੇ ਕਰਮਾਂ ਨਾਲ ਇਸ ਦੇ ਅਸਰ ਤੋਂ ਨਹੀ ਬਚਿਆ ਜਾ ਸਕਦਾ।

ਸਿਧਾਂਤ ਇਹ ਹੈ ਕਿ ਹਰੀ ਦੇ ਸੰਤਾਂ, ਭਗਤਾਂ ਦਾ ਮਾਇਆ ਕੁਝ ਨਹੀ ਵਿਗਾੜ ਸਕਦੀ। ਗੁਰਵਾਕ ਹਨ:-

**ਮਾਖੀ ਰਾਮ ਕੀ ਤੂ ਮਾਖੀ॥......**

**ਸੰਤਾ ਬਿਨੁ ਤੈ ਕੋਇ ਨ ਛਾਡਿਆ, ਸੰਤ ਪਰੇ ਗੋਬਿੰਦ ਕੀ ਪਾਖੀ॥** [ਪੰ. ੧੨੨੭

## ਰਾਗੁ ਸਾਰੰਗ ਮਹਲਾ ੯ ॥

**੧ੴ ਸਤਿਗੁਰ ਪ੍ਰਸਾਦਿ॥ ਹਰਿ ਬਿਨੁ, ਤੇਰੋ ਕੋ ਨ ਸਹਾਈ॥ ਕਾਂ ਕੀ ਮਾਤ ਪਿਤਾ ਸੁਤ ਬਨਿਤਾ, ਕੋ ਕਾਹੂ ਕੋ ਭਾਈ॥੧॥ਰਹਾਉ॥ ਧਨੁ ਧਰਨੀ ਅਰੁ ਸੰਪਤਿ ਸਗਰੀ, ਜੋ ਮਾਨਿਓ ਅਪਨਾਈ॥ ਤਨ ਛੂਟੈ, ਕਛੁ ਸੰਗਿ ਨ ਚਾਲੈ, ਕਹਾ ਤਾਹਿ ਲਪਟਾਈ॥੧॥ ਦੀਨ ਦਇਆਲ ਸਦਾ ਦੁਖ ਭੰਜਨ, ਤਾ ਸਿਉ ਰੁਚਿ ਨ ਬਢਾਈ॥ ਨਾਨਕੁ ਕਹਤੁ, ਜਗਤ ਸਭੁ ਮਿਥਿਆ, ਜਿਉ ਸੁਪਨਾ ਰੈਨਾਈ॥੨॥੧॥**

**ਪਦ ਅਰਥ:** ਤੇਰੋ-ਤੇਰਾ। ਸਹਾਈ-ਮਦਦਗਾਰ। ਕਾਂ ਕੀ-ਕਿਸ ਦੀ?। ਮਾਤ-ਮਾਂ। ਸੁਤ-ਪੁੱਤਰ। ਬਨਿਤਾ-ਇਸਤ੍ਰੀ। ਕੋ-ਕੌਣ?। ਕਾਹੂ ਕੋ-ਕਿਸੇ ਦਾ। ਭਾਈ-ਭਰਾ।੧ ।ਰਹਾਉ।

ਧਰਨੀ-ਧਰਤੀ। ਅਰੁ-ਅਤੇ। ਸੰਪਤਿ-ਧਨ ਪਦਾਰਥ, ਜਾਇਦਾਦ। ਸਗਰੀ-ਸਾਰੀ। ਮਾਨਿਓ-ਮੰਨੀ ਹੋਈ ਹੈ। ਅਪਨਾਈ-ਆਪਣੀ। ਤਨ ਛੂਟੈ-ਸਰੀਰ ਛੁਟ ਜਾਂਦਾ ਹੈ ਭਾਵ ਮਰ ਜਾਂਦਾ ਹੈ। ਕਛੁ ਸੰਗਿ ਨ ਚਾਲੈ-ਕੁਝ ਵੀ ਪਦਾਰਥ ਨਾਲ ਨਹੀਂ ਚਲਦਾ। ਕਹਾ-ਕਿਉਂ?। ਤਹਾ-ਉਸ ਨਾਲ। ਲਪਟਾਈ-ਚੰਬੜਿਆ ਰਹਿੰਦਾ ਹੈਂ।੧।

ਦੀਨ ਦਇਆਲ-ਗਰੀਬਾਂ ਦਾ ਦੁਖ ਨਾਸ਼ ਕਰਨ ਵਾਲਾ। ਤਾ ਸਿਉ-ਉਸ (ਪ੍ਰਭੂ) ਨਾਲ। ਰੁਚ-ਰੁਚੀ, ਪ੍ਰੀਤੀ। ਨ ਬਢਾਈ-ਨਾਹ ਵਧਾਈ। ਮਿਥਿਆ-ਝੂਠਾ, ਨਾਸ਼ਵੰਤ। ਜਿਉ-ਜਿਵੇਂ। ਰੈਨਾਈ-ਰਾਤ ਦਾ।੨।

**ਅਰਥ:** (ਹੇ ਭਾਈ!) ਹਰੀ ਤੋਂ ਬਿਨਾ ਤੇਰਾ ਕੋਈ ਮਦਦਗਾਰ ਨਹੀ ਹੈ। ਕੌਣ ਕਿਸੇ ਦੀ ਮਾਂ, ਪਿਉ, ਪੁਤਰ, ਤੇ ਇਸਤ੍ਰੀ (ਅਤੇ) ਕੌਣ ਕਿਸ ਦਾ ਭਰਾ ਹੈ? (ਭਾਵ ਅੰਤ ਸਮੇਂ ਕੋਈ ਰਖਿਆ ਕਰਨ ਵਾਲਾ ਨਹੀ ਹੈ)।੧ ।ਰਹਾਉ।

(ਹੇ ਭਾਈ!) ਧਨ (ਦੌਲਤ ਪਦਾਰਥ), ਧਰਤੀ (ਜਾਇਦਾਦ) ਹੋਰ ਸਾਰੀ ਸੰਪਤੀ ਜਿਹੜੀ ਤੂੰ ਆਪਣੀ ਮੰਨੀ ਬੈਠਾ ਹੈਂ (ਜਦੋਂ) ਸਰੀਰ ਮਰ ਜਾਂਦਾ ਹੈ (ਤਾਂ) ਕੁਝ ਵੀ ਨਾਲ ਨਹੀ ਚਲਦਾ, (ਇਸ ਲਈ) ਇਨ੍ਹਾਂ ਨਾਲ ਕਿਉਂ ਚੰਬੜ ਰਿਹਾ ਹੈਂ? ।੧।

(ਹੇ ਭਾਈ! ਜਿਹੜਾ ਪ੍ਰਭੂ) ਗਰੀਬਾਂ ਉਤੇ ਦਇਆ ਕਰਨ ਵਾਲਾ ਹੈ, ਸਦਾ (ਸਾਰੇ ਜੀਵਾਂ ਦੇ) ਦੁਖ ਨਾਸ਼ ਕਰਨ ਵਾਲਾ ਹੈ, (ਤੂੰ) ਉਸ (ਪ੍ਰਭੂ) ਨਾਲ ਆਪਣੀ ਪ੍ਰੀਤੀ ਕਿਉਂ ਨਹੀ ਵਧਾਈ?। ਨਾਨਕ (ਗੁਰੂ ਜੀ) ਆਖਦੇ ਹਨ ਕਿ ਜਿਸ ਤਰ੍ਹਾਂ ਰਾਤ ਦਾ ਸੁਪਨਾ (ਝੂਠ ਹੈ) ਉਸੇ ਤਰ੍ਹਾਂ ਸਾਰਾ ਜਗਤ ਝੂਠਾ (ਨਾਸ਼ਵੰਤ) ਹੈ।੨ ।੧।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜੀਵ ਨੂੰ ਸਮਝਾਇਆ ਹੈ ਕਿ ਜਿਨ੍ਹਾਂ ਸਬੰਧੀਆਂ ਨੂੰ ਵਸਤਾਂ, ਨੂੰ, ਧਨ ਦੌਲਤ ਨੂੰ ਤੂੰ ਆਪਣਾ ਸਮਝੀ ਬੈਠਾ ਹੈ, ਉਨ੍ਹਾਂ ਵਿਚੋਂ ਅੰਤ ਸਮੇਂ ਤੇਰੇ ਨਾਲ ਕੋਈ

ਜਾਣ ਵਾਲਾ ਨਹੀ ਹੈ, ਕੋਈ ਮਦਦਗਾਰ ਨਹੀ ਹੈ ਕਿਉਂਕਿ ਇਹ ਚੀਜਾਂ ਨਾਸ਼ਵੰਤ ਹਨ। ਇਸ ਲਈ ਤੂੰ ਉਸ ਗਰੀਬ ਨਿਵਾਜ ਦਾ ਸਿਮਰਨ ਕਰ, ਉਸ ਨੂੰ ਸਾਥੀ ਬਣਾ ਜਿਹੜੇ ਸਾਰੇ ਦੁਖਾਂ ਨੂੰ ਨਾਸ਼ ਕਰਨ ਵਾਲਾ ਹੈ। ਸਿਧਾਂਤ ਇਹ ਹੈ ਕਿ ਸਾਰਾ ਜਗਤ ਸੁਪਨੇ (ਸਮਾਨ) ਮਿਥਿਆ ਹੈ, ਇੰਸ ਲਈ ਇਸ ਨਾਲ ਪ੍ਰੀਤ ਨਾ ਲਾ:-

**ਜਨੁ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ॥** [ਪੰ. ੨੧੯

**ਸਾਰੰਗ ਮਹਲਾ ੯ ॥ ਕਹਾ ਮਨ ਬਿਖਿਆ ਸਿਉ ਲਪਟਾਹੀ॥ ਯਾ ਜਗ ਮਹਿ ਕੋਊ ਰਹਨੁ ਨ ਪਾਵੈ, ਇਕਿ ਆਵਹਿ ਇਕਿ ਜਾਹੀ॥੧॥ਰਹਾਉ॥ ਕਾਂ ਕੋ ਤਨੁ ਧਨੁ ਸੰਪਤਿ ਕਾਂ ਕੀ, ਕਾ ਸਿਉ ਨੇਹੁ ਲਗਾਹੀ॥ ਜੋ ਦੀਸੈ ਸੋ ਸਗਲ ਬਿਨਾਸੈ, ਜਿਉ ਬਾਦਰ ਕੀ ਛਾਹੀ॥੧॥ ਤਜਿ ਅਭਿਮਾਨੁ ਸਰਣਿ ਸੰਤਨ ਗਹੁ, ਮੁਕਤਿ ਹੋਹਿ ਛਿਨ ਮਾਹੀ॥ ਜਨ ਨਾਨਕ ਭਗਵੰਤ ਭਜਨ ਬਿਨੁ, ਸੁਖੁ ਸੁਪਨੈ ਭੀ ਨਾਹੀ॥੨॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਂ, ਸਿਉਂ, ਲਪਟਾਹੀ, ਆਵਹਿੰ, ਜਾਹੀ, ਲਗਾਹੀਂ, ਜਿਉਂ, ਹੋਹਿੰ, ਮਾਹੀਂ, ਨਾਹੀਂ।

**ਪਦ ਅਰਥ:** ਕਹਾ-ਕਿਉਂ?। ਮਨ-ਹੇ ਮਨ!। ਬਿਖਿਆ ਸਿਉ-ਮਾਇਆ ਨਾਲ। ਲਪਟਾਹੀ-ਚੰਬੜਦਾ ਹੈ। ਯਾ ਜਗ ਮਹਿ-ਇਸ ਸੰਸਾਰ ਵਿਚ। ਰਹਨੁ-ਠਹਿਰਨਾ, ਟਿਕਾਣਾ। ਇਕਿ ਆਵਹਿ-ਕਈ ਆਉਂਦੇ (ਜੰਮਦੇ) ਹਨ। ਇਕਿ ਜਾਹੀ-ਕਈ ਜਾਂਦੇ (ਭਾਵ ਮਰ ਜਾਂਦੇ) ਹਨ।੧।ਰਹਾਉ।

ਕਾਂ ਕੋ-ਕਿਸ ਦਾ। ਸੰਪਤਿ-ਸੰਪਤੀ। ਕਾਂ ਕੀ-ਕਿਸ ਦੀ। ਧਨ-ਪਦਾਰਥ। ਕਾ ਸਿਉ-ਕਿਸ ਨਾਲ। ਨੇਹੁ-ਪਿਆਰ। ਲਗਾਹੀ-ਤੂੰ ਲਗਾਂਦਾ ਹੈਂ। ਸਗਲ-ਸਾਰਾ। ਜਿਉਂ-ਜਿਵੇਂ। ਬਾਦਰ ਕੀ ਛਾਈ-ਬਦਲ ਦੀ ਛਾਂ।੧।

ਤਜਿ-ਤਿਆਗ ਕੇ। ਅਭਿਮਾਨ-ਅਹੰਕਾਰ। ਗਹੁ-ਪਕੜ। ਮੁਕਤਿ ਹੋਹਿ-ਤੂੰ ਮੁਕਤ ਹੋ ਜਾਵੇਂਗਾ। ਛਿਨ ਮਾਹੀ-ਇਕ ਛਿਨ ਵਿਚ। ਸੁਪਨੈ-ਸੁਪਨੇ ਵਿਚ।੨।

**ਅਰਥ:** ਹੇ ਮਨ! ਮਾਇਆ ਨਾਲ ਕਿਉਂ ਚੰਬੜਦਾ ਹੈਂ? ਇਸ ਸੰਸਾਰ ਵਿਚ ਕੋਈ ਭੀ (ਸਦਾ ਲਈ) ਟਿਕਦਾ ਨਹੀ ਹੈ, ਕਈ ਜੰਮਦੇ ਹਨ, ਕਈ ਮਰਦੇ ਹਨ, (ਆਵਾਜਾਈ ਲਗੀ ਹੀ ਰਹਿੰਦੀ ਹੈ)।੧।ਰਹਾਉ।

(ਹੇ ਮਨ!) ਕਿਸ ਦਾ ਸਰੀਰ ਤੇ ਦੌਲਤ ਹੈ? ਕਿਸ ਦੀ ਸੰਪਤੀ (ਸਮਗ੍ਰੀ) ਹੈ? ਕਿਸ ਨਾਲ ਤੂੰ ਪਿਆਰ ਲਗਾ ਰਿਹਾ ਹੈਂ? ਜੋ ਕੁਝ ਦਿਸਦਾ ਹੈ ਉਹ ਸਾਰਾ ਨਾਸ਼ਵੰਤ ਹੈ, ਜਿਵੇਂ ਕਿ ਬਦਲ ਦੀ ਛਾਂ (ਨਹੀਂ ਰਹਿੰਦੀ)।੧।

(ਹੇ ਮਨ! ਤੂੰ) ਅਹੰਕਾਰ ਛਡ ਕੇ ਸੰਤ ਜਨਾਂ ਦੀ ਸ਼ਰਨ ਫੜ (ਇਸ ਤਰ੍ਹਾਂ ਤੂੰ ਮਾਇਆ ਦੇ ਬੰਧਨਾਂ ਤੋਂ) ਇਕ ਛਿਨ ਵਿਚ ਮੁਕਤ ਹੋ ਜਾਏਂਗਾ। ਦਾਸ ਨਾਨਕ (ਆਖਦਾ ਹੈ ਕਿ ਹੇ ਮਨ! ਯਾਦ ਰਖ ਕਿ) ਪਰਮਾਤਮਾ ਦੇ ਸਿਮਰਨ ਤੋਂ ਬਿਨਾ ਸੁਖ ਸੁਪਨੇ ਵਿਚ ਵੀ ਨਹੀ ਮਿਲਦਾ।੨।੨।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀ ਮਨ ਨੂੰ ਉਪਦੇਸ਼ ਦਿਤਾ ਹੈ ਕਿ ਤੂੰ ਮਾਇਆ ਤੇ ਹੋਰ ਵਿਸ਼ੇ ਵਿਕਾਰਾਂ ਨਾਲ ਕਿਉਂ ਚੰਬੜਿਆ ਪਿਆ ਹੈ। ਤਨ, ਧਨ ਤੇ ਹੋਰ ਸੰਪਤੀ ਜੋ ਵੀ ਵੇਖ ਰਿਹਾ ਹੈਂ, ਤੇਰੇ ਨਾਲ ਬਿਲਕੁਲ ਨਹੀ ਜਾਣੀ।

ਇਸ ਲਈ ਇਨ੍ਹਾਂ ਪ੍ਰੀਤ ਲਾਉਣੀ ਵਿਅਰਥ ਹੈ। ਸੰਸਾਰ ਦੀ ਹਰੇਕ ਚੀਜ਼ ਨਾਸ਼ਵੰਤ ਹੈ, ਇਸ ਲਈ ਤੂੰ ਸਭ ਕੁਝ ਛੱਡ ਕੇ ਪਰਮਾਤਮਾ ਦਾ ਸਿਮਰਨ ਕਰ।

**ਸਾਰੰਗ ਮਹਲਾ ੯ ॥ ਕਹਾ ਨਰ ਅਪਨੋ ਜਨਮੁ ਗਵਾਵੈ॥ ਮਾਇਆ ਮਦਿ ਬਿਖਿਆ ਰਸਿ ਰਚਿਓ, ਰਾਮ ਸਰਨਿ ਨਹੀ ਆਵੈ॥੧॥ਰਹਾਉ॥ ਇਹੁ ਸੰਸਾਰ ਸਗਲ ਹੈ ਸੁਪਨੋ, ਦੇਖਿ ਕਹਾ ਲੋਭਾਵੈ॥ ਜੋ ਉਪਜੈ ਸੋ ਸਗਲ ਬਿਨਾਸੈ, ਰਹਨੁ ਨ ਕੋਊ ਪਾਵੈ॥੧॥ ਮਿਥਿਆ ਤਨੁ ਸਾਚੋ ਕਰਿ ਮਾਨਿਓ, ਇਹ ਬਿਧਿ ਆਪੁ ਬੰਧਾਵੈ॥ ਜਨ ਨਾਨਕ ਸੋਊ ਜਨੁ ਮੁਕਤਾ, ਰਾਮ ਭਜਨ ਚਿਤੁ ਲਾਵੈ॥੨॥੩॥**

**ਪਦ ਅਰਥ:** ਕਹਾ-(ਕਹਾਂ) ਕਿਉਂ?। ਨਰ-ਮਨੁੱਖ। ਮਦਿ-ਨਸ਼ੇ ਵਿਚ। ਬਿਖਿਆ ਰਸਿ-ਮਾਇਆ ਦੇ ਸੁਆਦ ਵਿਚ। ਰਹਿਓ-ਰਚਿਆ, ਰੁਝਿਆ ਹੋਇਆ ਹੈ।੧।ਰਹਾਉ।

ਦੇਖਿ-ਵੇਖ ਕੇ। ਕਹਾ-ਕਿਉਂ?। ਲੋਭਾਵੈ-ਲੋਭ ਵਿਚ ਫਸਦਾ ਹੈ। ਜੋ ਉਪਜੈ-ਜੋ ਜੰਮਦਾ ਹੈ। ਸੋ-ਉਹ ਸਗਲ ਬਿਨਾਸੈ-ਸਾਰਾ ਨਾਸ਼ ਹੋ ਜਾਂਦਾ ਹੈ। ਰਹਨੁ-ਠਹਿਰਨਾ।੧।

ਮਿਥਿਆ-ਝੂਠਾ। ਤਨੁ-ਸਰੀਰ। ਸਾਚੋ ਕਰਿ ਮਾਨਿਓ-ਸੱਚਾ ਕਰਕੇ ਮੰਨਿਆ ਹੋਇਆ ਹੈ। ਇਹ ਬਿਧਿ-ਇਸ ਤਰੀਕੇ ਨਾਲ। ਆਪੁ-ਆਪਣੇ ਆਪ ਨੂੰ। ਬੰਧਾਵੈ-ਬੰਧਨ ਵਿਚ ਪਾਉਂਦਾ ਹੈ। ਸੋਊ ਜਨੁ-ਉਹੀ ਮਨੁੱਖ। ਚਿਤੁ ਲਾਵੈ-ਚਿਤ ਜੋੜਦਾ ਹੈ।੨।

**ਅਰਥ:** (ਹੇ ਭਾਈ! ਪਤਾ ਨਹੀਂ ਇਹ) ਮਨੁੱਖ ਆਪਣਾ (ਅਮੋਲਕ) ਜਨਮ ਕਿਉਂ (ਵਿਅਰਥ) ਗਵਾਉਂਦਾ ਹੈ? ਮਾਇਆ ਦੇ ਨਸ਼ੇ ਵਿਚ, ਵਿਸ਼ਿਆਂ ਦੇ ਰਸ ਵਿਚ ਰੁਝਿਆ ਰਹਿੰਦਾ ਹੈ (ਅਤੇ) ਪਰਮਾਤਮਾ ਦੀ ਸ਼ਰਨੀ ਨਹੀ ਆਉਂਦਾ।੧।ਰਹਾਉ।

(ਹੇ ਭਾਈ!) ਇਹ ਸਾਰਾ ਸੰਸਾਰ ਸੁਪਨੇ ਸਮਾਨ ਹੈ, (ਇਸ ਨੂੰ) ਵੇਖ ਕੇ (ਪਤਾ ਨਹੀ ਮਨੁੱਖ) ਕਿਉਂ ਲੁਭਾਉਂਦਾ ਹੈ? (ਇਸ ਸੰਸਾਰ ਵਿਚ) ਜੋ ਪੈਦਾ ਹੁੰਦਾ ਹੈ, ਉਹ ਸਾਰਾ ਕੁਝ ਨਾਸ਼ ਹੁੰਦਾ ਹੈ, ਇਥੇ (ਸਦਾ ਲਈ) ਕੋਈ ਟਿਕ ਨਹੀ ਸਕਦਾ।੧।

(ਹੇ ਭਾਈ! ਇਸ ਜੀਵ ਨੇ) ਝੂਠਾ ਸਰੀਰ, ਸਦਾ ਰਹਿਣ ਵਾਲਾ ਕਰਕੇ ਮੰਨਿਆ ਹੋਇਆ ਹੈ। ਇਸ ਤਰੀਕੇ ਨਾਲ ਇਹ ਆਪਣੇ ਆਪ ਨੂੰ (ਪਦਾਰਥਾਂ ਵਿਚ) ਫਸਾਈ ਰਖਦਾ ਹੈ। ਦਾਸ ਨਾਨਕ (ਆਖਦਾ ਹੈ ਕਿ) ਉਹੀ ਮਨੁੱਖ (ਮਾਇਆ ਮੋਹ ਤੋਂ) ਮੁਕਤ ਹੈ, (ਜਿਹੜਾ) ਪਰਮਾਤਮਾ ਦੇ ਭਜਨ ਵਿਚ ਆਪਣਾ ਚਿਤ ਲਾਉਂਦਾ ਹੈ (ਭਾਵ ਬ੍ਰਿਤੀ ਜੋੜਦਾ ਹੈ)।੨।੩।

## ਸਾਰੰਸ਼ ਅਤੇ ਸਿਧਾਂਤ

ਪਤਾ ਨਹੀ ਮਨੁੱਖ ਮਾਇਆ ਦੀ ਮਸਤੀ ਅਤੇ ਵਿਸ਼ਿਆਂ ਦੇ ਸੁਆਦ ਵਿਚ ਆਪਣਾ ਅਮੋਲਕ ਜੀਵਨ ਕਿਉ ਬਰਬਾਦ ਕਰਦਾ ਹੈ? ਸਾਰਾ ਜਗਤ ਸੁਪਨੇ ਦੀ ਨਿਆਈ ਹੈ, ਸਾਰੀ ਸਮਗਰੀ ਝੂਠੀ ਹੈ, ਜੋ ਸੰਸਾਰ ਵਿਚ ਜੰਮਦਾ ਹੈ, ਉਹ ਨਾਸ਼ ਹੋ ਜਾਂਦਾ ਹੈ, ਫਿਰ ਸਦਾ ਲਈ ਕਿਸੇ ਦਾ ਵੀ ਇਸ ਸੰਸਾਰ ਵਿਚ ਟਿਕਾਣਾ ਨਹੀਂ ਹੈ। ਗੁਰੂ ਪਾਤਿਸ਼ਾਹ ਦਾ ਫੁਰਮਾਨ ਹੈ ਕਿ ਮਾਇਆ ਦੇ ਬੰਧਨਾਂ ਤੋਂ ਉਹੀ ਮਨੁੱਖ ਮੁਕਤਿ ਹੋ ਸਕਦਾ ਹੈ ਜੋ ਪਰਮਾਤਮਾ ਦੇ ਭਜਨ ਵਿਚ ਆਪਣੀ ਬ੍ਰਿਤੀ ਜੋੜਦਾ ਹੈ।

ਸਾਰੰਗ ਮਹਲਾ ੯ ॥ ਮਨ ਕਰਿ, ਕਬਹੂ ਨ ਹਰਿ ਗੁਨ ਗਾਇਓ॥ ਬਿਖਿਆ ਸਕਤ ਰਹਿਓ ਨਿਸਿ ਬਾਸੁਰ, ਕੀਨੋ ਅਪਨੋ ਭਾਇਓ॥੧॥ਰਹਾਉ॥ ਗੁਰ ਉਪਦੇਸੁ ਸੁਨਿਓ ਨਹਿ ਕਾਨਨਿ, ਪਰ ਦਾਰਾ ਲਪਟਾਇਓ॥ ਪਰ ਨਿੰਦਾ ਕਾਰਨਿ ਬਹੁ ਧਾਵਤ, ਸਮਝਿਓ ਨਹ, ਸਮਝਾਇਓ॥੧॥ ਕਹਾ ਕਹਉ ਮੈ ਅਪੁਨੀ ਕਰਨੀ, ਜਿਹ ਬਿਧਿ ਜਨਮੁ ਗਵਾਇਓ॥ ਕਹਿ ਨਾਨਕ ਸਭਿ ਅਉਗਨ ਮੋ ਮਹਿ, ਰਾਖਿ ਲੇਹੁ ਸਰਨਾਇਓ॥੨॥੪॥੩॥੧੩॥੧੩੯॥੪॥੧੫੯॥

## ਉਚਾਰਨ ਸੇਧ

**ਬਿੰਦੀ ਸਹਿਤ:** ਕਬਹੂੰ, ਸੁਨਿਉਂ, ਨਹਿੰ, ਨਹੰ, ਕਹਉਂ, ਮੈਂ।

**ਪਦ ਅਰਥ:** ਮਨ ਕਰਿ-ਮਨ ਕਰਕੇ, ਦਿਲ ਲਾ ਕੇ। ਕਬਹੂ-ਕਦੇ ਵੀ। ਬਿਖਿਆ ਸਕਤ-ਵਿਸ਼ਯ ਆਸਕਤ, ਵਿਸ਼ੇ ਪਰਾਇਣ, ਵਿਸ਼ਿਆਂ ਵਿਚ ਲੀਨ। ਨਿਸਿ ਬਾਸੁਰ-ਰਾਤ ਦਿਨ। ਕੀਨੋ ਅਪਨੋ ਭਾਇਓ-ਜੋ ਆਪਣੇ ਆਪ ਨੂੰ ਚੰਗਾ ਲਗਾ, ਉਹੀ ਕੀਤਾ।੧।ਰਹਾਉ।

ਕਾਨਨਿ-ਕੰਨਾਂ ਨਾਲ। ਪਰ ਦਾਰਾ-ਪਰਾਈ ਇਸਤ੍ਰੀ ਨਾਲ। ਲਪਟਾਇਓ-ਚੰਬੜਿਆ ਰਿਹਾ। ਕਾਰਨਿ-ਵਾਸਤੇ। ਬਹੁ ਧਾਵਤ-ਬਹੁਤ ਦੌੜ ਭਜ ਕਰਦਾ ਰਿਹਾ। ਸਮਝਿਓ ਨਹ-ਮੈਂ ਸਮਝਿਆ ਨਹੀ। ਸਮਝਾਇਓ-(ਮੈਨੂੰ ਬਹੁਤ) ਸਮਝਾਇਆ ਗਿਆ।੧।

ਕਹਾ ਕਹਉ-ਮੈਂ ਕੀ ਦਸਾਂ?। ਜਿਹ ਬਿਧਿ-ਜਿਸ ਤਰੀਕੇ ਨਾਲ। ਕਹਿ-ਆਖਦਾ ਹੈ। ਅਉਗਨ-ਔਗਣ। ਮੋ ਮਹਿ-ਮੇਰੇ ਵਿਚ।੨।

**ਅਰਥ:** (ਹੇ ਭਾਈ!) ਮੈਂ ਮਨ ਕਰਕੇ ਭਾਵ ਦਿਲ ਲਾ ਕੇ ਕਦੇ ਵੀ ਹਰੀ ਦੇ ਗੁਣ ਨਹੀ ਗਾਏ। ਰਾਤ ਦਿਨ ਵਿਸ਼ਿਆਂ ਦੇ ਪ੍ਰਾਇਣ ਹੋਇਆ ਰਿਹਾ (ਅਤੇ ਉਹ ਕੰਮ ਕੀਤਾ ਜੋ ਮੈਨੂੰ) ਆਪ ਨੂੰ ਚੰਗਾ ਲਗਦਾ ਸੀ।੧।ਰਹਾਉ।

(ਹੇ ਭਾਈ! ਮੈਂ ਆਪਣੇ) ਕੰਨਾਂ ਨਾਲ ਗੁਰੂ ਦਾ ਉਪਦੇਸ਼ ਨਹੀ ਸੁਣਿਆ (ਅਤੇ) ਪਰਾਈ ਇਸਤ੍ਰੀ ਦੇ ਨਾਲ ਚੰਬੜਿਆ ਰਿਹਾ। ਪਰਾਈ ਨਿੰਦਾ ਵਾਸਤੇ (ਮੈਂ) ਬਹੁਤ ਦੌੜ ਕਰਦਾ ਰਿਹਾ (ਮੈਨੂੰ ਬਥੇਰਾ) ਸਮਝਾਇਆ ਗਿਆ (ਪ੍ਰੰਤੂ ਮੈਂ) ਸਮਝਿਆ ਨਹੀ।੧।

(ਹੇ ਹਰੀ!) ਮੈਂ ਆਪਣੀ ਕਰਤੂਤ ਕੀ ਦਸਾਂ ਜਿਸ ਤਰੀਕੇ ਨਾਲ ਮੈਂ ਆਪਣਾ ਜਨਮ ਗਵਾ ਦਿਤਾ। ਨਾਨਕ ਆਖਦਾ ਹੈ (ਭਾਵ ਬੇਨਤੀ ਕਰਦਾ ਹੈ ਕਿ ਹੇ ਹਰੀ!) ਸਾਰੇ ਔਗਣ ਮੇਰੇ ਵਿਚ ਹਨ, ਮੈਨੂੰ ਆਪਣੀ ਸ਼ਰਣ ਵਿਚ ਰਖ ਲਵੋ।੨।੪।੩।੧੩।੧੩੯।੪।੧੫੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਕੀਤੇ ਕਰਮਾਂ ਤੇ ਪਛਤਾਵੇ ਦਾ ਪ੍ਰਗਟਾਵਾ ਹੈ। ਅਧਿਆਤਮਿਕ ਖੇਤਰ ਵਿਚ ਪਰਮਾਤਮਾ ਦੇ ਗੁਣ ਗਾਉਣ ਵਾਲਿਆਂ ਦੀ ਕੋਈ ਕਮੀ ਨਹੀ, ਪਰ 'ਮਨ ਕਰਿ ਕਬਹੂ ਨ ਹਰਿ ਗੁਨ ਗਾਇਓ' ਵਾਲੀ ਵੀਚਾਰ ਜਗਿਆਸੂ ਦੇ ਮਨ ਨੂੰ ਟੁੰਬਦੀ ਹੈ।

ਬਾਹਰਮੁਖੀ ਬ੍ਰਿਤੀ ਨਾਲ ਗਾਉਣ ਦਾ ਕੋਈ ਆਤਮਿਕ ਲਾਭ ਨਹੀਂ ਪਹੁੰਚਦਾ, ਸਗੋਂ ਸ਼ਰਮਿੰਦਗੀ ਉਠਾਉਣੀ ਪੈਂਦੀ ਹੈ। ਗੁਰਬਾਣੀ ਵਿਚ ਅਜਿਹੀ ਤਾੜਨਾ ਕੀਤੀ ਗਈ ਹੈ:-

**ਜਿਹ ਕਰਣੀ ਹੋਵਹਿ ਸਰਮਿੰਦਾ, ਇਹਾ ਕਮਾਨੀ ਰੀਤਿ॥**
**ਸੰਤ ਕੀ ਨਿੰਦਾ ਸਾਕਤ ਕੀ ਪੂਜਾ, ਐਸੀ ਦ੍ਰਿੜੀ ਬਿਪਰੀਤਿ॥** [ਪੰ. ੬੭੩

ਗੁਰੂ ਤੇਗ ਬਹਾਦਰ ਸਾਹਿਬ ਦੇ ਉਪਦੇਸ਼ ਦਾ ਇਹ ਭਾਵ ਹੈ ਕਿ ਇਕਾਗਰ ਚਿਤ ਹੋ ਕੇ, ਪਰਮੇਸ਼ਰ ਦੇ ਗੁਣ ਗਾਉਣੇ ਚਾਹੀਦੇ ਹਨ। ਸ਼ੇਖ ਫ਼ਰੀਦ ਜੀ ਦਾ ਵੀ ਫ਼ੁਰਮਾਨ ਹੈ:-

**ਦਿਲਹੁ ਮੁਹਬਤਿ ਜਿੰਨ, ਸੇਈ ਸਚਿਆ॥**
**ਜਿਨ ਮਨਿ ਹੋਰੁ ਮੁਖਿ ਹੋਰੁ, ਸੇ ਕਾਂਢੇ ਕਚਿਆ॥** [ਪੰ. ੪੮੮

ਸੋ, ਮਨ ਕਰਕੇ ਗੁਣ ਨਾ ਗਾਉਣ ਵਾਲਾ ਜੀਵ 'ਕਚਿਆਂ' ਦੀ ਸ਼੍ਰੇਣੀ ਵਿਚ ਗਿਣਿਆ ਜਾਂਦਾ ਹੈ, ਮਨ ਕਰਕੇ ਕਰਮ ਨਾ ਕਮਾਉਣ ਤੋਂ ਭਾਵ 'ਭਾਇ ਦੂਜੈ ਕਰਮ ਕਮਾਇ' ਵਿਚ ਸ਼ਾਮਲ ਹੋਣਾ ਹੈ। ਵਿਸ਼ੇ ਵਿਕਾਰਾਂ ਵਿਚ ਪਉਣਾ ਪਰਦਾਰਾ ਨਾਲ ਲਪਟਾਉਣਾ, ਪਰ-ਨਿੰਦਿਆ ਵਲ ਧਾਉਣਾ, ਇਹ ਸਾਰੇ ਅਵਗੁਣ ਹਨ। ਜਦੋਂ ਮਨ ਇਹਨਾਂ ਅਵਗੁਣਾਂ ਵਿਚ ਖਚਿਤ ਹੋਵੇ, ਇਕਾਗਰ ਚਿਤ ਕਿਵੇਂ ਹੋ ਸਕਦਾ ਹੈ? ਸੋ ਸਿਧਾਂਤ ਇਹ ਹੈ ਕਿ 'ਸਚੁ ਕਰਣੀ ਸਚੁ ਤਾ ਕੀ ਰਹਤ॥ ਸਚੁ ਹਿਰਦੈ ਸਤਿ ਮੁਖਿ ਕਹਤ॥' (ਪੰ. ੨੮੩) ਵਾਲੀ ਕ੍ਰਿਆ ਜੀਵਨ ਵਿਚ ਪਰਵੇਸ਼ ਕਰੇ ਤਾਂ ਜੀਵ ਦਾ ਉਧਾਰ ਹੋ ਸਕਦਾ ਹੈ। ਜੀਵ ਸਦਾ ਨਿਮਰਤਾ ਸਹਿਤ ਪ੍ਰਭੂ ਚਰਨਾਂ ਵਿਚ ਬੇਨਤੀ ਕਰਦਾ ਰਹੇ:-

**ਕਹਾ ਕਹਉ ਮੈ ਅਪੁਨੀ ਕਰਨੀ, ਜਿਹ ਬਿਧਿ ਜਨਮੁ ਗਵਾਇਓ॥**
**ਕਹਿ ਨਾਨਕ ਸਭਿ ਅਵਗੁਨ ਮੋ ਮਹਿ, ਰਾਖਿ ਲੇਹੁ ਸਰਨਾਇਓ॥**

## ਰਾਗੁ ਸਾਰਗ ਅਸਟਪਦੀਆ ਮਹਲਾ ੧ ਘਰੁ ੧॥

**ੴ ਸਤਿਗੁਰ ਪ੍ਰਸਾਦਿ॥ ਹਰਿ ਬਿਨੁ, ਕਿਉ ਜੀਵਾ ਮੇਰੀ ਮਾਈ॥ ਜੈ ਜਗਦੀਸ ਤੇਰਾ ਜਸੁ ਜਾਚਉ, ਮੈ ਹਰਿ ਬਿਨੁ ਰਹਨੁ ਨ ਜਾਈ॥੧॥ਰਹਾਉ॥ ਹਰਿ ਕੀ ਪਿਆਸ, ਪਿਆਸੀ ਕਾਮਨਿ, ਦੇਖਉ ਰੈਨਿ ਸਬਾਈ॥ ਸ੍ਰੀ ਧਰ ਨਾਥ ਮੇਰਾ ਮਨੁ ਲੀਨਾ, ਪ੍ਰਭੁ ਜਾਨੈ ਪੀਰ ਪਰਾਈ॥੧॥ ਗਣਤ ਸਰੀਰਿ ਪੀਰ ਹੈ ਹਰਿ ਬਿਨੁ, ਗੁਰ ਸਬਦੀ ਹਰਿ ਪਾਂਈ॥ ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀਉ, ਹਰਿ ਸਿਉ ਰਹਾਂ ਸਮਾਈ॥੨॥ ਐਸੀ ਰਵਤ ਰਵਹੁ ਮਨ ਮੇਰੇ, ਹਰਿ ਚਰਣੀ ਚਿਤੁ ਲਾਈ॥ ਬਿਸਮ ਭਏ ਗੁਣ ਗਾਇ ਮਨੋਹਰ, ਨਿਰਭਉ ਸਹਜਿ ਸਮਾਈ॥੩॥ ਹਿਰਦੈ ਨਾਮੁ ਸਦਾ ਧੁਨਿ ਨਿਹਚਲ, ਘਟੈ ਨ ਕੀਮਤਿ ਪਾਈ॥ ਬਿਨੁ ਨਾਵੈ ਸਭੁ ਕੋਈ ਨਿਰਧਨੁ, ਸਤਿਗੁਰਿ ਬੂਝ ਬੁਝਾਈ॥੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਜੀਵਾਂ, ਜਾਚਉਂ, ਮੈਂ ਦੇਖਉਂ, ਸਿਉਂ, ਨਾਵੈਂ।

**ਪਦ ਅਰਥ:** ਕਿਉ ਜੀਵਾ-ਕਿਵੇਂ ਜੀ ਸਕਦੀ ਹਾਂ? ਮੇਰੀ ਮਾਈ-ਹੇ ਮੇਰੀ ਮਾਂ!। ਜੈ-ਜੈਕਾਰ, ਜਿਤ। ਜਗਦੀਸ-ਹੇ ਜਗਤ ਦੇ ਮਾਲਕ!। ਜਾਚਉ-ਮੈਂ ਮੰਗਦਾ ਹਾਂ। ਰਹਨੁ ਨ ਜਾਈ-ਰਹਿਆ ਨਹੀਂ ਜਾ ਸਕਦਾ, ਭਾਵ ਦਿਲ ਘਬਰਾਂਦਾ ਹੈ।੧।ਰਹਾਉ।

ਪਿਆਸ-ਤ੍ਰੇਹ ਭਾਵ ਮਿਲਾਪ ਦੀ ਚਾਹਨਾ। ਪਿਆਸੀ-ਤਿਹਾਈ, ਤਾਂਘ ਵਾਲੀ। ਕਾਮਨਿ-ਇਸਤ੍ਰੀ। ਦੇਖਉ-ਤਕਦੀ ਰਹਿੰਦੀ ਹਾਂ। ਰੈਨਿ ਸਬਾਈ-ਸਾਰੀ ਰਾਤ। ਸ੍ਰੀ ਧਰ-ਹੇ ਲਛਮੀ ਦੇ ਆਸਰੇ ਭਾਵ ਪਰਮਾਤਮਾ। ਲੀਨਾ-ਲੀਨ ਹੋ ਗਿਆ, ਸਮਾਇਆ ਹੋਇਆ ਹੈ। ਪ੍ਰਭੁ ਜਾਨੈ-ਪ੍ਰਭੂ (ਮਾਲਕ) ਜਾਣਦਾ ਹੈ। ਪੀਰ-ਪੀੜਾ। ਪਰਾਈ-ਪਰਾਈ (ਹੋਰਨਾਂ) ਦੀ।੧।

ਗਣਤ-ਗਣਤੀ ਭਾਵ ਚਿੰਤਾ। ਸਰੀਰਿ-ਸਰੀਰ ਵਿਚ। ਗੁਰ ਸਬਦੀ-ਗੁਰੂ ਦੇ ਸ਼ਬਦ ਦੁਆਰਾ। ਹਰਿ ਪਾਂਈ-ਹਰੀ ਨੂੰ ਪਾ ਸਕਦੀ ਹਾਂ। ਹੋਹੁ-ਹੋਵੋ। ਹਰਿ ਸਿਉ-ਹਰੀ ਨਾਲ। ਰਹਾਂ ਸਮਾਈ-ਮੈਂ ਸਮਾਈ ਰਵਾਂ।੨।

ਐਸੀ ਰਵਤ ਰਵਹੁ-ਇਹੋ ਜਿਹੀ (ਗਾਉਣ) ਦੀ ਕ੍ਰਿਆ। ਬਿਸਮ-ਅਸਚਰਜ, ਹੈਰਾਨ। ਮਨੋਹਰ-ਮਨ ਨੂੰ ਮੋਹ ਲੈਣ ਵਾਲੇ। ਨਿਰਭਉ-ਨਿਡਰ ਹੋ ਕੇ। ਸਹਜਿ-ਆਤਮਿਕ ਅਡੋਲਤਾ ਵਿਚ। ਸਮਾਈ-ਸਮਾਏ ਰਹਿੰਦੇ ਹਨ।੩।

ਹਿਰਦੈ-ਹਿਰਦੇ ਵਿਚ। ਧੁਨਿ-ਧੁਨੀ, ਪ੍ਰੀਤ। ਨਿਹਚਲੁ-ਪੱਕਾ, ਸਥਿਰ। ਨਿਰਧਨੁ-ਕੰਗਾਲ। ਸਤਿਗੁਰਿ-ਸੱਚੇ ਗੁਰੂ ਨੇ। ਬੂਝ-ਸਮਝ। ਬੁਝਾਈ-ਸਮਝਾਈ ਹੈ।੪।

**ਅਰਥ:** ਹੇ ਮੇਰੀ ਮਾਂ! ਮੈਂ ਹਰੀ (ਪਤੀ) ਤੋਂ ਬਿਨਾ ਕਿਵੇਂ ਜੀਵਾਂ? (ਇਹ ਗਲ ਸੰਭਵ ਨਹੀਂ ਹੈ)। ਹੇ ਜਗਤ ਦੇ ਪਾਲਕ! ਮੈਂ ਤੇਰਾ ਜਸ (ਸਿਫਤਿ ਸਲਾਹ ਦਾ ਕੀਰਤਨ ਕਰਨਾ) ਮੰਗਦੀ ਹਾਂ, ਹੇ ਹਰੀ! ਮੇਰੇ ਪਾਸੋਂ ਤੇਰੇ ਬਿਨਾ ਰਹਿਆ ਨਹੀਂ ਜਾ ਸਕਦਾ।੧।ਰਹਾਉ।

(ਹੇ ਮਾਂ! ਮੇਰੇ ਹਿਰਦੇ ਵਿਚ) ਹਰੀ (ਪਤੀ ਦੇ ਮਿਲਣ ਦੀ) ਤਾਂਘ ਹੈ (ਦਰਸ਼ਨ ਦੀ) ਤਿਹਾਈ ਸਾਰੀ ਰਾਤ ਮੈਂ (ਉਸ ਪਤੀ ਪਰਮੇਸ਼ਰ ਵਲ) ਤਕਦੀ ਰਹਿੰਦੀ ਹੈ। ਲਛਮੀ ਦੇ ਪਤੀ! ਭਾਵ ਵਾਹਿਗੁਰੂ ਦੇ (ਦਰਸ਼ਨ ਵਿਚ) ਮੇਰਾ ਮਨ ਮਗਨ ਹੋ ਗਿਆ ਹੈ, (ਉਹ) ਮਾਲਕ ਹੀ ਪਰਾਈ ਪੀੜਾ ਨੂੰ ਸਮਝ ਸਕਦਾ ਹੈ (ਸੰਸਾਰੀ ਜੀਵ ਇਸ ਪੀੜਾ ਨੂੰ ਨਹੀਂ ਜਾਣਦਾ)।੧।

(ਹੇ ਮਾਂ!) ਪਰਮਾਤਮਾ ਤੋਂ ਬਿਨਾ (ਹੋਰ ਜਿਤਨੀਆਂ) ਗਿਣਤੀਆਂ ਕਰਨੀਆਂ ਹਨ (ਉਹ) ਪੀੜਾ ਰੂਪ ਹਨ, ਗੁਰੂ ਦੇ ਸ਼ਬਦ ਰਾਹੀਂ ਹੀ ਪਰਮਾਤਮਾ ਨੂੰ ਪਾ ਸਕੀਦਾ ਹੈ। ਹੇ ਹਰੀ ਜੀਉ! ਮੇਰੇ ਉਤੇ ਕਿਰਪਾ ਕਰੋ, ਦਿਆਲੂ ਹੋਵੋ, (ਜਿਸ ਤਰ੍ਹਾਂ ਮੈਂ ਆਪ) ਹਰੀ ਨਾਲ ਮਿਲ ਜਾਵਾਂ (ਇਕ ਮਿਕ ਹੋ ਜਾਵਾਂ)।੨।

ਹੇ ਮੇਰੇ ਮਨ! ਇਹੋ ਜਿਹੀ ਗੁਣ ਉਚਾਰਨ ਦੀ ਮਰਯਾਦਾ (ਧਾਰਨ ਕਰੋ) ਤੇ ਹਰੀ ਦੇ ਚਰਨਾ ਵਿਚ ਚਿਤ ਜੋੜੀ ਰਖੋ। (ਜਿਹੜੇ) ਮਨਮੋਹਨ ਵਾਲੇ (ਪ੍ਰਭੂ ਦੇ) ਗੁਣ ਗਾ ਕੇ ਅਸਚਰਜ ਰੂਪ ਹੋ ਗਏ ਹਨ, ਨਿਡਰ ਹੋ ਗਏ ਹਨ (ਉਹ) ਅਡੋਲ ਅਵਸਥਾ ਵਿਚ ਸਮਾ ਗਏ ਹਨ।੩।

(ਹੇ ਮਾਂ! ਜਿਨ੍ਹਾਂ ਦੇ) ਹਿਰਦੇ ਵਿਚ (ਪ੍ਰਭੂ ਦਾ) ਨਾਮ (ਵਸ ਗਿਆ ਹੈ, ਉਨ੍ਹਾਂ ਦੀ) ਪ੍ਰੀਤਿ-ਧੁਨੀ, ਸਦਾ ਲਈ ਸਥਿਰ ਹੋ ਗਈ (ਉਸ ਪ੍ਰੀਤ ਦੀ) ਕੀਮਤ ਨ ਘਟਦੀ ਹੈ ਨਾ (ਕੀਮਤ) ਪਾਈ ਜਾ ਸਕਦੀ ਹੈ। ਸਚੇ ਗੁਰੂ ਨੇ (ਇਹ) ਸਮਝ ਬਖਸ਼ ਦਿਤੀ ਹੈ।੪।

ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ, ਦੂਤ ਮੁਏ ਬਿਖੁ ਖਾਈ॥ ਜਬ ਕੀ ਉਪਜੀ ਤਬ ਕੀ ਤੈਸੀ, ਰੰਗੁਲ ਭਈ ਮਨਿ ਭਾਈ॥੫॥ ਸਹਜ ਸਮਾਧਿ ਸਦਾ ਲਿਵ ਹਰਿ ਸਿਉ, ਜੀਵਾਂ ਹਰਿ ਗੁਨ ਗਾਈ॥ ਗੁਰ ਕੈ ਸਬਦਿ ਰਤਾ ਬੈਰਾਗੀ, ਨਿਜਘਰਿ ਤਾੜੀ ਲਾਈ॥੬॥ ਸੁਧ ਰਸ ਨਾਮੁ ਮਹਾ ਰਸੁ ਮੀਠਾ, ਨਿਜਘਰਿ ਤਤੁ ਗੁਸਾਂਈ॥ ਤਹ ਹੀ ਮਨੁ, ਜਹ ਹੀ ਤੈ ਰਾਖਿਆ, ਐਸੀ ਗੁਰਮਤਿ ਪਾਈ॥੭॥ ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਦਿਕ, ਭਗਤਿ ਰਤੇ ਬਨਿ ਆਈ॥ ਨਾਨਕ, ਹਰਿ ਬਿਨੁ ਘਰੀ ਨ ਜੀਵਾਂ, ਹਰਿ ਕਾ ਨਾਮੁ ਵਡਾਈ॥੮॥੧॥

# ਉਚਾਰਨ ਸੇਧ

**ਬਿੰਦੀ ਸਹਿਤ**: ਸਿਉਂ, ਮਹਾਂ ਰਸ, ਤਹਂ, ਜਹਂ, ਤੈਂ।

**ਪਦ ਅਰਥ**: ਸੁਨਿ-ਸੁਣ। ਸਜਨੀ-ਹੇ ਸਹੇਲੀ!। ਪ੍ਰੀਤਮ ਪ੍ਰਾਣ ਭਏ-ਪ੍ਰੀਤਮ ਪ੍ਰਾਣਾਂ ਦੇ ਪਿਆਰੇ ਹੋ ਗਏ ਹਨ। ਦੂਤ-ਵੈਰੀ, ਕਾਮਾਦਿਕ ਵਿਕਾਰ। ਬਿਖੁ ਖਾਈ-ਜ਼ਹਿਰ ਖਾ ਕੇ। ਜਬ ਕੀ-ਜਦੋਂ ਦੀ। ਉਪਜੀ-(ਪ੍ਰੀਤਿ) ਪੈਦਾ ਹੋਈ ਹੈ। ਤਬ ਕੀ-ਓਦੋਂ ਦੀ। ਤੈਸੀ-ਉਸੇ ਤਰ੍ਹਾਂ ਦੀ ਹੈ। ਰੰਗੁਲ-ਰੰਗਲੀ, ਅਨੰਦ ਵਾਲੀ। ਮਨਿ-ਮਨ ਵਿਚ। ਭਾਈ-ਪਿਆਰੀ ਲੱਗੀ ਹੈ।੫।

ਸਹਜ ਸਮਾਧਿ-ਅਡੋਲ ਅਵਸਥਾ ਦੀ ਸਮਾਧੀ। ਲਿਵ-ਬਿਰਤੀ। ਸਿਉ-ਨਾਲ। ਗਾਈ-ਗਾ ਕੇ। ਸਬਦਿ-ਸ਼ਬਦ ਵਿਚ। ਰਤਾ-ਰੰਗਿਆ ਗਿਆ ਹੈ। ਬੈਰਾਗੀ-ਵੈਰਾਗਵਾਨ। ਨਿਜ ਘਰਿ-ਸ੍ਵੈ ਸਰੂਪ ਵਿਚ। ਤਾੜੀ-ਸਮਾਧੀ।੬।

ਸੁਧ ਰਸ-ਪਵਿਤਰ ਰੱਸ। ਨਿਜ ਘਰਿ-ਆਪਣੇ ਘਰ (ਹਿਰਦੇ) ਵਿਚ ਹੀ। ਤਤੁ ਗੁਸਾਈ-ਤਤ ਰੂਪ ਧਰਤੀ ਦੇ ਮਾਲਕ ਨੂੰ। ਤਹ-ਉਥੇ। ਜਹ-ਜਿਥੇ। ਤੈ-ਤੂੰ।੭।

ਸਨਕ ਸਨਾਦਿ-ਸਨਕ ਸਨੰਦਨ ਆਦਿ ਬ੍ਰਹਮਾ ਦੇ ਪੁੱਤਰ। ਬ੍ਰਹਮਾਦਿ ਇੰਦ੍ਰਾਦਿਕ-ਬ੍ਰਹਮਾ ਤੇ ਇੰਦਰ ਆਦਿਕ। ਭਗਤਿ ਰਤੇ-ਭਗਤੀ ਵਿਚ ਰੰਗੇ ਗਏ। ਬਨਿ ਆਈ-(ਪ੍ਰੀਤ) ਬਣ ਗਈ।੮।

**ਅਰਥ**: ਹੇ ਸਖੀਏ! ਹਰੀ ਮੇਰੇ ਪ੍ਰਾਣਾਂ ਦੇ ਪਿਆਰੇ ਹੋ ਗਏ ਹਨ, ਕਾਮਾਦਿਕ ਵੈਰੀ ਜ਼ਹਿਰ ਖਾ ਕੇ ਮਰ ਗਏ ਹਨ, ਜਦੋਂ ਦੀ (ਪ੍ਰਭੂ ਚਰਨਾਂ ਵਿਚ ਪ੍ਰੀਤ) ਪੈਦਾ ਹੋਈ ਹੈ, ਤਦੋਂ ਹੀ ਉਸੇ ਤਰ੍ਹਾਂ ਕਾਇਮ ਹੈ (ਭਾਵ ਘਟੀ ਨਹੀ ਹੈ)। (ਮੈਂ ਉਸ ਦੀ) ਪ੍ਰੀਤ ਨਾਲ ਰੰਗੀਜ਼ ਗਈ ਹਾਂ, (ਅਤੇ ਪ੍ਰਭੂ ਦੇ) ਮਨ ਵਿਚ ਚੰਗੀ ਲਗ ਗਈ ਹਾਂ।੫।

(ਹੇ ਸਖੀ!) ਮੇਰੀ ਅਡੋਲ ਅਵਸਥਾ ਵਿਚ ਸਦਾ ਹੀ ਹਰੀ ਨਾਲ ਬ੍ਰਿਤੀ ਜੁੜੀ ਰਹਿੰਦੀ ਹੈ, (ਅਤੇ) ਹਰੀ ਦੇ ਗੁਣ ਗਾ ਕੇ ਜੀਉਂਦੀ ਹਾਂ। (ਮੇਰਾ ਮਨ) ਗੁਰੂ ਦੇ ਸ਼ਬਦ ਵਿਚ ਰੰਗਿਆ ਗਿਆ ਹੈ ਤੇ (ਸੰਸਾਰ ਤੋਂ) ਵੈਰਾਗਵਾਨ ਹੋ ਗਿਆ ਹੈ, ਆਪਣੇ ਅਸਲੀ ਘਰਿ (ਭਾਵ ਹਰੀ ਦੀ ਹਜ਼ੂਰੀ) ਵਿਚ ਧਿਆਨ ਜੋੜਿਆ ਹੈ ਅਤੇ ਸਮਾਧੀ ਲਗਾਈ ਹੈ।੬।

(ਹੇ ਮਾਲਕ! ਸਾਰੇ ਰਸਾਂ ਵਿਚੋਂ ਤੇਰਾ) ਨਾਮ ਪਵਿੱਤਰ ਅਤੇ ਮਿੱਠਾ ਲਗ ਰਿਹਾ ਹੈ। (ਉਹ ਨਾਮ ਮੈਂ) ਆਪਣੇ ਹਿਰਦੇ ਵਿਚ ਵਸਾ ਲਿਆ ਹੈ। (ਮੇਰਾ) ਮਨ ਉਥੇ ਹੀ (ਟਿਕਿਆ ਹੋਇਆ ਹੈ) ਜਿਥੇ ਤੂੰ (ਟਿਕਾ ਕੇ ਰਖਿਆ ਹੈ (ਮੈਂ) ਇਹੋ ਜਿਹੀ ਗੁਰਮਤਿ ਪ੍ਰਾਪਤ ਕੀਤੀ ਹੈ।੭।

ਬ੍ਰਹਮਾ ਦੇ (ਪੁੱਤਰ) ਸਨਕ ਸਨੰਦਨ ਆਦਿਕ (ਸਾਰੇ) ਇੰਦਰ ਆਦਿਕ (ਦੇਵਤੇ ਪ੍ਰਭੂ ਦੀ) ਭਗਤੀ ਵਿਚ ਰੰਗੇ ਗਏ (ਉਨ੍ਹਾਂ ਦੀ ਪ੍ਰੀਤ ਪ੍ਰਭੂ ਨਾਲ) ਬਣ ਗਈ (ਅਤੇ ਮੇਲ ਹੋਇਆ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਇਸਤ੍ਰੀ ਇਉਂ ਆਖਦੀ ਹੈ ਕਿ ਮੈਂ) ਹਰੀ ਤੋਂ ਬਿਨਾ ਇਕ ਘੜੀ ਵੀ ਜੀਉਂਦੀ ਨਹੀ ਰਹਿ ਸਕਦੀ, ਹਰੀ ਦਾ ਨਾਮ ਹੀ (ਮੇਰੇ ਲਈ ਵੱਡੀ) ਵਡਿਆਈ ਦਾ (ਪ੍ਰਤੀਕ) ਹੈ।੮।੧।

# ਸਾਰੰਸ਼ ਅਤੇ ਸਿਧਾਂਤ

ਜਦੋਂ ਮਨ ਵਿਚ ਪ੍ਰਭੂ ਪਤੀ ਦੀ ਪ੍ਰੀਤ ਹੋਵੇ, ਉਸ ਦੇ ਮਿਲਾਪ ਤੋਂ ਬਿਨਾ ਜੀਵ ਇਸਤ੍ਰੀ ਕਿਵੇਂ ਜੀਉਂਦੀ ਰਹਿ ਸਕਦੀ ਹੈ? ਇਹ ਪਿਆਰ ਇਤਨਾ ਪ੍ਰਬਲ ਹੈ ਜੋ 'ਦੇਖਉ ਰੈਨਿ ਸਬਾਈ' ਵਾਲੀ ਤਾਂਘ ਦਾ ਪ੍ਰਤੀਕ ਹੈ। ਮਨ ਨੂੰ ਸਦਾ ਉਤਸ਼ਾਹ ਵਿਚ ਰਖਣ ਲਈ ਆਖਣਾ ਕਿ ਤੂੰ ਸਦਾ ਹੀ ਇਹੋ ਜਿਹੀ ਜੀਵਨ-ਚਾਲ ਨੂੰ ਅਪਨਾਈ ਰਖ ਜਿਸ ਨਾਲ ਤੇਰਾ ਚਿਤ ਹਰੀ ਦੇ ਚਰਨਾਂ ਵਿਚ ਜੁੜਿਆ ਰਹੇ, ਪਤੀ-ਮਿਲਾਪ ਦੀ ਚਾਹਨਾ ਹੈ ਉਹ ਜੀਵ-ਇਸਤ੍ਰੀ ਇਧਰ ਉਧਰ ਡੋਲਦੀ ਨਹੀ, ਨਿਰਭਉ ਹੋ ਕੇ ਅਡੋਲ ਅਵਸਥਾ ਵਿਚ ਮਗਨ ਹੋਈ ਰਹਿੰਦੀ ਹੈ। ਸਿਧਾਂਤ ਇਹ ਹੈ ਕਿ ਸੰਸਾਰ ਵਿਚ ਜਿਤਨੇ ਵਡੇ ਵਡੇ ਦੇਵਤੇ ਹੋਏ ਹਨ, ਉਨ੍ਹਾਂ ਨੇ ਵੀ ਭਗਤੀ ਵਿਚ ਰੰਗੀਜ ਕੇ ਹੀ ਵਡਿਆਈ ਪਾਈ ਹੈ। ਗਲ ਕੀ ਸਾਰੀ ਵਡਿਆਈ ਨਾਮ ਵਿਚ ਹੈ:-

**ਸਭ ਵਡਿਆਈਆ ਹਰਿ ਨਾਮ ਵਿਚਿ, ਹਰਿ ਗੁਰਮੁਖਿ ਧਿਆਈਐ॥**
**ਜਿ ਵਸਤੁ ਮੰਗੀਐ ਸਾਈ ਪਾਈਐ, ਜੇ ਨਾਮਿ ਚਿਤੁ ਲਾਈਐ॥....** [ਪੰ. ੮੫੦

**ਸਾਰਗ ਮਹਲਾ ੧ ॥ ਹਰਿ ਬਿਨੁ, ਕਿਉ ਧੀਰੈ ਮਨੁ ਮੇਰਾ॥ ਕੋਟਿ ਕਲਪ ਕੇ ਦੂਖ ਬਿਨਾਸਨ, ਸਾਚੁ ਦ੍ਰਿੜਾਇ ਨਿਬੇਰਾ॥੧॥ਰਹਾਉ॥ ਕ੍ਰੋਧੁ ਨਿਵਾਰਿ ਜਲੇ ਹਉ ਮਮਤਾ, ਪ੍ਰੇਮੁ ਸਦਾ ਨਉਰੰਗੀ॥ ਅਨ ਭਉ ਬਿਸਰਿ ਗਏ ਪ੍ਰਭੁ ਜਾਚਿਆ, ਹਰਿ ਨਿਰਮਾਇਲੁ ਸੰਗੀ॥੧॥ ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ, ਏਕ ਸਬਦਿ ਲਿਵ ਲਾਗੀ॥ ਹਰਿ ਰਸੁ ਚਾਖਿ ਤ੍ਰਿਖਾ ਨਿਵਾਰੀ, ਹਰਿ ਮੇਲਿ ਲਏ ਬਡਭਾਗੀ॥੨॥ ਅਭਰਤ ਸਿੰਚਿ ਭਏ ਸੁਭਰ ਸਰ, ਗੁਰਮਤਿ ਸਾਚੁ ਨਿਹਾਲਾ॥ ਮਨ ਰਤਿ ਨਾਮਿ ਰਤੇ ਨਿਹਕੇਵਲ, ਆਦਿ ਜੁਗਾਦਿ ਦਇਆਲਾ॥੩॥ ਮੋਹਨਿ ਮੋਹਿ ਲੀਆ ਮਨੁ ਮੋਰਾ, ਬਡੈ ਭਾਗ ਲਿਵ ਲਾਗੀ॥ ਸਾਚੁ ਬੀਚਾਰਿ ਕਿਲਵਿਖ ਦੁਖ ਕਾਟੇ, ਮਨੁ ਨਿਰਮਲੁ ਅਨਰਾਗੀ॥੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਹਉਂ।

**ਪਦ ਅਰਥ:** ਕਿਉ ਧੀਰੈ-ਕਿਵੇਂ, ਕਿਸ ਤਰ੍ਹਾਂ ਧਰੀਜ ਫੜ ਸਕਦਾ ਹਾਂ?। ਕੋਟਿ-ਕ੍ਰੋੜਾਂ। ਕਲਪ-ਚਾਰ ਜੁਗਾਂ ਦਾ ਸਮਾਂ। ਬਿਨਾਸਨ-ਨਾਸ਼ ਕਰਦਾ ਹੈ। ਸਾਚੁ ਦ੍ਰਿੜਾਇ-ਸਚ ਦ੍ਰਿੜਾ ਕੇ, ਸਮਝਾ ਕੇ। ਨਿਬੇਰਾ-ਨਿਬੇੜਾ, ਫੈਸਲਾ ਕਰਨ ਵਾਲਾ ਹੈ।੧।ਰਹਾਉ।

ਕ੍ਰੋਧੁ **ਨਿਵਾਰਿ-ਗੁੱਸੇ** ਨੂੰ ਦੂਰ ਕਰਕੇ। ਜਲ-ਸੜ ਗਏ। ਹਉ ਮਮਤਾ-ਮੈਂ ਮੇਰੀ ਆਦਿ। ਨਉ ਰੰਗੀ-ਨਵੇਂ ਰੰਗ ਵਾਲਾ, ਪਿਆਰ ਵਾਲਾ। **ਅਨਭਉ-(ਰੱਬ** ਤੋਂ ਬਿਨਾ) ਹੋਰ ਹੋਰ। ਪ੍ਰਭੁ ਜਾਚਿਆ-ਪ੍ਰਭੂ ਨੂੰ ਮੰਗਿਆ। ਨਿਰਮਾਇਲ-ਨਿਰਮਲ ਹਰੀ ਪਰਮਾਤਮਾ। ਸੰਗੀ-ਸਾਥੀ ਭਾਵ ਅੰਗ ਸੰਗ ਮਹਿਸੂਸ ਕੀਤਾ ਹੈ।੧।

ਚੰਚਲ ਮਤਿ-ਖਿੰਡੀ ਹੋਈ, ਭਟਕ ਰਹੀ ਮਤਿ ਨੂੰ। ਤਿਆਗਿ-ਤਿਆਗ ਕੇ। ਭਉ ਭੰਜਨੁ-ਡਰ ਨਾਸ਼ ਕਰਨ ਵਾਲਾ ਪ੍ਰਭੂ। ਸਬਦਿ-ਸ਼ਬਦ ਵਿਚ। ਲਿਵ-ਲਗਨ। ਚਾਖਿ-ਚੱਖ ਕੇ। ਤ੍ਰਿਖਾ-(ਮਾਇਆ ਦੀ) ਤ੍ਰੇਹ, ਤ੍ਰਿਸ਼ਨਾ। ਨਿਵਾਰੀ-ਦੂਰ ਕੀਤੀ।੨।

ਅਭਰਤ-ਨਾ ਭਰੇ ਹੋਏ, ਭਾਵ ਖਾਲੀ। ਸਿੰਚਿ--(ਨਾਮ ਜਲ ਨਾਲ) ਸਿੰਚ ਕੇ। ਸੁਭਰ-ਨੱਕਾ ਨੱਕ ਭਰੇ ਹੋਏ ਸਰੋਵਰ ਵਿਚ। ਨਿਹਾਲਾ-ਵੇਖਿਆ, ਦਰਸ਼ਨ ਕਰ ਲਿਆ। ਨਾਮਿ ਰਤੇ-ਨਾਮ ਵਿਚ ਰੰਗੇ ਗਏ। ਨਿਹਕੇਵਲ-ਸ਼ੁੱਧ ਹਰੀ। ਆਦਿ-ਆਰੰਭ ਤੋਂ। ਜੁਗਾਦਿ-ਜੁੱਗਾਂ ਦੇ ਆਰੰਭ ਤੋਂ।੩।

ਮੋਹਨਿ-ਮੋਹਣ ਵਾਲੇ (ਪ੍ਰਭੂ) ਨੇ। ਬੀਚਾਰਿ-ਵੀਚਾਰ ਕੇ। ਕਿਲਵਿਖ-ਪਾਪ। ਅਨਰਾਗੀ-ਪ੍ਰੇਮੀ।੪।

**ਅਰਥ:** (ਹੇ ਭਾਈ!) ਹਰੀ ਤੋਂ ਬਿਨਾ ਮੇਰਾ ਮਨ ਕਿਸ ਤਰ੍ਹਾਂ ਧੀਰਜ ਫੜ ਸਕਦਾ ਹੈ? (ਭਾਵ ਸ਼ਾਂਤ ਨਹੀ ਰਹਿ ਸਕਦਾ)। (ਗੁਰੂ ਨੇ ਮੈਨੂੰ) ਸਚ ਦ੍ਰਿੜਾ ਕੇ (ਪੱਕਾ ਕਰਾ ਕੇ ਇਹ) ਨਿਬੇੜਾ ਕਰ ਦਿਤਾ ਹੈ ਕਿ (ਪਰਮੇਸ਼ਰ ਦਾ ਨਾਮ) ਕ੍ਰੋੜਾਂ ਜੁਗਾਂ ਦੇ ਦੁਖਾਂ ਨੂੰ ਨਾਸ਼ ਕਰਨ ਵਾਲਾ ਹੈ।੧।ਰਹਾਉ।

ਕ੍ਰੋਧ ਨੂੰ ਦੂਰ ਕਰਕੇ (ਜਿਨ੍ਹਾਂ ਦੀ) ਹੰਗਤਾ ਤੇ ਮਮਤਾ ਸੜ ਗਈ (ਮੈਂ-ਮੇਰੀ ਦੀ ਥਾਂ ਉਨ੍ਹਾਂ ਨੂੰ) ਸਦਾ ਨਵਾ-ਨਰੋਆ ਰਹਿਣ ਵਾਲਾ ਪਿਆਰ ਮਿਲ ਗਿਆ। (ਜਿਸ ਨੇ) ਪ੍ਰਭੂ ਨੂੰ ਮੰਗਿਆ (ਉਸ ਨੂੰ ਰਬੀ ਡਰ ਤੋਂ ਬਿਨਾ) ਹੋਰ ਸਾਰੇ ਡਰ ਵਿਸਰ ਗਏ ਸਦਾ ਨਿਰਮਲ ਰਹਿਣ ਵਾਲਾ (ਪ੍ਰਭੂ) ਉਸ ਦਾ ਸੰਗੀ (ਸਾਥੀ) ਬਣ ਗਿਆ।੧।

ਭਟਕਣ ਵਾਲੀ ਮਤ ਤਿਆਗ ਕੇ (ਉਸ ਨੇ) ਡਰ ਨਾਸ਼ ਕਰਨ ਵਾਲਾ (ਪ੍ਰਭੂ) ਪਾ ਲਿਆ (ਅਤੇ) ਇਕ ਸ਼ਬਦ ਵਿਚ (ਉਸ ਦੀ) ਸੁਰਤਿ ਜੁੜ ਗਈ (ਭਾਵ ਮਗਨ ਹੋ ਗਈ)। ਹਰੀ (ਨਾਮ ਦਾ) ਰਸ ਚੱਖ ਕੇ (ਉਸਨੇ ਸਾਰੀ) ਤ੍ਰਿਸ਼ਨਾ ਰੂਪ ਤੇਹ ਦੂਰ ਕਰ ਲਈ (ਅਤੇ) ਪ੍ਰਭੂ ਨੇ (ਉਸ) ਵਡਭਾਗੀ (ਮਨੁੱਖ) ਨੂੰ (ਆਪਣੇ ਨਾਲ) ਮਿਲਾ ਲਿਆ।੨।

(ਜਿਨ੍ਹਾਂ ਨੇ) ਗੁਰੂ ਦੀ ਮਤਿ ਦੁਆਰਾ ਸਚ ਰੂਪ ਪਰਮੇਸ਼ਰ ਨੂੰ ਵੇਖ ਲਿਆ (ਦਰਸ਼ਨ ਕਰ ਲਏ ਉਨ੍ਹਾਂ ਦੇ ਮਨ ਅਤੇ ਇੰਦ੍ਰੇ ਜੋ ਖਾਲੀ ਸਨ (ਅੰਮ੍ਰਿਤ ਨਾਮ) ਸਿੰਚਣ ਨਾਲ ਨਕਾ ਨਕ ਭਰ ਗਏ। ਦਿਲੀ ਪ੍ਰੇਮ ਕਰਕੇ (ਉਸ) ਸ਼ੁੱਧ ਹਰੀ ਦੇ ਨਾਮ ਵਿਚ ਰੰਗੇ ਗਏ ਹਨ।੩।

(ਮਨ ਨੂੰ) ਮੋਹ ਲੈਣ ਵਾਲੇ ਪ੍ਰਭੂ ਨੇ ਮੇਰਾ ਮਨ ਮੋਹ ਲਿਆ ਹੈ। ਵਡੇ ਭਾਗਾਂ ਨਾਲ (ਉਸ ਵਿਚ) ਬ੍ਰਿਤੀ ਲੱਗੀ ਹੈ। ਸਚ ਨੂੰ ਵਿਚਾਰ ਕੇ ਸਾਰੇ ਪਾਪ ਤੇ ਦੁਖ ਕਟੇ ਗਏ, ਮਨ ਪਵਿੱਤਰ ਤੇ ਪ੍ਰਭੂ ਦੀ ਪ੍ਰੀਤਵਾਨ ਹੋ ਗਿਆ ਹੈ।੪।

**ਗਹਿਰ ਗੰਭੀਰ ਸਾਗਰ ਰਤਨਾਗਰ, ਅਵਰ ਨਹੀ ਅਨ ਪੂਜਾ॥ ਸਬਦੁ ਬੀਚਾਰਿ ਭਰਮ ਭਉ ਭੰਜਨੁ, ਅਵਰੁ ਨ ਜਾਨਿਆ ਦੂਜਾ॥੫॥ ਮਨੂਆ ਮਾਰਿ ਨਿਰਮਲ ਪਦੁ ਚੀਨਿਆ, ਹਰਿ ਰਸ ਰਤੇ ਅਧਿਕਾਈ॥ ਏਕਸ ਬਿਨੁ ਮੈ ਅਵਰੁ ਨ ਜਾਨਾਂ, ਸਤਿਗੁਰਿ ਬੂਝ ਬੁਝਾਈ॥੬॥ ਅਗਮ ਅਗੋਚਰੁ ਅਨਾਥੁ ਅਜੋਨੀ, ਗੁਰਮਤਿ**

**ਏਕੋ ਜਾਨਿਆ॥ ਸੁਭਰ ਭਰੇ ਨਾਹੀ ਚਿਤੁ ਡੋਲੈ, ਮਨ ਹੀ ਤੇ ਮਨੁ ਮਾਨਿਆ॥੭॥ ਗੁਰਪਰਸਾਦੀ ਅਕਥਉ ਕਥੀਐ, ਕਹਉ ਕਹਾਵੈ ਸੋਈ॥ ਨਾਨਕ ਦੀਨ ਦਇਆਲ ਹਮਾਰੇ, ਅਵਰੁ ਨ ਜਾਨਿਆ ਕੋਈ॥੮॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਜਾਨਿਆਂ, ਚੀਨਿਆਂ, ਨਾਹੀ, ਮਾਨਿਆਂ, ਕਹਉਂ।

**ਪਦ ਅਰਥ:** ਗਹਿਰ ਗੰਭੀਰ-ਡੂੰਘੇ ਤੇ ਵੱਡੇ ਜਿਗਰੇ ਵਾਲਾ। ਸਾਗਰ-ਸਮੁੰਦਰ। ਰਤਨਾਗਰ-ਰਤਨਾ ਦੀ ਖਾਣ। ਅਵਰੁ-ਹੋਰ। ਅਨ ਪੂਜਾ-ਹੋਰ ਕਿਸੇ ਦੀ ਪੂਜਾ। । ਸਬਦੁ-ਗੁਰ ਸ਼ਬਦ ਨੂੰ । ਬੀਚਾਰਿ-ਵਿਚਾਰ ਕੇ। ਭਰਮ ਭਉ ਭੰਜਨੁ-ਭਰਮ ਤੇ ਡੈ ਦੂਰ ਕਰਨ ਵਾਲਾ, ਹਰੀ।੫।

ਮਨੂਆ ਮਾਰਿ-ਮਨ ਮਾਰ ਕੇ। ਨਿਰਮਲ-ਪਵਿੱਤਰ। ਪਦੁ-ਦਰਜਾ। ਚੀਨਿਆ-ਪਛਾਣਿਆ, ਸਮਝਿਆ। ਅਧਿਕਾਈ-ਬਹੁਤੇ। ਸਤਿਗੁਰਿ-ਸਤਿਗੁਰੂ ਨੇ। ਬੂਝ ਬੁਝਾਈ-ਸਮਝ ਸਮਝਾਈ ਹੈ।੬।

ਅਗਮ-ਅਪਹੁੰਚ। ਅਗੋਚਰੁ-ਜੋ ਮਨ ਤੇ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ। ਅਨਾਥੁ-ਜਿਸ ਦਾ ਕੋਈ ਮਾਲਕ ਨਹੀਂ ਹੈ, ਸੁਤੰਤਰ। ਅਜੋਨੀ-ਜੂਨਾਂ ਤੋਂ ਰਹਿਤ। ਸੁਭਰ ਭਰ-ਨਕਾ ਨਕ ਭਰੇ ਹੋਏ। ਮਨ ਹੀ ਤੇ-ਮਨ ਤੋਂ ਹੀ। ਮਨ ਮਾਨਿਆ-ਮਨ ਪਤੀਜ ਗਿਆ।੭।

ਗੁਰ ਪਰਸਾਦੀ-ਗੁਰੂ ਦੀ ਕਿਰਪਾ ਨਾਲ। ਅਕਥਉ-ਜੋ ਕਥਿਆ (ਬਿਆਨ) ਨਹੀਂ ਕੀਤਾ ਜਾ ਸਕਦਾ। ਕਥੀਐ-ਜੋ ਕਥਿਆ ਜਾ ਸਕਦਾ ਹੈ। ਕਹਉ-ਮੈਂ ਕਹਿੰਦਾ ਹਾਂ। ਕਹਾਵੈ ਸੋਈ-ਉਹ ਪ੍ਰਭੂ (ਜੋ) ਕਹਾਂਦਾ ਹੈ।੮।

**ਅਰਥ:** (ਉਹ ਪ੍ਰਭੂ) ਡੂੰਘਾ ਅਤੇ ਵਡੇ ਜਿਗਰ ਵਾਲਾ ਸਮੁੰਦਰ (ਵਾਂਗ) ਰਤਨਾ ਦੀ ਖਾਣ ਹੈ (ਉਸ ਤੋਂ ਬਿਨਾ ਮੈਂ) ਹੋਰ ਕਿਸੇ ਦੀ ਪੂਜਾ ਨਹੀਂ ਕਰਦਾ ਹਾਂ। (ਗੁਰੂ) ਸ਼ਬਦ ਨੂੰ ਵਿਚਾਰ ਕੇ (ਪਤਾ ਲਗਦਾ ਹੈ ਕਿ) ਭਰਮ ਅਤੇ ਡਰ ਨੂੰ ਦੂਰ ਕਰਨ ਵਾਲਾ (ਕੇਵਲ ਪਰਮਾਤਮਾ ਹੈ, ਮੈਂ) ਉਸ ਤੋਂ ਬਿਨਾ ਹੋਰ ਦੂਜਾ (ਕੋਈ) ਜਾਣਿਆ ਹੀ ਨਹੀਂ ਹੈਂ।੫।

(ਹੇ ਭਾਈ! ਮੈਂ) ਮਨ ਨੂੰ ਮਾਰ ਕੇ (ਭਾਵ ਜਿੱਤ ਕੇ) ਪਵਿੱਤਰ ਪਦ ਨੂੰ ਜਾਣ ਲਿਆ ਹੈ (ਅਤੇ ਮੇਰਾ ਹਿਰਦਾ) ਹਰੀ (ਨਾਮ ਦੇ) ਰਸ ਵਿਚ ਬਹੁਤ ਚੰਗੀ ਤਰ੍ਹਾਂ ਰੰਗਿਆ ਗਿਆ ਹੈ। ਮੈਂ ਇਕ (ਪ੍ਰਭੂ ਤੋਂ) ਬਿਨਾ ਦੂਜਾ ਹੋਰ (ਕੋਈ) ਨਹੀ ਜਾਣਦਾ ਹਾਂ, (ਮੈਨੂੰ) ਸਤਿਗੁਰੂ ਨੇ ਸੋਝੀ ਬਖਸ਼ ਦਿਤੀ ਹੈ।੬।

(ਹੇ ਭਾਈ! ਉਹ ਪ੍ਰਭੂ) ਅਪਹੁੰਚ, ਇੰਦ੍ਰਿਆਂ ਤੋਂ ਪਰੇ ਹੈ, ਉਸਦਾ ਕੋਈ ਮਾਲਕ ਨਹੀਂ ਹੈ। ਉਹ ਅਜੂਨੀ ਹੈ, ਗੁਰੂ ਦੀ ਮਤਿ ਦੁਆਰਾ (ਮੈਂ ਉਸ) ਇਕ ਨੂੰ ਜਾਣ ਲਿਆ ਹੈ। (ਮੇਰੇ ਗਿਆਨ ਇੰਦਰੇ ਡੂੰਘੇ ਸਰੋਵਰ ਵਿਚ ਸੁਭ ਗੁਣਾਂ ਨਾਲ) ਨਕੋ ਨੱਕ ਭਰੇ ਹੋਏ ਹਨ, (ਹੁਣ ਮੇਰਾ ਮਨ) ਕਿਤੇ ਨਹੀਂ ਡੋਲਦਾ ਹੈ (ਕਿਉਂਕਿ) ਮਨ ਤੋਂ ਮਨ ਪਤੀਜ ਗਿਆ ਹੈ (ਭਾਵ ਅੰਦਰੋਂ ਸੋਝੀ ਆ ਗਈ ਹੈ)।੭।

ਗੁਰੂ ਦੀ ਕਿਰਪਾ ਨਾਲ ਉਸ ਅਕਥ ਵਾਹਿਗੁਰੂ ਨੂੰ ਕਥਿਆ ਜਾਂਦਾ ਹੈ, ਮੈਂ (ਉਸ ਦੀ ਸਿਫਤ) ਕਹਿੰਦਾ ਹਾਂ (ਜਦੋਂ) ਉਹ ਆਪ (ਆਪਣੀ) ਸਿਫਤਿ ਕਹਾਉਂਦਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ) ਹੇ ਦੀਨਾਂ ਉਤੇ ਦਇਆ ਕਰਨ ਵਾਲੇ! (ਵਾਹਿਗੁਰੂ ਜੀ) ਸਾਡੇ ਹਨ (ਅਤੇ ਅਸਾਂ ਉਸ ਤੋਂ ਬਿਨਾ) ਹੋਰ ਦੂਜਾ ਕੋਈ (ਸਰਬ ਸ਼ਕਤੀਵਾਨ) ਨਹੀਂ ਸਮਝਿਆ।੮।੨।

# ਸਾਰੰਸ਼ ਅਤੇ ਸਿਧਾਂਤ

ਹਰੀ ਮਿਲਾਪ ਲਈ ਹਿਰਦੇ ਵਿਚ ਪੈਦਾ ਹੋਈ ਤਾਂਘ, ਕ੍ਰੋਧ ਤੇ ਹਉਮੈ, ਅਥਵਾ ਹੰਗਤਾ-ਮਮਤਾ ਆਦਿ ਦੂਰ ਕਰਕੇ ਇਕ ਨਵਾਂ ਨਰੋਆ ਰਹਿਣ ਵਾਲਾ ਪਿਆਰ ਭਰ ਦਿੰਦੀ ਹੈ। ਮਨ ਦੀ ਚੰਚਲਤਾਈ ਮੁਕ ਜਾਂਦੀ ਹੈ, ਸ਼ਬਦ ਨਾਲ ਲਿਵ ਲਗ ਜਾਂਦੀ ਹੈ। ਫਿਰ ਮਨ ਇਸ ਤਰ੍ਹਾਂ ਰਜੇਵਾਂ ਮਹਿਸੂਸ ਕਰਦਾ ਹੈ ਜਿਵੇਂ ਉਹ ਨਾਮ-ਰਸ ਨਾਲ ਨਕਾ ਨਕ ਭਰ ਗਿਆ ਹੋਵੇ। ਫਿਰ ਦੁਖਾਂ, ਪਾਪਾਂ ਭਰਮਾਂ ਲਈ ਕੋਈ ਥਾਂ ਨਹੀ ਰਹਿੰਦੀ। ਸਭ ਵਿਕਾਰ ਨਾਸ਼ ਹੋ ਜਾਂਦੇ ਹਨ। ਮਨ ਪਰਮੇਸ਼ਰ ਦੀ ਪੂਜਾ ਵਿਚ ਮਗਨ ਹੋ ਜਾਂਦਾ ਹੈ, ਮਨ ਵਸ ਵਿਚ ਆਉਣ ਨਾਲ ਪਰਮ ਪਦ ਪ੍ਰਾਪਤ ਹੋ ਜਾਂਦਾ ਹੈ।

ਅੰਤ ਵਿਚ ਜੋ ਸਿਧਾਂਤਕ ਨੁਕਤਾ ਦਿੱਤਾ ਹੈ ਉਹ ਬੜਾ ਸਪਸ਼ਟ ਹੈ। ਜਦੋਂ ਮਨੁੱਖ ਦੀ ਇਹੋ ਜਿਹੀ ਅਵਸਥਾ ਹੋ ਜਾਂਦੀ ਹੈ ਤਦੋਂ ਉਹ ਸਦਾ ਗੁਰੂ ਦੀ ਕਿਰਪਾ ਦਾ ਪਾਤਰ ਬਣਿਆ ਰਹਿੰਦਾ ਹੈ। ਜੋ ਕੁਝ ਪਰਮੇਸ਼ਰ ਉਸ ਤੋਂ ਕਹਾਉਂਦਾ ਹੈ, ਉਹ ਉਸੇ ਤਰ੍ਹਾਂ ਕਹਿੰਦਾ ਹੈ:-

੧. **ਜਿਉ ਬੋਲਾਵਹਿ ਤਿਉ ਬੋਲਹ ਸੁਆਮੀ, ਕੁਦਰਤਿ ਕਵਨ ਹਮਾਰੀ॥** [ਪੰ. ੫੦੮

੨. **ਸਭੁ ਕਿਛੁ ਆਪੇ ਆਪਿ ਹੈ, ਦੂਜਾ ਅਵਰੁ ਨ ਕੋਇ॥**
**ਜਿਉ ਬੋਲਾਏ ਤਿਉ ਬੋਲੀਐ, ਜਾਂ ਆਪਿ ਬੁਲਾਏ ਸੋਇ॥** [ਪੰ. ੩੯

**ਸਾਰਗ ਮਹਲਾ ੩ ਅਸਟਪਦੀਆ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ॥ ਮਨ ਮੇਰੇ, ਹਰਿ ਕੈ ਨਾਮਿ ਵਡਾਈ॥ ਹਰਿ ਬਿਨੁ ਅਵਰੁ ਨ ਜਾਣਾ ਕੋਈ, ਹਰਿ ਕੈ ਨਾਮਿ ਮੁਕਤਿ ਗਤਿ ਪਾਈ॥੧॥ਰਹਾਉ॥ ਸਬਦਿ ਭਉਭੰਜਨੁ, ਜਮਕਾਲ ਨਿਖੰਜਨੁ, ਹਰਿ ਸੇਤੀ ਲਿਵ ਲਾਈ॥ ਹਰਿ ਸੁਖਦਾਤਾ ਗੁਰਮੁਖਿ ਜਾਤਾ, ਸਹਜੇ ਰਹਿਆ ਸਮਾਈ॥੧॥ ਭਗਤਾਂ ਕਾ ਭੋਜਨੁ, ਹਰਿਨਾਮ ਨਿਰੰਜਨੁ, ਪੈਨ੍ਹਣੁ ਭਗਤਿ ਬਡਾਈ॥ ਨਿਜਘਰਿ ਵਾਸਾ ਸਦਾ ਹਰਿ ਸੇਵਨਿ, ਹਰਿ ਦਰਿ ਸੋਭਾ ਪਾਈ॥੨॥ ਮਨਮੁਖ ਬੁਧਿ ਕਾਚੀ, ਮਨੂਆ ਡੋਲੈ, ਅਕਥੁ ਨ ਕਥੈ ਕਹਾਨੀ॥ ਗੁਰਮਤਿ ਨਿਹਚਲੁ, ਹਰਿ ਮਨਿ ਵਸਿਆ, ਅੰਮ੍ਰਿਤੁ ਸਾਚੀ ਬਾਨੀ॥੩॥ ਮਨ ਕੇ ਤਰੰਗ, ਸਬਦਿ ਨਿਵਾਰੇ, ਰਸਨਾ ਸਹਜਿ ਸੁਭਾਈ॥ ਸਤਿਗੁਰ ਮਿਲਿ ਰਹੀਐ ਸਦ ਅਪੁਨੇ, ਜਿਨਿ ਹਰਿ ਸੇਤੀ ਲਿਵ ਲਾਈ॥੪॥**

**ਪਦ ਅਰਥ:** ਹਰਿ ਕੈ ਨਾਮਿ-ਪਰਮਾਤਮਾ ਦੇ ਨਾਮ ਵਿਚ। ਵਡਾਈ-ਵਡਿਆਈ, ਸੱਚੀ ਇਜ਼ਤ। ਅਵਰੁ ਨ ਜਾਣਾ ਕੋਈ-ਮੈਂ ਹੋਰ ਕਿਸੇ ਨੂੰ ਨਹੀਂ ਜਾਣਦਾ। ਮੁਕਤਿ-ਮੁਕਤੀ, ਖਲਾਸੀ। ਗਤਿ-ਸਥਿਤੀ, ਅਵਸਥਾ।ਰਹਾਉ।

ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਭਉਭੰਜਨੁ-ਡਰ ਨੂੰ ਨਾਸ਼ ਕਰਨ ਵਾਲਾ। ਜਮਕਾਲ ਨਿਖੰਜਨੁ-ਮੌਤ ਨੂੰ ਮੇਟਣ ਵਾਲਾ, ਨਾਸ਼ ਕਰਨ ਵਾਲਾ। ਹਰਿ ਸੇਤੀ-ਹਰੀ ਨਾਲ। ਗੁਰਮੁਖਿ-ਗੁਰੂ ਦੁਆਰਾ। ਸਹਜੇ-ਸੁਤੇ ਸੁਭਾਵਿਕ, ਅਡੋਲ ਹੀ। ਰਹਿਆ ਸਮਾਈ-ਸਮਾਇਆ ਭਾਵ ਲੀਨ ਹੋਇਆ ਰਹਿੰਦਾ ਹੈ।੧।

ਭੋਜਨੁ-ਖਾਣਾ। ਨਿਰੰਜਨੁ-ਨਿਰਲੇਪ, ਮਾਇਆ ਮੋਹ ਦੀ ਕਾਲਖ ਤੋਂ ਰਹਿਤ। ਪੈਨਣੁ-ਪੁਸ਼ਾਕ। ਨਿਜਘਰਿ-ਆਪਣੇ ਅਸਲੀ ਘਰ ਵਿਚ, ਭਾਵ ਹਰੀ ਦੀ ਹਜ਼ੂਰੀ ਵਿਚ। ਸੇਵਨਿ-ਸੇਂਵਦੇ (ਸਿਮਰਦੇ) ਹਨ। ਹਰਿ ਦਰਿ-ਹਰੀ ਦੇ ਦਰ ਉਤੇ, ਦਰਬਾਰ ਵਿਚ।੨।

ਮਨਮੁਖ-ਆਪ ਹੁਦਰਾ। ਕਾਚੀ-ਕੱਚੀ, ਬੇਮੁਖਤਾ ਵਾਲੀ। ਅਕਥੁ-ਕਥਨ ਤੋਂ ਰਹਿਤ ਪ੍ਰਭੂ। ਕਹਾਣੀ-ਸਿਫਤਿ ਸਲਾਹ ਦੀ ਸਾਖੀ। ਨਿਹਚਲੁ-ਅਟੱਲ, ਸਥਿਰ। ਮਨਿ-ਮਨ ਵਿਚ। ਅੰਮ੍ਰਿਤੁ-ਅਮਰ ਜੀਵਨ ਦੇਣ ਵਾਲਾ ਨਾਮ। ਸਾਚੀ ਬਾਣੀ-(ਪ੍ਰਭੂ ਦੇ ਸਿਫਤਿ ਸਲਾਹ ਵਾਲੀ) ਸੱਚੀ ਬਾਣੀ।੩।

ਤਰੰਗ-ਲਹਿਰਾਂ, ਦੌੜ ਭਜ ਵਾਲੇ ਖਿਆਲ। ਨਿਵਾਰੇ-ਦੂਰ ਕੀਤੇ। ਸਦ-ਸਦਾ। ਜਿਨਿ-ਜਿਸ (ਗੁਰੂ) ਨੇ।੪।

**ਅਰਥ**: ਹੇ ਮੇਰੇ ਮਨ! ਪਰਮਾਤਮਾ ਦੇ ਨਾਮ ਵਿਚ (ਜੁੜਿਆਂ, ਸੱਚੀ) ਵਡਿਆਈ ਮਿਲਦੀ ਹੈ। (ਇਸ ਲਈ ਮੈਂ) ਹਰੀ ਤੋਂ ਬਿਨਾ ਹੋਰ ਕਿਸੇ ਨੂੰ ਨਹੀ ਜਾਣਦਾ ਹਾਂ (ਭਾਵ ਮੇਰੀ ਜਾਣ-ਪਛਾਣ ਨਹੀ ਹੋਈ) ਕਿਉਂਕਿ ਹਰੀ ਦੇ ਨਾਮ ਦੁਆਰਾ ਹੀ ਮੁਕਤੀ ਵਾਲੀ ਸਥਿਤੀ ਪ੍ਰਾਪਤ ਕੀਤੀ ਜਾਂਦੀ ਹੈ।੧।ਰਹਾਉ।

(ਹੇ ਮੇਰੇ ਮਨ! ਗੁਰੂ ਦੇ) ਸ਼ਬਦ ਦੁਆਰਾ ਹਰੀ, ਜੋ ਡਰ ਨਾਸ਼ ਕਰਨ ਵਾਲਾ ਤੇ ਕਾਲ ਨੂੰ ਮੇਟਣ ਵਾਲਾ ਹੈ, ਨਾਲ ਮੈਂ ਬ੍ਰਿਤੀ ਜੋੜੀ ਹੈ। ਹਰੀ ਜੋ ਸੁਖਾਂ ਦਾ ਦਾਤਾ ਹੈ, (ਉਹ) ਗੁਰੂ ਦੁਆਰਾ ਹੀ ਜਾਣਿਆ ਹੈ, (ਅਤੇ ਮੇਰਾ ਮਨ) ਹਰੀ ਦੇ ਦਰ ਉਤੇ ਸੋਭਾ (ਵਡਿਆਈ) ਪਾਉਂਦਾ ਹੈ ।੨।

ਆਪ ਹੁਦਰੇ ਮਨੁੱਖ ਦੀ ਬੁਧੀ ਕੱਚੀ ਹੁੰਦੀ ਹੈ (ਜਿਸ ਕਰਕੇ ਉਸਦਾ) ਮਨ ਡੋਲਦਾ ਹੈ (ਕਿਉਂਕਿ ਉਹ) ਅਕਥ (ਵਾਹਿਗੁਰੂ ਦੀ ਸਿਫਤਿ ਸਲਾਹ ਦੀ) ਕਹਾਣੀ ਕਥਨ ਨਹੀ ਕਰ ਸਕਦਾ। (ਜਿਸ ਦੇ ਮਨ ਵਿਚ) ਗੁਰੂ ਦੀ ਵਡਿਆਈ ਹੈ, ਉਹ ਸਦਾ ਸਥਿਰ ਰਹਿੰਦਾ ਹੈ, ਉਹ ਅਮਰ ਕਹਾਣੀ ਵਾਲੀ ਰੱਬੀ ਬਾਣੀ ਵਿਚ ਜੁੜਿਆ ਰਹਿੰਦਾ ਹੈ।੩।

(ਹੇ ਭਾਈ! ਜਿਸ ਨੇ ਆਪਣੇ ਮਨ ਦੇ ਤਰੰਗ (ਭਾਵ ਮਾਇਕੀ ਪਦਾਰਥਾਂ ਵਲ ਦੌੜ ਭਜ ਵਾਲੇ ਖਿਆਲ ਗੁਰੂ ਦੇ) ਸ਼ਬਦ ਦੁਆਰਾ ਦੂਰ ਕੀਤੇ ਹਨ, (ਉਸ ਦੀ) ਰਸਨਾ ਸਹਜ ਸੁਭਾਵਿਕ ਹੀ (ਅਡੋਲਤਾ ਵਿਚ ਟਿੱਕ ਜਾਂਦੀ ਹੈ)। (ਉਸ) ਸਤਿਗੁਰੂ ਨਾਲ ਸਦਾ ਮਿਲ ਕੇ (ਜੁੜ ਕੇ) ਰਹਿਣਾ ਚਾਹੀਦਾ ਹੈ ਜਿਸ (ਗੁਰੂ) ਨੇ ਆਪਣੀ ਬ੍ਰਿਤੀ ਹਰੀ ਦੇ ਚਰਨਾ ਨਾਲ ਜੋੜੀ ਹੋਈ ਹੈ।੪।

**ਮਨੁ ਸਬਦਿ ਮਰੈ ਤਾ ਮੁਕਤੋ ਹੋਵੈ, ਹਰਿ ਚਰਣੀ ਚਿਤੁ ਲਾਈ॥ ਹਰਿ ਸਰੁ ਸਾਗਰੁ ਸਦਾ ਜਲੁ ਨਿਰਮਲੁ, ਨਾਵੈ ਸਹਜਿ ਸੁਭਾਈ॥੫॥ ਸਬਦੁ ਵੀਚਾਰਿ ਸਦਾ ਰੰਗਿ ਰਾਤੇ, ਹਉਮੈ ਤ੍ਰਿਸਨਾ ਮਾਰੀ॥ ਅੰਤਰਿ ਨਿਹਕੇਵਲੁ ਹਰਿ ਰਵਿਆ, ਸਭੁ ਆਤਮਰਾਮੁ ਮੁਰਾਰੀ॥੬॥ ਸੇਵਕ ਸੇਵਿ ਰਹੇ ਸਚਿ ਰਾਤੇ, ਜੋ ਤੇਰੈ ਮਨਿ ਭਾਣੇ॥ ਦੁਬਿਧਾ ਮਹਲੁ ਨ ਪਾਵੈ ਜਗਿ ਝੂਠੀ, ਗੁਣ ਅਵਗਣ ਨ ਪਛਾਣੇ॥੭॥ ਆਪੇ ਮੇਲਿ**

**ਲਏ ਅਕਥੁ ਕਥੀਐ, ਸਚੁ ਸਬਦੁ ਸਚੁ ਬਾਣੀ॥ ਨਾਨਕ, ਸਾਚੇ ਸਚਿ ਸਮਾਣੇ, ਹਰਿ ਕਾ ਨਾਮੁ ਵਖਾਣੀ॥੮॥੧॥**

**ਪਦ ਅਰਥ:** ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਮਰੈ-(ਸੰਸਾਰ ਵਲੋਂ) ਮਰਦਾ ਹੈ। ਮੁਕਤੋ-(ਵਿਕਾਰਾਂ ਤੋਂ) ਸੁਤੰਤਰ। ਸਰੁ-ਸਰੋਵਰ। ਸਾਗਰੁ-ਸਮੁੰਦਰ। ਨਾਵੈ-ਇਸ਼ਨਾਨ ਕਰਦਾ ਹੈ। ਸਹਜਿ ਸੁਭਾਈ-ਸਹਿਜ ਸੁਭਾਵਿਕ ਹੀ।੫।

ਰੰਗਿ-ਪ੍ਰੇਮ ਵਿਚ। ਰਾਤੇ-ਰੰਗੇ ਹੋਏ। ਮਾਰੀ-ਮਾਰ ਦਿਤੀ ਹੈ। ਨਿਹਕੇਵਲੁ-ਸ਼ੁੱਧ ਸਰੂਪ ਹਰੀ। ਰਵਿਆ-ਵਿਆਪਕ ਹੋ ਰਿਹਾ ਹੈ। ਆਤਮੁ ਰਾਮੁ-ਪਰਮਾਤਮਾ। ਮੁਰਾਰੀ-ਮੁਰ ਰਾਖਸ਼ ਨੂੰ ਮਾਰਨ ਵਾਲਾ, ਵਾਹਿਗੁਰੂ।੬।

ਸੇਵਿ ਰਹੇ-ਸੇਵਾ ਕਰ ਰਹੇ ਹਨ। ਸਚਿ-ਸਚ (ਨਾਮ) ਵਿਚ। ਭਾਣੇ-ਚੰਗੇ ਲਗੇ ਹਨ। ਦੁਬਿਧਾ-ਦੁਚਿਤਾ ਪਨ। ਮਹਲੁ-(ਪ੍ਰਭੂ ਦਾ) ਸਰੂਪ। ਜਗਿ-ਜਗਤ ਵਿਚ।੭।

ਅਕਥੁ-ਕਥਨ ਤੋਂ ਰਹਿਤ ਪ੍ਰਭੂ। ਕਥੀਐ-ਸਿਫਤਿ ਸਾਲਾਹ ਕਰੀਏ। ਸਚੁ ਸਬਦੁ-ਸਚ ਰੂਪ ਉਪਦੇਸ਼ ਹੈ। ਸਚੁ ਬਾਣੀ-ਸਦਾ ਥਿਰ ਰਹਿਣ ਵਾਲੀ ਬਾਣੀ। ਸਚਿ ਸਮਾਣੇ-ਸਚ ਵਿਚ ਅਭੇਦ ਹੋ ਗਏ। ਵਖਾਣੀ-ਵਖਾਣ ਕੇ, ਉਚਾਰ ਕੇ।੮।

**ਅਰਥ:** (ਹੇ ਭਾਈ! ਗੁਰੂ ਦੇ) ਸ਼ਬਦ ਦੁਆਰਾ (ਜਦੋਂ) ਮਨ (ਸੰਸਾਰ ਵਲੋਂ) ਮਰਦਾ ਹੈ ਤਾਂ (ਵਿਕਾਰਾਂ ਤੋਂ) ਸੁਤੰਤਰ ਹੁੰਦਾ ਹੈ (ਓਦੋਂ) ਪ੍ਰਭੂ ਚਰਨਾ ਵਿਚ (ਆਪਣਾ) ਚਿਤ ਜੋੜੀ ਰਖਦਾ ਹੈ। ਪਰਮਾਤਮਾ (ਇਹੋ ਜਿਹਾ) ਸਰੋਵਰ, ਸਮੁੰਦਰ ਹੈ (ਜਿਸ ਦਾ) ਜਲ ਸਦਾ ਪਵਿੱਤਰ ਹੈ (ਇਸ ਜਲ ਵਿਚ) ਸਹਿਜ ਸੁਭਾਵਿਕ ਹੀ ਇਸ਼ਨਾਨ ਕਰਦਾ ਰਹਿੰਦਾ ਹੈ।੫।

(ਜਿਹੜੇ ਗੁਰਮੁਖ) ਸ਼ਬਦ ਨੂੰ ਵੀਚਾਰ ਕੇ ਸਦਾ (ਪ੍ਰਭੂ ਦੇ) ਪ੍ਰੇਮ ਵਿਚ ਰੰਗੇ ਗਏ ਹਨ (ਉਨ੍ਹਾਂ ਨੇ ਆਪਣੇ ਅੰਦਰੋਂ) ਹੰਗਤਾ ਤੇ ਤ੍ਰਿਸ਼ਨਾ ਮਾਰ-ਮੁਕਾ ਦਿਤੀ ਹੈ, (ਉਨ੍ਹਾਂ ਦੇ ਹਿਰਦੇ) ਅੰਦਰ ਸ਼ੁੱਧ ਸਰੂਪ ਹਰੀ ਵਿਆਪਕ ਹੋ ਰਿਹਾ ਹੈ (ਅਤੇ ਉਨ੍ਹਾਂ ਨੂੰ) ਹਰ ਥਾਂ ਪਰਮਾਤਮਾ, ਵਾਹਿਗੁਰੂ ਹੀ (ਦਿਸਦਾ ਹੈ)।੬।

(ਹੇ ਪ੍ਰਭੂ!) ਜੋ (ਸੇਵਕ) ਤੇਰੇ ਮਨ ਵਿਚ ਚੰਗੇ ਲਗੇ ਹਨ (ਓਹ ਸੇਵਕ) ਸਚਿ ਵਿਚ ਰੰਗੇ ਰਹਿੰਦੇ ਹਨ (ਉਹ) ਸੇਵਕ (ਤੇਰੀ) ਸੇਵਾ ਕਰ ਰਹੇ ਹਨ। (ਹੇ ਭਾਈ! ਜੋ ਜੀਵ ਇਸਤ੍ਰੀ) ਦੁਚਿਤਾਪਨ ਵਿਚ (ਫਸੀ ਹੋਈ ਹੈ, ਜਿਸ ਨੂੰ) ਸਭ ਗੁਣਾਂ ਤੇ ਅਵਗੁਣਾ ਦੀ ਪਛਾਣ ਨਹੀ, ਉਹ ਜਗਤ ਵਿਚ ਝੂਠੀ ਹੈ, (ਅਤੇ ਪਤੀ ਪਰਮਾਤਮਾ ਦਾ) ਸਰੂਪ ਨਹੀ ਪਾ ਸਕਦੀ।੭।

(ਹੇ ਭਾਈ! ਉਹ ਪਰਮਾਤਮਾ) ਆਪ ਹੀ (ਆਪਣੇ ਨਾਲ) ਮੇਲ ਲਵੇ ਤਾਂ ਉਸ ਦਾ ਸਚ ਰੂਪ ਉਪਦੇਸ਼, ਸਦਾ ਥਿਰ ਰਹਿਣ ਵਾਲੀ ਬਾਣੀ ਅਤੇ ਉਸ ਕਥਨ ਤੋਂ ਰਹਿਤ ਪ੍ਰਭੂ ਨੂੰ ਸਲਾਹੁੰਦੇ ਰਹੀਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਸਚ ਸ਼ਬਦ ਤੇ ਸਚ ਬਾਣੀ) ਵਖਾਣੀ (ਬਿਆਨ ਕੀਤੀ ਹੈ ਉਹ) ਹਰੀ ਦਾ ਨਾਮ (ਸਿਮਰ ਸਿਮਰ ਕੇ) ਸਦਾ ਥਿਰ ਰਹਿਣ ਵਾਲੇ ਸਚ (ਪਰਮਾਤਮਾ ਵਿਚ) ਅਭੇਦ ਹੋ ਗਏ ਹਨ।੮।੧।

# ਸਾਰੰਸ਼ ਅਤੇ ਸਿਧਾਂਤ

ਭਗਤ ਜਨ ਸਦਾ ਹਰੀ ਦੇ ਨਾਮ ਵਿਚ ਲੀਨ ਰਹਿੰਦੇ ਹਨ ਕਿਉਂਕਿ ਉਨ੍ਹਾਂ ਨੂੰ ਗੁਰੂ ਦੇ ਸ਼ਬਦ ਦੁਆਰਾ ਇਹ ਗਿਆਨ ਹੋ ਗਿਆ ਹੈ ਕਿ ਪਰਮਾਤਮਾ ਹਰ ਪ੍ਰਕਾਰ ਦਾ ਡਰ ਨਾਸ਼ ਕਰਨ ਵਾਲਾ ਤੇ ਕਾਲ ਨੂੰ ਮੇਟਣ ਵਾਲਾ ਹੈ।

ਮਨਮੁਖੀ ਜੀਵ ਪਰਮਾਤਮਾ ਦਾ ਨਾਮ ਨਹੀਂ ਜਪਦੇ ਇਸ ਲਈ ਉਨ੍ਹਾਂ ਦਾ ਮਨ ਇਧਰ ਉਧਰ ਡੋਲਦਾ ਰਹਿੰਦਾ ਹੈ। ਹਾਂ, ਜਦੋਂ ਗੁਰੂ ਦੀ ਮਤ ਲੈਣ ਤਾਂ ਉਨ੍ਹਾਂ ਦੇ ਮਨ ਚੋਂ ਜੋ ਮਾਇਆ ਦੀਆਂ ਲਹਿਰਾਂ ਉਠਦੀਆਂ ਹਨ, ਉਹ ਸੁਤੇ ਹੀ ਬੰਦ ਹੋ ਜਾਂਦੀਆਂ ਹਨ, ਭਾਵ ਮਨ ਅਡੋਲ ਹੋ ਜਾਂਦਾ ਹੈ।

ਗੁਰਮਤਿ ਸਾਨੂੰ ਇਹ ਸਿਖਿਆ ਦਿੰਦੀ ਹੈ ਕਿ ਮਨ ਨੂੰ ਨਿਰਮਲ ਕਰਨ ਲਈ ਹਠ ਕਰਮਾਂ ਦੀ ਲੋੜ ਨਹੀਂ, ਗੁਰੂ ਦੇ ਸ਼ਬਦ ਨਾਲ ਪ੍ਰੇਮ ਕਰੀਏ ਫਿਰ ਹਉਮੈ ਤੇ ਤ੍ਰਿਸ਼ਨਾ ਮਰ ਜਾਂਦੀ ਹੈ ਅਤੇ ਹਿਰਦੇ ਵਿਚ ਪਰਮੇਸ਼ਰ ਦਾ ਵਾਸਾ ਮਹਿਸੂਸ ਹੋਣ ਲਗ ਪੈਂਦਾ ਹੈ। ਸੇਵਕਾਂ ਦੀ ਇਹ ਨਿਸ਼ਾਨੀ ਹੈ ਕਿ ਉਹੀ ਹਮੇਸ਼ਾਂ ਹਰੀ ਦੇ ਮਨ ਭਾਉਂਦੇ ਕਰਮ ਕਰਦੇ ਹਨ, ਜਿਸ ਕਰਕੇ ਦ੍ਵੈਤ ਭਾਵ ਤੋਂ ਬਚੇ ਰਹਿੰਦੇ ਹਨ। ਸਿਧਾਂਤ ਇਹ ਹੈ ਕਿ ਹਰੀ ਨਾਮ ਮਿਲੇ ਤਾਂ ਹੀ ਉਸ ਹਰੀ ਨੂੰ ਮਿਲ ਸਕੀਦਾ ਹੈ।

**ਸਾਰਗ ਮਹਲਾ ੩ ॥ ਮਨ ਮੇਰੇ, ਹਰਿ ਕਾ ਨਾਮੁ ਅਤਿ ਮੀਠਾ॥ ਜਨਮ ਜਨਮ ਕੇ ਕਿਲਵਿਖ ਭਉ ਭੰਜਨ, ਗੁਰਮੁਖਿ ਏਕੋ ਡੀਠਾ॥੧॥ਰਹਾਉ॥ ਕੋਟਿ ਕੋਟੰਤਰ ਕੇ ਪਾਪ ਬਿਨਾਸਨ, ਹਰਿ ਸਾਚਾ ਮਨਿ ਭਾਇਆ॥ ਹਰਿ ਬਿਨੁ ਅਵਰੁ ਨ ਸੂਝੈ ਦੂਜਾ, ਸਤਿਗੁਰਿ ਏਕੁ ਬੁਝਾਇਆ॥੧॥ ਪ੍ਰੇਮ ਪਦਾਰਥੁ ਜਿਨ ਘਟਿ ਵਸਿਆ, ਸਹਜੇ ਰਹੇ ਸਮਾਈ॥ ਸਬਦਿ ਰਤੇ ਸੇ ਰੰਗਿ ਚਲੂਲੇ, ਰਾਤੇ ਸਹਜਿ ਸੁਭਾਈ॥੨॥ ਰਸਨਾ ਸਬਦ ਵੀਚਾਰਿ ਰਸਿ ਰਾਤੀ, ਲਾਲ ਭਈ ਰੰਗੁ ਲਾਈ॥ ਰਾਮਨਾਮੁ ਨਿਹਕੇਵਲੁ ਜਾਣਿਆ, ਮਨ ਤ੍ਰਿਪਤਿਆ ਸਾਂਤਿ ਆਈ॥੩॥ ਪੰਡਿਤ ਪੜ੍ਹਿ ਪੜ੍ਹਿ ਮੋਨੀ ਸਭਿ ਥਾਕੇ, ਭ੍ਰਮਿ ਭੇਖ ਥਕੇ ਭੇਖਧਾਰੀ॥ ਗੁਰਪਰਸਾਦਿ ਨਿਰੰਜਨੁ ਪਾਇਆ, ਸਾਚੈ ਸਬਦਿ ਵੀਚਾਰੀ॥੪॥**

**ਪਦ ਅਰਥ:** ਅਤਿ-ਬਹੁਤ ਹੀ। ਕਿਲਵਿਖ-ਪਾਪ। ਭਉ-ਡਰ। ਭੰਜਨ-ਨਾਸ਼ ਹੋ ਗਏ ਹਨ। ਗੁਰਮੁਖਿ-ਗੁਰੂ ਦੁਆਰਾ। ਡੀਠਾ-ਵੇਖਿਆ।੧।ਰਹਾਉ।

ਕੋਟਿ ਕੋਟੰਤਰ ਕੇ ਪਾਪ-ਕ੍ਰੋੜਾਂ ਜਨਮ ਜਨਮਾਤ੍ਰਾਂ ਦੇ ਪਾਪ। ਬਿਨਾਸਨ-ਨਾਸ਼ ਕਰਨ ਵਾਲਾ। ਮਨਿ-ਮਨ ਵਿਚ। ਭਾਇਆ-ਚੰਗਾ ਲਗਾ। ਅਵਰੁ-ਹੋਰ। ਸਤਿਗੁਰਿ-ਸਤਿਗੁਰੂ ਨੇ। ਬੁਝਾਇਆ, ਸੋਝੀ ਬਖਸ਼ੀ।੧।

ਪ੍ਰੇਮ ਪਦਾਰਥੁ-ਨਾਮ। ਜਿਨ ਘਟਿ-ਜਿਨ੍ਹਾਂ ਦੇ ਹਿਰਦੇ ਵਿਚ। ਸਹਜੇ-ਅਡੋਲ ਅਵਸਥਾ ਵਿਚ। ਰਹੇ ਸਮਾਈ-ਟਿਕੇ ਰਹੇ। ਸਬਦਿ-ਸ਼ਬਦ ਵਿਚ। ਸੇ-ਉਹ। ਰੰਗਿ ਚਲੂਲੇ-ਰੰਗ ਵਿਚ ਗੂੜ੍ਹੇ ਲਾਲ ਰੰਗ ਵਾਲੇ ਹੋਏ। ਸਹਜਿ ਸੁਭਾਈ-ਸੁਤੇ ਸਿਧ ਹੀ।੨।

ਰਸਨਾ-ਜੀਭ। ਸਬਦ ਵੀਚਾਰਿ-ਸ਼ਬਦ ਨੂੰ ਵੀਚਾਰ ਕੇ। ਰਸਿ-ਰੱਸ ਵਿਚ। ਰਾਤੀ-ਰੰਗੀ ਗਈ। ਨਿਹਕੇਵਲੁ-ਸ਼ੁੱਧ ਹਰੀ ਨੂੰ। ਤ੍ਰਿਪਤਿਆ-ਰੱਜ ਗਿਆ।੩।

ਪੜਿ ਪੜਿ-ਪੜ੍ਹ ਪੜ੍ਹ ਕੇ। ਮੋਨੀ-ਮੋਨ ਧਾਰਨ ਵਾਲੇ। ਸਭਿ-ਸਾਰੇ। ਥਾਕੇ-ਥੱਕ ਗਏ, ਰਹਿ ਗਏ। ਭ੍ਰਮਿ-ਭਟਕਣਾ ਵਿਚ ਪੈ ਕੇ। ਭੇਖ ਧਾਰੀ-ਭੇਖ (ਵੇਸ) ਧਾਰਨ ਵਾਲੇ। ਗੁਰ ਪਰਸਾਦਿ-ਗੁਰੂ ਦੀ ਕਿਰਪਾ ਨਾਲ। ਨਿਰੰਜਨੁ-ਮਾਇਆ ਤੋਂ ਰਹਿਤ, ਨਿਰਲੇਪ ਪ੍ਰਭੂ।੪।

**ਅਰਥ:** ਹੇ ਮੇਰੇ ਮਨ! ਹਰੀ ਦਾ ਨਾਮ ਬਹੁਤ ਹੀ ਮਿੱਠਾ (ਰਸਦਾਇਕ) ਹੈ। ਗੁਰੂ ਦੁਆਰਾ (ਜਿਨ੍ਹਾਂ ਨੇ) ਇਕ ਪਰਮਾਤਮਾ ਨੂੰ ਵੇਖ ਲਿਆ ਹੈ (ਉਨ੍ਹਾਂ ਦੇ) ਜਨਮਾਂ ਜਨਮਾਂ ਦੇ ਪਾਪ ਤੇ ਡਰ ਨਾਸ਼ ਹੋ ਗਏ ਹਨ।੧।ਰਹਾਉ।

(ਹੇ ਭਾਈ!) ਕ੍ਰੋੜਾਂ ਜਨਮਾਂ ਜਨਮਾਤਰਾਂ ਦੇ ਪਾਪ ਨਾਸ਼ ਕਰਨ ਵਾਲਾ ਸੱਚਾ ਹਰੀ (ਜਿਸ ਦੇ) ਮਨ ਵਿਚ ਚੰਗਾ ਲਗਾ ਹੈ (ਉਸ ਨੂੰ) ਹਰੀ ਤੋਂ ਬਿਨਾ ਹੋਰ ਦੂਜਾ ਕੋਈ ਸੁਝਦਾ ਬੁਝਦਾ ਹੀ ਨਹੀਂ ਹੈ (ਕਿਉਂਕਿ) ਸਤਿਗੁਰਾਂ ਇਕ (ਪਰਮਾਤਮਾ ਹੀ) ਸਮਝਾਇਆ ਹੈ।੧।

(ਹੇ ਭਾਈ!) ਜਿਨ੍ਹਾਂ ਦੇ ਹਿਰਦੇ ਵਿਚ ਪ੍ਰੇਮ ਪਦਾਰਥ (ਭਾਵ ਪ੍ਰਭੂ ਦਾ ਨਾਮ) ਵਸਿਆ ਹੈ (ਉਹ) ਅਡੋਲ ਅਵਸਥਾ ਵਿਚ ਸਮਾਏ (ਭਾਵ ਲੀਨ) ਰਹਿੰਦੇ ਹਨ। (ਜਿਹੜੇ ਗੁਰੂ ਦੇ) ਸ਼ਬਦ ਵਿਚ ਰੰਗੇ ਗਏ ਹਨ ਉਹ ਸੁਤੇ-ਸਿਧ ਹੀ ਪ੍ਰੇਮ ਦੇ ਰੰਗ ਵਿਚ ਗੂੜ੍ਹੇ ਲਾਲ ਰੰਗ ਵਾਲੇ ਹੋਏ ਰਹਿੰਦੇ ਹਨ।੨।

ਗੁਰੂ ਦਾ ਸ਼ਬਦ ਵੀਚਾਰ ਕੇ ਜੀਭ (ਨਾਮ) ਰਸ ਵਿਚ ਰੰਗੀ ਜਾਂਦੀ ਹੈ ਨਾਮ-ਰੰਗ ਲਾ ਕੇ ਲਾਲ ਹੋਈ ਰਹਿੰਦੀ ਹੈ। (ਜਿਸ ਨੇ) ਸ਼ੁੱਧ ਸਰੂਪ ਹਰੀ ਨੂੰ ਜਾਣਿਆ-ਪਛਾਣਿਆ ਹੈ (ਉਸ ਦਾ ਮਨ ਨਾਮ ਰਸ ਵਿਚ) ਰਜ ਗਿਆ ਹੈ (ਅਤੇ ਉਸ ਨੂੰ) ਸ਼ਾਂਤੀ ਆ ਗਈ ਹੈ।੩।

(ਹੇ ਭਾਈ!) ਪੰਡਿਤ ਲੋਕ ਪੜ੍ਹ ਪੜ੍ਹ ਕੇ (ਅਤੇ) ਮੋਨੀ ਮੋਨ ਧਾਰ ਕੇ ਥੱਕ ਗਏ ਹਨ, ਭੇਖ ਧਾਰੀ, ਭਟਕਣਾ ਵਿਚ ਪੈ ਕੇ ਭੇਖ (ਕਰ ਕਰਕੇ) ਥਕ ਗਏ ਹਨ (ਪ੍ਰਭੂ ਕਿਸੇ ਨੂੰ ਨਹੀ ਮਿਲਿਆ)। ਗੁਰੂ ਦੀ ਕਿਰਪਾ ਨਾਲ (ਜਿਸ ਮਨੁੱਖ ਦੀ ਬ੍ਰਿਤੀ) ਸਚੇ ਪ੍ਰਭੂ ਦੇ ਸ਼ਬਦ ਵਿਚ ਵੀਚਾਰ ਵਾਲੀ ਬਣੀ (ਉਸ ਨੇ) ਮਾਇਆ ਤੋਂ ਰਹਿਤ ਨਿਰਲੇਪ ਪਰਮਾਤਮਾ ਨੂੰ ਪ੍ਰਾਪਤ ਕੀਤਾ ਹੈ।੪।

**ਆਵਾਗਉਣੁ ਨਿਵਾਰਿ ਸਚਿ ਰਾਤੇ, ਸਾਚ ਸਬਦੁ ਮਨਿ ਭਾਇਆ॥ ਸਤਿਗੁਰੁ ਸੇਵਿ ਸਦਾ ਸੁਖੁ ਪਾਈਐ, ਜਿਨਿ ਵਿਚਹੁ ਆਪੁ ਗਵਾਇਆ॥੫॥ ਸਾਚੈ ਸਬਦਿ ਸਹਜ ਧੁਨਿ ਉਪਜੈ, ਮਨਿ ਸਾਚੈ ਲਿਵ ਲਾਈ॥ ਅਗਮ ਅਗੋਚਰੁ ਨਾਮੁ ਨਿਰੰਜਨੁ, ਗੁਰਮੁਖਿ ਮੰਨਿ ਵਸਾਈ॥੬॥ ਏਕਸ ਮਹਿ ਸਭੁ ਜਗਤੋ ਵਰਤੈ, ਵਿਰਲਾ ਏਕੁ ਪਛਾਣੈ॥ ਸਬਦਿ ਮਰੈ ਤਾ ਸਭੁ ਕਿਛੁ ਸੂਝੈ, ਅਨਦਿਨੁ ਏਕੋ ਜਾਣੈ॥੭॥ ਜਿਸ ਨੋ ਨਦਰਿ ਕਰੇ ਸੋਈ ਜਨੁ ਬੂਝੈ, ਹੋਰੁ ਕਹਣਾ ਕਥਨੁ ਨ ਜਾਈ॥ ਨਾਨਕ, ਨਾਮਿ ਰਤੇ ਸਦਾ ਬੈਰਾਗੀ, ਏਕ ਸਬਦਿ ਲਿਵ ਲਾਈ॥੮॥੨॥**

**ਪਦ ਅਰਥ:** ਆਵਾਗਉਣੁ-ਜਨਮ ਮਰਨ ਦਾ ਗੇੜ। ਨਿਵਾਰਿ-ਦੂਰ ਕਰਕੇ। ਸਚਿ-ਸਦਾ ਥਿਰ ਪ੍ਰਭੂ ਵਿਚ। ਰਾਤੇ-ਰੰਗੇ ਗਏ ਮਨ ਵਿਚ। ਭਾਇਆ-ਚੰਗਾ ਲਗਾ। ਸੇਵਿ-ਸੇਵਾ ਕਰਕੇ। ਜਿਨਿ-ਜਿਸ (ਗੁਰੂ) ਨੇ। ਆਪੁ-ਆਪਾ ਭਾਵ, ਅਹੰਕਾਰ। ਗਵਾਇਆ-ਦੂਰ ਕੀਤਾ।੫।

ਸਾਚੈ ਸਬਦਿ-ਸਚੇ ਪ੍ਰਭੂ ਦੇ ਸ਼ਬਦ ਦੁਆਰਾ। ਸਹਜ ਧੁਨਿ-ਆਤਮਿਕ ਅਡੋਲਤਾ ਵਾਲੀ ਧੁਨੀ। ਉਪਜੈ-ਪੈਦਾ ਹੁੰਦੀ ਹੈ। ਅਗਮ-ਅਪਹੁੰਚ। ਅਗੋਚਰੁ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਨਿਰੰਜਨੁ-ਮਾਇਆ ਰਹਿਤ ਪ੍ਰਭੂ। ਗੁਰਮੁਖਿ-ਗੁਰੂ ਦੀ ਰਾਹੀ। ਮੰਨਿ-ਮਨ ਵਿਚ। ਵਸਾਈ-ਵਸਾਉਂਦਾ ਹੈ।੬।

ਏਕਸ ਮਹਿ-ਇਕ (ਪਰਮਾਤਮਾ) ਵਿਚ। ਵਰਤੈ-ਵਰਤਦਾ ਹੈ। ਅਨਦਿਨੁ-ਰਾਤ ਦਿਨ, ਹਰ ਵੇਲੇ।੭।

ਨਦਰਿ-ਮਿਹਰ ਦੀ ਦ੍ਰਿਸ਼ਟੀ। ਨਾਮਿ-ਨਾਮ ਵਿਚ। ਬੈਰਾਗੀ-ਵੈਰਾਗਵਾਨ।੮।

**ਅਰਥ:** (ਹੇ ਭਾਈ! ਜਿਨ੍ਹਾਂ ਦੇ) ਮਨ ਵਿਚ ਸੱਚਾ ਸ਼ਬਦ ਪਿਆਰਾ ਲੱਗ ਗਿਆ ਹੈ, ਉਹ ਸ਼ਬਦ ਦੇ ਫਲ ਸਰੂਪ ਜਨਮ ਮਰਨ ਦਾ ਗੇੜ ਦੂਰ ਕਰਕੇ ਸਚ ਵਿਰ ਰੰਗੇ ਗਏ। ਜਿਸ (ਗੁਰੂ) ਨੇ ਆਪਾ-ਭਾਵ (ਅਹੰਕਾਰ ਦੂਰ ਕਰ ਦਿੱਤਾ ਹੈ ਉਸ ਸਤਿਗੁਰੂ ਨੂੰ ਸਿਮਰ ਕੇ ਸਦਾ (ਆਤਮਿਕ) ਸੁਖ ਪਾਈਦਾ ਹੈ।੫।

ਸਚੇ ਸ਼ਬਦ ਵਿਚ ਜੁੜਿਆਂ ਅਡੋਲਤਾ ਵਾਲੀ ਧੁਨੀ ਪੈਦਾ ਹੁੰਦੀ ਹੈ (ਜਿਸ ਸਦਕਾ ਮਨੁੱਖ) ਮਨ ਕਰਕੇ ਸਚੇ ਪ੍ਰਭੂ ਨਾਲ ਆਪਣੀ ਸੁਰਤਿ ਜੋੜੀ ਰਖਦਾ ਹੈ। ਅਪਹੁੰਚ ਤੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਮਾਇਆ ਦੇ ਪ੍ਰਭਾਵ ਤੋਂ ਰਹਿਤ (ਜੋ) ਨਾਮ ਹੈ, ਗੁਰੂ ਅਨੁਸਾਰੀ ਸਿਖ (ਆਪਣੇ ਮਨ ਵਿਚ) ਵਸਾਈ ਰਖਦਾ ਹੈ।੬।

(ਹੇ ਭਾਈ!) ਸਾਰਾ ਜਗਤ ਇਕ (ਪ੍ਰਭੂ) ਵਿਚ ਵਰਤਦਾ ਹੈ (ਪਰ ਕੋਈ) ਵਿਰਲਾ ਹੀ ਇਕ (ਪ੍ਰਭੂ) ਨੂੰ ਪਛਾਣਦਾ ਹੈ। (ਜੋ ਗੁਰੂ ਦੇ) ਸ਼ਬਦ ਦੁਆਰਾ ਜੀਵਤ-ਭਾਵ ਤੋਂ ਮਰਦਾ ਹੈ (ਉਸ ਨੂੰ) ਸਭ ਕਝ ਸੁਝ ਆਉਂਦਾ ਹੈ (ਅਤੇ ਉਹ) ਰਾਤ ਦਿਨ (ਹਰ ਵੇਲੇ) ਇਕ (ਵਾਹਿਗੁਰੂ) ਨੂੰ ਜਾਣਦਾ ਹੈ।੭।

(ਹੇ ਭਾਈ!) ਜਿਸ ਉਤੇ ਪ੍ਰਭੂ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਹੀ ਸੇਵਕ-ਜਨ (ਪ੍ਰਭੂ ਨੂੰ) ਬੁਝਦਾ ਹੈ ਹੋਰ (ਕਿਸੇ ਪ੍ਰਕਾਰ ਦਾ) ਕਹਿਣਾ ਵਖਿਆਨ ਕਰਨਾ ਵਿਅਰਥ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਪਰਮਾਤਮਾ ਦੇ) ਨਾਮ ਵਿਚ ਰੰਗੇ ਗਏ ਹਨ (ਉਹ) ਸਦਾ ਹੀ ਵੈਰਾਗੀ (ਪੁਰਸ਼) ਹਨ ਅਤੇ ਉਨ੍ਹਾਂ ਨੇ ਇਕ ਸ਼ਬਦ ਵਿਚ (ਆਪਣੀ) ਲਿਵ ਜੋੜ ਰਖੀ ਹੈ।੮।੨।

## ਸਾਰੰਸ਼ ਅਤੇ ਸਿਧਾਂਤ

ਬਹੁਤੀਆਂ ਪੰਡਤਾਈਆਂ ਜਾਂ ਭੇਖਾਂ ਦਾ ਧਾਰਨਾ ਨਾਮ ਦੇ ਮਾਰਗ ਵਿਚ ਸਹਾਈ ਨਹੀ ਹੁੰਦਾ ਬਲਕਿ ਰੁਕਾਵਟ ਬਣਦਾ ਹੈ। ਗੁਰੂ ਦੇ ਸ਼ਬਦ (ਉਪਦੇਸ਼) ਰਾਹੀਂ ਪਰਮਾਤਮਾ ਦੇ ਨਾਮ ਜਪਣ ਵਿਚ ਵੱਡੀ ਬਰਕਤ ਹੈ। ਇਸ ਨਾਲ ਜਿਥੇ ਕ੍ਰੋੜਾਂ ਜਨਮ ਦੇ ਪਾਪ ਨਾਸ਼ ਹੋ ਜਾਂਦੇ ਹਨ, ਉਥੇ ਜਨਮ ਮਰਨ ਦੇ ਗੇੜੇ ਤੋਂ ਵੀ ਛੁਟਕਾਰਾ ਮਿਲ ਜਾਂਦਾ ਹੈ। ਨਾਮ ਨਦਰਿ ਦਾ ਮਾਰਗ ਹੈ। ਜਿਸ ਉਤੇ ਪਰਮੇਸ਼ਰ ਮਿਹਰ ਦੀ ਨਜ਼ਰ ਕਰਦਾ ਹੈ ਉਹ ਨਾਮ ਵਿਚ ਰੰਗਿਆ ਜਾਂਦਾ ਹੈ। ਇਕ ਸ਼ਬਦ ਵਿਚ ਲਿਵ ਲਾ ਕੇ ਬੈਰਾਗੀ ਬਣਿਆ ਰਹਿੰਦਾ ਹੈ।

**ਸਾਰਗ ਮਹਲਾ ੩ ॥ ਮਨ ਮੇਰੇ, ਹਰਿ ਕੀ ਅਕਥ ਕਹਾਣੀ॥ ਹਰਿ ਨਦਰਿ ਕਰੇ ਸੋਈ ਜਨੁ ਪਾਏ, ਗੁਰਮੁਖਿ ਵਿਰਲੈ ਜਾਣੀ॥੧॥ਰਹਾਉ॥ ਹਰਿ ਗਹਿਰ ਗੰਭੀਰੁ ਗੁਣੀ ਗਹੀਰੁ, ਗੁਰ ਕੈ ਸਬਦਿ ਪਛਾਨਿਆ॥ ਬਹੁਬਿਧਿ ਕਰਮ ਕਰਹਿ ਭਾਇ ਦੂਜੈ, ਬਿਨੁ ਸਬਦੈ ਬਉਰਾਨਿਆ॥੧॥ ਹਰਿ ਨਾਮਿ ਨਾਵੈ ਸੋਈ ਜਨੁ ਨਿਰਮਲੁ, ਫਿਰਿ ਮੈਲਾ ਮੂਲਿ ਨ ਹੋਈ॥ ਨਾਮ ਬਿਨਾ ਸਭੁ ਜਗੁ ਹੈ ਮੈਲਾ, ਦੂਜੈ ਭਰਮਿ ਪਤਿ ਖੋਈ॥੨॥ ਕਿਆ ਦ੍ਰਿੜਾਂ, ਕਿਆ ਸੰਗ੍ਰਹਿ, ਤਿਆਗੀ, ਮੈ ਤਾਂ ਬੂਝ ਨ ਪਾਈ॥ ਹੋਹਿ**

**ਦਇਆਲੁ ਕ੍ਰਿਪਾ ਕਰਿ ਹਰਿ ਜੀਉ, ਨਾਮੇ ਹੋਇ ਸਖਾਈ॥੩॥ ਸਚਾ ਸਚੁ ਦਾਤਾ ਕਰਮ ਬਿਧਾਤਾ, ਜਿਸੁ ਭਾਵੈ ਤਿਸੁ ਨਾਇ ਲਾਏ॥ ਗੁਰੂ ਦੁਆਰੈ ਸੋਈ ਬੂਝੈ, ਜਿਸ ਨੋ ਆਪਿ ਬੁਝਾਏ॥੪॥**

**ਪਦ ਅਰਥ:** ਅਕਥ ਕਹਾਣੀ-ਨਾ ਬਿਆਨ ਕੀਤੀ ਜਾ ਸਕਣ ਵਾਲੀ ਕਥਾ। ਨਦਰਿ-ਕਿਰਪਾ ਦ੍ਰਿਸ਼ਟੀ। ਸੋਈ-ਓਹੀ। ਗੁਰਮੁਖਿ ਵਿਰਲੇ-ਕਿਸੇ ਵਿਰਲੇ ਗੁਰੂ ਅਨੁਸਾਰੀ ਸਿਖ ਨੇ।੧ ।ਰਹਾਉ।

ਗਹਿਰ-ਡੂੰਘਾ। ਗੰਭੀਰੁ-ਵੱਡੇ ਜਿਗਰੇ ਵਾਲਾ, ਸੰਜੀਦਾ। ਬਹੁ ਬਿਧਿ-ਤ੍ਰੀਕਿਆਂ ਨਾਲ। ਭਾਇ ਦੂਜੈ-(ਪ੍ਰਭੂ ਤੋਂ ਬਿਨਾ) ਦੂਜੇ ਦੇ ਪਿਆਰ ਵਿਚ, ਦ੍ਵੈਤ ਭਾਵਨਾ ਨਾਲ। ਬਉਰਾਨਿਆ-ਝਲਿਆਂ, ਪਾਗਲਾਂ ਵਾਂਗ।੧।

ਨਾਮਿ-ਨਾਮ ਵਿਚ। ਨਾਵੈ-ਨਹਾਉਂਦਾ, ਇਸ਼ਨਾਨ ਕਰਦਾ ਹੈ। ਨਿਰਮਲੁ-ਪਵਿੱਤਰ। ਮੂਲਿ-ਉਕਾ ਹੀ, ਕਦਾ ਚਿਤ। ਦੂਜੈ ਭਰਮਿ-ਹੋਰ ਹੋਰ ਭਟਕਣਾ ਵਿਚ। ਪ੍ਰੀਤਿ ਖੋਈ-ਇਜ਼ਤ ਗਵਾ ਲੈਂਦਾ ਹੈ।੨।

ਦ੍ਰਿੜਾਂ-ਮੈਂ ਪੱਕੀ ਕਰਾਂ, ਨਿਸਚਾ ਕਰਾਂ। ਸੰਗ੍ਰਹਿ-ਇਕੱਠੀ। ਮੈਂ ਤਾ-ਮੈਨੂੰ ਤਾਂ। ਬੂਝ-ਸਮਝ। ਹੋਹਿ-ਜੇ ਤੂੰ ਹੋ ਜਾਵੇ। ਨਾਮੋ-ਨਾਮ ਹੀ। ਹੋਇ ਸਖਾਈ-ਮਿੱਤਰ ਹੋ ਜਾਂਦਾ ਹੈ।੩।

ਸਚਾ ਸਚੁ ਦਾਤਾ-ਸਦਾ ਥਿਰ ਰਹਿਣ ਵਾਲਾ ਦਾਤਾਰ। ਕਰਮ ਬਿਧਾਤਾ-ਕਰਮਾਂ ਦਾ ਫਲ ਦਾਤਾ। ਜਿਸ ਭਾਵੈ-ਜਿਹੜਾ ਉਸ ਨੂੰ ਭਾਉਂਦਾ ਹੈ। ਨਾਇ ਲਾਏ-ਨਾਮ (ਜਪਣ) ਵਿਚ ਲਾਉਂਦਾ ਹੈ। ਗੁਰੂ ਦੁਆਰੈ-ਗੁਰੂ ਦੇ ਦਰ ਤੇ, ਗੁਰੂ ਰਾਹੀ। ਸੋਈ ਬੂਝੈ-ਉਹ (ਮਨੁੱਖ) ਸਮਝਦਾ ਹੈ। ਬੁਝਾਏ-ਸਮਝਾ ਦੇਵੇ।੪।

**ਅਰਥ:** ਹੇ ਮੇਰੇ ਮਨ! ਪਰਮਾਤਮਾ ਦੀ ਨਾ ਬਿਆਨ ਕੀਤੀ ਜਾ ਸਕਣ ਵਾਲੀ ਕਥਾ ਹੈ। (ਕਿਸੇ) ਵਿਰਲੇ ਗੁਰੂ ਅਨੁਸਾਰੀ ਸਿਖ ਨੇ (ਇਹ ਗਲ) ਸਮਝੀ ਹੈ ਕਿ (ਜਿਸ ਉਤੇ) ਹਰੀ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ ਓਹੀ ਪੁਰਸ਼ (ਇਸ ਅਕਥ ਕਹਾਣੀ ਦੀ ਰਮਜ਼ ਪ੍ਰਾਪਤ ਕਰਦਾ ਹੈ।੧ ।ਰਹਾਉ।

(ਹੇ ਭਾਈ! ਉਹ) ਹਰੀ ਡੂੰਘਾ, ਵੱਡੇ ਜਿਗਰੇ ਵਾਲਾ ਅਤੇ ਗੁਣਾ ਦਾ ਖਜ਼ਾਨਾ ਹੈ (ਪਰ) ਗੁਰੂ ਦੇ ਸ਼ਬਦ ਰਾਹੀ (ਇਸ ਤੱਤ ਨੂੰ) ਪਛਾਣਿਆ ਜਾਂਦਾ ਹੈ। ਦ੍ਵੈਤ-ਭਾਵਨਾ ਵਿਚ (ਪੈ ਕੇ ਮਨਮੁਖ ਜੀਵ) ਕਈ ਪ੍ਰਕਾਰ ਦੇ ਕਰਮ ਕਰਦੇ ਹਨ (ਗੁਰੂ ਦੇ) ਸ਼ਬਦ ਤੋਂ ਬਿਨਾ ਓਹ ਝਲਿਆਂ (ਕਮਲਿਆਂ ਵਾਂਗ ਫਿਰਦੇ ਰਹਿੰਦੇ ਹਨ)।੧।

(ਹੇ ਭਾਈ! ਜਿਹੜਾ ਮਨੁੱਖ) ਪਰਮਾਤਮਾ ਦੇ ਨਾਮ (ਜਲ) ਵਿਚ ਇਸ਼ਨਾਨ ਕਰਦਾ ਹੈ, ਓਹੀ ਪੁਰਸ਼ ਪਵਿੱਤਰ ਹੈ, ਓਹ ਮੁੜ ਕੇ ਕਦੇ ਵੀ (ਵਿਕਾਰਾਂ ਵਿਚ ਨਹੀ ਪੈਂਦਾ, ਤੇ ਨਾ ਹੀ) ਮੈਲਾ ਹੁੰਦਾ ਹੈ। ਨਾਮ ਤੋਂ ਬਿਨਾ ਸਾਰਾ ਸੰਸਾਰ ਮੈਲਾ ਹੈ, ਦ੍ਵੈਤ ਭਾਵਨਾ ਵਿਚ ਭਟਕ ਕੇ (ਆਪਣੀ) ਇਜ਼ਤ ਗਵਾ ਲੈਂਦਾ ਹੈ।੨।

(ਹੇ ਪ੍ਰਭੂ!) ਮੈਂ ਕਿਸ ਨੂੰ ਦ੍ਰਿੜ (ਪੱਕਾ) ਕਰਾਂ? ਕਿਹੜੀ (ਵਸਤੂ) ਇਕੱਠੀ ਕਰਾਂ? (ਅਤੇ ਕਿਹੜੀ ਵਸਤੂ ਦਾ) ਤਿਆਗ ਕਰਾਂ? ਮੈਨੂੰ ਰਤਾ ਭਰ ਵੀ (ਇਹ ਗਲ) ਸਮਝ ਹੀ ਨਹੀ ਆ ਰਹੀ। (ਹਾਂ) ਹੇ ਹਰੀ! (ਜੇ ਤੂੰ ਕਿਰਪਾ) ਕਰਕੇ ਦਇਆਲ ਹੋ ਜਾਏ (ਤਾਂ ਹੀ ਮੈਨੂੰ ਸੋਝੀ ਆ ਸਕਦੀ ਹੈ ਕਿ ਨਾਮ ਕੀ ਹੈ? (ਆਦਿ ਅੰਤ) ਨਾਮ ਹੀ ਸਹਾਈ ਹੁੰਦਾ ਹੈ (ਇਸ ਲਈ ਇਸ ਨੂੰ ਦ੍ਰਿੜ ਕਰਨਾ ਹੈ)।੩।

(ਹੇ ਭਾਈ! ਉਹ) ਸਦਾ ਥਿਰ ਰਹਿਣ ਵਾਲਾ ਦਾਤਾਰ ਹੀ ਕਰਮਾਂ ਦਾ ਫਲ ਪਰਦਾਤਾ ਹੈ, ਜਿਹੜਾ ਉਸ ਨੂੰ ਭਾਉਂਦਾ ਹੈ ਉਸ ਨੂੰ ਨਾਮ (ਜਪਣ) ਵਿਚ ਲਾ ਦਿੰਦਾ ਹੈ। ਗੁਰੂ ਦੇ ਦਰ ਤੇ ਆਕੇ ਓਹੀ (ਪੁਰਸ਼ ਇਸ ਭੇਦ ਨੂੰ) ਸਮਝਦਾ ਹੈ ਜਿਸ ਨੂੰ (ਮਾਲਕ) ਆਪ ਸੋਝੀ ਬਖਸ਼ਦਾ ਹੈ।੪।

**ਦੇਖਿ ਬਿਸਮਾਦੁ ਇਹੁ ਮਨੁ ਨਹੀ ਚੇਤੇ, ਆਵਾਗਉਣੁ ਸੰਸਾਰਾ॥ ਸਤਿਗੁਰੁ ਸੇਵੇ ਸੋਈ ਬੂਝੈ, ਪਾਏ ਮੋਖ ਦੁਆਰਾ॥੫॥ ਜਿਨ ਦਰੁ ਸੂਝੈ, ਸੇ ਕਦੇ ਨ ਵਿਗਾੜਹਿ, ਸਤਿਗੁਰਿ ਬੂਝ ਬੁਝਾਈ॥ ਸਚੁ ਸੰਜਮੁ ਕਰਣੀ ਕਿਰਤਿ ਕਮਾਵਹਿ, ਆਵਣ ਜਾਣੁ ਰਹਾਈ॥੬॥ ਸੇ ਦਰਿ ਸਾਚੈ, ਸਾਚੁ ਕਮਾਵਹਿ, ਜਿਨ ਗੁਰਮੁਖਿ ਸਾਚੁ ਅਧਾਰਾ॥ ਮਨਮੁਖ ਦੂਜੈ ਭਰਮਿ ਭੁਲਾਏ, ਨਾ ਬੂਝਹਿ ਵੀਚਾਰਾ॥੭॥ ਆਪੇ ਗੁਰਮੁਖਿ, ਆਪੇ ਦੇਵੈ, ਆਪੇ ਕਰਿ ਕਰਿ ਵੇਖੈ॥ ਨਾਨਕ, ਸੇ ਜਨ ਥਾਇ ਪਏ ਹੈ, ਜਿਨ ਕੀ ਪਤਿ ਪਾਵੈ ਲੇਖੈ॥੮॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀ, ਵਿਗਾੜਹਿਂ, ਕਮਾਵਹਿਂ, ਬੂਝਹਿਂ, ਥਾਇਂ, ਹੈਂ.

**ਪਦ ਅਰਥ:** ਦੇਖਿ-ਵੇਖ ਕੇ। ਬਿਸਮਾਦੁ-ਅਸਚਰਜ। ਆਵਾਗਉਣ-ਆਣਾ ਜਾਣਾ ਭਾਵ ਜੰਮਣ ਮਰਣ ਦਾ ਗੇੜ। ਸੋਈ ਬੂਝੈ-ਉਹ (ਮਨੁੱਖ) ਸਮਝਦਾ ਹੈ। ਮੋਖ ਦੁਆਰਾ-ਮੁਕਤੀ ਦਾ ਦਰਵਾਜ਼ਾ।੫।

ਜਿਨਾ-ਜਿਨ੍ਹਾਂ ਨੂੰ। ਦਰੁ ਸੂਝੈ-ਪ੍ਰਭੂ ਦਾ ਦਰਵਾਜ਼ਾ। ਸੇ-ਉਹ। ਕਦੇ ਨ ਵਿਗਾੜਹਿ-(ਆਪਣਾ ਜਨਮ) ਕਦੇ ਨਹੀ ਵਿਗਾੜਦੇ, ਖ਼ਰਾਬ ਨਹੀ ਕਰਦੇ। ਸੰਜਮੁ-ਇੰਦ੍ਰਿਆਂ ਨੂੰ ਕਾਬੂ ਕਰਨ ਦਾ ਜਤਨ। ਕਰਣੀ ਕਿਰਤਿ-ਚੰਗੀ ਜੀਵਨ ਕ੍ਰਿਆ। ਕਮਾਵਹਿ-ਕਮਾਉਂਦੇ ਹਨ। ਰਹਾਈ-ਮੁਕ ਜਾਂਦਾ ਹੈ।੬।

ਅਧਾਰਾ-ਆਸਰਾ। ਭਰਮਿ-ਭਰਮ ਵਿਚ। ਨਾ ਬੂਝਹਿ-ਨਹੀਂ ਸਮਝਦੇ ਹਨ।੭।

ਗੁਰਮੁਖਿ-ਗੁਰੂ ਦੁਆਰਾ। ਥਾਇ ਪਏ ਹੈ-ਪਰਵਾਣ ਹੋ ਗਏ ਹਨ। ਪਤਿ-ਇਜ਼ਤ। ਪਾਵੈ ਲੇਖੈ-ਲੇਖੇ ਵਿਚ ਪਾਉਂਦਾ ਹੈ, ਕਬੂਲ ਕਰਦਾ ਹੈ।੮।

**ਅਰਥ:** (ਹੇ ਭਾਈ! ਇਹ) ਸੰਸਾਰ ਆਣ ਜਾਣ ਵਾਲਾ ਭਾਵ ਜੰਮਣ ਮਰਣ ਵਾਲਾ ਹੈ, ਅਸਚਰਜ ਕੌਤਕ ਵੇਖ ਕੇ ਵੀ ਇਹ ਮਨ (ਪਰਮਾਤਮਾ ਨੂੰ) ਯਾਦ ਨਹੀ ਕਰਦਾ। (ਜਿਹੜਾ ਮਨੁੱਖ) ਸਤਿਗੁਰੂ ਨੂੰ ਸੇਂਵਦਾ ਹੈ, ਓਹੀ (ਜੀਵਨ ਦਾ ਮਾਰਗ) ਸਮਝਦਾ ਹੈ. (ਅਤੇ) ਮਕਤੀ ਦਾ ਦਰਵਾਜਾ ਪਾ ਲੈਂਦਾ ਹੈ।੫।

ਜਿਨ੍ਹਾਂ ਨੂੰ ਸਤਿਗੁਰੂ ਨੇ ਸੋਝੀ ਬਖਸ਼ੀ ਹੈ (ਉਨ੍ਹਾਂ) ਨੂੰ (ਪ੍ਰਭੂ ਦਾ) ਦਰਵਾਜ਼ਾ ਸਮਝ ਪੈ ਜਾਂਦਾ ਹੈ, (ਉਹ ਆਪਣਾ ਜੀਵਨ) ਕਦੇ ਵੀ ਨਹੀਂ ਵਿਗਾੜਦੇ। (ਉਹ) ਸਚ, ਸੰਜਮ ਅਤੇ ਸ਼ੁਭ ਕਰਣੀ ਦੀ ਕਮਾਈ ਕਰਦੇ ਹਨ। (ਇਸ ਤਰ੍ਹਾਂ ਉਨ੍ਹਾਂ ਦਾ) ਆਣਾ ਜਾਣਾ ਜੰਮਣਾ ਮਰਣਾ ਮੁਕ ਜਾਂਦਾ ਹੈ।੬।

ਜਿਨ੍ਹਾਂ ਨੂੰ ਗੁਰੂ ਦੁਆਰਾ ਸਚ (ਨਾਮ) ਰੂਪ ਆਸਰਾ ਮਿਲ ਗਿਆ ਹੈ, ਓਹ (ਮਨੁੱਖ) ਪ੍ਰਭੂ ਦੇ ਦਰ ਉਤੇ (ਸਚੇ ਹਨ ਕਿਉਂਕਿ) ਸਚ (ਉਪਦੇਸ਼) ਨੂੰ ਕਮਾਉਂਦੇ ਹਨ। ਆਪ ਹੁਦਰੇ (ਮਨੁੱਖ) ਦੂਜੇ (ਭਾਵ ਅਤੇ) ਭਰਮ ਵਿਚ ਭੂਲੇ ਹੋਣ ਕਰਕੇ (ਆਰਥਿਕ ਜੀਵਨ ਦੀ) ਵੀਚਾਰ ਨਹੀਂ ਸਮਝਦੇ ਹਨ।੭।

(ਹੇ ਭਾਈ! ਉਹ ਪ੍ਰਭੂ ਆਪ ਹੀ ਗੁਰੂ ਦੁਆਰਾ (ਸਿਖ ਨੂੰ) ਉਪਦੇਸ਼ ਦਿੰਦਾ ਹੈ (ਅਤੇ) ਰਚਨਾ ਰੂਪੀ ਤਮਾਸ਼ਾ ਕਰ ਕਰਕੇ ਵੇਖਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਮਨੁੱਖ (ਪ੍ਰਭੂ ਦੇ ਦਰਬਾਰ ਵਿਚ) ਪਰਵਾਣ ਹੋਏ ਹਨ, (ਕਬੂਲ ਪਏ ਹਨ), ਜਿਨ੍ਹਾਂ ਦੀ ਇਜ਼ਤ (ਪਰਮੇਸ਼ਰ) ਆਪ ਲੇਖੇ ਪਾਉਂਦਾ ਹੈ।੮।੩।

# ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਨੇ ਇਸ ਸ਼ਬਦ ਦਾ ਸੰਖੇਪ ਜਿਹਾ ਭਾਵ ਅਰਥ ਇਉਂ ਦਿੱਤਾ ਹੈ:-

"ਹਰੀ ਕਰਮ-ਕਾਂਡ ਦੇ ਰਾਹੀ ਨਹੀ ਮਿਲਦਾ। ਉਹ ਤਾਂ ਸ਼ਬਦ ਦੀ ਕਮਾਈ ਦੁਆਰਾ ਮਿਲਦਾ ਹੈ। ਪਹਿਲਾਂ ਨਾਮ ਸਿਮਰਨ ਮਨੁੱਖ ਨੂੰ ਪਵਿੱਤਰ ਕਰਦਾ ਹੈ। ਇਸ ਤੋਂ ਬਿਨਾ ਨਿਰਾ ਮਿਥੀਆਂ ਹੋਈਆਂ ਚੀਜ਼ਾਂ ਦਾ ਗ੍ਰਹਿਣ ਜਾਂ ਤਿਆਗ ਕੁਝ ਨਹੀ ਸਵਾਰਦਾ। ਹਰੀ ਦੀ ਕਿਰਪਾ ਹੋਵੇ ਤਾਂ ਗੁਰੂ ਦੇ ਰਾਹੀ ਨਾਮ ਦਾ ਰਸਤਾ ਫੜੀਦਾ ਹੈ। ਨਹੀ ਤਾਂ ਮਨੁੱਖ ਆਵਾਗਉਣ ਸੰਸਾਰ ਦੀ ਚੇਸ਼ਟਾ ਵਿਚ ਲਗਾ ਰਹਿੰਦਾ ਹੈ। ਜਿਨ੍ਹਾਂ ਨੂੰ ਗੁਰੂ ਤੋਂ ਸਮਝ ਆ ਜਾਂਦੀ ਹੈ ਓਹ ਜਨਮ ਨੂੰ ਵਿਗਾੜਨ ਵਾਲੇ ਪਾਸੇ ਨਹੀ ਪੈਂਦੇ, ਅਤੇ ਸਚ ਸੰਜਮ ਦੀ ਕਮਾਈ ਕਰਕੇ ਆਵਾਗਉਣ ਮੁਕਾ ਲੈਂਦੇ ਹਨ। ਬਾਕੀ ਆਪ-ਹੁਦਰੇ ਤਾਂ ਭੁਲੇਖੇ ਵਿਚ ਹੀ ਪਏ ਰਹਿੰਦੇ ਹਨ। ਇਹ ਸਾਰਾ ਸੁਧਾਰ ਹਰੀ ਆਪ ਹੀ ਕਰਾਏ ਤਾਂ ਹੁੰਦਾ ਹੈ।"

ਸਿਧਾਂਤ ਇਹ ਹੈ ਕਿ ਜਿਸ ਜੀਵ ਦੀ ਪਤਿ ਹਰੀ ਦਰਬਾਰ ਵਿਚ ਲੇਖੇ ਵਿਚ ਪੈ ਜਾਏ ਉਹ ਪਰਵਾਨ ਪੈਂਦਾ ਹੈ।

## ਸਾਰਗ ਮਹਲਾ ੫ ਅਸਟਪਦੀਆ ਘਰੁ ੧ ॥

**ੴ ਸਤਿਗੁਰ ਪ੍ਰਸਾਦਿ॥ ਗੁਸਾਇੰ ੀ, ਪਰਤਾਪੁ ਤੁਹਾਰੋ ਡੀਠਾ॥ ਕਰਨ ਕਰਾਵਨ ਉਪਾਇ ਸਮਾਵਨ, ਸਗਲ ਛਤ੍ਰਪਤਿ ਬੀਠਾ॥੧॥ਰਹਾਉ॥ ਰਾਣਾ ਰਾਉ ਰਾਜ ਭਏ ਰੰਕਾ, ਉਨਿ ਝੂਠੇ ਕਹਣੁ ਕਹਾਇਓ॥ ਹਮਰਾ ਰਾਜਨੁ ਸਦਾ ਸਲਾਮਤਿ, ਤਾ ਕੋ ਸਗਲ ਘਟਾ ਜਸੁ ਗਾਇਓ॥੧॥ ਉਪਮਾ ਸੁਨਹੁ ਰਾਜਨ ਕੀ ਸੰਤਹੁ, ਕਹਤ ਜੇਤ ਪਾਹੂਚਾ॥ ਬੇਸੁਮਾਰ ਵਡ ਸਾਹ ਦਾਤਾਰਾ, ਊਚੇ ਹੀ ਤੇ ਊਚਾ॥੨॥ ਪਵਨਿ ਪਰੋਇਓ ਸਗਲ ਅਕਾਰਾ, ਪਾਵਕ ਕਾਸਟ ਸੰਗੇ॥ ਨੀਰੁ ਧਰਣਿ ਕਰਿ ਰਾਖੇ ਏਕਤ, ਕੋਇ ਨ ਕਿਸ ਹੀ ਸੰਗੇ॥੩॥ ਘਟਿ ਘਟਿ ਕਥਾ ਰਾਜਨ ਕੀ ਚਾਲੈ, ਘਰਿ ਘਰਿ ਤੁਝਹਿ ਉਮਾਹਾ॥ ਜੀਅ ਜੰਤ ਸਭਿ ਪਾਛੈ ਕਰਿਆ, ਪ੍ਰਥਮੇ ਰਿਜਕੁ ਸਮਾਹਾ॥੪॥**

ਨੋਟ:- 'ਗੁਸਾਇੰ ੀ' ਇਸ ਬਿੰਦੀ ਤੋਂ ਭਾਵ ਹੈ ਕਿ ਇਹ ਕਨੇ ਦੀ ਬਜਾਏ ' ੀ' ਨਾਲ ਲਗਣੀ ਹੈ।

**ਪਦ ਅਰਥ:** ਗੁਸਾਈ-ਹੇ ਪ੍ਰਿਥਵੀ ਦੇ ਪਾਲਕ। ਪਰਤਾਪੁ-ਤੇਜ। ਡੀਠਾ-ਵੇਖਿਆ। ਕਰਨ ਕਰਾਵਨ-ਕਰਨ ਤੇ ਕਰਾਉਣ ਵਾਲਾ। ਉਪਾਇ-ਪੈਦਾ ਕਰਕੇ। ਸਮਾਵਨ-ਲੈਅ ਕਰਨ ਵਾਲਾ। ਸਗਲ ਛਤ੍ਰਪਤਿ-ਸਾਰਿਆਂ ਦਾ ਸ਼ਾਹਨ ਸ਼ਾਹ ਹੈ। ਬੀਠਾ-ਬੈਠਾ ਹੋਇਆ, ਵਿਆਪਕ ਹੈ।੧।ਰਹਾਉ।

ਰਾਉ-ਰਾਜਾ। ਰੰਕਾ-ਕੰਗਾਲ। ਉਨਿ-ਉਹਨਾਂ ਨੇ। ਕਹਣੁ-ਆਖਣਾ, ਦਾਵਾ ਬੰਨ੍ਹਦਾ। ਰਾਜਨੁ-ਵਾਹਿਗੁਰੂ। ਸਦਾ ਸਲਾਮਤਿ-ਸਦਾ ਕਾਇਮ ਰਹਿਣ ਵਾਲਾ। ਤਾ ਕੋ-ਉਸ (ਵਾਹਿਗੁਰੂ) ਦਾ। ਸਗਲ ਘਟਾਂ-ਸਾਰੇ ਸਰੀਰਾਂ ਨੇ।੧।

ਉਪਮਾ-ਵਡਿਆਈ। ਸੰਤਹੁ-ਹੇ ਸੰਤ ਜਨੋ!। ਕਹਤ ਜੇਤ-ਜਿਤਨੇ ਆਖਦੇ ਹਨ। ਪਾਹੂਚਾ-ਪਹੁੰਚ ਜਾਂਦੇ ਹਨ। ਬੇਸੁਮਾਰ-ਜਿਸ ਦੀ ਗਿਣਤੀ ਨਾ ਹੋ ਸਕੇ। ਵਡ ਸਾਹ-ਵੱਡੇ ਸ਼ਾਹ।੨।

ਪਵਨਿ-ਸੁਆਸਾਂ ਦੁਆਰਾ। ਸਗਲ ਅਕਾਰਾ-ਸਾਰੇ ਸਰੀਰ। ਪਾਵਕ-ਅਗਨੀ। ਕਾਸਟ-ਕਾਠ, ਲਕੜਾਂ। ਸੰਗੇ-ਨਾਲ। ਨੀਰੁ-ਪਾਣੀ। ਧਰਣਿ-ਧਰਤੀ। ਕਰਿ ਰਾਖੇ-ਕਰਕੇ ਰਖੇ ਹਨ। ਏਕਤ-ਇਕ ਥਾਂ, ਇਕਠੇ।੩।

ਘਟਿ ਘਟਿ-ਹਰੇਕ ਸਰੀਰ ਵਿਚ। ਚਾਲੈ-ਚਲਦੀ ਹੈ। ਤੁਝਹਿ-ਤੇਰਾ ਹੀ। ਉਮਾਹਾ-ਚਾਉ, ਉਤਸ਼ਾਹ। ਪਾਛੈ-ਪਿਛੋਂ। ਪ੍ਰਥਮੇ-ਪਹਿਲਾਂ। ਰਿਜਕ-ਰੋਜੀ। ਸਮਾਹਾ-ਪਹੁੰਚਾਇਆ।੪।

**ਅਰਥ:** ਹੇ ਪ੍ਰਿਥਵੀ ਦੇ ਮਾਲਕ! ਤੇਰਾ ਪਰਤਾਪ ਵੇਖ ਲਿਆ ਤੂੰ ਸਭ ਕੁਝ ਕਰਨ ਕਰਾਉਣ ਦੇ (ਸਮਰਥ ਹੈਂ), ਪੈਦਾ ਕਰਕੇ ਨਾਸ਼ ਕਰਦਾ ਹੈਂ, ਤੂੰ ਸਭ (ਜੀਆਂ ਉਤੇ) ਪਾਤਿਸ਼ਾਹ (ਬਣ ਕੇ) ਬੈਠਾ ਹੋਇਆ ਹੈ।੧।ਰਹਾਉ।

(ਜਿਹੜੇ) ਰਾਣੇ, ਰਾਉ ਤੇ ਰਾਜੇ (ਬਣੇ, ਉਹ) ਕੰਗਾਲ ਹੋ ਗਏ, ਉਨ੍ਹਾਂ ਨੇ (ਆਪਣੇ ਆਪ ਨੂੰ) ਝੂਠੇ (ਰਾਜੇ) ਅਖਵਾਇਆ। ਹੇ ਭਾਈ! ਸਾਡਾ ਰਾਜਨ (ਪਾਤਿਸ਼ਾਹ) ਸਦਾ ਕਾਇਮ ਰਹਿਣ ਵਾਲਾ ਹੈ, ਉਸ ਦਾ ਜਸ ਸਾਰੇ ਸਰੀਰਾਂ ਨੇ ਗਾਇਨ ਕੀਤਾ ਹੈ।੧।

ਹੇ ਸੰਤ ਜਨੋ! (ਉਸ ਪ੍ਰਭੂ) ਪਾਤਿਸ਼ਾਹ ਦੀ ਵਡਿਆਈ ਸੁਣੋ। ਜਿਤਨੇ (ਜੀਵ ਉਸ ਦਾ ਜਸ) ਆਖਦੇ ਹਨ (ਉਤਨੇ ਉਸ ਦੇ ਦਰਬਾਰ ਵਿਚ) ਪਹੁੰਚ ਜਾਂਦੇ ਹਨ। (ਉਸ ਦੀ ਸ਼ਕਤੀ ਦਾ ਕੋਈ) ਅੰਦਾਜ਼ਾ ਨਹੀ ਲਾ ਸਕਦਾ (ਉਹ) ਵੱਡਾ ਸ਼ਾਹ (ਸਭ ਦਾ) ਦਾਤਾ ਅਤੇ ਉਚਿਆਂ ਤੋਂ ਉਚਾ ਹੈ।੨।

(ਹੇ ਭਾਈ! ਉਸ ਪ੍ਰਭੂ ਨੇ) ਸੁਆਸਾਂ ਰੂਪੀ (ਧਾਗੇ ਵਿਚ) ਸਾਰੇ ਜਗਤ ਨੂੰ ਪਰੋਇਆ ਹੋਇਆ ਹੈ (ਅਤੇ) ਅਗਨ ਨੂੰ ਲਕੜਾਂ ਨਾਲ (ਬੰਨ੍ਹ ਕੇ ਆਪਣੇ ਸੂਤਰ ਵਿਚ ਰਖਿਆ ਹੋਇਆ ਹੈ)। ਪਾਣੀ ਤੇ ਧਰਤੀ ਇਕ ਥਾਂ ਤੇ ਇਕੱਠੇ ਹੋਏ (ਕੋਈ ਵੀ) ਕਿਸੇ ਦੇ ਨਾਲ (ਵਿਰੋਧ ਨਹੀਂ ਕਰਦਾ ਅਤੇ ਅੱਗ ਲਕੜਾਂ ਨੂੰ ਸਾੜਦੀ ਨਹੀ ਹੈ)।੩।

(ਹੇ ਭਾਈ! ਉਸ) ਪ੍ਰਭੂ ਪਾਤਿਸ਼ਾਹ ਦੀ (ਵਡਿਆਈ ਦੀ) ਕਥਾ ਹਰੇਕ ਸਰੀਰ ਵਿਚ ਚਲ ਰਹੀ ਹੈ, (ਹੇ ਪ੍ਰਭੂ!) ਹਰੇਕ ਹਿਰਦੇ ਵਿਚ ਤੇਰਾ ਉਤਸ਼ਾਹ (ਭਾਵ ਤੈਨੂੰ ਮਿਲਣ ਦਾ ਚਾਉ ਹੈ)। (ਤੂੰ) ਸਾਰੇ ਜੀਵ ਜੰਤੂ ਪਿਛੋਂ ਪੈਦਾ ਕੀਤੇ ਹਨ ਪਹਿਲੋਂ (ਉਨ੍ਹਾਂ ਨੂੰ) ਰਿਜ਼ਕ ਪਹੁੰਚਾਣ ਦਾ (ਪ੍ਰਬੰਧ ਕੀਤਾ ਹੈ)।੪।

**ਜੋ ਕਿਛੁ ਕਰਨਾ ਸੁ ਆਪੇ ਕਰਣਾ, ਮਸਲਤਿ ਕਾਹੂ ਦੀਨ੍ਹੀ॥ ਅਨਿਕ ਜਤਨ ਕਰਿ ਕਰਹ ਦਿਖਾਏ, ਸਾਚੀ ਸਾਖੀ ਚੀਨ੍ਹੀ॥੫॥ ਹਰਿ ਭਗਤਾ ਕਰਿ ਰਾਖੇ ਅਪਨੇ, ਦੀਨੀ ਨਾਮੁ ਵਡਾਈ॥ ਜਿਨਿ ਜਿਨਿ ਕਰੀ ਅਵਗਿਆ ਜਨ ਕੀ, ਤੇ ਤੈਂ ਦੀਏ ਰੁੜ੍ਹਾਈ॥੬॥ ਮੁਕਤਿ ਭਏ ਸਾਧ ਸੰਗਤਿ ਕਰਿ, ਤਿਨ ਕੇ ਅਵਗਨ ਸਭਿ ਪਰਹਰਿਆ॥ ਤਿਨ ਕਉ ਦੇਖਿ ਭਏ ਕਿਰਪਾਲਾ, ਤਿਨ ਭਵ ਸਾਗਰੁ ਤਰਿਆ॥੭॥ ਹਮ ਨਾਨ੍ਹੇ ਨੀਚ ਤੁਮ੍ਹੇ ਬਡ ਸਾਹਿਬ, ਕੁਦਰਤਿ ਕਉਣ ਬੀਚਾਰਾ॥ ਮਨੁ ਤਨੁ ਸੀਤਲੁ ਗੁਰ ਦਰਸ ਦੇਖੇ, ਨਾਨਕ ਨਾਮੁ ਅਧਾਰਾ॥੮॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਹੂੰ, ਕਰਹੰ, ਭਗਤਾਂ।

**ਪਦ ਅਰਥ**: ਮਸਲਤਿ-ਸਲਾਹ। ਕਾਹੂ-ਕਿਸ ਨੇ। ਦੀਨੀ-ਦਿਤੀ। ਕਰਿ-(ਅਸੀ) ਕਰਦੇ ਹਾਂ। ਦਿਖਾਏ-ਵਿਖਾਏ। ਸਾਖੀ-ਸਿਖਿਆ। ਕੀਨੀ-ਪਛਾਣੀ।੫।

ਭਗਤਾ-ਭਗਤ। ਰਾਖੇ ਕਰਿ ਅਪਨੇ-ਆਪਣੇ ਕਰ (ਬਣਾ) ਕੇ ਰਖੇ ਹਨ। ਜਿਨਿ ਜਿਨਿ-ਜਿਸ ਜਿਸ ਨੇ। ਅਵਗਿਆ-ਨਿਰਾਦਰੀ। ਤੇ-ਓਹ, ਮਨੁੱਖ। ਤੈ-ਤੂੰ। ਦੀਏ ਰੁੜਾਈ-(ਮਾਇਆ ਦੇ ਮੋਹ ਵਿਚ) ਰੋੜ੍ਹ ਦਿਤੇ ਹਨ।੬।

ਮੁਕਤਿ ਭਏ-(ਮਾਇਆ ਦੇ ਬੰਧਨਾਂ ਤੋਂ) ਅਜ਼ਾਦ ਹੋ ਗਏ। ਕਰਿ-ਕਰਕੇ। ਪਰਹਰਿਆ-ਦੂਰ ਕਰ ਦਿਤੇ। ਦੇਖਿ-ਵੇਖ ਕੇ। ਤਿਨ-ਉਨ੍ਹਾਂ। ਭਵ ਸਾਗਰ-ਸੰਸਾਰ ਸਮੁੰਦਰ।੭।

ਨਾਨੇ-ਨੰਨ੍ਹੇ, ਬਹੁਤ ਨਿੱਕੇ। ਸਾਹਿਬ-ਮਾਲਕ। ਕੁਦਰਤਿ-ਤਾਕਤ, ਸ਼ਕਤੀ। ਬੀਚਾਰਾ-ਵੀਚਾਰ। ਸੀਤਲੁ-ਠੰਡਾ ਠਾਰ। ਅਧਾਰਾ-ਆਸਰਾ।੮।

**ਅਰਥ**: (ਹੇ ਭਾਈ!) ਜੋ ਕੁਝ ਵੀ ਕਰਨਾ ਹੈ ਉਹ (ਪ੍ਰਭੂ ਨੇ) ਆਪ ਹੀ ਕਰਨਾ ਹੈ, (ਉਸ ਨੂੰ ਕੁਝ ਕਰਨ ਵਾਸਤੇ) ਕਿਸ ਨੇ ਸਲਾਹ ਦਿਤੀ ਹੈ (ਭਾਵ ਕਿਸੇ ਨਹੀ ਦਿਤੀ)। ਅਸੀ ਅਨੇਕ ਜਤਨ ਕਰਕੇ ਵਿਖਾਵੇ ਕਰਦੇ ਹਾਂ (ਪਰ ਅਸਲੀਅਤ ਦੀ ਸਮਝ) ਸਹੀ ਸਿਖਿਆ ਦੁਆਰਾ ਹੁੰਦੀ ਹੈ।੫।

ਹੇ ਹਰੀ! (ਤੂੰ) ਭਗਤ ਆਪਣੇ ਬਣਾ ਕੇ ਰਖੇ ਹੋਏ ਹਨ ਅਤੇ ਉਨ੍ਹਾਂ ਨੂੰ ਨਾਮ ਰੂਪ ਵਡਿਆਈ ਦਿਤੀ ਹੈ। ਜਿਸ ਜਿਸ (ਜੀਵ) ਨੇ ਤੇਰੇ ਭਗਤ ਜਨਾ ਦੀ ਨਿਰਾਦਰੀ ਕੀਤੀ ਹੈ, ਓਹ ਮਨੁੱਖ, ਤੂੰ (ਮਾਇਆ ਦੇ ਹੜ੍ਹ ਵਿਚ) ਰੁੜਾ ਦਿਤੇ ਹਨ।੬।

(ਜਿਹੜਾ ਮਨੁੱਖ) ਸਾਧੂ ਸੰਗਤ ਕਰਕੇ (ਪਾਪਾਂ ਤੋਂ) ਮੁਕਤ ਹੋ ਗਏ ਹਨ, ਉਨ੍ਹਾਂ ਦੇ ਸਾਰੇ ਅਵਗਣਾਂ ਨੂੰ ਦੂਰ ਕਰ ਦਿਤਾ ਹੈ। ਉਨ੍ਹਾਂ ਨੂੰ ਵੇਖ ਕੇ (ਪ੍ਰਭੂ) ਕਿਰਪਾਲੂ ਹੋਏ ਹਨ (ਇਸ ਲਈ) ਉਨ੍ਹਾਂ ਨੇ ਸੰਸਾਰ ਸਮੁੰਦਰ ਤਰ ਲਿਆ ਹੈ।੭।

(ਹੇ ਪ੍ਰਭੂ!) ਅਸੀ ਬਹੁਤ ਨਿੱਕੇ ਤੋਂ ਨਿੱਕੇ ਤੇ ਨੀਵੇਂ ਹਾਂ (ਅਤੇ) ਤੁਸੀ ਵਡੇ ਸਾਹਿਬ (ਮਾਲਕ) ਹੋ, (ਮੇਰੀ ਕੀ) ਸ਼ਕਤੀ ਹੈ (ਕਿ ਮੈਂ ਤੇਰੇ ਪਸਾਰੇ ਦਾ ਵਿਸਥਾਰ) ਵੀਚਾਰ ਕਰ ਸਕਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦਾ ਦਰਸ਼ਨ ਵੇਖ ਕੇ (ਮੇਰਾ) ਮਨ ਅਤੇ ਸਰੀਰ ਠੰਢਾ-ਠਾਰ ਹੋ ਗਿਆ ਹੈ (ਅਤੇ ਮੇਰਾ) ਆਸਰਾ (ਤੇਰਾ) ਨਾਮ ਹੀ ਹੈ।੮।੧।

# ਅਰਥ ਭੇਦ ਅਤੇ ਨਿਰਣੈ

## ਉਪਮਾ ਸੁਨਹ ਰਾਜਨ ਕੀ ਸੰਤਹੁ, ਕਹਤ ਜੇਤ ਪਾਹੂਚਾ॥

ਵਖ ਵਖ ਅਰਥ:

੧. ਹੇ ਰਾਜਨ ਆਪ ਦੀ ਉਪਮਾ ਸੰਤੋਂ ਸੇ ਮੈਂ ਸ੍ਰਵਣ ਕਰਤਾ ਹੂੰ ਜਿਤਨੇ ਕੁ ਤੇਰੇ ਜਸ ਕੋ ਕਹਿਤੇ ਭਏ ਹੈਂ ਸੋ ਸ੍ਵਰੂਪ ਕੋ (ਪਹੂਚਾ) ਪਹੁੰਚ ਗਏ ਹੈਂ। [ਫ.ਸ.

੨. ਕਹਿੰਦਾ ਹਾਂ ਜਿੰਨੀ ਮੈਨੂੰ ਤਾਕਤ ਹੈ। ਪਾਹੂਚਾ-ਪਹੁੰਚ, ਸਮ੍ਰਥਾ। [ਸ਼ਬਦਾਰਥ

੩. ਹੇ ਸਾਧੂਓ! ਤੁਸੀ ਸੁਲਤਾਨ ਦੀਆਂ ਉਸਤਤੀਆਂ ਸੁਣੋ ਜਿਥੋਂ ਤਾਈ ਮੇਰੀ ਪਹੁੰਚ ਹੈ, ਮੈਂ ਉਨ੍ਹਾਂ ਨੂੰ ਵਰਣਨ ਕਰਦਾ ਹਾਂ। [ਮਹਾਨ ਕੋਸ਼

੪. ਹੇ ਸੰਤ ਜਨੋ! ਉਸ ਪ੍ਰਭੂ ਪਾਤਿਸ਼ਾਹ ਦੀ ਵਡਿਆਈ ਸੁਣੋ, ਜਿਤਨੇ ਭੀ ਜੀਵ ਉਸ ਦੀ ਵਡਿਆਈ ਆਖਦੇ ਹਨ, ਉਹ ਉਸ ਦੇ ਚਰਨਾਂ ਵਿਚ ਪਹੁੰਚਦੇ ਹਨ। [ਦਰਪਣ

੫. ਹੇ ਸੰਤੋ! ਸਾਡੇ ਰਾਜੇ ਪਰਮਾਤਮਾ ਦੀ ਉਪਮਾ ਸੁਨਣਾ ਕਰੋ, ਜੇਹੜਾ ਪੁਰਸ਼ ਉਸ ਦੀ ਉਪਮਾ ਕਹਿੰਦਾ ਹੈ, ਉਹ ਉਸ ਵਿਚ ਪਹੁੰਚ ਜਾਂਦਾ ਹੈ। ਅਥਵਾ ਮੈਂ ਉਨੀ ਉਪਮਾ ਕਹਿੰਦਾ ਹਾਂ, ਜੇਤ ਪਾਹ ਜਿਤਨੀ ਕੁ ਪਹੁੰਚ ਹੈ, ਕਿਉਂਕਿ ਉਸਦੀ ਸਾਰੀ ਉਪਮਾ ਨਹੀ ਕਹੀ ਜਾ ਸਕਦੀ। [ਸੰ.ਸ.

**ਨਿਰਣੈ:** ਇਸ ਪੰਕਤੀ ਵਿਚ 'ਪਾਹੂਚਾ' ਨੂੰ 'ਪਾ ਹੂਚਾ' ਪਦ ਛੇਦ ਕੀਤਾ ਜਾਂਦਾ ਹੈ। ਪਾਹੂਚਾ ਤੋਂ ਭਾਵ ਹੈ, ਪਹੁੰਚ ਜਾਂਦਾ ਹੈ, ਅਪੜ ਪੈਂਦਾ ਹੈ। ਜਿਤਨੀ ਮੈਨੂੰ ਤਾਕਤ ਹੈ, ਅਰਥ ਜਿਵੇਂ ਕਿ ਨੰ. ੨,੩, ਤੇ ੫ ਵਾਲੇ ਠੀਕ ਨਹੀਂ ਹਨ। ਫਰੀਦਕੋਟ ਸਟੀਕ ਵਾਲੇ ਅਰਥ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਸਾਰੀ ਅਸ਼ਟਪਦੀ ਦੇ ਸੰਖੇਪ ਵੀਚਾਰਾਂ ਨੂੰ ਸ਼ਬਦਾਰਥ ਵਿਚ ਇਉਂ ਵਰਣਨ ਕੀਤਾ ਗਿਆ ਹੈ:-

"ਸੰਸਾਰੀ ਰਾਜਿਆਂ ਦੇ ਮੁਕਾਬਲੇ ਵਿਚ ਹਰੀ ਦਾ ਪ੍ਰਤਾਪ ਬਿਆਨ ਕਰਦੇ ਹਨ। ਉਹ ਸਦਾ ਕਾਇਮ ਰਹਿੰਦਾ ਹੈ ਤੇ ਸਾਰਾ ਸੰਸਾਰ ਉਸ ਨੂੰ ਮੰਨਦਾ ਹੈ (੧)। ਉਸ ਦੀ ਉਪਮਾ ਸਭ ਤੋਂ ਉਚੀ ਹੈ (੨)। ਇਹ ਰਾਜੇ ਤਾਂ ਥੋੜੇ ਜਿਹੇ ਲੋਕਾਂ ਨੂੰ ਮੇਲ ਕੇ ਨਹੀ ਰਖ ਸਕਦੇ, ਪਰ ਹਰੀ ਰਾਜਾ ਵਿਰੋਧੀ ਤੱਤਾਂ ਨੂੰ ਭੀ ਇਕੱਠਾ ਰਖ ਸਕਦਾ ਹੈ (੩)। ਉਸ ਦੀ ਪਰਜਾ ਦੇ ਹਰ ਇਕ ਅੰਗ ਵਿਚ ਉਸ ਲਈ ਚਾਉ ਭਰਿਆ ਰਹਿੰਦਾ ਹੈ, ਕਿਉਂਕਿ ਉਹ ਸਭ ਦੀ ਪ੍ਰਤਿਪਾਲਨਾ ਕਰਦਾ ਹੈ(੪)। ਉਸ ਨੂੰ ਕਿਸੇ ਦੇ ਸਲਾਹ ਮਸ਼ਵਰੇ ਦੀ ਲੋੜ ਨਹੀ (੫)। ਉਸ ਦੇ ਭਗਤ ਵਡਿਆਈ ਪਾਉਂਦੇ ਹਨ, ਅਤੇ ਵਿਰੋਧੀ ਨਾਸ਼ ਹੁੰਦੇ ਹਨ (੬)। ਭਗਤਾਂ ਦੇ ਔਗੁਣ ਕੱਟੇ ਜਾਂਦੇ ਹਨ ਤੇ ਉਹ ਮੁਕਤੀ ਦੇ ਹਕਦਾਰ ਹੁੰਦੇ ਹਨ (੭)। ਅਸਾਡੇ ਮੁਕਾਬਲੇ ਤੇ ਉਹ ਬਹੁਤ ਵੱਡਾ ਹੈ, ਪਰ ਉਸ ਦੇ ਪਠਾਏ ਗੁਰੂ ਦੇ ਦਰਸ਼ਨ ਹੋ ਜਾਣ ਤੇ ਉਸ ਤੋਂ ਨਾਮ ਦਾ ਆਸਰਾ ਮਿਲ ਜਾਏ ਤਾਂ ਮਨ ਤਨ ਵਿਚ ਠੰਢ ਵਰਤ ਜਾਂਦੀ ਹੈ (੮)।"

ਪ੍ਰਭੂ ਕਿਸੇ ਨਾਲ ਸਲਾਹ ਨਹੀਂ ਕਰਦਾ, ਜੋ ਕੁਝ ਉਸ ਨੇ ਕਰਣਾ ਹੈ, ਉਹ ਆਪਣੇ ਆਪ ਹੀ ਕਰਨਾ ਹੈ:-

**ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥੨॥** [ਪੰ. ੮੬੩

ਸਿਧਾਂਤ ਇਹ ਹੈ ਕਿ ਉਸ ਦੇ ਪਸਾਰੇ ਦਾ ਕੋਈ ਪਾਰਾਵਾਰ ਨਹੀ,ਨਾ ਹੀ ਕਿਸੇ ਦੀ ਸ਼ਕਤੀ ਹੈ ਕਿ ਉਸ ਬਾਰੇ ਪੂਰਾ ਬਿਆਨ ਦੇ ਸਕੇ। ਜਪ ਬਾਂਣੀ ਵਿਚ ਇਸੇ ਭਾਵ ਦਾ ਤਿੰਨ ਪਉੜੀਆਂ ਵਿਚ ਵਰਣਨ ਹੈ:-

**ਕੁਦਰਤਿ ਕਵਣ,ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥** [ਪੰ. ੩

## ਸਾਰਗ ਮਹਲਾ ੫ ਅਸਟਪਦੀ ਘਰੁ ੬ ॥

**੧ੴ ਸਤਿਗੁਰ ਪ੍ਰਸਾਦਿ॥ ਅਗਮ ਅਗਾਧਿ, ਸੁਨਹੁ ਜਨ ਕਥਾ॥ ਪਾਰਬ੍ਰਹਮ ਕੀ ਅਚਰਜ ਸਭਾ॥੧॥ਰਹਾਉ॥ ਸਦਾ ਸਦਾ, ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ ਗੁਨ ਗਾਇ ਅਪਾਰ॥ ਮਨ ਭੀਤਰਿ ਹੋਵੈ ਪਰਗਾਸੁ॥ ਗਿਆਨ ਅੰਜਨੁ, ਅਗਿਆਨ ਬਿਨਾਸੁ॥੧॥ ਮਿਤਿ ਨਾਹੀ, ਜਾ ਕਾ ਬਿਸਥਾਰੁ॥ ਸੋਭਾ ਤਾ ਕੀ, ਅਪਰ ਅਪਾਰ॥ ਅਨਿਕ ਰੰਗ ਜਾ ਕੇ, ਗਨੇ ਨ ਜਾਹਿ॥ ਸੋਗ ਹਰਖ ਦੁਹਹੂ ਮਹਿ ਨਾਂਹਿ॥੨॥ ਅਨਿਕ ਬ੍ਰਹਮੇ ਜਾ ਕੇ, ਬੇਦ ਧੁਨਿ ਕਰਹਿ॥ ਅਨਿਕ ਮਹੇਸ ਬੈਸਿ,**

ਧਿਆਨੁ ਧਰਹਿ॥ ਅਨਿਕ ਪੁਰਖ, ਅੰਸਾ ਅਵਤਾਰ॥ ਅਨਿਕ ਇੰਦ੍, ਊਭੇ ਦਰਬਾਰ॥੩॥ ਅਨਿਕ ਪਵਨ ਪਾਵਕ ਅਰੁ ਨੀਰ॥ ਅਨਿਕ ਰਤਨ ਸਾਗਰ ਦਧਿ ਖੀਰ॥ ਅਨਿਕ ਸੂਰ ਸਸੀਅਰ, ਨਖਿਆਤਿ॥ ਅਨਿਕ ਦੇਵੀ, ਦੇਵਾ, ਬਹੁ ਭਾਂਤਿ॥੪॥ ਅਨਿਕ ਬਸੁਧਾ, ਅਨਿਕ ਕਾਮਧੇਨ॥ ਅਨਿਕ ਪਾਰਜਾਤ, ਅਨਿਕ ਮੁਖਿ ਬੇਨ॥ ਅਨਿਕ ਅਕਾਸ, ਅਨਿਕ ਪਾਤਾਲ॥ ਅਨਿਕ ਮੁਖੀ ਜਪੀਐ ਗੁਪਾਲ॥੫॥ ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ॥ ਅਨਿਕ ਜੁਗਤਿ ਹੋਵਤ ਬਖਿਆਨ॥ ਅਨਿਕ ਸਰੋਤੇ, ਸੁਨਹਿ ਨਿਧਾਨ॥ ਸਰਬ ਜੀਅ ਪੂਰਨ ਭਗਵਾਨ॥੬॥

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀ, ਜਾਹਿਂ, ਦੁਹਹੂੰ, ਮਹਿਂ, ਨਾਹਿਂ, ਕਰਹਿਂ, ਧਰਹਿਂ, ਸੁਨਹਿਂ।

**ਪਦ ਅਰਥ:** ਅਗਮ-ਅਪਹੁੰਚ (ਪ੍ਰਭੂ) ਦੇ। ਅਗਾਧਿ-ਅਥਾਹ, ਡੂੰਘੀ। ਕਥਾ-ਵਿਆਖਿਆ। ਅਚਰਜ-ਅਸਚਰਜ, ਹੈਰਾਨ ਕਰਨ ਵਾਲੀ। ਸਭਾ-ਦਰਬਾਰ।੧।ਰਹਾਉ।

ਅਪਾਰ-ਬੇਅੰਤ। ਭੀਤਰਿ-ਵਿਚ। ਗਿਆਨ ਅੰਜਨੁ-ਗਿਆਨ ਦਾ ਸੁਰਮਾ, ਭਾਵ ਜੀਵਨ ਦਾ ਸੂਝ ਬੂਝ ਦਾ ਸੰਗਮ। ਬਿਨਾਸੁ-ਨਾਸ਼ ਹੋ ਜਾਵਾਂ।੧।

ਮਿਤਿ-ਅੰਦਾਜ਼ਾ। ਬਿਸਥਾਰ-ਪਸਾਰਾ। ਸੋਭਾ-ਵਡਿਆਈ। ਅਪਰ ਅਪਾਰ-ਪਰੇ ਤੋਂ ਪਰੇ, ਬੇਅੰਤ ਹੈ। ਰੰਗ-ਕੌਤਕ। ਗਨੇ ਨ ਜਾਹਿ-ਗਿਣੇ ਨਹੀ ਜਾ ਸਕਦੇ। ਸੋਗ-ਗ਼ਮੀ। ਹਰਖ-ਖੁਸ਼ੀ। ਦੁਹਹੂ ਮਹਿ ਨਾਹਿ-ਦੋਹਾਂ ਵਿਚ ਨਹੀ ਹੈ।੨।

ਜਾ ਕੈ-ਜਿਸ ਦੇ (ਪੈਦਾ ਕੀਤੇ ਹੋਏ)। ਬੇਦ ਸੁਨਿ-ਵੇਦਾਂ ਨੂੰ ਲਗਨ ਨਾਲ ਉਚਾਰਦੇ ਹਨ। ਮਹੇਸ-ਸ਼ਿਵ। ਬੈਸਿ-ਬੈਠ ਕੇ। ਧਰਹਿ-ਧਰਦੇ ਹਨ। ਅੰਸਾ ਅਵਤਾਰ-ਉਹ ਅਵਤਾਰ ਜਿਨ੍ਹਾਂ ਵਿਚ ਹਰੀ ਦੀ ਦੇਵ ਸ਼ਕਤੀ ਦਾ ਕੁਝ ਹਿੱਸਾ (ਅੰਸ਼) ਉਤਰਿਆ ਹੋਵੇ। ਊਭੇ-ਖੜੇ ਹਨ।੩।

ਪਵਨ-ਹਵਾ। ਪਾਵਕ-ਅੱਗ। ਅਰੁ-ਅਤੇ। ਨੀਰ-ਪਾਣੀ। ਰਤਨ ਸਾਗਰ-ਰਤਨਾਂ ਦੇ ਸਾਗਰ (ਸਮੁੰਦਰ)। ਦਧਿ-ਦਹੀ (ਖੀਰ ਦੁੱਧ)। ਸੂਰ-ਸੂਰਜ। ਸਸੀਅਰ-ਚੰਦ੍ਰਮਾ। ਨਖਿਆਤਿ-ਤਾਰੇ। ਬਹੁ ਭਾਂਤਿ-ਕਈ ਕਿਸਮਾਂ ਦੇ।੪।

ਬਸੁਧਾ-ਧਰਤੀਆਂ। ਕਾਮਧੇਨ-ਸਵਰਗ ਦੀਆਂ ਗਊਆਂ। ਪਾਰਜਾਤ-ਸੁਵਰਗ ਦਾ ਇਕ ਦਰਖਤ ਜੋ ਮਨ ਮੰਗੇ ਫਲ ਦਿੰਦਾ ਹੈ। ਮੁਖਿ-ਮੂੰਹ ਵਿਚ। ਬੇਨ-ਬੰਸਰੀ। ਮੁਖਿ ਬੇਨ-ਮੂੰਹ ਨਾਲ ਬੰਸਰੀ ਬਜਾਉਣ ਵਾਲਾ, ਕ੍ਰਿਸ਼ਨ। ਅਨਿਕ-ਅਨਗਿਣਤ। ਅਕਾਸ-ਅਸਮਾਨ। ਪਾਤਾਲ-ਧਰਤੀ ਤੋਂ ਨੀਚੇ ਦਾ ਬ੍ਰਹਮੰਡ। ਮੁਖੀ-ਮੂੰਹ ਨਾਲ।੫।

ਜੁਗਤਿ-ਜੁਗਤੀਆਂ, ਤਰੀਕਿਆਂ ਨਾਲ। ਬਖਿਆਨ-ਵਖਿਆਨ, ਉਪਦੇਸ਼। ਸਰੋਤੇ-ਸੁਣਨ ਵਾਲੇ। ਸੁਨਹਿ-ਸੁਣਦੇ ਹਨ। ਨਿਧਾਨ-ਖਜ਼ਾਨੇ (ਪ੍ਰਭੂ ਨੂੰ)। ਸਰਬ ਜੀਅ-ਸਾਰੇ ਜੀਆਂ ਵਿਚ। ਪੂਰਨ-ਵਿਆਪਕ ਹੈ।੬।

**ਅਰਥ:** ਹੇ (ਸੰਤ) ਜਨੋ! ਅਪਹੁੰਚ ਤੇ ਅਥਾਹ (ਪ੍ਰਭੂ) ਦੀ ਕਥਾ (ਵਖਿਆਨ ਇਕ ਮਨ ਹੋ ਕੇ) ਸੁਣੋ। (ਉਸ) ਪਰਮੇਸ਼ਰ ਦੀ ਸਭਾ ਅਸਚਰਜ ਰੂਪ ਹੈ।੧।ਰਹਾਉ।

(ਹੇ ਸੰਤ ਜਨੋ! ਪਾਰਬ੍ਰਹਮ) ਸਤਿਗੁਰੂ ਦੇ (ਦਰ ਉਤੇ) ਸਦਾ ਸਦਾ ਨਮਸਕਾਰ (ਕੀਤਾ ਕਰੋ, ਆਪਣਾ ਸੀਸ ਨਿਵਾਇਆ ਕਰੋ)। ਗੁਰੂ ਦੀ ਕਿਰਪਾ ਨਾਲ (ਉਸ) ਬੇਅੰਤ (ਪ੍ਰਭੂ) ਦੇ ਗੁਣ ਗਾਇਨ ਕਰੋ। (ਗੁਣ ਗਾਉਣ ਨਾਲ) ਮਨ ਵਿਚ (ਆਤਮਿਕ) ਚਾਨਣ ਹੁੰਦਾ ਹੈ। (ਗੁਰੂ ਦਾ) ਗਿਆਨ ਰੂਪੀ ਸੁਰਮਾ ਅਗਿਆਨਤਾ ਦਾ (ਅੰਧੇਰਾ) ਨਾਸ਼ ਕਰ ਦਿੰਦਾ ਹੈ।੧।

(ਹੇ ਸੰਤ ਜਨੋ!) ਜਿਸ (ਪਾਰਬ੍ਰਹਮ) ਦਾ (ਸੰਸਾਰ ਰੂਪੀ) ਵਿਸਥਾਰ ਹੈ (ਉਸ ਦੀ ਬੇਅੰਤਤਾ ਦਾ ਕੋਈ) ਅੰਦਾਜ਼ਾ ਨਹੀ ਹੈ। ਉਸ ਦੀ ਵਡਿਆਈ ਪਰੇ ਤੋਂ ਪਰੇ ਭਾਵ ਬੇਅੰਤ ਹੈ। ਜਿਸ (ਪਰਮੇਸ਼ਰ ਦੇ) ਅਨੇਕਾਂ ਰੰਗ (ਚੋਜ-ਤਮਾਸ਼ੇ) ਜਾਣੇ ਨਹੀਂ ਜਾ ਸਕਦੇ, (ਉਹ ਪਰਮੇਸ਼ਰ) ਗ਼ਮੀ ਤੇ ਖ਼ੁਸ਼ੀ ਦੋਹਾਂ (ਹਾਲਤਾਂ) ਵਿਚ ਨਹੀ (ਭਾਵ ਇਨ੍ਹਾਂ ਤੋਂ ਉਪਰ ਹੈ)।੨।

(ਹੇ ਭਾਈ ਸੰਤ ਜਨੋ!) ਅਨੇਕਾਂ ਬ੍ਰਹਮੇ ਜਿਸ (ਪ੍ਰਭੂ) ਦੇ ਦਰ ਉਤੇ ਵੇਦਾਂ ਦੀ ਧੁਨੀ ਉਚਾਰਨ ਕਰਦੇ ਹਨ। ਅਨੇਕਾਂ ਸ਼ਿਵ ਜੀ ਬੈਠ ਕੇ (ਜਿਸ ਦਾ) ਧਿਆਨ ਧਰਦੇ ਹਨ, ਅਨੇਕਾਂ (ਦੇਵਤੇ ਉਸ ਦੇ) ਅੰਸ਼ ਮਾਤਰ (ਛੋਟੇ ਛੋਟੇ) ਅਵਤਾਰ ਹਨ। ਅਨੇਕਾਂ ਇੰਦਰ (ਦੇਵਤੇ ਉਸ ਪਰਮੇਸ਼ਰ ਦੇ) ਦਰਬਾਰ ਅਗੇ ਖਲੋਤੇ ਹੋਏ ਹਨ।੩।

(ਹੇ ਸੰਤ ਜਨੋ!) ਅਨੇਕਾਂ (ਪ੍ਰਕਾਰ ਦੀ) ਹਵਾ, ਅੱਗ ਅਤੇ ਪਾਣੀ (ਉਸ ਦਾ ਜਸ ਗਾਉਂਦੇ ਹਨ)। ਅਨੇਕਾਂ ਰਤਨਾਂ, ਦਹੀ ਤੇ ਦੁੱਧ ਦੇ ਸਮੁੰਦਰ (ਉਸ ਦੇ ਪੈਦਾ ਕੀਤੇ ਹੋਏ ਹਨ)। ਅਨੇਕਾਂ ਸੂਰਜ, ਚੰਦਰਮੇ (ਅਤੇ) ਤਾਰੇ (ਉਸ ਦੇ ਬਣਾਏ ਹੋਏ ਹਨ)। ਅਨੇਕ (ਪ੍ਰਕਾਰ ਦੀਆਂ) ਦੇਵੀਆਂ, ਬਹੁਤ ਕਿਸਮਾਂ ਦੇ ਦੇਵਤੇ (ਉਸ ਦੇ ਦਰ ਤੇ ਖੜੇ ਹਨ)।੪।

(ਉਸ ਪ੍ਰਭੂ ਦੀ ਸਭਾ ਵਿਚ) ਅਨੇਕਾਂ ਹੀ ਧਰਤੀਆਂ (ਅਤੇ) ਅਨੇਕਾਂ ਕਾਮਧੇਨ (ਸੁਵਰਗ ਦੀਆਂ ਗਊਆਂ) ਅਨੇਕਾਂ ਹੀ ਪਾਰਜਾਤ ਰੁੱਖ (ਕਲਪ ਬ੍ਰਿਛ) ਅਨੇਕ ਹੀ ਮੂੰਹ ਨਾਲ ਬੰਸਰੀ ਵਜਾਉਣ ਵਾਲੇ ਕ੍ਰਿਸ਼ਨ ਹਨ। ਅਨੇਕਾਂ ਅਕਾਸ਼ ਅਤੇ ਅਨੇਕਾਂ ਹੀ ਪਾਤਾਲ (ਲੋਕ) ਹਨ, ਅਨੇਕਾਂ ਹੀ ਮੂੰਹਾਂ ਨਾਲ ਗੋਪਾਲ ਦਾ (ਨਾਮ) ਜਪਿਆ ਜਾ ਰਿਹਾ ਹੈ।੫।

(ਹੇ ਸੰਤ ਜਨੋ! ਉਸ ਦੀ ਸਭਾ ਵਿਚ) ਅਨੇਕਾਂ ਸ਼ਾਸ਼ਤਰ, (ਅਨੇਕਾਂ) ਸਿਮ੍ਰਿਤੀਆਂ ਤੇ (ਅਨੇਕਾਂ) ਪੁਰਾਣ ਹਨ (ਅਤੇ) ਅਨੇਕਾਂ ਜੁਗਤੀਆਂ ਨਾਲ (ਉਨ੍ਹਾਂ ਦਾ) ਵਖਿਆਨ ਹੁੰਦਾ ਹੈ। (ਉਸ ਪ੍ਰਭੂ ਦੀ ਸਭਾ ਵਿਚ) ਅਨੇਕਾਂ ਸਰੋਤੇ (ਉਸ ਗੁਣਾਂ ਦੇ) ਖਜ਼ਾਨੇ ਦਾ (ਜਸ) ਸੁਣਦੇ ਹਨ। (ਉਹ) ਭਗਵਾਨ ਸਾਰੇ ਜੀਆਂ ਵਿਚ ਵਿਆਪਕ ਹੋ ਰਿਹਾ ਹੈ।੬।

**ਅਨਿਕ ਧਰਮ, ਅਨਿਕ ਕੁਮੇਰ॥ ਅਨਿਕ ਬਰਨ, ਅਨਿਕ ਕਨਿਕ ਸੁਮੇਰ॥ ਅਨਿਕ ਸੇਖ, ਨਵਤਨ ਨਾਮੁ ਲੇਹਿ॥ ਪਾਰਬ੍ਰਹਮ ਕਾ ਅੰਤੁ ਨ ਤੇਹਿ॥੭॥ ਅਨਿਕ ਪੁਰੀਆ, ਅਨਿਕ ਤਹ ਖੰਡ॥ ਅਨਿਕ ਰੂਪ ਰੰਗ ਬ੍ਰਹਮੰਡ॥ ਅਨਿਕ ਬਨਾ, ਅਨਿਕ ਫਲ ਮੂਲ॥ ਆਪਹਿ ਸੂਖਮ, ਆਪਹਿ ਅਸਥੂਲ॥੮॥ ਅਨਿਕ ਜੁਗਾਦਿ, ਦਿਨਸ ਅਰੁ ਰਾਤਿ॥ ਅਨਿਕ ਪਰਲਉ, ਅਨਿਕ ਉਤਪਾਤਿ॥ ਅਨਿਕ ਜੀਅ, ਜਾ ਕੇ ਗ੍ਰਿਹ ਮਾਹਿ॥ ਰਮਤ ਰਾਮੁ, ਪੂਰਨ ਸ੍ਰਬ ਠਾਂਇ॥੯॥ ਅਨਿਕ ਮਾਇਆ ਜਾ ਕੀ ਲਖੀ ਨ ਜਾਇ ॥ ਅਨਿਕ ਕਲਾ ਖੇਲੈ ਹਰਿ ਰਾਇ ॥ ਅਨਿਕ ਧੁਨਿਤ ਲਲਿਤ ਸੰਗੀਤ ॥ ਅਨਿਕ ਗੁਪਤ ਪ੍ਰਗਟੇ ਤਹ ਚੀਤ ॥੧੦॥ ਸਭ ਤੇ ਊਚ ਭਗਤ, ਜਾ ਕੈ**

**ਸੰਗਿ॥ ਆਠ ਪਹਰ, ਗੁਨ ਗਾਵਹਿ ਰੰਗਿ॥ ਅਨਿਕ ਅਨਾਹਦ, ਆਨੰਦ ਝੁਨਕਾਰ॥ ਉਆ ਰਸ ਕਾ ਕਛੁ ਅੰਤੁ ਨ ਪਾਰ॥੧੧॥ ਸਤਿਪੁਰਖੁ, ਸਤਿ ਅਸਥਾਨੁ॥ ਊਚ ਤੇ ਊਚ, ਨਿਰਮਲ ਨਿਰਬਾਨੁ॥ ਅਪੁਨਾ ਕੀਆ, ਜਾਨਹਿ ਆਪਿ॥ ਆਪੇ ਘਟਿ ਘਟਿ ਰਹਿਓ ਬਿਆਪਿ॥ ਕ੍ਰਿਪਾ ਨਿਧਾਨ, ਨਾਨਕ ਦਇਆਲ॥ ਜਿਨਿ ਜਪਿਆ, ਨਾਨਕ, ਤੇ ਭਏ ਨਿਹਾਲ॥੧੨॥੧॥੨॥੨॥੩॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਲੇਹਿੰ, ਪੁਰੀਆਂ, ਤਹੰ, ਮਾਹਿੰ, ਗਾਵਹਿੰ, ਜਾਨਹਿੰ।

**ਪਦ ਅਰਥ:** ਧਰਮ-ਧਰਮਰਾਜ। ਕੁਮੇਰ-ਕੁਬੇਰ, ਦੇਵਤਿਆਂ ਦੇ ਖਜ਼ਾਨਚੀ। ਬਰਨ-ਵਰਣ (ਦੇਵਤੇ)। ਕਨਿਕ-ਸੋਨੇ ਦੇ। ਸੁਮੇਰ-ਸੁਮੇਰ (ਪਰਬਤ)।੭।

ਪੁਰੀਆ-ਵਸਤੀਆਂ। ਤਹ-ਉਥੇ। ਖੰਡ-ਧਰਤੀਆਂ ਦੇ ਹਿੱਸੇ। ਬ੍ਰਹਮੰਡ-ਪਸਾਰਾ। ਬਨਾ-ਬਨ, ਜੰਗਲ। ਮੂਲ-ਕੰਦ (ਮੂਲ)। ਆਪਹਿ-ਆਪ ਹੀ। ਸੂਖਮ-ਅਦ੍ਰਿਸ਼ਟ। ਅਸਥੂਲ-ਦ੍ਰਿਸ਼ਟਮਾਨ।੮।

ਜੁਗਾਦਿ-ਜੁਗ ਆਦਿਕ। ਪਰਲਉ-ਨਾਸ਼। ਉਪਾਤਿ-ਉਤਪਤੀ। ਗ੍ਰਿਹ ਮਾਹਿ-ਘਰ ਵਿਚ। ਰਮਤ ਰਾਮ-ਰਮਿਆ ਹੋਇਆ ਪ੍ਰਭੂ। ਪੂਰਨ-ਵਿਆਪਕ ਹੈ। ਸ੍ਰਬ ਠਾਂਇ-ਸਭ ਥਾਵਾਂ ਵਿਚ।੯।

ਜਾ ਕੀ-ਜਿਸ (ਪਰਮਾਤਮਾ) ਦੀ। ਲਖੀ-ਸਮਝੀ। ਕਲਾ-ਸ਼ਕਤੀ। ਖੇਲੈ-ਖੇਡਦਾ ਹੈ। ਹਰਿ ਰਾਇ-ਹਰੀ ਰਾਜਾ। ਧੁਨਿਤ-ਧੁਨੀਆਂ। ਲਲਿਤ-ਜੀਭਾਂ। ਗੁਪਤ-ਲੁਕੀਆਂ ਹੋਈਆਂ।੧੦।

ਗਾਵਹਿ-ਗਾਉਂਦੇ ਹਨ। ਰੰਗਿ-ਪਿਆਰ ਨਾਲ। ਅਨਾਹਦ-ਬਿਨਾ ਵਜਾਏ ਵਜ ਰਹੇ ਸ਼ਬਦ। ਝੁਨਕਾਰ-ਮਿੱਠੀ ਅਵਾਜ਼। ਉਆ ਰਸ ਕਾ-ਉਸ ਰਸ ਦਾ।੧੧।

ਸਤਿਪੁਰਖੁ-ਸਦਾ ਥਿਰ ਰਹਿਣ ਵਾਲਾ ਪ੍ਰਭੂ। ਅਸਥਾਨੁ-ਟਿਕਾਣਾ। ਜਾਨਹਿ ਆਪਿ-ਤੂੰ ਆਪ ਹੀ ਜਾਣਦਾ ਹੈਂ। ਘਟਿ ਘਟਿ-ਹਰੇਕ ਹਿਰਦੇ ਵਿਚ। ਕ੍ਰਿਪਾ ਨਿਧਾਨ-ਕਿਰਪਾ ਦੇ ਖਜ਼ਾਨੇ। ਜਿਨਿ-ਜਿਸ ਜਿਸ (ਮਨੁੱਖ) ਨੇ। ਤੇ-ਓਹ (ਮਨੁੱਖ)। ਨਿਹਾਲ-ਪ੍ਰਸੰਨ ਚਿਤ।੧੨।

**ਅਰਥ:** (ਹੇ ਸੰਤ ਜਨੋ! ਉਸ ਅਸਚਰਜ ਸਭਾ ਵਿਚ) ਅਨੇਕਾਂ ਧਰਮ (ਰਾਜੇ ਅਤੇ) ਅਨੇਕਾਂ ਕੁਬੇਰ (ਦੇਵਤੇ) ਹਨ। ਹਨੇਕਾਂ ਹੀ ਵਰਣ (ਦੇਵਤੇ ਅਤੇ) ਅਨੇਕਾਂ ਸੋਨੇ ਦੇ ਸੁਮੇਰ ਪਰਬਤ ਹਨ। ਅਨੇਕਾਂ ਹੀ ਸ਼ੇਸ਼ਨਾਗ (ਉਸ ਦਾ ਨਿਤ) ਨਵੇਂ ਤੋਂ ਨਵਾ ਨਾਮ ਲੈਂਦੇ ਹਨ। (ਪ੍ਰੰਤੂ ਉਨ੍ਹਾਂ ਵਿਚੋਂ) ਕਿਸੇ ਨੂੰ ਪਾਰਬ੍ਰਹਮ ਦਾ ਅੰਤ ਨਹੀ ਲੱਭਾ।੭।

(ਉਸ ਸਭਾ ਵਿਚ) ਅਨੇਕਾਂ ਹੀ ਪੁਰੀਆਂ ਹਨ, ਉਥੇ ਅਨੇਕਾਂ ਧਰਤੀ ਦੇ ਹਿਸੇ ਹਨ, ਅਨੇਕ ਰੂਪ ਰੰਗ (ਅਤੇ ਅਨੇਕ ਹੀ) ਬ੍ਰਹਮੰਡ ਹਨ। (ਉਥੇ) ਅਨੇਕ ਹੀ ਜੰਗਲ (ਅਤੇ) ਅਨੇਕ ਪ੍ਰਕਾਰ ਦੇ ਫਲ (ਅਤੇ) ਕੰਦ ਮੂਲ ਆਦਿ (ਧਰਤੀ ਚੋਂ ਪੈਦਾ ਹੋਣ ਵਾਲੇ ਫਲ) ਹਨ। (ਉਹ ਵਾਹਿਗੁਰੂ) ਆਪ ਹੀ ਅਦ੍ਰਿਸ਼ਟ ਰੂਪ ਹੈ (ਅਤੇ) ਆਪ ਹੀ ਦ੍ਰਿਸ਼ਟਮਾਨ ਰੂਪ ਵਾਲਾ ਹੈ।੮।

(ਉਸ ਪ੍ਰਭੂ ਦੇ) ਅਨੇਕਾਂ ਜੁਗ ਆਦਿਕ (ਅਨੇਕਾਂ ਹੀ ਰਾਤਾਂ ਤੇ ਦਿਨ ਬਣਾਏ ਹੋਏ ਹਨ)। ਉਹ ਪ੍ਰਭੂ) ਅਨੇਕ ਵਾਰ (ਜਗਤ ਨੂੰ) ਨਾਸ਼ ਕਰਦਾ ਹੈ, (ਅਤੇ) ਅਨੇਕ ਵਾਰ (ਜਗਤ ਦੀ) ਉਤਪਤੀ ਕਰਦਾ ਹੈ। ਅਨੇਕਾਂ

ਜੀਵ ਜਿਸ (ਪ੍ਰਭੂ) ਦੇ ਘਰ (ਭਾਵ ਸੰਸਾਰ) ਵਿਚ ਹਨ (ਉਹ) ਰਮਣ ਰੂਪ ਰਾਮ ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ।੯।

(ਹੇ ਸੰਤ ਜਨੋ!) ਜਿਸ (ਪ੍ਰਭੂ) ਦੇ ਅਨੇਕ ਤਰ੍ਹਾਂ ਦੀ ਮਾਇਆ ਲਖੀ ਨਹੀਂ ਜਾ ਸਕਦੀ (ਉਹ) ਹਰੀ ਰਾਜਾ ਅਨੇਕਾਂ ਸ਼ਕਤੀਆਂ ਕਰਕੇ ਖੇਡਦਾ ਹੈ। (ਉਸ ਦੀ ਸਭਾ ਵਿਚ) ਅਨੇਕ ਪ੍ਰਕਾਰ ਦੀ ਧੁਨੀਆਂ (ਅਤੇ) ਸੁੰਦਰ ਸੰਗੀਤ ਹੋ ਰਿਹਾ ਹੈ (ਉਥੇ) ਅਨੇਕਾਂ ਚਿਤਰ ਗੁਪਤ ਪ੍ਰਤਖ (ਬੈਠੇ ਦਿਸਦੇ ਹਨ)।੧੦।

(ਉਹ ਪ੍ਰਭੂ) ਸਭ ਤੋਂ ਉਚਾ ਹੈ (ਜਿਸ ਦੇ ਨਾਲ) ਅਨੇਕਾਂ ਭਗਤ ਹਨ (ਉਹ) ਅਠੇ ਪਹਿਰ ਬੜੇ ਪ੍ਰੇਮ ਨਾਲ (ਉਸ ਪਾਰਬ੍ਰਹਮ ਦੇ) ਗੁਣ ਗਾਉਂਦੇ ਹਨ। ਉਸ ਪ੍ਰਭੂ ਦੇ ਦਰਬਾਰ ਵਿਚ) ਅਨੇਕਾਂ ਅਨਹਦ (ਨਾਦ) ਵਜ ਰਹੇ ਹਨ। (ਜਿਸ ਦੀ) ਆਵਾਜ਼ ਬੜੀ ਮਿਠੀ ਹੈ। ਉਸ ਰਸ (ਭਾਵ ਅਨੰਦ) ਅੰਤ (ਜਾਂ) ਪਾਰਲਾ (ਹੱਦ ਬਨਾ) ਨਹੀਂ (ਲਭ ਸਕਦਾ)।੧੧।

(ਹੇ ਸੰਤ ਜਨੋ! ਉਹ) ਸਦਾ ਥਿਰ ਰਹਿਣ ਵਾਲਾ ਪੁਰਖ ਹੈ (ਅਤੇ ਉਸਦਾ) ਅਸਥਾਨ ਵੀ ਨਿਹਚਲ ਹੈ। (ਉਹ ਪ੍ਰਭੂ) ਉਚਿਆਂ ਤੋਂ ਉਚਾ, ਪਵਿੱਤਰ ਅਤੇ ਵਾਸ਼ਨਾ ਤੋਂ ਰਹਿਤ (ਨਿਰਬਾਣ ਰੂਪ) ਹੈ। (ਹੇ ਪ੍ਰਭੂ! ਤੂੰ) ਆਪਣੇ ਬਣਾਏ ਹੋਏ ਸੰਸਾਰ ਨੂੰ ਆਪ ਹੀ ਜਾਣਦਾ ਹੈਂ। (ਤੂੰ) ਆਪ ਹੀ ਹਰੇਕ ਸਰੀਰ ਵਿਚ ਵਿਆਪਕ ਹੋ ਰਿਹਾ ਹੈਂ। ਹੇ ਕਿਰਪਾ ਦੇ ਖਜ਼ਾਨੇ! ਹੇ ਦਇਆ ਦੇ ਸੋਮੇ! ਜਿਸ ਜਿਸ (ਜੀਵ) ਨੇ (ਤੇਰਾ) ਨਾਮ ਜਪਿਆ ਹੈ, ਉਹ ਸਾਰੇ ਹੀ ਨਿਹਾਲ (ਪ੍ਰਸੰਨ ਚਿਤ) ਹੋ ਗਏ ਹਨ।੧੨।੧।੨।੨।੩।੭।

# ਸਾਰੰਸ਼ ਅਤੇ ਸਿਧਾਂਤ

ਪਾਰਬ੍ਰਹਮ ਪਰਮੇਸ਼ਰ ਬੇਅੰਤ ਹੈ, ਉਸਦੀ ਸਭਾ ਸਚ ਖੰਡ ਦਰਬਾਰ ਵੀ ਬੇਅੰਤ ਹੈ। ਉਸ ਦੀ ਅਸਚਰਜ ਸਭਾ ਦਾ ਗਿਆਨ ਗੁਰੂ ਦੇ ਮਿਲਣ ਨਾਲ ਹੀ ਪ੍ਰਗਟ ਹੁੰਦਾ ਹੈ। ਉਸ ਦੇ ਦਰਬਾਰ ਦੀ ਅਕਥ ਕਥਾ ਹੈ। ਜਿਸ ਤਰ੍ਹਾਂ ਉਹ ਆਪ ਅਪਹੁੰਚ ਤੇ ਅਥਾਹ ਹੈ, ਉਸੇ ਤਰ੍ਹਾਂ ਉਸ ਦੇ ਕਾਰਨਾਮੇ ਤੇ ਗੁਣਾ ਦਾ ਕੋਈ ਅੰਤ ਨਹੀਂ ਹੈ। ਉਸ ਦੇ ਦਰ ਤੇ ਆਪਣੇ ਆਪ ਨੂੰ ਉਚੇ ਤੋਂ ਉਚੇ ਦੇਵੀ ਦੇਵਤੇ ਅਖਵਾਣ ਵਾਲੇ, ਉਸ ਦੀ ਦਸੀ ਕਾਰ ਕਮਾ ਰਹੇ ਹਨ। ਉਥੇ ਬੇਅੰਤ ਧਰਤੀਆਂ, ਸੂਰਜ, ਚੰਨ, ਪਉਣ ਪਾਣੀ, ਅੱਗ ਆਦਿ ਉਸ ਦੀ ਕਾਰ ਵਿਚ ਲਗੇ ਹੋਏ ਹਨ। ਗੁਪਤ ਤੇ ਪ੍ਰਗਟ ਸਭ ਉਸੇ ਪਾਰਬ੍ਰਹਮ ਦਾ ਪਸਾਰਾ ਹੈ। ਉਹ ਇਕ ਹੁੰਦਾ ਹੋਇਆ ਵੀ ਅਨੇਕਾਂ ਰੂਪਾਂ ਵਿਚ ਵਿਆਪਕ ਹੈ। ਉਹ ਇਤਨਾ ਵੱਡਾ ਹੋਦਿਆਂ ਹੋਇਆਂ ਵੀ ਹਰੇਕ ਦੇ ਹਿਰਦੇ ਵਿਚ ਸਮਾਇਆ ਹੋਇਆ ਹੈ। ਉਸ ਦੇ ਦਰਬਾਰ ਵਿਚ ਜੋ ਅਨਹਦ ਧੁਨੀ ਵਜ ਰਹੀ ਹੈ ਉਸ ਦੇ ਰੱਸ ਦਾ ਅੰਤ ਹੀ ਨਹੀਂ। ਉਹ ਆਪ ਸਦਾ ਥਿਰ ਰਹਿਣ ਵਾਲਾ ਕਿਰਪਾ ਦਾ ਖਜ਼ਾਨਾ, ਦਇਆ ਦਾ ਸੋਮਾ ਹੈ। ਜਿਸ ਜਿਸ ਨੇ ਉਸ ਅਚਰਜ ਸਭਾ ਵਾਲੇ ਪ੍ਰਭੂ ਨੂੰ ਜਪਿਆ ਹੈ, ਉਹ ਸਾਰੇ ਹੀ ਨਿਹਾਲ ਹੋ ਗਏ ਹਨ। ਸਿਧਾਂਤ ਇਹ ਹੈ ਕਿ:-

**ਅਤਿ ਊਚਾ ਤਾਕਾ ਦਰਬਾਰਾ॥ ਅੰਤੁ ਨਾਹੀ ਕਿਛੁ ਪਾਰਾਵਾਰਾ॥**
**ਕੋਟਿ ਕੋਟਿ ਕੋਟਿ ਲਖ ਧਾਵੈ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ॥** [ਪੰ. ੫੬੨

## ਸਾਰਗ ਛੰਤ ਮਹਲਾ ੫ ॥

**ੴ ਸਤਿਗੁਰ ਪ੍ਰਸਾਦਿ॥ ਸਭ ਦੇਖੀਐ ਅਨਭੈ ਕਾ ਦਾਤਾ॥ ਘਟਿ ਘਟਿ ਪੂਰਨ ਹੈ ਅਲਿਪਾਤਾ॥ ਘਟਿ ਘਟਿ ਪੂਰਨੁ, ਕਰਿ ਬਿਸਥੀਰਨੁ, ਜਲ ਤਰੰਗ ਜਿਉ**

**ਰਚਨੁ ਕੀਆ॥ ਹਭਿ ਰਸ ਮਾਣੇ, ਭੋਗ ਘਟਾਣੇ, ਆਨ ਨ ਬੀਆ ਕੋ ਥੀਆ॥ ਹਰਿ ਰੰਗੀ, ਇਕ ਰੰਗੀ ਠਾਕੁਰੁ, ਸੰਤ ਸੰਗਿ ਪ੍ਰਭੁ ਜਾਤਾ॥ ਨਾਨਕ, ਦਰਸਿ ਲੀਨਾ, ਜਿਉ ਜਲ ਮੀਨਾ, ਸਭ ਦੇਖੀਐ ਅਨਭੈ ਕਾ ਦਾਤਾ॥੧॥ ਕਉਨ ਉਪਮਾ ਦੇਉ, ਕਵਨ ਬਡਾਈ॥ ਪੂਰਨ ਪੂਰਿ ਰਹਿਓ ਸ੍ਰਬ ਠਾਈ॥ ਪੂਰਨ ਮਨਮੋਹਨ, ਘਟ ਘਟ ਸੋਹਨ, ਜਬ ਖਿੰਚੈ ਤਬ ਛਾਈ॥ ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ, ਘਰੀ ਮੁਹਤਕ ਬੇਲਾ ਆਈ॥ ਅਰਥੁ ਦਰਬੁ ਸਭੁ ਜੋ ਕਿਛੁ ਦੀਸੈ, ਸੰਗਿ ਨ ਕਛਹੂ ਜਾਈ॥ ਕਹੁ ਨਾਨਕ, ਹਰਿ ਹਰਿ ਆਰਾਧਹੁ, ਕਵਨ ਉਪਮਾ ਦੇਉ ਕਵਨ ਬਡਾਈ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਦੇਉਂ, ਠਾਂਈ, ਕਿਉਂ, ਉਪਮਾਂ।

**ਪਦ ਅਰਥ:** ਅਨਭੈ ਦਾਤਾ-ਨਿਰਭੈਤਾ ਦੇਣ ਵਾਲਾ। ਘਟਿ ਘਟਿ-ਹਰੇਕ ਹਿਰਦੇ ਵਿਚ। ਪੂਰਨ-ਵਿਆਪਕ ਹੈ। ਅਲਿਪਾਤਾ-ਅਲਿਪਤ, ਨਿਰਲੇਪ ਰਹਿੰਦਾ ਹੈ। ਕਰਿ ਬਿਸਥੀਰਨੁ-(ਜਗਤ ਦਾ) ਵਿਸਥਾਰ ਕਰਕੇ। ਜਲ ਤਰੰਗ ਜਿਉ-ਪਾਣੀ ਦੀਆਂ ਲਹਿਰਾਂ ਵਾਂਗ। ਰਚਨ ਕੀਆ-ਰਚਨਾ ਨੂੰ ਬਣਾਇਆ ਹੈ। ਹਰਿ ਰੰਗੀ-ਹਰੀ (ਕਈ) ਰੰਗਾਂ ਵਾਲਾ ਹੈ। ਇਕ ਰੰਗੀ ਠਾਕੁਰ-ਮਾਲਕ ਇਕ ਰੰਗ ਇਕ ਰਸ (ਵਿਆਪਕ ਹੋ ਰਿਹਾ ਹੈ)। ਸੰਤ ਸੰਗਿ-ਸੰਤ (ਗੁਰੂ) ਦਾ ਸੰਗ ਕਰਕੇ। ਪ੍ਰਭੁ ਜਾਤਾ-ਪ੍ਰਭੂ ਨੂੰ ਸਿੰਞਾਤਾ ਹੈ। ਦਰਸਿ-ਦਰਸ਼ਨ ਵਿਚ। ਲੀਨਾ-ਲੀਣ, ਸਮਾਇਆ ਹੋਇਆ। ਜਿਉ-ਜਿਸ ਤਰ੍ਹਾਂ। ਜਲ ਮੀਨਾ-ਪਾਣੀ ਦੀ ਮਛੀ।੧।

ਕਉਨ ਉਪਮਾ ਦੇਉ-ਕਿਸ ਨਾਲ ਬਰਾਬਰੀ ਦਿਆਂ? ਕਵਨ-ਕਿਹੜੀ?। ਬਡਾਈ-ਵਡਿਆਈ। ਪੂਰਿ ਰਹਿਓ-ਪੂਰੀ ਤਰ੍ਹਾਂ ਵਿਆਪਕ ਹੋ ਰਿਹਾ ਹੈ। ਸ੍ਰਬ ਠਾਈ-ਸਾਰੀਆਂ ਥਾਵਾਂ ਤੇ। ਘਟ ਘਟ ਸੋਹਨ-ਹਰੇਕ ਸਰੀਰ ਵਿਚ ਸੋਭਾ ਪਾ ਰਿਹਾ ਹੈ। ਜਬ ਖਿੰਚੈ-ਜਦੋਂ (ਸੁਆਸਾਂ ਦੀ ਸ਼ਕਤੀ) ਖਿਚ ਲੈਂਦਾ ਹੈ। ਤਬ ਛਾਈ-ਤਦੋਂ ਸੁਆਹ (ਹੋ ਜਾਂਦਾ ਹੈ)। ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ-ਹੇ ਸਾਧੂ ਜਨੋ! ਤੁਸੀ ਮਿਲ ਕੇ (ਉਸ ਪ੍ਰਭੂ ਨੂੰ) ਕਿਉਂ ਨਹੀ ਸਿਮਰਦੇ?। ਘਰੀ ਮੁਤਹਕ-ਘੜੀ, ਅਧ ਕੁ ਘੜੀ ਨੂੰ। ਬੇਲਾ ਆਈ-(ਮੌਤ ਦਾ) ਵੇਲਾ ਆਉਣ ਵਾਲਾ ਹੈ। ਅਰਥੁ ਦਰਬੁ-ਧਨ ਪਦਾਰਥ। ਸੰਗਿ-ਨਾਲ। ਨ ਕਛਹੂ ਜਾਈ-ਕੁਝ ਵੀ ਨਹੀ ਜਾਂਦਾ। ਆਰਾਧਹੁ-ਸਿਮਰੋ।੨।

**ਅਰਥ:** (ਹੇ ਭਾਈ!) ਨਿਰਭੈਤਾ ਦੇਣ ਵਾਲਾ (ਪਰਮਾਤਮਾ) ਸਭ (ਸਰੂਪਾਂ ਵਿਚ ਵਸਦਾ) ਦੇਖੀਦਾ ਹੈ। (ਉਹ ਪ੍ਰਭੂ) ਹਰੇਕ ਸਰੀਰ ਵਿਚ ਵਿਆਪਕ ਹੋਂਦਾ ਹੋਇਆ ਵੀ ਨਿਰਲੇਪ ਹੈ। ਜਿਵੇਂ ਪਾਣੀ ਵਿਚੋਂ ਲਹਿਰਾਂ ਉਠਦੀਆਂ ਹਨ, (ਇਸੇ ਤਰ੍ਹਾਂ ਪਰਮਾਤਮਾ ਨੇ ਜਗਤ ਰਚਨਾ ਨੂੰ ਬਣਾਇਆ ਹੈ ਅਤੇ ਆਪ) ਹਰੇਕ ਸਰੀਰ ਵਿਚ ਵਿਸਥਾਰ ਕਰਕੇ ਵਿਆਪਕ ਹੋ ਰਿਹਾ ਹੈ। (ਉਹ ਹਰੀ) ਸਾਰੇ ਸਰੀਰਾਂ ਵਿਚ ਸਾਰੇ ਰਸ ਮਾਣਦਾ ਹੈ, (ਹੁਣ ਤਕ) ਉਸ ਦੇ ਬਰਾਬਰ ਦਾ ਹੋਰ ਕੋਈ ਦੂਜਾ ਨਹੀ ਹੋਇਆ। ਸਾਰੇ ਰੰਗਾਂ ਵਿਚ ਜਿਹੜਾ ਇਕ ਰੰਗੀ (ਭਾਵ ਇਕ ਰਸ ਰਹਿਣ ਵਾਲਾ) ਮਾਲਕ ਹੈ, (ਉਸ ਨੂੰ) ਸੰਤ (ਗੁਰੂ ਦਾ) ਸੰਗ ਕਰਕੇ ਸਿੰਞਾਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰਾ ਮਨ ਉਸ ਪ੍ਰਭੂ ਦੇ) ਦਰਸ਼ਨ ਵਿਚ (ਇਸ ਤਰ੍ਹਾਂ) ਲੀਨ ਰਹਿੰਦਾ ਹੈ ਜਿਸ ਤਰ੍ਹਾਂ ਮੱਛੀ ਪਾਣੀ ਵਿਚ (ਲੀਨ ਰਹਿੰਦੀ ਹੈ)। ਸਭ (ਪਾਸੇ) ਨਿਰਭੈਤਾ ਦੇਣ ਵਾਲਾ ਦਾਤਾ ਵੇਖੀਦਾ ਹੈ।੧।

(ਹੇ ਭਾਈ!) ਕਿਹੜੀ ਉਪਮਾ (ਪ੍ਰਮਾਣ ਦੇ ਕੇ ਮੈ ਉਸ ਪਰਮਾਤਮਾ ਦੀ) ਵਡਿਆਈ ਕਰਾਂ (ਉਹ) ਪੂਰਨ ਪਰਮੇਸ਼ਰ ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ ਜਦੋਂ (ਉਹ ਸਰੀਰ ਵਿਚੋਂ ਚੇਤਨ ਸਤਾ) ਖਿਚਦਾ ਹੈ ਤਦੋਂ (ਸਰੀਰ) ਸੁਆਹ ਹੋ ਜਾਂਦਾ ਹੈ। ਹੇ ਸਾਧੂ ਜਨੋ! (ਜਦੋਂ) ਘੜੀ ਅਧੀ ਘੜੀ ਨੂੰ (ਮੌਤ ਵਾਲੀ) ਘੜੀ ਆਈ ਕਿ ਆਈ (ਫਿਰ) ਮਿਲ ਕੇ (ਉਸ) ਪਰਮਾਤਮਾ ਦਾ (ਨਾਮ) ਕਿਉਂ ਨਹੀ ਸਿਮਰਦੇ?। ਧਨ, ਪਦਾਰਥ ਜੋ ਕੁਝ ਦਿਸਦਾ ਹੈ (ਇਸ ਵਿਚੋਂ ਅੰਤ ਵੇਲੇ ਕੁਝ ਵੀ ਨਾਲ ਨਹੀ ਜਾਂਦਾ। ਨਾਨਕ! ਆਖ (ਕਿ ਹੇ ਭਾਈ ਸਾਧੂ ਜਨੋ! ਮਿਲ ਕੇ) ਹਰੀ ਦਾ ਨਾਮ ਸਿਮਰੋ, ਮੈਂ ਉਸ ਪ੍ਰਭੂ ਦੀ) ਬਰਾਬਰੀ ਦਾ ਕੋਈ ਨਹੀ ਦਸ ਸਕਦਾ, (ਉਸ ਦੀ) ਕਿਹੜੀ ਵਡਿਆਈ (ਆਖੀ ਜਾਵੇ, ਭਾਵ ਉਸ ਵਰਗਾ ਕੋਈ ਨਹੀਂ ਹੈ) ।੨।

**ਪੂਛਉ ਸੰਤ, ਮੇਰੋ ਠਾਕੁਰੁ ਕੈਸਾ॥ ਹੀਉ ਅਰਾਪਉਂ, ਦੇਹੁ ਸਦੇਸਾ॥ ਦੇਹੁ ਸਦੇਸਾ, ਪ੍ਰਭ ਜੀਉ ਕੈਸਾ, ਕਹ ਮੋਹਨ ਪਰਵੇਸਾ॥ ਅੰਗ ਅੰਗ ਸੁਖਦਾਈ, ਪੂਰਨ ਬ੍ਰਹਮਾਈ, ਥਾਨ ਥਾਨੰਤਰ ਦੇਸਾ॥ ਬੰਧਨ ਤੇ ਮੁਕਤਾ, ਘਟਿ ਘਟਿ ਜੁਗਤਾ, ਕਹਿ ਨ ਸਕਉ ਹਰਿ ਜੈਸਾ॥ ਦੇਖਿ ਚਰਿਤ ਨਾਨਕ ਮਨੁ ਮੋਹਿਓ, ਪੂਛੈ ਦੀਨੁ, ਮੇਰੋ ਠਾਕੁਰ ਕੈਸਾ॥੩॥ ਕਰਿ ਕਿਰਪਾ ਅਪੁਨੇ ਪਹਿ ਆਇਆ॥ ਧੰਨਿ ਸੁ ਰਿਦਾ, ਜਿਹ ਚਰਨ ਬਸਾਇਆ॥ ਚਰਨ ਬਸਾਇਆ ਸੰਤ ਸੰਗਾਇਆ, ਅਗਿਆਨ ਅੰਧੇਰੁ ਗਵਾਇਆ॥ ਭਇਆ ਪ੍ਰਗਾਸੁ, ਰਿਦੈ ਉਲਾਸੁ, ਪ੍ਰਭੁ ਲੋੜੀਦਾ ਪਾਇਆ॥ ਦੁਖੁ ਨਾਠਾ, ਸੁਖੁ ਘਰ ਮਹਿ ਵੂਠਾ, ਮਹਾ ਅਨੰਦ ਸਹਜਾਇਆ॥ ਕਹੁ ਨਾਨਕ, ਮੈ ਪੂਰਾ ਪਾਇਆ, ਕਰਿ ਕਿਰਪਾ ਅਪੁਨੇ ਪਹਿ ਆਇਆ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੂਛਉਂ,ਅਰਾਪਉਂ ਸਕਉਂ, ਲੋੜੀਦਾ, ਮਹਿੰ, ਮਹਾਂ।

**ਪਦ ਅਰਥ:** ਪੂਛਉ-ਮੈਂ ਪੁਛਦਾ ਹਾਂ। ਸੰਤ-ਹੇ ਸੰਤ (ਗੁਰੂ ਜੀ!)। ਠਾਕੁਰੁ-ਮਾਲਕ। ਕੈਸਾ-ਕਿਹੋ ਜਿਹਾ ਹੈ?। ਹੀਉ-ਹਿਰਦਾ। ਅਰਾਪਉ-ਅਰਪ (ਭੇਟਾ ਕਰ) ਦਿਆਂ। ਸਦੇਸਾ-ਸਨੇਹਾ। ਕਹ-ਕਿਥੇ?। ਪਰਵੇਸਾ-ਵਾਸਾ, ਟਿਕਾਣਾ। ਅੰਗ ਅੰਗ-(ਹਰੇਕ ਦੇ) ਅੰਗ ਸੰਗ ਹੈ। ਸੁਖਦਾਈ-ਸੁਖ ਦੇਣ ਵਾਲਾ। ਬ੍ਰਹਮਾਈ-ਬ੍ਰਹਮਾ। ਥਾਨ ਥਨੰਤਰ-ਥਾਵਾਂ ਦੇ (ਬਾਹਰ ਤੇ) ਥਾਵਾਂ ਦੇ ਅੰਦਰ। ਦੇਸਾ-ਦੇਸ਼ਾਂ ਵਿਚ। ਤੇ-ਤੋਂ। ਮੁਕਤਾ-ਆਜ਼ਾਦ। ਜੁਗਤਾ-ਜੁੜਿਆ ਹੋਇਆ, ਮਿਲਿਆ ਹੋਇਆ ਹੈ। ਕਹਿ ਨ ਸਕਉ-ਮੈਂ ਆਖ ਨਹੀ ਸਕਦਾ। ਹਰਿ ਜੈਸਾ-ਹਰੀ ਜਿਹਾ। ਦੇਖਿ ਚਰਿਤ-ਚੋਜ ਵੇਖ ਕੇ। ਮੋਹਿਓ-ਮੋਹਿਆ ਗਿਆ ਹੈ। ਪੂਛੈ-ਪੁਛਦਾ ਹੈ। ਦੀਨ-ਨਿਮਾਣਾ, ਆਜ਼ਿਜ਼ ।੩।

ਅਪੁਨੇ ਪਹਿ-ਆਪਣੇ (ਸੇਵਕ) ਪਾਸ। ਧੰਨਿਧੰਨਤਾ ਯੋਗ। ਰਿਦਾ-ਹਿਰਦਾ। ਜਿਹ-ਜਿਸਨੇ। ਚਰਨ ਬਸਾਇਆ-ਚਰਨਾਂ ਨੂੰ (ਹਿਰਦੇ ਵਿਚ) ਵਸਾਇਆ ਹੈ। ਸੰਤ ਸੰਗਾਇਆ-ਸੰਤਾਂ ਦੀ ਸੰਗਤ ਵਿਚ ਆ ਕੇ। ਅਗਿਆਨ ਅੰਧੇਰੁ-ਆਤਮਿਕ ਜੀਵਨ ਵਾਲੀ ਬੇਸਮਝੀ ਦਾ ਹਨੇਰਾ। ਗਵਾਇਆ-ਦੂਰ ਕੀਤਾ।

ਪ੍ਰਗਾਸੁ-ਚਾਨਣ। ਰਿਦੈ ਉਲਾਸੁ-ਹਿਰਦੇ ਵਿਚ ਅਨੰਦ। ਲੋੜੀਦਾ-(ਜਿਸ) ਪ੍ਰਭੂ ਨੂੰ ਲੋੜਦਾ ਸਾਂ। ਨਾਠਾ-ਨਸ ਗਿਆ। ਵੂਠਾ-ਵੱਸ ਗਿਆ। ਮਹਾ ਅਨੰਦ-ਵੱਡਾ ਅਨੰਦ। ਸਹਜਾਇਆ-ਅਡੋਲ ਅਵਸਥਾ ਵਿਚ।੫।

**ਅਰਥ:** (ਹੇ ਭਾਈ! ਮੈਂ ਆਪਣੇ) ਸੰਤ (ਗੁਰੂ ਪਾਸੋਂ) ਪੁਛਦਾ ਹਾਂ ਕਿ ਮੇਰਾ ਮਾਲਕ ਕਿਹੋ ਜਿਹਾ ਹੈ? ਮੈਨੂੰ (ਉਸ ਮਾਲਕ ਦਾ ਕੋਈ) ਸਨੇਹਾ ਦੇਵੇ (ਮੈਂ ਆਪਣਾ) ਹਿਰਦਾ (ਉਸ ਅਗੇ) ਭੇਟਾ ਕਰ ਦਿਆਂ। (ਹੇ ਗੁਰਦੇਵ ਜੀ!) ਮੈਨੂੰ ਸਨੇਹਾ ਦਿਓ ਕਿ (ਉਹ) ਪ੍ਰਭੂ ਕਿਹੋ ਜਿਹਾ ਹੈ? (ਉਸ) ਮੋਹਨ ਦਾ ਵਾਸਾ ਕਿਥੇ ਹੈ?।

(ਉਤਰ- ਹੇ ਭਾਈ! ਉਹ) ਪੂਰਨ ਬ੍ਰਹਮ ਸਭ ਥਾਵਾਂ ਤੇ, ਥਾਵਾਂ ਅੰਦਰ, ਦੇਸਾਂ ਵਿਚ (ਹਰੇਕ ਜੀਵ ਦੇ) ਅੰਗ ਸੰਗ ਵਸਦਾ ਹੈ। (ਉਹ ਪ੍ਰਭੂ ਮਾਇਆ ਦੇ) ਬੰਧਨਾਂ ਤੋਂ ਮੁਕਤ ਹੈ, ਸਾਰੇ ਸਰੀਰਾਂ ਵਿਚ ਮਿਲਿਆ ਹੋਇਆ ਹੈ, ਹਰੀ ਜਿਹੋ ਜਿਹਾ ਹੈ (ਮੈਂ ਉਸ ਵਰਗਾ ਹਰ ਕੋਈ) ਦਸ ਨਹੀ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਮਾਲਕ ਦਾ) ਤੁਮਾਸ਼ਾ ਵੇਖ ਕੇ ਮੇਰਾ ਮਨੁ ਮੋਹਿਆ ਗਿਆ ਹੈ। ਨਿਮਾਣਾ (ਸੇਵਕ) ਪੁਛਦਾ ਹੈ (ਹੇ ਗੁਰੂ ਜੀ! ਦਸੋ) ਮੇਰਾ ਮਾਲਕ ਕਿਹੋ ਜਿਹਾ ਹੈ? ।੩।

(ਹੇ ਭਾਈ !) ਕਿਰਪਾ ਕਰਕੇ (ਉਹ ਪ੍ਰਭੂ) ਆਪਣੇ (ਦਾਸ) ਪਾਸ ਆਇਆ ਹੈ, ਉਹ ਹਿਰਦਾ ਧੰਨਤਾ ਯੋਗ ਹੈ ਜਿਸ (ਵਿੱਚ ਹਰੀ ਦੇ) ਚਰਨਾ ਨੂੰ ਵਸਾਇਆ ਹੈ। ਸੰਤ (ਗੁਰੂ ਦੇ) ਸੰਗ ਕਰਕੇ (ਪ੍ਰਭੂ ਦੇ) ਚਰਨਾ ਨੂੰ ਹਿਰਦੇ ਵਿੱਚ ਵਸਾਇਆ ਹੈ (ਅਤੇ) ਅਗਿਆਨਤਾ ਦਾ ਹਨੇਰਾ ਦੂਰ ਕਰ ਦਿੱਤਾ ਹੈ। (ਹੇ ਭਾਈ ! ਜਦੋਂ ਗੁਰੂ ਗਿਆਨ ਦਾ) ਹਿਰਦੇ ਵਿੱਚ ਪ੍ਰਕਾਸ਼ ਹੋਇਆ (ਓਦੋਂ ਬੜਾ ਆਤਮਿਕ) ਅਨੰਦ ਹੋਇਆ (ਅਤੇ ਜਿਸ) ਪ੍ਰਭੂ ਨੂੰ ਲੋੜਦਾ ਸਾਂ (ਉਹ) ਪਾ ਲਿਆ। (ਪ੍ਰਭੂ ਦੇ ਵਸਣ ਨਾਲ) ਹਉਮੈ ਦਾ ਦੁਖ ਨਸ ਗਿਆ (ਆਤਮਿਕ) ਸੁਖ ਹਿਰਦੇ ਵਿੱਚ ਵਸ ਗਿਆ, ਅਡੋਲ ਅਵਸਥਾ ਵਿੱਚ ਵੱਡਾ ਅਨੰਦ ਆਇਆ ਹੈ। ਨਾਨਕ ! ਆਖ ਕਿ ਮੈਂ ਪੂਰਾ (ਪ੍ਰਭੂ) ਪਾ ਲਿਆ ਹੈ, (ਉਹ) ਕਿਰਪਾ ਦ੍ਰਿਸ਼ਟੀ ਕਰਕੇ (ਆਪਣੇ ਦਾਸ) ਪਾਸ ਆਇਆ ਹੈ ।੪।੧।

# ਸਾਰੰਸ਼ ਅਤੇ ਸਿਧਾਤ

ਪਿਛਲੀ ਅਸਟਪਦੀ ਵਿਚ ਪ੍ਰਭੂ ਦੀ ਅਸਚਰਜ ਸਭਾ ਦਾ ਬਿਆਨ ਕੀਤਾ ਸੀ। ਇਸ ਛੰਤ ਵਿਚ ਉਸ ਪਰਮੇਸ਼ਰ ਦਾ ਨਿਰਭੈਤਾ ਵਾਲਾ ਰੂਪ ਦਸ ਕੇ ਉਸ ਦੀ ਵਿਆਪਕਤਾ ਨੂੰ ਘਟਾਂ ਘਟਾਂ ਵਿਚ ਦਰਸਾਇਆ ਹੈ। ਉਸ ਮਾਲਕ ਦੀ ਮਹਿਮਾ ਕਥਨ ਕਰਦਿਆਂ ਦਸਿਆ ਹੈ ਕਿ ਉਸ ਨੂੰ ਕਿਸੇ ਨਾਲ ਤੁਲਨਾ ਨਹੀ ਦਿਤੀ ਜਾ ਸਕਦੀ। ਉਸ ਦੀ ਚੇਤਨ-ਸਤਾ ਸਭ ਵਿਚ ਵਰਤ ਰਹੀ ਹੈ ਜੇ ਉਹ ਇਸ ਚੇਤਨ-ਸਤਾ ਨੂੰ ਸਰੀਰ ਵਿਚੋਂ ਖਿਚ ਲਏ ਤਾਂ ਸਰੀਰ ਸੁਆਹ ਦੀ ਢੇਰੀ ਹੋ ਜਾਂਦਾ ਹੈ। ਇਸ ਲਈ ਇਹ ਉਪਦੇਸ਼ ਦਿੱਤਾ ਹੈ ਕਿ ਹੇ ਪ੍ਰਭੂ ਦੇ ਪਿਆਰਿਓ! ਅਜਿਹੇ ਪ੍ਰਭੂ ਦੀ ਅਰਾਧਨਾ ਸਾਰੇ ਮਿਲ ਕੇ ਕਿਉਂ ਨਹੀ ਕਰਦੇ? ਜਦੋਂ ਕਿ ਮੌਤ ਦਾ ਕੋਈ ਪਤਾ ਨਹੀ, ਘੜੀ ਅਧੀ ਘੜੀ ਨੂੰ ਆਈ ਕਿ ਆਈ, ਸੋ, ਚੇਤੰਨ ਹੋਵੋ।

ਗੁਰਮਤਿ ਦਾ ਮਾਰਗ ਇਹ ਹੈ ਕਿ ਪ੍ਰਭੂ ਮਿਲਾਪ ਲਈ ਆਪਣੇ ਗੁਰੂ ਅਗੇ ਜੋਦੜੀ ਕਰਦੇ ਰਹੀਏ। ਜਦੋਂ ਗੁਰੂ ਦੀ ਸੰਗਤ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ ਤਾਂ ਹਿਰਦੇ ਵਿੱਚ ਪ੍ਰਭੂ-ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ ਜਿਸ ਦੇ ਫਲਸਰੂਪ ਸਹਜ ਅਵਸਥਾ ਵਾਲਾ ਮਹਾਂ ਅਨੰਦ ਬਣ ਜਾਂਦਾ ਹੈ।

# ਸਾਰੰਗ ਕੀ ਵਾਰ ਮਹਲਾ ੪

## *ਰਾਇ ਮਹਮੇ ਹਸਨੇ ਕੀ ਧੁਨਿ*

ਇਹ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਸਭ ਵਾਰਾਂ ਤੋਂ ਲੰਮੀ ਵਾਰ ਹੈ। ਇਸ ਦੀਆਂ ਕੁਲ ੩੬ ਪਉੜੀਆਂ ਹਨ, ਜਿਨਾਂ ਵਿਚੋਂ ਇਕ ੩੫ਵੀਂ ਪਉੜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਿਤ ਹੈ ਅਤੇ ਪਉੜੀ ਮ: ੫ ਦਾ ਸਿਰਲੇਖ ਮੌਜੂਦ ਹੈ।

ਇਹ ਵਾਰ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਰਚਨਾ ਹੈ ਪਰ ਇਸ ਦੇ ੭੪ ਸਲੋਕਾਂ ਵਿਚੋਂ ਕੇਵਲ ੬ ਸਲੋਕ ਉਨ੍ਹਾਂ ਦੇ ਆਪਣੇ ਹਨ। ਪਾਠਕ ਇਸ ਸਚਾਈ ਤੋਂ ਭਲੀ ਭਾਂਤ ਜਾਣੂੰ ਹਨ ਕਿ ਵਾਰ ਦਾ ਕਰਤਾ ਪਉੜੀਆਂ ਰਚਣ ਵਾਲੇ ਨੂੰ ਮੰਨਿਆ ਜਾਂਦਾ ਹੈ ਕਿਉਂਕਿ ਵਾਰ ਦਾ ਮੂਲ ਰੂਪ ਪਉੜੀ ਹੈ। ਸਲੋਕ ਵਾਰਾਂ ਨਾਲ ਮਗਰੋਂ ਲਗਣੇ ਸ਼ੁਰੂ ਹੋਏ ਹਨ। ੭੪ ਸਲੋਕਾਂ ਦਾ ਵੇਰਵਾ ਇਸ ਤਰ੍ਹਾਂ ਹੈ:-

| | | |
|---|---|---|
| ਮਹਲਾ | ੧ | ੩੩ |
| " | ੨ | ੯ |
| " | ੩ | ੨੩ |
| " | ੪ | ੬ |
| " | ੫ | ੩ |
| | | ==== |
| | ਜੋੜ | ੭੪ |
| | | ==== |

ਇਸ ਵਾਰ ਦੀ ਬਣਤਰ ਇਸ ਤਰ੍ਹਾਂ ਹੈ। ਹਰੇਕ ਪਉੜੀ ਵਿਚ ਪੰਜ ਪੰਜ ਤੁਕਾਂ ਹਨ ਤੇ ਇਨ੍ਹਾਂ ਦਾ ਤੋਲ ਆਮ ਤੌਰ ਤੇ ੧੩+੧੦=੨੩ ਮਾਤਰਾਂ ਦਾ ਹੈ, ਜਿਵੇਂ:-

੧. ਨਾਇ ਸੁਣਿਐ ਸੁਚਿ ਸੰਜਮੋ, ਜਮੁ ਨੇੜਿ ਨ ਆਵੈ॥

੨. ਨਾਇ ਮੰਨਿਐ ਦੁਰਮਤਿ ਗਈ, ਮਤਿ ਪਰਗਟੀ ਆਇਆ॥

ਇਸ ਵਾਰ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਇਸ ਵਾਰ ਦਾ ਮੁਖ ਵਿਸ਼ਾ ਨਾਮ ਦੀ ਮਹਿਮਾ ਹੈ ਕਿਉਂਕਿ 'ਨਾਇ ਸੁਣਿਐ..... ਨਾਇ ਮੰਨਿਐ' ਦੀ ਵਡਿਆਈ ਨੂੰ ਨਿਰੂਪਣ ਕੀਤਾ ਹੈ। ਨਾਮ ਨਿਰਾ ਆਪਣੇ ਉਦਮ ਜਾਂ ਕਰਮ ਕਾਂਡ ਕਰਨ ਨਾਲ ਨਹੀ, ਸਗੋਂ ਗੁਰੂ ਦੀ ਮਿਹਰ ਨਾਲ ਪਰਾਪਤ ਹੁੰਦਾ ਹੈ। ਹਰੇਕ ਪਉੜੀ ਤੇ ਸਲੋਕਾਂ ਦਾ ਸਾਰੰਸ਼ ਅਤੇ ਸਿਧਾਂਤ ਪਾਠਕਾਂ ਦੀ ਸਹੂਲਤ ਲਈ ਦੇ ਦਿੱਤਾ ਹੈ।

ਜਿਥੋਂ ਤਕ 'ਰਾਇ ਮਹਮੇ ਹਸਨੇ ਕੀ ਧੁਨਿ' ਦਾ ਸਬੰਧ ਹੈ, ਇਹ ਦੋਵੇਂ ਰਾਜਪੂਤ ਰਾਜੇ ਸਨ। ਸਰੀਕੇ ਵਿਚੋਂ ਭਰਾ ਸਨ। ਮਹਿਮੇ ਦਾ ਰਾਜ ਵੱਡਾ ਸੀ। ਮਹਿਮਾ ਵੱਡਾ ਸੂਰਬੀਰ ਅਤੇ ਧਰਮਾਤਮਾ ਸੀ। ਅਕਬਰ ਬਾਦਸ਼ਾਹ ਪਾਸੋਂ ਦੋਵੇਂ ਡਰਦੇ ਸਨ। ਹਸਨਾ ਬੜਾ ਚਤੁਰ ਤੇ ਦਿਲ ਦਾ ਕਪਟੀ ਸੀ। ਜਿਸ ਵੇਲੇ ਰਾਇ ਹਸਨਾ ਟਕੇ ਭਰਨ ਜਾਂਦਾ ਸੀ, ਉਸ ਵੇਲੇ ਰਾਇ ਮਹਮਾ ਇਸ ਤੇ ਭਰੋਸਾ ਕਰਕੇ ਆਪਣੇ ਟਕੇ ਰਾਇ ਹਸਨੇ ਹਥੀ ਭੇਜ ਦਿੰਦਾ ਸੀ। ਅਕਬਰ ਬਾਦਸ਼ਾਹ ਦੀ ਕਚਿਹਰੀ ਵਿਚ ਹਸਨਾ ਆਪਣੇ ਟਕੇ ਦੇ ਕੇ ਆਪਣੀ ਹਾਜ਼ਰੀ ਲਿਖਵਾ ਦਿੰਦਾ ਸੀ ਤੇ ਮਹਿਮੇ ਨੂੰ ਗੈਰ-ਹਾਜ਼ਰ ਲਿਖਵਾ ਆਉਂਦਾ ਸੀ। ਇਸ ਤਰ੍ਹਾਂ ਕਈ ਮਹੀਨੇ ਲੰਘ ਗਏ। ਜਦ ਬਾਦਸ਼ਾਹ ਨੂੰ ਪਤਾ ਲਗਾ ਤਾਂ ਉਸ ਨੇ ਰਾਇ ਮਹਮੇ ਨੂੰ ਬੁਲਾ ਕੇ ਬੰਦੀ ਬਣਾ ਲਿਆ, ਉਹ ਕਾਫੀ ਦੇਰ ਕੈਦ ਵਿਚ ਰਿਹਾ। ਮਹਿਮੇ ਨੇ ਆਪਣੀ ਬਹਾਦਰੀ ਨਾਲ ਬਾਦਸ਼ਾਹ ਨੂੰ ਖੁਸ਼ ਕਰ ਲਿਆ ਅਤੇ ਬਾਦਸ਼ਾਹ ਪਾਸੋਂ ਫੌਜ ਲੈ ਕੇ ਹਸਨੇ ਤੇ ਹਲਾ ਬੋਲ ਦਿੱਤਾ ਆਪਸ ਵਿਚ ਢੇਰ ਚਿਰ ਲੜਾਈ ਹੁੰਦੀ ਰਹੀ। ਅੰਤ, ਮਹਿਮੇ ਦੀ ਫ਼ਤਿਹ ਹੋਈ। ਹਸਨਾ ਮਹਿਮੇ ਹਥੋਂ ਮਾਰਿਆ ਗਿਆ। ਇਸ ਬਹਾਦਰੀ ਉਤੇ ਢਾਢੀਆਂ ਨੇ ਵਾਰ ਬਣਾ ਕੇ ਗਾਈ, ਜਿਸ ਦੀ ਵੰਨਗੀ ਇਸ ਪ੍ਰਕਾਰ ਹੈ:-

ਮਹਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ।
ਹਸਨੇ ਬੇਈਮਾਨੀ ਨਾਲ ਮਹਿਮੇ ਖੱਟੀ।
ਭੇੜ ਦੁਹਾਂ ਦਾ ਮਚਿਆ ਸਰ ਵਗੇ ਫੱਟੀ।
ਮਹਿਮੇ ਪਾਈ ਫਤੇ ਹੁਣ, ਗਲ ਹਸਨੇ ਘੱਟੀ।
ਬੰਨ੍ਹ ਹਸਨੇ ਨੂੰ ਛੱਡਿਆ, ਜਸ ਮਹਿਮੇ ਖੱਟੀ।

ਇਸ ਵਾਰ ਦੀ ਧਾਰਨਾ ਉਤੇ ਸਾਰੰਗ ਦੀ ਵਾਰ ਗਾਉਣ ਦੀ ਸੂਚਨਾ ਹੈ:-

ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ।



## ਸਾਰੰਗ ਕੀ ਵਾਰ ਮਹਲਾ ੪ ਰਾਇਮਹਮੇ ਹਸਨੇ ਕੀ ਧੁਨਿ ॥

**੧ੴ ਸਤਿਗੁਰ ਪ੍ਰਸਾਦਿ॥ ਸਲੋਕ ਮਹਲਾ ੨ ॥ ਗੁਰੁ ਕੁੰਜੀ ਪਾਹੂ ਨਿਵਲੁ, ਮਨੁ ਕੋਠਾ, ਤਨੁ ਛਤਿ॥ ਨਾਨਕ, ਗੁਰ ਬਿਨੁ ਮਨ ਕਾ ਤਾਕੁ ਨ ਉਘੜੈ, ਅਵਰ ਨ ਕੁੰਜੀ ਹਥਿ॥੧॥**

**ਪਦ ਅਰਥ** : ਪਾਹੂ-(ਮਾਇਆ ਰੂਪੀ ਅਗਿਆਨਤਾ ਦੀ) ਪਾਹ ਦਾ। ਨਿਵਲੁ-ਸੰਗਲੀ ਵਾਲਾ ਜੰਦਰਾ। ਤਨੁ-ਸਰੀਰ। ਤਾਕੁ-ਬੂਹਾ। ਨ ਉਘੜੈ-ਨਹੀਂ ਖੁਲ੍ਹਦਾ। ਅਵਰੁ-ਹੋਰ। ਹਰਿ-ਹੱਥ ਵਿਚ ।੧।

**ਅਰਥ ਸਲੋਕ ਮਹਲਾ ੨ ॥**- (ਹੇ ਭਾਈ! ਮਨੁੱਖੀ) ਮਨ ਇਕ ਕੋਠਾ ਹੈ (ਜਿਸ ਉਤੇ) ਸਰੀਰ ਰੂਪੀ ਛਤ ਹੈ (ਇਸ ਕੋਠੇ ਨੂੰ ਮਾਇਆ ਰੂਪੀ)ਜੰਦਰਾ ਲੱਗਾ ਹੋਇਆ (ਅਤੇ ਇਸ ਜੰਦਰੇ ਨੂੰ ਖੋਲ੍ਹਣ ਦੀ) ਕੁੰਜੀ (ਚਾਬੀ) ਗੁਰੂ ਪਾਸ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਤੋਂ ਬਿਨਾ) ਮਨ ਦਾ ਤਾਕ (ਬੂਹਾ) ਨਹੀਂ ਖੁਲ੍ਹ ਸਕਦਾ (ਕਿਉਂਕਿ ਕਿਸੇ) ਹੋਰ ਦੇ ਹਥ ਵਿਚ (ਇਹ) ਕੁੰਜੀ ਨਹੀ ਹੈ।੧।

**ਮਹਲਾ ੧ ॥ ਨ ਭੀਜੈ, ਰਾਗੀ ਨਾਦੀ ਬੇਦਿ॥ ਨ ਭੀਜੈ, ਸੁਰਤੀ ਗਿਆਨੀ ਜੋਗਿ॥ ਨ ਭੀਜੈ, ਸੋਗੀ ਕੀਤੈ ਰੋਜਿ॥ ਨ ਭੀਜੈ, ਰੂਪੀ ਮਾਲੀ ਰੰਗਿ॥ ਨ ਭੀਜੈ, ਤੀਰਥਿ ਭਵਿਐ ਨੰਗਿ॥ ਨ ਭੀਜੈ, ਦਾਤੀ ਕੀਤੈ ਪੁੰਨਿ॥ ਨ ਭੀਜੈ, ਬਾਹਰਿ ਬੈਠਿਆ ਸੁੰਨਿ॥ ਨ ਭੀਜੈ, ਭੇੜਿ ਮਰਹਿ ਭਿੜਿ ਸੂਰ॥ ਨ ਭੀਜੈ, ਕੇਤੇ ਹੋਵਹਿ ਧੂੜ॥ ਲੇਖਾ ਲਿਖੀਐ, ਮਨ ਕੈ ਭਾਇ॥ ਨਾਨਕ, ਭੀਜੈ ਸਾਚੈ ਨਾਇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਰਾਗੀ, ਨਾਦੀ,ਰੂਪੀ, ਮਾਲੀ, ਦਾਤੀ, ਬੈਠਿਆਂ, ਮਰਹਿੰ, ਹੋਵਹਿੰ, ਨਾਇੰ।

**ਪਦ ਅਰਥ**: ਨ ਭੀਜੈ-ਭਿੱਜਦਾ ਨਹੀ, ਪ੍ਰਸੰਨ ਨਹੀ ਹੁੰਦਾ। ਰਾਗੀ-ਰਾਗਾਂ ਦੁਆਰਾ। ਨਾਦੀ-ਨਾਦ ਵਜਾਉਣ ਨਾਲ। ਬੇਦਿ-ਵੇਦ (ਪੜ੍ਹਨ) ਨਾਲ। ਸੁਰਤੀ-ਸਮਾਧੀ ਨਾਲ। ਜੋਗਿ-ਜੋਗ (ਸਾਧਨਾ) ਨਾਲ। ਸੋਗੀ ਕੀਤੈ-ਸੋਗ ਕੀਤਿਆਂ। ਰੋਜਿ-ਹਰ ਰੋਜ਼। ਰੂਪੀ-ਰੂਪ ਨਾਲ। ਮਾਲੀ-ਧਨ ਨਾਲ। ਰੰਗਿ-ਰੰਗ ਤਮਾਸ਼ੇ (ਵੇਖਣ) ਨਾਲ। ਤੀਰਥਿ-ਤੀਰਥਾਂ ਉਤੇ। ਭਵਿਐ ਨੰਗਿ-ਨੰਗੇ ਹੋ ਕੇ ਫਿਰਨ ਨਾਲ। ਦਾਤੀ-ਦਿਤਆਂ। ਕੀਤੈ ਪੁੰਨ-ਪੁੰਨ ਦਾਨ ਕੀਤਿਆਂ। ਸੁੰਨਿ-ਸੁੰਨ ਵਿਚ, ਅਫੁਰ ਸਮਾਧੀ ਦੁਆਰਾ। ਭੇੜਿ-ਭੇੜ (ਜੰਗ) ਵਿਚ। ਮਰਹਿ-ਮਰਦੇ ਹਨ। ਭਿੜਿ-ਭਿੜ (ਲੜ) ਕੇ। ਸੂਰ-ਸੂਰਮੇ, ਜੋਧੇ। ਕੇਤੇ-ਕਈ। ਹੋਵਹਿ ਧੂੜ-ਮਿਟੀ ਹੋ ਜਾਂਦੇ ਹਨ। ਲੇਖਾ-(ਚੰਗੇ ਮੰਦੇ ਕਰਮਾਂ ਦਾ) ਹਿਸਾਬ। ਮਨ ਕੈ ਭਾਇ-ਮਨ ਦੀ ਭਾਵਨਾ ਅਨੁਸਾਰ। ਸਾਚੈ ਨਾਇ-ਸੱਚੇ ਨਾਮ ਵਿਚ (ਜੁੜਿਆਂ) ।੨।

**ਮਹਲਾ ੧॥ ਅਰਥ**: (ਹੇ ਭਾਈ! ਉਹ ਵਾਹਿਗੁਰੂ) ਰਾਗਾਂ ਦੁਆਰਾ (ਗਾਇਨ ਕਰਨ ਨਾਲ) ਨਾਦ (ਵਜਾਣ) ਨਾਲ ਜਾਂ ਵੇਦ (ਆਦਿ, ਧਰਮ ਗ੍ਰੰਥ ਪੜ੍ਹਨ) ਨਾਲ ਪ੍ਰਸੰਨ ਨਹੀ ਹੁੰਦਾ। (ਉਹ ਵਾਹਿਗੁਰੂ) ਸਮਾਧੀ ਲਾਉਣ ਨਾਲ ਜਾਂ ਜੋਗ ਕਮਾਉਣ ਨਾਲ ਪ੍ਰਸੰਨ ਨਹੀਂ ਹੁੰਦਾ, (ਉਹ ਪ੍ਰਭੂ) ਹਰ ਰੋਜ਼ ਸੋਗ ਕੀਤਿਆਂ ਖੁੱਸ਼ ਨਹੀਂ ਹੁੰਦਾ। (ਉਹ ਪ੍ਰਭੂ) ਰੂਪ, ਧਨ ਤਮਾਸ਼ੇ (ਆਦਿ ਵੇਖਣ ਭਾਵ ਮੌਜ ਕਰਨ)ਨਾਲ ਵੀ ਪ੍ਰਸੰਨ ਨਹੀਂ ਹੁੰਦਾ। ਤੀਰਥਾਂ ਤੇ (ਨਹਾਉਣ) ਨੰਗੇ, ਫਿਰਨ ਨਾਲ ਪ੍ਰਸੰਨ ਨਹੀ ਹੁੰਦਾ। ਨਾ ਪੁੰਨ-ਦਾਨ ਕੀਤਿਆਂ,(ਅਤੇ) ਨਾ ਬਾਹਰ ਸੁੰਨ

(ਸਮਾਧੀ) ਵਿਚ ਬੈਠਿਆਂ ਪ੍ਰਸੰਨ ਹੁੰਦਾ ਹੈ, ਨਾ (ਉਹ ਪ੍ਰਭੂ) ਸੂਰਮਿਆਂ (ਜੋਧਿਆਂ ਤੇ) ਰੀਝਦਾ ਹੈ (ਜੋ ਮੈਦਾਨੇ ਜੰਗ ਵਿਚ) ਲੜ ਕੇ ਮਰਦੇ ਹਨ। ਨਾ (ਪਰਮਾਤਮਾ ਉਨ੍ਹਾਂ ਤੇ) ਖ਼ੁਸ਼ ਹੁੰਦਾ ਹੈ (ਜਿਹੜੇ) ਕਈ ਨਿਮਰਤਾ ਰੂਪ ਹੋ ਜਾਂਦੇ ਹਨ। (ਮਨੁੱਖ ਦੇ ਜੀਵਨ ਦਾ) ਹਿਸਾਬ ਮਨ ਦੀ (ਕਰਮ) ਭਾਵਨੀ ਅਨੁਸਾਰ ਲਿਖਿਆ ਜਾਂਦਾ ਹੈ, (ਬਾਹਰਲੇ ਕਰਮ ਮਨੁੱਖ ਦਾ ਕੁਝ ਨਹੀ ਸਵਾਰ ਸਕਦੇ)। ਨਾਨਕ (ਗੁਰੂ ਜੀ ਫੁਰਮਾਉਂਦ ਹਨ ਕਿ ਉਹ ਪਰਮਾਤਮਾ ਕੇਵਲ) ਸਚੇ ਨਾਮ ਵਿਚ (ਜੁੜਿਆਂ ਹੀ ਜੀਵ ਉਤੇ) ਪ੍ਰਸੰਨ ਹੁੰਦਾ ਹੈ।੨।

**ਮਹਲਾ ੧ ॥ ਨਵ ਛਿਅ ਖਟ ਕਾ ਕਰੇ ਬੀਚਾਰ॥ ਨਿਸਿ ਦਿਨ ਉਚਰੈ, ਭਾਰ ਅਠਾਰ॥ ਤਿਨਿ ਭੀ, ਅੰਤੁ ਨ ਪਾਇਆ ਤੋਹਿ॥ ਨਾਮ ਬਿਹੂਣ, ਮੁਕਤਿ ਕਿਉ ਹੋਇ॥ ਨਾਭਿ ਵਸਤ, ਬ੍ਰਹਮੈ ਅੰਤੁ ਨ ਜਾਣਿਆ॥ ਗੁਰਮੁਖਿ, ਨਾਨਕ, ਨਾਮੁ ਪਛਾਣਿਆ॥੩॥**

**ਮਹਲਾ ੧॥ਪਦ ਅਰਥ:** ਨਵ-ਨੌ ਵਿਆਕਰਣ। ਛਿਆ-ਛੇ ਸ਼ਾਸਤ੍ਰ। ਖਟ-ਛੇ ਵੇਦਾਂਗ। ਨਿਸਿ-ਰਾਤ। ਭਾਰ ਅਠਾਰ-ਅਠਾਰਾਂ ਪਰਵਾਂ ਵਾਲਾ ਮਹਾਂਭਾਰਤ ਗ੍ਰੰਥ। ਤਿਨਿ-ਉਸ ਨੇ। ਤੋਹਿ-ਤੇਰਾ। ਬਿਹੂਣ-ਬਿਨਾ, ਸਖਣਾ। ਮੁਕਤਿ ਕਿਉ ਹੋਇ-ਮੁਕਤੀ ਕਿਵੇਂ ਹੋ ਸਕਦੀ ਹੈ?। ਨਾਭਿ-(ਕਮਲ ਫੁਲ ਦੀ) ਨਾਭੀ ਵਿਚ। ਵਸਤ-ਵਸਦਿਆਂ। ਬ੍ਰਹਮੈ-ਬ੍ਰਹਮਾਂ ਨੇ। ਗੁਰਮੁਖਿ-ਗੁਰੂ ਦੁਆਰਾ।੩।

**ਮਹਲਾ ੧ ॥ ਅਰਥ:** (ਹੇ ਭਾਈ! ਜਿਹੜਾ ਮਨੁਖ) ਨੌ ਵਿਆਕਰਣਾਂ ਛੇ ਸ਼ਾਸਤਰਾਂ (ਅਤੇ) ਵੇਦਾਂਗਾਂ ਦਾ ਵਿਚਾਰ ਕਰੇ, ਅਠਾਰਾਂ ਪਰਵਾ ਵਾਲੇ ਮਹਾਂਭਾਰਤ ਗ੍ਰੰਥ ਦਿਨ ਰਾਤ ਪੜ੍ਹਦਾ ਰਹੇ, ਹੇ ਪ੍ਰਭੂ! ਉਸ ਨੇ ਕਦੇ ਤੇਰਾ ਅੰਤ ਨਹੀਂ ਪਾਇਆ। ਨਾਮ ਤੋਂ ਵਿਹੂਣਾ (ਮਨੁੱਖ) ਮੁਕਤਿ ਕਿਵੇਂ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)। (ਕਮਲ ਦੀ) ਨਾਭੀ ਵਿਚ ਵਸਦਿਆਂ ਬ੍ਰਹਮਾਂ ਨੇ (ਪ੍ਰਭੂ ਦਾ) ਅੰਤ ਨਹੀ ਪਾਇਆ (ਪਰ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਾਂ) ਗੁਰੂ ਪਰਮੇਸਰ ਦੁਆਰਾ ਨਾਮ ਨੂੰ ਪਛਾਣ ਲਿਆ ਹੈ।੩।

**ਪਉੜੀ ॥ ਆਪੇ ਆਪਿ ਨਿਰੰਜਨਾ, ਜਿਨਿ ਆਪੁ ਉਪਾਇਆ॥ ਆਪੇ ਖੇਲੁ ਰਚਾਇਓਨੁ, ਸਭ ਜਗਤੁ ਸਬਾਇਆ॥ ਤ੍ਰੈਗੁਣ ਆਪਿ ਸਿਰਜਿਅਨੁ, ਮਾਇਆ ਮੋਹੁ ਵਧਾਇਆ॥ ਗੁਰਪਰਸਾਦੀ ਉਬਰੇ, ਜਿਨ ਭਾਣਾ ਭਾਇਆ॥ ਨਾਨਕ, ਸਚੁ ਵਰਤਦਾ, ਸਭ ਸਚਿ ਸਮਾਇਆ॥੧॥**

**ਪਉੜੀ॥ਪਦ ਅਰਥ:** ਨਿਰੰਜਨਾ-ਮਾਇਆ ਦੇ ਪ੍ਰਭਾਵ ਤੋਂ ਰਹਿਤ ਪਰਮਾਤਮਾ। ਜਿਨਿ-ਜਿਸ (ਪ੍ਰਭੂ) ਨੇ। ਆਪੁ-ਆਪਣੇ ਆਪ ਨੂੰ। ਉਪਾਇਆ-ਪ੍ਰਗਟ ਕੀਤਾ ਹੈ। ਰਚਾਇਓਨੁ-ਉਸ ਨੇ ਰਚਾਇਆ। ਸਿਰਜਿਅਨੁ-ਉਸ ਨੇ ਸਿਰਜੇ, ਪੈਦਾ ਕੀਤੇ। ਸਬਾਇਆ-ਸਾਰਾ। ਉਬਰੇ-ਬਚ ਗਏ। ਜਿਨ-ਜਿਨ੍ਹਾਂ ਨੂੰ। ਭਾਇਆ-ਚੰਗਾ, ਮਿੱਠਾ ਲਗਾ।੧।

**ਅਰਥ:** ਮਾਇਆ ਦੇ ਪ੍ਰਭਾਵ ਤੋਂ ਰਹਿਤ ਪਰਮਾਤਮਾ (ਸਭ ਕੁਝ) ਆਪ ਹੀ ਆਪ ਹੈ, ਜਿਸ ਨੇ ਆਪਣੇ ਆਪ ਨੂੰ ਪ੍ਰਗਟ ਕੀਤਾ ਹੈ। (ਉਸ ਨੇ) ਆਪ ਹੀ (ਜਗਤ) ਤਮਾਸ਼ਾ ਰਚਾਇਆ ਹੈ (ਤੇ) ਸਾਰਾ ਜਗਤ (ਬਣਾਇਆ) ਹੈ। (ਰਜੋ, ਤਮੋ, ਸਤੋ) ਤਿੰਨ ਗੁਣ ਵੀ (ਉਸ ਨੇ) ਆਪ ਹੀ ਪੈਦਾ ਕੀਤੇ ਹਨ (ਅਤੇ ਇਨ੍ਹਾਂ ਰਾਹੀਂ) ਮਾਇਆ ਦਾ ਮੋਹ ਵਧਾਇਆ ਹੈ। ਗੁਰੂ ਦੀ ਕਿਰਪਾ ਨਾਲ (ਉਹੀ ਤ੍ਰੈਗੁਣੀ ਮਾਇਆ ਦੇ ਮੋਹ ਵਿਚੋਂ) ਬਚੇ ਹਨ,

ਜਿਨ੍ਹਾਂ ਨੂੰ ਪ੍ਰਭੂ ਦਾ) ਭਾਣਾ ਮਿੱਠਾ ਲਗਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਦਾ ਥਿਰ ਰਹਿਣ ਵਾਲਾ ਪ੍ਰਭੂ ਸਭ ਥਾਵਾਂ ਤੇ ਵਿਆਪਕ ਹੈ ਅਤੇ ਸਭ ਕੁਝ ਸਚ ਵਿਚ ਸਮਾਇਆ ਹੋਇਆ ਹੈ।੧।

# ਅਰਥ ਭੇਦ ਅਤੇ ਨਿਰਣੈ

## ਗੁਰੁ ਕੁੰਜੀ ਪਾਹੂ ਨਿਵਲੁ, ਮਨੁ ਕੋਠਾ ਤਨੁ ਛਤਿ॥

ਵਖ ਵਖ ਅਰਥ:

੧. ਮਨ ਕੋਠਾ ਹੈ ਅਸਥੂਲ ਤਨ ਊਪਰ ਛਤ ਪੜੀ ਹੂਈ ਹੈ, ਰਾਗ ਦ੍ਵੈਖ ਵਾ ਆਸਾ ਅੰਦੇਸਾ ਤਖਤੇ ਹੈਂ ਔਰ ਅਗਿਆਨ ਰੂਪੀ (ਨਿਵਲੁ) ਜੰਦਰਾ ਲਗਾ ਹੂਆ ਹੈ, ਔਰ ਗੁਰੋਂ ਕੇ (ਪਾਹੂ) ਪਾਸ ਬ੍ਰਹਮ ਇੰਦ੍ਰਿਆਂ ਰੂਪੀ ਕੁੰਜੀ ਹੈ। [ਫ.ਸ

੨. ਮਨ ਨੂੰ ਮਾਇਆ ਦਾ ਪਾਹੂ ਜੰਦਰਾ ਲੱਗਾ ਹੈ ਤੇ ਗੁਰੂ ਇਸ ਜੰਦਰੇ ਨੂੰ ਖੋਲ੍ਹਣ ਲਈ ਕੁੰਜੀ ਹੈ। (ਜੇ ਅਰਥ) ਗੁਰੂ ਦੇ ਪਾਸ ਹੁੰਦੇ ਤਾਂ 'ਗੁਰੁ' ਦੇ ਅੰਤ ਔਕੁੜ ਨ ਹੁੰਦਾ)। ਪਾਹੂ-ਪਾਸ, ਨੇੜੇ। [ਸ਼ਬਦਾਰਥ, ਦਰਪਣ

੩. ਗੁਰੂ ਪਾਸ ਮਨ ਦਾ ਤਾਲਾ ਖੋਲ੍ਹਣ ਲਈ ਕੁੰਜੀ ਹੈ। [ਮ.ਕੋ.

੪. ਮਨ (ਮਣੀਆਂ ਦਾ) ਕੋਠਾ ਹੈ, ਤਨ ਛਤ ਹੈ (ਅਗਯਾਨ) ਦਾ ਜੰਦਰਾ, ਗੁਰੂ ਦੇ (ਪਾਹੂ) ਪਾਸ ਕੁੰਜੀ (ਬ੍ਰਹਮ ਵਿਦਿਯਾ) ਹੈ। [ਖ਼ਾ.ਟ੍ਰੈ.ਸੁ. ਕੋਸ਼

**ਨਿਰਣੈ:** ਗੁਰਬਾਣੀ ਲਗਮਾਤਰੀ ਨੇਮਾਂ ਦੇ ਅਧਾਰ ਤੇ ਮਹਾਨ ਕੋਸ਼ ਅਤੇ ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਵਾਲੇ ਕੋਸ਼ ਵਿਚ 'ਪਾਹੂ' ਪਦ ਦੇ ਅਰਥ 'ਪਾਸ' ਠੀਕ ਹਨ। ਸ਼ਬਦਾਰਥ ਤੇ ਦਰਪਣ ਵਿਚ 'ਪਾਹੂ' ਦੇ ਅਰਥ 'ਗੁਰੁ ਕੁੰਜੀ' ਠੀਕ ਨਹੀ ਕਿਉਂਕਿ ਗੁਰੂ ਆਪ ਕੁੰਜੀ ਨਹੀ ਹੈ, ਸਗੋਂ ਗੁਰੂ ਦੇ ਪਾਸ ਕੁੰਜੀ ਹੈ। ਇਹ ਕੁੰਜੀ ਹੋਰ ਕਿਸੇ ਦੇ ਹਥ ਵਿਚ ਨਹੀਂ ਹੈ। ਪੁਰਾਤਨ ਹੱਥ ਲਿਖਤੀ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਮਤ ੧੮੪੪ ਵਿਚ 'ਗੁਰੁ' ਪਦ ਦੀ ਥਾਂ 'ਗੁਰ' ਪਦ ਉਪਲਬਧ ਹੈ, ਇਸ ਨਾਲ ਸ਼ਬਦਾਰਥੀ ਵਿਦਵਾਨਾਂ ਦਾ ਉਠਾਇਆ ਇਤਰਾਜ਼ ਦੂਰ ਹੋ ਜਾਂਦਾ ਹੈ।

# ਸਾਰੰਸ਼ ਅਤੇ ਸਿਧਾਂਤ

ਜਿਵੇਂ 'ਇਹੁ ਤਨ ਮਾਇਆ ਪਾਹਿਆ ਪਿਆਰੇ, ਲੀਤੜਾ ਲਬਿ ਰੰਗਾਏ' ਵਾਲੀ ਪੰਗਤੀ ਦਾ ਅਰਥ ਹੈ, ਤਿਵੇਂ ਮਨ ਰੂਪੀ ਕੋਠਾ ਹੈ ਇਸ ਉਤੇ ਸਰੀਰ ਰੂਪੀ ਛੱਤ ਹੈ, ਭਾਵ ਮਨ ਇਹ ਸਰੀਰ ਵਿਚ ਢਕਿਆ ਹੋਇਆ ਹੈ। ਇਸ ਕੋਠੇ ਨੂੰ (ਮਾਇਆ ਦੀ) ਪਾਹ ਦਾ ਸੰਗਲੀ ਵਾਲਾ ਜੰਦਰਾ ਲੱਗਾ ਹੋਇਆ ਹੈ (ਇਸ ਜੰਦਰੇ ਨੂੰ ਖੋਲ੍ਹਣ ਲਈ ਗੁਰੂ ਪਾਸ ਕੁੰਜੀ ਹੈ। ਭਾਵ ਜੇ ਗੁਰੂ ਮਨ ਤੋਂ ਮਾਇਆ ਦਾ ਪੜਦਾ ਹਟਾਵੇ, ਸੁਤੇ ਹੋਏ ਮਨ ਨੂੰ ਜਗਾਵੇ, ਤਾਂ ਮਨ ਨੂੰ ਸੋਝੀ ਆ ਸਕਦੀ ਹੈ।

ਦੂਜੇ ਦੋ ਸਲੋਕ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਚਾਰਨ ਕੀਤੇ ਹੋਏ ਹਨ, ਇਨ੍ਹਾਂ ਵਿਚ ਜੀਵ ਨੂੰ ਇਹ ਗਲ ਸਮਝਾਈ ਹੈ ਕਿ ਅਸਲ ਗਲ ਮਨ ਦੀ ਭਾਵਨੀ ਹੈ, ਬਾਹਰਮੁਖੀ ਕਰਮ ਨਹੀਂ। 'ਲੇਖਾ ਲਿਖੀਐ ਮਨ ਕੈ ਭਾਇ' ਤੇ ਜ਼ੋਰ ਦਿੱਤਾ ਹੈ ਅਤੇ ਨਾਲ ਸੋਝੀ ਦਿਤੀ ਹੈ ਕਿ ਉਹ ਪਰਮੇਸ਼ਰ ਸਚੇ ਨਾਮ ਦੁਆਰਾ ਹੀ ਪ੍ਰਸੰਨ ਹੁੰਦਾ ਹੈ।

ਪਉੜੀ ਵਿਚ ਪਰਮਾਤਮਾ ਨੂੰ ਸਭ ਦਾ ਮੂਲ ਦਸਿਆ ਹੈ, ਮਨ ਨੂੰ ਤਿੰਨ ਗੁਣਾ ਦੁਆਰਾ ਭਰਮਾਉਣ ਵਾਲਾ ਵੀ ਆਪ ਹੈ ਅਤੇ ਭਾਣੇ ਵਿਚ ਲਾ ਕੇ ਸੰਵਾਰਨ ਵਾਲਾ ਵੀ ਆਪ ਹੈ। ਇਸ ਲਈ ਗੁਰੂ ਦੀ ਕਿਰਪਾ ਨਾਲ ਹੀ ਮਾਇਆ ਮੋਹ ਤੋਂ ਬਚਿਆ ਜਾ ਸਕਦਾ ਹੈ।

**ਸਲੋਕ ਮਹਲਾ ੨ ॥ ਆਪਿ ਉਪਾਏ ਨਾਨਕਾ, ਆਪੇ ਰਖੈ ਵੇਕ॥ ਮੰਦਾ ਕਿਸ ਨੋ ਆਖੀਐ, ਜਾਂ ਸਭਨਾ ਸਾਹਿਬ ਏਕੁ॥ ਸਭਨਾ ਸਾਹਿਬੁ ਏਕੁ ਹੈ, ਵੇਖੈ ਧੰਧੈ ਲਾਇ॥ ਕਿਸੈ ਥੋੜਾ, ਕਿਸੈ ਅਗਲਾ, ਖਾਲੀ ਕੋਈ ਨਾਹਿ॥ ਆਵਹਿ ਨੰਗੇ, ਜਾਹਿ ਨੰਗੇ, ਵਿਚੇ ਕਰਹਿ ਵਿਥਾਰ॥ ਨਾਨਕ, ਹੁਕਮੁ ਨ ਜਾਣੀਐ, ਅਗੈ ਕਾਈ ਕਾਰ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹਿਂ, ਆਵਹਿਂ, ਜਾਹਿਂ, ਕਰਹਿਂ।

**ਪਦ ਅਰਥ:** ਉਪਾਏ-ਪੈਦਾ ਕਰਕੇ। ਰਖੈ ਵੇਕ-ਵਖ ਵਖ ਰਖਦਾ ਹੈ। ਸਾਹਿਬੁ-ਮਾਲਕ। ਧੰਧੈ-ਧੰਧੇ (ਕੰਮਕਾਰ) ਵਿਚ। ਅਗਲਾ-ਬਹੁਤ। ਆਵਹਿ ਨੰਗੇ-(ਜੀਵ) ਨੰਗੇ ਹੀ ਆਉਂਦੇ (ਭਾਵ ਜੰਮਦੇ) ਹਨ। ਜਾਹਿ ਨੰਗੇ-ਨੰਗੇ ਹੀ ਜਾਂਦੇ (ਭਾਵ ਮਰਦੇ) ਹਨ। ਵਿਚੇ-(ਜਗਤ) ਵਿਚ ਹੀ। ਕਰਹਿ ਵਿਥਾਰ-ਖਿਲਾਰੇ ਪਾ ਲੈਂਦੇ ਹਨ। ਅਗੈ-ਪਰਲੋਕ ਵਿਚ। ਕਾਈ ਕਾਰ-ਕਿਹੜੀ ਕਾਰ ਵਿਚ ਲਾਏਗਾ।੧।

**ਸਲੋਕ ਮਹਲਾ ੨ ॥ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ) ਆਪ (ਸਾਰੇ ਜੀਵ) ਪੈਦਾ ਕਰਕੇ ਆਪ ਹੀ (ਸਭ ਦਾ ਸੁਭਾਉ) ਵਖੋ ਵਖਰਾ ਰਖਦਾ ਹੈ। ਜਦੋਂ ਸਭਨਾ ਦਾ ਮਾਲਕ ਹੀ ਇਕ ਹੈ (ਫਿਰ) ਮੰਦਾ ਕਿਸ ਨੂੰ ਆਖੀਏ। ਸਾਰਿਆਂ ਦਾ ਮਾਲਕ ਇਕ ਹੈ (ਉਹ ਆਪ ਹੀ ਸਭ ਨੂੰ) ਵੇਖਦਾ ਹੈ ਤੇ ਧੰਧੇ ਵਿਚ ਲਾਉਂਦਾ ਹੈ। ਕਿਸ ਨੂੰ ਥੋੜਾ (ਧੰਧਾ) ਕਿਸੇ ਨੂੰ ਬਹੁਤਾ (ਧੰਧਾ ਉਸ ਪ੍ਰਭੂ ਨੇ ਦਿਤਾ ਹੈ, ਧੰਧੇ ਤੋਂ) ਖ਼ਾਲੀ ਕੋਈ ਨਹੀ ਹੈ। (ਹੇ ਭਾਈ! ਜੀਵ ਜਗਤ ਵਿਚ) ਨੰਗੇ ਆਉਂਦੇ ਹਨ ਤੇ ਨੰਗੇ ਜਾਂਦੇ ਹਨ (ਪਰ ਇਹ ਵੇਖਣ ਦੇ ਬਾਵਜੂਦ ਵੀ ਜੀਵ ਜਗਤ ਵਿਚ) ਖਿਲਾਰਾ ਪਾ ਲੈਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਜੀ ਦੇ) ਹੁਕਮ ਨੂੰ ਨਹੀ ਬੁਝਿਆ ਜਾ ਸਕਦਾ (ਕਿ ਪਰਲੋਕ ਵਿਚ ਜੀਆਂ ਨੂੰ) ਕਿਹੜੀ ਕਾਰ (ਕਰਨੀ ਮਿਲੇਗੀ)।੧।

**ਮਹਲਾ ੧ ॥ ਜਿਨਸਿ ਥਾਪਿ ਜੀਆਂ ਕਉ ਭੇਜੈ, ਜਿਨਸਿ ਥਾਪਿ ਲੈ ਜਾਵੈ॥ ਆਪੇ ਥਾਪਿ, ਉਥਾਪੈ ਆਪੇ, ਏਤੇ ਵੇਸ ਕਰਾਵੈ॥ ਜੇਤੇ ਜੀਅ ਫਿਰਹਿ ਅਉਧੂਤੀ, ਆਪੇ ਭਿਖਿਆ ਪਾਵੈ॥ ਲੇਖੈ ਬੋਲਣੁ, ਲੇਖੈ ਚਲਣੁ, ਕਾਇਤੁ ਕੀਚਹਿ ਦਾਵੇ॥ ਮੂਲੁ ਮਤਿ ਪਰਵਾਣਾ ਏਹੋ, ਨਾਨਕੁ ਆਖਿ ਸੁਣਾਏ॥ ਕਰਣੀ ਉਪਰਿ ਹੋਇ ਤਪਾਵਸੁ, ਜੇ ਕੋ ਕਹੈ ਕਹਾਏ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਆਂ, ਫਿਰਹਿਂ, ਕੀਚਹਿਂ।

**ਪਦ ਅਰਥ:** ਜਿਨਸਿ ਥਾਪਿ-ਵਖ ਵਖ ਕਿਸਮਾਂ ਦੇ (ਸਰੀਰ) ਬਣਾ ਕੇ। ਜੀਆ-ਜੀਆਂ ਨੂੰ। ਭੇਜੈ-(ਦੁਨੀਆਂ ਵਿਚ) ਭੇਜਦਾ ਹੈ। ਲੈ ਜਾਵੈ-(ਇਥੋਂ ਪਰਲੋਕ ਵਿਚ) ਲੈ ਜਾਂਦਾ ਹੈ। ਆਪੇ ਥਾਪਿ-ਆਪ ਹੀ ਬਣਾ

ਕੇ। ਉਥਾਪੈ ਆਪੇ-ਆਪ ਹੀ ਨਾਸ਼ ਕਰਦਾ ਹੈ। ਏਤੇ-ਇਤਨੇ। ਵੇਸ ਕਰਾਵੈ-(ਵਖ ਵਖ) ਸ਼ਕਲਾਂ ਬਣਾਉਂਦਾ ਹੈ। ਜੇਤੇ ਜੀਅ-ਜਿਤਨੇ ਵੀ ਜੀਵ ਹਨ। ਫਿਰਹਿ ਅਉਧੂਤੀ-ਮੰਗਤੇ ਫਿਰ ਰਹੇ ਹਨ। ਭਿਖਿਆ-ਭਿਛਿਆ, ਖ਼ੈਰ। ਲੇਖੈ-ਹਿਸਾਬ ਵਿਚ ਹੈ। ਚਲਣੁ-ਚਲਣਾ। ਕਾਇਤੁ-ਕਿਉਂ? ਕਿਸ ਲਈ। ਕੀਚਹਿ-ਕਰੀਏ। ਦਾਵੇ-(ਮੱਲਾਂ ਮਲਣ ਦੇ ਝੂਠੇ) ਦਾਵੇ।ਮੂਲ ਮਤਿ-ਅਸਲ ਮਤਿ। ਪਰਵਾਣਾ-ਪਰਵਾਨਾ। ਆਖਿ ਸੁਣਾਏ-ਆਖ ਕੇ ਸੁਣਾਇਆ ਹੈ। ਕਰਣੀ ਉਪਰਿ-ਅਮਲੀ ਜੀਵਨ ਉਤੇ। ਤਪਾਵਸੁ-ਨਿਆਉਂ, ਨਬੇੜਾ। ਜੇ ਕੋ ਕਹੈ ਕਹਾਵੈ-(ਬੇਸ਼ਕ) ਜੇ ਕੋਈ ਆਪ ਕਹਿੰਦਾ ਰਹੇ ਤੇ (ਹੋਰਾਂ ਤੋਂ) ਕਹਾਉਂਦਾ ਰਹੇ।੧।

**ਮਹਲਾ ੧॥ਅਰਥ:-** (ਹੇ ਭਾਈ! ਪਰਮਾਤਮਾ) ਵਖ ਵਖ ਕਿਸਮਾਂ ਦੇ ਜੀਵ ਬਣਾ ਕੇ ਜੀਆਂ ਨੂੰ (ਇਸ ਦੁਨੀਆ ਵਿਚ) ਭੇਜਦਾ ਹੈ, (ਫਿਰ ਵਖ ਵਖ) ਜਿਨਸਾਂ ਵਾਲੇ ਜੀਵ ਬਣਾ ਕੇ (ਇਥੋਂ) ਲੈ ਜਾਂਦਾ ਹੈ। (ਪ੍ਰਭੂ) ਆਪ ਹੀ ਬਣਾਂਦਾ ਹੈ, ਆਪ ਹੀ ਨਾਸ਼ ਕਰਦਾ ਹੈ, ਇਹਨਾਂ ਪਾਸੋਂ (ਭਾਵ ਕਈ ਕਿਸਮਾਂ ਦੇ) ਰੂਪ ਕਰਾਉਂਦਾ ਹੈ। ਅਵਧੂਤ (ਮੰਗਤਿਆਂ ਦਾ ਰੂਪ ਧਾਰ ਕੇ) ਜਿਤਨੇ ਜੀਵ (ਜਗਤ ਵਿਚ) ਅਉਧੂਤ ਫਿਰਦੇ ਹਨ (ਉਨ੍ਹਾਂ ਨੂੰ ਪ੍ਰਭੂ) ਆਪ ਹੀ ਭਿਛਿਆ ਪਾਉਂਦਾ ਹੈ। (ਹਰੇਕ ਜੀਵ ਦਾ) ਬੋਲਣਾ ਤੇ ਚਲਣਾ ਹਿਸਾਬ (ਮਰਯਾਦਾ) ਵਿਚ ਹੈ, (ਫਿਰ) ਕਾਹਦੇ ਲਈ (ਮਲਾਂ ਮਲਣ ਦੇ ਝੂਠੇ) ਦਾਵੇ ਕਰੀਏ? (ਭਾਵ ਵਿਅਰਥ ਹਨ)। ਨਾਨਕ ਇਹ ਆਖ ਕੇ ਸੁਣਾਂਦਾ ਹੈ ਕਿ ਅਸਲ ਪਰਵਾਣ ਮਤਿ ਇਹ ਹੈ ਕਿ ਹਰੇਕ ਦੀ ਕਰਣੀ ਉਤੇ ਹੀ ਫੈਸਲਾ ਹੋਣਾ ਹੈ (ਉਂਜ ਭਾਵੇਂ ਆਪਣੀ ਮਰਜ਼ੀ ਨਾਲ) ਕੋਈ ਕਹੀ ਜਾਵੇ (ਜਾਂ) ਦੂਜਿਆਂ ਤੋਂ ਕਹਾਈ ਜਾਵੇ (ਸਭ ਵਿਅਰਥ ਹੈ)।੨।

**ਪਉੜੀ ॥ ਗੁਰਮੁਖਿ ਚਲਤੁ ਰਚਾਇਓਨੁ, ਗੁਣ ਪਰਗਟੀ ਆਇਆ॥ ਗੁਰਬਾਣੀ ਸਦ ਉਚਰੈ, ਹਰਿ ਮੰਨਿ ਵਸਾਇਆ॥ ਸਕਤਿ ਗਈ ਭ੍ਰਮੁ ਕਟਿਆ, ਸਿਵ ਜੋਤਿ ਜਗਾਇਆ॥ ਜਿਨ ਕੈ ਪੋਤੈ ਪੁੰਨੁ ਹੈ, ਗੁਰੁ ਪੁਰਖੁ ਮਿਲਾਇਆ॥ ਨਾਨਕ, ਸਹਜੇ ਮਿਲਿ ਰਹੇ ਹਰਿਨਾਮਿ ਸਮਾਇਆ॥੨॥**

**ਪਦ ਅਰਥ:** ਗੁਰਮੁਖਿ-ਗੁਰੂ ਦੁਆਰਾ। ਚਲਤੁ-ਕੌਤਕ, ਖੇਲ। ਪਰਗਟੀ ਆਇਆ-ਪ੍ਰਗਟ ਕੀਤੇ ਹਨ। ਮੰਨਿ-ਮਨ ਵਿਚ। ਸਕਤਿ-ਸ਼ਕਤੀ, ਮਾਇਆ। ਭ੍ਰਮੁ-ਭਟਕਣਾ। ਸਿਵ ਜੋਤਿ-ਰਬੀ ਜੋਤਿ। ਪੋਤੈ-ਖਜ਼ਾਨੇ ਵਿਚ। ਪੁੰਨੁ-ਪੁੰਨ (ਪੂਰਬਲਾ ਸ੍ਰੇਸ਼ਟ ਕਰਮ) ਹੈ। ਗੁਰੁ ਪੁਰਖੁ-ਸਤਿਗੁਰੂ ਪੁਰਖ ਨੂੰ। ਸਹਜੇ-ਸਹਿਜ ਸੁਭਾਵਿਕ ਹੀ। ਨਾਮਿ-ਨਾਮ ਵਿਚ। ਸਮਾਇਆ-ਲੀਨ ਹੋਏ।

**ਪਉੜੀ ॥ ਅਰਥ:** (ਹੇ ਭਾਈ!) ਉਸ ਪਰਮਾਤਮਾ ਨੇ ਗੁਰੂ ਦੁਆਰਾ ਇਹ ਕੌਤਕ ਰਚਾਇਆ ਹੈ (ਕਿ ਜੋ ਜੀਵ ਪੈਦਾ ਕੀਤੇ ਹਨ ਉਹਨਾਂ ਵਿਚ ਵਖ ਵਖ ਕਿਸਮਾਂ ਦੇ) ਗੁਣਾਂ ਨੂੰ ਪ੍ਰਗਟ ਕੀਤਾ ਹੈ। (ਜੋ ਜੀਵ) ਸਦਾ ਹੀ ਸਤਿਗੁਰੂ ਦੀ (ਅੰਮ੍ਰਿਤ)ਬਾਣੀ ਉਚਾਰਦਾ ਹੈ, (ਅਤੇ) ਹਰੀ ਨੂੰ (ਉਸ ਨੇ ਆਪਣੇ) ਮਨ ਵਿਚ ਵਸਾਇਆ ਹੈ। (ਉਸ ਦੇ ਅੰਦਰੋਂ ਮਾਇਆ ਰੂਪ) ਸ਼ਕਤੀ ਨਿਕਲ ਗਈ ਹੈ, ਭਰਮ ਕਟਿਆ ਗਿਆ ਹੈ, (ਅੰਦਰ) ਰਬੀ-ਜੋਤਿ ਦਾ ਪ੍ਰਕਾਸ਼ ਹੋ ਗਿਆ ਹੈ, ਜਿਨ੍ਹਾਂ ਦੇ ਭਾਗਾਂ ਰੂਪੀ ਖਜ਼ਾਨੇ ਵਿਚ ਚੰਗਿਆਈ ਲਿਖੀ ਹੈ (ਉਨ੍ਹਾਂ ਨੂੰ ਅਕਾਲ ਪੁਰਖ ਨੇ) ਸਤਿਗੁਰੂ ਪੁਰਖ ਮਿਲਾ ਦਿਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕਈ ਜੀਵ) ਸਹਿਜ ਸੁਭਾਵਿਕ ਹੀ (ਪ੍ਰਭੂ ਵਿਚ) ਮਿਲ ਕੇ (ਇਕ-ਮਿਕ ਹੋ ਗਏ ਹਨ ਭਾਵ) ਹਰੀ ਦੇ ਨਾਮ ਵਿਚ ਲੀਨ ਹੋ ਗਏ।੨।

## ਸਾਰੰਸ਼ ਅਤੇ ਸਿਧਾਂਤ

ਜਦੋਂ ਪਰਮਾਤਮਾ ਆਪ ਹੀ ਸਭ ਰਚਨਾ ਦਾ ਮੂਲ ਹੈ, ਸਾਰੇ ਜੀਵ ਉਸ ਦੇ ਪੈਦਾ ਕੀਤੇ ਹੋਏ ਹਨ, ਫਿਰ ਚੰਗਾ ਜਾਂ ਮੰਦਾ ਕਿਸ ਨੂੰ ਆਖੀਏ?

ਮਨੁੱਖੀ ਸਰੀਰ ਦੀ ਬਣਤਰ, ਉਸ ਦੀ ਜ਼ਬਾਨ, ਸਾਰੇ ਕਰਮ, ਬੋਲਣਾ-ਚਾਲਣਾ ਆਦਿ ਪ੍ਰਭੂ ਦੇ ਹੁਕਮ ਵਿਚ ਹੁੰਦੇ ਹਨ। ਇਸ ਦੀ ਵਿਆਖਿਆ ਲਈ ਵੇਖੋ ਸਿਰੀ ਰਾਗੁ ਮਹਲਾ ੧ ॥ ਲੇਖੈ ਬੋਲਣੁ ਬੋਲਣੁ ਲੇਖੈ ਖਾਣਾ ਖਾਉ' (ਪੰ.੧੫)। ਸੋ, ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੀ ਕਰਨੀ ਪ੍ਰਭੂ ਦੇ ਹੁਕਮ ਅਨੁਸਾਰ ਬਣਾਏ।

ਪਉੜੀ ਤੋਂ ਪ੍ਰਗਟ ਹੁੰਦਾ ਹੈ ਕਿ ਇਹ ਸਾਰੀ ਖੇਡ ਉਸ ਪਰਮੇਸ਼ਰ ਦੀ ਹੈ। ਕਿਸੇ ਨੂੰ ਉਸ ਨੇ ਗੁਰੂ ਦੇ ਲੜ ਲਾਕੇ ਗੁਰਮੁਖ ਬਣਾ ਦਿਤਾ ਹੈ, ਉਹ ਗੁਰੂ ਦੀ ਬਾਣੀ ਦਾ ਜਾਪ ਮਨ ਵਿਚ ਵਸਾ ਕੇ ਮਾਇਆ ਦੇ ਭਰਮ ਤੋਂ ਬਚ ਜਾਂਦਾ ਹੈ ਕੋਈ ਭਰਮ ਵਿਚ ਭੁਲਾ ਫਿਰਦਾ ਹੈ।। ਸਾਰੀ ਖੇਡ ਪੂਰਬਲੇ ਕਰਮਾਂ ਦੀ ਹੈ। ਜਿਨ੍ਹਾਂ ਦੀ ਪਿਛਲੀ ਕਮਾਈ ਸੀ, ਉਨ੍ਹਾਂ ਨੂੰ ਹੀ ਪਰਮਾਤਮਾ ਗੁਰੂ ਦਾ ਮਿਲਾਪ ਕਰਾਂਦਾ ਹੈ ਅਤੇ ਉਹ ਆਤਮਿਕ ਅਡੋਲਤਾ ਵਿਚ ਰਹਿ ਕੇ ਪ੍ਰਭੂ ਨਾਲ ਇਕਮਿਕ ਹੋਏ ਰਹਿੰਦੇ ਹਨ।

**ਸਲੋਕ ਮਹਲਾ ੨ ॥ ਸਾਹ ਚਲੇ ਵਣਜਾਰਿਆ, ਲਿਖਿਆ ਦੇਵੈ ਨਾਲਿ॥ ਲਿਖੇ ਉਪਰਿ ਹੁਕਮੁ ਹੋਇ, ਲਈਐ ਵਸਤੁ ਸਮਾਲਿ॥ ਵਸਤੁ ਲਈ ਵਣਜਾਰਈ, ਵਖਰੁ ਬਧਾ ਪਾਇ॥ ਕੇਈ ਲਾਹਾ ਲੈ ਚਲੇ, ਇਕਿ ਚਲੇ ਮੂਲੁ ਗਵਾਇ॥ ਥੋੜਾ ਕਿਨੈ ਨ ਮੰਗਿਓ, ਕਿਸੁ ਕਹੀਐ ਸਾਬਾਸਿ॥ ਨਦਰਿ ਤਿਨਾ ਕਉ ਨਾਨਕਾ, ਜਿ ਸਾਬਤੁ ਲਾਏ ਰਾਸਿ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਣਜਾਰਈਂ, ਸ਼ਾਹ,

**ਪਦ ਅਰਥ:** ਸਾਹ-ਸ਼ਾਹ। ਚਲੇ ਵਣਜਾਰਿਆ-(ਜਦੋਂ ਜੀਵ ਰੂਪ ਵਪਾਰੀ ਪ੍ਰਭੂ ਦੀ ਦਰਗਾਹ ਤੋਂ) ਟੁਰੇ। ਲਿਖਿਆ-(ਜੋ ਜੀਵ ਦੇ ਕਰਮਾਂ ਅਨੁਸਾਰ ਮਥੇ ਤੇ) ਲਿਖਿਆ ਹੈ। ਦੇਵੈ ਨਾਲਿ-(ਉਹ ਉਸ ਵੇਲੇ) ਨਾਲ ਦਿੰਦਾ ਹੈ। ਲਿਖੇ ਉਪਰਿ-(ਉਸ) ਲਿਖੇ ਅਨੁਸਾਰ ਹੀ। ਹੁਕਮੁ ਹੋਇ-(ਪ੍ਰਭੂ ਦਾ) ਹੁਕਮ ਹੁੰਦਾ ਹੈ। ਵਸਤੁ-(ਨਾਮ ਰੂਪ) ਵਸਤੂ। ਸਮਾਲਿ-ਸੰਭਾਲ ਲਈ ਜਾਂਦੀ ਹੈ। ਵਣਜਾਰਈ-ਵਪਾਰੀਆਂ ਨੇ। ਵਖਰੁ ਬਧਾ-ਸੌਦਾ ਪਾ ਕੇ ਬੰਨ, ਦਿੱਤਾ।· ਕੇਈ-ਕਈ। ਲਾਹਾ-ਲਾਭ। ਇਕਿ-ਕਈ। ਮੂਲੁ-ਅਸਲ। ਨਦਰਿ-(ਮਿਹਰ ਦੀ) ਦ੍ਰਿਸ਼ਟੀ। ਸਾਬਤ-ਪੂਰੀ ਦੀ ਪੂਰੀ। ਰਾਸਿ-(ਸੁਆਸਾਂ ਦੀ) ਪੂੰਜੀ ਲੈ । ਲਾਏ-ਲਿਆਵੇ।

**ਅਰਥ:** (ਹੇ ਭਾਈ!) ਸ਼ਾਹ (ਵਾਹਿਗੁਰੂ) ਦੇ (ਭੇਜੇ ਹੋਏ ਜੀਵ ਰੂਪੀ) ਵਪਾਰੀ (ਰਬੀ ਦਰਗਾਹ ਤੋਂ) ਚਲ ਪਏ (ਤਾਂ ਵਾਹਿਗੁਰੂ) ਉਨ੍ਹਾਂ ਵਣਜਾਰਿਆਂ ਦੇ ਭਾਗਾਂ ਵਿਚ ਲਿਖਿਆ ਹੋਇਆ (ਸੁਆਸਾਂ ਦਾ) ਸਰਮਾਇਆ ਨਾਲ ਦਿੰਦਾ ਹੈ। (ਉਸ) ਲੇਖੇ ਅਨੁਸਾਰ ਹੀ (ਪ੍ਰਭੂ ਦਾ) ਹੁਕਮ ਵਰਤਦਾ ਹੈ (ਤੇ ਜੀਵ ਨਾਮ ਰੂਪ) ਵਸਤੂ ਨੂੰ ਸੰਭਾਲ ਲੈਂਦਾ ਹੈ। (ਜੀਵ ਰੂਪੀ) ਵਣਜਾਰਿਆਂ ਨੇ (ਨਾਮ ਰੂਪੀ) ਵਸਤੂ (ਸੰਭਾਲ) ਲਈ (ਅਤੇ ਉਹ ਨਾਮ ਰੂਪੀ) ਵਖਰ ਪ੍ਰਾਪਤ ਕਰ ਲਿਆ। ਕਈ (ਵਪਾਰੀ ਮਨੁਖਾ ਜਨਮ ਵਿਚ) ਲਾਭ (ਖਟ ਕੇ ਲੈ) ਗਏ। ਕਈ ਮੂਲ (ਅਸਲੀ ਰਾਸ ਪੂੰਜੀ ਵੀ) ਗਵਾ ਗਏ। ਕਿਸੇ (ਵਪਾਰੀ) ਨੇ ਵੀ ਥੋੜਾ (ਲਾਭ) ਨਹੀ ਮੰਗਿਆ, (ਇਸ ਲਈ) ਕਿਸ ਨੂੰ ਸ਼ਾਬਾਸ਼ ਆਖੀਏ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਦੀ) ਮਿਹਰ ਦੀ ਦ੍ਰਿਸ਼ਟੀ ਉਨ੍ਹਾਂ ਉਤੇ ਹੁੰਦੀ ਹੈ, ਜਿਹੜੇ ਸੁਆਸਾਂ ਰੂਪੀ ਪੂੰਜੀ ਪੂਰੀ ਦੀ ਪੂਰੀ ਬਚਾ ਕੇ ਲਿਆਏ ਹਨ (ਗੁਆ ਕੇ ਨਹੀ ਆਏ)।੧।

**ਮਹਲਾ ੧ ॥ ਜੁੜਿ ਜੁੜਿ ਵਿਛੁੜੇ, ਵਿਛੁੜਿ ਜੁੜੇ॥ ਜੀਵਿ ਜੀਵਿ ਮੁਏ, ਮੁਏ ਜੀਵੇ॥ ਕੇਤਿਆ ਕੇ ਬਾਪ, ਕੇਤਿਆ ਕੇ ਬੇਟੇ, ਕੇਤੇ ਗੁਰ ਚੇਲੇ ਹੂਏ॥ ਆਗੈ ਪਾਛੈ ਗਣਤ ਨ ਆਵੈ, ਕਿਆ ਜਾਤੀ ਕਿਆ ਹੁਣਿ ਹੂਏ॥ ਸਭੁ ਕਰਣਾ ਕਿਰਤੁ ਕਰਿ ਲਿਖੀਐ, ਕਰਿ ਕਰਿ ਕਰਤਾ ਕਰੇ ਕਰੇ॥ ਮਨਮੁਖਿ ਮਰੀਐ, ਗੁਰਮੁਖਿ ਤਰੀਐ, ਨਾਨਕ, ਨਦਰੀ ਨਦਰਿ ਕਰੇ॥੨॥**

**ਪਦ ਅਰਥ:** ਜੁੜਿ ਜੁੜਿ-ਜੁੜ ਜੁੜ ਕੇ। ਵਿਛੁੜਿ-ਵਿਛੜ ਕੇ। ਜੁੜੇ-ਮਿਲੇ। ਜੀਵਿ ਜੀਵਿ-(ਕਈ ਵਾਰੀ ਜੀਵਨ) ਜੀਵ ਕੇ। ਮੁਏ-ਮਰ ਕੇ। ਕੇਤਿਆ-ਕਈਆਂ ਦੇ। ਗੁਰ-ਗੁਰੂ। ਆਗੈ ਪਾਛੈ-ਅਗੇ ਪਿਛੇ ਭਾਵ ਹੁਣ ਵਾਲੇ ਜਨਮ ਤੋਂ ਪਹਿਲਾਂ ਤੇ ਮਗਰੋਂ। ਗਣਤ-ਗਿਣਤੀ। ਕਿਆ ਜਾਤੀ-(ਪਹਿਲਾਂ) ਦੀ ਜਾਤਿ (ਜਨਮ) ਸੀ। ਕਰਣਾ ਕਿਰਤੁ ਕਰਿ-ਪਿਛਲੇ ਕੀਤੇ ਕਰਮਾਂ ਦੇ ਆਧਾਰ ਤੇ। ਮਨਮੁਖਿ-ਮਨ ਦੇ ਮਗਰ ਟੁਰਨ ਵਾਲਾ। ਗੁਰਮੁਖਿ-ਜੋ ਗੁਰੂ ਦੇ ਸਨਮੁਖ ਰਹਿੰਦਾ ਹੈ। ਨਦਰੀ-ਨਦਰ ਕਰਨ ਵਾਲਾ ਵਾਹਿਗੁਰੂ। ਨਦਰਿ-ਮਿਹਰ ਦੀ ਦ੍ਰਿਸ਼ਟੀ।੨।

**ਅਰਥ:** (ਕਈ ਜੀਵਨ ਜਨਮ ਲੈ ਕੇ ਕਈ ਸਰੀਰਾਂ ਨਾਲ) ਜੁੜ ਜੁੜ ਕੇ ਵਿਛੜੇ (ਤੇ) ਵਿਛੜ ਕੇ (ਫਿਰ ਸਰੀਰਾਂ ਨਾਲ) ਸਬੰਧ ਬਣਿਆ। (ਇਸੇ ਤਰ੍ਹਾਂ ਕਈ) ਪਦਾਰਥਾਂ ਵਿਚ ਜੀਉ ਜੀਉ ਕੇ (ਆਤਮਿਕ ਜੀਵਨ ਵਲੋਂ) ਮਰ ਗਏ, (ਤੇ ਕਈ ਪਦਾਰਥਾਂ ਵਲੋਂ ਮਰ ਗਏ), ਜੀਵਤ ਭਾਵ ਤੋ ਮਰ ਕੇ (ਅਸਲੀ ਜੀਵਨ) ਜੀਵੇ। (ਜੀਵ ਵਖ ਵਖ ਜਨਮਾਂ ਵਿਚ) ਕਿਤਨਿਆਂ ਦੇ ਪਿਓ ਬਣੇ ਤੇ ਕਿਤਨਿਆਂ ਦੇ ਪੁਤਰ ਬਣੇ, ਕਿਤਨਿਆਂ ਦੇ ਗੁਰੂ ਤੇ ਕਿਤਨਿਆਂ ਦੇ ਚੇਲੇ ਬਣੇ। (ਜੇ ਅਸੀ ਪਿਛਲੇ ਜਨਮਾਂ ਦੀ ਗਿਣਤੀ ਗਿਣੀਏ ਤਾਂ) ਅਗੇ ਪਿਛੇ (ਜਨਮਾਂ ਦੀ) ਗਿਣਤੀ ਨਹੀਂ ਹੋ ਸਕਦੀ (ਕਿ) ਅਸੀ ਕਿਹੜੀਆਂ ਕਿਹੜੀਆਂ ਜਾਤਾਂ ਵਿਚ (ਜਨਮਦੇ ਰਹੇ ਸਾਂ),ਜੋ ਹੁਣ ਹਾਂ (ਇਸ ਤੋਂ) ਪਹਿਲਾਂ ਕੀ ਸਾਂ (ਤੇ ਅਗੋਂ ਕੀ ਹੋਵਾਂਗੇ)। (ਜੀਵ ਦਾ ਸਾਰਾ ਲੇਖਾ) ਕੀਤੇ ਕਰਮਾਂ ਅਨੁਸਾਰ ਹੀ ਲਿਖਿਆ ਜਾਂਦਾ ਹੈ (ਅਤੇ) ਸਭ ਕੁਝ ਕਰਤਾ ਕਰ ਕਰਕੇ (ਆਪ ਹੀ) ਕਰਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਨਮੁਖ (ਆਤਮਿਕ ਮੌਤ) ਮਰ ਜਾਂਦਾ ਹੈ (ਅਤੇ) ਗੁਰੂ ਅਨੁਸਾਰੀ ਸਿਖ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ (ਕਿਉਂਕਿ) ਨਦਰ ਕਰਨ ਵਾਲਾ ਵਾਹਿਗੁਰੂ ਉਸ ਤੇ ਮਿਹਰ ਦੀ ਨਜ਼ਰ ਕਰਦਾ ਹੈ।੨।

**ਪਉੜੀ ॥ ਮਨਮੁਖਿ ਦੂਜਾ ਭਰਮੁ ਹੈ, ਦੂਜੈ ਲੋਭਾਇਆ॥ ਕੂੜੁ ਕਪਟੁ ਕਮਾਵਦੇ, ਕੂੜੋ ਆਲਾਇਆ॥ ਪੁਤ੍ਰ ਕਲਤ੍ਰ ਮੋਹੁ ਹੇਤੁ ਹੈ, ਸਭੁ ਦੁਖੁ ਸਬਾਇਆ॥ ਜਮਦਰਿ ਬਧੇ ਮਾਰੀਅਹਿ, ਭਰਮਹਿ ਭਰਮਾਇਆ॥ ਮਨਮੁਖਿ ਜਨਮੁ ਗਵਾਇਆ, ਨਾਨਕ, ਹਰਿ ਭਾਇਆ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਮਾਂਵਦੇ, ਮਾਰੀਅਹਿਂ,ਭਰਮਹਿਂ।

**ਪਦ ਅਰਥ:** ਦੂਜਾ ਭਰਮੁ-(ਪ੍ਰਭੂ ਨੂੰ ਛਡ ਕੇ) ਦੂਜੇ ਪਾਸੇ ਦੀ ਭਟਕਣਾ। ਲੋਭਾਇਆ-ਲੁਭਾਇਮਾਨ ਰਹਿੰਦਾ ਹੈ। ਕੂੜੋ ਆਲਾਇਆ-ਕੂੜ ਹੀ ਬੋਲਦੇ ਹਨ। ਕਲਤ੍ਰ-ਇਸਤਰੀ। ਹੇਤੁ-ਹਿਤ। ਸਬਾਇਆ-ਸਾਰਾ।

ਜਮ ਦਰਿ-ਜਮਾਂ ਦੇ ਦਰ ਉਤੇ। ਬਧੇ-ਬੱਧੇ ਹੋਏ। ਮਾਰੀਅਹਿ-ਮਾਰੇ ਜਾਂਦੇ ਹਨ। ਭਰਮਹਿ-ਭਟਕਦੇ ਰਹਿੰਦੇ ਹਨ। ਭਰਮਾਇਆ-ਭਰਮਾਂ ਵਿਚ ਹੀ। ਹਰਿ ਭਾਇਆ-ਹਰੀ ਨੂੰ ਚੰਗਾ ਲੱਗਾ।੩।

**ਅਰਥ:** (ਹੇ ਭਾਈ!) ਮਨਮੁਖ ਦੇ ਅੰਦਰ ਵਾਹਿਗੁਰੂ (ਨੂੰ ਛਡ ਕੇ) ਦੂਜਾ (ਮਾਇਆ ਦਾ) ਭਰਮ ਹੈ (ਅਤੇ) ਦੂਜੇ (ਭਾਵ ਵਿਚ) ਲੁਭਾਇਆ ਰਹਿੰਦਾ ਹੈ। ਝੂਠ ਤੇ ਠੱਗੀ ਦਾ ਵਿਹਾਰ ਕਰਦੇ ਹੋਏ ਉਹ ਕੂੜ ਹੀ ਬੋਲਦਾ ਹੈ। ਪੁਤਰ ਤੇ ਇਸਤ੍ਰੀ ਵਿਚ ਜੋ ਹਿਤ ਮੋਹ ਹੈ, (ਉਹ) ਸਾਰਾ ਦੁਖ ਹੀ ਦੁਖ ਹੈ। ਮਨਮੁਖ (ਜੀਵ) ਜਮਾਂ ਦੇ ਦਰ ਉਤੇ ਬਧੇ ਹੋਏ ਮਾਰੇ ਜਾਂਦੇ ਹਨ, (ਅਤੇ) ਭਰਮਾਂ ਵਿਚ ਭਟਕਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਨਮੁਖ ਨੇ ਆਪਣਾ ਅਮੋਲਕ ਜਨਮ (ਵਿਅਰਥ) ਗੁਆ ਲਿਆ ਹੈ (ਅਤੇ) ਹਰੀ ਨੂੰ ਇਸੇ ਤਰ੍ਹਾਂ ਹੀ ਚੰਗਾ ਲੱਗਾ।੩।

# ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨ ਨੇ ਇਹਨਾਂ ਸਲੋਕਾਂ ਦੀ ਸੰਖੇਪ ਵੀਚਾਰ ਨੂੰ ਇਉਂ ਅੰਕਿਤ ਕੀਤਾ ਹੈ:-

ਮਨੁੱਖ ਸੰਸਾਰ ਵਿਚ ਰੱਬ ਦੇ ਹੁਕਮ ਦੀ ਕਾਰ ਕਰਨ ਲਈ ਇਉਂ ਆਉਂਦੇ ਹਨ ਜਿਵੇਂ ਵਣਜਾਰੇ ਇਕ ਸ਼ਾਹੂਕਾਰ ਪਾਸੋਂ ਰਾਸ-ਮੂੜੀ ਲੈ ਕੇ ਵਣਜ ਕਰਨ ਲਈ ਆਉਂਦੇ ਹਨ। ਜਿਵੇਂ ਵਣਜਾਰਿਆਂ ਪਾਸ ਆਪਣੇ ਸ਼ਾਹ ਦੀ ਲਿਖਤ ਹੁੰਦੀ ਹੈ, ਜਿਸ ਅਨੁਸਾਰ ਉਨ੍ਹਾਂ ਦੀ ਸਾਖ ਮੰਨੀ ਜਾਂਦੀ ਅਤੇ ਸੌਦਾ ਸੰਭਾਲਣ ਲਈ ਮਿਲਦਾ ਹੈ, ਤਿਵੇਂ ਮਨੁੱਖਾਂ ਪਾਸ ਹਰੀ ਦਾ ਹੁਕਮ ਹੁੰਦਾ ਹੈ ਅਤੇ ਉਸ ਦੇ ਦਿਤੇ ਇੰਦ੍ਰੇ ਤੇ ਭਾਵ ਹੁੰਦੇ ਹਨ ਜਿਨ੍ਹਾਂ ਨੂੰ ਉਸ ਹੁਕਮ ਅਨੁਸਾਰ ਵਰਤ ਕੇ ਆਪਣਾ ਜੀਵਨ ਮਨੋਰਥ ਪੂਰਨ ਕਰਨਾ ਹੁੰਦਾ ਹੈ। ਮਨੁੱਖ ਉਸ ਹੁਕਮ ਦੇ ਅਨੁਸਾਰੀ ਜਾਂ ਆਪ-ਹੁਦਰੇ ਹੋ ਕੇ ਮਿਲਦੇ ਜਾਂ ਵਿਛੜਦੇ ਰਹਿੰਦੇ ਹਨ।

ਪਉੜੀ : ਜਿਹੜੇ ਗੁਰੂ ਨੂੰ ਛਡ ਕੇ ਆਪਣੇ ਮਨ ਪਿਛੇ ਲਗਦੇ ਹਨ, ਓਹ ਪਾਪ ਵਿਚ ਪੈ ਕੇ ਜਨਮ ਗੁਆ ਲੈਂਦੇ ਹਨ।

**ਸਲੋਕ ਮਹਲਾ ੨ ॥ ਜਿਨ ਵਡਿਆਈ ਤੇਰੇ ਨਾਮ ਕੀ, ਤੇ ਰਤੇ ਮਨ ਮਾਹਿ॥ ਨਾਨਕ, ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ॥ ਨਾਨਕ, ਅੰਮ੍ਰਿਤੁ ਮਨੈ ਮਾਹਿ, ਪਾਈਐ ਗੁਰਪਰਸਾਦਿ॥ ਤਿਨੀ ਪੀਤਾ ਰੰਗ ਸਿਉ, ਜਿਨ ਕਉ ਲਿਖਿਆ ਆਦਿ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਨਾਹਿਂ, ਸਿਉਂ,

**ਪਦ ਅਰਥ:** ਜਿਨ-ਜਿਨ੍ਹਾਂ ਨੂੰ। ਤੇ-ਓਹ (ਮਨੁੱਖ) ਰਤੇ-ਰੰਗੇ ਹੋਏ ਹਨ। ਅੰਮ੍ਰਿਤੁ-ਅਮਰ ਕਰਨ ਵਾਲਾ ਨਾਮ-ਅੰਮ੍ਰਿਤ। ਗੁਰ ਪਰਸਾਦਿ-ਗੁਰੂ ਦੀ ਕਿਰਪਾ ਨਾਲ। ਰੰਗ ਸਿਉ-ਪ੍ਰੇਮ ਨਾਲ। ਆਦਿ-ਧੁਰ ਤੋਂ।੧।

**ਸਲੋਕ ਮਹਲਾ ੨ ॥ ਅਰਥ:** (ਹੇ ਪ੍ਰਭੂ!) ਜਿਨ੍ਹਾਂ (ਮਨੁੱਖਾਂ) ਨੂੰ ਤੇਰੇ ਨਾਮ ਦੀ ਵਡਿਆਈ ਮਿਲੀ ਹੈ ਓਹ (ਮਨੁੱਖ ਸਦਾ ਹੀ ਆਪਣੇ) ਮਨ ਵਿਚ (ਤੇਰੇ ਨਾਮ ਦੇ ਰੰਗ ਨਾਲ) ਰੰਗੇ ਹੋਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਮਰ ਕਰਨ ਵਾਲਾ ਕੇਵਲ) ਇਕ ਹੀ (ਨਾਮ) ਅੰਮ੍ਰਿਤ ਹੈ, ਦੂਜਾ (ਦੇਵਤਿਆਂ ਦਾ ਸਮੁੰਦਰ ਰਿੜਕ ਕੇ ਕਢਿਆ ਜਾਂ ਹੋਰ ਕੋਈ) ਅੰਮ੍ਰਿਤ ਨਹੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ)

ਅੰਮ੍ਰਿਤ (ਹਰੇਕ ਮਨੁਖ ਦੇ) ਮਨ ਵਿਚ ਹੀ ਹੈ (ਪਰ ਉਹ) ਗੁਰੂ ਦੀ ਕਿਰਪਾ ਨਾਲ ਹੀ ਪਾਈਦਾ ਹੈ। ਜਿਨ੍ਹਾਂ ਨੂੰ ਧੁਰੋਂ ਹੀ (ਮਥੇ ਤੇ)ਲਿਖਿਆ ਹੋਇਆ ਸੀ, ਉਨ੍ਹਾਂ ਨੇ (ਇਹ ਅੰਮ੍ਰਿਤ) ਬੜੇ ਪ੍ਰੇਮ ਨਾਲ ਪੀਤਾ ਹੈ।੧।

**ਮਹਲਾ ੨ ॥ ਕੀਤਾ ਕਿਆ ਸਾਲਾਹੀਐ, ਕਰੇ ਸੋਇ ਸਾਲਾਹਿ॥ ਨਾਨਕ, ਏਕੀ ਬਾਹਰਾ, ਦੂਜਾ ਦਾਤਾ ਨਾਹਿ॥ ਕਰਤਾ ਸੋ ਸਾਲਾਹੀਐ, ਜਿਨਿ ਕੀਤਾ ਆਕਾਰੁ॥ ਦਾਤਾ ਸੋ ਸਾਲਾਹੀਐ, ਜਿ ਸਭਸੈ ਦੇ ਆਧਾਰੁ॥ ਨਾਨਕ, ਆਪਿ ਸਦੀਵ ਹੈ, ਪੂਰਾ ਜਿਸੁ ਭੰਡਾਰੁ॥ ਵਡਾ ਕਰਿ ਸਾਲਾਹੀਐ, ਅੰਤੁ ਨ ਪਾਰਾਵਾਰੁ॥੨॥**

**ਪਦ ਅਰਥ:** ਕੀਤਾ-(ਪੈਦਾ) ਕੀਤਾ ਹੋਇਆ (ਜੀਵ)। ਕਿਆ ਸਾਲਾਹੀਐ-ਕੀ ਸਲਾਹੀਏ? ਭਾਵ ਉਸਨੂੰ ਸਲਾਹੁਣ ਦਾ ਕੋਈ ਲਾਭ ਨਹੀਂ। ਕਰੇ-(ਜੋ ਪੈਦਾ) ਕਰਦਾ ਹੈ। ਸੋਇ-ਉਸੇ (ਕਰਤਾਰ) ਨੂੰ। ਏਕੀ ਬਾਹਰਾ-ਇਕ (ਪ੍ਰਭੂ ਤੋਂ) ਬਿਨਾ। ਜਿਨਿ-ਜਿਸ (ਸਿਰਜਨਹਾਰ) ਨੇ। ਆਕਾਰ-ਦਿਸਦਾ ਪਸਾਰਾ। ਜਿ-ਜਿਹੜਾ। ਸਭਸੈ-ਸਭ ਨੂੰ। ਦੇ ਆਧਾਰ-ਆਸਰਾ ਦਿੰਦਾ ਹੈ। ਸਦੀਵ-ਸਦਾ ਹੀ (ਸਰਬਕਾਲ)। ਪੂਰਾ ਜਿਸੁ ਭੰਡਾਰੁ-ਜਿਸ ਦਾ ਭੰਡਾਰ (ਸਦਾ) ਭਰਪੂਰ ਹੈ। ਵਡਾ ਕਰਿ-ਵਡਾ ਜਾਣ ਕੇ। ਪਾਰਾਵਾਰੁ-ਪਾਰਲਾ ਤੇ ਉਰਾਰਲਾ ਪਾਸਾ।੨।

**ਮਹਲਾ ੨ ॥ ਅਰਥ:** (ਹੇ ਭਾਈ!) ਪੈਦਾ ਕੀਤੇ ਹੋਏ (ਜੀਵ ਨੂੰ) ਸਲਾਹੁਣ ਦਾ ਕੀ ਲਾਭ ਹੈ? (ਜਿਹੜਾ ਪ੍ਰਭੂ ਪੈਦਾ) ਕਰਨ ਵਾਲਾ ਹੈ ਉਸ ਨੂੰ ਸਲਾਹੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਕ (ਪਰਮਾਤਮਾ ਤੋਂ) ਬਿਨਾ ਦੂਜਾ ਕੋਈ ਦਾਤਾ ਨਹੀਂ ਹੈ। (ਹੇ ਭਾਈ!) ਉਸ ਦਾਤਾਰ ਨੂੰ ਸਾਲਾਹੁਣਾ ਚਾਹੀਦਾ ਹੈ ਜਿਹੜਾ ਸਭ ਨੂੰ (ਰੋਜ਼ੀ ਰਿਜ਼ਕ ਭਾਵ) ਆਸਰਾ ਦੇ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਆਪ ਸਦਾ ਹੀ ਕਾਇਮ ਰਹਿਣ ਵਾਲਾ ਹੈ ਜਿਸ ਦਾ ਭੰਡਾਰ (ਸਦਾ ਹੀ) ਭਰਪੂਰ ਹੈ। (ਉਸ ਪ੍ਰਭੂ ਨੂੰ) ਵੱਡਾ ਜਾਣ ਕੇ ਸਲਾਹੁਣਾ ਚਾਹੀਦਾ ਹੈ (ਜਿਸ ਦਾ ਕੋਈ) ਪਾਰਲਾ ਉਰਾਰਲਾ ਬੰਨਾ ਨਹੀਂ ਹੈ (ਅਤੇ ਕੋਈ ਜੀਵ ਉਸ ਦਾ) ਅੰਤ ਨਹੀਂ ਪਾ ਸਕਦਾ।੨।

**ਪਉੜੀ ॥ ਹਰਿ ਕਾ ਨਾਮੁ ਨਿਧਾਨੁ ਹੈ, ਸੇਵਿਐ ਸੁਖੁ ਪਾਈ॥ ਨਾਮੁ ਨਿਰੰਜਨੁ ਉਚਰਾਂ, ਪਤਿ ਸਿਉ ਘਰਿ ਜਾਂਈ॥ ਗੁਰਮੁਖਿ ਬਾਣੀ ਨਾਮੁ ਹੈ, ਨਾਮੁ ਰਿਦੈ ਵਸਾਈ॥ ਮਤਿ ਪੰਖੇਰੂ ਵਸਿ ਹੋਇ, ਸਤਿਗੁਰੂ ਧਿਆਇੰ ॥ ਨਾਨਕ, ਆਪਿ ਦਇਆਲੁ ਹੋਇ ਨਾਮੇ ਲਿਵ ਲਾਈ॥੪॥**

# ਸਾਰੰਸ਼ ਅਤੇ ਸਿਧਾਂਤ

ਨਾਮ-ਸਿਮਰਨ ਦੀ ਪ੍ਰਾਪਤੀ ਨਿਰੀਆਂ ਗੱਲਾਂ ਨਾਲ ਨਹੀਂ ਹੁੰਦੀ ਇਸ ਵਾਸਤੇ ਤਾਂ ਤਨ, ਮਨ, ਧਨ ਸਭ ਕੁਝ ਗੁਰੂ ਨੂੰ ਸੌਂਪਣਾ ਪੈਂਦਾ ਹੈ। ਭਾਵ ਆਪਾ ਤਿਆਗ ਕੇ ਸੇਵਾ ਕਰਨੀ ਪੈਂਦੀ ਹੈ। ਸੇਵਾ ਵੀ ਵਿਖਾਵੇ ਦੀ ਨਹੀਂ, ਚਿਤ ਜੋੜ ਕੇ 'ਗੁਰਮੁਖਿ ਬਾਣੀ ਨਾਮੁ ਹੈ, ਨਾਮੁ ਰਿਦੈ ਵਸਾਈ' ਦਾ ਧਾਰਨੀ ਬਣਨਾ ਪੈਂਦਾ ਹੈ। ਪਰ ਆਮ ਤੌਰ ਤੇ ਮਨੁੱਖ 'ਬੰਦੇ ਦਾ ਬੰਦਾ' ਬਣਨ ਲਈ ਹਰ ਵੇਲੇ ਤਿਆਰ ਹੁੰਦਾ ਹੈ ਪਰ 'ਸਾਹਿਬ ਦਾ ਬੰਦਾ' ਬਣਨਾ ਬੜਾ ਔਖਾ ਹੈ। ਕੋਈ ਵਿਰਲਾ ਮਨੁੱਖ ਹੀ ਦੁਨਿਆਵੀ ਆਸਰੇ ਛਡ ਕੇ ਸਰਬ ਸੁਖਾਂ ਦੇ ਦਾਤੇ ਸਤਿਗੁਰੂ ਦੀ ਸਰਨੀ ਪੈਂਦਾ ਹੈ।

# ਉਚਾਰਨ ਸੇਧ

**ਬਿੰਦੀ ਸਹਿਤ:** ਪਾਈਂ, ਸਿਉਂ, ਵਸਾਈਂ, ਲਾਈਂ,

**ਪਦ ਅਰਥ:** ਨਿਧਾਨੁ-ਖਜ਼ਾਨਾ। ਸੇਵਿਐ-ਸੇਵਣ ਨਾਲ। ਸੁਖ ਪਾਈ-ਮੈਂ ਆਤਮਿਕ ਸੁਖ ਪਾ ਲਵਾਂ। ਪਤਿ ਸਿਉ-ਇਜ਼ਤ ਨਾਲ। ਘਰਿ ਜਾਈ-(ਨਿਜ) ਘਰ (ਹਰੀ ਦੀ ਦਰਗਾਹ) ਵਿਚ ਜਾਵਾਂਗਾ। ਗੁਰਮੁਖਿ ਬਾਣੀ-ਗੁਰਮੁਖ ਦੀ ਬਾਣੀ (ਬੋਲ)। ਰਿਦੈ ਵਸਾਈ-ਹਿਰਦੇ ਵਿਚ ਵਸਾਈ ਰਖਾਂ। ਮਤਿ ਪੰਖੇਰੂ-ਪੰਛੀ ਵਾਂਗ ਉਡਣ ਵਾਲੀ ਮਤਿ। ਵਸਿ-ਵਸ ਵਿਚ। ਸਤਿਗੁਰੂ ਧਿਆਈ-ਸਤਿਗੁਰੂ ਨੂੰ ਧਿਆਉਂਦਾ ਰਹਾਂ। ਨਾਮੇ-ਨਾਮ ਵਿਚ। ਲਿਵ ਲਾਈ-ਸੁਰਤਿ ਜੋੜੀ ਰੱਖਾਂ।੪।

**ਪਉੜੀ ਅਰਥ:** (ਹੇ ਭਾਈ!) ਪਰਮਾਤਮਾ ਦਾ ਨਾਮ (ਸਾਰੇ ਆਤਮਿਕ ਸੁਖਾਂ ਦਾ) ਖਜ਼ਾਨਾ ਹੈ ਅਤੇ ਨਾਮ ਸਿਮਰਨ ਨਾਲ ਹੀ (ਮੈਂ ਆਤਮਿਕ) ਸੁਖ ਪਾ ਲਵਾਂ। (ਮੇਰੀ ਦਿਲੀ ਚਾਹਨਾ ਹੈ ਕਿ ਪਰਮਾਤਮਾ ਦਾ) ਨਾਮ ਉਚਾਰਨ ਕਰਾਂ (ਤਾਂ ਜੋ) ਆਦਰ ਸਹਿਤ (ਆਪਣੇ ਅਸਲੀ) ਘਰ (ਪਹੁੰਚ) ਜਾਵਾਂ। ਗੁਰਬਾਣੀ ਅਮੋਲ ਨਾਮ ਹੈ (ਉਸ) ਨਾਮ ਨੂੰ ਆਪਣੇ ਹਿਰਦੇ ਵਿਚ ਵਸਾਵਾਂ। (ਨਾਮ ਦੀ ਬਰਕਤ ਨਾਲ) ਮਤਿ (ਜੋ) ਪੰਛੀ ਵਾਂਗ (ਉਡਾਰੀ ਮਾਰਨ ਵਾਲੀ ਹੈ (ਉਹ) ਵਸ ਵਿਚ ਹੋ ਜਾਵੇ (ਅਤੇ ਮੈਂ) ਸਤਿਗੁਰੂ ਨੂੰ ਧਿਆਉਂਦਾ ਰਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ ਪ੍ਰਭੂ) ਆਪ ਦਿਆਲੂ ਹੋ ਜਾਵੇ (ਤਾਂ ਮੈਂ) ਨਾਮ ਵਿਚ (ਆਪਣੀ) ਸੁਰਤਿ ਜੋੜੀ ਰਖਾਂ।੪।

# ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਨੇ ਅੰਮ੍ਰਿਤ ਰੂਪੀ ਨਾਮ ਹਰੇਕ ਦੇ ਹਿਰਦੇ ਅੰਦਰ ਰਖਿਆ ਹੋਇਆ ਹੈ ਪਰ ਇਸ ਦੀ ਸੋਝੀ ਹਰੇਕ ਜੀਵ ਨੂੰ ਨਹੀਂ ਹੁੰਦੀ। ਜਿਸ ਜੀਵ ਉਤੇ ਪ੍ਰਭੂ ਧੁਰ ਤੋਂ ਆਪਣੀ ਕਿਰਪਾ ਕਰਦਾ ਹੈ ਉਹ ਜਗਿਆਸੂ ਗੁਰੂ ਦੀ ਕਿਰਪਾ ਨਾਲ ਉਸ ਅੰਮ੍ਰਿਤ ਰਸ ਦਾ ਰੰਗ ਮਾਣਦਾ ਹੈ।

ਇਹ ਸਿਧਾਂਤ ਹਰੇਕ ਗੁਰਸਿਖ ਨੂੰ ਦ੍ਰਿੜ ਹੋਣਾ ਚਾਹੀਦਾ ਹੈ ਕਿ ਅੰਮ੍ਰਿਤ ਇਕ ਹੈ, ਅੰਮ੍ਰਿਤ ਦਾ ਦਾਤਾ ਇਕ ਹੈ, ਅੰਮ੍ਰਿਤ ਦਾ ਰੱਸ ਇਕ ਹੈ ਪਰ ਇਸ ਦਾ ਰੱਸ ਗੁਰੂ ਦੀ ਕਿਰਪਾ ਨਾਲ ਹੀ ਨਸੀਬ ਹੁੰਦਾ ਹੈ।

ਸੱਚੇ ਧਰਮ ਵਿਚ ਪਰਵੇਸ਼ ਕਰਨ ਲਈ ਅੰਮ੍ਰਿਤ ਇਕ ਪ੍ਰਣ ਹੈ ਜਿਸ ਰਾਹੀਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਧਾਰਨ ਕੀਤਾ ਜਾਂਦਾ ਹੈ ਅਤੇ ਉਸ ਦੀ ਵਿਧੀ ਜੋ ਨਿਸ਼ਚਿਤ ਹੈ, ਉਹ ਗੁਰੂ ਹਜ਼ੂਰੀ ਵਿਚ ਪੰਜ ਪਿਆਰਿਆਂ ਪਾਸੋਂ ਵਿਸ਼ੇਸ਼ ਵਿਧੀ ਰਾਹੀ ਖੰਡੇ ਦੀ ਪਾਹੁਲ ਪ੍ਰਾਪਤ ਕਰਨੀ ਅਤੇ ਸੰਸਾਰ ਦੇ ਕਿਸੇ ਧਰਮ ਪੁਸਤਕ ਨੂੰ, ਗੁਰੂ ਗ੍ਰੰਥ ਸਾਹਿਬ ਤੁਲ ਨਹੀ ਮੰਨਣਾ।

ਗੁਰਮਤਿ ਵਿਰੋਧੀ ਪ੍ਰਭਾਵਾਂ ਅਤੇ ਕਰਮ ਕਾਂਡਾਂ ਨੂੰ ਤਿਆਗਣਾ, ਗੁਰਬਾਣੀ ਵਿਚ ਦਿਤੇ ਉਪਦੇਸ਼ ਨੂੰ ਆਪਣੇ ਜੀਵਨ ਵਿਚ ਅਪਨਾਉਣਾ, ਵਸਾਉਣਾ।

ਨਾਮ ਅੰਮ੍ਰਿਤ ਦਾ ਨਿਯਮ ਗੁਰੂ ਨਾਨਕ ਦੇ ਜੀ ਨੇ ਆਪ ਆਰੰਭਿਆ ਜੋ ੧੬੯੯ ਦੀ ਵਿਸਾਖੀ ਤੋਂ ਪਹਿਲਾਂ ਚਰਨ-ਪਾਹੁਲ ਦੇ ਰੂਪ ਵਿਚ ਸੀ ਪਰ ਅਕਾਲ ਪੁਰਖ ਦੇ ਹੁਕਮ ਨਾਲ ਜਦੋਂ ਖ਼ਾਲਸਾ ਸਾਜਿਆ ਤਾਂ ਗੁਰੂ ਸੰਗਿਆ ਵਿਚੋਂ ਸਰੀਰਕ ਜੁੰਮੇਵਾਰੀ ਇਕ ਗੁਰੂ ਗੁਰ ਵਿਅਕਤੀ ਤੋਂ ਪੰਜ ਪਿਆਰਿਆਂ, (ਪੰਜ ਸਰੀਰਾਂ- ਪੰਚ

ਪਰਵਾਣ ਪੰਚ ਪਰਧਾਨੁ) ਦੇ ਰੂਪ ਵਿਚ ਤਬਦੀਲ ਕਰ ਦਿਤੀ। ਹੁਣ ਭਾਵੇਂ ਕੋਈ ਇਕ ਵਿਅਕਤੀ ਕਿਤਨਾ ਹੀ ਵੱਡਾ, ਬ੍ਰਹਮ ਗਿਆਨੀ, ਪਦਵੀ ਵਾਲੀ, ਜਾਂ ਹੋਰ ਕੋਈ ਸੰਤ, ਵਿਦਵਾਨ ਹੋਵੇ, ਇਕੱਲਾ ਗੁਰੂ ਨਹੀ ਹੋ ਸਕਦਾ ਤੇ ਨਾ ਹੀ ਨਾਮ ਦੀ ਦਾਤਿ ਬਖਸ਼ ਸਕਦਾ ਹੈ।

ਜਿਹੜੇ ਲੋਕ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਵਿਚ ਫ਼ਰਕ ਦਸਦੇ ਹਨ, ਉਹ ਗੁਰਮਤਿ ਤੋਂ ਕੋਹਾਂ ਦੂਰ ਅਤੇ ਅਨਜਾਣ ਹਨ। ਇਹ ਆਖਣਾ ਕਿ ਅੰਮ੍ਰਿਤ ਦੀ ਰਹੁਰੀਤ ਤਾਂ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਚਲਾਈ ਹੈ, ਆਪਣੇ ਆਪ ਨੂੰ ਅਤੇ ਦੂਜਿਆਂ ਨੂੰ ਧੋਖਾ ਦੇਣਾ ਹੈ। ਅੰਮ੍ਰਿਤ ਛਕ ਕੇ ਅਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਧਾਰਦੇ ਹਾਂ। ਜਿਹੜੇ ਅੰਮ੍ਰਿਤ ਨਹੀ ਛਕਦੇ ਭਾਵੇਂ ਉਹ ਵਿਦਵਾਨ ਹਨ, ਕਥਾ ਵਾਚਕ ਹਨ, ਜਾਂ ਕੀਰਤਨੀਏ ਹਨ, ਸਭ ਨਿਗੁਰੇ ਹਨ ਅਤੇ ਗੁਰਬਾਣੀ ਦਾ ਪਾਵਨ ਫੁਰਮਾਨ ਉਨ੍ਹਾਂ ਤੇ ਵੀ ਲਾਗੂ ਹੁੰਦਾ ਹੈ:-

**ਸਤਿਗੁਰ ਬਾਝਹੁ ਗੁਰੁ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ॥** [ਪੰ.੪੩੫

ਖੂਹੀਆਂ ਬਉਲੀਆਂ, ਚੁਬੱਚਿਆਂ, ਸਰੋਵਰਾਂ ਵਿਚੋਂ ਜਲ ਲੈ ਕੇ ਉਸ ਨੂੰ ਅੰਮ੍ਰਿਤ ਨਾਲ ਤੁਲਨਾ ਦੇਣੀ ਇਕ ਵੱਡੀ ਭੁਲ ਹੈ। ਨਾਲ ਹੀ ਇਹ ਆਖਣਾ ਕਿ ਮੈਂ ਅਮਕੇ ਸੰਤ ਪਾਸੋਂ, ਜੱਥੇ ਜਾਂ ਡੇਰੇ ਤੋਂ ਅੰਮ੍ਰਿਤ ਛਕਿਆ ਹੈ, ਸਭ ਤੋਂ ਵੱਡੀ ਭੁੱਲ ਹੈ।

ਚਰਨ ਪਾਹੁਲ, ਕਿਰਪਾਨ ਭੇਟ ਵਾਲਾ ਅੰਮ੍ਰਿਤ, ਅੰਮ੍ਰਿਤ ਨਹੀਂ। ਨਿਹੰਗ ਸਿੰਘ ਖੰਡੇ ਵਾਲੇ ਅੰਮ੍ਰਿਤ ਨਾਲ ਡੰਡੇ ਵਾਲਾ ਅੰਮ੍ਰਿਤ ਛਕਦੇ ਹਨ, ਜੋ ਉਨ੍ਹਾਂ ਦੀ ਆਪਣੀ ਕਾਢ ਹੈ, ਪੰਥਕ ਮਰਯਾਦਾ ਨਹੀ ਹੈ। ਸੋ ਸਦਾ ਲਈ ਇਹ ਯਾਦ ਰਖੋ:-

**ਨਾਨਕ ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ॥**

ਅੰਤ ਵਿਚ ਪਾਠਕਾਂ ਦੇ ਚਰਨਾ ਵਿਚ ਬੇਨਤੀ ਹੈ ਕਿ ਬਿਨਾ ਅੰਮ੍ਰਿਤ ਛਕੇ ਜੋ ਕੁਝ ਵਾਪਰਿਆ ਤੇ ਵਾਪਰ ਰਿਹਾ ਹੈ ਉਹ ਸਭ ਦੇ ਸਾਹਮਣੇ ਹੈ। ਕਿਧਰੇ ਪਤੀ ਦੇਵ ਸ਼ਰਾਬੀ, ਵਿਭਚਾਰੀ, ਕਿਧਰੇ ਇਸਤ੍ਰੀ ਭਰਵੱਟੇ ਬਣਾਉਂਦੀ ਹੈ, ਕਿਧਰੇ ਦੋਵੇਂ ਵੱਖ ਵੱਖ ਡੇਰਿਆਂ ਦੇ ਸ਼ਰਧਾਲੂ, ਕੋਈ ਰਾਧਾ ਸੁਆਮੀ, ਕੋਈ ਨਾਮਧਾਰੀ, ਅਖਉਤੀ ਨਿਰੰਕਾਰੀ ਆਦਿ ਦੇ ਚੱਕਰ ਵਿਚ ਫਸਿਆ ਹੋਇਆ। ਜੇ ਦੋਵੇਂ ਪਤੀ ਤੇ ਪਤਨੀ ਅੰਮ੍ਰਿਤਧਾਰੀ ਹੋਣ ਤਾਂ ਏਦਾਂ ਦੀਆਂ ਮੁਸੀਬਤਾਂ ਦਾ ਕੌਮ ਨੂੰ ਕਦੇ ਵੀ ਸਾਹਮਣਾ ਨਾ ਕਰਨਾ ਪਵੇ।

ਅਸਲ ਵਿਚ ਇਕੋ ਕਰਤਾਰ ਤੇ ਦਾਤਾਰ ਹੈ, ਹੋਰ ਦੂਜਾ ਕੋਈ ਨਹੀ ਹੈ। ਸਤਿਗੁਰੂ ਜੀਵ ਨੂੰ ਸਮਝਾਉਂਦੇ ਹਨ ਕਿ ਮਨੁਖ ਦੀ ਟੇਕ ਬ੍ਰਿਥੀ ਹੈ, ਸਭ ਦੀ ਅਧੀਨਗੀ ਤੇ ਆਸਰਾ ਛਡ ਕੇ ਕੇਵਲ ਸਰਬ ਵਿਆਪੀ ਪ੍ਰਭੂ ਦੀ ਉਪਾਸ਼ਨਾ ਤੇ ਅਰਾਧਨਾ ਕਰਨੀ ਚਾਹੀਦੀ ਹੈ।

ਗੁਰਮੁਖਿ ਜੀਉੜਾ ਬੜੇ ਚਾਉ ਨਾਲ ਹਰੀ ਦਾ ਨਾਮ ਜਪਦਾ ਅਤੇ ਮਨ ਨੂੰ ਕਾਬੂ ਵਿਚ ਰਖਦਾ ਹੈ। ਇਸ ਦੇ ਫਲ ਸਰੂਪ ਹੀ ਅੰਮ੍ਰਿਤ ਨਾਮ ਦਾ ਰਸ ਮਾਣਦਾ ਹੈ।

**ਸਲੋਕ ਮਹਲਾ ੨ ॥ ਤਿਸੁ ਸਿਉ ਕੈਸਾ ਬੋਲਣਾ, ਜਿ ਆਪੇ ਜਾਣੈ ਜਾਣੁ॥ ਚੀਰੀ ਜਾ ਕੀ ਨਾ ਫਿਰੈ, ਸਾਹਿਬੁ ਸੋ ਪਰਵਾਣੁ॥ ਚੀਰੀ ਜਿਸ ਕੀ ਚਲਣਾ ਮੀਰ**

**ਮਲਕ ਸਲਾਰ॥ ਜੋ ਤਿਸੁ ਭਾਵੈ ਨਾਨਕਾ, ਸਾਈ ਭਲੀ ਕਾਰ॥ ਜਿਨਾ ਚੀਰੀ ਚਲਣਾ, ਹਥਿ ਤਿਨਾ ਕਿਛੁ ਨਾਹਿ॥ ਸਾਹਿਬ ਕਾ ਫੁਰਮਾਣੁ ਹੋਇ, ਉਠੀ ਕਰਲੈ ਪਾਹਿ॥ ਜੇਹਾ ਚੀਰੀ ਲਿਖਿਆ, ਤੇਹਾ ਹੁਕਮੁ ਕਮਾਹਿ॥ ਘਲੇ ਆਵਹਿ ਨਾਨਕਾ, ਸਦੇ ਉਠੀ ਜਾਹਿ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹਿੰ, ਪਾਹਿੰ, ਕਮਾਹਿੰ, ਆਵਹਿੰ, ਜਾਹਿੰ।

**ਪਦ ਅਰਥ:** ਤਿਸ ਸਿਉ-ਉਸ (ਪ੍ਰਭੂ) ਨਾਲ। ਕੈਸਾ-ਕਿਸ ਤਰ੍ਹਾਂ, ਕਿਉਂ?। ਜਿ-ਜਿਹੜਾ (ਪ੍ਰਭੂ)। ਜਾਣੁ-ਜਾਣੀ ਜਾਣ, ਅੰਤਰਜਾਮੀ। ਚੀਰੀ-(ਹੁਕਮ ਰੂਪੀ) ਚਿਠੀ। ਨਾ ਫਿਰੈ-ਮੁੜਦੀ ਨਹੀ ਹੈ। ਸਾਹਿਬੁ-ਮਾਲਕ। ਸੋ-ਉਹ। ਪਰਵਾਣੁ-ਪ੍ਰਮਾਣੀਕ, ਮੰਨਿਆ-ਮੰਨ ਗਿਆ। ਚੀਰੀ-ਚਿਠੀ ਦੁਆਰਾ। ਚਲਣਾ-ਚਲੇ ਜਾਣਾ ਹੈ। ਮੀਰ-ਬਾਦਸ਼ਾਹ। ਮਲਕ-ਮਲਕ ਖ਼ਾਨ। ਸਲਾਰ-ਫ਼ੌਜ ਦੇ ਸਰਦਾਰ। ਸਾਈ-ਓਹੀ ਭਲੀ ਕਾਰ, ਸ੍ਰੇਸ਼ਟ ਕਰਣੀ। ਜਿਨਾ-ਜਿਨ੍ਹਾਂ (ਜੀਆਂ) ਨੇ। ਹਥਿ ਤਿਨਾ-ਉਨ੍ਹਾਂ ਦੇ ਹਥ (ਵਸ) ਵਿਚ। ਫੁਰਮਾਣੁ-ਹੁਕਮ। ਉਠੀ-ਉਠਕੇ। ਕਰਲੈ-ਰਸਤੇ ਤੇ। ਪਾਹਿ-ਪੈ ਜਾਂਦੇ ਹਨ। ਚੀਰੀ ਲਿਖਿਆ-ਚਿਠੀ ਵਿਚ ਲਿਖਿਆ ਹੋਇਆ ਹੋਵੇ। ਕਮਾਹਿ-ਕਮਾਉਂਦੇ ਹਨ। ਘਲੇ-ਭੇਜੇ ਹੋਏ। ਆਵਹਿ-ਆਉਂਦੇ ਹਨ। ਸਦੇ-ਬੁਲਾਏ ਤੇ। ਉਠੀ ਜਾਹਿ-ਉਠ ਕੇ ਚਲੇ ਜਾਂਦੇ ਹਨ।੧।

**ਅਰਥ:** ਜਿਹੜਾ (ਪ੍ਰਭੂ ਆਪ) ਅੰਤਰਜਾਮੀ ਹੈ ਉਸ ਨਾਲ ਕੈਸਾ ਬੋਲਣਾ ਹੋਇਆ (ਭਾਵ ਉਸ ਦੇ ਸਾਹਮਣੇ ਬੋਲਣਾ ਸੋਭਦਾ ਹੀ ਨਹੀ ਹੈ)। ਜਿਸ (ਪ੍ਰਭੂ) ਦੀ (ਲਿਖੀ ਹੋਈ) ਚਿਠੀ ਮੁੜਦੀ ਨਹੀ ਹੈ,ਉਹ ਸਾਹਿਬ ਮੰਨਿਆ ਪ੍ਰਮੰਨਿਆ ਹੋਇਆ (ਪ੍ਰਮਾਣੀਕ) ਹੈ। ਜਿਸ ਦੀ ਚਿਠੀ ਦੁਆਰਾ ਬਾਦਸ਼ਾਹ ਮਲਕ ਤੇ ਫੌਜੀ ਸਰਦਾਰਾਂ ਨੇ (ਇਸ ਦੁਨੀਆਂ ਤੋਂ) ਚਲੇ ਜਾਣਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪਰਮੇਸ਼ਰ ਨੂੰ) ਜੋ (ਕਾਰ) ਚੰਗੀ ਲਗਦੀ ਹੈ ਓਹ ਸ੍ਰੇਸ਼ਟ ਕਰਣੀ ਹੈ। ਜਿਨ੍ਹਾਂ ਨੇ (ਵਾਹਿਗੁਰੂ ਜੀ ਦੀ) ਚਿਠੀ ਦੁਆਰਾ ਚਲਣਾ ਹੈ, (ਉਨ੍ਹਾਂ ਜੀਆਂ ਦੇ) ਹਥ (ਵੱਸ) ਵਿਚ ਕੁਝ ਨਹੀ ਹੈ। (ਜਦੋਂ) ਮਾਲਕ ਦਾ ਹੁਕਮ ਹੁੰਦਾ ਹੈ (ਉਸ ਵੇਲੇ) ਉਠ ਕੇ (ਚਲਣ ਵਾਲੇ) ਰਸਤੇ ਪੈ ਜਾਂਦੇ ਹਨ। ਜਿਹੋ ਜਿਹਾ (ਉਸ) ਚਿਠੀ ਵਿਚ ਲਿਖਿਆ ਹੁੰਦਾ ਹੈ (ਓਹ) ਉਹੋ ਜਿਹਾ ਹੁਕਮ ਕਮਾਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਵਾਹਿਗੁਰੂ ਜੀ ਦੇ) ਭੇਜੇ ਹੋਏ (ਸੰਸਾਰ ਵਿਚ) ਆਉਂਦੇ ਹਨ (ਜਦੋਂ) ਸਦੇ, ਉਠ ਕੇ ਚਲੇ ਜਾਂਦੇ ਹਨ।੧।

**ਮਹਲਾ ੨ ॥ ਸਿਫਤਿ ਜਿਨਾ ਕਉ ਬਖਸੀਐ, ਸੇਈ ਪੋਤੇਦਾਰ॥ ਕੁੰਜੀ ਜਿਨ ਕਉ ਦਿਤੀਆ, ਤਿਨਾ ਮਿਲੇ ਭੰਡਾਰ॥ ਜਹ ਭੰਡਾਰੀ ਹੂ ਗੁਣ ਨਿਕਲਹਿ, ਤੇ ਕੀਅਹਿ ਪਰਵਾਣੁ॥ ਨਦਰਿ ਤਿਨਾ ਕਉ ਨਾਨਕਾ, ਨਾਮੁ ਜਿਨਾ ਨੀਸਾਣੁ॥੨॥**

# ਉਚਾਰਨ ਸੇਧ

**ਬਿੰਦੀ ਸਹਿਤ** : ਭੰਡਾਰੀ, ਹੂੰ, ਨਿਕਲਹਿੰ, ਕੀਅਹਿੰ।

**ਪਦ ਅਰਥ** : ਸਿਫਤਿ-ਗੁਣ ਗਾਉਣ ਵਾਲੀ ਵਸਤੂ। ਬਖਸੀਐ-ਬਖ਼ਸ਼ੀ ਹੈ। ਸੇਈ-ਉਹੀ। ਪੋਤੇਦਾਰ-ਖ਼ਜ਼ਾਨਾ ਰਖਣ ਵਾਲੇ, ਖ਼ਜ਼ਾਨਚੀ। ਦਿਤੀਆ-ਦਿੱਤੀ ਹੈ। ਤਿਨਾ-ਉਨ੍ਹਾਂ ਨੂੰ ਹੀ। ਮਿਲੇ ਭੰਡਾਰ-(ਸਿਫਤਿ ਸਾਲਾਹ ਦੇ) ਖ਼ਜ਼ਾਨੇ ਮਿਲੇ ਹਨ। ਜਹ ਭੰਡਾਰੀ ਹੂ-ਜਿਨ੍ਹਾਂ ਖ਼ਜ਼ਾਨਿਆਂ ਚੋਂ। ਗੁਣ ਨਿਕਲਹਿ-(ਸਿਫਤਿ ਸਾਲਾਹ ਦੇ) ਗੁਣ ਨਿਕਲਦੇ ਹਨ। ਤੇ-ਓਹ (ਖ਼ਜ਼ਾਨੇ)। ਕੀਅਹਿ ਪਰਵਾਣੁ-ਕਬੂਲ ਕੀਤੇ ਜਾਂਦੇ ਹਨ। ਨਦਰਿ-ਮਿਹਰ ਦੀ ਨਜ਼ਰ। ਨੀਸਾਣੁ-(ਨਾਮ) ਨਿਸ਼ਾਨ, ਚਿੰਨ ।੨।

**ਅਰਥ** : (ਹੇ ਭਾਈ !) ਜਿਨ੍ਹਾਂ ਨੂੰ (ਪ੍ਰਭੂ ਨੇ ਆਪਣੀ) ਸਿਫਤਿ ਸਾਲਾਹ ਬਖ਼ਸ਼ੀ ਹੈ (ਸਹੀ ਅਰਥਾਂ ਵਿੱਚ) ਓਹੀ ਖ਼ਜ਼ਾਨਚੀ ਹਨ। ਜਿਨ੍ਹਾਂ ਨੂੰ (ਗੁਰੂ ਨੇ ਸਿਫਤਿ ਸਾਲਾਹ ਖ਼ਜ਼ਾਨੇ ਦੀ) ਕੁੰਜੀ (ਚਾਬੀ) ਦਿੱਤੀ ਹੈ, ਉਨ੍ਹਾਂ ਨੂੰ ਖ਼ਜ਼ਾਨੇ ਮਿਲੇ ਹਨ। ਜਿਥੇ ਖ਼ਜ਼ਾਨਿਆਂ ਚੋਂ (ਭਾਵ ਹਿਰਦਿਆਂ ਚੋਂ ਪ੍ਰਭੂ ਦੀ ਸਿਫਤਿ ਸਲਾਹ ਵਾਲੇ) ਗੁਣ ਨਿਕਲਦੇ ਹਨ, ਓਹ (ਖ਼ਜ਼ਾਨੇ) ਪਰਵਾਣ ਕੀਤੇ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ ਉਤੇ ਹੀ ਪ੍ਰਭੂ ਦੀ ਮਿਹਰ ਵਾਲੀ ਨਜ਼ਰ ਹੁੰਦੀ ਹੈ ਜਿਨ੍ਹਾਂ ਦੇ (ਮੱਥੇ ਉਤੇ) ਨਾਮ ਰੂਪੀ (ਸੱਚਾ) ਨੀਸ਼ਾਣ ਹੁੰਦਾ ਹੈ।੨।

**ਪਉੜੀ ॥ ਨਾਮੁ ਨਿਰੰਜਨੁ ਨਿਰਮਲਾ, ਸੁਣਿਐ ਸੁਖੁ ਹੋਈ ॥ ਸੁਣਿ ਸੁਣਿ ਮੰਨਿ ਵਸਾਈਐ, ਬੂਝੈ ਜਨੁ ਕੋਈ ॥ ਬਹਦਿਆ ਉਠਦਿਆ ਨ ਵਿਸਰੈ, ਸਾਚਾ ਸਚੁ ਸੋਈ ॥ ਭਗਤਾ ਕਉ ਨਾਮ ਅਧਾਰੁ ਹੈ, ਨਾਮੇ ਸੁਖੁ ਹੋਈ ॥ ਨਾਨਕ, ਮਨਿ ਤਨਿ ਰਵਿ ਰਹਿਆ, ਗੁਰਮੁਖਿ ਹਰਿ ਸੋਈ ॥੫॥**

# ਉਚਾਰਨ ਸੇਧ

**ਬਿੰਦੀ ਸਹਿਤ** : ਬਹੰਦਿਆਂ, ਉਠਦਿਆਂ, ਭਗਤਾਂ, ਕਉਂ ।

**ਪਦ ਅਰਥ** : ਨਿਰੰਜਨੁ-ਮਾਇਆ ਰਹਿਤ। ਨਿਰਮਲਾ-ਪਵਿੱਤਰ ਹੈ। ਸੁਣਿਐ-ਸੁਣਨ ਨਾਲ। ਸੁਣਿ-ਸੁਣ ਕੇ। ਮੰਨਿ-ਮਨ ਵਿੱਚ। ਜਨੁ ਕੋਈ-ਕੋਈ ਵਿਰਲਾ ਸੇਵਕ। ਅਧਾਰੁ-ਆਸਰਾ। ਮਨਿ-ਮਨ ਵਿੱਚ। ਤਨਿ-ਸਰੀਰ ਵਿੱਚ।

**ਅਰਥ** : (ਹੇ ਭਾਈ !) ਮਾਇਆ ਤੋਂ ਰਹਿਤ ਤੇ ਪਵਿੱਤਰ ਨਾਮ ਸੁਣਨ ਨਾਲ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। ਨਾਮ ਸੁਣ ਸੁਣ ਕੇ ਮਨ ਵਿੱਚ ਵਸਾਉਣਾ ਚਾਹੀਦਾ ਹੈ, (ਪਰ ਇਸ ਗਲ ਨੂੰ) ਕੋਈ ਵਿਰਲਾ ਸੇਵਕ ਹੀ ਸਮਝਦਾ ਹੈ। ਭਗਤਾਂ ਨੂੰ ਉਹ ਸੱਚਾ ਥਿਰ ਰਹਿਣ ਵਾਲਾ ਪ੍ਰਭੂ ਕਦੇ ਨਹੀਂ ਭੁਲਦਾ (ਕਿਉਂਕਿ) ਉਨ੍ਹਾਂ ਨੂੰ ਨਾਮ ਦਾ ਆਸਰਾ ਹੈ (ਅਤੇ) ਨਾਮ ਵਿੱਚ (ਹੀ ਆਤਮਿਕ) ਸੁਖ (ਪਰਵੇਸ਼ ਕਰ ਰਿਹਾ ਹੈ) । ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਹਰੀ (ਪਰਮਾਤਮਾ) ਹਰੇਕ ਦੇ ਮਨ ਤੇ ਸਰੀਰ ਵਿੱਚ ਵਿਆਪਕ ਹੋ ਰਿਹਾ ਹੈ, (ਪਰ ਇਹ ਨਿਸਚਾ) ਗੁਰੂ ਦੁਆਰਾ (ਬੱਝਦਾ ਹੈ) ।੫।

# ਅਰਥ ਭੇਦ ਅਤੇ ਨਿਰਣੈ

**ਚੀਰੀ ਜਿਸ ਕੀ ਚਲਣਾ, ਮੀਰ ਮਲਕ ਸਲਾਰ ॥**

ਵੱਖ ਵੱਖ ਅਰਥ :

੧. ਪੁਨਹ ਜਿਸ ਕੀ ਚਿਠੀ ਭਾਵ ਆਗਿਆ ਮੈ (ਪੀਰ) ਪਾਤਿਸ਼ਾਹ (ਮਲਕ) ਦੇਵਤੇ ਅਰ (ਸਲਾਰ) ਸਰਦਾਰ ਸਭ ਨੇ ਚਲੇ ਜਾਨਾ ਹੈ। [ਫ. ਸ.

੨. ਜਿਸ ਦੇ ਹੁਕਮ ਅੰਦਰ ਸਭ ਨੇ ਚਲਣਾ ਹੈ। ਉਹੋ ਸਰਦਾਰ, ਮਲਕ ਅਤੇ ਫੌਜੀ ਹਾਕਮ ਗਿਣਿਆ ਜਾ ਸਕਦਾ ਹੈ। [ਸ਼ਬਦਾਰਥ

੩. ਪਾਤਸ਼ਾਹ ਮਾਲਕ ਤੇ ਫੌਜਾਂ ਦੇ ਸਰਦਾਰ ਸਭ ਨੂੰ ਉਸ ਦੇ ਹੁਕਮ ਵਿੱਚ ਤੁਰਨਾ ਪੈਂਦਾ ਹੈ। [ਦਰਪਣ

੪. ਜਿਸ ਪ੍ਰਭੂ ਦੀ ਆਗਿਆ ਰੂਪੀ ਚੀਰੀ-ਚਿਠੀ ਵਿੱਚ ਬੜੇ ਬੜੇ ਮੀਰ ਬਾਦਸ਼ਾਹ ਸੁਲਤਾਨ ਤੇ ਸਲਾਰ-ਸਰਦਾਰ ਚਲਣਾ ਕਰਦੇ ਹਨ। [ਸਿੰ. ਸ.

**ਨਿਰਣੈ** : ਸ਼ਬਦਾਰਥੀ ਵਿਦਵਾਨਾਂ ਦੇ ਅਰਥ ਠੀਕ ਨਹੀਂ ਹਨ। ਸਰਲ ਤੇ ਸਹੀ ਅਰਥ ਇਉਂ ਬਣਦੇ ਹਨ:-

ਜਿਸ (ਪਰਮਾਤਮਾ ਦੀ ਹੁਕਮ ਰੂਪੀ) ਚਿਠੀ ਅਨੁਸਾਰ ਸਭ ਨੇ (ਸੰਸਾਰ ਤੋਂ ਪਰਲੋਕ) ਕੂਚ ਕਰਨਾ ਹੈ ਉਸ ਨੂੰ ਕੋਈ ਨਹੀਂ ਰੋਕ ਸਕਦਾ (ਭਾਵੇਂ ਉਹ) ਮੀਰ (ਹੋਣ), ਮਲਕ (ਹੋਣ ਜਾਂ) ਸਰਦਾਰ (ਹੋਣ)। ਪਰਮਾਤਮਾ ਦਾ ਇਕ ਸਰਬਵਿਆਪੀ ਹੁਕਮ ਹੈ ਕਿ ਸਭ ਨੇ ਜਾਣਾ ਹੈ :-

**ਸੁਰ ਸਿਧ ਗਣ ਗੰਧਰਬ ਮੁਨਿ ਜਨ, ਸੇਖ ਪੀਰ ਸਲਾਰ ॥**
**ਦਰਿ ਕੂਚ ਕੂਚਾ ਕਰਿ ਗਏ, ਅਵਰੇ ਭਿ ਚਲਣਹਾਰ ॥੩॥** [ਪੰਨਾ ੬੪

## ਸਾਰੰਸ਼ ਅਤੇ ਸਿਧਾਂਤ

ਜਿਸ ਮਾਲਕ ਦਾ ਹੁਕਮ ਸਭ ਉਤੇ ਲਾਗੂ ਹੈ, ਉਹ ਹੁਕਮ ਅਟਲ ਹੈ, ਕਿਸੇ ਤੋਂ ਮੋੜਿਆ ਨਹੀਂ ਜਾ ਸਕਦਾ। ਜਦੋਂ ਉਹ ਪ੍ਰਭੂ ਜੀਵ ਨੂੰ ਬੁਲਾ ਲਵੇ, ਤੁਰਤ ਜਾਣਾ ਪੈਂਦਾ ਹੈ:-

**ਜਾਂ ਸਦੇ ਤਾਂ ਢਿਲ ਨ ਪਾਇ ॥** [ਪੰਨਾ ੧੩੨੭

ਪ੍ਰਭੂ ਵਲੋਂ ਜਾਰੀ ਚਿਠੀ ਦੀ ਪਾਲਨਾ ਹਰੇਕ ਨੂੰ ਕਰਨੀ ਪੈਂਦੀ ਹੈ, ਭਾਵ ਉਹ ਕਿਤਨੀ ਹੀ ਊਚ ਪਦਵੀ ਵਾਲਾ ਜਾਂ ਫੌਜੀ-ਸ਼ਕਤੀ ਵਾਲਾ ਕਿਉਂ ਨਾ ਹੋਵੇ:-

**ਸਾਹਿਬ ਕਾ ਫੁਰਮਾਣੁ ਹੋਇ, ਉਠੀ ਕਰਲੈ ਪਾਹਿ ॥**

ਦੂਜੇ ਸਲੋਕ ਵਿੱਚ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰਭੂ ਦੀ ਸਿਫਤਿ ਸਾਲਾਹ ਬਾਰੇ ਸਪਸ਼ਟ ਕੀਤਾ ਹੈ ਕਿ ਸਹੀ ਅਰਥਾਂ ਵਿੱਚ ਓਹ ਭੰਡਾਰੀ ਹਨ ਜਿਨ੍ਹਾਂ ਨੂੰ ਪਰਮੇਸ਼ਰ ਪਾਸੋਂ ਸਿਫਤਿ ਸਾਲਾਹ ਦਾ ਖ਼ਜ਼ਾਨਾ ਮਿਲਿਆ ਹੈ। ਜਿਨ੍ਹਾਂ ਦੇ ਮਸਤਕ ਉਤੇ ਨਾਮ-ਨੀਸਾਣ ਹੁੰਦਾ ਹੈ, ਉਨ੍ਹਾਂ ਉਤੇ ਪ੍ਰਭੂ ਦੀ ਮਿਹਰ ਰੂਪੀ ਨਜ਼ਰ ਹੁੰਦੀ ਹੈ, ਭਾਵ ਉਹ ਨਾਮ ਨਾਲ ਵਰੋਸਾਏ ਹੁੰਦੇ ਹਨ ਅਤੇ ਹੋਰਨਾਂ ਨੂੰ ਵਰਸਾਉਂਦੇ ਹਨ ।

**ਸਲੋਕ ਮਹਲਾ ੧ ॥ ਨਾਨਕ, ਤੁਲੀਅਹਿ ਤੋਲ, ਜੇ ਜੀਉ ਪਿਛੈ ਪਾਈਐ ॥ ਇਕਸੁ ਨ ਪੁਜਹਿ ਬੋਲ, ਜੇ ਪੂਰੇ ਪੂਰਾ ਕਰਿ ਮਿਲੈ ॥ ਵਡਾ ਆਖਣੁ, ਭਾਰਾ ਤੋਲੁ ॥ ਹੋਰ ਹਉਲੀ ਮਤੀ, ਹਉਲੇ ਬੋਲ ॥ ਧਰਤੀ ਪਾਣੀ ਪਰਬਤ ਭਾਰੁ ॥ ਕਿਉ ਕੰਡੈ ਤੋਲੈ ਸੁਨਿਆਰੁ ॥ ਤੋਲਾ ਮਾਸਾ ਰਤਕ ਪਾਇ ॥ ਨਾਨਕ, ਪੁਛਿਆ ਦੇਇ ਪੁਜਾਇ ॥ ਮੂਰਖ ਅੰਧਿਆ ਅੰਧੀ ਧਾਤੁ ॥ ਕਹਿ ਕਹਿ ਕਹਣੁ, ਕਹਾਇਨਿ ਆਪੁ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਤੁਲੀਅਹਿੰ, ਪੁਜਹਿੰ, ਪੁਛਿਆਂ, ਅੰਧਿਆਂ।

**ਪਦ ਅਰਥ** : ਤੁਲੀਅਹਿ-ਤੁਲ ਸਕੀਦਾ ਹੈ। ਤੋਲ-ਵਜਨ। ਜੇ-ਜੇਕਰ। ਜੀਉ-ਹਿਰਦਾ (ਭਾਵ ਦਿਲੋਂ ਕੀਤੀ ਪ੍ਰੇਮ ਕਮਾਈ)। ਪਿਛੈ ਪਾਈਐ-(ਤਕੜੀ ਦੇ) ਪਿਛਲੇ (ਛਾਬੇ ਵਿੱਚ) ਪਾਈਏ। ਇਕਸੁ-ਇਕ। ਨ ਪੁਜਹਿ-ਨਹੀਂ ਪੁਜਦੇ, ਬਰਾਬਰੀ ਨਹੀਂ ਕਰ ਸਕਦੇ। ਬੋਲ-ਬਚਨ। ਪੂਰੈ-ਪੂਰੇ (ਪ੍ਰਭੂ) ਨੂੰ। ਪੂਰਾ ਕਰਿ ਮਿਲੈ-ਪੂਰਾ (ਜੀਵਨ) ਬਣਾ ਕੇ ਜਾ ਮਿਲਦਾ ਹੈ। ਵਡਾ ਆਖਣੁ-ਸਿਫਤਿ ਸਾਲਾਹ ਵਾਲਾ ਬੋਲ। ਭਾਰਾ ਤੋਲੁ-ਵਜਨ ਵਾਲਾ ਤੋਲ। ਹਉਲੇ ਬੋਲ-ਹਲਕੇ, ਤੁਛ ਬਚਨ। ਪਰਬਤ ਭਾਰ-ਪਹਾੜਾਂ ਦੇ ਭਾਰ (ਵਜ਼ਨ)। ਕਿਉ-ਕਿਵੇਂ?। ਕੰਡੈ-ਕੰਡੇ ਉਤੇ। ਰਤਕ-ਰੱਤਕਾਂ, ਰਤੀਆਂ। ਪੁਛਿਆ-ਪੁਛਣ ਤੇ। ਦੇਇ ਪੁਜਾਇ-(ਗੱਲਾਂ ਨਾਲ ਘਰ)ਪੂਰਾ ਕਰ ਦਿੰਦਾ ਹੈ। ਮੂਰਖ-ਮੁਰਖਾਂ ਦੀ। ਅੰਧਿਆ-ਅੰਨ੍ਹਿਆਂ ਦੀ। ਅੰਧੀ ਧਾਤੁ-ਅੰਨ੍ਹਿਆਂ ਵਾਲੀ ਦੌੜ ਭਜ ਹੈ। ਕਹਾਇਨਿ ਆਪੁ-ਆਪਣੇ ਆਪ ਨੂੰ (ਵੱਡਾ)ਕਹਾਉਂਦੇ ਹਨ (ਨਾਢੂ ਖਾਨ ਸਦਾਉਂਦੇ ਹਨ)।੧।

**ਸਲੋਕ ਮਹਲਾ ੧॥ ਅਰਥ** : ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ ! ਰੱਬੀ ਦਰਗਾਹ ਵਿੱਚ ਤਾਂ ਹੀ ਪੂਰੇ) ਤੋਲ ਤੁਲ ਸਕੀਦਾ ਹੈ ਜੇ (ਤਕੜੀ ਦੇ) ਪਿਛਲੇ (ਛਾਬੇ ਵਿਚ ਮਨੁੱਖ ਦਾ) ਜੀਉ (ਭਾਵ ਜਿੰਦ ਦੀ ਸਚੇ ਦਿਲੋਂ ਕੀਤੀ ਪ੍ਰੇਮ-ਕਮਾਈ) ਪਾਈਏ। ਜੇ ਕੋਈ ਮਨੁੱਖ ਹੁਕਮੀ ਬੰਦੇ (ਵਾਂਗ ਆਪਣਾ) ਪੂਰਾ (ਜੀਵਨ) ਬਣਾ ਕੇ ਪੂਰੇ (ਪ੍ਰਭੂ ਨੂੰ ਜਾ) ਮਿਲਦਾ ਹੈ (ਤਾਂ ਵੱਡੇ ਕਰਮ-ਕਾਂਡੀ ਉਸ ਦੇ) ਇਕ ਬੋਲ ਦੀ ਬਰਾਬਰੀ ਨਹੀਂ ਕਰ ਸਕਦੇ। (ਸੱਚੀ ਕਰਣੀ ਵਾਲੇ ਮਨੁੱਖ ਦਾ) ਆਖਣ (ਭਾਵ ਸਿਫਤਿ ਸਾਲਾਹ ਵਾਲਾ) ਬੋਲ (ਜਿਥੇ) ਵੱਡਾ ਹੈ (ਉਥੇ) ਤੋਲ ਵੀ ਭਾਰਾ (ਵਜ਼ਨੀ ਅਥਵਾ)

ਗੌਰਵਮਈ ਹੈ। (ਪ੍ਰਭੂ ਦੀ ਸਿਫਤਿ ਸਾਲਾਹ ਤੋਂ ਬਿਨਾ) ਹੋਰ (ਸਾਰੀਆਂ) ਮੱਤਾਂ ਹੌਲੀਆਂ (ਹੋਛੀਆਂ, ਨਿਕੰਮੀਆਂ ਅਤੇ ਉਨ੍ਹਾਂ ਦੇ) ਬੋਲ ਵੀ ਹਉਲੇ (ਹੋਛੇ ਅਰਥਾਤ ਤੁੱਛ ਜਿਹੇ ਹੁੰਦੇ) ਹਨ। (ਜਿਹੜਾ ਮਨੁੱਖ ਪ੍ਰਭੂ ਨੂੰ ਮਿਲਦਾ ਹੈ, ਉਸ ਦਾ ਬੋਲ ਤੇ ਤੋਲ) ਧਰਤੀ, ਪਾਣੀ ਪਰਬਤਾਂ (ਨਾਲੋਂ ਵੀ) ਭਾਰਾ ਹੁੰਦਾ ਹੈ। (ਇਸ ਭਾਰ ਨੂੰ) ਸੁਨਿਆਰਾ (ਭਾਵ ਕਰਮ ਕਾਂਡੀ ਜੀਵ ਆਪਣੇ) ਕੰਡੇ ਉਤੇ ਤੋਲੇ, ਮਾਸੇ ਤੇ ਰਤੀਆਂ ਪਾ ਕੇ ਕਿਵੇਂ ਤੋਲ ਸਕਦਾ ਹੈ? (ਉਕਾ ਨਹੀਂ ਤੋਲ ਸਕਦਾ)। ਨਾਨਕ (ਗੁਰੂ ਜੀ ਆਖਦੇ ਹਨ ਕਿ ਕਰਮ ਕਾਂਡੀ ਜੀਵ ਕਿਸੇ ਦੇ) ਪੁਛਣ ਤੇ (ਗੱਲਾਂ ਨਾਲ ਉਸ ਦਾ) ਘਰ ਪੂਰਾ ਕਰ ਦੇਂਦਾ ਹੈ। (ਪਰ ਅਸਲੀਅਤ ਇਹ ਹੈ ਕਿ) ਮੂਰਖਾਂ (ਬੇਸਮਝ ਮਨੁੱਖਾਂ ਦੀ) ਦੌੜ-ਭਜ ਅੰਨ੍ਹਿਆਂ (ਅਗਿਆਨੀਆਂ ਵਾਲੀ) ਹੁੰਦੀ ਹੈ (ਉਨ੍ਹਾਂ ਦੇ ਪਲੇ ਕੁਝ ਨਹੀਂ ਹੁੰਦਾ, ਉਹ ਨਿਰੀਆਂ ਗੱਲਾਂ) ਆਖ ਆਖ ਕੇ ਆਪਣਾ-ਆਪ ਪ੍ਰਗਟ ਕਰਦੇ ਹਨ (ਭਾਵ ਆਪਣੇ ਆਪ ਨੂੰ ਨਾਡੂ ਖਾਨ ਸਦਾਉਂਦੇ ਹਨ)।੧।

**ਮਹਲਾ ੧ ॥ ਆਖਣਿ ਅਉਖਾ, ਸੁਨਣਿ ਅਉਖਾ, ਆਖਿ ਨ ਜਾਪੀ ਆਖਿ ॥ ਇਕਿ ਆਖਿ ਆਖਹਿ, ਸਬਦੁ ਭਾਖਹਿ, ਅਰਧ ਉਰਧ ਦਿਨੁ ਰਾਤਿ ॥ ਜੇ ਕਿਹੁ ਹੋਇ, ਤ ਕਿਹੁ ਦਿਸੈ, ਜਾਪੈ ਰੂਪੁ ਨ ਜਾਤਿ ॥ ਸਭਿ ਕਾਰਣ ਕਰਤਾ ਕਰੇ, ਘਟ ਅਉਘਟ ਘਟ ਥਾਪਿ ॥ ਆਖਣਿ ਅਉਖਾ ਨਾਨਕਾ, ਆਖਿ ਨ ਜਾਪੈ ਆਖਿ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਆਖਹਿਂ, ਭਾਖਹਿਂ।

**ਫੁਟਕਲ** : 'ਕਿਹੁ' ਨੂੰ 'ਕਿਹੋ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ** : ਆਖਿ ਨ ਜਾਪੀ ਆਖਿ-ਨਿਰਾ ਆਖ ਆਖ ਕੇ (ਪ੍ਰਭੂ ਦਾ ਸਰੂਪ) ਅਨੁਭਵ ਨਹੀਂ ਹੁੰਦਾ। ਇਕਿ-ਕਈ (ਜੀਵ)। ਆਖਿ ਆਖਹਿ-ਆਖ ਕੇ ਆਖਦੇ ਹਨ (ਭਾਵ ਮੁੜ ਮੁੜ ਰਟ ਲਾਈ ਜਾਂਦੇ ਹਨ)। ਭਾਖਹਿ-ਉਚਾਰਦੇ ਹਨ। ਅਰਧ ਉਰਧ-ਅਰਧ ਹੇਠਾਂ ਉਰਧ ਉਪਰ ਵਲ, ਭਾਵ ਨੀਵਾਂ ਉਚਾ। ਕਿਹੁ-ਕੁਝ। ਜਾਪੈ ਰੂਪ ਨ ਜਾਤਿ-ਕੋਈ ਰੂਪ ਜਾਤਿ ਨਹੀਂ ਦਿਸਦੀ। ਕਾਰਣ-ਸਬਬ। ਅਉਘਟਿ-ਔਖੀ। ਘਟ-ਥਾਂ। ਥਾਪਿ-ਥਾਪ ਕੇ, ਬਣਾ ਕੇ।

**ਅਰਥ** : (ਪਰਮਾਤਮਾ ਦਾ ਨਾਮ) ਆਖਣ ਵਿੱਚ (ਤੇ) ਸੁਣਨ ਵਿੱਚ ਵੀ (ਬਹੁਤ) ਔਖਾ (ਹੈ, ਪਰ ਨਿਰਾ ਮੂੰਹ ਨਾਲ) ਆਖ ਆਖ ਕੇ ਵੀ (ਕੁਝ ਪਤਾ) ਨਹੀਂ (ਲਗਦਾ), ਸਮਝ ਨਹੀਂ ਆਉਂਦੀ (ਭਾਵ ਅਨੁਭਵ ਨਹੀਂ ਹੁੰਦਾ)। ਕਈ (ਲੋਕ ਉਸ ਪ੍ਰਭੂ ਨੂੰ) ਆਖਿ ਆਖਹਿ, ਭਾਵ ਮੁੜ ਮੁੜ (ਮੂੰਹ ਨਾਲ) ਆਖਦੇ ਹਨ (ਦਿਨ ਰਾਤ ਉਪਰ ਹੇਠਾਂ) ਸਿਧੇ ਪੁਠੇ ਹੋਂਦੇ ਹਨ), ਸ਼ਬਦ (ਬਾਣੀ ਨਹੀਂ ਪੜ੍ਹਦੇ)। ਜੇ (ਹਰੀ ਦਾ) ਕੋਈ (ਪੰਜ ਤੱਤਾਂ ਵਾਲਾ ਸਰੂਪ ਹੋਵੇ ਤਾਂ) ਕੁਝ ਦਿਸੇ (ਪਰ ਉਸ ਦਾ ਕੋਈ) ਰੂਪ ਜਾਤ ਨਹੀਂ ਹੈ। ਸਾਰੇ ਕਾਰਣ ਕਰਤਾਰ (ਆਪ) ਕਰ ਰਿਹਾ ਹੈ, (ਸਭ) ਥਾਵਾਂ ਔਖੀਆਂ ਥਾਵਾਂ ਉਹ ਆਪ ਹੀ ਬਣਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਦਾ ਨਾਮ) ਜਪਣਾ ਔਖਾ ਹੈ, (ਪਰ ਨਿਰਾ ਮੂੰਹ ਨਾਲ) ਆਖ ਆਖ ਕੇ (ਜਪ ਜਪ ਕੇ ਕੁਝ ਪਰਤੀਤ) ਨਹੀਂ ਹੁੰਦਾ ਭਾਵ ਸਮਝ ਵਿੱਚ ਨਹੀਂ ਆਉਂਦਾ।੨।

**ਪਉੜੀ ॥ ਨਾਇ ਸੁਣਿਐ ਮਨੁ ਰਹਸੀਐ, ਨਾਮੇ ਸਾਂਤਿ ਆਈ ॥ ਨਾਇ ਸੁਣਿਐ ਮਨੁ ਤ੍ਰਿਪਤੀਐ, ਸਭ ਦੁਖ ਗਵਾਈ ॥ ਨਾਇ ਸੁਣਿਐ ਨਾਉ ਊਪਜੈ, ਨਾਮੇ ਵਡਿਆਈ ॥ ਨਾਮੇ ਹੀ ਸਭ ਜਾਤਿ ਪਤਿ, ਨਾਮੇ ਗਤਿ ਪਾਈ ॥ ਗੁਰਮੁਖਿ ਨਾਮੁ ਧਿਆਈਐ, ਨਾਨਕ ਲਿਵ ਲਾਈ ॥੬॥**

**ਪਦ ਅਰਥ** : ਨਾਇ ਸੁਣਿਐ-ਜੇ ਨਾਮ ਵਿੱਚ (ਧਿਆਨ ਲਾ ਕੇ) ਸੁਣੀਐ। ਰਹਸੀਐ-ਖਿੜ ਜਾਂਦਾ ਹੈ। ਨਾਮੇ-ਨਾਮ ਵਿੱਚ। ਤ੍ਰਿਪਤੀਐ-ਰਜ ਜਾਂਦਾ ਹੈ। ਨਾਉ ਊਪਜੈ-ਨਾਮ (ਹਿਰਦੇ ਵਿੱਚ ਨਾਮ ਰਸ) ਪੈਦਾ ਹੁੰਦਾ ਹੈ। ਨਾਮੇ ਵਡਿਆਈ-ਨਾਮ ਦੁਆਰਾ ਵਡਿਆਈ ਮਿਲਦੀ ਹੈ। ਗਤਿ-ਗਤੀ, ਮੁਕਤੀ। ਗੁਰਮੁਖਿ-ਗੁਰੂ ਦੁਆਰਾ। ਧਿਆਈਐ-ਧਿਆਉਣਾ ਚਾਹੀਦਾ ਹੈ। ਲਿਵ ਲਾਈ-ਸੁਰਤਿ ਜੋੜ ਕੇ।੬।

**ਅਰਥ** : (ਹੇ ਭਾਈ!) ਨਾਮ ਸੁਣਨ ਨਾਲ ਮਨ ਖਿੜਦਾ ਹੈ ਤੇ ਨਾਮ ਦੁਆਰਾ (ਆਤਮਿਕ) ਸ਼ਾਂਤੀ ਪ੍ਰਾਪਤ ਹੁੰਦੀ ਹੈ। ਨਾਮ ਦੇ ਸੁਣਿਆਂ ਮਨ ਰਜ ਜਾਂਦਾ ਹੈ। ਸਾਰੇ ਦੁਖ ਦੂਰ ਹੋ ਜਾਂਦੇ ਹਨ। ਨਾਮ ਦੇ ਸੁਣਿਆਂ ਨਾਮ ਦਾ (ਰਸ) ਪੈਦਾ ਹੁੰਦਾ ਹੈ, ਨਾਮ ਵਿੱਚ (ਜੁੜਿਆਂ) ਵਡਿਆਈ ਮਿਲਦੀ ਹੈ। ਨਾਮ ਸੁਣਨ ਨਾਲ (ਸਭ ਉਚੀ) ਜਾਤ ਦਾ ਮਾਣ ਤੇ ਇਜ਼ਤ ਵੀ ਮਿਲਦੀ ਹੈ (ਅਤੇ) ਨਾਮ ਦੁਆਰਾ ਹੀ (ਜੀਵਨ) ਮੁਕਤੀ ਮਿਲਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਲਿਵ ਲਾ ਕੇ (ਪ੍ਰਭੂ ਦਾ) ਨਾਮ ਸਿਮਰਨਾ ਚਾਹੀਦਾ ਹੈ।੬।

## ਅਰਥ ਭੇਦ ਅਤੇ ਨਿਰਣੈ

**ਨਾਇ ਸੁਣਿਐ ਨਾਉ ਊਪਜੈ, ਨਾਮੇ ਵਡਿਆਈ ॥**

ਵੱਖ ਵੱਖ ਅਰਥ :

੧. ਨਾਮ ਕੇ ਸੁਣਨੇ ਸੇ ਇਸ ਲੋਕ ਮੈ (ਨਾਉ ਊਪਜੇ) ਨਾਮ ਪ੍ਰਸਿਧ ਹੋਤਾ ਹੈ ਔਰ ਨਾਮ ਸੇ ਹੀ ਪਰਲੋਕ ਮੈ ਵਡਿਆਈ ਪ੍ਰਾਪਤ ਹੋਤੀ। [ਫ. ਸ.

੨. ਜੇ ਪ੍ਰਭੂ ਦਾ ਨਾਮ ਸੁਣਦੇ ਰਹੀਏ ਤਾਂ (ਮਨ ਵਿੱਚ) ਨਾਮ (ਜਪਣ ਦਾ ਚਾਉ) ਪੈਦਾ ਹੋ ਜਾਂਦਾ ਹੈ, ਨਾਮ (ਸਿਮਰਨ) ਵਿੱਚ ਹੀ ਵਡਿਆਈ (ਪ੍ਰਤੀਤ ਹੁੰਦੀ) ਹੈ। [ਦਰਪਣ

੩. ਸੁਆਮੀ ਦੇ ਨਾਮ ਨੂੰ ਸ੍ਰਵਣ ਕਰ, ਬੰਦਾ ਨਾਮਵਰ ਹੋ ਜਾਂਦਾ ਹੈ ਅਤੇ ਨਾਮ ਦੇ ਰਾਹੀਂ ਉਸ ਨੂੰ ਪ੍ਰਭਤਾ ਪ੍ਰਾਪਤ ਹੋ ਜਾਂਦੀ ਹੈ। [ਸ਼ੰ. ਸ.

**ਨਿਰਣੈ** : ਇਸ ਪੰਗਤੀ ਦੇ ਨਾਮਵਰੀ, ਮਸ਼ਹੂਰੀ ਜਾਂ ਪ੍ਰਸਿਧੀ ਵਾਲੇ ਅਰਥ ਠੀਕ ਨਹੀਂ ਜਾਪਦੇ। ਨਾਮ ਸੁਣਨ ਨਾਲ ਹਿਰਦੇ ਚੋਂ ਨਾਮ ਦੇ ਸੋਮੇ ਫੁਟਦੇ ਹਨ, ਝਰਨਾਂਟਾਂ ਛਿੜਦੀਆਂ ਹਨ। ਨਾਮ-ਸੁਣਨ ਨਾਲ ਇਹ ਵਡਿਆਈ ਮਿਲਦੀ ਹੈ।

## ਸਾਰੰਸ਼ ਅਤੇ ਸਿਧਾਂਤ

ਕਰਮ ਕਾਂਡਾਂ ਦੁਆਰਾ ਨਾਮ ਦੀ ਤੁਲਨਾ ਕਰਨੀ ਵਿਅਰਥ ਹੈ। ਦਿਲੀ-ਲਗਨ ਨਾਲ ਸਿਫਤਿ-ਸਾਲਾਹ ਕੀਤਿਆਂ ਹੀ ਪ੍ਰਭੂ ਦੇ ਦਰਬਾਰ ਵਿੱਚ ਬਖ਼ਸ਼ਿਸ਼ ਦਾ ਪਾਤਰ ਬਣ ਸਕੀਦਾ ਹੈ। ਪ੍ਰਭੂ ਨੂੰ ਮਿਲਣ ਲਈ ਸ਼ਬਦ ਕਮਾਈ ਦੀ ਲੋੜ ਹੈ। ਇਹ ਕਮਾਈ ਜ਼ਬਾਨੀ ਜਮ੍ਹਾਂ ਖਰਚ ਕੀਤਿਆਂ ਨਹੀਂ ਹੁੰਦੀ, ਨਾ ਹੀ ਦਿਨ ਰਾਤ ਸਿਧੇ ਪੁਠੇ ਹੋ ਕੇ ਤਪ ਕੀਤਿਆਂ ਜਾਂ ਮੰਤਰਾਂ ਦਾ ਰਟਨ ਕੀਤਿਆਂ ਹੁੰਦੀ ਹੈ। ਉਹ ਵਾਹਿਗੁਰੂ ਅਖਰਾਂ ਦੇ ਅਕਾਰ ਵਿੱਚ ਕਿਵੇਂ ਆ ਸਕਦਾ ਹੈ ਜਦੋਂ ਕਿ ਉਸ ਦਾ ਕੋਈ ਰੂਪ ਰੇਖਾ ਨਹੀਂ। ਉਸ ਦੇ ਅਗੇ ਮਾਇਆ, ਪਦਾਰਥ ਜਾਂ ਹੋਰ ਭੇਟਾਵਾਂ ਕੋਈ ਅਰਥ ਨਹੀਂ ਰਖਦੀਆਂ, ਉਸ ਅਗੇ ਤਾਂ ਆਪਾ ਸਮਰਪਿਤ ਕਰਨਾ ਪੈਂਦਾ ਹੈ।

''ਆਖਣਿ ਅਉਖਾ ਸਾਚਾ ਨਾਉ'' ਦਾ ਭਾਵ ਸਮਝਣ ਦੀ ਲੋੜ ਹੈ। ਆਖਾਂ ਜੀਵਾਂ ਵਾਲੀ ਭਾਵਨਾ ਨੇ ਹਿਰਦੇ ਅੰਦਰ ਨਾਮ ਸਿਮਰਨ ਦੀ ਜਾਗ ਲਾਉਣੀ ਹੈ।

ਪਉੜੀ ਵਿੱਚ ਨਾਮ ਸੁਣਨ ਦੀ ਮਹੱਤਤਾ ਨੂੰ ਦਰਸਾਇਆ ਹੈ। ਨਾਮ ਵਿੱਚ ਸੁਰਤਿ ਜੁੜੇ ਤਾਂ ਹੀ ਸਹੀ ਅਰਥਾਂ ਵਿੱਚ ਸੁਣਨਾ ਹੈ। ਗੁਰੂ ਦੀ ਬਖ਼ਸ਼ਿਸ਼ ਨਾਲ ਨਾਮ ਸਿਮਰਿਆਂ ਫਲੀਭੂਤ ਹੁੰਦਾ ਹੈ, ਭਾਵ ਮਨ ਤ੍ਰਿਪਤ ਹੁੰਦਾ ਹੈ, ਮਨ ਵਿੱਚ ਨਾਮ-ਸਿਮਰਨ ਦਾ ਸਦੀਵੀ ਚਾਉ ਬਣਿਆ ਰਹਿੰਦਾ ਹੈ। ਸਿਧਾਂਤ ਇਹ ਹੈ ਕਿ ਨਾਮ ਸੁਣਨ ਨਾਲ ਹੀ ਹਿਰਦੇ ਵਿਚੋਂ ਨਾਮ ਦੇ ਝਰਨੇ ਫੁਟਦੇ ਹਨ:-

**ਬਾਣੀ ਉਚਰਹਿ ਸਾਧ ਜਨ, ਅਮਿਉ ਚਲਹਿ ਝਰਣੇ ॥** [ਪੰਨਾ ੩੨੦

**ਸਲੋਕ ਮਹਲਾ ੧ ॥ ਜੂਠਿ ਨ ਰਾਗੀ, ਜੂਠਿ ਨ ਵੇਦੀ ॥ ਜੂਠਿ ਨ ਚੰਦ ਸੂਰਜ ਕੀ ਭੇਦੀ ॥ ਜੂਠਿ ਨ ਅੰਨੀ, ਜੂਠਿ ਨ ਨਾਈ ॥ ਜੂਠਿ ਨ ਮੀਹੁ ਵਰ੍ਹਿਐ ਸਭ ਥਾਈ ॥ ਜੂਠਿ ਨ ਧਰਤੀ, ਜੂਠਿ ਨ ਪਾਣੀ ॥ ਜੂਠਿ ਨ ਪਉਣੈ ਮਾਹਿ ਸਮਾਣੀ ॥ ਨਾਨਕ, ਨਿਗੁਰਿਆ ਗੁਣੁ ਨਾਹੀ ਕੋਇ ॥ ਮੁਹਿ ਫੇਰਿਐ, ਮੁਹੁ ਜੂਠਾ ਹੋਇ ॥੧॥**

# ਉਚਾਰਨ ਸੇਧ

**ਬਿੰਦੀ ਸਹਿਤ;** ਭੇਦੀ, ਨ੍ਹਾਈ, ਮੀਹੁ, ਥਾਈ, ਮਾਹਿਂ, ਨਿਗੁਰਿਆਂ, ਨਾਹੀ, ਮੁਹਿਂ, ਮੁਹੁਂ।

**ਪਦ ਅਰਥ:** ਜੂਠਿ-ਅਪਵਿਤ੍ਰਤਾ, ਅਸੁੱਧੀ। ਰਾਗੀ-ਰਾਗਾਂ ਦੇ (ਗਾਉਣ) ਵਿਚ। ਵੇਦੀ-ਵੇਦਾਂ ਨਾਲ। ਭੇਦੀ-ਭੇਦਾਂ ਨਾਲ। ਅੰਨੀ-ਅੰਨ ਨਾਲ। ਨ੍ਹਾਈ-ਨਹਾਣ ਨਾਲ। ਵਰ੍ਹਿਐ-ਵਸਣ ਨਾਲ। ਧਰਤੀ-ਧਰਤੀ ਵਿਚ। ਪਾਣੀ-ਪਾਣੀ ਵਿਚ। ਪਉਣੈ-ਹਵਾ ਵਿਚ। ਮਾਹਿ-ਵਿਚ। ਮੁਹਿ ਫੇਰਿਐ-(ਜੇ ਰਬ ਵਲੋਂ) ਮੂੰਹ ਮੋੜ ਲਈਏ। ਮੁਹੁ-ਮੂੰਹ। ਜੂਠਾ-ਅਪਵਿਤ੍ਰ।੧।

**ਅਰਥ:** ਰਾਗਾਂ ਦੇ (ਗਾਉਣ) ਨਾਲ ਅਪਵਿਤ੍ਰਤਾ ਨਹੀ (ਜਿਵੇਂ ਕਿ ਮੁਸਲਮਾਨ ਮੰਨਦੇ ਹਨ)। ਵੇਦਾਂ (ਪਾਠਾਂ ਤੋਂ ਧੁਨੀ ਨਾਲ ਵੀ) ਅਪਵਿਤ੍ਰਤਾ ਨਹੀ ਜਾਂਦੀ। ਚੰਨ ਸੂਰਜ (ਕਾਰਨ ਪਏ) ਰੁਤਾਂ ਦੇ ਭੇਦਾਂ (ਵਿਚ) ਜੂਠ ਨਹੀ ਹੈ। ਅੰਨ (ਦਾਨ ਦੇਣ) ਨਾਲ ਅਪਵਿਤ੍ਰਤਾ ਨਹੀ ਜਾਂਦੀ ਨਹਾਣ ਵਿਚ ਜੂਠ ਨਹੀ ਹੈ (ਜਿਵੇਂ ਕਿ ਜੈਨੀ ਮੰਨਦੇ ਹਨ)। ਸਭ ਥਾਵਾਂ ਤੇ ਮੀਹ ਵਸਣ ਨਾਲ ਵੀ ਜੂਠ ਨਹੀ ਜਾਂਦੀ। ਪਾਣੀ ਤੇ ਹਵਾ ਵਿਚ ਵੀ ਅਪਵਿਤ੍ਰਤਾ ਨਹੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਿਗੁਰਿਆਂ ਨੂੰ ਕੋਈ ਗੁਣ (ਪ੍ਰਾਪਤ) ਨਹੀ ਹੁੰਦਾ, (ਵਾਹਿਗੁਰੂ ਜੀ ਤੋਂ) ਮੁੰਹ ਮੋੜਿਆਂ ਭਾਵ ਬੇਮੁਖ ਹੋਇਆਂ (ਸਦਾ ਹੀ) ਮੂੰਹ ਜੂਠਾ ਹੁੰਦਾ ਹੈ।੧।

**ਮਹਲਾ ੧ ॥ ਨਾਨਕ, ਚੁਲੀਆ ਸੁਚੀਆ, ਜੇ ਭਰਿ ਜਾਣੈ ਕੋਇ॥ ਸੁਰਤੇ ਚੁਲੀ ਗਿਆਨ ਕੀ, ਜੋਗੀ ਕਾ ਜਤੁ ਹੋਇ॥ ਬ੍ਹਮਣ ਚੁਲੀ ਸੰਤੋਖ ਕੀ, ਗਿਰਹੀ ਕਾ ਸਤੁ ਦਾਨੁ॥ ਰਾਜੇ ਚੁਲੀ ਨਿਆਵ ਕੀ, ਪੜਿਆ ਸਚੁ ਧਿਆਨੁ॥ ਪਾਣੀ ਚਿਤੁ ਨ ਧੋਪਈ, ਮੁਖਿ ਪੀਤੈ ਤਿਖ ਜਾਇ॥ ਪਾਣੀ ਪਿਤਾ ਜਗਤ ਕਾ, ਫਿਰਿ ਪਾਣੀ ਸਭੁ ਖਾਇ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਚੁਲੀਆਂ, ਸੁਚੀਆਂ,

**ਪਦ ਅਰਥ:** ਚੁਲੀਆ-ਕੁਰਲੀਆਂ। ਜੇ ਭਰਿ ਜਾਣੈ ਕੋਇ-ਜੇ ਕੋਈ ਭਰਨੀਆਂ ਜਾਣਦਾ ਹੋਵੇ। ਸੁਰਤੇ-ਸਿਆਣੇ (ਪੰਡਿਤ) ਦੀ। ਗਿਆਨ ਕੀ-ਵੀਚਾਰ ਦੀ। ਜਤੁ ਹੋਇ-ਕਾਮ ਤੋਂ ਬਚਿਆ ਰਹੇ। ਗਿਰਹੀ-ਗ੍ਰਹਸਤੀ। ਸਤੁ-ਸਦਾਚਾਰ, ਆਚਰਨ। ਨਿਆਵ-ਇਨਸਾਫ਼। ਪਾਣੀ ਚਿਤੁ ਨ ਧੋਪਈ-ਪਾਣੀ ਨਾਲ ਚਿਤ ਨਹੀ ਧੋਤਾ ਜਾਂਦਾ। ਮੁਖਿ ਪੀਤੈ-ਮੂੰਹ ਨਾਲ (ਪਾਣੀ) ਪੀਤਿਆਂ। ਤਿਖ-ਤ੍ਰੇਹ, ਪਿਆਸ। ਪਾਣੀ ਪਿਤਾ ਜਗਤ ਕਾ-ਪਾਣੀ ਸਾਰੀ ਰਚਨਾ ਦਾ ਮੂਲ ਹੈ। ਖਾਇ-ਨਾਸ਼ ਕਰਦਾ ਹੈ, ਪਰਲੌ ਦਾ ਕਾਰਨ ਬਣਦਾ ਹੈ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ ਕੋਈ) ਚੁਲੀਆਂ ਭਰਨੀਆਂ ਜਾਣਦਾ ਹੋਵੇ ਤਾਂ ਸੁਚੀਆਂ ਚੁਲੀਆਂ (ਇਹ ਹਨ)।

ਸਿਆਣੇ ਪੰਡਿਤ ਦੀ ਚੁਲੀ ਇਹ ਹੈ ਕਿ ਉਹ ਵਿਚਾਰ ਕਰੇ (ਅਤੇ) ਜੋਗੀ ਦੀ (ਚੁਲੀ) ਇਹ ਹੈ ਕਿ (ਉਹ) ਕਾਮ ਤੋਂ ਬਚਿਆ ਰਹੇ। ਬ੍ਰਾਹਮਣ ਦੀ ਚੁਲੀ ਸੰਤੋਖ ਦੀ ਹੈ, ਗ੍ਰਿਹਸਤੀ ਦੀ (ਚੁਲੀ) ਸਚ ਤੇ ਦਾਨ ਦੀ ਹੈ

ਰਾਜੇ ਦੀ ਚੁਲੀ ਇਨਸਾਫ਼ ਕਰਨ ਦੀ ਹੈ ਤੇ ਪੜ੍ਹੇ ਲਈ ਵਾਹਿਗੁਰੂ ਦਾ ਸੱਚਾ ਧਿਆਨ ਹੀ ਚੁਲੀ ਹੈ। ਪਾਣੀ ਨਾਲ ਹਿਰਦਾ ਨਹੀ ਧੋਤਾ ਜਾਂਦਾ, (ਹਾਂ ਪਾਣੀ) ਪੀਤਿਆਂ ਪਿਆਸ ਦੂਰ ਹੋ ਜਾਂਦੀ ਹੈ। ਪਾਣੀ ਸਾਰੀ ਦੁਨੀਆਂ ਦਾ ਮੂਲ ਹੈ, ਅੰਤ ਪਾਣੀ ਹੀ ਸਭ ਨੂੰ ਨਾਸ਼ ਕਰਦਾ ਹੈ।੨।

**ਪਉੜੀ ॥ ਨਾਇ ਸੁਣਿਐ ਸਭ ਸਿਧਿ ਹੈ, ਰਿਧਿ ਪਿਛੈ ਆਵੈ॥ ਨਾਇ ਸੁਣਿਐ ਨਉਨਿਧਿ ਮਿਲੈ, ਮਨ ਚਿੰਦਿਆ ਪਾਵੈ॥ ਨਾਇ ਸੁਣਿਐ ਸੰਤੋਖੁ ਹੋਇ, ਕਵਲਾ ਚਰਨ ਧਿਆਵੈ॥ ਨਾਇ ਸੁਣਿਐ ਸਹਜੁ ਊਪਜੈ, ਸਹਜੇ ਸੁਖੁ ਪਾਵੈ॥ ਗੁਰਮਤੀ ਨਾਉ ਪਾਈਐ, ਨਾਨਕ ਗੁਣ ਗਾਵੈ॥੭॥**

**ਪਦ ਅਰਥ:** ਨਾਇ ਸੁਣਿਐ-(ਪ੍ਰਭੂ ਦਾ) ਨਾਮ ਸੁਣਨ ਨਾਲ। ਸਭ ਸਿਧਿ-ਹਰ ਤਰ੍ਹਾਂ ਦੀ ਸਿਧੀ। ਰਿਧਿ-ਰਿਧੀ। ਪਿਛੈ ਆਵੈ-ਮਗਰ ਮਗਰ ਤੁਰੀ ਆਉਂਦੀ ਹੈ। ਨਉਨਿਧਿ-ਨੌ ਨਿਧੀਆਂ। ਮਨ ਚਿੰਦਿਆ-ਮਨ ਦਾ ਚਿਤਵਿਆ। ਕਵਲਾ-ਮਾਇਆ। ਸਹਜੁ-ਚੌਥਾ ਪਦ, ਅਡੋਲ ਅਵਸਥਾ। ਊਪਜੈ-ਪੈਦਾ ਹੁੰਦਾ ਹੈ। ਗੁਰਮਤੀ-ਗੁਰੂ ਦੀ ਸਿਖਿਆ ਦੁਆਰਾ।੭।

**ਅਰਥ:** (ਹੇ ਭਾਈ! ਜੇ ਪਰਮੇਸ਼ਰ ਦਾ) ਨਾਮ ਸੁਣਿਆ ਜਾਏ ਤਾਂ ਹਰ ਪ੍ਰਕਾਰ ਦੀ ਰਿਧੀ ਤੇ ਸਿਧੀ (ਸ਼ਕਤੀ) ਮਗਰ ਮਗਰ ਟੁਰੀ ਆਉਂਦੀ ਹੈ। ਨਾਮ ਸੁਣਨ ਨਾਲ ਨੌ ਨਿਧੀਆਂ ਤੋਂ (ਕੀਮਤੀ ਨਾਮ) ਮਿਲਦਾ ਹੈ (ਜਿਸ ਨਾਲ ਜੀਵ) ਮਨ ਚਿੰਦਿਆ (ਫਲ) ਪਾ ਲੈਂਦਾ ਹੈ। ਨਾਮ ਸੁਣਨ ਨਾਲ (ਮਨ ਨੂੰ) ਸੰਤੋਖ ਹੁੰਦਾ ਹੈ (ਅਤੇ) ਮਾਇਆ ਚਰਨਾ ਨੂੰ ਧਿਆਉਂਦੀ ਹੈ (ਭਾਵ ਸੇਵਾ ਕਰਦੀ ਹੈ)। ਨਾਮ ਸੁਣਨ ਨਾਲ ਸਹਜ (ਅਵਸਥਾ) ਪੈਦਾ ਹੁੰਦੀ ਹੈ (ਅਤੇ) ਸਹਜੇ ਹੀ (ਆਤਮਿਕ) ਸੁਖ ਪਾ ਲਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਸਿਖਿਆ ਦੁਆਰਾ ਹੀ ਨਾਮ ਪਾਈਦਾ ਹੈ (ਅਤੇ ਮਨ ਪ੍ਰਭੂ ਦੇ) ਗੁਣ ਗਾਉਂਦਾ ਹੈ।੭।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਨੇ ਜੋ ਜੂਠ ਦੀ ਥਿਊਰੀ ਅਪਨਾਈ ਹੋਈ ਹੈ, ਉਸ ਦਾ ਆਤਮਿਕ ਖੇਤਰ ਵਿਚ ਕੋਈ ਮੁੱਲ ਨਹੀ। ਮਨੁੱਖ ਮਾਦੀ ਚੀਜਾਂ ਵਿਚ ਜੂਠ ਮੰਨੀ ਬੈਠਾ ਹੈ। ਜੂਠ ਦੀ ਨਿਸ਼ਾਨੀ ਕੀ ਹੈ? ਪਰਮਾਤਮਾ ਨਾਲੋਂ ਬੇਮੁਖਤਾ ਅਤੇ ਮਾਇਆ ਨਾਲ ਸਨਮੁਖਤਾ।ਗੁਰੂ ਪਾਤਿਸ਼ਾਹ ਜੀ ਦੇ ਅੰਮ੍ਰਿਤ ਬਚਨ ਹਨ:-

**ਨਾਨਕੁ ਨਿਗੁਰਿਆ ਗੁਣੁ ਨਾਹੀ ਕੋਇ॥ ਮੁਹਿ ਫੇਰਿਐ, ਮੁਹੁ ਜੂਠਾ ਹੋਇ॥**

ਪਾਣੀ ਤੋਂ ਸਰੀਰ ਬਣਿਆ ਪਰ ਪਾਣੀ ਨਾਲ ਮਨ ਦੀ ਜੂਠ ਨਹੀ ਜਾ ਸਕਦੀ। ਸਰੀਰ ਅੰਦਰ ਸ੍ਰੇਸ਼ਟ ਗੁਣ ਪੈਦਾ ਕੀਤਿਆਂ, ਹਿਰਦਾ ਸੁੱਧ ਹੋ ਸਕਦਾ ਹੈ। 'ਸੁਚ' ਬਾਰੇ ਗੁਰੂ ਬਾਬਾ ਜੀ ਨੇ ਨਿਰਣਾ ਕਰ ਦਿਤਾ ਹੈ:-

੧. **ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ, ਜਿਨ ਮਨਿ ਵਸਿਆ ਸੋਇ॥** [ਪੰ. ੪੭੨

੨. **ਸੋ ਸੂਚਾ ਜਿ ਕਰੋਧੁ ਨਿਵਾਰੈ॥** [ਪੰ. ੧੦੫੯

ਇਸ ਵਿਸ਼ੇ ਤੇ ਵਿਸ਼ੇਸ਼ ਜਾਣਕਾਰੀ ਲਈ ਪੜ੍ਹੋ 'ਆਸਾ ਕੀ ਵਾਰ ਨਿਰਣੈ' ਪੁਸਤਕ।

ਪਉੜੀ- ਪਰਮੇਸ਼ਰ ਦਾ ਨਾਮ ਸੁਣਨ ਨਾਲ ਸੁਤੇ ਹੀ ਮਨ ਵਿਚ ਅਗੰਮੀ ਤਾਕਤਾਂ ਆ ਜਾਂਦੀਆਂ ਹਨ ਜਿਨ੍ਹਾਂ ਦੀ ਬਰਕਤ ਨਾਲ ਹੋਰ ਕਰਾਮਾਤੀ ਤਾਕਤਾਂ ਦੀ ਇਛਾ ਹੀ ਨਹੀ ਰਹਿੰਦੀ। ਮਾਇਆ ਚਰਨਾ ਦੀ ਦਾਸੀ

ਬਣ ਜਾਂਦੀ ਹੈ। ਸਿਧਾਂਤ ਇਹ ਹੈ ਕਿ ਨਾਮ ਸੁਣਨ ਨਾਲ ਅਡੋਲ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਜੋ ਨਿਰੋਲ ਸ਼ਾਂਤੀ ਦੀ ਪ੍ਰਤੀਕ ਹੁੰਦੀ ਹੈ।

**ਸਲੋਕ ਮਹਲਾ ੧ ॥ ਦੁਖ ਵਿਚਿ ਜੰਮਣੁ, ਦੁਖਿ ਮਰਣੁ, ਦੁਖਿ ਵਰਤਣੁ ਸੰਸਾਰਿ॥ ਦੁਖੁ ਦੁਖੁ ਅਗੈ ਆਖੀਐ, ਪੜ੍ਹਿ ਪੜ੍ਹਿ ਕਰਹਿ ਪੁਕਾਰ॥ ਦੁਖ ਕੀਆ ਪੰਡਾ ਖੁਲ੍ਹੀਆ, ਸੁਖੁ ਨ ਨਿਕਲਿਓ ਕੋਇ॥ ਦੁਖ ਵਿਚਿ ਜੀਉ ਜਲਾਇਆ, ਦੁਖੀਆ ਚਲਿਆ ਰੋਇ॥ ਨਾਨਕ, ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥ ਦੁਖ ਕੀਆ ਅਗੀ ਮਾਰੀਅਹਿ, ਭੀ ਦੁਖੁ ਦਾਰੂ ਹੋਇ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਕੀਆਂ, ਪੰਡਾਂ, ਖੁਲ੍ਹੀਆਂ, ਸਿਫਤੀ, ਰਤਿਆਂ, ਅਗੀ ਮਾਰੀਅਹਿਂ।

**ਪਦ ਅਰਥ:** ਦੁਖਿ ਮਰਣੁ-ਦੁਖ ਵਿਚ ਮੌਤ ਹੁੰਦੀ ਹੈ। ਦੁਖਿ ਵਰਤਣੁ-ਦੁਖ ਵਿਚ ਵਰਤਦਾ ਰਹਿੰਦਾ ਹੈ। ਸੰਸਾਰਿ-ਸੰਸਾਰ ਵਿਚ। ਅਗੈ-ਅਗੇ (ਦਰਗਾਹ) ਵਿਚ। ਆਖੀਐ-ਆਖਦੇ ਹਨ। ਪੜਿ ਪੜਿ-ਪੜ੍ਹ ਪੜ੍ਹ ਕੇ। ਕਰਹਿ ਪੁਕਾਰ-ਪੁਕਾਰ ਕਰਦੇ ਹਨ। ਦੁਖ ਕੀਆ-ਦੁੱਖਾਂ ਦੀਆਂ। ਪੰਡਾ-ਪੰਡਾਂ, ਗਠੜੀਆਂ। ਜੀਉ ਜਲਾਇ-ਜਿੰਦ ਨੂੰ ਸਾੜਦਾ ਰਿਹਾ। ਸਿਫਤੀ ਰਤਿਆ-ਸਿਫਤਾਂ ਵਿਚ ਰੰਗਿਆ। ਹਰਿਆ ਹੋਇ-ਹਰਾ ਭਰਾ, ਪ੍ਰਫੁਲਤ ਹੋ ਜਾਂਦਾ ਹੈ। ਅਗੀ-ਅੱਗਾਂ। ਮਾਰੀਅਹਿ-ਮਾਰੀਆਂ ਜਾਂਦੀਆਂ ਹਨ। ਭੀ-ਫਰ ਵੀ। ਦੁਖੁ ਦਾਰੂ ਹੋਇ-ਦੁਖ ਹੀ ਦਾਰੂ ਹੁੰਦਾ ਹੈ।੧।

**ਅਰਥ:** (ਜੀਵ ਦਾ) ਜਨਮ ਤੇ ਮੌਤ ਦੁਖ ਵਿਚ ਹੀ ਹੁੰਦਾ ਹੈ, ਦੁਖ ਵਿਚ ਹੀ ਸੰਸਾਰ ਅੰਦਰ (ਸਾਰਾ) ਵਰਤਣ (ਵਲੇਵਾ ਕਰਦਾ ਹੈ)। (ਪੰਡਿਤ) ਪੜ੍ਹ ਪੜ੍ਹ ਕੇ ਪੁਕਾਰ ਕਰਦੇ ਹਨ (ਭਾਵ ਉਹ) ਆਖਦੇ ਹਨ ਕਿ (ਨਾਮ ਤੋਂ ਬਿਨਾ) ਅਗੇ (ਦਰਗਾਹ ਵਿਚ) ਦੁਖ ਹੀ ਦੁਖ ਹੈ। (ਅਗੇ) ਦੁਖਾਂ ਦੀਆਂ ਪੰਡਾਂ ਖੁਲ੍ਹੀਆਂ ਪਈਆਂ ਹਨ (ਉਨ੍ਹਾਂ ਵਿਚੋਂ) ਕੋਈ (ਆਤਮਿਕ) ਸੁਖ ਨਹੀਂ ਨਿਕਲਿਆ। (ਇਥੇ) ਦੁਖ ਵਿਚ ਜਿੰਦ ਨੂੰ ਸਾੜਿਆ ਗਿਆ (ਅਤੇ ਜੀਵ ਇਥੋਂ ਵੀ) ਰੋ ਕੇ ਦੁਖੀਆ ਹੋ ਕੇ ਹੀ ਚਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦੀ) ਸਿਫਤ ਵਿਚ ਰੰਗਿਆਂ ਮਨ ਤਨ ਪ੍ਰਫੁਲਤ ਹੋ ਜਾਂਦਾ ਹੈ। ਜੀਵ ਦੁਖਾਂ ਦੀਆਂ ਅੱਗਾਂ ਨਾਲ ਮਾਰੇ ਜਾਂਦੇ ਹਨ ਪ੍ਰੰਤੂ ਇਸ ਦਾ ਦਾਰੂ ਵੀ ਦੁਖ ਹੀ ਬਣਦਾ ਹੈ (ਜੋ ਅੰਮ੍ਰਿਤ ਵੇਲਾ ਸਾਂਭ ਲਏ, ਪ੍ਰੇਮ ਸਾਧਨਾ ਆਦਿ ਕ੍ਰਿਆ ਕਰੇ ਤਾਂ ਦੁਖ, ਸੁਖ ਵਿਚ ਬਦਲ ਸਕਦੇ ਹਨ)।੧।

**ਮਹਲਾ ੧ ॥ ਨਾਨਕ, ਦੁਨੀਆ ਭਸੁ ਰੰਗੁ, ਭਸੂ ਹੂ ਭਸੁ ਖੇਹ॥ ਭਸੋ ਭਸੁ ਕਮਾਵਣੀ, ਭੀ ਭਸੁ ਭਰੀਐ ਦੇਹ॥ ਜਾ ਜੀਉ ਵਿਚਹੁ ਕਢੀਐ, ਭਸੂ ਭਰਿਆ ਜਾਇ॥ ਅਗੈ ਲੇਖੈ ਮੰਗਿਐ, ਹੋਰ ਦਸੂਣੀ ਪਾਇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੁਨੀਆਂ, ਹੂੰ, ਜਾਂ, ਵਿਚਹੁਂ।

**ਪਦ ਅਰਥ:** ਭਸੁ-ਸੁਆਹ। ਰੰਗੁ-ਰੰਗ ਤਮਾਸ਼ਾ। ਭਸੂ ਹੂ ਭਸੁ ਖੇਹ-ਨਿਰੀ ਸੁਆਹ ਹੀ ਸੁਆਹ। ਭਰੀਐ ਦੇਹ-ਸਾਰੀ ਦੇਹੀ ਭਰੀ ਜਾਂਦੀ ਹੈ। ਜਾ-ਜਦੋਂ। ਜੀਉ-ਜੀਵ। ਵਿਚਹੁ ਕਢੀਐ-(ਸਰੀਰ) ਵਿਚੋਂ ਕਢਿਆ ਜਾਂਦਾ ਹੈ। ਭਸੂ ਭਰਿਆ-ਸੁਆਹ ਨਾਲ ਭਰਿਆ ਹੋਇਆ। ਅਗੈ-ਪਰਲੋਕ ਵਿਚ। ਲੇਖੈ ਮੰਗਿਐ-ਹਿਸਾਬ ਮੰਗੇ ਗਏ। ਦਸੂਣੀ-ਦਸ ਗੁਣਾ।੨।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦੁਨੀਆਂ ਦਾ ਰੰਗ ਤਮਾਸ਼ਾ ਸੁਆਹ ਰੂਪ ਹੈ, ਨਿਰੀ ਸੁਆਹ ਹੀ ਸੁਆਹ ਹੈ। (ਜੀਵ ਇਨ੍ਹਾਂ ਰੰਗ ਤਮਾਸ਼ਿਆਂ ਵਿਚ ਵਿਸ਼ੇ ਵਿਕਾਰ ਦੀ) ਸੁਆਹ ਹੀ ਕਮਾਂਦਾ ਹੈ, (ਅਤੇ ਇਸ ਦੀ ਸਾਰੀ) ਦੇਹੀ (ਵਿਕਾਰਾਂ ਦੀ) ਸੁਆਹ ਨਾਲ ਭਰੀ (ਲਿਬੜੀ) ਜਾਂਦੀ ਹੈ। ਜਦੋਂ ਜੀਵ ਨੂੰ (ਸਰੀਰ) ਵਿਚੋਂ ਕਢਿਆ ਜਾਂਦਾ ਹੈ ਤਾਂ (ਇਹ ਵਿਸ਼ੇ ਵਾਸ਼ਨਾ ਦੀ) ਸੁਆਹ ਨਾਲ ਭਰਿਆ ਹੋਇਆ ਹੀ ਜਾਂਦਾ ਹੈ। ਅਗੇ (ਭਾਵ ਪਰਲੋਕ ਵਿਚ) ਜਦੋਂ (ਕੀਤੇ ਕਰਮਾਂ ਦਾ) ਲੇਖਾ ਮੰਗਿਆ ਜਾਂਦਾ ਹੈ (ਤਾਂ ਇਹ) ਹੋਰ ਦਸ ਗੁਣਾ ਸੁਆਹ ਹੀ ਪਾਂਦਾ ਹੈ।੨।

**ਪਉੜੀ ॥ ਨਾਇ ਸੁਣਿਐ ਸੁਚਿ ਸੰਜਮੋ, ਜਮੁ ਨੇੜਿ ਨ ਆਵੈ॥ ਨਾਇ ਸੁਣਿਐ ਘਟਿ ਚਾਨਣਾ, ਆਨੇਰੁ ਗਵਾਵੈ॥ ਨਾਇ ਸੁਣਿਐ ਆਪੁ ਬੁਝੀਐ, ਲਾਹਾ ਨਾਉ ਪਾਵੈ॥ ਨਾਇ ਸੁਣਿਐ ਪਾਪ ਕਟੀਅਹਿ, ਨਿਰਮਲ ਸਚੁ ਪਾਵੈ॥ ਨਾਨਕ, ਨਾਇ ਸੁਣਿਐ ਮੁਖ ਉਜਲੇ, ਨਾਉ ਗੁਰਮੁਖਿ ਧਿਆਵੈ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਇੰ, ਨਾਉਂ, ਕਟੀਅਹਿੰ।

**ਪਦ ਅਰਥ:** ਸੁਚਿ-ਪਵਿਤ੍ਰਤਾ। ਸੰਜਮੋ-ਸੰਜਮ, ਇੰਦ੍ਰਿਆਂ ਤੇ ਕਾਬੂ ਪਾਉਣ ਦੀ ਕਿਰਿਆ। ਘਟਿ-ਹਿਰਦੇ ਵਿਚ। ਆਨੇਰੁ-(ਅਗਿਆਨਤਾ ਦਾ) ਹਨੇਰਾ। ਗਵਾਵੈ-ਦੂਰ ਕਰਦਾ ਹੈ। ਆਪੁ-ਆਪਣਾ ਆਪ। ਲਾਹਾ-ਲਾਭ। ਕਟੀਅਹਿ-ਕਟੇ ਜਾਂਦੇ ਹਨ। ਗੁਰਮੁਖਿ-ਗੁਰੂ ਅਨੁਸਾਰੀ ਮਨੁੱਖ।੮।

**ਅਰਥ:** (ਪ੍ਰਭੂ ਦਾ ਨਾਮ) ਸੁਣਨ ਨਾਲ ਪਵਿਤਰਤਾ, ਮਨ ਨੂੰ ਵਸ ਕਰਨ ਦਾ ਤਰੀਕਾ (ਆ ਜਾਂਦਾ ਹੈ ਤੇ) ਜਮ ਨੇੜੇ ਨਹੀ ਆਉਂਦਾ। ਨਾਮ ਸੁਣਨ ਨਾਲ ਹਿਰਦੇ ਵਿਚ ਚਾਨਣਾ ਹੁੰਦਾ ਹੈ (ਅਤੇ ਅਗਿਆਨਤਾ ਦਾ) ਹਨੇਰਾ ਦੂਰ ਹੁੰਦਾ ਹੈ। ਨਾਮ ਸੁਣਨ ਨਾਲ ਆਪਣਾ ਆਪ ਸਮਝਿਆ ਜਾਂਦਾ ਹੈ (ਅਤੇ ਮਨੁੱਖਾ ਜੀਵਨ ਦਾ ਅਸਲੀ) ਲਾਭ, ਨਾਮ ਪ੍ਰਾਪਤ ਕਰ ਲੈਂਦਾ ਹੈ। ਨਾਮ ਸੁਣਨ ਨਾਲ (ਸਾਰੇ) ਪਾਪ ਕਟੇ ਜਾਂਦੇ ਹਨ ਤੇ ਪਵਿੱਤਰ ਸਚ ਨੂੰ ਪਾ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਲ ਕਿ) ਨਾਮ ਸੁਣਨ ਨਾਲ (ਰਬੀ ਦਰਗਾਹ ਵਿਚ) ਮੂੰਹ ਉਜਲੇ ਹੁੰਦੇ ਹਨ, ਗੁਰੂ ਅਨੁਸਾਰੀ ਸਿਖ ਨਾਮ ਸਿਮਰਦਾ ਹੈ।੮।

### *ਵਿਸ਼ੇਸ਼ ਵੀਚਾਰ*

**ਦੁਖ ਕੀਆ ਪੰਡਾ ਖੁਲ੍ਹੀਆ, ਸੁਖੁ ਨ ਨਿਕਲਿਓ ਕੋਇ॥**

'ਦੁਖ ਕੀਆਂ ਪੰਡਾਂ' ਦੇ ਵਿਸਥਾਰ ਬਾਰੇ ਇਕ ਕਵੀ ਦਾ ਸਵਯਾ ਜਗਤ ਪ੍ਰਸਿਧ ਹੈ ਜਿਸ ਤੋਂ ਸੁਘੜ ਕਥਾ ਵਾਚਕ ਚੰਗੀ ਤਰ੍ਹਾਂ ਜਾਣੂੰ ਹਨ। ਪਾਠਕਾਂ ਦੀ ਜਾਣਕਾਰੀ ਲਈ ਉਹ ਸਵਈਆ ਸਾਖੀ ਦੇ ਵਿਸਥਾਰ ਸਹਿਤ ਹੇਠ ਦਰਜ ਹੈ:-

**ਨ੍ਰਿਪ ਮਾਰ ਚਲੀ ਪਤ ਆਪਨ ਸਿਉ**
**ਪੀਆ ਸਾਂਪ ਡਸਿਓ ਦੁਖ ਤੋਂ ਭਰ ਹੌਂ**
**ਬਨ ਮਾਝ ਗਈ ਬਨ ਝਾਰ ਗਈ**
**ਤਿਨ ਵੇਚ ਲਈ ਗਨਕਾ ਗ੍ਰਿਹ ਹੌਂ**
**ਸਤ ਸੰਗ ਕੀਯੋ ਤਬ ਜਰਨ ਚਲੀ,**
**ਮਿਲ ਕਾਠ ਕੇ ਸੰਗ ਨਦੀ ਤਰ ਹੌਂ।**
**ਸੁਨ ਹੋ ਮਹਾਰਾਜ ਹੌਂ ਗੂਜਰੀ ਹੌਂ**
**ਅਬ ਛਾਛ ਕੀ ਸੋਚ ਕਹਾਂ ਕਰ ਹੌਂ।**

ਇਕ ਵਾਰੀ ਰਾਜਾ ਨਿਰਮੋਹ ਆਪਣੀ ਫੌਜ ਨੂੰ ਨਾਲ ਲੈ ਕੇ ਜਦੋਂ ਸੈਰ ਕਰਨ ਲਈ ਚਲਿਆ ਤਦ ਇਕ ਜਗ੍ਹਾ ਬਹੁਤ ਤੰਗ ਬਜ਼ਾਰ ਸੀ, ਉਥੋਂ ਦੁਧ ਦਹੀ ਵੇਚਣ ਵਾਲੀਆਂ ਗੁਜਰੀਆਂ ਲੰਘ ਰਹੀਆਂ ਸਨ। ਫੌਜਾਂ ਦੇ ਧਕੇ ਲਗਣ ਨਾਲ ਉਨ੍ਹਾਂ ਦੇ ਭਾਂਡੇ ਸਿਰ ਤੋਂ ਡਿਗ ਗਏ। ਸਾਰੀਆਂ ਗੁਜ਼ਰੀਆਂ ਰੋਣ ਲਗ ਪਈਆਂ ਪਰ ਇਕ ਗੁਜਰੀ ਹਸਦੀ ਰਹੀ। ਰਾਜੇ ਨੇ ਜਦੋਂ ਵੇਖਿਆ ਕਿ ਹੋਰ ਸਾਰੀਆਂ ਗੁਜਰੀਆਂ ਰੋ ਰਹੀਆਂ ਹਨ ਪਰ ਇਕ ਹਸ ਰਹੀ ਹੈ, ਉਸ ਨੂੰ ਆਪਣੇ ਕੋਲ ਬੁਲਾਇਆ ਅਤੇ ਕਿਹਾ ਕਿ ਨੁਕਸਾਨ ਹੋਣ ਤੇ ਹਸਣਾ ਯੋਗ ਨਹੀ ਹੁੰਦਾ, ਤੂੰ ਇਸ ਤ੍ਰਰ੍ਹਾਂ ਕਿਉਂ ਹਸਦੀ ਹੈਂ। ਤਾਂ ਉਸਨੇ ਕਿਹਾ ਰਾਜਨ! ਮੈਂ ਇਸ ਦੁਨੀਆਂ ਵਿਚ ਵੱਡੇ ਦੁਖ ਕਲੇਸ਼ ਵੇਖੇ ਹਨ, ਤੈਨੂੰ ਕੀ ਕੀ ਸੁਣਾਵਾਂ। ਤੂ ਸੁਣ ਮੇਰੇ ਦੁਖਾਂ ਦੀ ਕਹਾਣੀ-

ਹੇ ਰਾਜਨ! ਮੇਰਾ ਜਨਮ ਇਕ ਸ਼ਾਹੂਕਾਰ ਦੇ ਘਰ ਹੋਇਆ ਜੋ ਬਹੁਤ ਹੀ ਵੱਡਾ ਧਨੀ ਸੀ। ਮੈਂ ਸੁਖਾਂ ਵਿਚ ਬੜੇ ਲਾਡ ਪਿਆਰ ਨਾਲ ਪਲੀ, ਜਦੋਂ ਜੁਆਨ ਹੋਈ ਤਾਂ ਮੇਰੇ ਪਿਤਾ ਨੇ ਮੇਰਾ ਵਿਆਹ ਇਕ ਸਰਮਾਏਦਾਰ ਦੇ ਘਰ ਕੀਤਾ। ਮੇਰਾ ਪਤੀ ਬੜਾ ਗੁਣਵਾਨ ਤੇ ਸੁੰਦਰ ਰੂਪ ਵਾਲਾ ਸੀ, ਓਹ ਦੇਸ਼ ਦੇਸ਼ਾਂਤਰਾਂ ਵਿਚ ਲੱਖਾਂ ਰੁਪਇਆਂ ਦਾ ਵਾਪਾਰ ਕਰਦਾ ਸੀ। ਇਕ ਵਾਰੀ ਮੇਰਾ ਪਤੀ ਮਾਲ ਖ਼ਰੀਦਣ ਤੇ ਵੇਚਣ ਹਿਤ ਬਾਹਰ ਗਿਆ ਹੋਇਆ ਸੀ, ਮੈਂ ਇਸ਼ਨਾਨ ਕਰਕੇ ਆਪਣੇ ਕੇਸ ਸੁਕਾ ਰਹੀ ਸਾਂ ਤਾਂ ਸ਼ਹਿਰ ਦਾ ਰਾਜਾ ਜਦੋਂ ਕਿਲੇ ਉਪਰ ਚੜ੍ਹਿਆ ਤਾਂ ਉਸ ਨੇ ਮੇਰਾ ਸੁੰਦਰ ਰੂਪ ਵੇਖ ਲਿਆ। ਉਸ ਨੇ ਇਕ ਔਰਤ ਭੇਜ ਕੇ ਮੈਨੂੰ ਆਪਣੇ ਮਹੱਲਾਂ ਵਿਚ ਆਉਣ ਲਈ ਕਿਹਾ। ਮੈਂ ਉਸ ਨੂੰ ਨਾਂਹ ਕਰ ਦਿਤੀ। ਉਸ ਨੇ ਫਿਰ ਸਨੇਹਾ ਭੇਜਿਆ ਜੇ ਤੂੰ ਮੇਰੇ ਪਾਸ ਆਪਣੇ ਆਪ ਨਹੀ ਆਉਂਦੀ ਤਾਂ ਤੈਨੂੰ ਜ਼ੋਰ ਨਾਲ ਮੰਗਾ ਲਵਾਂਗਾ। ਤਾਂ ਭੀ ਮੈਂ ਨਾ ਮੰਨੀ। ਫਿਰ ਉਸ ਨੇ ਰਾਜ ਮਦ ਵਿਚ ਆ ਕੇ ਮੈਨੂੰ ਜ਼ੋਰੀ ਪਕੜਵਾ ਕੇ ਆਪਣੇ ਪਾਸ ਰਖ ਲਿਆ। ਮੇਰੀ ਉਸ ਅਗੇ ਕੋਈ ਪੇਸ਼ ਨਾ ਚਲੀ।

ਕੁਝ ਦਿਨਾਂ ਪਿਛੋਂ ਜਦ ਮੇਰਾ ਪਤੀ ਪਰਦੇਸ ਤੋਂ ਵਾਪਸ ਆਇਆ ਤਾਂ ਉਸ ਨੂੰ ਸਾਰੀ ਗਲ ਦਾ ਪਤਾ ਚਲਿਆ ਤਾਂ ਉਸ ਨੇ ਇਕ ਔਰਤ ਰਾਹੀ ਮੇਰੇ ਪਾਸੋਂ ਪੁਛ ਭੇਜਿਆ ਕਿ ਤੂੰ ਆਪਣੀ ਮਰਜ਼ੀ ਨਾਲ ਰਾਜੇ ਪਾਸ ਗਈ ਹੈ ਜਾਂ ਤੈਨੂੰ ਕੋਈ ਜ਼ੋਰੀ ਲੈ ਗਿਆ ਹੈ? ਤਾਂ ਮੈਂ ਕਿਹਾ ਮੇਰਾ ਚਿਤ ਤਾਂ ਅਜੇ ਵੀ ਤੇਰੇ ਵਿਚ ਹੈ, ਜੇ ਤੂੰ ਆ ਜਾਏਂ ਤਾਂ ਅਸੀ ਦੋਨੋਂ ਕਿਸੇ ਹੋਰ ਦੇਸ਼ ਨੂੰ ਚਲੇ ਜਾਵਾਂਗੇ। ਨਾਲ ਹੀ ਇਹ ਸਨੇਹਾ ਭੇਜਿਆ ਕਿ ਦੇਵੀ ਦੇ ਮੰਦਰ

ਵਿਚ ਜਿਥੇ ਬਹੁਤ ਵਡਾ ਮੇਲਾ ਲਗਦਾ ਹੈ ਉਥੇ ਰਾਜਾ ਮੈਨੂੰ ਨਾਲ ਲੈ ਕੇ ਜਾਂਦਾ ਹੈ, ਉਸ ਮੰਦਰ ਦੇ ਪਿਛੇ ਤੂੰ ਆ ਜਾਵੀ, ਮੈਂ ਅਧੀ ਰਾਤ ਕਿਸੇ ਬਹਾਨੇ ਨਿਕਲ ਕੇ ਤੇਰੇ ਪਾਸ ਪਹੁੰਚ ਜਾਵਾਂਗੀ।

ਜਦੋਂ ਅੱਧੀ ਰਾਤ ਹੋਈ ਤਾਂ ਮੈਂ ਸੋਚਿਆ ਜੇ ਮੈਂ ਪਤੀ ਪਾਸ ਜਾਵਾਂ, ਅਜਿਹਾ ਨਾ ਹੋਵੇ ਕਿਤੇ ਇਸ ਨੂੰ ਪਤਾ ਲਗ ਜਾਵੇ ਤਾਂ ਪਕੜੇ ਨਾ ਜਾਈਏ। ਮੈਂ ਰਾਜੇ ਦਾ ਸਿਰ ਕਟ ਦਿਤਾ ਅਤੇ ਜੰਗਲ ਪਾਣੀ ਦੇ ਬਹਾਨੇ ਆਪਣੇ ਪਤੀ ਪਾਸ ਦਸੇ ਟਿਕਾਣੇ ਤੇ ਪਹੁੰਚ ਗਈ। ਬੜਾ ਭਾਰੀ ਮੇਲਾ ਸੀ। ਉਥੋਂ ਅਸੀ ਦੋਵੇਂ ਦੌੜ ਕੇ ਜੰਗਲ ਦੇ ਰਸਤੇ ਪੈ ਗਏ ਅਗੇ ਮੇਰੇ ਪਤੀ ਨੂੰ ਰਸਤੇ ਵਿਚ ਸਪ ਲੜ ਗਿਆ ਅਤੇ ਮੈਂ ਰੋਣ ਲਗ ਪਈ। ਮੇਰੇ ਪਾਸ ਬਹੁਤ ਧਨ ਗਹਿਣਾ ਆਦਿਕ ਸੀ। ਮੈਂ ਜੰਗਲ ਵਿਚ ਇਕਲੀ ਤੇ ਦੁਖੀ ਹਾਲਤ ਵਿਚ ਘਬਰਾ ਗਈ। ਉਥੇ ਹੀ ਦੋ ਚੋਰ ਆ ਪਹੁੰਚੇ। ਉਨ੍ਹਾਂ ਨੇ ਸੋਚਿਆ ਜੇ ਅਸੀ ਇਸ ਪਾਸੋਂ ਧਨ ਖੋਹੀਏ ਤਾਂ ਸਾਨੂੰ ਕਿਤੇ ਰਾਜੇ ਪਾਸ ਫੜਾ ਨਾ ਦੇਵੇ, ਇਸ ਲਈ ਉਨ੍ਹਾਂ ਨੇ ਮੈਨੂੰ ਮਾਰਨ ਦਾ ਇਰਾਦਾ ਬਣਾ ਲਿਆ। ਮੈਂ ਉਨ੍ਹਾਂ ਨੂੰ ਆਖਿਆ ਕਿ ਮੈਂ ਤੁਹਾਨੂੰ ਕੁਛ ਨਹੀ ਆਖਦੀ, ਤੁਸੀ ਮੈਨੂੰ ਜਾਨੋਂ ਨਾ ਮਾਰੋ, ਜਿਥੇ ਤੁਸੀ ਮੈਨੂੰ ਰਖੋਗੇ, ਮੈਂ ਉਥੇ ਹੀ ਰਵਾਂਗੀ। ਤਾਂ ਉਨ੍ਹਾਂ ਨੇ ਮੈਨੂੰ ਕੁਝ ਦਿਨ ਛਪਾ ਕੇ ਇਕ ਭੋਰੇ ਵਿਚ ਰਖਿਆ। ਆਖਰ ਉਨ੍ਹਾਂ ਚੋਰਾਂ ਨੇ ਮੈਨੂੰ ਇਕ ਵੇਸ਼ਵਾ ਪਾਸ ਵੇਚ ਦਿਤਾ। ਉਥੇ ਮੈਨੂੰ ਵਡਾ ਦੁਖ ਭੋਗਣਾ ਪਿਆ। ਉਹ ਵੇਸਵਾ ਮੇਰੇ ਪਾਸੋਂ ਪੇਸ਼ਾ ਕਰਵਾਣ ਲਗ ਪਈ। ਜਿਹੜਾ ਧਨੀ ਆਵੇ ਉਸ ਪਾਸ ਮੈਨੂੰ ਭੇਜ ਦੇਵੇ। ਇਸ ਤਰ੍ਹਾਂ ਮੈਂ ਉਥੇ ਕੁਝ ਦਿਨ ਰਹੀ। ਇਕ ਦਿਨ ਐਸਾ ਭਾਣਾ ਵਰਤਿਆ ਕਿ ਮੇਰਾ ਇਕ ਪੁਤਰ ਜੋ ਪਹਿਲੇ ਪਤੀ ਦੇ ਸਬੰਧ ਨਾਲ ਹੋਇਆ ਸੀ, ਉਹ ਜਵਾਨ ਹੋ ਗਿਆ, ਉਹ ਪਿਤਾ ਵਾਂਗ ਵਣਜ ਵਪਾਰ ਕਰਨ ਲਗ ਪਿਆ। ਉਹ ਨਾਨਕਿਆਂ ਦੇ ਘਰ ਪਲਿਆ ਸੀ, ਉਹ ਇਸ ਨਗਰ ਵਿਚ ਰਾਤੀ ਵੇਸਵਾ ਪਾਸ ਆਇਆ ਤਾਂ ਉਸਨੇ ਅਗੋਂ ਮੈਨੂੰ ਭੇਜ ਦਿਤਾ ਜਦੋਂ ਮੈਂ ਉਸ ਪਾਸੋਂ ਨਗਰ ਦਾ ਨਾ ਪੁਛਿਆ, ਜਾਤ, ਪਿਤਾ, ਨਾਨਕਾ ਦਾਦਕਾ ਪੁਛੇ ਓਸ ਨੇ ਸਭ ਕੁਝ ਮੈਨੂੰ ਦਸਿਆ। ਮੈਂ ਤਾਂ ਜਾਣ ਲਿਆ ਇਹ ਮੇਰਾ ਪੁਤਰ ਹੈ ਪ੍ਰੰਤੂ ਮੈਂ ਉਸ ਨੂੰ ਕੁਝ ਨਾ ਦਸਿਆ ਤਾਂ ਜੋ ਇਹ ਮੇਰੀ ਪਿਛਲੀ ਵਿਥਿਆ ਸੁਣ ਕੇ ਦੁਖੀ ਨਾ ਹੋਵੇ। ਮੈਂ ਸੋਚਿਆ ਇਹ ਬਜਰ ਪਾਪ ਕਿਸ ਤਰ੍ਹਾਂ ਦੂਰ ਹੋਵੇ ਤਾਂ ਮੈਂ ਪੰਡਤਾਂ ਪਾਸੋਂ ਪੁਛਿਆ ਜੇ ਮਾਤਾ ਤੇ ਪੁਤਰ ਦਾ ਨਾਜਾਇਜ਼ ਸਬੰਧ ਹੋ ਜਾਵੇ ਤਾਂ ਇਹ ਪਾਪ ਕਿਵੇਂ ਦੂਰ ਹੋ ਸਕਦਾ ਹੈ? ਤਾਂ ਪੰਡਤਾਂ ਨੇ ਕਿਹਾ ਜੋ ਸੁਕੇ ਪਿਪਲ ਨਾਲ ਸੜੇਂ ਤਾਂ ਇਹ ਪਾਪ ਦੂਰ ਹੁੰਦਾ ਹੈ। ਜਦ ਮੈਂ ਪਿਪਲ ਦੀਆਂ ਸੁਕੀਆਂ ਲਕੜਾਂ ਜੋੜ ਕੇ ਨਦੀ ਦੇ ਕਿਨਾਰੇ ਸੜਨ ਦਾ ਜਤਨ ਕੀਤਾ, ਤਦ ਨਦੀ ਵਿਚ ਐਸਾ ਹੜ ਆਇਆ ਕਿ ਪਾਣੀ ਨੇ ਲਕੜਾਂ ਰੁੜ੍ਹਾ ਦਿਤੀਆਂ, ਮੈਨੂੰ ਵੀ ਜਲ ਰੋੜ ਕੇ ਲੈ ਗਿਆ। ਮੇਰਾ ਮਨ ਸੜਨ ਲਈ ਤਿਆਰ ਨਹੀਂ ਸੀ। ਜਦੋਂ ਮੈਂ ਦੂਰ ਤਕ ਰੁੜਦੀ ਗਈ ਤਾਂ ਅਗੇ ਇਕ ਗੁਜਰ ਨਦੀ ਕੰਢੇ ਮਹੀਆਂ ਚਾਰ ਰਿਹਾ ਸੀ। ਮੈਂ ਉਸ ਨੂੰ ਕਿਹਾ ਜੇ ਤੂੰ ਮੈਨੂੰ ਨਦੀ ਤੋਂ ਨਿਕਾਲ ਕੇ ਬਚਾ ਲਵੇ ਤਾਂ ਮੈਂ ਤੇਰੀ ਇਸਤ੍ਰੀ ਬਣ ਕੇ ਸੇਵਾ ਕਰਾਂਗੀ। ਤਦ ਉਸ ਨੇ ਮੈਨੂੰ ਤਾਰ ਕੇ ਦਰੀਆ ਚੋਂ ਬਾਹਰ ਕਢਿਆ। ਉਸ ਦਿਨ ਤੋਂ ਮੈਂ ਉਸ ਦੀ ਗੁਜਰੀ ਬਣ ਗਈ। ਸੋ ਇਹੋ ਦੁਖ ਭਰੀ ਹਾਲਤ ਚੋਂ ਮੈਂ ਲੰਘੀ ਹਾਂ।

ਹੇ ਰਾਜਨ! ਹੁਣ ਇਹ ਸਾਡੇ ਦਹੀ ਤੇ ਦੁੱਧ ਦੇ ਡੋਲੇ ਜੋ ਟੁਟੇ ਹਨ, ਨੁਕਸਾਨ ਹੋਇਆ ਹੈ, ਇਸ ਦੇ ਬਾਰੇ ਮੈਂ ਕੀ ਸੋਚ ਕਰਾਂ? ਇਹ ਤਾਂ ਬਹੁਤ ਛੋਟੀ ਜਿਹੀ ਗਲ ਹੈ। ਜਦੋਂ ਰਾਜਾ ਨੇ ਇਸ ਗੁਜਰੀ ਦੀ ਦੁਖ ਭਰੀ ਕਥਾ ਸੁਣੀ ਤਾਂ ਉਸ ਦੇ ਮਨ ਵਿਚ ਬਹੁਤ ਵੈਰਾਗ ਹੋਇਆ ਕਿ ਜੀਆਂ ਦੀ ਕਿਹੋ ਜਿਹੀ ਹਾਲਤ ਹੈ। ਜੀਵ ਕਿਸੇ ਅਸਥਾਨ ਵਿਚ ਵੀ ਅਸਥਿਰ ਨਹੀ ਹੈ; ਡਾਵਾਂ ਡੋਲ ਤੇ ਦੁਖੀ ਹੈ। ਉਸ ਦਿਨ ਤੋਂ ਰਾਜਾ ਨੇ ਸਭ ਪਦਾਰਥਾਂ ਦਾ ਮੋਹ ਤਿਆਗ ਦਿਤਾ ਅਤੇ ਇਸ ਰਾਜੇ ਦਾ ਨਾਂ 'ਰਾਜਾ ਨਿਰਮੋਹ' ਪ੍ਰਸਿਧ ਹੋ ਗਿਆ।

# ਸਾਰੰਸ਼ ਅਤੇ ਸਿਧਾਂਤ

ਇਹ ਮਨ ਓਦੋਂ ਤਕ ਕਲਪਣਾ ਵਿਚ ਪੈ ਕੇ ਦੁਖਾਂ ਨਾਲ ਸੜਦਾ ਰਹਿੰਦਾ ਹੈ, ਜਦੋਂ ਤਕ ਪ੍ਰਭੂ ਦੀ ਸਿਫਤਿ ਸਾਲਾਹ ਨਾਲ ਇਕਮਿਕ ਨਹੀਂ ਹੁੰਦਾ। ਇਸ ਦੇ ਸਾਰੇ ਕਰਤਬ ਵਿਅਰਥ ਜਾਂਦੇ ਹਨ। ਸਚੀ ਲਗਨ ਨਾਲ ਕੀਤਾ ਕਰਮ ਹੀ ਸੁਖਦਾਈ ਅਤੇ ਦਰਗਾਹੀ ਇਜ਼ਤ ਵਾਲਾ ਹੁੰਦਾ ਹੈ, ਬਾਕੀ ਸਭ 'ਭਸੋ ਭਸੁ ਕਮਾਵਣੀ' ਹੈ।

ਪਉੜੀ ਵਿਚ ਦਸਿਆ ਹੈ ਕਿ ਸੁਰਤਿ ਨਾਲ ਨਾਮ ਜਪਣਾ ਹੀ ਪਵਿਤਰਤਾ ਦਾ ਪ੍ਰਤੀਕ ਹੈ। ਨਾਮ ਸੁਣਨ ਨਾਲ ਅਗਿਆਨਤਾ ਨਾਸ਼ ਹੁੰਦੀ ਹੈ, ਪਾਪ ਤੇ ਮੌਤ ਦਾ ਡਰ ਦੂਰ ਹੋ ਜਾਂਦਾ ਹੈ। ਹਿਰਦੇ ਵਿਚ ਨਾਮ ਦਾ ਵਾਸਾ ਹੋਣਾ ਇਹ ਸਚਾ ਲਾਭ ਪ੍ਰਾਪਤ ਹੁੰਦਾ ਹੈ।

**ਸਲੋਕ ਮਹਲਾ ੧ ॥ ਘਰਿ ਨਾਰਾਇਣੁ, ਸਭਾ ਨਾਲਿ॥ ਪੂਜ ਕਰੇ, ਰਖੈ ਨਾਵਾਲਿ॥ ਕੁੰਗੂ ਚੰਨਣੁ ਫੁਲ ਚੜਾਏ॥ ਪੈਰੀ ਪੈ ਪੈ ਬਹੁਤੁ ਮਨਾਏ॥ ਮਾਣੂਆ ਮੰਗਿ ਮੰਗਿ, ਪੈਨੈ ਖਾਇ॥ ਅੰਧੀ ਕੰਮੀ, ਅੰਧ ਸਜਾਇ॥ ਭੁਖਿਆ ਦੇਇ ਨ ਮਰਦਿਆ ਰਖੈ॥ ਅੰਧਾ ਝਗੜਾ, ਅੰਧੀ ਸਥੈ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਪੈਰੀਂ, ਮਾਣੂਆਂ, ਭੁਖਿਆਂ, ਮਰਦਿਆਂ।

**ਪਦ ਅਰਥ:** ਘਰਿ-ਘਰ ਵਿਚ। ਨਾਰਾਇਣੁ-ਠਾਕੁਰ ਦੀ ਮੂਰਤੀ। ਸਭਾ ਨਾਲਿ-ਸਭਾ ਦੇ ਨਾਲ, ਹੋਰ ਮੂਰਤੀਆਂ ਦੇ ਨਾਲ। ਨਾਵਾਲਿ-ਨਵਾਲ ਕੇ, ਇਸ਼ਨਾਨ ਕਰਾ ਕੇ। ਕੁੰਗੂੰ-ਕੇਸਰ। ਚੰਨਣ-ਚੰਦਨ। ਚੜਾਏ-ਚੜ੍ਹਾਏ। ਪੈਰੀ ਪੈ ਪੈ-(ਉਸ ਦੇ) ਪੈਰਾਂ ਉਤੇ ਪੈ ਪੈ ਕੇ। ਮਾਣੂਆ-ਮਨੁੱਖਾਂ ਕੋਲੋਂ। ਮੰਗਿ-ਮੰਗ ਕੇ। ਖਾਇ-ਖਾਂਦਾ ਹੈ। ਅੰਧੀ ਕੰਮੀ-ਅੰਨੇ, ਭਾਵ ਅਗਿਆਨਤਾ ਵਾਲੇ ਕਰਮ ਕਾਂਡਾਂ ਵਿਚ। ਅੰਧ ਸਜਾਇ-ਅੰਧਾ ਧੁੰਧ, ਭਾਵ ਬਹੁਤ ਸਜ਼ਾ। ਭੁਖਿਆ ਦੇਇ-(ਠਾਕੁਰ ਦੀ ਮੂਰਤੀ) ਭੁਖਿਆਂ ਨੂੰ ਕੁਝ ਨਹੀ ਦਿੰਦੀ। ਨ ਮਰਦਿਆ ਰਖੈ-(ਨਾਂ) ਮਰਦਿਆਂ ਨੂੰ (ਮੌਤ ਤੋਂ) ਬਚਾਂਦੀ ਹੈ। ਅੰਧਾ ਝਗੜਾ-ਅਗਿਆਨਾ (ਵਾਲਾ) ਫਜ਼ੂਲ ਝਗੜਾ। ਅੰਧੀ ਸਥੈ-ਅਗਿਆਨਤਾ ਵਾਲੀ ਸਭਾ ਹੈ।੧।

**ਅਰਥ:** (ਹੇ ਭਾਈ! ਵੇਖੋ ਪੰਡਤ) ਆਪਣੇ ਘਰ ਵਿਚ (ਬਹੁਤ ਸਾਰੀਆਂ ਪਥਰ-ਮੂਰਤੀਆਂ ਸਥਾਪਨ ਕਰਦਾ ਹੈ (ਉਨ੍ਹਾਂ ਦੀ) ਪੂਜਾ ਕਰ ਕੇ (ਉਨ੍ਹਾਂ ਨੂੰ) ਇਸ਼ਨਾਨ ਕਰਾ ਕੇ (ਸਜਾ ਕੇ) ਰਖਦਾ ਹੈ। (ਉਨ੍ਹਾਂ ਮੂਰਤੀਆਂ ਤੇ) ਕੇਸਰ, ਚੰਦਨ ਤੇ ਫੁਲ ਚੜ੍ਹਾਉਂਦਾ ਹੈ। (ਉਨ੍ਹਾਂ ਦੀ) ਪੈਰੀਂ ਪੈਂਦਾ ਹੈ, ਬਹੁਤ (ਮਿੰਨਤਾਂ ਕਰਕੇ ਪਥਰ ਦੇ ਠਾਕੁਰਾਂ ਨੂੰ) ਮੰਨਾਉਂਦਾ ਹੈ। (ਆਪ) ਮਨੁੱਖਾਂ ਤੋਂ ਮੰਗ ਮੰਗ ਕੇ (ਕਪੜੇ) ਪਹਿਨਦਾ ਤੇ ਮੰਗ ਕੇ ਰੋਟੀ ਖਾਂਦਾ ਹੈ। ਅੰਨ੍ਹੇ ਕੰਮਾਂ (ਭਾਵ ਅਗਿਆਨਤਾ ਵਾਲੇ ਕਰਮਾਂ ਦੀ) ਸਜ਼ਾ ਵੀ ਬਹੁਤ (ਮਿਲਦੀ ਹੈ)। (ਇਹ ਪਥਰ ਦਾ ਠਾਕੁਰ) ਨਾ ਭੁਖਿਆਂ ਨੂੰ (ਅੰਨ, ਜਲ ਆਦਿ) ਦੇਂਦਾ ਹੈ ਤੇ ਨਾ ਭੁਖ ਨਾਲ ਮਰਦਿਆਂ ਨੂੰ ਬਚਾਅ ਸਕਦਾ ਹੈ। (ਇਸ ਤਰ੍ਹਾ ਦੀ ਪੂਜਾ ਦਾ) ਅੰਨ੍ਹਾ (ਅਗਿਆਨਤਾ ਭਰਿਆ) ਝਗੜਾ ਹੈ ਤੇ ਅਗਿਆਨਤਾ ਨਾਲ ਸਭਾ ਵਿਚ (ਇਹ ਅੰਨ੍ਹਾ ਕਰਮ ਕਾਂਡ ਚਲੀ ਜਾ ਰਿਹਾ ਹੈ) ਲੋਕ ਤਤ ਗਿਆਨ ਤੋਂ ਸਖਣੇ ਹਨ।੧।

**ਮਹਲਾ ੧ ॥ ਸਭੇ ਸੁਰਤੀ ਜੋਗ ਸਭਿ, ਸਭੇ ਬੇਦ ਪੁਰਾਣ॥ ਸਭੇ ਕਰਣੇ ਤਪ ਸਭਿ, ਸਭੇ ਗੀਤ ਗਿਆਨ॥ ਸਭੇ ਬੁਧੀ, ਸੁਧਿ ਸਭਿ, ਸਭਿ ਤੀਰਥ ਸਭਿ ਥਾਨ॥ ਸਭਿ ਪਾਤਿਸਾਹੀਆ, ਅਮਰ ਸਭਿ, ਸਭਿ ਖੁਸੀਆ, ਸਭਿ ਖਾਨ॥ ਸਭੇ ਮਾਣਸ, ਦੇਵ ਸਭਿ, ਸਭੇ ਜੋਗ ਧਿਆਨ॥ ਸਭੇ ਪੁਰੀਆ ਖੰਡ ਸਭਿ, ਸਭੇ ਜੀਅ ਜਹਾਨ॥ ਹੁਕਮਿ ਚਲਾਏ ਆਪਣੈ, ਕਰਮੀ ਵਹੈ ਕਲਾਮ॥ ਨਾਨਕ, ਸਚਾ ਸਚਿ ਨਾਇ, ਸਚੁ ਸਭਾ ਦੀਬਾਨੁ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੁਰਤੀ, ਬੁਧੀ, ਪਾਤਿਸਾਹੀਆਂ, ਖੁਸ਼ੀਆਂ, ਪੁਰੀਆਂ, ਨਾਇੰ।

**ਪਦ ਅਰਥ:** ਸਭੇ ਸੁਰਤੀ-ਸਾਰੀਆਂ ਸੁਰਤੀਆਂ। ਜੋਗ ਸਭਿ-ਸਾਰੇ ਜੋਗ। ਬੁਧੀ-ਬੁੱਧੀਆਂ। ਸੁਧਿ ਸਭਿ-ਸਭ ਸੁਧੀਆਂ। ਪਾਤਿਸਾਹੀਆ-ਹਕੂਮਤਾਂ। ਅਮਰ-ਹੁਕਮ। ਖੁਸੀਆ-ਖੁਸ਼ੀਆਂ। ਖਾਨ-ਸਰਦਾਰ। ਮਾਣਸ-ਮਨੁੱਖ। ਦੇਵ-ਦੇਵਤੇ। ਪੁਰੀਆ-ਨਗਰੀਆਂ। ਖੰਡ-ਧਰਤੀ ਦੇ ਹਿਸੇ। ਜੀਅ ਜਹਾਨ-ਜਗਤ ਦੇ ਜੀਵ। ਹੁਕਮਿ-ਹੁਕਮ ਵਿਚ। ਕਰਮੀ-ਕਰਮਾਂ ਅਨੁਸਾਰ। ਵਹੈ ਕਲਾਮ-ਕਲਮ ਚਲਦੀ ਹੈ। ਸਚਾ-ਸਦਾ ਥਿਰ ਰਹਿਣ ਵਾਲਾ। ਸਚਿ ਨਾਇ-ਸਚੇ ਨਾਮ ਕਰਕੇ। ਸਭਾ-ਸਤਿ ਸੰਗਤ। ਦੀਬਾਣ-ਦਰਬਾਰ।੨।

**ਅਰਥ:** (ਹੇ ਭਾਈ!) ਸਾਰੀਆਂ ਸੁਰਤੀਆਂ, ਸਾਰੇ ਜੋਗ, ਸਾਰੇ ਵੇਦ ਪੁਰਾਣ, ਸਾਰੇ (ਪਾਠ ਆਦਿ) ਕੰਮ ਕਰਨੇ, ਸਾਰੇ ਤਪ (ਸਾਧਣੇ), ਸਾਰੇ ਗੀਤ ਤੇ (ਉਨ੍ਹਾਂ ਬਾਰੇ) ਸਾਰੇ ਗਿਆਨ, ਸਾਰੀਆਂ ਬੁੱਧੀਆਂ, ਸਾਰੀਆਂ ਸੁੱਧੀਆਂ, ਸਾਰੇ ਤੀਰਥ, (ਇਸ਼ਨਾਨ) ਸਾਰੇ (ਦੇਵ) ਸਥਾਨ, ਸਾਰੀਆਂ ਹਕੂਮਤਾਂ, ਸਾਰੇ ਹੁਕਮ, ਸਾਰੀਆਂ ਖੁਸ਼ੀਆਂ, ਸਾਰੇ ਖ਼ਾਨ (ਸਰਦਾਰ) ਸਾਰੇ ਮਨੁੱਖ, ਸਾਰੇ ਦੇਵਤੇ, ਸਾਰੇ ਜੋਗ, ਸਾਰੇ ਧਿਆਨ, ਸਾਰੀਆਂ (ਦੇਵ) ਪੁਰੀਆਂ, (ਧਰਤੀ ਦੇ) ਸਾਰੇ ਹਿੱਸੇ, ਸਾਰੇ ਜਗਤ ਦੇ ਜੀਵ-ਜੰਤ, (ਇਨ੍ਹਾਂ ਸਾਰਿਆਂ ਨੂੰ ਪਰਮਾਤਮਾ ਆਪਣੇ) ਹੁਕਮ ਵਿਚ ਚਲਾਉਂਦਾ ਹੈ, (ਅਤੇ ਉਸ ਦੇ ਹੁਕਮ ਦੀ) ਕਲਮ ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਚਲਦੀ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਆਪ) ਸਚਾ ਨਾਮ ਹੋਣ ਕਰਕੇ ਸਦਾ ਥਿਰ ਰਹਿਣ ਵਾਲਾ ਹੈ। ਉਸ ਦੀ ਸਭਾ (ਸਤਿਸੰਗਤ ਵੀ) ਸਚ ਰੂਪ ਹੈ (ਅਤੇ) ਦਰਬਾਰ ਵੀ (ਸੱਚਾ ਹੈ)।੨।

**ਪਉੜੀ ॥ ਨਾਇ ਮੰਨਿਐ ਸੁਖੁ ਊਪਜੈ, ਨਾਮੇ ਗਤਿ ਹੋਈ॥ ਨਾਇ ਮੰਨਿਐ ਪਤਿ ਪਾਈਐ, ਹਿਰਦੈ ਹਰਿ ਸੋਈ॥ ਨਾਇ ਮੰਨਿਐ ਭਵਜਲੁ ਲੰਘੀਐ, ਫਿਰਿ ਬਿਘਨੁ ਨ ਹੋਈ॥ ਨਾਇ ਮੰਨਿਐ ਪੰਥੁ ਪਰਗਟਾ, ਨਾਮੇ ਸਭ ਲੋਈ॥ ਨਾਨਕ, ਸਤਿਗੁਰਿ ਮਿਲਿਐ ਨਾਉ ਮੰਨੀਐ, ਜਿਨ ਦੇਵੈ ਸੋਈ॥੯॥**

**ਪਦ ਅਰਥ:** ਨਾਇ ਮੰਨਿਐ-ਨਾਮ ਦੇ ਮੰਨਣ ਨਾਲ। ਉਪਜੈ-ਪੈਦਾ ਹੁੰਦਾ ਹੈ। ਗਤਿ-ਗਤੀ, ਮੁਕਤੀ। ਪਤਿ-ਇਜ਼ਤ। ਭਵਜਲੁ-ਸੰਸਾਰ। ਲੰਘੀਐ-ਲੰਘ ਜਾਈਦਾ ਹੈ, ਪਾਰ ਹੋ ਜਾਈਦਾ ਹੈ। ਬਿਘਨੁ-ਰੁਕਾਵਟ।

ਪੰਥੁ-(ਵਾਹਿਗੁਰੂ ਜੀ ਦਾ) ਮਾਰਗ। ਨਾਮੇ-ਨਾਮ ਵਿਚ। ਲੋਈ-ਲੋਅ, ਰੌਸ਼ਨੀ। ਸਤਿਗੁਰਿ ਮਿਲਿਐ-ਜੇ ਸਤਿਗੁਰੂ ਮਿਲ ਪਏ। ਜਿਨਾ-ਜਿਨ੍ਹਾਂ ਨੂੰ। ਸੋਈ-ਉਹ (ਪ੍ਰਭੂ) ।੯।

**ਅਰਥ:** (ਹੇ ਭਾਈ! ਪ੍ਰਭੂ ਦਾ) ਨਾਮ ਮੰਨਣ ਨਾਲ (ਮਨ ਵਿਚ ਆਤਮਿਕ) ਸੁਖ ਪੈਦਾ ਹੁੰਦਾ ਹੈ (ਅਤੇ) ਨਾਮ ਵਿਚ (ਲੀਨ ਹੋਇਆਂ) ਮੁਕਤੀ ਹੋ ਜਾਂਦੀ ਹੈ। ਨਾਮ ਮੰਨਣ ਨਾਲ (ਸਚੀ) ਇਜ਼ਤ ਪ੍ਰਾਪਤ ਹੁੰਦੀ ਹੈ (ਅਤੇ) ਹਿਰਦੇ ਵਿਚ ਉਹ ਹਰੀ (ਆ ਵਸਦਾ ਹੈ)। ਨਾਮ ਮੰਨਣ ਨਾਲ ਸੰਸਾਰ ਸਮੁੰਦਰ ਤੋਂ ਲੰਘ ਜਾਈਦਾ ਹੈ, ਫਿਰ (ਕੋਈ) ਬਿਘਨ ਨਹੀ ਹੁੰਦਾ। ਨਾਮ ਮੰਨਣ ਨਾਲ (ਵਾਹਿਗੁਰੂ ਜੀ ਦਾ) ਰਸਤਾ ਪ੍ਰਗਟ (ਰੌਸ਼ਨ) ਹੋ ਜਾਂਦਾ ਹੈ। ਕਿਉਂਕਿ ਨਾਮ ਵਿਚ ਸਾਰੀ (ਜੀਵਨ) ਰੌਸ਼ਨੀ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਸਤਿਗੁਰੂ ਮਿਲ ਪਵੇ ਤਾਂ ਨਾਮ ਮੰਨਿਆ ਜਾ ਸਕਦਾ ਹੈ। (ਪਰ ਇਹ ਦਾਤ ਉਨ੍ਹਾਂ ਨੂੰ) ਮਿਲਦੀ ਹੈ ਜਿਨ੍ਹਾਂ ਨੂੰ ਉਹ (ਦਾਤਾਰ) ਦਿੰਦਾ ਹੈ।੯।

# ਸਾਰੰਸ਼ ਅਤੇ ਸਿਧਾਂਤ

ਜੋ ਪੰਡਿਤ ਠਾਕੁਰ ਦੀ ਮੂਰਤੀ ਦਾ ਪੂਜਕ ਹੈ, ਹਿਰਦੇ ਵਿਚ ਭਗਤੀ ਦਾ ਨਾਮ-ਨਿਸ਼ਾਨ ਨਹੀ, ਉਸ ਦੀ ਸਾਰੀ ਪੂਜਾ ਵਿਅਰਥ ਹੈ। ਗੁਰੂ ਬਾਬਾ ਜੀ ਨੇ ਮੂਰਤੀ ਬਾਰੇ ਬੜੇ ਕਮਾਲ ਦੇ ਸ਼ਬਦ ਕਹੇ ਹਨ:-

**ਭੁਖਿਆ ਦੇਇ ਨ ਮਰਦਿਆ ਰਖੈ॥**

ਭਾਵ ਠਾਕਰ ਦੀ ਮੂਰਤੀ ਭੁਖਿਆਂ ਨੂੰ ਖਾਣ ਲਈ ਕੁਝ ਨਹੀਂ ਦੇ ਸਕਦੀ ਅਤੇ ਮਰਨ ਤੋਂ ਕਿਸੇ ਨੂੰ ਬਚਾਅ ਨਹੀ ਸਕਦੀ, ਅਜਿਹੀ ਮੂਰਤੀ ਪੂਜਾ ਦਾ ਕਿਸੇ ਨੂੰ ਕੀ ਲਾਭ ਪ੍ਰਾਪਤ ਹੈ?

ਤਾਤਪਰਜ ਇਹ ਹੈ ਕਿ ਪਰਮਾਤਮਾ ਦੇ ਨਾਮ ਆਸਰੇ, ਉਸ ਦੇ ਹੁਕਮ ਵਿਚ ਜਪ, ਤਪ ਆਦਿ ਕੀਤੇ ਸਾਰੇ ਕਰਮ ਫਲਦਾਇਕ ਹੁੰਦੇ ਹਨ। ਹਰੀ ਸਭ ਨੂੰ ਆਪਣੇ ਹੁਕਮ ਅਨੁਸਾਰ ਚਲਾਂਦਾ ਹੈ ਤੇ ਦੁਖ ਸੁਖ ਭੋਗਾਂਦਾ ਹੈ।

ਪਉੜੀ ਵਿਚ ਇਹ ਸਿਧਾਂਤ ਪ੍ਰਗਟਾਇਆ ਹੈ ਕਿ ਜੇ ਨਾਮ ਵਿਚ ਮਨ ਮੰਨ ਜਾਏ, ਤਾਂ ਜੀਵਨ ਦਾ ਸਹੀ ਮਾਰਗ ਲਭ ਪੈਂਦਾ ਹੈ। ਨਾਮ ਵਿਚ ਮਨ ਪਤੀਜਿਆਂ ਹੀ ਆਤਮਿਕ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਨਾਮ ਮੰਨਣ ਨਾਲ 'ਪੰਥ' ਪ੍ਰਗਟ ਹੋ ਜਾਂਦਾ ਹੈ, ਫਿਰ ਮਨੁੱਖ ਇਧਰ ਉਧਰ ਠੋਕਰਾਂ ਨਹੀ ਖਾਂਦਾ, ਸਿਧਾ ਰਬੀ ਦਰਗਾਹ ਵਿਚ ਪਹੁੰਚ ਜਾਂਦਾ ਹੈ।

**ਸਲੋਕ ਮ: ੧ ॥ ਪੁਰੀਆ ਖੰਡਾ ਸਿਰਿ ਕਰੇ, ਇਕ ਪੈਰਿ ਧਿਆਏ॥ ਪਉਣੁ ਮਾਰਿ ਮਨਿ ਜਪੁ ਕਰੇ, ਸਿਰੁ ਮੁੰਡੀ ਤਲੈ ਦੇਇ॥ ਕਿਸੁ ਊਪਰਿ ਓਹੁ ਟਿਕ ਟਿਕੈ, ਕਿਸ ਨੋ ਜੋਰੁ ਕਰੇਇ॥ ਕਿਸ ਨੋ ਕਹੀਐ ਨਾਨਕਾ, ਕਿਸ ਨੋ ਕਰਤਾ ਦੇਇ॥ ਹੁਕਮਿ ਰਹਾਏ ਆਪਣੈ, ਮੂਰਖੁ ਆਪੁ ਗਣੇਇ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਪੁਰੀਆਂ, ਖੰਡਾਂ।

**ਪਦ ਅਰਥ:** ਪੁਰੀਆ-ਨਗਰੀਆਂ। ਖੰਡਾ-ਧਰਤੀ ਦੇ ਹਿਸੇ। ਸਿਰਿ ਕਰੇ-ਸਿਰ ਪਰਨੇ, ਸਿਰ ਭਾਰ। ਇਕ ਪੈਰਿ-ਇਕ ਪੈਰ ਦੇ ਭਾਰ ਖਲੋ ਕੇ। ਧਿਆਏ-ਧਿਆਨ ਧਰੇ। ਪਉਣੁ ਮਾਰਿ-ਪ੍ਰਾਣ ਰੋਕ ਕੇ, ਪ੍ਰਾਣਾਯਾਮ ਕਰਕੇ। ਮਨਿ-ਮਨ ਵਿਚ। ਮੁੰਡੀ-ਧੌਣ, ਗਰਦਨ। ਤਲੇ ਦੇਇ-ਹੇਠਾਂ ਰਖੇ। ਟਿਕ ਟਿਕੈ-ਟੇਕ (ਆਸਰਾ) ਰਖੇ। ਜੋਰੁ-ਤਾਣ, ਬਲ। ਹੁਕਮਿ ਰਹਾਏ ਆਪਣੈ-ਆਪਣੇ ਹੁਕਮ ਵਿਚ ਰਖਦਾ ਹੈ। ਆਪੁ ਗਣੇਇ-ਆਪਣੇ ਆਪ ਨੂੰ ਗਿਣਦਾ ਹੈ ਭਾਵ ਵਡਾ ਸਮਝਣ ਲਗ ਜਾਂਦਾ ਹੈ।੧।

**ਅਰਥ:** (ਜੇ ਕੋਈ ਮਨੁੱਖ) ਨਗਰੀਆਂ ਤੇ ਧਰਤੀਆਂ ਦੇ ਖੰਡਾਂ ਵਿਚ ਸਿਰ ਭਾਰ ਫਿਰੇ ਤੇ ਇਕ ਪੈਰ ਉਤੇ ਭਾਰ (ਖੜਾ ਹੋ ਕੇ) ਜਪ ਕਰੇ, (ਜੇ ਕੋਈ) ਪ੍ਰਾਣਾਯਾਮ ਕਰਕੇ ਮਨ ਵਿਚ ਜਪ ਕਰੇ, ਧੌਣ ਸਿਰ ਦੇ ਹੇਠਾਂ (ਭਾਵ ਨੀਵੀ ਕਰਕੇ) ਦੇਵੇ (ਤੇ ਜਪ ਕਰਦਾ ਰਹੇ); ਉਹ ਕਿਸ ਉਤੇ ਟੇਕ ਰਖ ਸਕਦਾ ਹੈ ਤੇ ਉਸ ਨੂੰ ਕਿਸ ਦਾ ਆਸਰਾ ਹੋ ਸਕਦਾ ਹੈ, ਕਿਸ (ਸਾਧਨ) ਨੂੰ (ਆਪਣਾ) ਤਾਣ ਬਣਾ ਸਕਦਾ ਹੈ? (ਭਾਵ ਅਜਿਹੇ ਸਾਧਨਾ ਨਾਲ ਮਨ ਨੂੰ ਕੋਈ ਆਸਰਾ ਨਹੀ ਮਿਲ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਬਾਰੇ) ਕੁਝ ਨਹੀ ਕਿਹਾ ਜਾ ਸਕਦਾ ਕਿ ਕਰਤਾਰ ਕਿਸ ਨੂੰ (ਮਾਣ) ਦੇਂਦਾ ਹੈ। (ਉਹ ਪ੍ਰਭੂ ਸਭ ਜੀਵਾਂ ਨੂੰ) ਆਪਣੇ ਹੁਕਮ ਵਿਚ ਰਖਦਾ ਹੈ। (ਪਰ) ਮੂਰਖ (ਜੀਵ ਐਵੇ) ਆਪਣੇ ਆਪ ਨੂੰ ਵੱਡਾ ਸਮਝਣ ਲਗ ਪੈਂਦਾ ਹੈ (ਭਾਵ ਆਪਣਾ ਆਪ ਜਤਲਾਂਦਾ ਹੈ)।੧।

**ਮ: ੧ ॥ ਹੈ ਹੈ ਆਖਾਂ ਕੋਟਿ ਕੋਟਿ, ਕੋਟੀ ਹੂ ਕੋਟਿ ਕੋਟਿ॥ ਆਖੂੰ ਆਖਾਂ ਸਦਾ ਸਦਾ, ਕਹਣਿ ਨ ਆਵੈ ਤੋਟਿ॥ ਨਾ ਹਉ ਥਕਾਂ, ਨ ਠਾਕੀਆ, ਏਵਡ ਰਖਹਿ ਜੋਤਿ॥ ਨਾਨਕ, ਚਸਿਅਹੁ ਚੁਖ ਬਿੰਦ ਉਪਰਿ, ਆਖਣੁ ਦੋਸੁ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕੋਟੀ ਹੂੰ, ਹਉਂ, ਠਾਕੀਆਂ, ਰਖਹਿੰ, ਚਸਿਅਹੁੰ।

**ਪਦ ਅਰਥ:** ਕੋਟਿ ਕੋਟਿ-ਕ੍ਰੋੜਾਂ ਵਾਰੀ। ਕੋਟੀ ਹੂ ਕੋਟਿ ਕੋਟਿ-ਕ੍ਰੋੜਾਂ ਵਾਰੀ ਤੋਂ ਭੀ ਕ੍ਰੋੜਾਂ ਵਾਰੀ ਵਧੀਕ। ਆਖੂੰ ਆਖਾਂ-ਮੂੰਹ ਨਾਲ ਆਖਦਾ ਰਹਾਂ। ਕਹਣਿ-ਆਖਣ ਵਿਚ। ਨ ਆਵੈ ਤੋਟਿ-ਕੋਈ ਤੋਟ (ਘਾਟ) ਨ ਆਵੈ। ਹਉ-ਮੈਂ। ਠਾਕੀਆ-ਰੁੱਕਾਂ। ਏਵਡ ਰਖਹਿ ਜੋਤਿ-ਇਤਨੀ ਸ਼ਕਤੀ ਦੇ ਦੇਵੇਂ। ਚਸਿਅਹੁ-ਇਕ ਚਸੇ ਤੋਂ। ਚੁਖ ਬਿੰਦ-ਇੰਕ ਚੁਖ ਤੋਂ ਭੀ ਰਤਾ ਭਰ। ਉਪਰਿ-(ਇਸ ਤੋਂ) ਵਧੀਕ। ਦੋਸੁ-ਪਾਪ।੨।

**ਅਰਥ:** ਜੇ ਮੈਂ ਕ੍ਰੋੜਾਂ ਤੋਂ ਕ੍ਰੋੜਾਂ ਵਾਰੀ ਇਹ ਆਖਾਂ ਕਿ ਵਾਹਿਗੁਰੂ ਹੈ, ਮੂੰਹ ਨਾਲ ਸਦਾ ਹੀ ਉਸਦਾ ਬਿਆਨ ਕਰਦਾ ਰਹਾਂ, ਕਹਿਣ ਵਿਚ ਵੀ ਕਦੀ ਤੋਟਾ (ਕਮੀ) ਨਾ ਆਵੇ, (ਜੇ ਤੂੰ ਮੈਨੂੰ ਇਤਨਾ ਬਲ ਦੇਵੇ ਕਿ) ਮੈਂ ਲਗਾਤਾਰ ਤੇਰਾ ਬਿਆਨ ਕਰਦਾ ਰਹਾਂ, ਨਾ ਕਦੀ ਥੱਕਾਂ, ਨਾ ਕਿਸੇ ਤੋਂ ਰੋਕਿਆਂ ਰੁੱਕਾਂ, ਤਾਂ ਭੀ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ!) ਇਹ (ਸਾਰਾ) ਆਖਣ ਤੇਰੀ ਰਤਾ ਭਰ ਸਿਫਤਿ ਤੋਂ ਕੁਝ ਵਧੀਕ, (ਸਮਝਣਾ ਵੀ ਇਕ) ਪਾਪ ਹੈ।੨।

**ਪਉੜੀ ॥ ਨਾਇ ਮੰਨਿਐ ਕੁਲੁ ਉਧਰੈ, ਸਭੁ ਕੁਟੰਬੁ ਸਬਾਇਆ॥ ਨਾਇ ਮੰਨਿਐ ਸੰਗਤਿ ਉਧਰੈ, ਜਿਨ ਰਿਦੈ ਵਸਾਇਆ॥ ਨਾਇ ਮੰਨਿਐ ਸੁਣਿ ਉਧਰੇ,**

**ਜਿਨ ਰਸਨ ਰਸਾਇਆ॥ ਨਾਇ ਮੰਨਿਐ ਦੁਖ ਭੁਖ ਗਈ, ਜਿਨ ਨਾਮਿ ਚਿਤੁ ਲਾਇਆ॥ ਨਾਨਕ, ਨਾਮੁ ਤਿਨੀ ਸਾਲਾਹਿਆ, ਜਿਨ ਗੁਰੂ ਮਿਲਾਇਆ॥੧੦॥**

**ਪਦ ਅਰਥ:** ਨਾਇ ਮੰਨਿਐ-ਨਾਮ ਮੰਨਣ ਨਾਲ। ਕੁਲੁ-ਖ਼ਾਨਦਾਨ। ਉਧਰੈ-ਤਰਦਾ ਹੈ। ਕੁਟੰਬੁ-ਪਰਵਾਰ। ਸਬਾਇਆ-ਸਾਰਾ। ਰਸਨ-ਜੀਭ। ਰਸਾਇਆ-ਨਿਰੰਤਰ, ਇਕ ਰਸ। ਨਾਮਿ-ਨਾਮ ਵਿਚ।

**ਅਰਥ:** (ਹੇ ਭਾਈ! ਪ੍ਰਭੂ ਦਾ) ਨਾਮ ਮੰਨਣ ਨਾਲ ਸਾਰਾ ਖ਼ਾਨਦਾਨ ਤੇ ਪਰਵਾਰ ਤਰ ਜਾਂਦਾ ਹੈ। (ਜਿਨ੍ਹਾਂ) ਨਾਮ ਮੰਨਣ ਵਾਲਿਆਂ ਨੇ (ਆਪਣੇ) ਹਿਰਦੇ ਵਿਚ (ਨਾਮ) ਵਸਾਇਆ ਹੈ (ਉਨ੍ਹਾਂ ਦੀ) ਸੰਗਤ ਕਰਕੇ (ਮਨੁੱਖ ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ। ਜਿਨ੍ਹਾਂ ਨੇ (ਆਪਣੀ) ਜੀਭ ਨੂੰ (ਨਾਮ ਦੇ) ਰਸ ਵਿਚ ਰਸਾਇਆ ਹੈ, (ਉਹ) ਨਾਮ ਮੰਨਣ ਵਾਲੇ (ਨਾਮ) ਸੁਣ ਕੇ (ਸੰਸਾਰ ਸਾਗਰ ਤੋਂ) ਤਰ ਗਏ। ਜਿਨ੍ਹਾ ਨੇ ਨਾਮ ਵਿਚ (ਆਪਣਾ) ਚਿਤ ਲਾਇਆ (ਜੋੜਿਆ) ਹੈ (ਉਨ੍ਹਾਂ ਦੀ) ਨਾਮ ਮੰਨਣ ਕਰਕੇ (ਸਾਰੀ) ਦੁਖ-ਭੁਖ ਦੂਰ ਹੋ ਗਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਨੂੰ ਉਨ੍ਹਾਂ (ਜੀਉੜਿਆਂ) ਨੇ ਹੀ ਸਲਾਹਿਆ ਹੈ, ਜਿਨ੍ਹਾਂ ਨੂੰ (ਪ੍ਰਭੂ ਨੇ) ਸਤਿਗੁਰੂ ਮਿਲਾਇਆ ਹੈ।੧੦।

# ਅਰਥ ਭੇਦ ਅਤੇ ਨਿਰਣੈ

## ਨਾਨਕ, ਚਸਿਅਹੁ ਚੁਖ ਬਿੰਦ, ਉਪਰਿ, ਆਖਣੁ ਦੋਸੁ॥

ਵਖ ਵਖ ਅਰਥ:

੧. ਸ੍ਰੀ ਗੁਰੂ ਜੀ ਕਹਿਤੇ ਹੈਂ ਏਕ ਮਨ ਹੋ ਕਰ ਚਸੇ ਬਿੰਦ ਚੁਖ ਮਾਤਰ ਇਨ ਸਭ ਕਾਲੋਂ ਮੈਂ ਪਰਮੇਸ੍ਵਰ ਕਾ ਜਸ ਆਖਣੇ ਕਰ ਦੋਸੋਂ ਕੇ ਊਪਰ ਹੋ ਜਾਈਤਾ ਹੈ ਭਾਵ ਦੋਸੋਂ ਕਿ ਨਿਬਿਰਤੀ ਹੋ ਜਾਤੀ ਹੈ। [ਫ.ਸ.

੨. ਜੋ ਕਹਿੰਦਾ ਹੈ ਕਿ ਮੈਂ, ਥੋੜੇ ਤੋਂ ਕੁਝ ਵਧੀਕ ਆਖਿਆ ਹੈ ਉਹ ਦੋਸ ਕਰ ਰਿਹਾ ਹੈ। [ਸ਼ਬਦਾਰਥ

੩. ਹੇ ਨਾਨਕ! (ਆਖ) ਇਹ ਸਾਰਾ ਜਤਨ ਤੇਰੀ ਰਤਾ ਭਰ ਸਿਫਤਿ ਦੇ ਹੀ ਬਰਾਬਰ ਹੁੰਦਾ ਹੈ, ਜੇ ਮੈਂ ਆਖਾਂ ਕਿ ਏਦੂੰ ਵਧੀਕ ਸਿਫਤਿ ਮੈਂ ਕੀਤੀ ਤਾਂ (ਇਹ ਮੇਰੀ) ਭੁਲ ਹੈ। [ਦਰਪਣ

੪. ਗੁਰੂ ਜੀ ਕਥਨ ਕਰਦੇ ਹਨ-ਪੰਦਰਾਂ ਵਾਰ ਅਖਾਂ ਦਾ ਮੀਟਣਾ ਤੇ ਖੋਲਣਾ ਏਹ ਇਕ ਵਿਸਾ ਹੈ, ਪੰਦਰਾਂ ਵਿਸਿਆਂ ਦਾ ਇਕ ਚਸਾ ਹੈ, ਛੇ ਚਸਿਆਂ ਦੀ ਇਕ ਚੁਖ ਹੁੰਦੀ ਹੈ, ਛੇ ਚੁਖਾਂ ਦੀ ਇਕ ਬਿੰਦ ਹੁੰਦੀ ਹੈ ਜੇ ਏਨਾ ਸਮਾਂ ਭੀ ਪਰਮੇਸ਼ਰ ਦੇ ਨਾਮ ਨੂੰ ਆਖੇ ਤਾਂ ਸਾਰਿਆਂ ਦੋਸ਼ਾ ਤੋਂ ਉਪਰ ਹੋ ਜਾਂਦਾ ਹੈ। ਜੇ ਏਨਾਂ ਸਮਾਂ ਪਰਮੇਸ਼ਰ ਦੇ ਨਾਮ ਆਖਣ ਤੋਂ ਉਪਰਿ=ਉਪਰਾਮ ਹੋ ਜਾਵੈ ਤਾਂ ਇਹ ਬੜਾ ਦੋਸੁ-ਗੁਨਾਹਗਾਰ ਆਖਿਆ ਜਾਂਦਾ ਹੈ। [ਸੰ.ਸ.

**ਨਿਰਣੈ:** ਉਪ੍ਰੋਕਤ ਅਰਥ ਸਪਸ਼ਟ ਨਹੀ। ਅਸਲ ਵਿਚ ਇਸ ਸ਼ਬਦ ਦੀ ਆਰੰਭਕ ਪੰਗਤੀ 'ਕੋਟੀ ਹੂ ਕੋਟਿ ਕੋਟਿ' ਦਾ ਵਖਿਆਨ ਹੈ ਅਤੇ ਅੰਤਲੀ ਪੰਗਤੀ ਉਸ ਦਾ ਨਿਚੋੜ ਹੈ। ਭਾਵ ਪ੍ਰਭੂ ਦੀ ਵਡਿਆਈ ਦਾ ਰੰਚਕ ਮਾਤਰ ਕਥਨ ਕਰਨ ਤੋਂ ਉਪਰ ਆਖਣ ਦਾ ਦਾਹਵਾ ਕਰਨਾ ਮਾਨੋ ਪਾਪ ਹੈ ਕਿਉਂਕਿ 'ਆਖੂੰ ਆਖਾ' ਦਾ ਓੜਕ ਕੋਈ ਨਹੀ ਹੈ। 'ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ'।

# ਸਾਰੰਸ਼ ਅਤੇ ਸਿਧਾਂਤ

ਜੇ ਮਨੁੱਖ ਔਖੇ ਤੋਂ ਔਖੇ ਸਰੀਰਕ ਸਾਧਨ ਕਰਕੇ ਮਨ ਨੂੰ ਕਾਬੂ ਕਰਨਾ ਚਾਹੇ ਤਾਂ ਵੀ ਸਫਲ ਨਹੀਂ ਹੋ ਸਕਦਾ। ਇਕ ਜੀਭ ਨਾਲ ਨਹੀ ਲਖਾਂ ਜੀਭਾਂ ਨਾਲ ਵੀ ਜਿਤਨਾ ਦਿਲ ਕਰੇ ਜਾਪ ਕਰੀ ਜਾਏ ਉਸ ਬਾਰੇ ਆਖੀ ਜਾਏ, ਤਾਂ ਵੀ ਥੋੜਾ ਹੋਵੇਗਾ, ਉਸ ਪ੍ਰਭੂ ਦਾ ਕਿਸੇ ਪਾਸੋਂ ਵੀ ਪੂਰੀ ਤਰ੍ਹਾਂ ਬਿਆਨ ਨਹੀ ਹੋ ਸਕਦਾ।

ਪਉੜੀ- ਨਾਮ ਮੰਨਣ ਨਾਲ ਸਭ ਭੁੱਖਾਂ ਤੇ ਦੁਖ ਦੂਰ ਹੋ ਜਾਂਦੇ ਹਨ। ਨਾਮ ਮੰਨਣ ਨਾਲ ਮਨੁੱਖ ਦੀ ਕੁਲ ਅਤੇ ਉਸ ਦੇ ਸਾਥੀ ਮਾਇਆ ਦੇ ਪ੍ਰਭਾਵ ਤੋਂ ਬਚ ਜਾਂਦੇ ਹਨ ਭਾਵ ਉਨ੍ਹਾਂ ਨੂੰ ਮੁਕਤੀ ਮਿਲ ਜਾਂਦੀ ਹੈ। ਸਿਧਾਂਤ ਇਹ ਹੈ ਕਿ ਨਾਮ ਮੰਨਣ ਦੀ ਦਾਤਿ ਗੁਰੂ ਤੋਂ ਹੀ ਪ੍ਰਾਪਤ ਹੋ ਹੁੰਦੀ ਹੈ।

**ਸਲੋਕ ਮ: ੧ ॥ ਸਭੇ ਰਾਤੀ, ਸਭਿ ਦਿਹ, ਸਭਿ ਥਿਤੀ, ਸਭਿ ਵਾਰ॥ ਸਭੇ ਰੁਤੀ, ਮਾਹ ਸਭਿ, ਸਭਿ ਧਰਤੀਂ, ਸਭਿ ਭਾਰ॥ ਸਭੇ ਪਾਣੀ, ਪਉਣ ਸਭਿ, ਸਭਿ ਅਗਨੀ ਪਾਤਾਲ॥ ਸਭੇ ਪੁਰੀਆ, ਖੰਡ ਸਭਿ, ਸਭਿ ਲੋਅ ਲੋਅ ਆਕਾਰ॥ ਹੁਕਮੁ ਨ ਜਾਪੀ ਕੇਤੜਾ, ਕਹਿ ਨ ਸਕੀਜੈ ਕਾਰ॥ ਆਖਹਿ ਥਕਹਿ ਆਖਿ ਆਖਿ, ਕਰਿ ਸਿਫਤੀਂ ਵੀਚਾਰ॥ ਤ੍ਰਿਣੁ ਨ ਪਾਇਓ ਬਪੁੜੀ, ਨਾਨਕੁ ਕਹੈ ਗਵਾਰ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਾਤੀ, ਦਿਹੰ, ਥਿਤੀ, ਰੁਤੀ, ਧਰਤੀ, ਪੁਰੀਆਂ, ਆਖਹਿੰ, ਥਕਹਿੰ।

**ਪਦ ਅਰਥ:** ਰਾਤੀ-ਰਾਤਾਂ। ਦਿਹ-ਦਿਨ, ਦਿਹਾੜੇ। ਥਿਤੀ-ਥਿੱਤਾਂ। ਰੁਤੀ-ਰੁੱਤਾਂ। ਮਾਹ-ਮਹੀਨੇ। ਧਰਤੀ-ਧਰਤੀਆਂ। ਭਾਰ-ਵਜ਼ਨ, ਬੋਝ। ਪਉਣ-ਹਵਾਵਾਂ। ਅਗਨੀ-ਅਗਨੀਆਂ। ਲੋਅ-ਲੋਕ। ਆਕਾਰ-ਸਰੀਰ। ਨ ਜਾਪੀ-ਪਤਾ ਨਹੀ ਲਗਦਾ। ਕੇਤੜਾ-ਕਿੰਨਾ ਕੁ ਹੈ। ਕਾਰ-ਕੰਮ। ਆਖਹਿ-(ਬੇਅੰਤ ਪਏ) ਆਖਦੇ ਹਨ। ਥਕਹਿ-ਥੱਕ ਜਾਂਦੇ ਹਨ। ਕਰਿ-ਕਰਕੇ। ਤ੍ਰਿਣੁ-ਤਿਨਕਾ ਭਰ। ਬਪੁੜੀ-ਵਿਚਾਰੀ (ਸ੍ਰਿਸ਼ਟੀ)। ਗਵਾਰ-ਮੂਰਖ।੧।

**ਅਰਥ:** ਸਾਰੀਆਂ ਰਾਤਾਂ, ਸਾਰੇ ਦਿਨ-ਦਿਹਾੜੇ, ਸਾਰੀਆਂ ਥਿਤਾਂ, ਸਾਰੇ ਵਾਰ, ਸਾਰੀਆਂ ਰੁੱਤਾਂ, ਸਾਰੇ ਮਹੀਨੇ, ਸਾਰੀਆਂ ਧਰਤੀਆਂ, (ਧਰਤੀਆਂ ਉਤੇ) ਸਾਰੇ ਭਾਰ, ਸਾਰੇ ਪਾਣੀ, ਸਭੇ ਹਵਾਵਾਂ, ਸਾਰੀਆਂ ਅਗਨੀਆਂ, ਸਾਰੇ ਪਾਤਾਲ, ਸਾਰੀਆਂ ਪੁਰੀਆਂ (ਧਰਤੀ ਦੇ) ਸਾਰੇ ਹਿਸੇ (ਉਨ੍ਹਾਂ ਉਤੇ) ਵਖ ਵਖ ਸ਼ਕਲਾਂ ਬਾਰੇ ਨਹੀਂ ਕਿਹਾ ਜਾ ਸਕਦਾ। ਰਬ ਦਾ ਹੁਕਮ ਨਹੀ ਲਭਿਆ ਜਾ ਸਕਦਾ। ਇਹੋ ਜਿਹਾ ਵਖ ਵਖ (ਅਕਾਰਾਂ) ਸਰੂਪਾਂ ਤੇ ਕੰਮਾਂ ਬਾਰੇ ਕੁਝ ਨਹੀ ਕਿਹਾ ਜਾ ਸਕਦਾ। (ਸੰਸਾਰ ਦੇ ਲੋਕ ਉਸ ਪ੍ਰਭੂ ਦੀ ਸਿਫਤ ਸਾਲਾਹ) ਆਖਦੇ ਹਨ, (ਉਹ) ਆਖ ਕੇ, ਸਿਫਤਾਂ ਦਾ ਵੀਚਾਰ ਕਰਕੇ ਥਕ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੂਰਖ ਲੋਕਾਈ ਨੇ ਤਿਨਕਾ ਭਰ ਭੀ ਉਸ (ਵਾਹਿਗੁਰੂ ਦਾ ਅੰਤ) ਨਹੀ ਪਾਇਆ।੧।

**ਮ: ੧ ॥ ਅਖੀ ਪਰਣੈ ਜੇ ਫਿਰਾਂ, ਦੇਖਾਂ ਸਭੁ ਆਕਾਰੁ॥ ਪੁਛਾ ਗਿਆਨੀ ਪੰਡਿਤਾਂ, ਪੁਛਾ ਬੇਦ ਬੀਚਾਰ॥ ਪੁਛਾ ਦੇਵਾਂ ਮਾਣਸਾਂ, ਜੋਧ ਕਰਹਿ ਅਵਤਾਰ॥ ਸਿਧ**

**ਸਮਾਧੀ ਸਭਿ ਸੁਣੀ, ਜਾਇ ਦੇਖਾਂ ਦਰਬਾਰੁ॥ ਅਗੈ ਸਚਾ ਸਚਿ ਨਾਇ, ਨਿਰਭਉ ਭੈ ਵਿਣੁ ਸਾਰੁ॥ ਹੋਰ ਕਚੀ ਮਤੀ, ਕਚੁ ਪਿਚੁ, ਅੰਧਿਆ ਅੰਧੁ ਬੀਚਾਰੁ॥ ਨਾਨਕ, ਕਰਮੀ ਬੰਦਗੀ, ਨਦਰਿ ਲੰਘਾਏ ਪਾਰਿ॥੨॥**

**ਬਿੰਦੀ ਸਹਿਤ:** ਪੁੱਛਾਂ, ਕਰਹਿਂ, ਨਾਇਂ, ਕਚੀਂ, ਮਤੀਂ, ਅੰਧਿਆਂ, ਕਰਮੀਂ।

**ਅਰਥ:** (ਹੇ ਭਾਈ!) ਜੇ ਮੈਂ ਅਖੀ ਪਰਨੇ (ਅੱਖਾਂ ਦੇ ਭਾਰ) ਸਾਰੀ (ਦੁਨੀਆ ਵਿਚ) ਫਿਰਾਂ ਤੇ ਸਾਰਾ ਆਕਾਰ (ਸ਼ਕਲਾਂ) ਵੇਖਾਂ। ਗਿਆਨੀਆਂ, ਪੰਡਤਾਂ ਤੇ ਵੇਦਾਂ ਦਾ ਵਿਚਾਰ ਕਰਨ ਵਾਲਿਆਂ ਤੋਂ (ਰਬ ਦਾ ਭੇਦ) ਪੁੱਛਾਂ, ਦੇਵਤਿਆਂ, ਮਨੁੱਖਾਂ ਅਤੇ ਜੋਧਿਆਂ ਤੋਂ ਜੋ ਅਵਤਾਰ ਬਣਦੇ ਹਨ, ਤੋਂ ਵੀ ਪੁਛਾਂ, ਜੋ ਸਮਾਧੀਆਂ ਲਾਉਣ ਵਾਲੇ ਸਿਧ ਸੁਣੀਦੇ ਹਨ ਉਨ੍ਹਾਂ ਦਾ ਦਰਬਾਰ ਵੀ ਜਾ ਕੇ ਵੇਖਾਂ, (ਤਾਂ ਵੀ ਉਸ ਪ੍ਰਭੂ ਦਾ ਅੰਤ ਪਤਾ ਨਹੀਂ ਲਗਦਾ ਕਿਉਂਕਿ ਉਹ) ਹਰੀ ਸੱਚਾ ਹੈ, ਉਸ ਦਾ ਨਾਮ ਸੱਚਾ ਹੈ, ਨਿਰਭਉ ਹੈ ਤੇ ਸ੍ਰੇਸ਼ਟ ਹੈ। (ਇਸ ਸਚਾਈ ਤੋਂ ਬਿਨਾ ਹੋਰ) ਸਭ ਗਲਾਂ ਕਚੀਆਂ ਮਤਾਂ ਦਾ ਕਚਾ-ਪਿਲਾ ਅਗਿਆਨੀਆਂ ਦੀ ਮੂਰਖਤਾ ਵਾਲਾ (ਵਿਅਰਥ) ਵੀਚਾਰ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਦੀ) ਬਖਸ਼ਿਸ਼ ਨਾਲ ਬੰਦਗੀ (ਕਰਨੀ ਨਸੀਬ ਹੁੰਦੀ ਹੈ ਉਸ ਪ੍ਰਭੂ ਦੀ) ਮਿਹਰ ਦੀ ਨਜ਼ਰ (ਦੁਨੀਆ ਤੋਂ) ਪਾਰ ਲੰਘਾਉਂਦੀ ਹੈ।੨।

**ਪਉੜੀ ॥ ਨਾਇ ਮੰਨਿਐ ਦੁਰਮਤਿ ਗਈ, ਮਤਿ ਪਰਗਟੀ ਆਇਆ॥ ਨਾਉ ਮੰਨਿਐ ਹਉਮੈ ਗਈ, ਸਭਿ ਰੋਗ ਗਵਾਇਆ॥ ਨਾਇ ਮੰਨਿਐ ਨਾਮੁ ਊਪਜੈ, ਸਹਜੇ ਸੁਖੁ ਪਾਇਆ॥ ਨਾਇ ਮੰਨਿਐ ਸਾਂਤਿ ਊਪਜੈ, ਹਰਿ ਮੰਨਿ ਵਸਾਇਆ॥ ਨਾਨਕ, ਨਾਮੁ ਰਤੰਨੁ ਹੈ, ਗੁਰਮੁਖਿ ਹਰਿ ਧਿਆਇਆ॥੧੧॥**

**ਪਦ ਅਰਥ:** ਦੁਰਮਤਿ-ਖੋਟੀ ਮਤਿ। ਮਤਿ-(ਸ੍ਰੇਸ਼ਟ) ਮਤਿ। ਪਰਗਟੀ ਆਇਆ-ਪ੍ਰਕਾਸ਼ ਹੋ ਆਉਂਦਾ ਹੈ। ਊਪਜੈ-ਪੈਦਾ ਹੁੰਦਾ ਹੈ। ਸਹਜੇ-ਸਹਜ ਅਵਸਥਾ ਵਿਚ, (ਆਤਮਿਕ) ਸੁਖ ਵਿਚ। ਮੰਨਿ-ਮਨ ਵਿਚ। ਰਤੰਨੁ-ਰਤਨ, ਕੀਮਤੀ ਪਦਾਰਥ। ਗੁਰਮੁਖਿ-ਗੁਰੂਦੁਆਰਾ।੧੧।

**ਅਰਥ:** (ਹੇ ਭਾਈ! ਪ੍ਰਭੂ ਦਾ) ਨਾਮ ਮੰਨਣ ਨਾਲ ਖੋਟੀ ਮਤ ਦੂਰ ਹੋ ਗਈ (ਤੇ ਸ੍ਰੇਸ਼ਟ) ਮਤ ਦਾ ਪ੍ਰਕਾਸ਼ ਹੋ ਗਿਆ। ਨਾਮ ਮੰਨਣ ਨਾਲ ਹਉਮੈ ਨਾਸ਼ ਹੋ ਗਈ (ਅਤੇ) ਸਭ ਰੋਗਾਂ ਨੂੰ ਗਵਾ ਦਿਤਾ। ਨਾਮ ਮੰਨਣ ਨਾਲ ਨਾਮ ਜਪਣ ਦਾ ਚਾਉ) ਪੈਦਾ ਹੁੰਦਾ ਹੈ, (ਅਤੇ) ਸਹਜ ਅਵਸਥਾ ਵਿਚ (ਟਿਕ ਕੇ ਆਤਮਿਕ) ਸੁਖ ਪਾਇਆ ਜਾਂਦਾ ਹੈ। ਨਾਮ ਮੰਨਣ ਨਾਲ (ਮਨ ਵਿਚ) ਸ਼ਾਂਤੀ ਪੈਦਾ ਹੁੰਦੀ ਹੈ (ਅਤੇ) ਹਰੀ ਮਨ ਵਿਚ ਆ ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ) ਨਾਮ ਰਤਨ ਰੂਪ ਹੈ (ਪਰ) ਗੁਰੂ ਦੁਆਰਾ ਹੀ ਹਰੀ ਦਾ (ਨਾਮ) ਧਿਆਇਆ ਜਾਂਦਾ ਹੈ।੧੧।

## ਅਰਥ ਭੇਦ ਅਤੇ ਨਿਰਣੈ

**ਤ੍ਰਿਣੁ ਨ ਪਾਇਓ ਬਪੁੜੀ, ਨਾਨਕੁ ਕਹੈ ਗਵਾਰ॥**

ਵਖ ਵਖ ਅਰਥ:

੧. ਤਿਨੋ ਕੀ (ਬਪੁੜੀ) ਵੇਚਾਰੀ ਬੁਧੀ ਨੇ ਤ੍ਰਿਣ ਮਾਤਰ ਭਾਵ ਥੋੜਾ ਸਾ ਅੰਤ ਨਹੀ ਪਾਇਆ। ਸ੍ਰੀ ਗੁਰੂ ਜੀ ਕਹਿਤੇ ਹੈਂ ਜੇ ਕਹੇ ਮੈਂ ਅੰਤ ਕੋ ਪਾਵੇਗਾ ਸੋ ਕਹਿਣੇ ਵਾਲਾ ਗਵਾਰ ਹੈ। [ਫ.ਸ.

੨. ਗਵਾਰਾਂ ਵਿਚਾਰਿਆਂ ਨੇ ਤਿਨਕਾ ਭਰ ਵੀ ਉਸ ਦਾ ਅੰਤ ਨਹੀ ਪਾਇਆ। [ਸ਼ਬਦਾਰਥ

੩. ਪਰ ਨਾਨਕ ਆਖਦਾ ਹੈ, ਵਿਚਾਰੇ ਗਵਾਰਾਂ ਨੇ ਪ੍ਰਭੂ ਦਾ ਰਤਾ ਭਰ ਭੀ ਅੰਤ ਨਹੀ ਲੱਭਾ। [ਦਰਪਣ

੪. ਗੁਰੂ ਜੀ ਕਥਨ ਕਰਦੇ ਹਨ-ਬਪੁੜੀ-ਵਿਚਾਰੀ ਜੀਵ ਰੂਪ ਇਸਤ੍ਰੀ ਨੇ ਤ੍ਰਿਣੁ-ਕੱਖ ਜਿੰਨਾ ਭੀ ਪ੍ਰਭੂ ਦੇ ਗੁਣਾਂ ਦਾ ਅੰਤ ਨਹੀ ਪਾਇਆ, ਜੋ ਅੰਤ ਪਾਇਆ ਆਖਦੇ ਹਨ ਉਹ ਮੂਰਖ ਹਨ। [ਸੰ.ਸ.

**ਨਿਰਣੈ:** 'ਬਪੁੜੀ' ਤੇ 'ਗਵਾਰ' ਦੋਵੇਂ ਪਦ ਇਸਤ੍ਰੀ ਲਿੰਗ ਦੇ ਲਖਾਇਕ ਹਨ। 'ਬਪੁੜੀ' ਪਦ ਦੇ ਅਰਥ ਹਨ 'ਵਿਚਾਰੀ' ਜਿਸ ਨੂੰ ਬਿੰਦੀ ਲਾ ਕੇ 'ਬਪੁੜੀਂ' ਬਣਾਉਣਾ 'ਵਿਚਾਰਿਆਂ ਨੇਂ' ਅਰਥ ਕਰਨੇ ਫਬਦੇ ਨਹੀ। ਸਰਲ ਅਰਥ ਇਹ ਹਨ ਕਿ 'ਵਿਚਾਰੀ ਮੂਰਖ ਲੋਕਾਈ ਨੇ ਪ੍ਰਭੂ ਦੇ ਹੁਕਮ ਦਾ ਤ੍ਰਿਣ ਮਾਤਰ ਭਾਵ ਰੰਚਕ ਮਾਤਰ ਭੀ ਅੰਤ ਨਹੀ ਪਾਇਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਲੋਕਾਈ) ਗਵਾਰ ਹੈ।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਹੁਕਮ ਤੋਂ ਪੈਦਾ ਹੋਈ ਸ੍ਰਿਸ਼ਟੀ-ਰਚਨਾ ਦੇ ਵਿਸਥਾਰ ਬਾਰੇ ਬਿਆਨ ਕਰਨਾ ਮਨੁੱਖ ਦੀ ਵਿਤ ਤੋਂ ਬਾਹਰ ਹੈ। ਉਸ ਪ੍ਰਭੂ ਦੇ ਹੁਕਮ ਦਾ ਅੰਤ ਕੋਈ ਨਹੀ ਪਾ ਸਕਦਾ। ਉਸ ਪ੍ਰਭੂ ਦੀ ਕਿਤਨੀ ਢੂੰਢ ਭਾਲ ਕਰੀਏ, ਉਸ ਬਾਰੇ ਜਿਤਨਾ ਜੀਅ ਕਰੇ, ਪੜ੍ਹਦੇ ਤੇ ਵਿਚਾਰਦੇ ਰਹੀਏ, ਉਸ ਦੇ ਅੰਤ ਦਾ ਪਾਰ ਨਹੀ ਪੈ ਸਕਦਾ। ਉਹ ਸਦਾ ਥਿਰ ਰਹਿਣ ਵਾਲਾ ਤੇ ਨਿਰਭਉ ਹੈ। ਉਸ ਦੀ ਮਿਹਰ ਨਾਲ ਬੰਦਗੀ ਮਿਲ ਜਾਏ ਤਾਂ ਉਸ ਦੀ ਨਦਰ ਨਾਲ ਹੀ ਸੰਸਾਰ ਤੋਂ ਪਾਰ ਉਤਾਰਾ ਹੋ ਸਕਦਾ ਹੈ।

ਪਉੜੀ- ਨਾਮ ਮੰਨਣ ਨਾਲ ਹਉਮੈ ਦੂਰ ਹੋ ਕੇ ਮਤਿ ਉਜੱਲ ਹੁੰਦੀ ਹੈ। ਨਾਮ ਮੰਨਣ ਨਾਲ ਨਾਮ-ਸਿਮਰਨ ਦਾ ਚਾਉ ਤੇ ਸਹਜ ਅਵਸਥਾ ਵਾਲਾ ਸੁਖ ਪ੍ਰਾਪਤ ਹੋ ਜਾਂਦਾ ਹੈ।

**ਸਲੋਕ ਮ: ੧ ॥ ਹੋਰੁ ਸਰੀਕੁ ਹੋਵੈ ਕੋਈ ਤੇਰਾ, ਤਿਸੁ ਅਗੈ ਤੁਧੁ ਆਖਾਂ॥ ਤੁਧੁ ਅਗੈ, ਤੁਧੈ ਸਾਲਾਹੀ, ਮੈ ਅੰਧੇ ਨਾਉ ਸੁਜਾਖਾ॥ ਜੇਤਾ ਆਖਣੁ ਸਾ ਹੀ ਸਬਦੀ, ਭਾਖਿਆ ਭਾਇ ਸੁਭਾਈ॥ ਨਾਨਕ, ਬਹੁਤਾ ਏਹੋ ਆਖਣੁ, ਸਭ ਤੇਰੀ ਵਡਿਆਈ॥੧॥**

**ਪਦ ਅਰਥ:** ਸਰੀਕੁ-ਬਰਾਬਰ ਦਾ। ਤੁਧੁ ਆਖਾਂ-ਤੈਨੂੰ ਆਖਾਂ (ਭਾਵ ਤੇਰੀ ਸਿਫਤਿ ਸਲਾਹ ਕਰਾਂ)। ਤੁਧੁ ਸਾਲਾਹੀ-ਤੈਨੂੰ ਸਲਾਹੁੰਦਾ ਹਾਂ। ਮੈਂ ਅੰਧੇ-ਮੈਂ ਅੰਨ੍ਹਾ ਹਾਂ। ਨਾਉ ਸੁਜਾਖਾ-(ਕੇਵਲ) ਨਾਂ ਹੀ ਸੁਜਾਖਾ (ਰਖ ਲਿਆ ਹੈ)। ਜੇਤਾ ਆਖਣੁ-ਜਿਤਨਾ ਕੁਝ ਕਹਿੰਦਾ ਹੈ। ਸਾ ਹੀ-ਉਹ ਵੀ। ਸਬਦੀ-ਸ਼ਬਦਾਂ ਦੁਆਰਾ ਆਖਣਾ ਹੈ। ਭਾਖਿਆ-(ਮੈ ਜੋ) ਆਖਿਆ ਹੈ। ਭਾਇ ਸੁਭਾਈ-ਆਪਣੇ ਸੁਭਾਅ ਅਨੁਸਾਰ।੧।

**ਅਰਥ:** (ਹੇ ਪ੍ਰਭੂ!) ਜੇ ਤੇਰੇ ਬਰਾਬਰ ਦਾ ਕੋਈ ਹੋਰ ਹੋਵੇ, ਤਾਂ ਉਸ ਦੇ ਅਗੇ (ਸਾਹਮਣੇ) ਮੈਂ ਤੇਰਾ ਬਿਆਨ ਕਰਾਂ। (ਜਦ ਤੇਰੇ ਵਰਗਾ ਹੋਰ ਕੋਈ ਨਹੀ ਤਾਂ) ਤੇਰੇ ਅਗੇ ਤੈਨੂੰ ਹੀ ਸਲਾਹੁੰਦਾ ਹਾਂ, ਮੈ ਤਾਂ ਅੰਨ੍ਹਾ (ਅਗਿਆਨੀ) ਹਾਂ, (ਐਵੇਂ ਮੇਰਾ) ਨਾਂਉ ਸੁਜਾਖਾ (ਰਖਿਆ ਗਿਆ) ਹੈ। (ਹੇ ਪ੍ਰਭੂ!) ਜੋ ਕੁਝ ਕਹਿਣਾ ਹੈ ਉਹ

ਸਭ ਸ਼ਬਦਾਂ ਦੁਆਰਾ ਹੀ ਕਹਿਣਾ ਹੈ (ਅਤੇ ਆਪਣੇ) ਸੁਭਾਅ ਦੇ ਅਨੁਸਾਰ ਹੀ ਕਹਿਣਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬਹੁਤਾ ਆਖਣੁ ਇਹੋ (ਬਣਦਾ ਹੈ ਕਿ ਹੇ ਪ੍ਰਭੂ!) ਸਾਰੀ ਤੇਰੀ ਵਡਿਆਈ ਹੈ।੧।

**ਮ: ੧ ॥ ਜਾਂ ਨ ਸਿਆ ਕਿਆ ਚਾਕਰੀ, ਜਾਂ ਜਮੇ ਕਿਆ ਕਾਰ॥ ਸਭਿ ਕਾਰਣ ਕਰਤਾ ਕਰੇ, ਦੇਖੈ ਵਾਰੋ ਵਾਰ॥ ਜੇ ਚੁਪੈ ਜੇ ਮੰਗਿਐ, ਦਾਤਿ ਕਰੇ ਦਾਤਾਰੁ॥ ਇਕੁ ਦਾਤਾ ਸਭਿ ਮੰਗਤੇ, ਫਿਰਿ ਦੇਖਹਿ ਆਕਾਰ॥ ਨਾਨਕ, ਏਵੈ ਜਾਣੀਐ, ਜੀਵੈ ਦੇਵਣਹਾਰੁ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੇਖਹਿੰ, ਏਵੈਂ,

**ਪਦ ਅਰਥ:** ਜਾਂ-ਜਦੋਂ। ਨ ਸਿਆ-(ਜਦੋਂ ਸੰਸਾਰ ਵਿਚ) ਨਹੀ ਸੀ ਆਇਆ। ਕਿਆ ਚਾਕਰੀ-ਕਿਹੜੀ ਨੌਕਰੀ (ਕਰਦਾ ਸੀ?)। ਜਾਂ-ਜਦੋਂ। ਜੰਮੇ-ਜੰਮ ਪਿਆ (ਉਸ ਵੇਲੇ)। ਕਿਆ ਕਾਰ-ਕਿਹੜੀ ਕਾਰ (ਕਰਨ ਜੋਗਾ ਸੀ)। ਜੇ ਚੁਪੈ-ਜੇ ਚੁਪ ਕਰ ਰਹੀਏ। ਜੇ ਮੰਗਿਐ-ਜੇ ਮੰਗੀਏ, ਲਈਏ। ਦਾਤਿ ਕਰੇ-ਦਾਤ ਬਖਸ਼ਿਸ਼ ਕਰਦਾ ਹੈ। ਫਿਰਿ ਦੇਖਹਿ ਆਕਾਰ-(ਜੀਵ) (ਸ੍ਰਿਸ਼ਟੀ) ਫਿਰ ਕੇ ਵੇਖ ਲੈਂਦੇ ਹਨ। ਏਵੈ-ਇਸ ਤਰ੍ਹਾਂ। ਜਾਣੀਐ-ਪਤਾ ਲਗਦਾ ਹੈ।

**ਅਰਥ:** ਜਦੋਂ (ਇਹ ਜੀਵ ਸੰਸਾਰ ਵਿਚ) ਨਹੀ ਸੀ ਤਾਂ ਕਿਹੜੀ ਨੌਕਰੀ ਕਰਦਾ ਸੀ? ਜਦੋਂ ਜੰਮ ਪਿਆ (ਉਸ ਵੇਲੇ) ਕੀ ਕੰਮ ( ਕਰ ਸਕਦਾ ਸੀ ਭਾਵ ਇਸ ਦੇ ਹਥ ਪਲੇ ਕੁਝ ਨਹੀ ਸੀ)। ਸਾਰੇ ਸਬਬ ਕਰਤਾ-ਪੁਰਖ (ਆਪ) ਕਰਦਾ ਹੈ, ਵਾਰੋ ਵਾਰ (ਸਭ ਜੀਵਾਂ ਦੀ) ਦੇਖ-ਭਾਲ (ਭਾਵ ਸੰਭਾਲ) ਕਰਦਾ ਹੈ। ਚੁਪ ਕਰ ਰਹੀਏ, ਜੇ ਮੰਗ ਲਈਏ (ਉਹ) ਦੇਣ ਵਾਲਾ ਹਰੀ ਦਾਤਾ, ਦਾਤਾਂ ਦੇਂਦਾ ਹੈ। (ਜਿਤਨੇ ਜੀਵ ਹਨ ਸਭ) ਦੁਨੀਆਂ ਫਿਰ ਕੇ ਵੇਖਦੇ ਹਨ ਕਿ ਇਕ ਦਾਤਾ ਹੈ, (ਹੋਰ) ਸਾਰੇ (ਰਬੀ ਦਰ ਦੇ) ਮੰਗਤੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਤਰ੍ਹਾਂ ਪਤਾ ਲਗਦਾ ਹੈ ਕਿ ਦੇਣ ਵਾਲਾ (ਦਾਤਾ ਸਦਾ) ਜੀਉਂਦਾ ਹੈ।੨।

**ਪਉੜੀ ॥ ਨਾਇ ਮੰਨਿਐ ਸੁਰਤਿ ਊਪਜੈ, ਨਾਮੇ ਮਤਿ ਹੋਈ॥ ਨਾਇ ਮੰਨਿਐ ਗੁਣ ਉਚਰੈ, ਨਾਮੇ ਸੁਖਿ ਸੋਈ॥ ਨਾਇ ਮੰਨਿਐ ਭ੍ਰਮੁ ਕਟੀਐ, ਫਿਰਿ ਦੁਖੁ ਨ ਹੋਈ॥ ਨਾਇ ਮੰਨਿਐ ਸਾਲਾਹੀਐ, ਪਾਪਾਂ ਮਤਿ ਧੋਈ॥ ਨਾਨਕ, ਪੂਰੇ ਗੁਰ ਤੇ ਨਾਉ ਮੰਨੀਐ, ਜਿਨ ਦੇਵੈ ਸੋਈ॥੧੨॥**

**ਪਦ ਅਰਥ:** ਸੁਰਤਿ-ਸਮਝ। ਊਪਜੈ-ਪੈਦਾ ਹੁੰਦੀ ਹੈ। ਨਾਮੇ-ਨਾਮ ਵਿਚ। ਸੁਖਿ-ਸੁਖ ਵਿਚ। ਸੋਈ-ਸੌਂਦਾ ਹੈ। ਭ੍ਰਮੁ-ਭਟਕਣਾ। ਧੋਈ-ਧੋਤੀ ਜਾਂਦੀ ਹੈ।

**ਅਰਥ:** (ਹੇ ਭਾਈ!) ਨਾਮ ਦੇ ਮੰਨਣ ਨਾਲ ਸਮਝ ਪੈਦਾ ਹੁੰਦੀ ਹੈ ਤੇ ਨਾਮ ਦੁਆਰਾ ਹੀ ਮਤਿ ਆਉਂਦੀ ਹੈ। ਨਾਮ ਮੰਨਣ ਨਾਲ (ਹੀ ਮਨੁੱਖ) ਹਰੀ ਦੇ ਗੁਣ ਉਚਾਰਦਾ ਹੈ ਅਤੇ ਨਾਮ ਵਿਚ ਸੁਖ ਨਾਲ ਸੌਂਦਾ ਹੈ (ਭਾਵ ਟਿਕਦਾ ਹੈ)। ਨਾਮ ਮੰਨਣ ਨਾਲ ਭਰਮ ਕਟਿਆ ਜਾਂਦਾ ਹੈ ਤੇ ਮੁੜ ਕੇ ਦੁਖ ਨਹੀ ਹੁੰਦਾ। ਨਾਮ ਦੇ

ਮੰਨਿਆਂ (ਪ੍ਰਭੂ ਦੀ) ਸਿਫਤਿ ਸਾਲਾਹ (ਕਰੀਦੀ ਹੈ ਜਿਸ ਦੇ ਫਲ ਸਰੂਪ) ਪਾਪਾਂ ਦੀ ਮਤਿ ਧੋਤੀ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ ਪਾਸੋਂ ਹੀ ਨਾਮ ਮੰਨਣ ਦੀ (ਜਾਚ ਆਉਂਦੀ ਹੈ ਅਤੇ ਨਾਮ ਉਹੀ ਬੰਦੇ ਮੰਨਦੇ ਹਨ) ਜਿਨ੍ਹਾਂ ਨੂੰ ਉਹ (ਹਰੀ ਨਾਮ ਦੀ ਦਾਤਿ) ਦੇਂਦਾ ਹੈ।੧੨।

# ਅਰਥ ਭੇਦ ਅਤੇ ਨਿਰਣੈ

## ਜੇਤਾ ਆਖਣੁ ਸਾ ਹੀ ਸਬਦੀ, ਭਾਖਿਆ ਭਾਇ ਸੁਭਾਈ॥

ਵਖ ਵਖ ਅਰਥ:

੧. ਜਿਤਨਾ (ਸਾਹੀ) ਪਾਪ (ਸਬਦੀ) ਸੁਪੇਦੀ ਅਰਥਾਤ ਪਾਪ ਪੁੰਨ ਕਾ ਜੋ ਕਥਨ ਹੈ ਸੋ ਸਭ ਬਿਅਰਥ ਹੈ ਔਰ ਜਿਨ ਪੁਰਸ਼ੋਂ ਨੇ (ਭਾਇ) ਪ੍ਰੇਮ ਕਰਕੇ ਨਾਮ ਕੋ ਉਚਾਰਨ ਕੀਆ ਹੈ ਤਿਨ ਕੀ ਬੁਧੀ ਸੋਭਾ ਕੋ ਪ੍ਰਾਪਤ ਭਈ ਹੈ। [ਫ.ਸ.

੨. ਜੋ ਕੁਝ ਆਖਣ ਹੁੰਦਾ ਹੈ, ਉਹ ਸਾਰਾ ਸ਼ਬਦਾਂ ਦੁਆਰਾ ਹੀ ਹੁੰਦਾ ਹੈ, ਅਤੇ ਆਖਿਆ ਭੀ ਆਪੋ ਆਪਣੇ ਸੁਭਾਵ ਦੇ ਅਨੁਸਾਰ ਹੁੰਦਾ ਹੈ। [ਸ਼ਬਦਾਰਥ

੩. ਸਾਹੀ-ਸ਼ਾਹੀ ਸਿਆਹੀ ਨਾਲ ਲਿਖ ਕੇ ਜਾਂ ਬੋਲ ਕੇ ਜੋ ਕੁਝ ਮੈਂ ਤੇਰੀ ਸਿਫਤਿ ਵਿਚ ਆਖਿਆ ਹੈ ਉਹ ਸਭ ਤੇਰੇ ਪਿਆਰ ਦੀ ਖਿਚ ਵਿਚ ਹੀ ਆਖਿਆ ਹੈ। [ਦਰਪਣ

੫. ਏਥੇ ਆਮ ਪਾਠੀ ਤੇ ਆਮ ਗਿਆਨੀ 'ਸਾਹੀ' ਪਦ ਇਕਠਾ ਲਿਖਦੇ ਹਨ, ਪਦ ਛੇਦ 'ਸਾ ਹੀ' ਅਤੇ 'ਸਾਹੀ' ਦਾ ਅਰਥ ਸਿਆਹੀ ਕਰਦੇ ਹਨ। ਪਰ ਏਥੇ ਤਾਂ ਏਦੂੰ ਪਹਿਲਾਂ 'ਜੇਤਾ ਆਖਣੁ' ਹੈ। ਜੇ ਤਾਂ ਜੇਤਾ ਲਿਖਣਾ ਭੀ ਹੁੰਦਾ ਤਾਂ ਸਿਆਹੀ ਦਾ ਅਰਥ ਬਣ ਜਾਣਾ ਸੀ। ਸ਼ਬਦਾਰਥੀਆਂ ਨੇ ਸੋਹਣੇ ਅਰਥ ਕੀਤੇ ਹਨ ਅਤੇ 'ਸਾ ਹੀ' ਪਦ ਨਿਖੇੜਵਾਂ ਹੀ ਰਹਿਣ ਦਿਤਾ ਹੈ। ਸੋ ਪੂਰਨ ਗੁਰਮਤਿ ਆਸ਼ੇ ਅਨੁਸਾਰੀ ਗਲ ਹੈ। [ਭਾ.ਰਣਧੀਰ ਸਿੰਘ ਜੀ

**ਨਿਰਣੈ**: 'ਸਾ ਹੀ' ਨੂੰ ਸਾਹੀ (ਸ਼ਾਹੀ) ਬਣਾਉਣਾ ਖਿਚਵੇਂ ਜਿਹੇ ਅਰਥ ਹਨ। ਗੁਰਬਾਣੀ ਵਿਚ 'ਸਾਹੀ' 'ਸ਼ਾਹੀ' ਪਦ ਨਹੀ ਆਇਆ। ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਇਸ ਪੰਗਤੀ ਦੇ ਅਰਥਾਂ ਬਾਰੇ ਸ਼ਬਦਾਰਥੀ ਵਿਦਵਾਨਾਂ ਦੀ ਸ਼ਾਲਾਘਾ ਕੀਤੀ ਹੈ। 'ਸਿਆਹੀ' ਆਇਆ ਹੈ ਜਿਵੇਂ ਨੀਲੀ ਸਿਆਹੀ ਕਦਾ ਕਰਨੀ ਪਹਿਰਣੁ ਪੈਰ ਧਿਆਨੁ॥(ਪੰ.੧੬)।

ਸਿਧਾਂਤ ਇਹ ਹੈ ਕਿ ਕੋਈ ਵੀ ਭਾਵਪੂਰਤ ਗਲ ਜਾਂ ਜਿਤਨਾ ਵੀ ਹੋਰ ਆਖਣਾ ਹੁੰਦਾ ਹੈ ਉਹ ਸਭ ਅਖਰਾਂ (ਸ਼ਬਦਾਂ) ਦੁਆਰਾ ਹੀ ਹੁੰਦਾ ਹੈ। ਸੋ ਨੰ. ੨ ਵਾਲੇ ਅਰਥ ਠੀਕ ਹਨ।

## (ਅ) ਜਾਂ ਨ ਸਿਆ ਕਿਆ ਚਾਕਰੀ, ਜਾਂ ਜੰਮੇ ਕਿਆ ਕਾਰ॥

ਵਖ ਵਖ ਅਰਥ:

੧. ਜਬ (ਨ ਸਿਆ) ਨਹੀ ਥਾ ਕੋਈ ਅੰਗ ਵਾ ਜਬ ਜੀਉ ਕਿਛ ਕਿਰਤ ਕਰਨੇ ਕੋ ਸਮਰਥ ਨਹੀ ਥਾ ਤਬ ਕੀ ਕਿਆ ਚਾਕਰੀ ਕਰਤਾ ਥਾ ਜੋ ਗਰਭ ਮੈਂ ਪਾਲਣਾ ਹੋਤੀ ਥੀ ਅਰ ਜਬ ਜਨਮਾ ਤਬ ਕਿਆ ਕਾਰ ਕਰੀ ਜੋ ਜਨਮਤੇ ਕੋ ਦੂਧ ਪੀਣੇ ਕੋ ਮਿਲਾ। [ਫ.ਸ.

੨. ਜਦੋਂ ਜੀਵ ਦੀ ਹਸਤੀ ਨਹੀ ਸੀ ਤਾਂ ਕਿਹੜੀ ਕਮਾਈ ਕਰਦਾ ਸੀ ਤੇ ਜਦੋਂ ਜੰਮਿਆ ਫਿਰ ਕਿਹੜੀ ਕਾਰ ਕਰ ਸਕਦਾ ਹੈ? ਭਾਵ ਇਸ ਦੇ ਵਸ ਕੁਝ ਨਹੀ। [ਸ਼ਬਦਾਰਥ, ਦਰਪਣ

੩. ਸਿਆ-ਸੀ। [ਮ.ਕੋਸ਼

੪. ਜੋ ਚਾਕਰ ਸਚਾ ਚਾਕਰ ਸਦਾਕੇ ਸਚੀ ਚਾਕਰੀ ਤੋਂ ਨਸ ਖੜੋਤਾ ਭਜ ਨਿਕਲਿਆ ਉਹ ਕਾਹਦਾ ਚਾਕਰ ਹੈ? ਤੇ ਕਿਸ ਕੰਮ ਹੈ, ਚਾਕਰੀ (ਉਸਦੀ) ? ਸਚੀ ਚਾਕਰੀ ਤੋਂ ਨਸਕੇ ਫੇਰ ਚੁਰਾਸੀ ਦਾ ਗੇੜ ਹੀ ਹੈ। ਮੁੜ ਜੰਮਕੇ ਫੇਰ ਭੀ ਸਚੀ ਕਾਰ ਨਾ ਕੀਤੀ ਤਾਂ ਕਾਹਦੀ ਕਾਰ ਹੈ। ਅਕਸਰ ਗਿਆਨੀ ਪਾਠੀ ਇਹ ਪਾਠ 'ਨ ਸਿਆ' ਨਿਖੇੜਕੇ ਕਰਦੇ ਹਨ। ਅਤੇ ਨਾ ਸੀ, ਨਾ ਹੈ ਸੀ ਦਾ ਅਰਥ ਕਰਦੇ ਹਨ। ਪਰ ਗੁਰਬਾਣੀ ਅੰਦਰਿ ਕਿਤੇ ਭੀ 'ਸਿਆ ਪਦ ਨਹੀਂ ਆਇਆ ਏਹਨਾਂ ਅਰਥਾਂ ਵਿਚਿ। ਸਿਆ ਦੇ ਥਾਉਂ ਸੀਆ ਤਾਂ ਹੋ ਸਕਦਾ ਹੈ। 'ਸਿਆ' ਗੁਰਬਾਣੀ ਸਬਦਾਵਲੀ (Vocabulary) ਤੋਂ ਬਾਹਰਿ ਹੈ। ਪਤਾ ਨਹੀ ਸਬਦਾਰਥੀਆਂ ਨੇ ਏਥੇ ਕੇਹੜਾ ਪਾਠ ਮਕਬੂਲ ਰਖਿਆ ਹੈ। ਯਾਦ ਨਹੀ ਰਿਹਾ ਕੁਛ ਗੌਹ ਭੀ ਨਹੀ ਕੀਤਾ। ਸਿਮ੍ਰਤੀ ਨਾ ਰਹੀ।

[ਭਾ. ਸ. ਰਣਧੀਰ ਸਿੰਘ ਜੀ

**ਨਿਰਣੈ:** ਭਾ.ਸ. ਰਣਧੀਰ ਸਿੰਘ ਜੀ ਨੇ ਜੋ ਅਰਥ ਕੀਤੇ ਹਨ, ਇਹ ਟੀਕਾਕਾਰੀ ਦੇ ਖੇਤਰ ਵਿਚ ਪਹਿਲੇ ਅਰਥ ਹਨ। ਚੰਗੀ ਗਲ ਹੈ ਜੋ ਆਪ ਜੀ ਦੇ ਅਨੁਭਵ ਵਿਚ ਨਵੀ ਸੋਚ ਆਈ ਹੈ।

ਇਸ ਵੀਚਾਰ ਨਾਲ ਸਾਰੇ ਪਾਠਕ ਸਹਿਮਤ ਹੋਣਗੇ ਕਿ ਵਾਰ ਪਉੜੀਆਂ ਦੀ ਸਮੂਹ ਹੈ। ਜੋ ਭਾਵ ਪਉੜੀ ਵਿਚ ਹੁੰਦਾ ਹੈ, ਸਲੋਕਾਂ ਦਾ ਭਾਵ ਵੀ ਉਸ ਨਾਲ ਮੇਲ ਖਾਂਦਾ ਹੈ। ਇਸ ਨੁਕਤੇ ਤੋਂ ਅਰਥਾਂ ਦਾ ਨਿਰਣਾ ਜੇ ਹੋ ਸਕੇ ਤਾਂ ਲਾਹੇਵੰਦਾ ਹੋ ਸਕਦਾ ਹੈ, ਵਰਨਾ ਆਪੋ ਆਪਣੀ ਬੁਧੀ ਅਨੁਸਾਰ ਸਭ ਠੀਕ ਹੈ।

ਜਿਥੋਂ ਤੱਕ ਭਾਈ ਸਾਹਿਬ ਵਲੋਂ 'ਸਿਆ' ਪਦ ਦੇ ਤਰਕ ਦਾ ਸਬੰਧ ਹੈ, ਉਹ ਠੀਕ ਨਹੀ ਹੈ। ਮਹਾਨ ਕੋਸ਼ ਦੇ ਕਰਤਾ ਨੇ 'ਨ ਸਿਆ' ਦੇ ਅਰਥ ਭੂਤਕਾਲ ਵਿਚ ਕੀਤੇ ਹਨ, ਉਹ ਠੀਕ ਹਨ। ਸ਼ਬਦਾਵਲੀ ਵਿਚ ਸਿਹਾਰੀ ਦੀ ਪਰਸਪਰ ਅਦਲਾ ਬਦਲੀ ਮਾਤਰਾ ਦੀ ਗਿਣਤੀ ਨੂੰ ਕਾਇਮ ਰਖਣ ਲਈ ਭੀ ਕੀਤੀ ਜਾਂਦੀ ਹੈ। 'ਜਦੋਂ ਸੀਆ ਵਿਆਹੀਆ' ਵਿਚ 'ਸੀਆ' ਭੂਤਕਾਲ ਦੀ ਹੀ ਲਖਾਇਕ ਹੈ। ਇਸੇ ਤਰ੍ਹਾਂ 'ਥਿਆ' ਤੇ 'ਥੀਆ' ਸ਼ਬਦਾਂ ਦੀ ਵਰਤੋਂ ਵੀ ਗੁਰਬਾਣੀ ਵਿਚ ਮਿਲਦੀ ਹੈ।

ਅਸਲ ਵਿਚ ਮਨੁੱਖ ਨੂੰ ਸੋਚਾਂ ਚੋਂ ਨਿਕਲ ਕੇ ਕਰਤਾ ਪੁਰਖ ਨਾਲ ਜੁੜਨ ਦਾ ਉਪਦੇਸ਼ ਹੈ। 'ਜਬ ਕਛੁ ਨ ਸੀਓ ਤਬ ਕਿਆ ਕਰਤਾ, ਕਵਨ ਕਰਮ ਕਰਿ ਆਇਆ॥ ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ'(ਪੰ. ੭੪੮) ਵਾਲੇ ਸ਼ਬਦ ਨੂੰ ਸਾਹਮਣੇ ਰਖਿਆ ਉਪ੍ਰੋਕਤ ਪੰਕਤੀਆਂ ਦਾ ਅਰਥ ਸਪਸ਼ਟ ਹੋ ਜਾਂਦਾ ਹੈ। ਸੋ, ਪ੍ਰਚਲਤ ਅਰਥ ਹੀ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਲਾ-ਸ਼ਰੀਕ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਗਉੜੀ ਕੀ ਵਾਰ 'ਬਿਹਾਗੜਾ ਕੀ ਵਾਰ' ਅਤੇ ਵਡਹੰਸ ਕੀ ਵਾਰ ਵਿਚ ਇਸੇ ਭਾਵ ਨੂੰ ਇਉਂ ਪ੍ਰਗਟਾਇਆ ਹੈ:-

**ਤੇਰਾ ਸਰੀਕੁ ਕੋ ਨਾਹੀ, ਜਿਸਨੋ ਲਵੈ ਲਾਇ ਸੁਣਾਇਆ॥**
**ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ, ਤੂਹੈ ਸਚੁ ਮੇਰੈ ਮਨਿ ਭਾਇਆ॥** [ਪੰ. ੩੦੧

ਬਿਹਾਗੜੇ ਕੀ ਵਾਰ ਮਹਲਾ ੪ ਵਿਚੋਂ

**੧. ਜਿਸਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ, ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ॥**

**ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ॥**

੨. **ਤੇਰੀ ਵਡਿਆਈ ਤੂਹੈ ਜਾਣਦਾ ਤੁਧੁ ਜੇਵਡੁ ਅਵਰੁ ਨ ਕੋਈ॥**
**ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ, ਤੁਧੁ ਜੇਵਡੁ ਤੂ ਹੈ ਹੋਈ॥** [ਪੰ. ੫੪੯

੩. **ਤਿਸ ਕਾ ਸਰੀਕੁ ਕੋ ਨਹੀ, ਨਾ ਕੋ ਕੰਟਕੁ ਵੈਰਾਈ॥**
**ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ, ਨਾ ਆਵੈ ਨ ਜਾਈ॥** [ਪੰ. ੫੯੨

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੋਰਠਿ ਰਾਗ ਵਿਚ ਫੁਰਮਾਨ ਹੈ:-

**ਅਵਰੁ ਨ ਦੀਸੈ ਕਿਸੁ ਸਾਲਾਹੀ, ਤਿਸਹਿ ਸਰੀਕੁ ਨ ਕੋਈ॥**
**ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ॥** [ਪੰ. ੫੯੭

ਸੁਬਦਾਰਥ ਵਿਚ ਇਸ ਪਉੜੀ ਅਤੇ ਸਲੋਕਾਂ ਦਾ ਸੰਖੇਪ ਜਿਹਾ ਭਾਵ ਇਉਂ ਦਰਜ ਹੈ:-

ਸਲੋਕ: ਤੇਰੀ ਸਿਫ਼ਤ ਤੇਰੇ ਅਗੇ ਹੀ ਕਰਨੀ ਹੋਈ, ਪਰ ਤੂੰ ਏਡਾ ਵੱਡਾ ਹੈਂ ਤੇ ਮੈਂ ਇਤਨਾ ਬੇਸਮਝ ਹਾਂ ਕਿ ਪੂਰੀ ਪੂਰੀ ਸਿਫ਼ਤ ਕਰਨੀ ਅਸੰਭਵ ਹੈ। ਫਿਰ ਜੋ ਕੁਝ ਅਸਾਂ ਆਖਣਾ ਹੋਇਆ ਉਹ ਮਨੁੱਖੀ ਬੋਲੀ ਰਾਹੋਂ ਅਤੇ ਆਪਣੇ ਆਪਣੇ ਸੁਭਾਉ ਅਨੁਸਾਰ ਆਖਣਾ ਹੋਇਆ। ਅਸੀ ਪੂਰੀ ਸਿਫ਼ਤ ਕਿਵੇਂ ਕਰ ਸਕਦੇ ਹਾਂ? ਇਸ ਲਈ ਬਹੁਤ ਕੀ ਆਖਣਾ ਹੋਇਆ, ਇਹੋ ਕਿ ਸਭ ਹਰੀ ਦੀ ਵਡਿਆਈ ਹੈ। ਮਨੁਖ ਆਪ ਕੁਝ ਕਰਨ ਜੋਗਾ ਨਹੀ, ਹਰੀ ਹੀ ਸਭ ਕੁਝ ਕਰਦਾ ਹੈ, ਉਹੋ ਅਸਲ ਦਾਤਾ ਹੈ। ਪਉੜੀ: ਨਾਮ ਮੰਨਣ ਨਾਲ ਸਭ ਸਮ੍ਰਥਾ ਮਿਲਦੀ ਹੈ। ਇਹ ਨਾਮ ਗੁਰੂ ਤੋਂ ਪ੍ਰਾਪਤ ਹੁੰਦਾ ਹੈ।

**ਸਲੋਕ ਮ: ੧ ॥ ਸਾਸਤ੍ਰ ਬੇਦ ਪੁਰਾਣ ਪੜ੍ਹੰਤਾ॥ ਪੂਕਾਰੰਤਾ ਅਜਾਣੰਤਾ॥ ਜਾਂ ਬੂਝੈ, ਤਾਂ ਸੂਝੈ ਸੋਈ॥ ਨਾਨਕੁ ਆਖੈ, ਕੂਕ ਨ ਹੋਈ॥ ੧॥**

**ਪਦ ਅਰਥ:** ਪੜ੍ਹੰਤਾ-ਪੜ੍ਹਦਾ ਹੈ। ਪੂਕਾਰੰਤਾ-ਪੁਕਾਰਦਾ ਹੈ। ਅਜਾਣੰਤਾ-ਜੋ ਕੁਝ ਵੀ ਨਹੀਂ ਸਮਝਦਾ ਜਾਂ-ਜਦੋਂ। ਤਾ-ਤਦੋਂ, ਓਦੋਂ। ਸੂਝੈ-ਦਿਸਦਾ ਹੈ। ਕੂਕ ਨ ਹੋਈ-ਉਚਾ ਬੋਲਣ ਦੀ ਗਲ ਮੁਕ ਜਾਂਦੀ ਹੈ।੧।

**ਅਰਥ:** (ਹੇ ਭਾਈ! ਜਦ ਤਕ ਪੰਡਿਤ) ਸ਼ਾਸਤਰਾਂ ਵੇਦਾਂ ਤੇ ਪੁਰਾਣਾਂ ਨੂੰ ਪੜ੍ਹਦਾ ਹੈ, ਇਨ੍ਹਾਂ ਨੂੰ ਪੁਕਾਰਦਾ ਹੀ ਰਹਿੰਦਾ ਹੈ (ਪਰ ਅਸਲੀਅਤ ਨੂੰ) ਨਹੀ ਜਾਣਦਾ। ਜਦੋਂ (ਤਤ ਨੂੰ) ਸਮਝਦਾ ਹੈ, ਤਦੋਂ (ਇਸ ਨੂੰ ਹਰ ਥਾਂ) ਓਹੀ (ਪ੍ਰਭੂ) ਦਿਸ ਪੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਫਿਰ ਇਸ ਦੀ ਕੂਕ-ਪੁਕਾਰ ਮੁਕ ਜਾਂਦੀ ਹੈ ਭਾਵ ਬੋਲਣ ਦੀ ਲੋੜ ਨਹੀ ਰਹਿੰਦੀ ।੧।

**ਮ: ੧ ॥ ਜਾਂ ਹਉ ਤੇਰਾ, ਤਾਂ ਸਭੁ ਕਿਛੁ ਮੇਰਾ, ਹਉ ਨਾਹੀ ਤੂ ਹੋਵਹਿ॥ ਆਪੇ ਸਕਤਾ ਆਪੇ ਸੁਰਤਾ, ਸਕਤੀ ਜਗਤੁ ਪਰੋਵਹਿ॥ ਆਪੇ ਭੇਜੇ, ਆਪੇ ਸਦੇ, ਰਚਨਾ ਰਚਿ ਰਚਿ ਵੇਖੈ॥ ਨਾਨਕ ਸਚਾ, ਸਚੀ ਨਾਂਈ, ਸਚੁ ਪਵੈ ਧੁਰਿ ਲੇਖੈ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਨਾਹੀ, ਹੋਵਹਿੰ, ਪਰੋਵਹਿੰ।

**ਪਦ ਅਰਥ:** ਹਉ-ਮੈਂ। ਤੂੰ ਹੋਵਹਿ-ਤੂੰ ਹੀ ਹੁੰਦਾ ਹੈ। ਸਕਤਾ-ਸ਼ਕਤੀ (ਬਲ) ਵਾਲਾ। ਸੁਰਤਾ-ਸੋਝੀ ਵਾਲਾ। ਸਕਤੀ-ਸ਼ਕਤੀ(ਰਚਨਾ (ਸ੍ਰਿਸ਼ਟੀ) ਵਿਚ। ਜਗਤ ਪਰੋਵਹਿ-ਜਗਤ ਨੂੰ ਪ੍ਰੋਂਦਾ ਹੈ। ਰਚਿ ਰਚਿ-ਰਚ ਕੇ, ਬਣਾ ਕੇ। ਧੁਰਿ ਲੇਖੈ-ਲੇਖੇ ਵਿਚ, ਭਾਵ ਕਬੂਲ ਹੁੰਦਾ ਹੈ।੨।

**ਅਰਥ:** (ਹੇ ਪ੍ਰਭੂ!) ਜਦ ਮੈਂ ਤੇਰਾ ਹਾਂ ਤਾਂ (ਸੰਸਾਰ ਵਿਚ) ਸਭ ਕੁਝ ਮੇਰਾ ਹੈ, (ਜਦੋਂ) ਮੈਂ (ਦੀ ਅਪਣੱਤ) ਨਹੀ ਹੁੰਦੀ (ਤਾਂ ਸਭ ਪਾਸੇ) ਤੂੰ ਹੀ ਹੁੰਦਾ ਹੈਂ (ਭਾਵ ਦਿਖਾਈ ਦਿੰਦਾ ਹੈ)। (ਤੂੰ) ਆਪ ਹੀ ਸ਼ਕਤੀ (ਬਲ) ਵਾਲਾ ਹੈਂ, ਆਪੇ ਹੀ ਸਮਝ ਵਾਲਾ ਹੈ (ਅਤੇ) ਜਗਤ ਨੂੰ (ਆਪਣੀ) ਸ਼ਕਤੀ ਵਿਚ ਪ੍ਰੋਂਦਾ ਹੈਂ। (ਹੇ ਭਾਈ!) ਪਰਮੇਸ਼ਰ ਆਪ ਹੀ (ਜੀਵ ਨੂੰ ਸੰਸਾਰ ਵਿਚ) ਭੇਜਦਾ ਹੈ (ਅਤੇ) ਆਪੇ ਹੀ (ਇਥੋਂ ਵਾਪਸ) ਬੁਲਾ ਲੈਂਦਾ ਹੈ, (ਉਹ) ਸ੍ਰਿਸ਼ਟੀ ਨੂੰ ਬਣਾ ਬਣਾ ਕੇ ਵੇਖ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ) ਸਚੇ ਨਾਮ ਕਰਕੇ ਸਚਾ ਹੈ, ਧੁਰ ਤੋਂ ਸਚ (ਰੂਪ ਜੀਵ ਹੀ ਉਸ ਦੀ ਦਰਗਾਹ ਵਿਚ) ਪਰਵਾਨ ਹੁੰਦਾ ਹੈ।੨।

**ਪਉੜੀ ॥ ਨਾਮੁ ਨਿਰੰਜਨ ਅਲਖੁ ਹੈ, ਕਿਉ ਲਖਿਆ ਜਾਈ॥ ਨਾਮੁ ਨਿਰੰਜਨ ਨਾਲਿ ਹੈ, ਕਿਉ ਪਾਈਐ ਭਾਈ॥ ਨਾਮੁ ਨਿਰੰਜਨ ਵਰਤਦਾ, ਰਵਿਆ ਸਭ ਠਾਂਈ॥ ਗੁਰ ਪੂਰੇ ਤੇ ਪਾਈਐ, ਹਿਰਦੈ ਦੇਇ ਦਿਖਾਈ॥ ਨਾਨਕ, ਨਦਰੀ ਕਰਮੁ ਹੋਇ, ਗੁਰ ਮਿਲੀਐ ਭਾਈ॥੧੩॥**

**ਪਦ ਅਰਥ:** ਨਿਰੰਜਨ-ਮਾਇਆ ਤੋਂ ਰਹਿਤ ਪ੍ਰਭੂ। ਅਲਖ-ਨਾ ਲਖਿਆ ਜਾਣ ਵਾਲਾ। ਕਿਉ-ਕਿਵੇਂ, ਕਿਸ ਤਰ੍ਹਾਂ?। ਲਖਿਆ ਜਾਈ-ਸਮਝਿਆ ਜਾ ਸਕਦਾ ਹੈ। ਵਰਤਦਾ-ਮੌਜੂਦ ਹੈ। ਰਵਿਆ-ਵਿਆਪਕ। ਸਭ ਥਾਈ-ਸਭ ਥਾਵਾਂ ਤੇ। ਹਿਰਦੈ-ਹਿਰਦੇ ਵਿਚ। ਨਦਰੀ-ਕ੍ਰਿਪਾ ਦ੍ਰਿਸ਼ਟੀ ਨਾਲ। ਕਰਮੁ-ਬਖ਼ਸ਼ਿਸ਼, ਮਿਹਰ। ਭਾਈ-ਹੇ ਭਾਈ!।

**ਅਰਥ:** (ਹੇ ਭਾਈ!) ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ ਲਖਤਾ ਤੋਂ ਪਰੇ ਹੈ ਉਹ ਕਿਵੇਂ ਸਮਝਿਆ ਜਾਵੇ? (ਹੇ ਭਾਈ! ਉਸ) ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ (ਜੋ ਹਰ ਵੇਲੇ) ਨਾਲ (ਅੰਗ ਸੰਗ) ਹੈ ਕਿਵੇਂ ਪ੍ਰਾਪਤ ਕੀਤਾ ਜਾਵੇ?। ਮਾਇਆ ਤੋਂ ਰਹਿਤ ਪ੍ਰਭੂ ਸਭ ਵਿਚ ਮੌਜੂਦ ਹੈ, ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ। (ਹੇ ਭਾਈ! ਇਹ ਨਾਮ) ਪੂਰੇ ਗੁਰੂ ਤੋਂ ਪ੍ਰਾਪਤ ਹੁੰਦਾ ਹੈ, (ਅਤੇ ਗੁਰੂ ਜੀਵ ਨੂੰ) ਹਿਰਦੇ ਵਿਚ ਦਿਖਾ ਦਿੰਦਾ ਹੈ।੧੩।

## ਸਾਰੰਸ਼ ਅਤੇ ਸਿਧਾਂਤ

ਨਿਰਾ ਸ਼ਾਸਤ੍ਰ ਬੇਦ ਪੜ੍ਹਿਆਂ ਜੀਵਨ ਦਾ ਕੁਝ ਨਹੀ ਸਵਰਦਾ। ਜਦੋਂ ਤਕ ਤਤ-ਗਿਆਨ ਦੀ ਸੋਝੀ ਨਹੀ ਪੈਂਦੀ ਓਦੋਂ ਤਕ ਜੋ ਕੁਝ ਪੜ੍ਹਦਾ ਹੈ, ਵਖਿਆਨ ਕਰਦਾ ਹੈ, ਵਿਅਰਥ ਹੈ। ਜਦੋਂ ਸਮਝ ਪੈ ਜਾਂਦੀ ਹੈ, ਮਨੁੱਖ ਚੁਪ ਕਰ ਜਾਂਦਾ ਹੈ ਐਵੇਂ ਬੁੜ ਬੁੜ ਨਹੀ ਕਰਦਾ। ਅਸਲ ਸਮਝ ਇਹ ਹੈ ਕਿ ਮੈਂ ਕੁਝ ਨਹੀ ਹਾਂ, ਸਭ ਕੁਝ ਹਰੀ ਦਾ ਹੈ। ਆਪੇ ਜੀਆਂ ਨੂੰ ਸੰਸਾਰ ਵਿਚ ਭੇਜਣ ਵਾਲਾ ਤੇ ਆਪੇ ਵਾਪਸ ਬੁਲਾਣ ਵਾਲਾ ਹੈ। ਸਭ ਉਸ ਦੀ ਰਚਨਾ ਹੈ ਤੇ ਉਹੀ ਸਭ ਕੁਝ ਜਾਣਦਾ ਹੈ।

ਪਉੜੀ ਵਿਚ ਇਹ ਦਸਿਆ ਹੈ ਕਿ ਪਰਮੇਸ਼ਰ ਨਾਮ ਦੇ ਰੂਪ ਵਿਚ ਸਭ ਅੰਦਰ ਵਿਆਪਕ ਹੋਦਾ ਹੋਇਆ ਸਭ ਦੇ ਨ਼ਾਲ ਵੀ ਹੈ। ਜੀਵ, ਪ੍ਰਭੂ ਦੀ ਵਿਆਪਕਤਾ ਨੂੰ ਆਪਣੇ ਆਪ ਨਹੀ ਵੇਖ ਸਕਦਾ, ਗੁਰੂ ਉਸ ਪ੍ਰਭੂ ਨੂੰ ਹਿਰਦੇ ਵਿਚ ਵਸਦਾ ਦਿਖਾਲ ਦਿੰਦਾ ਹੈ:-

**ਨਾਨਕ, ਅਲਖੁ ਨ ਲਖੀਐ, ਗੁਰਮੁਖਿ ਦੇਇ ਦਿਖਾਲਿ॥** [ਪੰ. ੧੩੮੪

**ਸਲੋਕ ਮ: ੧ ॥ ਕਲਿ ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰੁ॥ ਕੂੜੁ ਬੋਲਿ ਬੋਲਿ ਭਉਕਣਾ, ਚੂਕਾ ਧਰਮੁ ਬੀਚਾਰੁ॥ ਜਿਨ ਜੀਵੰਦਿਆ ਪਤਿ ਨਹੀ, ਮੁਇਆ ਮੰਦੀ ਸੋਇ॥ ਲਿਖਿਆ ਹੋਵੈ ਨਾਨਕਾ, ਕਰਤਾ ਕਰੇ ਸੁ ਹੋਇ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਕੁਤੇ ਮੁਹੀਂ, ਜੀਵੰਦਿਆਂ, ਨਹੀਂ, ਮੁਇਆਂ।

**ਪਦ ਅਰਥ:** ਕਲਿ-ਕਲਜੁਗ ਵਿਚ। ਕੁਤੇ ਮੁਹੀ-ਕੁੱਤੇ ਦੇ ਮੂੰਹ ਵਾਲੀ (ਬਿਰਤੀ)। ਹੋਈ-ਹੋ ਗਈ ਹੈ। ਖਾਜੁ-ਖਾਣਾ, ਭੋਜਨ। ਮੁਰਦਾਰੁ-ਹਰਾਮ। ਬੋਲਿ ਬੋਲਿ-ਬੋਲ ਬੋਲ ਕੇ। ਚੂਕਾ-ਮੁਕ ਗਿਆ। ਜਿਨ-ਜਿਨ੍ਹਾਂ ਦੀ। ਜੀਵੰਦਿਆ-ਜੀਊਂਦਿਆਂ, ਜੀਵਨ ਵਿਚ। ਪਤਿ-ਇਜ਼ਤ। ਮੰਦੀ-ਮਾੜੀ,ਭੈੜੀ। ਸੋਇ-ਸੋਭਾ, ਪ੍ਰਸਿਧੀ, ਸ਼ੁਹਰਤ।੧।

**ਅਰਥ:** ਕਲਜੁਗ ਵਿਚ (ਲੋਕਾਂ ਦੀ ਬ੍ਰਿਤੀ) ਕੁਤੇ ਦੇ ਮੂੰਹ ਵਾਲੀ (ਭਾਵ ਲੋਭ ਵਾਲੀ) ਹੋ ਗਈ ਹੈ (ਅਤੇ ਇਨ੍ਹਾਂ ਦਾ) ਭੋਜਨ (ਕੂੜ ਬੋਲ ਕੇ) ਹਰਾਮ ਖਾਣਾ ਹੋ ਗਿਆ ਹੈ। (ਮੁਰਦੇ ਖਾ ਕੇ ਲੋਕਾਈ) ਕੂੜ ਬੋਲ ਬੋਲ ਕੇ ਭੌਂਕ ਰਹੀ ਹੈ, ਧਰਮ ਤੇ (ਚੰਗਿਆਈਆਂ ਦੀ) ਵੀਚਾਰ (ਮਾਨੋ) ਮੁਕ ਹੀ ਗਈ ਹੈ। ਜਿਨ੍ਹਾਂ ਦੀ ਜੀਊਂਦਿਆਂ ਇਜ਼ਤ ਨਹੀ (ਉਹ ਜਦੋਂ ਮਰ ਜਾਂਦੇ ਹਨ ਤਾਂ ਜਗਤ ਵਿਚ ਉਨ੍ਹਾਂ ਦੀ) ਮਾੜੀ ਪ੍ਰਸਿਧੀ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਜੀਆਂ ਦੇ ਕਰਮਾਂ ਅਨੁਸਾਰ ਭਾਗਾਂ ਵਿਚ ਲਿਖਿਆ ਹੁੰਦਾ ਹੈ (ਅਤੇ ਜੋ) ਕਰਤਾ ਪੁਰਖ ਕਰਦਾ ਹੈ, ਓਹੀ ਕੁਝ ਹੁੰਦਾ ਹੈ।੧।

**ਮ: ੧ ॥ ਰੰਨਾ ਹੋਈਆ ਬੋਧੀਆ, ਪੁਰਸ ਹੋਏ ਸਈਆਦ॥ ਸੀਲੁ ਸੰਜਮੁ ਸੁਚ ਭੰਨੀ, ਖਾਣਾ ਖਾਜੁ ਅਹਾਜੁ॥ ਸਰਮੁ ਗਇਆ ਘਰਿ ਆਪਣੈ, ਪਤਿ ਉਠਿ ਚਲੀ ਨਾਲਿ॥ ਨਾਨਕ, ਸਚਾ ਏਕੁ ਹੈ, ਅਉਰੁ ਨ ਸਚਾ ਭਾਲਿ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਰੰਨਾਂ, ਹੋਈਆਂ, ਬੋਧੀਆਂ।

**ਪਦ ਅਰਥ:** ਰੰਨਾ-ਇਸਤ੍ਰੀਆਂ। ਬੋਧੀਆ-ਅਹਿੰਸਾ ਧਰਮ ਵਾਲੀਆਂ। ਪੁਰਸ-ਪੁਰਸ਼, ਮਨੁੱਖ। ਸਈਆਦ-ਸ਼ਿਕਾਰੀ। ਸੀਲ-ਮਿੱਠਾ ਸੁਭਾਉ। ਸੰਜਮ-ਜੁਗਤੀ ਵਿਚ ਰਹਿਣਾ। ਸੁਚ-ਪਵਿਤਰਤਾ। ਭੰਨੀ-ਦੂਰ ਹੋ ਗਈ ਹੈ। ਖਾਜੁ-ਖਾਣਾ। ਅਹਾਜੁ-ਹਰਾਮ। ਸਰਮੁ-ਸ਼ਰਮ, ਹਯਾ। ਘਰਿ ਆਪਣੈ-ਆਪਣੇ ਘਰ ਨੂੰ (ਭਾਵ

ਦੁਨੀਆ ਵਿਚ ਸ਼ਰਮ ਦਾ ਟਿਕਾਣਾ ਨਹੀ ਰਿਹਾ)। ਪਤਿ-ਇਜ਼ਤ। ਉਠਿ-ਉਠ ਕੇ। ਅਉਰੁ-ਹੋਰ। ਸਚਾ-ਸਦਾ ਕਾਇਮ ਰਹਿਣ ਵਾਲਾ।੨।

**ਅਰਥ:** (ਹੇ ਭਾਈ! ਇਸਤ੍ਰੀਆ) ਅਹਿੰਸਾ ਧਰਮ ਵਾਲੀਆਂ ਹੋ ਗਈਆਂ ਹਨ ਅਤੇ ਮਨੁੱਖ, ਸ਼ਿਕਾਰੀ (ਭਾਵ ਜ਼ਾਲਮ ਸੁਭਾਵ ਵਾਲੇ ਹੋ ਗਏ) ਹਨ (ਭਾਵ ਇਸਤ੍ਰੀਆਂ ਸੁਚੇਤ ਹੋ ਕੇ ਇਸ ਜ਼ੁਲਮ ਨੂੰ ਰੋਕਣ ਦੀ ਥਾਂ ਮੂਰਖ ਹੋ ਕੇ ਵਰਤਦੀਆਂ ਹਨ)। ਮਿੱਠਾ (ਸੁਭਾਉ) ਸੰਜਮ ਅਤੇ ਸੁਚ ਵਾਲੀਆਂ ਰਹੁਰੀਤਾਂ ਭਜ ਗਈਆਂ ਹਨ, ਨਾ-ਖਾਣ ਜੋਗ ਭੋਜਨ (ਭਾਵ ਹਰਾਮ ਦਾ ਮਾਲ) ਖਾਧਾ ਜਾਂਦਾ ਹੈ। ਸ਼ਰਮ (ਹਯਾ) ਵੀ ਮੁਕ ਗਿਆ ਹੈ ਤੇ ਮਤਿ ਵੀ (ਉਸ ਦੇ) ਨਾਲ ਹੀ ਉਠ ਗਈ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਸਦਾ ਕਾਇਮ ਰਹਿਣ ਵਾਲਾ ਇਕੋ (ਵਾਹਿਗੁਰੂ) ਹੈ, (ਉਸ ਤੋਂ ਬਿਨਾ) ਹੋਰ ਕਿਸੇ ਨੂੰ ਸੱਚਾ ਨਾ ਸਮਝ।੨।

**ਪਉੜੀ ॥ ਬਾਹਰਿ ਭਸਮ ਲੇਪਨ ਕਰੇ, ਅੰਤਰਿ ਗੁਬਾਰੀ॥ ਖਿੰਥਾ ਝੋਲੀ ਬਹੁ ਭੇਖ ਕਰੇ, ਦੁਰਮਤਿ ਅਹੰਕਾਰੀ॥ ਸਾਹਿਬ ਸਬਦੁ ਨ ਊਚਰੈ, ਮਾਇਆ ਮੋਹ ਪਸਾਰੀ॥ ਅੰਤਰਿ ਲਾਲਚੁ ਭਰਮੁ ਹੈ, ਭਰਮੈ ਗਾਵਾਰੀ॥ ਨਾਨਕ, ਨਾਮੁ ਨ ਚੇਤਈ, ਜੂਐ ਬਾਜੀ ਹਾਰੀ॥੧੪॥**

**ਪਦ ਅਰਥ:** ਬਾਹਰਿ-ਬਾਹਰ (ਸਰੀਰ) ਉਤੇ। ਭਸਮੁ-ਸੁਆਹ। ਲੇਪਨ ਕਰੇ-ਮਲਦਾ ਹੈ। ਅੰਤਰਿ-ਹਿਰਦੇ ਵਿਚ। ਗੁਬਾਰੀ-ਹਨੇਰਾ। ਖਿੰਥਾ-ਗੋਦੜੀ, ਖਫ਼ਨੀ। ਬਹੁ-ਬਹੁਤ। ਦੁਰਮਤਿ-ਖੋਟੀ ਮਤਿ ਵਾਲ਼ਾ। ਅਹੰਕਾਰੀ-ਹੰਕਾਰ ਵਾਲਾ। ਸਾਹਿਬ ਸਬਦੁ-ਮਾਲਕ ਦੀ (ਸਿਫਤ ਸਾਲਾਹ) ਦਾ ਸ਼ਬਦ। ਨ ਊਚਰੈ-ਨਹੀ ਉਚਾਰਦਾ। ਪਸਾਰੀ-ਖਿਲਾਰਾ। ਭਰਮੈ-ਭਟਕਦਾ ਰਹਿੰਦਾ ਹੈ। ਗਾਵਾਰੀ-ਮੂਰਖ। ਨ ਚੇਤਈ-ਯਾਦ ਨਹੀ ਕਰਦਾ। ਜੂਐ-ਜੂਏ ਵਿਚ।

**ਅਰਥ:** (ਹੇ ਭਾਈ! ਜੋਗੀ) ਬਾਹਰ ਆਪਣੇ ਸਰੀਰ ਉਤੇ ਸੁਆਹ ਮਲਦਾ ਹੈ (ਪਰ ਉਸ ਦੇ) ਹਿਰਦੇ ਅੰਦਰ ਅਗਿਆਨਤਾ ਦਾ ਹਨੇਰਾ ਹੈ (ਉਹ ਆਪਣੀ) ਖ਼ਫਣੀ ਤੇ ਝੋਲੀ ਆਦਿਕ ਰਖ ਕੇ ਕਈ ਪ੍ਰਕਾਰ ਦੇ ਭੇਖ ਕਰਦਾ ਹੈ, ਖੋਟੀ ਮਤਿ ਕਾਰਨ (ਉਹ) ਹੰਕਾਰ ਵਾਲਾ ਬਣਿਆ ਹੋਇਆ ਹੈ। (ਆਪਣੇ) ਮਾਲਕ ਦਾ ਸ਼ਬਦ (ਵਾਹਿਗੁਰੂ ਵਾਹਿਗੁਰੂ) ਨਹੀ ਸਿਮਰਦਾ। ਉਸ ਦੇ ਆਲੇ ਦੁਆਲੇ ਮਾਇਆ ਮੋਹ ਦਾ ਖਿਲਾਰਾ ਹੈ। ਉਸ ਦੇ ਹਿਰਦੇ ਵਿਚ ਲਾਲਚ ਤੇ ਭਰਮ ਹੈ, (ਉਹ) ਮੂਰਖ (ਇਨ੍ਹਾਂ ਵਿਚ ਹੀ) ਭਟਕਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਐਸਾ ਮਨੁੱਖ ਜੋ) ਨਾਮ ਚੇਤੇ ਨਹੀ ਕਰਦਾ (ਉਸ ਨੇ ਆਪਣੀ ਜੀਵਨ) ਬਾਜ਼ੀ ਜੂਏ ਵਿਚ ਹੀ ਹਾਰ ਦਿੱਤੀ ਹੈ।੧੪।

## ਅਰਥ ਭੇਦ ਅਤੇ ਨਿਰਣੈ

**ਰੰਨਾ ਹੋਈਆ ਬੋਧੀਆ, ਪੁਰਸ ਹੋਏ ਸਈਆਦ॥**

ਵਖ ਵਖ ਅਰਥ:

੧. ਕਲਜੁਗ ਮੈਂ ਇਸਤ੍ਰੀਆ ਬੋਧ ਕਰਨ ਵਾਲੀਆਂ ਹੋ ਰਹੀ ਹੈਂ ਔਰ ਪੁਰਸ (ਸਈਆਦ) ਸਿਖਿਆ ਲੈਣ ਵਾਲੇ ਵਾ ਬਧਕ ਭਾਵ ਸ਼ਿਕਾਰੀ ਅਥਵਾ ਕੁਕਰਮੀ ਹੋ ਰਹੇ ਹੈਂ ਭਾਵ ਪੁਰਸ ਇਸਤ੍ਰੀਓਂ ਕੇ ਅਧੀਨ ਹੈ। [ਫ਼.ਸ.

੨. ਮਨੁਖ ਸ਼ਿਕਾਰੀ (ਜ਼ਾਲਮ) ਹੋ ਰਹੇ ਤੇ ਇਸਤ੍ਰੀਆਂ (ਸੁਚੇਤ ਹੋ ਕੇ ਇਸ ਜੁਲਮ ਨੂੰ ਰੋਕਣ ਦੀ ਥਾਂ) ਮੂਰਖ ਹੋ ਕੇ ਵਰਤਦੀਆਂ ਹਨ। [ਸ਼ਬਦਾਰਥ

੩. (ਰਬ ਤੋਂ ਵਿਛੜ ਕੇ) ਮਨੁੱਖ ਜ਼ਾਲਮ ਹੋ ਰਹੇ ਹਨ ਤੇ ਤੀਵੀਆਂ ਇਸ ਜੁਲਮ ਲਈ ਸਲਾਹਕਾਰ ਬਣ ਰਹੀਆਂ ਹਨ। [ਦਰਪਣ

੪. ਕਲਜੁਗ ਵਿਚ ਇਸਤ੍ਰੀਆਂ ਬੋਧੀਆਂ ਗਿਆਨ ਦੇਣ ਵਾਲੀਆਂ ਹੋ ਗਈਆਂ ਹਨ, ਮਨੁੱਖ ਸਈਆਦ ਪੁਰਖ ਵਾ: ਸ਼ਿਕਾਰੀ ਹੋ ਗਏ ਜਾਂ ਮੁਰੀਦ ਹੋ ਗਏ। [ਸੰ.ਸ.

**ਨਿਰਣੈ:** ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਇਸ ਪੰਕਤੀ ਦੇ ਬਹੁਤ ਸੁੰਦਰ ਅਰਥ ਕੀਤੇ ਹਨ- ਬੋਧੀ-ਵਿ.ਬੁੱਧ ਭਗਵਾਨ ਦਾ ਮਤ ਧਾਰਨ ਵਾਲਾ ਬੋਧ ਭਾਵ ਅਹਿੰਸਾ ਧਰਮਧਾਰੀ। ਇਸਤ੍ਰੀਆਂ ਅਹਿੰਸਾ ਧਰਮ ਵਾਲੀਆਂ ਅਤੇ ਪਤੀ ਸ਼ਿਕਾਰੀ। ਇਸ ਦਾ ਭਾਵ ਹੈ ਕਿ ਬੇ-ਮੇਲ ਸੰਬੰਧ। ਜਿਵੇ ਆਖੀਏ-ਇਸਤ੍ਰੀ ਵੈਸ਼ਨਵ ਮਤ ਦੀ, ਪਤੀ ਵਾਂਮ ਮਾਰਗੀ। ਜਦ ਤਕ ਖਾਨ ਪਾਨ ਉਪਾਸ਼ਨਾ ਆਦਿ ਇਕ ਨਹੀ ਹੁੰਦਾ, ਤਦ ਤੀਕ ਪ੍ਰੇਮ ਭਾਵ ਨਹੀ ਉਪਜਦਾ-ਰੱਜਬ ਦਾ ਇਕ ਦੋਹਰਾ ਹੈ:-

**ਆਸ਼ਾ ਇਸ਼ਟ ਉਪਾਸ਼ਨਾ ਖਾਨ ਪਾਨ ਪਹਿਰਾਨ**
**ਰੱਜਬ ਜਬਏ ਖਟ ਮਿਲੇ, ਤਬ ਸੱਜਨਤਾ ਜਾਨ।**

# ਸਾਰੰਸ਼ ਅਤੇ ਸਿਧਾਂਤ

ਗੁਰੂ ਬਾਬਾ ਜੀ ਨੇ ਇਹਨਾਂ ਸਲੋਕਾਂ ਵਿਚ ਕਲਜੁਗੀ ਜੀਵਾਂ ਦੀ ਰਹਿਣੀ ਬਹਿਣੀ ਤੇ ਸੁਭਾਵ ਦੀ ਤਸਵੀਰ ਖਿਚੀ ਹੈ।

ਲੋਕਾਂ ਦਾ ਸੁਭਾਉ ਕੁਤਿਆਂ ਵਰਗਾ ਭੁੱਖਾ ਤੇ ਖਾਣਾ ਮੁਰਦਾਰ ਹੋ ਗਿਆ ਹੈ। ਭਾਵ ਹੱਕ ਹਲਾਲ ਦੀ ਇਨ੍ਹਾਂ ਵਿਚ ਪਛਾਣ ਹੀ ਨਹੀ ਰਹੀ। ਦਗੇਬਾਜ਼ੀ, ਚੋਰੀ-ਜਾਰੀ, ਬੇ-ਇਨਸਾਫੀ, ਨਾਲ ਧਨ ਕਮਾ ਕੇ ਹਰਾਮ ਖਾਂਦੇ ਹਨ। ਜਿਵੇਂ ਇਕ ਕੁੱਤਾ ਹੱਡੀ ਨੂੰ ਚੂਸ ਰਿਹਾ ਹੋਵੇ ਤਾਂ ਦੂਜੇ ਨੂੰ ਨੇੜੇ ਨਹੀ ਲਗਣ ਦਿੰਦਾ, ਭਉਂਕਦਾ ਹੈ। ਇਸ ਤਰ੍ਹਾਂ ਮਾਇਆ ਮੁਰਦਾਰ ਹੈ, ਜਿਸ ਦੀ ਖ਼ਾਤਰ ਮਨੁੱਖ ਕੁਤਿਆਂ ਵਾਂਗ ਲਭਦੇ ਹਨ। ਇਸ ਤਰ੍ਹਾਂ ਦੀ ਕ੍ਰਿਆ ਵਾਲਾ ਮਨੁੱਖ ਇਥੇ ਬੇ-ਇਜ਼ਤੀ ਵਾਲਾ ਜੀਵਨ ਜੀਉਂਦਾ ਹੈ, ਅਗੇ ਰਬੀ ਦਰਗਾਹ ਵਿਚ ਝੂਠੇ ਮਨੁੱਖ ਦੀ 'ਮੰਦੀ ਸੋਇ' ਹੀ ਹੁੰਦੀ ਹੈ।

ਦੂਜੇ ਸਲੋਕ ਵਿਚ ਇਸਤ੍ਰੀਆਂ ਬਾਰੇ ਗਲ ਕੀਤੀ ਹੈ ਕਿ ਇਹਨਾਂ ਦਾ ਵੀ ਸਤ ਨਹੀ ਰਿਹਾ ਕਿਉਂਕਿ ਖਾਣਾ ਅਖਾਜ ਹੋ ਗਿਆ ਹੈ। ਸੀਲ, ਸੰਜਮ, ਸੁਚ ਇਨ੍ਹਾਂ ਦੇ ਜੀਵਨ ਵਿਚੋਂ ਭਜ ਗਈ ਹੈ। ਕਿਸੇ ਪ੍ਰਕਾਰ ਦਾ ਸ਼ਰਮ ਹਯਾ ਨਹੀ ਰਿਹਾ। ਲੜਕੀ ਪਿਉ ਤੋਂ ਸ਼ਰਮ ਨਹੀ ਕਰਦੀ, ਭਰਾ ਭੈਣ ਤੋਂ ਨਹੀ ਕਰਦਾ, ਜੋ ਨਹੀ ਬੋਲਣਾ, ਓਹੀ ਬੋਲਿਆ ਜਾ ਰਿਹਾ ਹੈ ਜੋ ਨਹੀ ਖਾਣਾ, ਓਹੀ ਖਾਧਾ ਜਾ ਰਿਹਾ ਹੈ, ਜੋ ਨਹੀ ਕਰਨਾ ਓਹ ਕੁਕਰਮ ਕੀਤਾ ਜਾ ਰਿਹਾ ਹੈ। ਸਚ ਕਿਸੇ ਪਾਸ ਨਹੀਂ, ਸਭ ਕੂੜ ਦੀਆਂ ਪੰਡਾਂ ਚੁਕੀ ਫਿਰਦੇ ਹਨ।

ਪਉੜੀ ਵਿਚ ਇਹ ਦਸਿਆ ਹੈ ਕਿ ਧਰਮੀ ਲੋਕ ਵੀ ਨਿਰੇ ਬਾਹਰਮੁਖੀ ਪੋਚਾਪਾਚੀ ਵਿਚ ਰੁਝੇ ਹੋਏ ਹਨ। ਸਾਰੇ ਮਾਇਆ ਦੇ ਲਾਲਚ ਵਿਚ ਫਸੇ ਹੋਏ ਹਨ। ਨਾਮ ਤੋਂ ਬਿਨਾ ਭਰਮ ਵਿਚ ਫਸੇ ਹੋਏ ਖਜਲ ਖ਼ੁਆਰ ਹੋ ਰਹੇ ਹਨ ਅਤੇ ਆਪਣੀ ਜੀਵਨ ਬਾਜੀ ਹਾਰ ਰਹੇ ਹਨ।

**ਸਲੋਕ ਮ: ੧ ॥ ਲਖ ਸਿਉ ਪ੍ਰੀਤਿ ਹੋਵੈ, ਲਖ ਜੀਵਣੁ, ਕਿਆ ਖੁਸੀਆ ਕਿਆ ਚਾਉ॥ ਵਿਛੁੜਿਆ ਵਿਸੁ ਹੋਇ ਵਿਛੋੜਾ, ਏਕ ਘੜੀ ਮਹਿ ਜਾਇ॥ ਜੇ ਸਉ ਵਰ੍ਹਿਆ ਮਿਠਾ ਖਾਜੈ, ਭੀ ਫਿਰਿ ਕਉੜਾ ਖਾਇ॥ ਮਿਠਾ ਖਾਧਾ ਚਿਤਿ ਨ ਆਵੈ, ਕਉੜਤਣੁ ਧਾਇ ਜਾਇ॥ ਮਿਠਾ ਕਉੜਾ ਦੋਵੈ ਰੋਗ॥ ਨਾਨਕ, ਅੰਤਿ ਵਿਗੁਤੇ ਭੋਗ॥ ਝਖਿ ਝਖਿ ਝਖਣਾ, ਝਗੜਾ ਝਾਖ॥ ਝਖਿ ਝਖਿ ਜਾਹਿ, ਝਖਹਿ ਤਿਨ ਪਾਸਿ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ,ਖ਼ੁਸੀਆਂ, ਵਿਛੁੜਿਆਂ, ਵਰ੍ਹਿਆਂ, ਦੋਵੈਂ, ਜਾਹਿੰ, ਝਖਹਿੰ।

**ਪਦ ਅਰਥ:** ਲਖ ਸਿਉ-ਲਖਾਂ (ਮਨੁੱਖਾਂ) ਨਾਲ। ਲਖ ਜੀਵਣ-ਲਖਾਂ (ਵਰ੍ਹਿਆਂ) ਦਾ ਜੀਵਨ ਹੋਵੇ। ਕਿਆ-ਕੀ। ਵਿਸੁ-ਜ਼ਹਿਰ (ਭਾਵ ਦੁਖਦਾਈ)। ਜਾਇ-(ਚਲਾ) ਜਾਂਦਾ ਹੈ। ਜੇ ਸਉ ਵਰ੍ਹਿਆ-ਜੇ ਸੈਂਕੜੇ ਵਰ੍ਹੇ। ਖਾਜੈ-ਖਾਂਦੇ ਰਹੀਏ। ਚਿਤਿ ਨ ਆਵੈ-ਚਿਤ ਵਿਚ ਨਹੀ ਆਉਂਦਾ। ਕਉੜਤਣੁ-ਕੌੜਾਪਨ ਭਾਵ ਵਿਛੋੜਾ। ਧਾਇ ਜਾਇ-ਧੱਸ ਜਾਦਾ ਹੈ। ਅੰਤਿ-ਅੰਤ ਸਮੇਂ। ਵਿਗੁਤੇ-ਖੁਆਰ ਹੋਏ। ਝਖਿ ਝਖਿ ਝਖਣਾ-ਝਖ ਮਾਰਨ ਤੁਲ ਵਾਧੂ ਝਗੜਾ ਹੈ। ਵਿਗੁਤੇ ਭੋਗ-ਵਿਸ਼ੇ ਭੋਗ। ਜਾਹਿ-ਜਾਂਦੇ ਹਨ। ਝਖਹਿ-ਝਖਦੇ ਹਨ, ਭਾਵ ਟਕਰਾਂ ਮਾਰਦੇ ਹਨ।੧।

**ਅਰਥ:** (ਹੇ ਭਾਈ! ਜੇ ਮਨੁਖ ਦੀ) ਲਖਾਂ (ਬੰਦਿਆਂ) ਨਾਲ ਪ੍ਰੀਤ (ਭਾਈਚਾਰਾ) ਹੋਵੇ, ਲੱਖਾਂ (ਵਰ੍ਹੇ) ਜੀਵਨ ਹੋ ਜਾਵੇ (ਇਹ) ਕੀ ਖ਼ੁਸ਼ੀਆਂ ਤੇ ਕੀ ਚਾਉ (ਅਨੰਦ) ਹੈ? (ਭਾਵ ਸਭ ਕੁਝ ਵਿਅਰਥ ਹੈ ਕਿਉਂਕਿ ਇਹਨਾਂ ਤੋਂ) ਵਿਛੜ ਕੇ ਵਿਛੋੜਾ ਰੂਪ ਵਿਸ (ਦੁਖ ਹੀ) ਹੁੰਦਾ ਹੈ ਤੇ ਸਾਰੀਆਂ ਖ਼ੁਸ਼ੀਆਂ ਇਕ ਘੜੀ ਵਿਚ ਚਲੀਆਂ ਜਾਂਦੀਆਂ ਹਨ। ਜੇ ਸੈਂਕੜੇ ਵਰ੍ਹੇ ਮਿੱਠਾ ਖਾਂਦੇ ਰਹੀਏ (ਭਾਵ ਸੁਖ ਖ਼ੁਸ਼ੀਆਂ ਭੋਗਦੇ ਰਹੀਏ) ਤਾਂ ਵੀ ਕੌੜਾ ਖਾਣਾ ਪੈਂਦਾ ਹੈ (ਭਾਵ ਦੁਖ ਭੋਗਣਾ ਪੈਂਦਾ ਹੈ)। ਮਿੱਠਾ ਖਾਧਾ ਯਾਦ ਨਹੀ ਰਹਿੰਦਾ (ਪਰ) ਕੌੜਿੱਤਣ ਅੰਦਰ ਧੱਸ ਜਾਂਦੀ ਹੈ (ਭਾਵ ਵਿਛੋੜੇ ਦਾ ਸਲ ਨਹੀ ਜਾਂਦਾ)। ਮਿੱਠਾ ਤੇ ਕੌੜਾ (ਭਾਵ ਪਦਾਰਥਾਂ ਦੀ ਪ੍ਰਾਪਤੀ ਉਤੇ ਸੁਖ ਤੇ ਖ਼ੁਸ਼ੀ, ਜਾਣ ਤੇ ਦੁਖ, ਇਹ ਦੋਵੇਂ ਹੀ ਰੋਗ ਹਨ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਵਿਸ਼ੇ) ਭੋਗਾਂ (ਕਾਰਨ ਮਨੁੱਖ) ਆਖ਼ਰ ਖ਼ੁਆਰ ਹੀ ਹੁੰਦੇ ਹਨ। (ਹੇ ਭਾਈ! ਸੁਖਾਂ ਲਈ) ਝਖ ਝਖ ਕੇ ਝਗੜਾ ਕਰਨਾ ਝੱਖਾਂ (ਮਾਰਨ ਤੁਲ ਹੈ)। (ਪਰ ਜੀਵ ਪਦਾਰਥਾਂ ਦੇ ਭੋਗਾਂ ਲਈ) ਝਖ ਝਖ ਕੇ ਉਨ੍ਹਾਂ (ਦੁਖ ਰੂਪ ਵਿਸ਼ਿਆਂ) ਪਾਸ ਹੀ ਝਖਾਂ ਮਾਰਦੇ ਜਾਂਦੇ ਹਨ (ਜੋ ਦੁਖ ਰੂਪ ਹਨ)।੧।

**ਮ: ੧ ॥ ਕਾਪੜੁ ਕਾਠੁ ਰੰਗਾਇਆ ਰਾਂਗਿ॥ ਘਰ ਗਚ ਕੀਤੇ ਬਾਗੇ ਬਾਗ॥ ਸਾਦ ਸਹਜ ਕਰਿ, ਮਨੁ ਖੇਲਾਇਆ॥ ਤੈ ਸਹ ਪਾਸਹੁ, ਕਹਣੁ ਕਹਾਇਆ॥ ਮਿਠਾ**

**ਕਰਿ ਕੈ, ਕਉੜਾ ਖਾਇਆ॥ ਤਿਨਿ ਕਉੜੈ ਤਨਿ ਰੋਗੁ ਜਮਾਇਆ॥ ਜੇ ਫਿਰਿ ਮਿਠਾ ਪੇੜੈ ਪਾਇ॥ ਤਉ ਕਉੜਤਣੁ ਚੂਕਸਿ ਮਾਇ॥ ਨਾਨਕ ਗੁਰਮੁਖਿ ਪਾਵੈ ਸੋਇ॥ ਜਿਸ ਨੋ ਪ੍ਰਾਪਤਿ ਲਿਖਿਆ ਹੋਇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ,ਪਾਸਹੁਂ।

**ਪਦ ਅਰਥ:** ਕਾਪੜੁ-ਕਪੜੇ। ਕਾਠ-ਲਕੜ ਦਾ ਸਮਾਨ (ਫ਼ਰਨੀਚਰ ਆਦਿ)। ਰੰਗਾਇਆ ਰਾਂਗਿ-ਰੰਗ ਨਾਲ ਰੰਗਾਇਆ, ਭਾਵ ਪਾਲਸ਼ ਕਰਵਾ ਕੇ ਲਿਸ਼ਕਾਇਆ । ਘਰ-ਮਕਾਨ। ਗਚ-ਚੂਨਾ। ਕੀਤੇ ਬਾਗੇ ਬਾਗ-ਬਗੇ, ਚਿੱਟੇ (ਦੁਧ ਵਰਗੇ) ਕਰ ਲਏ। ਸਾਦ-ਸੁਆਦ। ਸਹਜ-ਸੁਖ। ਕਰਿ-ਕਰਕੇ। ਮਨੁ ਖੇਲਾਇਆ-ਮਨ ਨੂੰ ਖਿਡਾਇਆ, ਪਰਚਾਇਆ। ਤੈ ਸਹ ਪਾਸਹੁ-ਹੇ ਮਾਲਕ! ਤੇਰੇ ਪਾਸੋਂ। ਕਹਣੁ ਕਹਾਇਆ-ਗਲ ਭਾਵ ਉਲਾਹਮਾ ਲਿਆ। ਮਿਠਾ ਕਰਿ ਕੈ-ਮਿੱਠਾ ਸਮਝ ਕੇ। ਕਉੜਾ ਖਾਇਆ-ਭਾਵ ਵਿਸ਼ੇ ਪਦਾਰਥਾਂ ਨੂੰ ਭੋਗਿਆ। ਤਿਨਿ-ਉਸ ਨੇ। ਤਨਿ-ਸਰੀਰ ਵਿਚ। ਰੋਗੁ ਜਮਾਇਆ-ਰੋਗ ਨੂੰ ਜਨਮ ਦਿੱਤਾ, ਪੈਦਾ ਕੀਤਾ। ਪੇੜੈ ਪਾਇ-ਪਲੇ ਪੈ ਜਾਏ, ਭਾਵ ਮਿਲ ਜਾਏ। ਚੂਕਸਿ-ਦੂਰ ਹੋ ਜਾਂਦੀ ਹੈ। ਮਾਇ-ਹੇ ਮਾਂ!। ਸੋਇ-ਉਹ (ਮਨੁੱਖ)।

**ਅਰਥ:** (ਸੁਖ ਭੋਗਣ ਲਈ ਮਨੁਖ ਨੇ) ਕਪੜੇ ਤੇ ਲਕੜੀ ਦੇ ਸਮਾਨ ਨੂੰ ਰੰਗ ਨਾਲ ਰੰਗਾਇਆ ਘਰ ਚੂਨੇ ਗਚ (ਦੁਧ ਵਰਗੇ) ਚਿਟੇ ਕਰ ਲਏ ਸੁਆਦ ਤੇ ਸੁਖ (ਪੈਦਾ) ਕਰਕੇ ਮਨ ਨੂੰ ਪਰਚਾਇਆ। ਹੇ ਮਾਲਕ! (ਇਸ ਤਰ੍ਹਾ) ਤੇਰੇ ਪਾਸ਼ੋ ਉਲਾਹਮਾ ਲਿਆ। ਕੌੜੇ (ਵਿਸ਼ੇ ਵਿਕਾਰਾਂ ਨੂੰ) ਮਿਠਾ ਸਮਝ ਕੇ ਖਾਧਾ (ਭੋਗਿਆ)। ਉਸ (ਕਉੜੇ) ਨੇ ਸਰੀਰ ਵਿਚ ਰੋਗ ਪੈਦਾ ਕੀਤਾ। ਜੇ ਮੁੜ ਕੇ ਮਿੱਠਾ (ਪਰਮੇਸ਼ਰ ਦਾ ਨਾਮ) ਪਲੇਂ ਪੈ ਜਾਏ ਤਾਂ (ਵਿਸ਼ੇ ਭੋਗਣ ਦੀ ਦੁਖਾਂ ਦੀ) ਕੌੜਿਤਣ ਦੂਰ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਹਰੀ ਦਾ ਮਿੱਠਾ ਨਾਮ) ਗੁਰੂ ਦੁਆਰਾ ਉਹ (ਪੁਰਸ਼) ਪ੍ਰਾਪਤ ਕਰਦਾ ਹੈ ਜਿਸਦੇ ਭਾਗਾਂ ਵਿਚ ਲਿਖਿਆ ਹੋਇਆ ਹੁੰਦਾ ਹੈ।

**ਪਉੜੀ ॥ ਜਿਨ ਕੈ ਹਿਰਦੈ ਮੈਲੁ ਕਪਟੁ ਹੈ, ਬਾਹਰੁ ਧੋਵਾਇਆ॥ ਕੂੜੁ ਕਪਟੁ ਕਮਾਵਦੇ, ਕੂੜੁ ਪਰਗਟੀ ਆਇਆ॥ ਅੰਦਰਿ ਹੋਇ ਸੁ ਨਿਕਲੈ, ਨਹ ਛਪੈ ਛਪਾਇਆ॥ ਕੂੜੈ ਲਾਲਚਿ ਲਗਿਆ, ਫਿਰਿ ਜੂਨੀ ਪਾਇਆ॥ ਨਾਨਕ, ਜੋ ਬੀਜੈ ਸੋ ਖਾਵਣਾ, ਕਰਤੈ ਲਿਖਿ ਪਾਇਆ॥੧੫॥**

**ਪਦ ਅਰਥ:** ਕਪਟੁ-ਛਲ, ਧੋਖਾ। ਬਾਹਰੁ-ਬਾਹਰਲਾ ਪਾਸਾ। ਪਰਗਟੀ ਆਇਆ-ਜ਼ਾਹਿਰ ਹੋ ਗਿਆ। ਕੂੜੈ ਲਾਲਚਿ ਲਗਿਆ-ਝੂਠੇ ਲਾਲਚ ਵਿਚ ਲਗਿਆਂ। ਕਰਤੈ-ਕਰਤਾਰ ਨੇ। ਲਿਖਿ-ਲਿਖ ਕੇ।੧੫।

**ਅਰਥ:** ਜਿਨ੍ਹਾਂ ਦੇ (ਹਿਰਦੇ) ਵਿਚ (ਵਿਸ਼ੇ ਵਿਕਾਰਾਂ ਦੀ) ਮੈਲ ਛਲ ਹੈ (ਪਰ ਉਨ੍ਹਾਂ ਨੇ ਆਪਣਾ ਸਰੀਰ) ਬਾਹਰੋਂ ਧੋ ਕੇ (ਸ਼ਿੰਗਾਰ ਕੇ) ਰਖਿਆ ਹੋਇਆ ਹੈ। ਉਹ ਝੂਠ ਬੋਲਦੇ ਤੇ ਠੱਗੀ ਕਰਦੇ ਹਨ (ਪ੍ਰੰਤੂ ਉਨ੍ਹਾਂ ਦਾ ਅੰਦਰਲਾ) ਝੂਠ (ਬਾਹਰ) ਪ੍ਰਗਟ ਹੋ ਕੇ ਆ ਜਾਂਦਾ ਹੈ। (ਜੋ ਕੁਝ) ਅੰਦਰ ਹੁੰਦਾ ਹੈ, ਓਹੋ (ਹੀ ਬਾਹਰ) ਜਾਹਿਰ

ਹੋ ਜਾਂਦਾ ਹੈ (ਉਹ ਕਿਸੇ ਤੋਂ) ਛੁਪਾਇਆਂ ਨਹੀ ਛਪ ਸਕਦਾ। ਝੂਠੇ ਲਾਲਚ ਵਿਚ ਲਗਿਆਂ, (ਮਨੁੱਖ ਨੂੰ) ਫਿਰ ਜੂਨਾਂ ਵਿਚ ਪਾਇਆ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਨੁਖ) ਜੋ ਬੀਜਦਾ ਹੈ, ਓਹੀ (ਫਲ ਉਸ ਨੇ) ਖਾਣਾ ਹੈ, (ਕਿਉਂਕਿ ਕਰਤਾਰ ਨੇ ਏਦਾ ਦਾ ਲੇਖ ਜੀਵ ਦੇ ਮਥੇ ਤੇ ਧੁਰੋਂ) ਲਿਖ ਕੇ ਪਾਇਆ ਹੈ।੧੫।

# ਸਾਰੰਸ਼ ਅਤੇ ਸਿਧਾਂਤ

ਸੰਸਾਰਕ ਪਦਾਰਥਾਂ ਦੇ ਭੋਗ ਤੇ ਖੁਸ਼ੀਆਂ ਦੇ ਸਾਰੇ ਸਮਾਨ ਮਿੱਠੇ ਲਗਦੇ ਹਨ ਪਰ ਅੰਤ ਸਾਰੇ ਕੌੜੇ ਭਾਵ ਦੁਖਦਾਈ ਸਾਬਤ ਹੁੰਦੇ ਹਨ। ਹਰ ਪ੍ਰਕਾਰ ਦੀ ਕੌੜਤਣ ਨੂੰ ਦੂਰ ਕਰਨ ਦਾ ਇਕੋ ਨੁਸਖਾ 'ਨਾਮ' ਹੈ। ਜੋ ਮਿੱਠੇ ਨਾਮ ਦਾ ਸੇਵਨ ਕਰਦਾ ਹੈ ਉਹ ਦੁਨਿਆਵੀ ਦੁੱਖਾਂ ਸੁਖਾਂ ਦੇ ਭੋਗ ਤੋਂ ਨਿਰਲੇਪ ਹੋ ਜਾਂਦਾ ਹੈ। ਪ੍ਰਭੂ ਨੂੰ ਵਿਸਾਰ ਕੇ ਪਦਾਰਥਾਂ ਨੂੰ ਭੋਗਣਾ ਝਖਾਂ ਮਾਰਨ ਵਾਲੀ ਗਲ ਹੈ।

ਦੂਜੇ ਸਲੋਕ ਦਾ ਭਾਵ ਇਹ ਹੈ ਕਿ ਬੇਸ਼ਕ ਲਾਲ ਰੰਗੇ ਮਹਿਲਾਂ ਵਿਚ ਨਿਵਾਸ ਹੋਵੇ, ਸੁੰਦਰ ਕਪੜੇ, ਰਸੀਲੇ ਭੋਜਨ ਪ੍ਰਾਪਤ ਹੋਣ, ਅਨੰਤ ਧਨ ਦੇ ਖਜ਼ਾਨੇ ਪਏ ਹੋਣ, ਆਪਣੇ ਆਪ ਨੂੰ ਸ਼ਾਹ ਸਦਾਏ ਪਿਆ ਪਰ ਜਿਹੜੀ ਵਸਤਾਂ ਕੂੜੀਆਂ ਤੇ ਕੌੜੀਆਂ ਹਨ ਜੀਵ ਉਨ੍ਹਾਂ ਨੂੰ ਹੀ ਭੋਗਦਾ ਹੈ ਜਿਨ੍ਹਾਂ ਦੇ ਭੋਗਣ ਤੋਂ ਰੋਗ ਹੀ ਉਠਦੇ ਹਨ:-

**ਮਿਠਾ ਕਰਿਕੈ ਕਉੜਾ ਖਾਇਆ॥ ਤਿਨਿ ਕਉੜੈ ਤਨਿ ਰੋਗੁ ਜਮਾਇਆ॥**

ਸ਼ਰਾਬ ਕੌੜੀ ਹੈ ਪਰ ਮਨਮੁਖ ਮਾਇਆਧਾਰੀ ਇਸ ਨੂੰ ਮਿਠੀ ਸਮਝ ਕੇ ਪੀਂਦੇ ਹਨ। ਆਪਣਾ ਸਾਰਾ ਕਰਮ ਧਰਮ ਹੀ ਖੋਹ ਦਿੰਦੇ ਹਨ। ਓਹ ਰਸ ਕਿਹੜੇ ਕੰਮ ਜਿਨ੍ਹਾਂ ਦੇ ਖਾਧਿਆਂ ਸਰੀਰ ਨੂੰ ਰੋਗ ਆ ਚਮੁੱਟਣ। ਸਤ, ਸੰਤੋਖ, ਗਿਆਨੁ-ਧਿਆਨੁ, ਪਰਉਪਕਾਰ, ਸਚ, ਸੰਜਮ, ਨਿਰਲੋਭ, ਸਭਨਾ ਦਾ ਭਲਾ ਮੰਗਣਾ, ਸਭ ਦੀ ਚਰਨ ਧੂੜ ਹੋਣਾ, ਇਹ ਗੁਰੂ ਨਾਨਕ ਦਾ ਮਾਰਗ ਹੈ, ਜਿਸ ਉਤੇ ਚਲਣ ਦੀ ਲੋੜ ਹੈ।

ਪਉੜੀ- ਜਿਸ ਮਨੁੱਖ ਦੇ ਹਿਰਦੇ ਵਿਚ ਕਪਟ ਕੂੜ ਤੇ ਹਉਮੈ ਦੀ ਮੈਲ ਹੋਵੇ ਉਸ ਦੇ ਤੀਰਥਾਂ ਉਤੇ ਸਰੀਰਕ ਇਸ਼ਨਾਨ ਕਰਨ ਨਾਲ ਪਾਪ ਲੁਕ ਨਹੀਂ ਸਕਦੇ। ਹਰੇਕ ਨੂੰ ਆਪਣੇ ਕੀਤੇ ਦਾ ਫਲ ਭੁਗਤੰਣਾ ਹੀ ਪੈਂਦਾ ਹੈ। ਕੂੜ ਤੇ ਲਾਲਚ ਕਾਰਨ ਆਖਰ ਜੂਨਾਂ ਵਿਚ ਭਰਮਣਾ ਹੀ ਪੈਂਦਾ ਹੈ।

**ਸਲੋਕ ਮ: ੨ ॥ ਕਥਾ ਕਹਾਣੀ ਬੇਦੀ ਆਣੀ, ਪਾਪੁ ਪੁੰਨੁ ਬੀਚਾਰੁ॥ ਦੇ ਦੇ ਲੈਣਾ, ਲੈ ਲੈ ਦੇਣਾ, ਨਰਕਿ ਸੁਰਗਿ ਅਵਤਾਰ॥ ਉਤਮ ਮਧਿਮ ਜਾਤੀ ਜਿਨਸੀ, ਭਰਮਿ ਭਵੈ ਸੰਸਾਰੁ॥ ਅੰਮ੍ਰਿਤ ਬਾਣੀ ਤਤੁ ਵਖਾਣੀ, ਗਿਆਨ ਧਿਆਨ ਵਿਚਿ ਆਈ॥ ਗੁਰਮੁਖਿ ਆਖੀ ਗੁਰਮੁਖਿ ਜਾਤੀ, ਸੁਰਤੀ ਕਰਮਿ ਧਿਆਈ॥ ਹੁਕਮੁ ਸਾਜਿ ਹੁਕਮੈ ਵਿਚਿ ਰਖੈ, ਹੁਕਮੈ ਅੰਦਰਿ ਵੇਖੈ॥ ਨਾਨਕ, ਅਗਹੁ ਹਉਮੈ ਤੁਟੈ, ਤਾਂ ਕੋ ਲਿਖੀਐ ਲੇਖੈ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਬੇਦੀਂ, ਜਿਨਸੀਂ, ਸੁਰਤੀਂ, ਅਗਹੁੰ।

**ਪਦ ਅਰਥ:** ਬੇਦੀ-ਵੇਦਾਂ ਨੇ। ਆਣੀ-ਲਿਆਂਦੀ। ਦੇ ਦੇ ਲੈਣਾ-(ਆਪਣੇ ਹਥੋਂ) ਦੇ ਕੇ ਹੀ ਲਿਆ ਜਾਂਦਾ ਹੈ। ਲੈ ਲੈ ਦੇਣਾ-ਜੋ (ਕਿਸੇ ਪਾਸੋਂ) ਲਿਆ ਜਾਂਦਾ ਹੈ ਓਹ (ਮੋੜ ਕੇ) ਦੇਣਾ ਪੈਂਦਾ ਹੈ। ਨਰਕਿ ਸੁਰਗਿ-ਨਰਕ ਵਿਚ ਸੁਰਗ ਵਿਚ। ਅਵਤਾਰ-ਜੰਮਦਾ ਹੈ। ਮਧਿਮ-ਨੀਵਾਂ। ਜਾਤੀ-ਜਾਤਾਂ ਵਿਚ। ਜਿਨਸੀ-ਕਿਸਮਾਂ ਵਿਚ। ਭਰਮਿ-ਭਟਕਣਾ ਵਿਚ। ਭਵੈ ਸੰਸਾਰ-ਸੰਸਾਰ ਫਿਰਦਾ ਰਹਿੰਦਾ ਹੈ। ਤਤੁ-ਅਸਲੀਅਤ। ਵਖਾਣੀ-ਬਿਆਨ ਕੀਤੀ ਹੈ। ਗਿਆਨ ਧਿਆਨ ਵਿਚ ਆਈ-(ਗੁਰੂ ਦੇ) ਗਿਆਨ ਧਿਆਨ ਦੀ (ਹਾਲਤ) ਵਿਚ ਆਈ, ਪ੍ਰਗਟ ਹੋਈ ਹੈ। ਗੁਰਮੁਖਿ ਆਖੀ-ਗੁਰੂ ਨੇ ਆਖੀ (ਉਚਾਰੀ) ਹੈ। ਗੁਰਮੁਖਿ ਜਾਤੀ-ਗੁਰੂ ਨੇ (ਇਸ ਦੀ ਅਸਲੀਅਤ) ਸਮਝੀ ਹੈ। ਸੁਰਤੀ-ਸੁਰਤਿਆਂ ਨੇ। ਕਰਮਿ-ਬਖਸ਼ਿਸ਼ ਦੁਆਰਾ। ਸਾਜਿ-ਬਣਾ ਕੇ। ਅਗਹੁ-ਪਹਿਲਾਂ।੧।

**ਅਰਥ:** (ਜੋ ਵਸਤੂ) ਵੇਦਾਂ ਨੇ (ਸੰਸਾਰ ਵਿਚ) ਲਿਆਂਦੀ (ਉਹ ਨਿਰੀਆਂ) ਕਥਾ ਕਹਾਣੀਆਂ ਹਨ (ਉਨ੍ਹਾਂ ਵਿਚ) ਪਾਪ ਪੁੰਨ ਰੂਪ ਵੀਚਾਰ ਹੈ। (ਇਹ ਦਸਿਆ ਹੁੰਦਾ ਹੈ ਕਿ ਕਿਵੇਂ ਮਨੁੱਖ ਹਥੋਂ) ਦੇ ਕੇ ਲੈਂਦੇ ਹਨ ਤੇ ਲਿਆ ਹੋਇਆ (ਅਗਲੇ ਜਨਮ ਵਿਚ) ਦਿੰਦੇ ਹਨ (ਅਜਿਹੇ ਕਰਮਾਂ ਅਨੁਸਾਰ) ਨਰਕ ਸੁਰਗ ਵਿਚ ਮਨੁੱਖ ਨੂੰ ਵਾਸਾ ਮਿਲਦਾ ਹੈ। (ਇਨ੍ਹਾਂ ਦੇ ਪੜ੍ਹਨ ਨਾਲ ਲੋਕੀ) ਉਚੀਆਂ ਤੇ ਨੀਵੀਆਂ ਜਾਤਾਂ, ਕਈ ਕਿਸਮਾਂ ਦੇ ਭਰਮ ਵਿਚ ਭਟਕਦੇ ਰਹਿੰਦੇ ਹਨ। (ਪਰ ਗੁਰੂ ਦੀ) ਅੰਮ੍ਰਿਤ ਬਾਣੀ ਅਸਲੀ ਗਲ ਦਸਦੀ ਹੈ (ਕਿਉਂਕਿ ਇਹ ਬਾਣੀ) ਨਿਰਮਲ ਧਿਆਨ ਦੀ (ਅਵਸਥਾ) ਵਿਚ ਆਈ (ਪ੍ਰਗਟ ਹੋਈ) ਹੈ। (ਇਹ ਬਾਣੀ) ਗੁਰੂ ਨੇ ਆਪ (ਉਚਾਰੀ) ਹੈ, ਗੁਰੂ ਨੇ ਜਾਤੀ (ਸਮਝੀ) ਹੈ। ਸੁਰਤਿਆਂ (ਗਿਆਨਵਾਨਾਂ ਨੇ ਗੁਰੂ ਦੀ) ਬਖਸ਼ਿਸ਼ ਦੁਆਰਾ ਧਿਆਈ ਹੈ। (ਪਰਮਾਤਮਾਂ ਜੀਵਾਂ ਉਤੇ ਆਪ) ਹੁਕਮ (ਵਰਤਾ ਕੇ, ਇਹਨਾਂ ਨੂੰ) ਸਵਾਰ ਬਣਾ ਕੇ (ਆਪਣੇ) ਹੁਕਮ ਵਿਚ ਰਖਦਾ ਹੈ (ਅਤੇ) ਹੁਕਮ ਵਿਚ (ਇਹਨਾਂ ਨੂੰ) ਵੇਖਦਾ ਹੈ (ਭਾਵ ਸੰਭਾਲ ਕਰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਬਾਣੀ ਦੇ ਸਿਮਰਨ ਨਾਲ) ਜੀਵ ਦਾ ਪਹਿਲਾਂ ਹੰਕਾਰ ਟੁੱਟਦਾ ਹੈ, ਤਾਂ ਕੋਈ (ਜੀਵ) ਲੇਖੇ ਵਿਚ ਲਿਖਿਆ ਜਾਂਦਾ ਹੈ (ਭਾਵ ਪ੍ਰਭੂ ਦੀ ਹਜ਼ੂਰੀ ਵਿਚ ਪਰਵਾਨ ਹੁੰਦਾ ਹੈ)।੧।

**ਮ: ੧ ॥ ਬੇਦੁ ਪੁਕਾਰੇ ਪੁੰਨੁ ਪਾਪੁ, ਸੁਰਗ ਨਰਕ ਕਾ ਬੀਉ॥ ਜੋ ਬੀਜੈ ਸੋ ਉਗਵੈ, ਖਾਂਦਾ ਜਾਣੈ ਜੀਉ॥ ਗਿਆਨੁ ਸਲਾਹੇ ਵਡਾ ਕਰਿ, ਸਚੋ ਸਚਾ ਨਾਉ॥ ਸਚੁ ਬੀਜੈ ਸਚੁ ਉਗਵੈ, ਦਰਗਹ ਪਾਈਐ ਥਾਉ॥ ਬੇਦੁ ਵਪਾਰੀ ਗਿਆਨੁ ਰਾਸਿ, ਕਰਮੀ ਪਲੈ ਹੋਇ॥ ਨਾਨਕ, ਰਾਸੀ ਬਾਹਰਾ, ਲਦਿ ਨ ਚਲਿਆ ਕੋਇ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਥਾਉਂ।

**ਪਦ ਅਰਥ:** ਬੇਦੁ ਪੁਕਾਰੇ-ਵੇਦ, ਉਚੀ ਉਚੀ ਆਖਦਾ ਹੈ। ਪੁੰਨੁ ਪਾਪੁ-ਚੰਗੇ ਕਰਮ ਤੇ ਮੰਦੇ ਕਰਮ। ਬੀਉ-ਬੀਜ, ਮੂਲ ਕਾਰਨ। ਉਗਵੈ-ਪੈਦਾ ਹੁੰਦਾ। ਖਾਂਦਾ ਜਾਣੈ ਜੀਉ-(ਜੋ) ਜੀਵ ਖਾਂਦਾ ਹੈ ਉਹ (ਸੁਆਦ) ਜਾਣ ਲੈਂਦਾ ਹੈ। ਗਿਆਨੁ ਸਲਾਹੇ-ਗਿਆਨ ਨੂੰ ਸਲਾਹੁੰਦਾ ਹੈ। ਵਡਾ ਕਰਿ-ਵਡਾ ਕਰ ਕੇ, ਵਡਾ ਆਖ ਕੇ। ਸਚੋ ਸਚਾ-ਨਿਰੋਲ ਸੱਚਾ। ਬੀਜੈ-ਬੀਜਦਾ ਹੈ। ਉਗਵੈ-ਪੈਦਾ ਹੁੰਦਾ ਹੈ। ਥਾਉ-ਜਗ੍ਹਾ, ਅਸਥਾਨ। ਰਾਸਿ-ਪੂੰਜੀ।

ਕਰਮੀ ਪਲੈ ਹੋਇ-(ਪ੍ਰਭੂ ਦੀ) ਬਖਸ਼ਿਸ਼ ਦੁਆਰਾ ਪ੍ਰਾਪਤ ਹੁੰਦੀ ਹੈ । ਰਾਸੀ ਬਾਹਰਾ-(ਗਿਆਨ ਦੀ) ਰਾਸ ਤੋਂ ਸਖਣਾ। ਲਦਿ-ਲਦ ਕੇ।੨।

**ਅਰਥ**: (ਪੰਡਿਤ) ਵੇਦ (ਪੜ੍ਹ ਕੇ ਇਹ) ਪੁਕਾਰਦਾ ਹੈ ਕਿ ਪੁੰਨ ਤੇ ਪਾਪ ਹੀ ਸੁਰਗ ਤੇ ਨਰਕ. ਦਾ ਮੂਲ ਕਾਰਨ ਹਨ। (ਜੀਵ) ਜੋ ਬੀਜਦਾ ਹੈ, ਉਹੀ ਪੈਦਾ ਹੁੰਦਾ ਹੈ (ਅਤੇ ਉਹ) ਜੀਵ ਜਾਣਦਾ ਹੈ (ਜਿਹੜਾ ਪੁੰਨ ਪਾਪ ਦਾ ਫਲ) ਖਾਂਦਾ ਹੈ। (ਪਰ ਗਿਆਨੀ ਪੁਰਸ਼) ਗਿਆਨ ਨੂੰ ਹੀ ਵੱਡਾ ਆਖ ਕੇ ਸਲਾਹੁੰਦਾ ਹੈ, (ਕਿਉਂਕਿ) ਪਰਮਾਤਮਾ ਦਾ ਨਾਮ ਹੀ ਸਦਾ ਕਾਇਮ ਰਹਿਣ ਵਾਲਾ ਹੈ। (ਜਿਹੜਾ ਮਨੁੱਖ) ਸਚ ਬੀਜਦਾ ਹੈ, (ਉਸ ਤੋਂ) ਸਚ ਹੀ ਪੈਦਾ ਹੁੰਦਾ ਹੈ (ਜਿਸ ਨਾਲ) ਰਬੀ ਦਰਗਾਹ ਵਿਚ (ਆਦਰ ਸਹਿਤ ਬੈਠਣ ਲਈ) ਥਾਂ ਮਿਲਦਾ ਹੈ। ਵੇਦ (ਪਾਪ ਪੁੰਨ ਦਾ ਫਲ ਦਸਣ ਵਾਲਾ) ਵਪਾਰੀ ਹੈ (ਪਰ ਅਸਲੀ) ਪੂੰਜੀ (ਗੁਰੂ ਦਾ) ਗਿਆਨ ਹੈ (ਜਿਸ ਦੀ) ਪ੍ਰਾਪਤੀ (ਵਾਹਿਗੁਰੂ ਜੀ ਦੀ) ਮਿਹਰ ਨਾਲ ਹੁੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗਿਆਨ ਦੀ) ਪੂੰਜੀ ਤੋਂ ਬਿਨਾ ਕੋਈ (ਮਨੁੱਖ ਵੀ ਇਥੋਂ) ਲਾਹਾ ਖਟ ਕੇ (ਰਬੀ ਦਰਗਾਹ ਵਿਚ) ਨਹੀਂ ਗਿਆ।੨।

**ਪਉੜੀ ॥ ਨਿੰਮੁ ਬਿਰਖੁ ਬਹੁ ਸੰਚੀਐ, ਅੰਮ੍ਰਿਤ ਰਸੁ ਪਾਇਆ॥ ਬਿਸੀਅਰੁ ਮੰਤ੍ਰਿ ਵਿਸਾਹੀਐ, ਬਹੁ ਦੂਧੁ ਪੀਆਇਆ॥ ਮਨਮੁਖੁ ਅਭਿੰਨੁ, ਨ ਭਿਜਈ, ਪਥਰੁ ਨਾਵਾਇਆ॥ ਬਿਖੁ ਮਹਿ ਅੰਮ੍ਰਿਤੁ ਸਿੰਚੀਐ, ਬਿਖੁ ਕਾ ਫਲੁ ਪਾਇਆ॥ ਨਾਨਕ, ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ॥੧੯॥**

**ਪਦ ਅਰਥ**: ਬਿਰਖੁ-ਰੁੱਖ, ਦਰਖ਼ਤ। ਸੰਚੀਏ-ਸਿੰਜੀਏ। ਪਾਇਆ-ਜਾਏ। ਬਿਸੀਅਰੁ-ਸੱਪ। ਮੰਤ੍ਰਿ-ਮੰਤਰ ਨਾਲ। ਵਿਸਾਹੀਐ-ਵਿਸਾਹ (ਭਰੋਸਾ) ਕਰੀਏ। ਅਭਿੰਨੁ-ਨਾ ਭਿੱਜਣ ਵਾਲਾ, ਖੁਸ਼ਕ। ਨ ਭਿਜਈ-ਨਹੀ ਭਿਜਦਾ ਹੈ। ਪਥਰੁ ਨਾਵਾਇਆ-(ਜਿਵੇਂ) ਪਥਰ ਨੂੰ ਇਸ਼ਨਾਨ ਕਰਾਇਆ। ਬਿਖੁ ਮਹਿ-ਜ਼ਹਿਰ ਵਿਚ। ਬਿਖੁ ਲਹਿ ਜਾਇਆ-ਜ਼ਹਿਰ ਉਤਰ ਜਾਂਦੀ ਹੈ।

**ਅਰਥ**: (ਹੇ ਭਾਈ! ਜਿਵੇਂ) ਨਿੰਮ ਰੁਖ ਨੂੰ ਬਹੁਤ ਸਿੰਜਿਆ ਜਾਏ, (ਉਸ ਦੀਆਂ ਜੜ੍ਹਾਂ ਵਿਚ) ਅੰਮ੍ਰਿਤ-ਰਸ ਪਾਇਆ ਜਾਏ (ਉਸ ਦੀ ਕੁੜਿੱਤਣ ਨਹੀ ਜਾਂਦੀ)। (ਜਿਵੇਂ) ਸਪ ਨੂੰ ਬਹੁਤ ਦੁੱਧ ਪਿਲਾਇਆ ਜਾਏ ਮੰਤਰ ਨਾਲ ਵਿਸਾਹਿਆ ਜਾਏ (ਤਾਂ ਵੀ ਉਹ ਡੰਗ ਮਾਰਨ ਵਾਲਾ ਆਪਣਾ ਸੁਭਾਅ ਨਹੀ ਛਡ ਸਕਦਾ)। (ਤਿਵੇਂ) ਮਨਮੁਖ (ਆਪ ਹੁਦਰਾ ਮਨੁੱਖ) ਅਭਿੱਜ ਹੈ (ਉਸ ਉਤੇ ਕੋਈ ਅਸਰ ਨਹੀਂ ਹੁੰਦਾ ਜਿਵੇਂ) ਪਥਰ ਨੂੰ (ਜਲ ਵਿਚ) ਇਸ਼ਨਾਨ ਕਰਾਈਏ ਫਿਰ ਸੁੱਕੇ ਦਾ ਸੁੱਕਾ ਹੀ ਰਹਿੰਦਾ ਹੈ)। (ਜਿਵੇਂ) ਜ਼ਹਿਰ ਵਿਚ ਅੰਮ੍ਰਿਤ ਸਿੰਜ ਦੇਈਏ (ਤਾਂ ਉਹ ਅੰਮ੍ਰਿਤ ਨਹੀਂ ਬਣਦਾ) ਜ਼ਹਿਰ ਦਾ ਫਲ ਹੀ ਪ੍ਰਾਪਤ ਹੁੰਦਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਹਰੀ! ਮੈਨੂੰ (ਸਤਿ) ਸੰਗਤ ਵਿਚ ਮੇਲੋ (ਤਾਂ ਜੋ ਮਾਇਆ ਤੇ ਵਿਸ਼ਿਆਂ ਦੀ) ਜ਼ਹਿਰ ਦੂਰ ਹੋ ਜਾਵੇ।੧੯।

## ਸਾਰੰਸ਼ ਅਤੇ ਸਿਧਾਂਤ

ਸਲੋਕਾਂ ਵਿਚ ਵੇਦਾਂ ਬਾਰੇ ਜੋ ਵੀਚਾਰ ਅੰਕਿਤ ਹੈ, ਇਹ ਤਤ ਵੀਚਾਰ ਹੈ। ਸ਼ਬਦਾਰਥ ਵਿਚ ਇਨ੍ਹਾਂ ਬਾਰੇ ਦਿਤਾ ਸੰਖੇਪ ਨੋਟ ਇਸ ਤਰ੍ਹਾਂ ਹੈ:-

ਵੇਦਾਂ ਤੋਂ ਠੀਕ ਅਗਵਾਈ ਨਹੀ ਮਿਲ ਸਕਦੀ, ਕਿਉਂਕਿ ਓਹ ਤਾਂ ਕਰਮ-ਕਾਂਡ ਵਿਚ ਹੀ ਰਹਿੰਦੇ ਹਨ ਅਤੇ ਮਨੁੱਖਾਂ ਨੂੰ ਉਚੀਆਂ ਨੀਵੀਆਂ ਜਾਤਾਂ ਦੇ ਭਰਮ ਵਿਚ ਪਾ ਰਖਦੇ ਹਨ। ਅਸਲ ਗਿਆਨ ਤੇ ਲਿਵ ਵਾਲੀਆਂ

ਗਲਾਂ ਕੇਵਲ ਸਤਿਗੁਰੂ ਦੀ ਬਾਣੀ ਹੀ ਦਸਦੀ ਹੈ। ਵੇਦ ਤਾਂ ਮਨੁਖ ਨੂੰ ਨਿਰੀ ਕਰਮ ਫ਼ਿਲਾਸਫ਼ੀ ਦੇ ਪਿਛੇ ਪਾ ਦਿੰਦੇ ਹਨ। ਅਸਲ ਚੀਜ਼ ਗਿਆਨ ਹੈ ਜੋ ਸਾਨੂੰ ਕਰਮਾਂ ਦੀਆਂ ਗਿਣਤੀਆਂ ਮਿਣਤੀਆਂ ਅਤੇ ਉਨ੍ਹਾਂ ਦੇ ਫਲ, ਨਰਕ ਸੁਰਗ, ਤੋਂ ਕਢ ਕੇ ਹਰੀ ਨੂੰ ਵੱਡਾ ਕਰਕੇ ਦਸਦਾ ਅਤੇ ਉਸ ਦੇ ਸਚੇ ਨਾਮ ਵਿਚ ਲੀਨ ਕਰਾਉਂਦਾ ਹੈ। ਵੇਦ ਵੀ ਆਪਣੇ ਅੰਦਰ ਕੋਈ ਅਸਲੀ ਗੁਣ ਨਹੀ ਰਖਦਾ। ਇਸ ਨੂੰ ਭੀ 'ਗਿਆਨ' ਦਾ ਆਸਰਾ ਲੈਣ ਦੀ ਲੋੜ ਹੈ। ਤਾਂ ਤੇ 'ਗਿਆਨ' ਦਾ ਆਸਰਾ ਹੀ ਕਿਉਂ ਨਾ ਲਈਏ, ਜੋ ਹਰੀ ਦੀ ਬਖਸ਼ਿਸ਼ ਤੋਂ ਮਿਲਦਾ ਹੈ।"

ਹਰੀ ਦੇ ਹੁਕਮ ਤੋਂ ਦੇਸ ਕਾਲ ਵਾਲੀ ਹੋਈ ਰਚਨਾ ਇਤਨੀ ਵਡੀ ਹੈ ਕਿ ਇਸ ਦਾ ਬਿਆਨ ਨਹੀ ਹੋ ਸਕਦਾ। ਇਸ ਤੋਂ ਪਤਾ ਲਗਦਾ ਹੈ ਕਿ ਹਰੀ ਦੇ ਹੁਕਮ ਦਾ ਅੰਤ ਕੋਈ ਨਹੀ। ਭਾਵੇਂ ਕਿਤਨੀ ਭਾਲ ਪਏ ਕਰੀਏ, ਤੇ ਕਿਤਨੇ ਪਏ ਪੜ੍ਹੀਏ ਜਾਂ ਵਿਚਾਰੀਏ, ਅਸਲ ਤੇ ਸਹੀ ਗਲ ਤਾਂ ਇਹੋ ਹੈ ਕਿ ਹਰੀ ਸਚਾ ਤੇ ਨਿਰਭਉ ਹੈ ਅਤੇ ਪਾਰ ਉਤਾਰਾ ਉਸ ਦੀ ਮਿਹਰ ਤੋਂ ਹੀ ਮਿਲਦਾ ਹੈ। ਨਾਮ ਮੰਨਣ ਤੋਂ ਹੀ ਹਉਮੈ ਦੂਰ ਹੋ ਕੇ ਮਤ ਉਜਲ ਹੁੰਦੀ ਹੈ ਅਤੇ ਇਹ ਗਲ ਸਮਝ ਆਉਂਦੀ ਹੈ।

ਪਉੜੀ ਦਾ ਭਾਵ ਇਹ ਹੈ ਕਿ ਜਿਵੇਂ ਨਿੰਮ ਦੇ ਅੰਦਰੋਂ ਕਉੜਤਣ, ਬਾਹਰੋਂ ਅੰਮ੍ਰਿਤ ਸਿੰਜਣ ਨਾਲ, ਨਹੀ ਜਾਂਦੀ, ਜਿਵੇਂ ਕਿ ਸੱਪ ਤੇ ਵਿਸਾਹ ਕਰ ਲਈਏ ਤੇ ਉਸ ਨੂੰ ਦੁਧ ਪਿਲਾਈਏ ਤਾਂ ਉਸ ਦਾ ਡੰਗ ਮਾਰਨ ਵਾਲਾ ਸੁਭਾਅ ਨਹੀ ਜਾ ਸਕਦਾ। ਇਸੇ ਤਰ੍ਹਾਂ ਮਨੁੱਖ ਦੇ ਆਪ-ਹੁਦਰਾ ਬਣਕੇ ਕਰਮ ਕਾਂਡ ਕੀਤਿਆਂ ਜੀਵਨ ਦਾ ਕੁਝ ਨਹੀ ਸੌਰਦਾ। ਮਨੁੱਖ ਨੂੰ ਸਾਧ ਸੰਗਤ ਦੇ ਰਾਹੀ ਹਰੀ ਦਾ ਹੁਕਮੀ ਬੰਦਾ ਤੇ ਮਿਹਰ ਦਾ ਪਾਤਰ ਬਣਨ ਦੀ ਲੋੜ ਹੈ।

**ਸਲੋਕ ਮ: ੧ ॥ ਮਰਣਿ ਨ ਮੂਰਤੁ ਪੁਛਿਆ, ਪੁਛੀ ਥਿਤਿ ਨ ਵਾਰੁ॥ ਇਕਨੀ ਲਦਿਆ, ਇਕਿ ਲਦਿ ਚਲੇ, ਇਕਨੀ ਬਧੇ ਭਾਰ॥ ਇਕਨਾ ਹੋਈ ਸਾਖਤੀ, ਇਕਨਾ ਹੋਈ ਸਾਰ॥ ਲਸਕਰ ਸਣੈ ਦਮਾਮਿਆ, ਛੁਟੇ ਬੰਕ ਦੁਆਰ॥ ਨਾਨਕ, ਢੇਰੀ ਛਾਰੁ ਕੀ, ਭੀ ਫਿਰਿ ਹੋਈ ਛਾਰ॥੧॥**

**ਪਦ ਅਰਥ:** ਮਰਣਿ-ਮਰਨ (ਮੌਤ) ਨੇ। ਮੂਰਤੁ-ਮੁਹੂਰਤ। ਥਿਤਿ-ਤਿਥ। ਵਾਰੁ-ਦਿਨ।ਇਕਨੀ-ਕਈਆਂ ਨੇ। ਇਕਿ-ਕਈ। ਲਦਿ ਚਲੇ-ਲਦ ਕੇ ਟੁਰ ਪਏ ਹਨ। ਹੋਈ ਸਾਖਤੀ-ਤਿਆਰੀ ਹੋ ਗਈ ਹੈ। ਸਾਰ-ਖ਼ਬਰ, ਸੰਭਾਲ। ਲਸਕਰ-ਫੌਜਾਂ। ਸਣੈ ਦਮਾਮਿਆ-ਧੌਂਸਿਆਂ ਸਮੇਤ। ਛੁਟੇ-ਛੁਟ ਗਏ। ਬੰਕ ਦੁਆਰ-ਸੁੰਦਰ ਘਰ। ਛਾਰੁ-ਸੁਆਹ ਭਾਵ ਮਿਟੀ।

**ਅਰਥ:** ਮੌਤ ਨੇ (ਕਿਸੇ ਪਾਸੋਂ ਕਦੇ) ਮੁਹੂਰਤ ਨਹੀ ਪੁਛਿਆ (ਅਤੇ) ਨਾ ਹੀ ਪੁਛਿਆ (ਹੈ ਕਿ ਕਿਹੜੀ) ਥਿਤ (ਤੇ ਕਿਹੜਾ) ਵਾਰ ਹੈ। ਕਈ (ਜੀਆਂ) ਨੇ (ਮੌਤ ਦੀ ਗਡੀ ਤੇ ਸਵਾਰ ਹੋਣ ਲਈ ਆਪਣਾ ਸਮਾਨ) ਲਦ ਲਿਆ ਹੈ, ਕਈ ਲਦ ਕੇ ਟੁਰ ਪਏ ਹਨ ਅਤੇ ਕਈਆਂ ਨੇ (ਸਮਾਨ ਬੰਨਣ ਦੀ) ਤਿਆਰ ਕਰ ਲਈ ਹੈ। ਕਈ (ਘੋੜੇ ਪੀੜ ਕੇ) ਤਿਆਰੀ ਕਰਦੇ ਤੇ ਸਮਾਨ ਦੀ ਸੰਭਾਲ ਕਰ ਰਹੇ ਹਨ। (ਉਨ੍ਹਾਂ ਨੇ) ਧੌਂਸਿਆਂ ਸਮੇਤ ਫੌਜਾਂ ਤੇ ਆਪਣੇ ਸੁੰਦਰ ਘਰ ਛਡ ਦਿਤੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖ) ਮਿਟੀ ਦੀ ਢੇਰੀ ਸੀ, ਮੁੜ ਕੇ (ਸੜ ਕੇ ਫਿਰ) ਸੁਆਹ (ਮਿਟੀ) ਹੋ ਗਈ ਹੈ।੧।

**ਮ: ੧ ॥ ਨਾਨਕ, ਢੇਰੀ ਢਹਿ ਪਈ, ਮਿਟੀ ਸੰਦਾ ਕੋਟੁ॥ ਭੀਤਰਿ ਚੋਰੁ ਬਹਾਲਿਆ, ਖੋਟੁ ਵੇ ਜੀਆ ਖੋਟੁ॥੨॥**

**ਪਦ ਅਰਥ:** ਸੰਦਾ-ਦਾ। ਕੋਟੁ-ਕਿਲ੍ਹਾ। ਭੀਤਰਿ-ਅੰਦਰ। ਵੇ ਜੀਆ-ਹੇ ਜੀਵ!।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਸਰੀਰ ਜੋ ਮਿਟੀ ਦਾ (ਬਣਿਆ ਕੱਚਾ) ਕਿਲ੍ਹਾ ਸੀ (ਉਹ ਮਿਟੀ ਦੀ) ਢੇਰੀ ਢਹਿ ਪਈ ਹੈ। (ਹੇ ਜੀਵ! ਇਸ ਸਰੀਰ ਦੇ) ਅੰਦਰ (ਮਨ ਰੂਪੀ) ਚੋਰ (ਜੋ) ਬੈਠਾਈ ਰਖਿਆ (ਨਿਤ ਖੋਟੇ ਕਰਮ ਕਰਦਾ ਰਿਹਾ, (ਪਰ ਇਹ) ਨਿਰਾ ਧੋਖਾ ਹੀ ਸੀ (ਭਾਵ ਇਹ ਕਿਲ੍ਹਾ ਨਾਸ਼ਮਾਨ ਸੀ) ।੨।

**ਪਉੜੀ ॥ ਜਿਨ ਅੰਦਰਿ ਨਿੰਦਾ ਦੁਸਟੁ ਹੈ, ਨਕ ਵਢੇ ਨਕ ਵਢਾਇਆ॥ ਮਹਾ ਕਰੂਪ ਦੁਖੀਏ ਸਦਾ, ਕਾਲੇ ਮੁਹ ਮਾਇਆ॥ ਭਲਕੇ ਉਠਿ ਨਿਤ ਪਰ ਦਰਬੁ ਹਿਰਹਿ, ਹਰਿਨਾਮੁ ਚੁਰਾਇਆ॥ ਹਰਿ ਜੀਉ, ਤਿਨ ਕੀ ਸੰਗਤਿ ਮਤ ਕਰਹੁ, ਰਖਿ ਲੇਹੁ ਹਰਿ ਰਾਇਆ॥ ਨਾਨਕ, ਪਇਐ ਕਿਰਤਿ ਕਮਾਵਦੇ, ਮਨਮੁਖਿ ਦੁਖੁ ਪਾਇਆ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਮੁਹਂ, ਹਿਰਹਿਂ, ਕਮਾਂਵਦੇ,

**ਪਦ ਅਰਥ:** ਦੁਸਟੁ-ਦੁਸ਼ਟ ਪੁਣਾ। ਨਕ ਵਢੇ-ਨਕ-ਕੱਟੇ, ਭਾਵ ਬੇਇਜ਼ਤੇ। ਮਹਾ ਕਰੂਪੁ-ਬਹੁਤ ਕੋਝੇ ਰੂਪ ਵਾਲੇ। ਕਾਲੇ ਮੁਹ-ਕਾਲੇ ਮੂੰਹ ਵਾਲੇ, ਬਦਨਾਮ। ਭਲਕੇ-ਨਿੱਤ, ਹਰ ਰੋਜ਼। ਪਰਦਰਬੁ-ਪਰਾਇਆ ਧਨ। ਹਿਰਹਿ-ਖੋਹਦੇ, ਚੁਰਾਂਦੇ ਹਨ। ਮਤ ਕਰਹੁ-ਨਾ ਕਰੋ। ਹਰਿ ਰਾਇਆ-ਹੇ ਪ੍ਰਭੂ ਪਰਮੇਸ਼ਰ!। ਪਇਐ ਕਿਰਤਿ-ਪਈ ਕਿਰਤ ਅਨੁਸਾਰ।

**ਅਰਥ:** ਜਿਨ੍ਹਾਂ (ਮਨੁੱਖਾਂ ਦੇ ਹਿਰਦੇ) ਅੰਦਰ ਨਿੰਦਾ ਅਤੇ ਦੁਸ਼ਟਪੁਣਾ ਹੈ (ਉਹ) ਨੱਕ-ਕੱਟੇ ਹਨ (ਉਨ੍ਹਾਂ ਨੇ ਆਪਣਾ) ਨਕ ਕਟਵਾ ਲਿਆ ਹੈ (ਭਾਵ ਬੇਸ਼ਰਮਾਂ ਨੇ ਆਪਣੀ ਬੇਇਜ਼ਤੀ ਕਰਵਾ ਲਈ) ਹੈ। (ਉਹ) ਬਹੁਤ ਕੋਝੇ ਤੇ ਸਦਾ ਦੁਖੀ ਹਨ, ਮਾਇਆ ਦੇ ਲਾਲਚ ਕਰਕੇ (ਉਹਨਾਂ ਦੀ) ਬਦਨਾਮੀ ਹੁੰਦੀ ਹੈ। (ਉਹ) ਹਰ ਰੋਜ਼ ਉਠ ਕੇ ਪਰਾਇਆ ਧਨ ਲੁਟਦੇ ਹਨ, (ਅਤੇ) ਹਰੀ ਦਾ ਨਾਮ (ਜਪਣ ਤੋਂ ਉਨ੍ਹਾਂ ਨੇ ਆਪਣਾ ਮਨ) ਚੁਰਾ ਲਿਆ ਹੈ। ਹੇ ਪ੍ਰਭੂ ਪਾਤਿਸ਼ਾਹ!(ਮੈਨੂੰ) ਉਨ੍ਹਾਂ ਦੀ ਸੰਗਤਿ ਨਾ ਦੇ, ਬਚਾ ਲਵੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮਨੁਮੁਖ) ਪਈ ਕਿਰਤ ਅਨੁਸਾਰ ਕਮਾਈ ਕਰਦੇ ਹਨ (ਜਿਸ ਕਰਕੇ ਉਨ੍ਹਾਂ ਨੇ) ਦੁਖ ਪਾਇਆ ਹੈ।੧੭।

## ਅਰਥ ਭੇਦ ਅਤੇ ਨਿਰਣੈ

**(ੳ) ਮਰਣਿ ਨ ਮੂਰਤੁ ਪੁਛਿਆ, ਪੁਛੀ ਥਿਤਿ ਨ ਵਾਰੁ॥**

ਵਖ ਵਖ ਅਰਥ:

੧. ਮਿਰਤੂ ਨੇ ਨਾਂ ਤੋ ਮਹੂਰਤ ਪੂਛਾ ਔਰ ਨਾ ਕੋਈ ਥਿਤ ਪੂਛੀ ਔਰ ਨਾ ਵਾਰ ਹੀ ਪੂਛਾ ਵਾ ਮਰਣ ਲਗੇ ਪੁਰਸ਼ ਨੇ ਮਹੂਰਤ ਥਿਤ ਵਾਰ ਨਹੀ ਪੁਛੀ। [ਫ.ਸ.

੨. ਮੌਤ ਨੇ (ਕਦੇ) ਮੁਹੂਰਤ ਨਹੀ ਪੁੱਛਿਆ, ਕਦੇ ਇਹ ਗੱਲ ਨਹੀ ਪੁਛੀ ਕਿ ਅਜ ਕੇਹੜੀ ਥਿੱਤ ਹੈ ਕੇਹੜਾ ਵਾਰ ਹੈ। [ਦਰਪਣ

੩. ਕੋਈ ਆਦਮੀ ਕਿਸੇ ਬ੍ਰਾਹਮਣ ਦਾ ਚੰਗਾ ਮੁਹੂਰਤ ਪੁਛ ਰਿਹਾ ਸੀ, ਉਸ ਦੀਆਂ ਗਲਾਂ ਸੁਣ ਕੇ ਉਸ ਨੂੰ ਉਪਦੇਸ਼ ਦਿੰਦੇ ਹਨ-

ਹੇ ਪੁਰਸ਼ਾ! ਤੈਨੇ ਮਰਨ ਦਾ ਮਹੂਰਤ ਤਾ ਕਦੇ ਪੁਛਿਆ ਨਹੀ ਕਿ ਮੈਂ ਕਿਸ ਦਿਨ ਮਰਨਾ ਹੈ, ਨਾ ਥਿਤ ਪੁਛੀ ਹੈ ਨਾ ਹੀ ਵਾਰ ਪੁਛਿਆ ਹੈ ਕਿ ਮੈਂ ਕਿਸ ਵਾਰ ਮਰਨਾ ਹੈ। ਅਥਵਾ ਮਰਣਿ=ਮੌਤ ਨੇ ਕਦੇ ਮਹੂਰਤ ਨਹੀ ਪੁਛਿਆ ਨਾ ਹੀ ਕਦੇ ਥਿਤ ਵਾਰ ਪੁਛੀ ਹੈ ਅਚਾਨਕ ਹੀ ਆ ਮਾਰ ਲਿਜਾਂਦੀ ਹੈ।[ਸੰ.ਸ.

**ਨਿਰਣੈ**: ਥਿਤ ਪੁਛੀ ਨਾ ਵਾਰ ਪੁਛਿਆ। ਭਾਵ ਮੌਤ ਹਰ ਵੇਲੇ ਸਭ ਦੇ ਸਿਰ ਉਪਰ ਹਸ ਰਹੀ ਹੈ:-

**ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ,**
**ਬਾਦਿ ਸਾਦਿ ਅਹੰਕਾਰ ਮਹਿ ਮਰਣਾ ਨਹੀ ਸੂਝੈ॥** [ਪੰ. ੮੦੯

ਮਨੁੱਖ ਵਲੋਂ ਮਰਣ ਦਾ ਮੁਹੂਰਤ ਜਾਂ ਵਾਰ ਪੁਛਣਾ ਅਸੰਗਤ ਹੈ। ਸਿਧਾਂਤ ਇਹ ਹੈ ਕਿ ਜੰਮਣਾ ਤੇ ਮਰਣਾ ਸਭ ਵਾਹਿਗੁਰੂ ਦੇ ਹੁਕਮ ਵਿਚ ਹੁੰਦਾ ਹੈ ਜਿਸ ਨਾਲ ਮੁਹੂਰਤਾਂ ਤੇ ਪੁਛਾਂ ਦਾ ਕੋਈ ਕੰਮ ਨਹੀ।

## (ਅ) ਭਲਕੇ ਉਠਿ ਨਿਤ ਪਰ ਦਰਬੁ ਹਿਰਹਿ, ਹਰਿ ਨਾਮੁ ਚੁਰਾਇਆ॥

ਵਖ ਵਖ ਅਰਥ:

੧. (ਭਲਕੇ) ਸਵੇਰੇ ਨਿਤਾ ਪ੍ਰਤੀ ਉਠ ਕਰ ਪਰਾਏ ਦਰਬ ਕੋ ਚੁਰਾਵਤੇ ਹੈਂ, ਇਸੀ ਤੇ ਤਿਨੋਂ ਨੇ ਹਰੀ ਨਾਮ ਚੁਰਾਵਨ ਕੀਆ ਹੈ ਭਾਵ ਨਾਮ ਸੇ ਬੇਮੁਖ ਹੈਂ। [ਫ.ਸ.

੨. ਚੁਰਾਇਆ-ਲੁਕਾ ਰਖਿਆ, ਮੂੰਹੋਂ ਨ ਕਢਿਆ, ਵਿਸਾਰਿਆ। [ਸ਼ਬਦਾਰਥ

੩. ਜੋ ਮਨੁੱਖ ਸਦਾ ਨਿਤ ਉਠ ਕੇ (ਭਾਵ ਆਹਰ ਨਾਲ) ਦੂਜਿਆਂ ਦਾ ਧਨ ਚੁਰਾਂਦੇ ਹਨ (ਭਾਵ ਜੋ ਨਿੰਦਾ ਕਰਕੇ ਦੂਜਿਆਂ ਦੀ ਇਜ਼ਤ ਰੂਪ ਧਨ ਖੋਹਣ ਦਾ ਜਤਨ ਕਰਦੇ ਹਨ) ਉਹਨਾਂ (ਦੇ ਆਪਣੇ ਅੰਦਰ) ਦਾ ਹਰਿਨਾਮ ਰੂਪ ਧਨ ਚੋਰੀ ਹੋ ਜਾਂਦਾ ਹੈ। [ਦਰਪਣ

**ਨਿਰਣੈ**: ਇਸ ਪੰਗਤੀ ਵਿਚ 'ਹਰਿਨਾਮੁ ਚੁਰਾਇਆ' ਦਾ ਭਾਵ ਇਹ ਨਹੀ ਜਿਹੜਾ ਕਿ ਉਪਰ ਨੰ. ੧ ਤੇ ੩ ਵਿਚ ਦਿਤਾ ਗਿਆ ਹੈ। ਇਥੇ ਭਾਵ ਨਾਮ ਜਪਣ ਵਲੋਂ ਮਨ ਚੁਰਾਣ ਤੋਂ ਹੈ। ਭਾਵ ਉਹ ਨਾਮ ਸਿਮਰਨ ਤੋਂ ਜੀ ਚੁਰਾਂਦੇ ਹਨ। ਜਿਵੇਂ ਗੁਰਵਾਕ ਹਨ:-

**ਜਿਨ ਕੇ ਚਿਤ ਕਠੋਰ ਹਹਿ, ਸੇ ਬਹਹਿ ਨ ਸਤਿਗੁਰ ਪਾਸਿ॥**
**ਓਥੈ ਸਚੁ ਵਰਤਦਾ, ਕੂੜਿਆਰਾ ਚਿਤ ਉਦਾਸਿ॥**
**ਓਇ ਵਲੁ ਛਲੁ ਕਰਿ ਝਤਿ ਕਢਦੇ, ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥**
[ਪੰ. ੩੧੪

ਇਸ ਬਾਰੇ ਇਕ ਹੋਰ ਢੁਕਵਾਂ ਪਰਮਾਣ ਇਸ ਪ੍ਰਕਾਰ ਹੈ:-

**ਮਾਇਆ ਮਲੁ ਲਾਗੀ ਮੂੜ ਭਏ ਅਭਾਗੀ, ਜਿਨ ਰਾਮ ਨਾਮੁ ਨਹ ਭਾਇਆ॥**

**ਅਨੇਕ ਕਰਮ ਕਰਹਿ ਅਭਿਮਾਨੀ, ਹਰਿ ਰਾਮੋ ਨਾਮੁ ਚੋਰਾਇਆ॥** [ਪੰ. ੪੪੩

ਭਾਵ ਓਹ ਹੰਕਾਰੀ ਲੋਕ ਹੋਰ ਤਾਂ ਕਈ ਕਰਮ ਕਰਦੇ ਹਨ, ਪਰ ਹਰੀ ਨਾਮ ਨੂੰ ਲੁਕਾ ਰਖਦੇ ਹਨ, ਭਾਵ ਮੂੰਹੋਂ ਨਹੀ ਕਢਦੇ। ਸੋ, ਸ਼ਬਦਾਰਥ ਵਾਲੇ ਕੀਤੇ ਅਰਥ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਮੌਤ ਨੇ ਆਉਣ ਸਮੇਂ ਕਿਸੇ ਸ਼ੁੱਭ ਅਸ਼ੁੱਭ ਘੜੀ ਮੁਹੂਰਤ ਦਿਨ ਜਾਂ ਵਾਰ, ਕਿਸੇ ਜੋਤਸ਼ੀ ਤੋਂ ਨਹੀ ਪੁਛਿਆ, ਰਬੀ ਹੁਕਮ ਵਿਚ ਜੀਵ ਨੂੰ ਇਸ ਲੋਕ ਤੋਂ ਪਰਲੋਕ ਲੈ ਜਾਂਦੀ ਹੈ। ਮੌਤ ਕਿਸੇ ਦਾ ਲਿਹਾਜ ਨਹੀਂ ਕਰਦੀ, ਛੋਟੇ ਵਡੇ, ਅਮੀਰ ਗਰੀਬ ਸਭ ਨੂੰ ਲੈ ਜਾਂਦੀ ਹੈ। ਸਰੀਰ ਨੇ ਮਿਟੀ ਦੀ ਢੇਰੀ ਵਾਂਗ ਢਹਿ ਜਾਣਾ ਹੈ। ਜੀਵਨ ਵਿਚ ਕੋਈ ਚੀਜ਼ ਸਥਿਰ ਨਹਿ ਹੈ।

ਪਉੜੀ- ਆਪ-ਹੁਦਰਾ ਮਨੁਖ ਨਾਮ ਨੂੰ ਛਡ ਕੇ ਨਿੰਦਾ, ਚੋਰੀ ਆਦਿ ਅਉਗਣਾ ਵਿਚ ਪਰਵਿਰਤ ਹੋ ਕੇ ਲੋਕਾਂ ਵਿਚ ਬਦਨਾਮੀ ਹੀ ਖਟਦਾ ਹੈ। ਨਿੰਦਾ ਕਰਕੇ ਉਸਦਾ ਮੂੰਹ ਭਰਿਸ਼ਟਿਆ ਰਹਿੰਦਾ ਹੈ। ਜਿਹੜਾ ਮਨੁੱਖ ਕਿਸੇ ਨੇਕ ਆਦਮੀ ਦੀ ਨਿੰਦਾ ਕਰਦਾ ਹੈ ਜਾਂ ਉਸ ਦੀ ਸੋਭਾ ਘਟਾਉਣ ਵਿਚ ਲੱਗਾ ਰਹਿੰਦਾ ਹੈ, ਉਸ ਦੇ ਅੰਦਰੋਂ ਸ੍ਰੇਸ਼ਟ ਗੁਣ ਨਸ਼ਟ ਹੋ ਜਾਂਦੇ ਹਨ। ਉਸ ਦਾ ਜੀਵਨ ਦੁਖਾਂ ਭਰਿਆ ਅਤੇ ਨਿਰਲੱਜਤਾ ਵਾਲਾ ਬਤੀਤ ਹੁੰਦਾ ਹੈ।

ਅੰਤ ਵਿਚ ਪਰਮੇਸ਼ਰ ਪਾਸੋਂ ਮੰਗ ਕੀਤੀ ਹੈ ਕਿ ਪ੍ਰਭੂ ਨਿੰਦਕਾਂ ਦੀ ਸੰਗਤ ਤੋਂ ਬਚਾਏ ਜਿਸ ਦੇ ਫਲ ਸਰੂਪ ਸਹੀ ਚੰਗੇ ਜੀਵਨ ਦੀ ਉਸਾਰੀ ਹੋਵੇ।

**ਸਲੋਕ ਮ: ੪ ॥ ਸਭੁ ਕੋਈ ਹੈ ਖਸਮ ਕਾ, ਖਸਮਹੁ ਸਭੁ ਕੋ ਹੋਇ॥ ਹੁਕਮੁ ਪਛਾਣੈ ਖਸਮ ਕਾ, ਤਾ ਸਚੁ ਪਾਵੈ ਕੋਇ॥ ਗੁਰਮੁਖਿ ਆਪੁ ਪਛਾਣੀਐ, ਬੁਰਾ ਨ ਦੀਸੈ ਕੋਇ॥ ਨਾਨਕ, ਗੁਰਮੁਖਿ ਨਾਮੁ ਧਿਆਈਐ, ਸਹਿਲਾ ਆਇਆ ਸੋਇ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਖਸਮਹੁਂ, ਤਾਂ।

**ਪਦ ਅਰਥ:** ਸਭੁ ਕੋਈ-ਹਰੇਕ ਜੀਵ। ਖਸਮ ਕਾ-ਮਾਲਕ (ਹਰੀ) ਦਾ। ਖਸਮਹੁ-ਮਾਲਕ ਤੋਂ। ਸਭੁ ਕੋ ਹੋਇ-ਹਰ ਕੋਈ (ਪੈਦਾ) ਹੁੰਦਾ ਹੈ। ਗੁਰਮੁਖਿ-ਗੁਰੂ ਦੁਆਰਾ। ਆਪੁ-ਆਪਣਾ ਆਪ। ਸਹਿਲਾ-ਸੌਖਾ, ਭਾਵ ਸੁਖੀ ਜੀਵਨ ਵਾਲਾ।੧।

**ਅਰਥ:** ਹਰੇਕ ਜੀਵ ਮਾਲਕ ਹਰੀ ਦਾ ਹੈ, (ਅਤੇ ਉਸ) ਮਾਲਕ ਤੋਂ ਹਰ ਕੋਈ (ਪੈਦਾ) ਹੋਇਆ ਹੈ। ਜੋ ਮਾਲਕ ਦੇ ਹੁਕਮ ਨੂੰ ਪਛਾਣਦਾ ਹੇ, ਉਹ ਸਚ ਰੂਪ (ਹਰੀ) ਨੂੰ ਪ੍ਰਾਪਤ ਕਰ ਲੈਂਦਾ ਹੈ। ਗੁਰੂ ਦੁਆਰਾ ਆਪਣਾ ਆਪ (ਆਪਣੇ ਗੁਣਾ ਅਵਗੁਣਾ ਦੀ) ਪਛਾਣ ਕਰ ਲਈਏ ਤਾਂ ਕੋਈ (ਮਨੁੱਖ) ਬੁਰਾ ਨਹੀ ਦਿਸਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਗੁਰੂ ਦੁਆਰਾ ਨਾਮ ਧਿਆਉਂਦਾ ਹੈ, ਉਹ (ਸੰਸਾਰ ਵਿਚ) ਸੁਖੀ ਜੀਵਨ ਵਾਲਾ ਆਇਆ (ਸਮਝੋ)੧।

**ਮ: ੪ ॥ ਸਭਨਾ ਦਾਤਾ ਆਪਿ ਹੈ, ਆਪੇ ਮੇਲਣਹਾਰੁ॥ ਨਾਨਕ, ਸਬਦਿ ਮਿਲੇ ਨ ਵਿਛੁੜਹਿ, ਜਿਨਾ ਸੇਵਿਆ ਹਰਿ ਦਾਤਾਰੁ॥੨॥**

**ਪਦ ਅਰਥ:** ਦਾਤਾ-ਦਾਤਾਂ ਦੇਣ ਵਾਲਾ। ਮੇਲਣਹਾਰੁ-ਮਿਲਾਉਣ ਵਾਲਾ। ਸਬਦਿ-ਸ਼ਬਦ ਦੁਆਰਾ। ਨ ਵਿਛੁੜਹਿ-ਨਹੀ ਵਿਛੜਦੇ ਹਨ।੨।

**ਅਰਥ:** ਸਾਰਿਆਂ (ਜੀਆਂ ਦਾ) ਦਾਤਾ (ਹਰੀ) ਆਪ ਹੈ (ਅਤੇ ਆਪ ਹੀ ਸਭ ਨੂੰ) ਮੇਲਣਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾ ਨੇ ਹਰੀ ਦਾਤੇ ਨੂੰ ਸਿਮਰਿਆ ਹੈ (ਉਹ) ਸ਼ਬਦ ਦੁਆਰਾ (ਉਸ ਹਰੀ ਨਾਲ) ਮਿਲੇ ਹਨ, (ਅਤੇ ਕਦੇ ਵੀ) ਨਹੀ ਵਿਛੁੜਦੇ ਹਨ।੨।

**ਪਉੜੀ ॥ ਗੁਰਮੁਖਿ ਹਿਰਦੈ ਸਾਂਤਿ ਹੈ, ਨਾਉ ਉਗਵਿ ਆਇਆ॥ ਜਪ ਤਪ ਤੀਰਥ ਸੰਜਮ ਕਰੇ, ਮੇਰੇ ਪ੍ਰਭ ਭਾਇਆ॥ ਹਿਰਦਾ ਸੁਧੁ ਹਰਿ ਸੇਵਦੇ, ਸੋਹਹਿ ਗੁਣ ਗਾਇਆ॥ ਮੇਰੇ ਹਰਿ ਜੀਉ ਏਵੈ ਭਾਵਦਾ, ਗੁਰਮੁਖਿ ਤਰਾਇਆ॥ ਨਾਨਕ, ਗੁਰਮੁਖਿ ਮੇਲਿਅਨੁ, ਹਰਿ ਦਰਿ ਸੋਹਾਇਆ॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਸੇਂਵਦੇ, ਸੋਹਹਿਂ, ਏਵੈਂ, ਭਾਂਵਦਾ।

**ਪਦ ਅਰਥ:** ਗੁਰਮੁਖਿ-ਗੁਰੂ ਅਨੁਸਾਰੀ ਸਿਖ। ਹਿਰਦੈ-ਹਿਰਦੇ ਵਿਚ। ਉਗਵਿ ਆਇਆ-ਫੁਟ ਪਿਆ ਹੈ। ਮੇਰੇ ਪ੍ਰਭ ਭਾਇਆ-ਮੇਰੇ ਪ੍ਰਭੂ ਨੂੰ ਚੰਗਾ ਲਗਾ। ਸੋਹਹਿ-ਸੋਹਣੇ ਲਗਦੇ ਹਨ। ਏਵੈ-ਇਸੇ ਤਰ੍ਹਾਂ। ਭਾਵਦਾ-ਚੰਗਾ ਲਗਦਾ ਹੈ। ਗੁਰਮੁਖਿ-ਗੁਰਮੁਖ । ਮੇਲਿਅਨੁ-ਉਸ (ਪ੍ਰਭੂ) ਨੇ ਮੇਲੇ ਹਨ। ਹਰਿ ਦਰਿ-ਹਰੀ ਦੇ ਦਰ ਤੇ। ਸੋਹਾਇਆ-ਸੋਭਾ ਪਾਉਂਦੇ ਹਨ।

**ਅਰਥ:** ਗੁਰਮੁਖ (ਜੀਉੜੇ) ਦੇ ਹਿਰਦੇ ਵਿਚ ਸ਼ਾਂਤੀ ਹੈ (ਕਿਉਂਕਿ ਉਥੇ) ਹਰੀ ਦਾ ਨਾਮ ਫੁਟ ਪਿਆ ਹੈ। ਉਹ ਮਨ ਤੇ ਇੰਦਰੀਆਂ ਦੇ ਰੋਕਣ ਦਾ ਹੀ ਜਪ ਤਪ ਤੇ ਤੀਰਥ (ਇਸ਼ਨਾਨ) ਕਰਦਾ ਹੈ (ਇਹ) ਮੇਰੇ ਪ੍ਰਭੂ ਨੂੰ ਚੰਗਾ ਲਗਾ ਹੈ, (ਗੁਰਮੁਖਾਂ ਦਾ) ਹਿਰਦਾ ਪਵਿੱਤਰ ਹੈ (ਕਿਉਂਕਿ ਉਹ) ਹਰੀ ਨੂੰ ਸਿਮਰਦੇ ਹਨ। ਗੁਣ ਗਾ ਕੇ ਸੋਭਾ ਪਾਉਂਦੇ ਹਨ। ਮੇਰੇ ਹਰੀ ਜੀਉ ਨੂੰ ਇਸ ਤਰ੍ਹਾਂ ਚੰਗਾ ਲਗਦਾ ਹੈ (ਉਸ ਨੇ) ਗੁਰਮੁਖ ਜੀਵ ਤਾਰ ਲਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਨੇ) ਗੁਰਮੁਖ (ਜੀਉੜੇ ਆਪਣੇ ਨਾਲ) ਮੇਲ ਲਏ ਹਨ (ਅਤੇ ਉਹ) ਹਰੀ ਦੇ ਦਰ ਉਤੇ ਸੋਹਣੇ ਲਗਦੇ ਹਨ।੧੮।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਗੁਰਮੁਖਾਂ ਦਾ ਜੀਵਨ ਮਾਲਕ ਦੇ ਹੁਕਮ ਵਿਚ ਰਹਿ ਕੇ ਨਾਮ ਸਿਮਰਨ ਵਿਚ ਬਿਤੀਤ ਹੁੰਦਾ ਹੈ। ਉਹ ਆਪਣੇ ਆਪ ਭਾਵ ਮੂਲ ਨੂੰ ਪਛਾਣਦੇ ਹਨ। ਓਹ ਗੁਰੂ ਦੇ ਮਿਲਾਏ ਹੋਏ ਸਦਾ ਪਰਮੇਸ਼ਰ ਨਾਲ ਮਿਲੇ ਰਹਿੰਦੇ ਹਨ।

ਪਉੜੀ ਦਾ ਇਹ ਭਾਵ ਹੈ ਕਿ ਜਿਹੜਾ ਜੀਵ ਗੁਰੂ ਦੇ ਸਨਮੁਖ ਹੁੰਦਾ ਹੈ ਉਸ ਦੇ ਅੰਦਰ ਨਾਮ-ਸਿਮਰਨ ਦਾ ਚਾਉ ਹੁੰਦਾ ਹੈ। ਇਸ ਲਈ ਉਸ ਨੂੰ ਕਿਸੇ ਜਪ ਤਪ ਤੀਰਥ ਸੰਜਮ ਆਦਿ ਦੀ ਲੋੜ ਨਹੀ ਰਹਿੰਦੀ। ਓਹ ਸੁੱਧ ਹਿਰਦੇ ਨਾਲ ਹਰੀ ਦੀ ਸੇਵਾ ਕਰਦਾ ਹੈ ਅਤੇ ਪ੍ਰਭੂ ਦੇ ਚਰਨਾ ਵਿਚ ਉਸ ਦੇ ਦਰ ਤੇ ਬੈਠੇ ਅਬਿਨਾਸ਼ੀ ਗੁਣ ਗਾਂਦਾ ਸੋਭਾ ਪਾਂਦਾ ਹੈ।

**ਸਲੋਕ ਮ: ੧ ॥ ਧਨਵੰਤਾ ਇਵ ਹੀ ਕਹੈ, ਅਵਰੀ ਧਨ ਕਉ ਜਾਉ॥ ਨਾਨਕੁ ਨਿਰਧਨੁ ਤਿਤੁ ਦਿਨਿ, ਜਿਤੁ ਦਿਨ ਵਿਸਰੈ ਨਾਉ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਇੰਵ ਹੀ, ਜਾਉਂ, ਨਾਉਂ।

**ਪਦ ਅਰਥ:** ਧਨਵੰਤਾ-ਅਮੀਰ ਆਦਮੀ। ਇਵ ਹੀ-ਇਸੇ ਤਰ੍ਹਾਂ ਹੀ। ਅਵਰੀ-ਹੋਰ। ਜਾਉ-ਮੈਂ ਜਾਵਾਂ। ਨਿਰਧਨੁ-ਕੰਗਾਲ। ਤਿਤੁ ਦਿਨਿ-ਉਸ ਦਿਨ। ਜਿਤ ਦਿਨਿ-ਜਿਸ ਦਿਨ।੧।

**ਅਰਥ:** ਅਮੀਰ ਆਦਮੀ ਇਸ ਤਰ੍ਹਾਂ ਕਹਿੰਦਾ ਹੈ ਕਿ ਮੈਂ ਹੋਰ ਧਨ (ਖਟਣ) ਲਈ ਜਾਵਾਂ। (ਪਰ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ) ਉਸ ਦਿਨ ਕੰਗਾਲ ਸਮਝੋ ਜਿਸ ਦਿਨ (ਉਸ ਨੂੰ) ਪਰਮੇਸ਼ਰ ਦਾ) ਨਾਮ ਵਿਸਰ ਜਾਦਾ ਹੈ।੧।

**ਮ: ੧ ॥ ਸੂਰਜੁ ਚੜੈ ਵਿਜੋਗਿ, ਸਭਸੈ ਘਟੈ ਆਰਜਾ॥ ਤਨੁ ਮਨੁ ਰਤਾ ਭੋਗਿ, ਕੋਈ ਹਾਰੈ ਕੋ ਜਿਣੈ॥ ਸਭੁ ਕੋ ਭਰਿਆ ਫੂਕਿ, ਆਖਣਿ ਕਹਣਿ ਨ ਥੰਮੀਐ॥ ਨਾਨਕ, ਵੇਖੈ ਆਪਿ, ਫੂਕ ਕਢਾਏ ਢਹਿ ਪਵੈ॥੨॥**

**ਪਦ ਅਰਥ:** ਵਿਜੋਗਿ-ਵਿਛੋੜਾ। ਆਰਜਾ-ਉਮਰ। ਰਤਾ ਭੋਗਿ-ਭੋਗਾਂ ਵਿਚ ਰੁਝਿਆ ਹੋਇਆ ਹੈ। ਕੋ ਜਿਣੈ-ਕੋਈ ਜਿਤਦਾ ਹੈ। ਸਭੁ ਕੋ-ਹਰ ਕੋਈ। ਫੂਕਿ-ਹੰਕਾਰ ਨਾਲ। ਆਖਣਿ ਕਹਣਿ-ਆਖਣ ਨਾਲ ਸਮਝਣ ਨਾਲ। ਨ ਥੰਮੀਐ-ਰੁਕਦਾ ਨਹੀਂ ਹੈ। ਫੂਕ-ਹਵਾ, ਸੁਆਸ।

**ਅਰਥ:** (ਜਿਵੇਂ) ਸੂਰਜ ਚੜ੍ਹਦਾ ਹੈ (ਤੇ ਡੁਬਦਾ ਹੈ, ਇਸ ਤਰ੍ਹਾਂ ਸਮੇਂ ਦੇ) ਵਿਜੋਗ ਕਰਕੇ, ਹਰੇਕ ਦੀ ਉਮਰ ਘਟਦੀ ਹੈ (ਮਨੁਖ ਦਾ) ਸਰੀਰ ਤੇ ਮਨ (ਮਾਇਆ ਦੇ) ਭੋਗਣ ਵਿਚ ਰੁਝਾ ਹੋਇਆ ਹੈ (ਇਸ ਜੀਵਨ ਨੂੰ) ਕੋਈ ਹਾਰਦਾ ਹੈ ਤੇ ਕੋਈ ਜਿਤਦਾ ਹੈ। ਹਰ ਕੋਈ ਅਹੰਕਾਰ ਨਾਲ ਭਰਿਆ ਹੋਇਆ ਹੈ ਆਖਣ ਨਾਲ, ਸਮਝਾਣ ਨਾਲ (ਹੰਕਾਰ ਕਰਨ ਤੋਂ ਕੋਈ) ਨਹੀ ਰੁਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ) ਆਪ (ਸਭ ਨੂੰ) ਵੇਖ ਰਿਹਾ ਹੈ (ਜਦੋਂ ਵਾਹਿਗੁਰੂ ਜੀਵ ਦੇ) ਸੁਆਸ ਕਢ ਲੈਂਦਾ ਹੈ (ਤਾਂ ਜੀਵ) ਢਹਿ ਪੈਂਦਾ ਹੈ।੨।

**ਪਉੜੀ ॥ ਸਤ ਸੰਗਤਿ ਨਾਮੁ ਨਿਧਾਨੁ ਹੈ, ਜਿਥਹੁ ਹਰਿ ਪਾਇਆ॥ ਗੁਰਪਰਸਾਦੀ ਘਟਿ ਚਾਨਣਾ, ਆਨੇਰੁ ਗਵਾਇਆ॥ ਲੋਹਾ ਪਾਰਸਿ ਭੇਟੀਐ,**

**ਕੰਚਨੁ ਹੋਇ ਆਇਆ॥ ਨਾਨਕ, ਸਤਿਗੁਰਿ ਮਿਲਿਐ ਨਾਉ ਪਾਈਐ, ਮਿਲਿ ਨਾਮੁ ਧਿਆਇਆ॥ ਜਿਨ ਕੈ ਪੋਤੈ ਪੁੰਨੁ ਹੈ, ਤਿਨੀ ਦਰਸਨੁ ਪਾਇਆ॥੧੯॥**

**ਪਦ ਅਰਥ:** ਨਿਧਾਨੁ-ਖਜ਼ਾਨਾ। ਜਿਥਹੁ-ਜਿਸ (ਥਾਂ) ਤੋਂ। ਗੁਰਪਰਸਾਦੀ-ਗੁਰੂ ਦੀ ਕਿਰਪਾ ਨਾਲ। ਘਟਿ-ਹਿਰਦੇ ਵਿਚ। ਅੰਨੇਰਾ-ਹਨੇਰਾ। ਪਾਰਸਿ-ਪਾਰਸ ਨਾਲ। ਭੇਟੀਐ-ਛੁਹ ਕੇ। ਕੰਚਨੁ-ਸੋਨਾ। ਮਿਲਿਐ-ਮਿਲਣ ਨਾਲ। ਮਿਲਿ-ਮਿਲ ਕੇ। ਪੋਤੈ-ਖਜ਼ਾਨੇ ਵਿਚ। ਤਿਨੀ-ਉਨ੍ਹਾਂ ਨੇ।੧੯।

ਅਰਥ: (ਹੇ ਭਾਈ!) ਸਤਿਸੰਗਤ ਵਿਚ (ਪਰਮਾਤਮਾ ਦਾ) ਨਾਮ ਰੂਪੀ ਖਜ਼ਾਨਾ ਹੈ ਜਿਸ ਥਾਂ ਤੋਂ ਪਰਮਾਤਮਾ ਪ੍ਰਾਪਤ ਕੀਤਾ ਹੈ। ਗੁਰੂ ਦੀ ਕਿਰਪਾ ਨਾਲ (ਜਿਸ ਦੇ) ਹਿਰਦੇ ਵਿਚ ਗਿਆਨ ਦਾ ਚਾਨਣ ਹੋ ਗਿਆ ਹੈ, (ਉਸ ਦਾ ਅਗਿਆਨਤਾ ਰੂਪੀ) ਹਨੇਰਾ ਦੂਰ ਹੋ ਗਿਆ ਹੈ। (ਜਿਵੇਂ) ਪਾਰਸ ਨਾਲ ਛੁਹ ਕੇ ਲੋਹਾ ਸੋਨਾ ਬਣ ਜਾਂਦਾ ਹੈ (ਤਿਵੇਂ ਪਾਪੀ ਜੀਵ ਗੁਰੂ ਨੂੰ ਪਰਸ ਕੇ ਪਵਿੱਤਰ ਹੋ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਦੇ ਮਿਲਣ ਨਾਲ ਨਾਮ ਦੀ ਪ੍ਰਾਪਤੀ ਹੁੰਦੀ ਹੈ (ਅਤੇ ਸਤਿਗੁਰੂ ਨੂੰ) ਮਿਲ ਕੇ ਹੀ ਨਾਮ ਧਿਆਇਆ ਜਾਂਦਾ ਹੈ। ਜਿਨ੍ਹਾਂ ਦੇ (ਭਾਗਾਂ ਰੂਪੀ) ਖਜ਼ਾਨੇ ਵਿਚ ਪੁੰਨੁ (ਭਾਵ ਸ੍ਰੇਸ਼ਟ ਕਰਮਾਂ ਦਾ ਸਮੂਹ ਮੌਜੂਦ) ਹੈ, ਉਨ੍ਹਾਂ ਨੇ ਹੀ (ਪਰਮਾਤਮਾ ਦਾ) ਦਰਸ਼ਨ ਪ੍ਰਾਪਤ ਕੀਤਾ ਹੈ।੧੯।

# ਸਾਰੰਸ਼ ਅਤੇ ਸਿਧਾਂਤ

ਉਹ ਮਨੁੱਖ ਕੰਗਾਲ ਹੈ ਜੋ ਪਰਮਾਤਮਾ ਦੇ ਨਾਮ-ਧਨ ਤੋਂ ਸਖਣਾ ਹੈ। ਲੋਕ ਹੰਕਾਰ ਵਿਚ ਆਕੜੇ ਹੋਏ ਆਪਣੇ ਜੀਵਨ ਦਾ ਹਾਣ ਲਾਭ ਨਹੀਂ ਪਛਾਣਦੇ ਜਿਸ ਕਾਰਨ ਆਪਣਾ ਜਨਮ ਵਿਅਰਥ ਗਵਾ ਲੈਂਦੇ ਹਨ। ਗੁਰੂ ਪਾਤਿਸ਼ਾਹ ਜੀਵ ਨੂੰ ਚੇਤੰਨ ਕਰਦੇ ਹਨ ਕਿ ਸੂਰਜ ਦੇ ਚੜ੍ਹਨ ਤੋਂ ਲੈ ਕੇ ਉਸ ਦੇ ਡੁਬਣ ਤਕ ਸਾਰਾ ਦਿਨ ਉਮਰ ਘਟਦੀ ਰਹਿੰਦੀ ਹੈ। ਇਸ ਲਈ ਹੇ ਜੀਵ! ਤੂੰ ਸਤਿਸੰਗਤ ਕਰਕੇ ਨਾਮ ਧਨ ਖਟ ਲੈ, ਫਿਰ ਇਹ ਅਵਸਰ ਹੱਥ ਨਹੀਂ ਆਉਣਾ।

ਪਉੜੀ ਰਾਹੀਂ ਇਹ ਅੰਮ੍ਰਿਤ ਗਿਆਨ ਬਖਸ਼ਿਸ਼ ਕੀਤਾ ਹੈ ਕਿ ਪ੍ਰਭੂ ਦਾ ਮਿਲਾਪ ਸਤਿਸੰਗਤ ਵਿਚ ਹਰੀ ਦਾ ਨਾਮ ਜਪਿਆਂ ਹੁੰਦਾ ਹੈ। ਜਿਵੇਂ ਪਾਰਸ ਨਾਲ ਛੋਹਿਆਂ ਲੋਹਾ ਸੋਨਾ ਬਣ ਜਾਂਦਾ ਹੈ ਤਿਵੇਂ ਸਤਿਸੰਗਤ ਵਿਚ ਗੁਰੂ ਦੀ ਛੋਹ ਨਾਲ ਨਿਕੰਮਾ ਜੀਵਨ ਸੋਨੇ ਵਾਂਗ ਚਮਕ ਉਠਦਾ ਹੈ।

**ਸਲੋਕ ਮ: ੧ ॥ ਧ੍ਰਿਗੁ ਤਿਨਾ ਕਾ ਜੀਵਿਆ, ਜਿ ਲਿਖਿ ਲਿਖਿ ਵੇਚਹਿ ਨਾਉ ॥ ਖੇਤੀ ਜਿਨ ਕੀ ਉਜੜੈ, ਖਲਵਾੜੇ ਕਿਆ ਥਾਉ ॥ ਸਚੈ ਸਰਮੈ ਬਾਹਰੇ, ਅਗੈ ਲਹਹਿ ਨ ਦਾਦਿ ॥ ਅਕਲਿ ਏਹ ਨ ਆਖੀਐ, ਅਕਲਿ ਗਵਾਈਐ ਬਾਦਿ ॥ ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ ॥ ਅਕਲੀ ਪੜਿ੍ ਕੈ ਬੁਝੀਐ, ਅਕਲੀ ਕੀਚੈ ਦਾਨੁ ॥ ਨਾਨਕੁ ਆਖੈ ਰਾਹੁ ਏਹੁ, ਹੋਰਿ ਗਲਾਂ ਸੈਤਾਨੁ ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਵੇਖਹਿਂ, ਨਾਉਂ, ਥਾਉਂ, ਲਹਹਿਂ ।

**ਪਦ ਅਰਥ:** ਧ੍ਰਿਗੁ-ਫਿਟਕਾਰ ਜੋਗ। ਜਿ-ਜਿਹੜੇ। ਲਿਖਿ ਲਿਖਿ ਵੇਚਹਿ-ਲਿਖ ਲਿਖ ਕੇ ਵੇਚਦੇ ਹਨ। ਨਾਉ-(ਜੰਤ੍ਰ-ਮੰਤ੍ਰ ਤਵੀਤ ਆਦਿ ਦੇ ਰੂਪ ਵਿਚ ਲਿਖਿਆ) ਨਾਮ। ਉਜੜੀ-ਉਜੜ ਜਾਏ। ਖਲਵਾੜੇ-ਖਲਵਾੜੇ ਵਿਚ। ਕਿਆ ਥਾਉ-ਕੀ ਥਾਂ ਰਹਿ ਜਾਂਦੀ ਹੈ ਭਾਵ ਕੀ ਹੋ ਸਕਦਾ ਹੈ?। ਸਰਮੈ ਬਾਹਰੇ-ਉਦਮ ਤੋਂ ਬਿਨਾ। ਅਗੈ-ਪਰਲੋਕ ਵਿਚ। ਲਹਹਿ ਨ-ਪ੍ਰਾਪਤ ਨਹੀ ਕਰਦੇ। ਦਾਦਿ-ਕਦਰ, ਸ਼ਾਬਾਸ। ਅਕਲੀ-ਅਕਲ ਵਾਲਾ। ਬਾਦਿ-ਝਗੜਿਆਂ ਵਿਚ। ਮਾਨੁ-ਇਜ਼ਤ।

**ਅਰਥ:** ਜਿਹੜੇ (ਪੜ੍ਹੇ ਹੋਏ ਪੰਡਿਤ ਜਾਂ ਮੁਲਾਣੇ ਮਾਇਆ ਕਮਾਣ ਦੀ ਖਾਤਰ ਜੰਤਰ-ਮੰਤਰ ਤੇ ਤਵੀਤ ਦੇ ਰੂਪ ਵਿਚ) ਨਾਮ ਲਿਖ ਲਿਖ ਕੇ ਵੇਚਦੇ ਹਨ, ਉਨ੍ਹਾਂ ਦਾ ਜੀਵਿਆ ਫਿਟਕਾਰ ਜੋਗ ਹੈ। ਜਿਨ੍ਹਾਂ ਦੀ ਖੇਤੀ ਹੀ ਉਜੜ ਜਾਏ ਉਨ੍ਹਾਂ ਦੇ ਖਲਵਾੜੇ ਵਿਚ ਕੀ ਹੋ ਸਕਦਾ ਹੈ? (ਭਾਵ ਖ਼ਾਲੀ ਹੀ ਪਏ ਰਹਿੰਦੇ ਹਨ)। ਸਚ ਤੇ ਉਦਮ ਤੋਂ ਬਿਨਾਂ (ਓਹ) ਅਗੇ (ਪਰਲੋਕ ਵਿਚ ਵੀ) ਸ਼ਾਬਾਸ ਨਹੀ ਲੈਂਦੇ। ਇਹ (ਅਸਲੀ) ਅਕਲ ਨਹੀ ਹੈ, (ਜੋ) ਵਿਅਰਥ ਝਗੜਿਆਂ ਵਿਚ ਗੁਆਈ ਜਾਵੇ। ਅਮਲ ਦੁਆਰਾ ਮਾਲਕ ਨੂੰ ਸੇਵਣਾ (ਸਿਮਰਨਾ) ਚਾਹੀਦਾ ਹੈ ਤੇ ਅਕਲ ਨਾਲ ਹੀ ਇਜ਼ਤ ਪ੍ਰਾਪਤ ਕਰਨੀ ਚਾਹੀਦੀ ਹੈ। ਅਕਲ ਦੁਆਰਾ (ਵਿਦਿਆ) ਪੜਕੇ (ਸਿਧਾਂਤ ਨੂੰ) ਸਮਝਣਾ ਚਾਹੀਦਾ ਹੈ (ਅਤੇ) ਅਕਲ ਦੁਆਰਾ ਹੀ (ਅਗੇ ਹੋਰ ਲੋਕਾਂ ਨੂੰ ਵਿਦਿਆ ਦਾ ਹੋਰ) ਦਾਨ ਦੇਣਾ ਚਾਹੀਦਾ ਹੈ। ਨਾਨਕ ਕਹਿੰਦਾ ਹੈ (ਕਿ ਜੀਵਨ ਦਾ) ਅਸਲੀ ਰਾਹ ਇਹ ਹੈ ਹੋਰ (ਇਧਰ ਉਧਰ ਦੀਆਂ) ਗਲਾਂ (ਕਰਨ ਵਾਲਾ ਮਨੁੱਖ) ਸ਼ੈਤਾਨ ਹੈ।੧।

## ਮ: ੨ ॥ ਜੈਸਾ ਕਰੈ, ਕਹਾਵੈ ਤੈਸਾ, ਐਸੀ ਬਨੀ ਜਰੂਰਤਿ॥ ਹੋਵਹਿ ਲਿੰਙ, ਝਿੰਙ ਨਹ ਹੋਵਹਿ, ਐਸੀ ਕਹੀਐ ਸੂਰਤਿ॥ ਜੋ ਓਸੁ ਇਛੇ, ਸੋ ਫਲੁ ਪਾਏ, ਤਾਂ ਨਾਨਕ ਕਹੀਐ ਮੂਰਤਿ॥੨॥

**ਪਦ ਅਰਥ:** ਜੈਸਾ ਕਰੈ-ਜੇਹਾ ਕੋਈ (ਅਮਲ) ਕਰੇ। ਕਹਾਵੈ ਤੈਸਾ-(ਆਪਣੇ ਆਪ ਨੂੰ) ਉਹੋ ਜਿਹਾ ਕਹਾਏ। ਐਸੀ ਬਨੀ ਜਰੂਰਤਿ-ਇਹੋ ਜਿਹੀ ਲੋੜ ਕਰਨੀ ਬਣਦੀ ਹੈ। ਹੋਵਹਿ ਲਿੰਙ-(ਗੁਣਾਂ ਰੂਪ) ਅੰਗ ਹੋਣਾ। ਝਿੰਙ ਨਹ ਹੋਵਹਿ-(ਅਵਗੁਣ ਰੂਪ) ਅੰਗਹੀਨ ਹੋਣਾ। ਐਸੀ ਕਹੀਐ ਸੂਰਤਿ-ਇਹੋ ਜਿਹੀ ਸ਼ਕਲ ਸੁੰਦਰ ਕਹੀ ਜਾਂਦੀ ਹੈ। ਓਸੁ-ਉਸ ਪ੍ਰਭੂ ਨੂੰ। ਇਛੇ-ਮੰਗੇ, ਚਾਹੇ। ਮੂਰਤਿ-ਹਸਤੀ।੨।

**ਅਰਥ:** ਲੋੜ ਇਸ ਗਲ ਦੀ ਹੈ ਕਿ ਜਿਹੋ ਜਿਹਾ ਕੋਈ (ਅਮਲ) ਕਰੇ (ਉਹ ਆਪਣੇ ਆਪ ਨੂੰ) ਉਹੋ ਜਿਹਾ ਕਹਾਏ। ਸੁੰਦਰ ਸੂਰਤਿ ਉਸ ਨੂੰ ਕਿਹਾ ਜਾਂਦਾ ਹੈ ਜਿਸ ਦੇ (ਅੰਗ ਭੰਗ ਨਾ ਹੋਣ ਭਾਵ ਗੁਣ) ਰੂਪੀ ਅੰਗ ਹੋਣ ਤੇ ਔਗੁਣ ਰੂਪੀ ਅੰਗਹੀਣ ਨਾ ਹੋਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ) ਮੂਰਤਿ (ਹਸਤੀ) ਉਹ ਹੈ ਜੋ ਕੁਝ ਹਰੀ ਤੋਂ) ਇਛੇ, ਓਹੀ ਫਲ ਪਾ ਲਵੇ।੨।

## ਪਉੜੀ ॥ ਸਤਿਗੁਰੁ ਅੰਮ੍ਰਿਤ ਬਿਰਖੁ ਹੈ, ਅੰਮ੍ਰਿਤ ਰਸਿ ਫਲਿਆ॥ ਜਿਸੁ ਪਰਾਪਤਿ ਸੋ ਲਹੈ, ਗੁਰ ਸਬਦੀ ਮਿਲਿਆ॥ ਸਤਿਗੁਰ ਕੈ ਭਾਣੈ ਜੋ ਚਲੈ, ਹਰਿ ਸੇਤੀ ਰਲਿਆ॥ ਜਮਕਾਲੁ ਜੋਹਿ ਨ ਸਕਈ, ਘਟਿ ਚਾਨਣੁ ਬਲਿਆ॥ ਨਾਨਕ ਬਖਸਿ ਮਿਲਾਇਅਨੁ, ਫਿਰਿ ਗਰਭਿ ਨ ਗਲਿਆ॥੨੦॥

**ਪਦ ਅਰਥ:** ਬਿਰਖੁ-ਰੁੱਖ। ਰਸਿ-ਰੱਸ ਨਾਲ। ਫਲਿਆ-ਫਲਿਆ ਹੋਇਆ ਹੈ। ਲਹੈ-ਲੈਂਦਾ ਹੈ। ਗੁਰਸਬਦੀ-ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ। ਭਾਣੈ-ਭਾਣੇ, ਰਜ਼ਾ ਵਿਚ। ਸੇਤੀ-ਨਾਲ। ਜੋਹਿ ਨ ਸਕਈ-ਤਕ ਨਹੀ ਸਕਦਾ। ਮਿਲਾਇਅਨੁ-ਉਸ (ਪ੍ਰਭੂ) ਨੇ ਮਿਲਾਏ ਹਨ। ਗਰਭਿ-ਗਰਭ (ਜੂਨ) ਵਿਚ। ਨ ਗਲਿਆ-ਨਹੀ ਗਲਦੇ।

**ਅਰਥ:** (ਹੇ ਭਾਈ!) ਸਤਿਗੁਰੂ ਅੰਮ੍ਰਿਤ (ਨਾਮ) ਦਾ ਰੁੱਖ ਹੈ (ਅਤੇ) ਅੰਮ੍ਰਿਤ ਨਾਲ ਫਲਿਆ (ਫੁਲਿਆ) ਹੋਇਆ ਹੈ। ਅੰਮ੍ਰਿਤ ਨਾਮ ਰਸ) ਜਿਸ ਨੂੰ (ਇਹ ਅੰਮ੍ਰਿਤ) ਪ੍ਰਾਪਤ ਹੁੰਦਾ ਹੈ ਉਹੀ ਲੈਂਦਾ ਹੈ (ਪਰ) ਗੁਰੂ ਦੇ ਸ਼ਬਦ ਦੇ ਰਾਹੀ ਹੀ (ਉਸ ਨੂੰ ਇਹ ਰਸ) ਮਿਲਿਆ ਹੈ। ਜੋ ਸਤਿਗੁਰੂ ਦੀ ਰਜ਼ਾ ਵਿਚ ਚਲਦਾ ਹੈ ਉਹ ਹਰੀ ਨਾਲ ਰਲ ਜਾਦਾ ਹੈ (ਇਕ-ਮਿਕ ਹੋ ਜਾਂਦਾ ਹੈ)। (ਫਿਰ) ਇਹ ਜਮਕਾਲ ਉਸ ਵਲ ਕੈਰੀਆਂ ਅਖਾਂ ਨਾਲ ਤਕ ਨਹੀ ਸਕਦਾ (ਕਿਉਂਕਿ ਉਸ ਦੇ) ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁਖ ਉਸ ਪ੍ਰਭੂ ਨੇ) ਬਖਸ਼ ਕੇ (ਆਪਣੇ ਨਾਲ) ਮਿਲਾ ਲਏ ਹਨ, ਫਿਰ (ਉਹ) ਗਰਭ ਵਿਚ ਨਹੀ ਗਲਦੇ।੨੦।

# ਅਰਥ ਭੇਦ ਅਤੇ ਨਿਰਣੈ

## ਧ੍ਰਿਗੁ ਤਿਨਾ ਕਾ ਜੀਵਿਆ, ਜਿ ਲਿਖਿ ਲਿਖਿ ਵੇਚਹਿ ਨਾਉ॥

ਵਖ ਵਖ ਅਰਥ:

੧. ਜੋ ਪੁਰਸ਼ ਨਾਮ ਕੋ ਲਿਖ ਲਿਖ ਕਰ ਬੇਚਤੇ ਹੈਂ ਭਾਵ ਰਾਮ ਨਾਮ ਲਿਖ ਲਿਖ ਕਰਕੇ ਆਟੇ ਕੀਆਂ ਗੋਲੀਆਂ ਬਣਾ ਕਰ ਜਲ ਮੈ ਪਾਇ ਕੇ ਮਛੀਆ ਕੋ ਖਵਾਵਤੇ ਹੈ ਔਰ ਸ਼ਾਹੂਕਾਰੋਂ ਸੇ ਮੋਲ ਲੇਤੇ ਹੈਂ ਅਰ ਜੋ ਪੁਸਤਕੋਂ ਕੋ ਲਿਖ ਲਿਖ ਕਰ ਬੇਚਤੇ ਹੈ ਤਿਸ ਕਾ ਜੀਵਣਾ ਧ੍ਰਿਕਾਰ ਹੈ। [ਫ.ਸ.

੨. ਜਿਹੜੇ ਪੈਸੇ ਲੈਣ ਖਾਤਰ ਲੋਕਾਂ ਨੂੰ ਤਵੀਤ ਤੇ ਜੰਤ੍ਰ ਮੰਤ੍ਰ ਲਿਖ ਕੇ ਦਿੰਦੇ ਸਨ। [ਸ਼ਬਦਾਰਥ

੩. ਜੋ ਮਨੁੱਖ ਪਰਮਾਤਮਾ ਦਾ ਨਾਮ (ਤਵੀਤ) ਤੇ ਜੰਤ੍ਰ ਮੰਤ੍ਰ ਆਦਿਕ ਦੀ ਸ਼ਕਲ ਵਿਚ) ਵੇਚਦੇ ਹਨ ਉਹਨਾਂ ਦੇ ਜੀਊਣ ਨੂੰ ਲਾਨਤ ਹੈ। [ਦਰਪਣ

੪. ਲਾਣਤ ਹੈ ਉਨਾਂ ਦਾ ਜੀਵਨ ਜੋ ਵੇਚਣ ਦੇ ਲਈ ਪ੍ਰਭੂ ਦੇ ਨਾਮ ਨੂੰ ਲਿਖਦੇ, ਪੜ੍ਹਦੇ ਹਨ। [ਮਨਮੋਹਨ ਸਿੰਘ

**ਨਿਰਣੈ:** ਇਸ ਪੰਗਤੀ ਦਾ ਅਰਥ ਭਾਵ ਸਮਝੇ ਬਿਨਾ ਅਖਰੀ ਅਰਥਾਂ ਨੂੰ ਮੁਖ ਰਖ ਕੇ ਗ੍ਰੰਥੀਆਂ, ਕਥਾ ਵਾਚਕਾਂ ਤੇ ਲਿਖਾਰੀਆਂ ਨੂੰ ਕੋਸੀ ਜਾਣਾ ਕੋਈ ਸਿਆਣਪ ਦੀ ਗਲ ਨਹੀ। ਕੀ ਨਾਮ ਜੋ ਸੂਖਮ ਅਦ੍ਰਿਸ਼ਟ ਤੇ ਵਿਆਪਕ ਵਸਤੂ ਹੈ, ਚਤੁਰ ਮਨੁੱਖ ਨੂੰ ਨਸੀਬ ਹੋ ਸਕਦੀ ਹੈ? ਇਥੇ 'ਨਾਉਂ' ਤੋਂ ਭਾਵ ਹੈ, ਸ਼ਰਧਾ ਪੂਰਕ ਗ੍ਰੰਥਾਂ ਵਿਚ ਜਿਵੇਂ ਲੋਕਾਂ ਨੂੰ ਵਸ ਕਰਨ ਦੀਆਂ ਜੁਗਤੀਆਂ, ਧਨ ਵਿਚ ਵਾਧਾ ਕਰਨ ਦੇ ਜੰਤਰ-ਮੰਤਰ ਆਦਿ ਕਾਗਜ਼ਾਂ ਤੇ ਲਿਖ ਕੇ ਤਵੀਤ ਵਿਚ ਮੜ੍ਹਾ ਕੇ ਦਿਤੇ ਜਾਂਦੇ ਹਨ। ਹਾਂ, ਜੋ ਪਖੰਡੀ ਗੁਰਬਾਣੀ ਦੀਆਂ ਪੰਗਤੀਆਂ ਜਾਂ ਸ਼ਬਦ ਭੋਲੇ ਭਾਲੇ ਜਗਿਆਸੂਆਂ ਜਾਂ ਮਾਈਆਂ ਨੂੰ ਲਿਖ ਕੇ ਉਸ ਦੇ ਬਦਲੇ ਪੈਸੇ ਲੈਂਦੇ ਹਨ ਜਾਂ ਉਨ੍ਹਾਂ ਨੂੰ ਆਪਣਾ ਸਿਖ ਸੇਵਕ ਬਣਾਂਦੇ ਹਨ, ਓਹ ਅਖਉਤੀ ਨਾਮ ਵੇਚਦੇ ਹਨ। ਉਨ੍ਹਾਂ ਦਾ ਜੀਵਨ ਫਿਟਕਾਰ ਜੋਗ ਹੈ। ਜੇ 'ਲਿਖਿ ਲਿਖਿ ਵੇਚਹਿ ਨਾਉ' ਦੇ ਅਰਥ ਗੁਰਬਾਣੀ ਲਿਖ ਕੇ ਵੇਚਣ ਦੇ ਸਮਝੇ ਜਾਣ ਤਾਂ ਸਾਰੇ ਕਾਲਜ, ਸਕੂਲ, ਹੋਰ ਧਾਰਮਿਕ ਅਦਾਰੇ ਖੋਲਣ ਦੀ ਲੋੜ ਹੀ ਨਹੀ। ਇਸ ਸੰਦਰਭ ਵਿਚ ਭਗਤ ਕਬੀਰ ਜੀ ਦੇ ਬਚਨ 'ਮਨ ਕੇ ਅੰਧੇ ਆਪਿ ਨ

ਬੂਝਹੁ, ਕਾਹੇ ਬੁਝਾਵਹੁ ਭਾਈ॥ ਮਾਇਆ ਕਾਰਨ ਬਿਦਿਆ ਵੇਚਹੁ ਜਨਮੁ ਅਬਿਰਥਾ ਜਾਈ'(ਪੰ.੧੧੦੩) ਪੰਡੀਏ ਨੂੰ ਸੰਬੋਧਿਤ ਕੀਤਾ ਹੈ। ਇਥੇ ਬਿਦਿਆ ਤੋਂ ਭਾਵ 'ਪਾਠ' ਮੰਤਰ ਹੈ। ਜੋ ਪੰਡਿਤ ਪਾਠ ਕਰਕੇ ਲੋਕਾਂ ਤੋਂ ਮਾਇਆ ਬਟੋਰਦੇ ਸਨ, ਪਰ ਆਪ ਪਰਮਾਤਮਾ ਦੇ ਰਾਮ-ਨਾਮ ਤੋਂ ਕੋਰੇ ਸਨ। ਇਹ ਬਚਨ ਅਜਿਹੇ ਅਖਉਤੀ ਪੰਡਤ ਜਾਂ ਧਾਰਮਿਕ ਵਿਅਕਤੀ ਪ੍ਰਤੀ ਹਨ ਜੋ "ਕਰੈ ਦੁਹਕਰਮ ਦਿਖਾਵੈ ਹੋਰੁ" ਦਾ ਧਾਰਨੀ ਹੈ।

## ਸਾਰੰਸ਼ ਅਤੇ ਸਿਧਾਂਤ

'ਜਿ ਲਿਖਿ ਲਿਖਿ ਵੇਚਹਿ ਨਾਉ' ਪੰਗਤੀ ਬਾਰੇ ਸ਼ਬਦਾਰਥੀ ਵਿਦਵਾਨਾਂ ਦੇ ਵੀਚਾਰਾਂ ਤੋਂ ਪਾਠਕਾਂ ਨੂੰ ਜਾਣੂੰ ਕਰਾਉਣਾ ਜ਼ਰੂਰੀ ਹੈ:-

ਪੜ੍ਹਿਆਂ ਅਕਲਵਾਨਾਂ ਮੁਲਾਣਿਆਂ ਤੇ ਪੰਡਿਤਾਂ ਦੀ ਜ਼ਿੰਦਗੀ ਉਤੇ ਨਜ਼ਰ ਮਾਰਦੇ ਹਨ, ਜਿਹੜੇ ਪੈਸੇ ਲੈਣ ਖ਼ਾਤਰ ਲੋਕਾਂ ਨੂੰ ਤਵੀਤ ਤੇ ਜੰਤ੍ਰ ਮੰਤ੍ਰ ਲਿਖ ਕੇ ਦਿੰਦੇ ਸਨ। ਉਨ੍ਹਾਂ ਨੂੰ ਵਿਦਵਾਨ ਹੋਣ ਦਾ ਅਸਲ ਭਾਵ ਦਸਦੇ ਹਨ ਕਿ ਵਿਦਿਆ ਉਹ ਹੈ ਜਿਹੜੀ ਰਬ ਵਲ ਲਿਜਾਵੇ, ਹਰ ਗਲ ਨੂੰ ਸਮਝ ਕੇ ਚਲਣ ਅਤੇ ਮੁਲਕ ਵਿਚੋਂ ਭੁਖ ਨੰਗ ਨੂੰ ਦੂਰ ਕਰਨ ਦੇ ਆਹਰ ਸਿਖਾਵੇ। ਜਿਹੜੀ ਵਿਦਿਆ ਇਨ੍ਹਾਂ ਗਲਾਂ ਤੋਂ ਛੁਟ ਕੁਝ ਹੋਰ ਸਿਖਾਵੇ ਉਹ ਨਿਰੀ ਸ਼ੈਤਾਨੀ ਪਾਸੇ ਦੀ ਸਿਖਿਆ ਹੈ। ਦਿਖਾਵਾ ਛਡ ਕੇ ਸੋਹਣੇ ਸੋਹਣੇ ਗੁਣ ਆਪਣੇ ਅੰਦਰ ਪੈਦਾ ਕਰਨੇ ਚਾਹੀਦੇ ਹਨ, ਤਾਕਿ ਉਚੀ ਸ਼ਖਸੀਅਤ ਬਣਾ ਕੇ ਹਰੀ ਨੂੰ ਪ੍ਰਸੰਨ ਕਰ ਸਕੀਏ। ਇਹ ਹਰੀ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਗੁਰ-ਸ਼ਬਦ ਦੀ ਕਮਾਈ ਦੀ ਲੋੜ ਹੈ।

ਪਉੜੀ ਵਿਚ ਬਹੁਤ ਸੁੰਦਰ ਵੀਚਾਰ ਹੈ:-

ਆਮ ਤੌਰ ਤੇ ਇਹਨਾਂ ਪੰਗਤੀਆਂ ਦਾ ਇਹ ਭਾਵ ਲਿਆ ਜਾਂਦਾ ਹੈ ਕਿ ਜਿਹੜੇ ਪੰਡਿਤ ਵਿਦਵਾਨ ਲੋਕ ਦੂਜਿਆਂ ਨੂੰ ਤਵੀਤ ਆਦਿ ਜਾਂ ਕੁਝ ਅੱਖਰ ਕਾਗਜ਼ ਤੇ ਲਿਖ ਕੇ ਦਿੰਦੇ ਹਨ ਤੇ ਉਨ੍ਹਾਂ ਦੀ ਭੇਟਾ ਲੈਂਦੇ ਹਨ, ਉਹ ਵਿਦਿਆ ਵੇਚਦੇ ਹਨ ਪ੍ਰੰਤੂ ਇਥੇ ਭਗਤ ਜੀ ਦਾ ਭਾਵ ਕੇਵਲ ਇਥੋਂ ਤਕ ਹੀ ਸੀਮਤ ਨਹੀ। ਪੰਡਿਤ ਦਾ ਅਰਥ ਹੈ, ਵਿਦਵਾਨ। ਵਿਦਵਾਨ ਦੀਵਿਦਵਤਾਦਾ ਤਾਂ ਹੀ ਲਾਭ ਹੈ ਕਿ ਉਹ "**ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥**" ਪ੍ਰੰਤੂ ਪੰਡਿਤਾਂ ਨੇ ਆਪਣੀ ਵਿਦਿਆ ਨੂੰ ਲੋਕਾਂ ਨਾਲ ਬਹਿਸਾਂ ਕਰਨ ਲਈ ਜਾਂ ਫਿਰ ਪੈਸੇ ਕਮਾਉਣ ਲਈ ਹੀ ਵਰਤਣਾ ਸ਼ੁਰੂ ਕਰ ਦਿੱਤਾ ਸੀ:-

੧. **ਮੂਰਖ ਪੰਡਿਤ ਹਿਕਮਤਿ ਹੁਜਤਿ, ਸੰਜੈ ਕਰੈ ਪਿਆਰੁ॥** [ਪੰ. ੪੬੯

੨. **ਲੈ ਭਾੜਿ ਕਰੇ ਵੀਆਹੁ॥ ਕਢਿ ਕਾਗਲੁ ਦਸੇ ਰਾਹੁ॥**
**ਸੁਣਿ ਵੇਖਹੁ ਲੋਕਾ, ਏਹੁ ਵਿਡਾਣੁ॥ ਮਨਿ ਅੰਧਾ ਨਾਉ ਸੁਜਾਣੁ॥** [ਪੰ. ੪੭੧

੩. **ਪੰਡਿਤੁ ਪੜਿ ਪੜਿ ਉਚਾ ਕੂਕਦਾ,ਮਾਇਆ ਮੋਹਿ ਪਿਆਰੁ॥**
**ਅੰਤਰਿ ਬ੍ਰਹਮੁ ਨ ਚੀਨਈ, ਮਨਿ ਮੂਰਖੁ ਗਾਵਾਰੁ॥**
**ਦੂਜੈ ਭਾਇ ਜਗਤੁ ਪਰਬੋਧਦਾ, ਨ ਬੂਝੈ ਬੀਚਾਰੁ॥**
**ਬਿਰਥਾ ਜਨਮੁ ਗਵਾਇਆ, ਮਰਿ ਜੰਮੈ ਵਾਰੋ ਵਾਰ॥੧॥** [ਪੰ. ੮੬

ਸੋ ਵਿਦਿਆ ਨੂੰ ਮਾਇਆ ਦੀ ਪ੍ਰਾਪਤੀ ਲਈ ਵਰਤਣਾ, ਵਿਦਿਆ ਵੇਚਣਾ ਹੈ। ਆਪ ਇਸ ਤੇ ਅਮਲ ਨਾ ਕਰਨਾ ਤੇ ਵਿਸ਼ੇ ਵਿਕਾਰਾਂ ਵਿਚ ਪ੍ਰਵਿਰਤ ਰਹਿਣਾ, ਮੂਰਖਤਾ ਹੈ।

ਇਸੇ ਪ੍ਰਕਾਰ ਸਿੱਖ ਜਗਤ ਵਿਚ:-

੧. ਪੈਸੇ ਚੁਕਤਾ ਕਰਕੇ ਪਾਠ ਕਰਨਾ, ਜਾਂ ਪਾਠਾਂ ਦੀ ਭੇਟਾ ਬੰਨ੍ਣੀ

੨. ਕੀਰਤਨ ਜੋ 'ਨਿਰਮੋਲਕ ਹੀਰਾ' ਹੈ, ਦੀ ਭੇਟਾ ਪਹਿਲਾਂ ਕਰਕੇ ਕੀਰਤਨ ਕਰਨਾ,

੩. ਕਥਾ ਕਰਨ ਤੋਂ ਪਹਿਲਾਂ ਜਾਂ ਮਗਰੋਂ ਮਾਇਆ ਦੇ ਖੁਲ੍ਹੇ ਗਫ੍ਹਿਆਂ ਦੀ ਮੰਗ ਕਰਨੀ। ਵਿਦਿਆ ਨੂੰ ਵੇਚਣਾ ਹੈ।

**ਸਸੈ ਸੰਜਮੁ ਗਇਓ ਮੂੜੇ, ਏਕੁ ਦਾਨੁ ਤੁਧੁ ਕੁਥਾਇ ਲਇਆ॥**

**ਸਾਈ ਪੁਤ੍ਰੀ ਜਜਮਾਨ ਕੀ, ਸਾ ਤੇਰੀ, ਏਤੁ ਧਾਨਿ ਖਾਧੈ, ਤੇਰਾ ਜਨਮੁ ਗਇਆ॥** [ਪੰ. ੪੩੫

ਹੁਣ ਆਪ ਹੀ ਸੋਚੋ ਕਿ ਉਹ ਕਿਹੜਾ ਗ੍ਰੰਥੀ ਜਾਂ ਰਾਗੀ ਹੈ ਜਿਹੜਾ ਕਿਸੇ ਸਿੱਖ ਦੀ ਲੜਕੀ ਦਾ ਅਨੰਦ ਕਾਰਜ ਬਿਨਾ ਭਾੜਾ ਲਏ ਦੇ, ਕਰਦਾ ਹੈ। ਐਸੀ ਦਸ਼ਾ ਵਿਚ ਉਪ੍ਰੋਕਤ ਹੁਕਮ ਉਨ੍ਹਾਂ ਤੇ ਵੀ ਲਾਗੂ ਹੁੰਦਾ ਹੈ ਤੇ ਸਚਮੁਚ ਉਨ੍ਹਾਂ ਦਾ ਜਨਮ ਵਿਅਰਥ ਪਿਆ ਜਾਂਦਾ ਹੈ।

ਗੁਰਬਾਣੀ ਨੂੰ ਲਿਖ ਕੇ ਤਵੀਤ ਵਜੋਂ ਕਿਸੇ ਨੂੰ ਦੇਣਾ ਬਾਣੀ ਦੀ ਬੇਅਦਬੀ ਹੈ।

ਅਸਲ ਵਿਚ ਗੁਰੂ ਨਾਨਕ ਕਾਲ ਵਿਚ ਪੰਡਿਤ ਲੋਕਾਂ ਦਾ ਮਾਇਆ ਵੇਚਣਾ, ਵਿਹਾਰ ਬਣ ਗਿਆ ਸੀ। ਇਸ ਦਸ਼ਾ ਨੂੰ ਮੁੱਖ ਰਖ ਕੇ ਹੀ ਗੁਰਬਾਣੀ ਵਿਚ ਪੰਡਿਤ ਨੂੰ ਮਨਮੁਖ ਜਾਂ ਮੂਰਖ ਨਾਲ ਤੁਲਨਾ ਦਿਤੀ ਹੈ:-

**ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰ॥** [ਪੰ. ੧੪੦

'ਓਅੰਕਾਰੁ' ਬਾਣੀ ਵਿਚ ਵਿਦਿਆ ਬਾਰੇ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਨਿਰਣਾ ਹੀ ਕਰ ਦਿਤਾ ਹੈ:-

੧. **ਪਾਧਾ ਪੜਿਆ ਆਖੀਐ, ਬਿਦਿਆ ਬਿਚਰੈ ਸਹਜਿ ਸੁਭਾਇ॥**

**ਬਿਦਿਆ ਸੋਧੈ ਤਤੁ ਲਹੈ, ਰਾਮ ਨਾਮ ਲਿਵ ਲਾਇ॥**

**ਮਨਮੁਖੁ ਬਿਦਿਆ ਬਿਕ੍ਰਦਾ, ਬਿਖੁ ਖਟੇ ਬਿਖੁ ਖਾਇ॥** [ਪੰ. ੯੩੭

੨. **ਮੂਰਖੁ ਸਬਦੁ ਨ ਚੀਨਈ, ਸੂਝ ਬੂਝ ਨ ਕਾਇ॥** [ਪੰ. ੯੩੮

ਕਿ ਸਤਿਗੁਰੂ ਮਾਨੋ ਅੰਮ੍ਰਿਤ ਦਾ ਰੁੱਖ ਹੈ ਜੋ ਨਾਮ ਦੇ ਅੰਮ੍ਰਿਤ ਰਸ ਨਾਲ ਭਰਪੂਰ ਹੈ। ਜਿਹੜਾ ਜਗਿਆਸੂ ਗੁਰੂ ਦੇ ਦਸੇ ਮਾਰਗ ਉਤੇ ਚਲਦਾ ਹੈ, ਗੁਰ ਸ਼ਬਦ ਦੀ ਕਮਾਈ ਕਰਦਾ ਹੈ, ਉਸ ਦੇ ਹਿਰਦੇ ਅੰਦਰ ਜਾਗਤਿ ਜੋਤਿ ਪ੍ਰਗਟ ਹੋ ਜਾਂਦੀ ਹੈ। ਉਹ ਗੁਰ ਸ਼ਬਦ ਨਾਲ ਮਿਲ ਕੇ ਪ੍ਰਭੂ ਨਾਲ ਇਕ ਮਿਕ ਹੋ ਜਾਂਦਾ ਹੈ। ਉਸ ਨੂੰ ਮੌਤ ਦਾ ਭੈ ਨਹੀ ਪੋਹਦਾ।

**ਸਲੋਕ ਮ: ੧ ॥ ਸਚੁ ਵਰਤੁ, ਸੰਤੋਖੁ ਤੀਰਥੁ, ਗਿਆਨੁ ਧਿਆਨੁ ਇਸਨਾਨੁ॥ ਦਇਆ ਦੇਵਤਾ, ਖਿਮਾ ਜਪਮਾਲੀ, ਤੇ ਮਾਣਸ ਪਰਧਾਨ॥ ਜੁਗਤਿ ਧੋਤੀ, ਸੁਰਤਿ ਚਉਕਾ, ਤਿਲਕੁ ਕਰਣੀ ਹੋਇ॥ ਭਾਉ ਭੋਜਨੁ ਨਾਨਕਾ, ਵਿਰਲਾ ਤ ਕੋਈ ਕੋਇ॥੧॥**

**ਪਦ ਅਰਥ:** ਸਚੁ-ਸਚ ਨੂੰ। ਵਰਤੁ-ਪ੍ਰਣ, ਪ੍ਰਤਿਗਿਆ, ਕਿਸੇ ਖਾਸ ਸਮੇਂ ਤਕ ਅੰਨ ਨ ਖਾਣ ਦੀ ਪ੍ਰਤਿਗਿਆ ਕਰਨੀ(ਮ.ਕੋ.)। ਸੰਤੋਖੁ-ਸਬਰ, ਸ਼ਾਂਤੀ। ਗਿਆਨੁ-ਪ੍ਰਭੂ ਦੇ ਗੁਣਾ ਦੀ ਵੀਚਾਰ ਤੋਂ ਪ੍ਰਗਟ ਹੋਈ ਇਕ ਸੋਝੀ। ਧਿਆਨੁ-ਪ੍ਰਭੂ ਦੇ ਚਰਨਾ ਵਿਚ ਚਿਤ ਜੋੜਨਾ। ਖਿਮਾ-ਸਹਿਨਸ਼ੀਲਤਾ। ਜਪਮਾਲੀ-ਮਾਲਾ। ਤੇ

ਮਾਣਸ-ਓਹ ਮਨੁੱਖ। ਪਰਧਾਨ-ਮੰਨੇ ਪ੍ਰਮੰਨੇ। ਜੁਗਤਿ-ਜਾਚ, ਤਰੀਕਾ। ਸੁਰਤਿ-ਸਮਝ। ਕਰਣੀ-ਸ੍ਰੇਸ਼ਟ ਆਚਰਣ। ਭਾਉ-ਪ੍ਰੇਮ। ਤ-ਪਰ। ਕੋਈ ਕੋਇ-(ਕਈਆਂ ਵਿਚੋਂ) ਕੋਈ ਵਿਰਲਾ।੧।

**ਅਰਥ:** (ਹੇ ਭਾਈ! ਜਿਨ੍ਹਾਂ ਨੇ) ਸਚ (ਧਾਰਨਾ) ਨੂੰ ਵਰਤ (ਬਣਾਇਆ) ਸੰਤੋਖ, ਨੂੰ ਤੀਰਥ (ਬਣਾਇਆ ਅਤੇ) ਗਿਆਨ ਧਿਆਨ ਨੂੰ (ਤੀਰਥ) ਇਸ਼ਨਾਨ (ਸਮਝਿਆ ਹੈ)। ਦਇਆ ਨੂੰ ਦੇਵਤਾ (ਭਾਵ ਇਸ਼ਟ ਦੇਵ), ਸਹਿਨਸ਼ੀਲਤਾ ਨੂੰ ਮਾਲਾ, (ਪਵਿੱਤਰ ਜੀਵਨ ਦੀ) ਜਾਚ ਨੂੰ ਸੋਝੀ, ਸੁਰਤਿ ਨੂੰ (ਪਵਿੱਤਰ ਰਖਣਾ) ਚਉਕਾ ਅਤੇ (ਉਚੀ ਜੀਵਨ ਕਰਣੀ) ਦਾ (ਮਥੇ ਤੇ) ਟਿੱਕਾ ਲਾਇਆ ਹੈ। ਪ੍ਰੇਮ ਜਿਨਾਂ ਦਾ (ਆਤਮਿਕ) ਭੋਜਨ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ ਭੋਜਨ) ਕਈਆਂ ਵਿਚੋਂ ਕੋਈ ਵਿਰਲਾ (ਮਨੁੱਖ ਹੀ ਪ੍ਰਾਪਤ ਕਰਦਾ ਹੈ)।੧।

**ਮਹਲਾ ੩ ॥ ਨਉਮੀ, ਨੇਮੁ ਸਚੁ ਜੇ ਕਰੈ॥ ਕਾਮ ਕ੍ਰੋਧੁ ਤ੍ਰਿਸਨਾ ਉਚਰੈ॥ ਦਸਮੀ, ਦਸੇ ਦੁਆਰ ਜੇ ਠਾਕੈ, ਏਕਾਦਸੀ ਏਕੁ ਕਰਿ ਜਾਣੈ॥ ਦੁਆਦਸੀ, ਪੰਚ ਵਸਗਤਿ ਕਰਿ ਰਾਖੈ, ਤਉ ਨਾਨਕ ਮਨੁ ਮਾਨੈ॥ ਐਸਾ ਵਰਤੁ ਰਹੀਜੈ ਪਾਡੇ, ਹੋਰ ਬਹੁਤੁ ਸਿਖ ਕਿਆ ਦੀਜੈ॥੨॥**

**ਪਦ ਅਰਥ:** ਨਉਮੀ ਨੇਮੁ-ਨੌਮੀ ਦਾ ਵਰਤ। ਸਚੁ-ਸਚ ਨੂੰ। ਉਚਰੈ-ਉਚ+ਚਰੈ=ਚੰਗੀ ਤਰ੍ਹਾਂ ਖਾ ਜਾਏ। ਦਸੇ ਦੁਆਰ-ਦਸ ਇੰਦ੍ਰੇ। ਠਾਕੈ-ਰੋਕ ਰਖੇ। ਏਕਾਦਸੀ-ਚੰਦ੍ਰ ਮਹੀਨੇ ਦੀ ਅੰਧੇਰੀ ਅਤੇ ਚਾਨਣੇ ਪਖ ਦੀ ਗਿਆਰਵੀ ਤਿਥਿ(ਮ.ਕੋ.)। ਇਕੁ ਕਰਿ ਜਾਣੈ-ਇਕ ਪ੍ਰਭੂ ਨੂੰ (ਹਰ ਥਾਂ ਵਸਦਾ) ਕਰਕੇ ਸਮਝੇ। ਵਸਗਤਿ-ਕਾਬੂ ਵਿਚ। ਵਰਤੁ-ਭੁਖੇ ਰਹਿਣ ਦਾ ਪ੍ਰਣ। ਰਹੀਜੈ-ਰਖਿਆ ਜਾਏ। ਹੇ ਪੰਡਿਤ!। ਸਿਖ-ਸਿਖਿਆ।੨।

**ਅਰਥ:** ਜੇ (ਮਨੁੱਖ) ਨੌਮੀ ਦੀ (ਥਾਂ) ਸਚ ਦਾ (ਵਰਤ) ਕਰ ਲਏ, ਕਾਮ, ਕ੍ਰੋਧ, ਤ੍ਰਿਸ਼ਨਾ ਨੂੰ ਚੰਗੀ ਤਰ੍ਹਾਂ ਖਾ ਜਾਏ(ਜੇ) ਦਸਵੀ ਦੇ ਵਰਤ ਵਿਚ ਦਸੇ ਇੰਦ੍ਰੀਆਂ ਨੂੰ (ਵਿਕਾਰਾਂ ਵਲੋਂ) ਰੋਕ ਰਖੇ (ਅਤੇ) ਇਕਾਦਸੀ ਦਾ (ਵਰਤ) ਦੇਵੀ ਦੇਵਤਿਆਂ ਦੀ ਥਾਂ ਇਕ ਪਰਮਾਤਮਾ ਨੂੰ (ਇਸਟ ਦੇਵ) ਮੰਨ ਲਏ (ਫਿਰ) ਦੁਆਦਸੀ ਦਾ ਵਰਤ (ਇਹ ਹੋਵੇ ਕਿ) ਕਾਮ, ਕ੍ਰੋਧ ਆਦਿਕ ਪੰਜਾਂ ਨੂੰ ਕਾਬੂ ਵਿਚ ਰਖਿਆ ਜਾਏ, ਤਾਂ ਮਨ ਪਤੀਜਦਾ ਹੈ। (ਕਹਿੰਦੇ ਹਨ) ਨਾਨਕ (ਗੁਰੂ ਜੀ) ਹੇ ਪੰਡਿਤ! ਜੇ ਇਹੋ ਜਿਹਾ ਵਰਤ ਰਖ ਲਈਏ ਤਾਂ ਹੋਰ ਕਿਸੇ ਸਿਖਿਆ ਦੀ ਕੀ ਲੋੜ ਪਈ ਹੈ।੨।

**ਪਉੜੀ ॥ ਭੂਪਤਿ ਰਾਜੇ ਰੰਗ ਰਾਇ, ਸੰਚਹਿ ਬਿਖੁ ਮਾਇਆ॥ ਕਰਿ ਕਰਿ ਹੇਤੁ ਵਧਾਇਦੇ, ਪਰ ਦਰਬੁ ਚੁਰਾਇਆ॥ ਪੁਤ੍ਰ ਕਲਤ੍ਰ ਨ ਵਿਸਹਹਿ, ਬਹੁ ਪ੍ਰੀਤਿ ਲਗਾਇਆ॥ ਵੇਖਦਿਆ ਹੀ ਮਾਇਆ ਧੁਹਿ ਗਈ, ਪਛੁਤਹਿ ਪਛੁਤਾਇਆ॥ ਜਮ ਦਰਿ ਬਧੇ ਮਾਰੀਅਹਿ, ਨਾਨਕ ਹਰਿ ਭਾਇਆ॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੰਚਹਿੰ, ਵਧਾਇੰਦੇ, ਵਿਸਹਹਿੰ, ਵੇਖਦਿਆਂ, ਪਛੁਤਹਿੰ, ਮਾਰੀਅਹਿੰ।

**ਪਦ ਅਰਥ:** ਭੂਪਤਿ-ਰਾਜੇ। ਰੰਗ-ਰੰਕ। ਰਾਇ-ਰਾਣੇ। ਸੰਚਹਿ-ਇਕਠੀ ਕਰਦੇ ਹਨ। ਬਿਖੁ-ਜ਼ਹਿਰ। ਕਰਿ ਕਰਿ-ਕਰ ਕਰ ਕੇ। ਹੇਤੁ-ਹਿਤ। ਪਰਦਰਬੁ-ਪਰਾਇਆ ਧਨ। ਕਲਤ੍ਰ-ਵਹੁਟੀ। ਵਿਸਹਹਿ-ਵਿਸਾਹ, ਇਤਬਾਰ ਨਹੀ ਕਰਦੇ। ਧੁਹਿ ਗਈ-ਛਲ ਕੇ ਚਲੀ ਗਈ। ਪਛੁਤਹਿ-ਪਛਤਾਇਆ, ਬਹੁਤ ਪਛਤਾਉਂਦੇ ਹਨ। ਜਮਦਰਿ-ਜਮਾਂ ਦੇ ਦਰ ਉਤੇ। ਮਾਰੀਅਹਿ-ਮਾਰੇ ਕੁਟੇ ਜਾਂਦੇ ਹਨ। ਭਾਇਆ-ਚੰਗਾ ਲੱਗਾ ਹੈ।

**ਅਰਥ:** ਵਡੇ ਰਾਜੇ, ਰਾਜੇ ਕੰਗਾਲ ਤੇ ਅਮੀਰ ਸਭ ਮਾਇਆ ਰੂਪੀ ਜ਼ਹਿਰ ਇਕਠੀ ਕਰਦੇ ਹਨ। (ਉਹ ਮਾਇਆ ਇਕੱਠੀ) ਕਰ ਕਰਕੇ ਹਿਤ ਵਧਾਉਂਦੇ ਹਨ (ਅਤੇ) ਪਰਾਇਆ ਧਨ ਚੁਰਾਉਂਦੇ ਹਨ। ਮਾਇਆ (ਨਾਲ) ਬਹੁਤ ਪ੍ਰੀਤ ਲਗਾਉਂਦੇ ਹਨ (ਇਥੋਂ ਤਕ ਕਿ ਉਹ) ਇਸਤ੍ਰੀ ਤੇ ਪੁਤਰਾਂ ਤੇ ਵੀ ਇਤਬਾਰ ਨਹੀਂ ਕਰਦੇ। (ਮਾਇਆ) ਵੇਖਦਿਆਂ ਹੀ ਛਲ ਜਾਂਦੀ ਹੈ ਤੇ (ਮਾਇਆ ਦੇ ਹਿਤਕਾਰੀ) ਫਿਰ ਬਹੁਤ ਪਛੁਤਾਉਂਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਜਮਾਂ ਦੇ ਦਰ ਉਤੇ ਬਧੇ ਹੋਏ ਮਾਰੇ ਕੁੱਟੇ ਜਾਂਦੇ ਹਨ (ਅਸਲ ਵਿਚ) ਹਰੀ ਨੂੰ ਇਸੇ ਤਰ੍ਹਾਂ ਹੀ ਚੰਗਾ ਲਗਦਾ ਹੈ।੨੧।

## ਸਾਰੰਸ਼ ਅਤੇ ਸਿਧਾਂਤ

ਕਰਮ ਕਾਂਡੀ ਮਨੁੱਖ ਵਰਤ, ਤੀਰਥ ਇਸ਼ਨਾਨ, ਦੇਵ ਪੂਜਾ, ਮਾਲਾ, ਧੋਤੀ, ਚੌਕਾ, ਤਿਲਕ ਆਦਿਕ ਕਰਮ ਕਰਕੇ ਸਮਝਦਾ ਹੈ ਕਿ ਉਸ ਨੇ ਬੜਾ ਕੁਝ ਪ੍ਰਾਪਤ ਕਰ ਲਿਆ ਹੈ ਪਰ ਇਨ੍ਹਾਂ ਕਰਮਾਂ ਨਾਲ ਮਨੁੱਖ ਲੋਕਾਂ ਨੂੰ ਤਾਂ ਪ੍ਰਸੰਨ ਕਰ ਸਕਦਾ ਹੈ, ਪਰ ਇਹ ਕਰਮ ਅਗੇ ਰਬੀ ਦਰਗਾਹ ਵਿਚ ਜਾਣ ਵੇਲੇ ਕੰਮ ਆਉਣ ਵਾਲੇ ਨਹੀ। ਇਸ ਬਾਰੇ ਗੁਰਵਾਕ ਹਨ:-

**ਹਰਿ ਬਿਨੁ ਅਵਰ ਕ੍ਰਿਆ ਬਿਰਥੇ॥**
**ਜਪ ਤਪ ਸੰਜਮ ਕਰਮ ਕਮਾਣੇ, ਇਹ ਓਰੈ ਮੂਸੇ॥੧॥ਰਹਾਉ॥**
**ਬਰਤ ਨੇਮ ਸੰਜਮ ਮਹਿ ਰਹਤਾ, ਤਿਨ ਕਾ ਆਢੁ ਨ ਪਾਇਆ॥**
**ਆਗੈ ਚਲਣੁ ਅਉਰੁ ਹੈ ਭਾਈ, ਊਂਹਾ ਕਾਮਿ ਨ ਆਇਆ॥** [ਪੰ. ੨੧੬

ਥਿਤਾਂ, ਵਾਰ, ਪੂਜਾ ਤੇ ਵਰਤਾਂ ਦੀ ਥਾਂ ਸਦਾਚਾਰੀ ਗੁਣ ਪ੍ਰਾਪਤ ਕਰਕੇ ਪਰਉਪਕਾਰੀ ਕਾਰਜ ਕਰਨੇ ਚਾਹੀਦੇ ਹਨ ਜੋ ਪਰਲੋਕ ਵਿਚ ਵੀ ਸਹਾਇਕ ਹੁੰਦੇ ਹਨ।

ਪਉੜੀ- ਕੀ ਅਮੀਰ ਤੇ ਕੀ ਗਰੀਬ ਸਭ ਮਾਇਆ ਵਿਚ ਫਸੇ ਹੋਏ ਹਨ। ਮਾਇਆ ਦਾ ਲੋਭ ਹੀ ਮਨੁੱਖ ਤੋਂ ਚੋਰੀ ਕਰਵਾਂਦਾ ਹੈ। ਲੋਭੀ ਮਨੁੱਖ ਆਪਣੇ ਘਰ ਵਾਲੇ ਸਬੰਧੀਆਂ ਉਤੇ ਵੀ ਇਤਬਾਰ ਨਹੀਂ ਕਰਦਾ, ਮਾਇਆ ਨੂੰ ਘੁਟ ਘੁਟ ਕੇ ਛਾਤੀ ਨਾਲ ਲਾ ਕੇ ਸਿਰ੍ਹਾਣੇ ਹੇਠ ਰਖ ਕੇ ਸੌਂਦਾ ਹੈ। ਸਿਧਾਂਤ ਇਹ ਹੈ ਕਿ ਅੰਤ ਕਾਲ ਮਾਇਆ ਨਾਲ ਨਹੀ ਜਾਂਦੀ, ਧੋਖਾ ਦੇ ਜਾਂਦੀ ਹੈ। ਇਸ ਲਈ ਗੁਰਬਾਣੀ ਇਹ ਸਿਖਿਆ ਦੇਂਦੀ ਹੈ:-

**ਜਨ ਲਾਵਹੁ ਚਿਤੁ ਹਰਿ ਨਾਮ ਸਿਉ, ਅੰਤ ਹੋਇ ਸਖਾਈ॥** [ਪੰ. ੬੪੮

**ਸਲੋਕ ਮ: ੧ ॥ ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ, ਘਰੇ ਮਸੀਤਿ॥ ਮਖਟੂ ਹੋਇ ਕੈ, ਕੰਨ ਪੜਾਏ॥ ਫਕਰੁ ਕਰੇ, ਹੋਰੁ ਜਾਤਿ ਗਵਾਏ॥ ਗੁਰੁ ਪੀਰੁ ਸਦਾਏ, ਮੰਗਣ ਜਾਇ॥ ਤਾ ਕੈ, ਮੂਲਿ ਨ ਲਗੀਐ ਪਾਇ॥ ਘਾਲਿ ਖਾਇ, ਕਿਛੁ ਹਥਹੁ ਦੇਹਿ॥ ਨਾਨਕ, ਰਾਹੁ ਪਛਾਣਹਿ ਸੇਇ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਪਾਇਂ, ਹਥਹੁਂ, ਪਛਾਣਹਿਂ। ਙੁਟਕਲ: ਮਖੱਟੂ

**ਪਦ ਅਰਥ:** ਵਿਹੂਣਾ-ਸਖਣਾ। ਘਰੇ-ਘਰ ਵਿਚ ਹੀ। ਮਖਟੂ-ਜੋ ਖੱਟ ਕਮਾ ਨਾ ਸਕੇ। ਕੰਨ ਪੜਾਏ-ਕੰਨ ਪੜਵਾ ਲੈਂਦਾ ਹੈ। ਫਕਰ ਕਰੇ-ਫ਼ਕੀਰੀ ਧਾਰਨ ਕਰ ਲੈਂਦਾ ਹੈ। ਜਾਤਿ ਗਵਾਇ-ਕੁਲ, ਜਾਤ ਛਡ ਦੇਂਦੀ ਹੈ। ਮੂਲਿ-ਮੁਲੋਂ ਹੀ, ਉਕਾ ਹੀ। ਪਾਇ-ਚਰਨੀ। ਘਾਲਿ-ਮਿਹਨਤ ਕਰਕੇ। ਹਥਹੁ ਦੇਇ-ਹਥੋਂ (ਪੁੰਨ ਦਾਨ) ਕਰਦਾ ਹੈ। ਰਾਹੁ-(ਸਹੀ) ਰਸਤਾ। ਪਛਾਣਹਿ ਸੇਇ-ਓਹੀ (ਬੰਦੇ) ਪਛਾਣਦੇ ਹਨ।੧।

**ਅਰਥ:** (ਹੇ ਭਾਈ!) ਗਿਆਨ ਤੋਂ ਸਖਣਾ ਪੰਡਿਤ ਗੀਤ ਗਾਉਂਦਾ ਹੈ, ਭੁੱਖਾ ਮੌਲਵੀ ਘਰ ਵਿਚ ਹੀ ਮਸੀਤ ਬਣਾ ਲੈਂਦਾ ਹੈ। ਮਖੱਟੂ ਆਦਮੀ ਕੰਨ ਪੜਵਾ ਕੇ ਜੋਗੀ ਬਣ ਜਾਂਦਾ ਹੈ ਤੇ ਫ਼ਕੀਰੀ ਧਾਰਨ ਕਰਕੇ (ਆਪਣੀ ਕੁਲ ਤੇ) ਜ਼ਾਤ ਛਡ ਦੇਂਦਾ ਹੈ। (ਜਿਹੜਾ ਮਨੁੱਖ ਆਪਣੇ ਆਪ ਨੂੰ) ਗੁਰੂ ਤੇ ਪੀਰ ਅਖਵਾਉਂਦਾ (ਅਤੇ ਫਿਰ ਲੋਕਾਂ ਦੇ ਘਰ) ਮੰਗਣ ਲਈ ਜਾਂਦਾ ਹੈ, ਉਸ (ਮਨੁੱਖ) ਦੇ ਉਕਾ ਹੀ ਪੈਰੀਂ ਨਹੀ ਪੈਣਾ ਚਾਹੀਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਮਿਹਨਤ ਨਾਲ ਖੱਟ ਕਮਾ ਕੇ (ਆਪ) ਖਾ ਕੇ (ਉਸ ਕਮਾਈ ਚੋਂ ਹੋਰਨਾਂ ਨੂੰ ਵੀ) ਕੁਝ ਦੇਂਦੇ ਹਨ (ਭਾਵ ਵੰਡ ਕੇ ਛਕਦੇ ਹਨ) ਓਹੀ ਮਨੁੱਖ ਰਬੀ-ਰਸਤੇ ਨੂੰ ਪਛਾਣਦੇ ਹਨ।੧।

**ਮ: ੧ ॥ ਮਨਹੁ ਜਿ ਅੰਧੇ ਕੂਪ, ਕਹਿਆ ਬਿਰਦੁ ਨ ਜਾਣਨੀ॥ ਮਨਿ ਅੰਧੈ, ਊਂਧੈ ਕਵਲਿ, ਦਿਸਨਿ ਖਰੇ ਕਰੂਪ॥ ਇਕਿ ਕਹਿ ਜਾਣਹਿ, ਕਹਿਆ ਬੁਝਹਿ, ਤੇ ਨਰ ਸੁਘੜ ਸਰੂਪ॥ ਇਕਨਾ, ਨਾਦ ਨ ਬੇਦ ਨ ਗੀਅ ਰਸੁ, ਰਸ ਕਸ ਨ ਜਾਣੰਤਿ॥ ਇਕਨਾ, ਸੁਧਿ ਨ ਬੁਧਿ ਨ ਅਕਲਿ ਸਰ, ਅਖਰ ਕਾ ਭੇਉ ਨ ਲਹੰਤਿ॥ ਨਾਨਕ, ਸੇ ਨਰ ਅਸਲਿ ਖਰ, ਜਿ ਬਿਨੁ ਗੁਣ ਗਰਬੁ ਕਰੰਤਿ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਨਹੁਂ, ਕਹਿਆਂ, ਜਾਣਹਿਂ, ਬੁਝਹਿਂ। ਙੁਟਕਲ: ਖ਼ਰ।

**ਪਦ ਅਰਥ:** ਮਨਹੁ-ਮਨ ਤੋਂ। ਅੰਧੇ ਕੂਪ-ਅੰਨ੍ਹੇ ਖੂਹ, ਭਾਵ ਮਨ ਦੇ ਅੰਨ੍ਹੇ ਹਨ। ਕਹਿਆ-ਆਖਿਆ। ਬਿਰਦੁ-ਮਨੁਖੀ ਫਰਜ਼। ਨ ਜਾਣਨੀ-ਨਹੀ ਜਾਣਦੇ। ਮਨਿ ਅੰਧੇ-ਅੰਨ੍ਹੇ (ਅਗਿਆਨੀ) ਮਨ ਕਰਕੇ। ਊਂਧੈ ਕਵਲਿ-(ਹਿਰਦਾ ਕੰਵਲ ਕਰਕੇ) ਉਲਟੇ ਹੋਏ। ਦਿਸਨਿ-ਦਿਸਦੇ ਹਨ। ਖਰੇ ਕਰੂਪ-ਬਹੁਤ ਕੋਝੇ। ਇਕਿ-ਕਈ। ਕਹਿ ਜਾਣਹਿ-ਆਖਣਾ ਜਾਣਦੇ ਹਨ। ਕਹਿਆ ਬੁਝਹਿ-ਆਖਿਆ ਹੋਇਆ ਸਮਝਦੇ ਹਨ। ਤੇ ਨਰ-ਓਹ ਮਨੁੱਖ। ਸੁਘੜ ਸਰੂਪ-ਸਿਆਣੇ ਤੇ ਸੋਹਣੇ ਹਨ। ਇਕਨਾ-ਕਈਆਂ ਨੂੰ। ਨਾਦ-ਸ਼ਬਦ (ਰਸ)। ਬੇਦ-ਗਿਆਨ (ਰਸ)। ਗੀਅ ਰਸੁ-ਗੀਤਾਂ ਦਾ ਰਸ। ਰਸੁ ਕਸ-ਮਿਠੇ ਤੇ ਕਸੈਲੇ ਰਸ। ਨ ਜਾਣੰਤਿ-ਨਹੀ ਜਾਣਦੇ ਹਨ। ਸੁਧਿ-ਸੂਝ। ਬੁਧਿ-ਅਕਲ। ਸਰ-ਸਾਰ। ਭੇਉ-ਭੇਦ। ਨ ਲਹੰਤ-ਨਹੀ ਜਾਣਦੇ। ਅਸਲਿ ਖਰ-ਨਿਰੇ ਖੋਤੇ (ਭਾਵ ਮੂਰਖ) ਹਨ। ਜਿ-ਜਿਹੜੇ। ਗਰਬੁ ਕਰੰਤਿ-ਹੰਕਾਰ ਕਰਦੇ ਹਨ।੨।

**ਅਰਥ:** ਜਿਹੜੇ (ਮਨੁਖ) ਅੰਨ੍ਹੇ ਖੂਹ ਭਾਵ ਅਤਿ ਬੇ-ਸਮਝ ਹਨ, (ਉਹ) ਦਸਣ ਉਤੇ ਵੀ (ਮਨੁਖੀ ਫਰਜ਼ ਨੂੰ ਨਹੀ ਸਮਝਦੇ। (ਉਹ) ਅਗਿਆਨੀ ਹੋਣ ਕਰਕੇ (ਉਨ੍ਹਾਂ ਦੇ) ਹਿਰਦੇ ਰੂਪੀ ਕੰਵਲ ਵੀ ਉਲਟੇ ਹਨ, (ਇਸ ਕਰਕੇ ਉਹ) ਬਹੁਤ ਕੋਝੇ ਲਗਦੇ ਹਨ। ਕਈ (ਬੰਦੇ ਜੋ ਦੂਜਿਆਂ ਨੂੰ) ਆਖਣਾ ਜਾਣਦੇ ਹਨ (ਅਤੇ ਦੂਜੇ ਦਾ ਆਖਿਆ ਹੋਇਆ) ਸਮਝਦੇ ਵੀ ਹਨ। ਓਹ ਮਨੁੱਖ ਸਿਆਣੇ ਤੇ ਸੋਹਣੇ ਹਨ। ਕਈ (ਮਨੁਖਾਂ) ਸ਼ਬਦ, ਗਿਆਨ, ਗੀਤਾਂ ਦਾ ਰੱਸ ਤੇ ਹੋਰ ਮਿਠੇ ਤੇ ਕਸੈਲੇ ਰਸ (ਭਾਵ ਚੰਗੇ ਮੰਦੇ ਕੁਝ ਵੀ) ਨਹੀ ਜਾਣਦੇ, ਕਈਆਂ ਨੂੰ ਨਾਹ ਸੂਝ ਹੈ, ਨਾ ਬੁਧੀ ਹੈ, ਨਾ ਅਕਲ ਦੀ ਸਾਰ (ਖ਼ਬਰ ਇਥੋਂ ਤਕ ਹੈ ਕਿ) ਓਹ ਇਕ ਅੱਖਰ ਦਾ ਭੇਦ ਵੀ ਨਹੀ ਜਾਣਦੇ (ਭਾਵ ਬਿਲਕੁਲ ਅਨਪੜ੍ਹ ਹਨ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ ਮਨੁੱਖ ਨਿਰੇ ਖੋਤੇ ਹਨ ਜੋ ਗੁਣ ਤੋਂ ਬਿਨਾ ਹੀ ਹੰਕਾਰ ਕਰਦੇ ਹਨ।੨।

**ਪਉੜੀ ॥ ਗੁਰਮੁਖਿ ਸਭ ਪਵਿਤੁ ਹੈ, ਧਨੁ ਸੰਪੈ ਮਾਇਆ॥ ਹਰਿ ਅਰਥਿ ਜੋ ਖਰਚਦੇ, ਦੇਂਦੇ ਸੁਖੁ ਪਾਇਆ॥ ਜੋ ਹਰਿਨਾਮੁ ਧਿਆਇਦੇ, ਤਿਨ ਤੋਟਿ ਨ ਆਇਆ॥ ਗੁਰਮੁਖਾਂ ਨਦਰੀ ਆਵਦਾ, ਮਾਇਆ ਸੁਟਿ ਪਾਇਆ॥ ਨਾਨਕ, ਭਗਤਾਂ ਹੋਰੁ ਚਿਤਿ ਨ ਆਵਈ, ਹਰਿਨਾਮਿ ਸਮਾਇਆ॥੨੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਇੰਦੇ, ਆਂਵਦਾ।

**ਪਦ ਅਰਥ:** ਗੁਰਮੁਖਿ-ਗੁਰੂ ਅਨੁਸਾਰੀ ਸਿਖ। ਸੰਪੈ-ਸੰਪਤੀ, ਦੌਲਤ। ਅਰਥਿ-ਵਾਸਤੇ। ਤੋਟਿ-ਘਾਟਾ, ਕਮੀ। ਨਦਰੀ-ਨਜ਼ਰੀ। ਸੁਟਿ ਪਾਇਆ-ਸੁਟ ਦਿੱਤਾ ਹੈ ਭਾਵ ਵੰਡ ਦਿੱਤਾ ਹੈ। ਚਿਤਿ-ਚਿਤ ਵਿਚ। ਨਾਮਿ-ਨਾਮ ਵਿਚ।

**ਅਰਥ:** ਗੁਰੂ ਅਨੁਸਾਰੀ ਸਿਖਾਂ ਦਾ ਸੰਪਤੀ ਧਨ-ਦੌਲਤ ਆਦਿ ਸਭ ਕੁਝ ਪਵਿੱਤਰ ਹੈ। ਜੋ ਹਰੀ ਨੂੰ (ਮਿਲਣ ਦੀ) ਖ਼ਾਤਰ (ਮਾਇਆ ਆਦਿ) ਖ਼ਰਚ ਕਰਦੇ ਹਨ (ਉਨ੍ਹਾਂ ਨੇ ਦਾਨ ਦੇਂਦਿਆਂ) ਸੁਖ ਪ੍ਰਾਪਤ ਕੀਤਾ ਹੈ। ਜੋ ਹਰੀ ਦਾ ਨਾਮ ਸਿਮਰਦੇ ਹਨ, ਉਨ੍ਹਾਂ ਨੂੰ ਕਦੇ ਵੀ ਤੋਟਾ ਨਹੀ ਆਇਆ। ਗੁਰਮੁਖਾਂ ਨੂੰ (ਹਰੀ) ਨਜ਼ਰੀ ਆਉਂਦਾ ਹੈ (ਇਸ ਲਈ ਉਨ੍ਹਾਂ) ਮਾਇਆ ਨੂੰ ਸੁਟ ਦਿੱਤਾ ਹੈ (ਭਾਵ ਲੋੜਵੰਦਾਂ ਵਿਚ ਵੰਡ ਦਿੱਤਾ ਹੈ)।ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਭਗਤਾਂ ਦੇ (ਹਿਰਦੇ ਵਿਚ) ਪ੍ਰਭੂ ਤੋਂ ਬਿਨਾ ਹੋਰ ਕੋਈ (ਮਾਇਆ ਜਾਂ ਪਦਾਰਥ) ਚਿਤ ਨਹੀ ਆਉਂਦਾ (ਉਨ੍ਹਾਂ ਦਾ ਮਨ) ਹਰੀ ਦੇ ਨਾਮ ਵਿਚ ਲੀਨ ਹੋਇਆ ਰਹਿੰਦਾ ਹੈ।੨੨।

## ਸਾਰੰਸ਼ ਅਤੇ ਸਿਧਾਂਤ

ਸਲੋਕਾਂ ਵਿਚ ਗੁਰੂ ਨਾਨਕ ਦੇਵ ਜੀ ਨੇ ਨਿਰਮਲ ਵੀਚਾਰ ਦੁਆਰਾ ਧਾਰਮਿਕ ਖੇਤਰ ਵਿਚ ਪਖੰਡੀ ਜੋਗੀਆਂ, ਮੌਲਾਣਿਆਂ, ਗੁਰ ਪੀਰਾਂ ਦੀ ਚੰਗੀ ਕਲਈ ਖੋਲ੍ਹੀ ਹੈ। ਇਹ ਨਿਰਭੈਤਾ ਵਾਲੇ ਬਚਨ ਸਮਾਜ ਦੇ ਸੁਧਾਰ ਲਈ ਸੋਨੇ ਤੇ ਸੁਹਾਗੇ ਵਾਲਾ ਕੰਮ ਕਰਦੇ ਹਨ। ਜੇ ਕੋਈ ਘਰ ਬਾਹਰ ਛੋਡ ਕੇ ਫਕੀਰ ਜਾਂ ਜੋਗੀ ਬਣ ਗਿਆ, ਜੇ ਲੋਭ ਵਸ ਹੋ ਕੇ ਘਰ ਘਰ ਟੁਕੜੇ ਹੀ ਮੰਗਦਾ ਰਿਹਾ, ਉਸਨੇ ਕੀ ਆਤਮਿਕ ਲਾਭ ਕਮਾਇਆ? ਅਜਿਹੀ ਫ਼ਕੀਰੀ ਨਾਲੋਂ ਆਪ ਖੁਦ ਕਮਾ ਕੇ ਖਾਣ ਤੇ ਵੰਡ ਛਕਣ ਵਾਲੀ ਕਾਰ ਹਜ਼ਾਰ ਦਰਜੇ ਚੰਗੀ ਹੈ।

ਕਈ ਮੂਰਖ ਜਿਨ੍ਹਾਂ ਨੂੰ ਜੀਵਨ ਦੀ ਸੋਝੀ ਨਹੀ ਉਹ ਮਾਨੋ ਬਦਸੂਰਤ ਹਨ। ਓਹ ਸੁਘੜ ਸਰੂਪ ਜੋ ਕਹਿੰਦੇ ਤੇ ਕਮਾਂਦੇ ਹਨ। ਇਸ ਵਿਸ਼ੇ ਤੇ ਮਹਾਨ ਕੋਸ਼ ਵਿਚ ਇਕ ਬਹੁਤ ਸੁੰਦਰ ਕਬਿਤ ਹੈ:-

**ਕਾਹੇ ਕੋ ਤੂ ਘਰ ਛੋਡਾ ਕਾਹੇ ਕੋ ਘਰਨਿ ਛੋਡੀ?**
**ਕਾਹੇ ਕੋ ਇੱਜ਼ਤ ਖੋਈ ਦਰਵੇਸ਼ ਬਾਨੇ ਕੀ?**
**ਕਾਹੇ ਕੋ ਤੂ ਨੰਗਾ ਹੂਆ ਕਾਹੇ ਕੋ ਬਿਭੂਤਿ ਲਾਈ?**
**ਕਾ ਨੇ ਸੀਖ ਦਈ ਤੁਝੇ ਜੰਗਲ ਮੇ ਜਾਨੇ ਕੀ?**
**ਆਦਤ ਕੋ ਛੋੜ ਦੇਤਾ ਪਰੇਸਾਨ ਮਤ ਹੋਤਾ,**
**ਸੀਖ ਸੁਨ ਲੇਤਾ ਤੂ "ਚਤੁਰ ਸਿੰਘ" ਰਾਨੇ ਕੀ,**
**ਗੋਸ਼ਾ ਜਾਇ ਏਕ ਲੇਤਾ ਖਾਨੇ ਕੋ ਖੁਦਾਇ ਦੇਤਾ**
**ਜਾਤੀ ਮਿਟ ਚਿੰਤਾ ਰੇ ਫ਼ਕੀਰ ਖਾਨੇ ਦਾਨੇ ਕੀ**

ਸਿਧਾਂਤ ਇਹ ਹੈ ਕਿ ਜੋ ਮਨੁੱਖ ਗੁਰੂ ਅਨੁਸਾਰੀ ਹੋ ਜਾਵੇ ਅਤੇ ਮਾਇਆ ਕਮਾ ਕੇ ਉਸ ਦੀ ਯੋਗ ਵਰਤੋਂ ਕਰੇ, ਉਸ ਲਈ ਮਾਇਆ ਦੁਖਦਾਈ ਨਹੀਂ ਹੁੰਦੀ, ਸੁਖਦਾਈ ਹੁੰਦੀ ਹੈ, ਪੜ੍ਹੋ ਗੁਰੂ ਪਾਤਿਸ਼ਾਹ ਜੀ ਦੇ ਪਾਵਨ ਬਚਨ:-

**ਤਿਨ ਕਾ ਖਾਧਾ ਪੈਧਾ ਮਾਇਆ**
**ਸਭੁ ਪਵਿਤੁ ਹੈ, ਜੋ ਨਾਮਿ ਹਰਿ ਰਾਤੇ॥....** [ਪੰ. ੬੪੮

**ਸਲੋਕ ਮ: ੪ ॥ ਸਤਿਗੁਰੁ ਸੇਵਨਿ, ਸੇ ਵਡਭਾਗੀ॥ ਸਚੈ ਸਬਦਿ ਜਿਨਾ ਏਕ ਲਿਵ ਲਾਗੀ॥ ਗਿਰਹ ਕੁਟੰਬ ਮਹਿ, ਸਹਜਿ ਸਮਾਧੀ॥ ਨਾਨਕ, ਨਾਮਿ ਰਤੇ, ਸੇ ਸਚੇ ਬੈਰਾਗੀ॥੧॥**

**ਪਦ ਅਰਥ:** ਸੇਵਨਿ-ਸੇਵਦੇ, ਸਿਮਰਦੇ ਹਨ। ਸਬਦਿ-ਸ਼ਬਦ ਦੁਆਰਾ। ਗਿਰਹ-ਗ੍ਰਿਹਸਤ। ਕੁਟੰਬ-ਟੱਬਰ, ਪਰਵਾਰ। ਸਹਜਿ-ਅਡੋਲ ਅਵਸਥਾ ਵਿਚ। ਨਾਮਿ ਰਤੇ-ਨਾਮ ਵਿਚ ਰੰਗੇ ਗਏ। ਸੇ-ਓਹ। ਸਚੇ ਬੈਰਾਗੀ-ਸਚੇ ਵੈਰਾਗਵਾਲੇ, ਸਚੇ ਪ੍ਰੇਮੀ।੧।

**ਅਰਥ:** (ਜਿਹੜੇ ਮਨੁੱਖ) ਸਤਿਗੁਰੂ ਨੂੰ ਸੇਂਵਦੇ ਹਨ, ਓਹ ਵਡੇਭਾਗਾਂ ਵਾਲੇ ਹਨ। ਸਚੇ ਸ਼ਬਦ ਦੁਆਰਾ ਜਿਨ੍ਹਾਂ (ਜਿਗਿਆਸੂਆਂ) ਦੀ ਸੁਰਤਿ ਇਕ (ਪਰਮਾਤਮਾ) ਵਿਚ ਲਗੀ ਹੈ (ਉਹ) ਗ੍ਰਿਹਸਤੀ ਪਰਵਾਰ ਵਿਚ (ਰਹਿੰਦੇ ਹੋਏ ਵੀ) ਸਹਜ ਸਮਾਧੀ ਵਿਚ (ਹੀ ਟਿਕੇ ਰਹਿੰਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਨਾਮ ਵਿਚ ਰੰਗੇ ਗਏ ਹਨ, ਓਹ ਸਚੇ ਵੈਰਾਗ ਵਾਲੇ ਹਨ।੧।

**ਮ: ੪ ॥ ਗਣਤੈ ਸੇਵ ਨ ਹੋਵਈ, ਕੀਤਾ ਥਾਇ ਨ ਪਾਇ॥ ਸਬਦੈ ਸਾਦੁ ਨ ਆਇਓ, ਸਚਿ ਨ ਲਗੋ ਭਾਉ॥ ਸਤਿਗੁਰੁ ਪਿਆਰਾ ਨ ਲਗਈ, ਮਨਹਠਿ ਆਵੈ ਜਾਇ॥ ਜੇ ਇਕ ਵਿਖ ਅਗਾਹਾ ਭਰੇ, ਤਾਂ ਦਸ ਵਿਖਾਂ ਪਿਛਾਹਾ ਜਾਇ॥ ਸਤਿਗੁਰ ਕੀ ਸੇਵਾ ਚਾਕਰੀ, ਜੇ ਚਲਹਿ ਸਤਿਗੁਰ ਭਾਇ॥ ਆਪੁ ਗਵਾਇ ਸਤਿਗੁਰੂ ਨੋ**

**ਮਿਲੈ, ਸਹਜੇ ਰਹੈ ਸਮਾਇ॥ ਨਾਨਕ, ਤਿਨਾ ਨਾਮੁ ਨ ਵੀਸਰੈ, ਸਚੇ ਮੇਲਿ ਮਿਲਾਇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਲਹਿਂ, ਥਾਇਂ, ਅਗਾਹਾਂ, ਪਿਛਾਹਾਂ,

**ਪਦ ਅਰਥ:** ਗਣਤੇ-ਗਿਣਤੀਆਂ, ਲੇਖਾ ਕਰਨਾ। ਥਾਇ ਨ ਪਾਇ-ਕਬੂਲ ਨਹੀ ਪੈਂਦਾ, ਸਫਲ ਨਹੀ ਹੁੰਦਾ। ਸਚਿ-ਸੱਚੇ (ਹਰੀ) ਵਿਚ। ਭਾਉ-ਪ੍ਰੇਮ। ਮਨਹਠਿ-ਮਨ ਦੇ ਹਠ ਨਾਲ। ਆਵੈ ਜਾਇ-ਜੰਮਦਾ ਮਰਦਾ ਰਹਿੰਦਾ ਹੈ। ਵਿਖ-ਕਦਮ। ਅਗਾਹਾ ਭਰੇ-ਅਗੇ ਵਲ ਭਾਵ ਗੁਰੂ ਵਾਲੇ ਪਾਸੇ ਟੁਰੇ। ਦਸ ਵਿਖਾ-ਦਸ ਕਰਮ। ਪਿਛਾਹਾ-ਪਿਛੇ ਪਾਸੇ ਹੱਟਦਾ ਹੈ। ਭਾਇ-ਰਜ਼ਾ ਵਿਚ। ਆਪੁ-ਆਪਾ ਭਾਵ, ਅਹੰਕਾਰ।

**ਅਰਥ:** (ਪਰਮਾਤਮਾ ਨਾਲ) ਲੇਖਾ ਕੀਤਿਆਂ ਸੇਵਾ ਨਹੀਂ ਹੋ ਸਕਦੀ, (ਅਤੇ) ਨਾ ਹੀ ਕੀਤਾ ਹੋਇਆ (ਕੋਈ ਕੰਮ ਰਬੀ ਦਰਗਾਹ ਵਿਚ) ਕਬੂਲ ਹੁੰਦਾ ਹੈ। (ਅਜੇਹੇ ਹਿਸਾਬੀ ਨੂੰ) ਨਾ ਸ਼ਬਦ ਦੁਆਰਾ (ਨਾਮ) ਰਸ ਆਉਂਦਾ ਹੈ, ਨਾ (ਉਸ ਦਾ) ਸਚੇ ਹਰੀ ਵਿਚ ਪ੍ਰੇਮ ਲਗਦਾ ਹੈ। (ਉਸ ਨੂੰ) ਸਤਿਗੁਰੂ ਪਿਆਰਾ (ਮਿੱਠਾ) ਨਹੀਂ ਲਗਦਾ (ਉਹ) ਮਨ ਹਠ ਕਰਕੇ ਜੰਮਦਾ ਮਰਦਾ ਰਹਿੰਦਾ ਹੈ। ਜੇ (ਉਹ) ਇਕ ਦਮ ਅਗੇ ਵਲ (ਭਾਵ ਗੁਰੂ ਵਲ) ਚਲ ਪਏ ਤਾਂ ਦਸ ਕਦਮ ਪਿਛੇ ਹਟਦਾ ਹੈ। ਸਤਿਗੁਰੂ ਦੀ ਸੇਵਾ ਚਾਕਰੀ ਤਾਂ ਪਰਵਾਨ ਹੁੰਦੀ ਹੈ ਜੇ (ਜੀਵ) ਸਤਿਗੁਰੂ ਦੀ ਰਜ਼ਾ ਵਿਚ ਚਲੇ। ਆਪਾ-ਭਾਵ ਮਿਟਾ ਕੇ ਸਤਿਗੁਰੂ ਨੂੰ ਮਿਲਦਾ ਹੈ (ਉਹ) ਸਹਜਿ (ਅਡੋਲ ਅਵਸਥਾ) ਵਿਚ ਵਿਚਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ ਨੂੰ (ਪਰਮੇਸ਼ਰ ਦਾ) ਨਾਮ (ਕਦੇ) ਨਹੀ ਭੁਲਦਾ (ਅਤੇ ਉਹ) ਸਚੇ (ਪ੍ਰਭੂ ਦੇ) ਮੇਲ ਵਿਚ ਮਿਲੇ ਰਹਿੰਦੇ ਹਨ।੨।

**ਪਉੜੀ ॥ ਖਾਨ ਮਲੂਕ ਕਹਾਇਦੇ, ਕੋ ਰਹਣੁ ਨ ਪਾਈ॥ ਗੜ ਮੰਦਰ ਗਚਗੀਰੀਆ, ਕਿਛੁ ਸਾਥਿ ਨ ਜਾਈ॥ ਸੋਇਨ ਸਾਖਤਿ ਪਉਣਵੇਗ, ਧ੍ਰਿਗੁ ਧ੍ਰਿਗੁ ਚਤੁਰਾਈ॥ ਛਤੀਹ ਅੰਮ੍ਰਿਤ ਪਰਕਾਰ ਕਰਹਿ, ਬਹੁ ਮੈਲੁ ਵਧਾਈ॥ ਨਾਨਕ, ਜੋ ਦੇਵੈ ਤਿਸਹਿ ਨ ਜਾਣਨੀ, ਮਨਮੁਖਿ ਦੁਖੁ ਪਾਈ॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਹਾਇੰਦੇ, ਗਚਗੀਰੀਆਂ, ਕਰਹਿਂ।

**ਪਦ ਅਰਥ:** ਖਾਨ-ਸਰਦਾਰ। ਮਲੂਕ-ਮਲਕ (ਦਾ ਬਹੁ ਬਚਨ)। ਕੋ-ਕੋਈ ਵੀ। ਗੜ-ਕਿਲ੍ਹੇ। ਮੰਦਰ-ਮਕਾਨ। ਗਚਗੀਰੀਆ-ਚੂਨੇ ਗਚ। ਸਾਥਿ-ਨਾਲ। ਸੋਇਨ ਸਾਖਤਿ-ਸੋਨੇ ਦੀਆਂ ਦੁਮਚੀਆਂ। ਪਉਣ ਵੇਗ-ਹਵਾ ਦੀ ਚਾਲ ਵਾਂਗ ਤੇਜ਼। ਧ੍ਰਿਗੁ ਧ੍ਰਿਗੁ-ਫਿਟਕਾਰ ਜੋਗ। ਚਤੁਰਾਈ-ਚਾਲਾਕੀ। ਪਰਕਾਰ-ਕਿਸਮ ਦੇ। ਕਰਹਿ-ਕਰਦੇ ਹਨ। ਮੈਲੁ-ਗੰਦਗੀ।

**ਅਰਥ:** (ਜਿਹੜੇ ਆਪਣੇ ਆਪ ਨੂੰ) ਸਰਦਾਰ ਤੇ ਮਲਕ ਸਦਾਉਂਦੇ ਹਨ (ਇਹਨਾਂ ਵਿਚੋਂ) ਕੋਈ ਵੀ ਥਿਰ (ਪੱਕਾ) ਨਹੀਂ ਰਹੇਗਾ। ਚੂਨੇ ਗਚ ਕਿਲ੍ਹਿਆ ਤੇ ਮਕਾਨਾਂ ਵਿਚੋਂ ਕੁਝ ਵੀ ਨਾਲ ਨਹੀ ਜਾਂਦਾ। ਸੋਨੇ ਦੀਆਂ

ਦੁਮਚੀਆਂ ਵਾਲੇ ਹਵਾ ਵਾਂਗ ਤੇਜ਼ (ਚਲਣ ਵੇਲੇ ਘੋੜੇ) ਅਤੇ ਹੋਰ ਚਾਲਾਕੀ (ਸਭ) ਫਿਟਕਾਰ ਯੋਗ ਹੈ। (ਅਜਿਹੇ ਬੰਦਿਆਂ ਨੇ) ਛੱਤੀ ਪ੍ਰਕਾਰ ਦੇ ਭੋਜਨ ਖਾ ਕੇ ਵੀ ਬਹੁਤ ਗੰਦਗੀ ਹੀ ਵਧਾਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਪਰਮੇਸ਼ਰ ਸਭ ਨੂੰ) ਦੇ ਰਿਹਾ ਹੈ ਉਸ ਨੂੰ (ਜਿਹੜੇ) ਜਾਣਦੇ ਨਹੀਂ (ਉਹ) ਦੁਖ ਪਾਂਦੇ ਰਹਿੰਦੇ ਹਨ।੨੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਸ਼ਬਦ ਅਨੁਸਾਰ ਆਪਣੇ ਜੀਵਨ ਦੀ ਉਸਾਰੀ ਕਰਨ ਨਾਲ ਜਗਿਆਸੂ ਗ੍ਰਿਹਸਤ ਵਿਚ ਰਹਿੰਦਾ ਹੋਇਆ ਭੀ ਅਡੋਲ ਹੀ ਵਿਚਰਦਾ ਹੈ। ਭਾ.ਸ. ਗੁਰਦਾਸ ਜੀ ਲਿਖਦੇ ਹਨ-

**ਗੁਰਸਿਖੀ ਗੁਰਸਿਖ ਸੁਣ ਅੰਦਰਿ ਸਿਆਣਾ ਬਾਹਰਿ ਭੋਲਾ।**
**ਸਬਦ ਸੁਰਤਿ ਸਾਵਧਾਨ ਹੋਇ, ਵਿਣੁ ਗੁਰਸਬਦ ਨ ਸੁਣਈ ਬੋਲਾ।**
**ਸਤਿਗੁਰ ਦਰਸਨ ਦੇਖਣਾ, ਸਾਧਸੰਗਤਿ ਵਿਣੁ ਅੰਨ੍ਹਾ ਖੋਲਾ।**
**ਵਾਹਿਗੁਰੂ ਗੁਰੁ ਸਬਦ ਲੈ, ਪਿਰਮ ਪਿਆਲਾ ਚੁਪਿ ਚਬੋਲਾ।**
**ਪੈਰੀ ਪੈ ਪਾ ਖਾਕ ਹੋਇ, ਚਰਣ ਧੋਇ ਚਰਣੋਦਕ ਝੋਲਾ।**
**ਚਰਣ ਕਵਲ ਚਿਤੁ ਭਵਰ ਕਰਿ, ਭਵਜਲੁ ਅੰਦਰਿ ਰਹੈ ਨਿਰੋਲਾ।**
**ਜੀਵਣਿ ਮੁਕਤਿ ਸਚਾਵਾ ਚੋਲਾ।** [੪-੧੭

ਗੁਰਮੁਖਿ ਗਿਣਤੀ ਮਿਣਤੀ ਵਿਚ ਨਹੀ ਪੈਂਦਾ ਕਿਉਂਕਿ ਇਸ ਤਰ੍ਹਾਂ ਦੀ ਕ੍ਰਿਆ ਨਾਲ ਨਾ ਗੁਰੂ ਚੰਗਾ ਲਗਦਾ ਹੈ ਨਾ ਉਸ ਦੀ ਬਾਣੀ ਪਿਆਰੀ ਲਗਦੀ ਹੈ। ਗੁਰਮੁਖ ਆਪਣੇ ਜੀਵਨ ਦੀ ਵਾਗ ਡੋਰ ਗੁਰੂ ਦੇ ਹਥ ਫੜਾਉਂਦਾ ਹੈ, ਅਤੇ ਹਰੀ ਦੇ ਧਿਆਨ ਵਿਚ ਜੁੜਿਆ ਰਹਿੰਦਾ ਹੈ। ਗਿਣਤੀਆਂ ਕਰਨ ਨਾਲ ਮਨੁੱਖ ਦੀ ਮਹਾਨ ਸਰਪ੍ਰਸਤੀ ਹੁੰਦੀ ਹੈ।

ਪਉੜੀ- ਜੇ ਮਨੁੱਖ ਦੇਣ ਹਾਰ ਦਾਤਾਰ ਨੂੰ ਯਾਦ ਨਹੀ ਕਰਦਾ, ਜਿਸ ਨੇ ਵਡੀਆਂ ਵਡੀਆਂ ਪਦਵੀਆਂ ਤੇ ਖੁਸ਼ੀਆਂ ਦੇ ਸਮਾਨ ਵਸੀਲੇ ਬਖਸ਼ੇ ਹਨ, ਤਾਂ ਜਾਣੋ ਇਹ ਸਾਰੇ ਦੁਖ ਦਾ ਕਾਰਨ ਹੋ ਨਿਬੜਦੇ ਹਨ।

ਸਿਧਾਂਤ ਇਹ ਹੈ ਕਿ ਸਤਿਗੁਰੂ ਦੀ ਸੇਵਾ ਵਡੇਭਾਗਾਂ ਨਾਲ ਹੁੰਦੀ ਹੈ। ਜਿਹੜੇ ਗ੍ਰਿਹਸਤੀ ਜੀਵਨ ਵਿਚ ਅਡੋਲ ਅਵਸਥਾ ਵਿਚ ਟਿਕੇ ਰਹਿੰਦੇ ਹਨ, ਸਹੀ ਅਰਥਾਂ ਵਿਚ ਓਹ ਨਾਮ ਵਿਚ ਰੰਗੇ ਹੋਏ ਸਚੇ ਵੈਰਾਗਵਾਨ ਪੁਰਸ਼ ਹਨ।

**ਸਲੋਕ ਮ: ੩ ॥ ਪੜ੍ਹਿ ਪੜ੍ਹਿ ਪੰਡਿਤ ਮੋੁਨੀ ਥਕੇ, ਦੇਸੰਤਰ ਭਵਿ ਥਕੇ ਭੇਖਧਾਰੀ॥ ਦੂਜੇ ਭਾਇ ਨਾਉ ਕਦੇ ਨ ਪਾਇਨਿ, ਦੁਖੁ ਲਾਗਾ ਅਤਿ ਭਾਰੀ॥ ਮੂਰਖ ਅੰਧੇ ਤ੍ਰੈ ਗੁਣ ਸੇਵਹਿ, ਮਾਇਆ ਕੈ ਬਿਉਹਾਰੀ॥ ਅੰਦਰਿ ਕਪਟੁ, ਉਦਰੁ ਭਰਣ ਕੈ ਤਾਈ, ਪਾਠ ਪੜਹਿ ਗਾਵਾਰੀ॥ ਸਤਿਗੁਰੁ ਸੇਵੇ ਸੋ ਸੁਖੁ ਪਾਏ, ਜਿਨਿ ਹਉਮੈ ਵਿਚਹੁ ਮਾਰੀ॥ ਨਾਨਕ, ਪੜਣਾ ਗੁਨਣਾ ਇਕ ਨਾਉ ਹੈ, ਬੂਝੈ ਕੋ ਬੀਚਾਰੀ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਸੇਵਹਿਂ, ਤਾਈ, ਪੜਹਿਂ, ਵਿਚਹੁਂ। ਫੁਟਕਲ: 'ਮੁੌਨੀ' ਦਾ ਉਚਾਰਨ 'ਮੁਨੀਂ' ਕਰਨਾ ਹੈ।

**ਪਦ ਅਰਥ:** ਪੜਿ ਪੜਿ-ਪੜ੍ਹ ਪੜ੍ਹ ਕੇ। ਮੋਨੀ-ਮੋਨ ਧਾਰਨ ਵਾਲੇ। ਥਕੇ-ਥੱਕ ਗਏ, ਭਾਵ ਹਾਰ ਗਏ। ਦੇਸੰਤਰੁ-ਦੇਸਾਂ ਅੰਦਰ। ਭਵਿ ਥਕੇ-ਭੌਂ ਕੇ, ਫਿਰ ਕੇ ਥੱਕ ਗਏ। ਭੇਖਧਾਰੀ-ਭੇਖੀ ਸਾਧੂ। ਦੂਜੈ ਭਾਇ-(ਪ੍ਰਭੂ ਤੋਂ ਬਿਨਾ) ਹੋਰ ਦੂਜੇ ਦੇ ਪਿਆਰ ਵਿਚ। ਤ੍ਰੈ ਗੁਣ-ਰਜੋ, ਤਮੋ, ਸਤੋ ਗੁਣ। ਸੇਵਹਿ-ਸੇਂਵਦੇ ਹਨ। ਬਿਉਹਾਰੀ-ਵਾਪਾਰੀ। ਕਪਟੁ-ਖੋਟ। ਉਦਰੁ-ਪੇਟ। ਤਾਈ-ਖ਼ਾਤਰ। ਗਾਵਾਰੀ-ਮੂਰਖ। ਕੋ ਵੀਚਾਰੀ-ਕੋਈ (ਵਿਰਲਾ) ਵਿਚਾਰਵਾਨ।੧।

**ਅਰਥ:** ਪੰਡਿਤ ਤੇ ਮੋਨੀ (ਸਾਰੇ ਹੀ ਧਰਮ ਗ੍ਰੰਥ) ਪੜ੍ਹ ਪੜ੍ਹ ਕੇ ਅਤੇ ਭੇਖੀ ਸਾਧੂ ਦੇਸਾਂ ਅੰਦਰ ਫਿਰ ਫਿਰ ਕੇ ਹਾਰ ਗਏ ਹਨ। ਪ੍ਰਭੂ ਤੋਂ ਬਿਨਾ ਹੋਰ ਦੂਜੇ ਦੇ ਪਿਆਰ ਵਿਚ (ਉਹ) ਕਦੀ ਵੀ ਆਦਰ ਪ੍ਰਾਪਤ ਨਹੀਂ ਕਰ ਸਕਦੇ (ਇਸ ਲਈ ਉਨ੍ਹਾਂ ਨੂੰ ਹੋਰ) ਵਡਾ ਦੁਖ ਲਗਾ ਰਹਿੰਦਾ ਹੈ। ਮਾਇਆ ਦੇ ਮਤੇ ਹੋਏ ਅਗਿਆਨੀ (ਪੁਰਸ਼ ਰਜੋ, ਤਮੋ ਤੇ ਸਤੋ) ਤਿੰਨ ਗੁਣ ਹੀ ਪੂਜਦੇ ਹਨ। (ਇਨ੍ਹਾਂ ਮੂਰਖਾਂ ਦੇ ਹਿਰਦੇ) ਅੰਦਰ ਖੋਟ ਹੁੰਦਾ ਹੈ (ਪਰ) ਪੇਟ ਭਰਨ ਦੀ ਖ਼ਾਤਰ ਉਪਰੋਂ ਉਪਰੋਂ ਪੂਜਾ-ਪਾਠ ਕਰਦੇ ਹਨ। ਜਿਸ ਨੇ (ਆਪਣੇ) ਅੰਦਰੋਂ ਹਉਮੈ ਦੂਰ ਕਰ ਲਈ ਹੈ (ਜੇ ਅਜਿਹਾ ਕੋਈ ਪੁਰਖ) ਸਤਿਗੁਰੂ ਨੂੰ ਸੇਂਵਦਾ ਹੈ, ਉਹ ਸਦਾ ਸੁਖ ਪਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦਾ) ਇਕ ਨਾਮ ਹੀ ਪੜਨ ਤੇ ਗੁਣਨ ਯੋਗ ਹੈ (ਪਰ ਇਸ ਗਲ ਨੂੰ) ਕੋਈ ਵੀਚਾਰਵਾਨ ਪੁਰਸ਼ ਹੀ ਸਮਝਦਾ ਹੈ।੧।

**ਮ: ੩ ॥ ਨਾਂਗੇ ਆਵਣਾ, ਨਾਂਗੇ ਜਾਣਾ, ਹਰਿ ਹੁਕਮੁ ਪਾਇਆ ਕਿਆ ਕੀਜੈ॥ ਜਿਸ ਕੀ ਵਸਤੁ ਸੋਈ ਲੈ ਜਾਇਗਾ, ਰੋਸੁ ਕਿਸੈ ਸਿਉ ਕੀਜੈ॥ ਗੁਰਮੁਖਿ ਹੋਵੈ ਸੁ ਭਾਣਾ ਮੰਨੇ, ਸਹਜੇ ਹਰਿ ਰਸੁ ਪੀਜੈ॥ ਨਾਨਕ, ਸੁਖਦਾਤਾ ਸਦਾ ਸਲਾਹਿਹੁ, ਰਸਨਾ ਰਾਮੁ ਰਵੀਜੈ॥੨॥**

**ਪਦ ਅਰਥ:** ਕਿਆ ਕੀਜੈ-ਕੀ ਕੀਤਾ ਜਾ ਸਕਦਾ ਹੈ?। ਵਸਤੁ-ਚੀਜ਼। ਰੋਸੁ-ਗਿਲਾ, ਰੋਸਾ। ਕਿਸੈ ਸਿਉ-ਕਿਸ ਨਾਲ?। ਗੁਰਮੁਖਿ-ਗੁਰੂ ਅਨੁਸਾਰੀ। ਭਾਣਾ-ਰਜ਼ਾ। ਸਹਜੇ-ਸਹਿਜ ਸੁਭਾਵਿਕ ਹੀ। ਸਾਲਾਹਿਹੁ-ਸਿਮਰਦੇ ਰਹਿਓ। ਰਸਨਾ-ਜੀਭ ਨਾਲ। ਰਵੀਜੈ-ਜਪਣਾ ਚਾਹੀਦਾ ਹੈ।੨।

**ਅਰਥ:** (ਹੇ ਭਾਈ!) ਸੰਸਾਰ ਵਿਚ ਹਰੇਕ ਜੀਵ ਨੇ ਨੰਗਾ ਆਉਣਾ ਹੈ ਤੇ ਨੰਗੇ ਹੀ ਜਾਣਾ ਹੈ (ਇਹ) ਹਰੀ ਨੇ ਹੁਕਮ ਪਾ ਰਖਿਆ ਹੈ, (ਇਸ ਵਿਚ) ਕੀ ਕੋਈ ਕਰ ਸਕਦਾ ਹੈ? ਭਾਵ ਕੁਝ ਨਹੀ ਕਰ ਸਕਦਾ। ਜਿਸ (ਪਰਮੇਸ਼ਰ) ਦੀ (ਦਿਤੀ ਹੋਈ) ਵਸਤੂ ਭਾਵ ਜਿੰਦ ਹੈ, ਉਹੀ (ਇਸ ਨੂੰ) ਲੈ ਜਾਵੇਗਾ ਤਾਂ ਰੋਸ (ਗਿਲਾ) ਕਿਸ ਤੇ ਕਰੀਏ? (ਜੋ) ਗੁਰੂ ਅਨੁਸਾਰੀ ਹੁੰਦਾ ਹੈ ਉਹ (ਹਮੇਸ਼ਾਂ ਮਾਲਕ ਦੀ) ਰਜ਼ਾ ਮੰਨਦਾ ਹੈ ਅਤੇ ਸੁਭਾਵਿਕ ਹੀ ਹਰੀ (ਨਾਮ ਦਾ) ਰਸ ਪੀਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈਓ! ਜੋ) ਸੁਖ ਦੇਣ ਵਾਲਾ ਦਾਤਾ ਹੈ (ਉਸ ਨੂੰ) ਸਦਾ ਸਲਾਹਦੇ ਰਹੋ (ਅਤੇ) ਜੀਭ ਨਾਲ ਪ੍ਰਭੂ ਨੂੰ ਜਪਦੇ ਰਹੋ।੨।

ਪਉੜੀ ॥ ਗੜਿ ਕਾਇਆ ਸੀਗਾਰ, ਬਹੁ ਭਾਂਤਿ ਬਣਾਈ ॥ ਰੰਗ ਪਰੰਗ ਕਤੀਫਿਆ, ਪਹਿਰਹਿ ਧਰਮਾਈ ॥ ਲਾਲ ਸੁਪਦੇ ਦੁਲੀਚਿਆ, ਬਹੁ ਸਭਾ ਬਣਾਈ ॥ ਦੁਖੁ ਖਾਣਾ ਦੁਖੁ ਭੋਗਣਾ, ਗਰਬੈ ਗਰਬਾਈ ॥ ਨਾਨਕ, ਨਾਮੁ ਨ ਚੇਤਿਓ, ਅੰਤਿ ਲਏ ਛਡਾਈ ॥ ੨੪ ॥

## ਉਚਾਰਨ ਸੇਧ

ਬਿੰਦੀ ਸਹਿਤ : ਕਾਇਆਂ, ਸੀਗਾਰ, ਕਤੀਫਿਆਂ, ਪਹਰਹਿੰ, ਦੁਲੀਚਿਆਂ।

ਪਦ ਅਰਥ : ਕਾਇਆ-ਕਿਲ੍ਹੇ ਰੂਪੀ ਸਰੀਰ ਉਤੇ। ਬਹੁ-ਬਹੁਤ। ਭਾਂਤਿ-ਤਰੀਕਿਆਂ ਨਾਲ। ਰੰਗ ਪਰੰਗ-ਰੰਗ ਬਰੰਗੇ। ਕਤੀਫਿਆ-ਰੇਸ਼ਮੀ ਕਪੜਿਆਂ, ਪੁਸ਼ਾਕਾਂ। ਪਹਿਰਹਿ-ਪਹਿਨਦੇ ਹਨ। ਧਰਮਾਈ-ਮਾਇਆਧਾਰੀ। ਸੁਪੇਦ-ਸਫੈਦ, ਚਿੱਟੇ। ਦੁਲੀਚਿਆ-ਗਲੀਚੇ। ਬਹੁ-ਬਹੁਤ। ਸਭਾ-ਮਜਲਸ। ਗਰਬੈ ਗਰਬਾਈ-ਬਹੁਤ ਅਹੰਕਾਰ ਵਿੱਚ। ਨ ਚੇਤਿਓ-ਯਾਦ ਨਹੀਂ ਕੀਤਾ। ਅੰਤਿ-ਅੰਤ ਸਮੇਂ।

ਅਰਥ : (ਮਾਇਆਧਾਰੀ ਜੀਵ) ਸਰੀਰ ਰੂਪੀ ਕਿਲ੍ਹੇ ਉਤੇ ਕਈ ਪ੍ਰਕਾਰ ਦੇ ਸ਼ਿੰਗਾਰ ਬਣਾਈ ਰਖਦੇ ਹਨ। ਰੰਗ ਬਰੰਗੀ ਰੇਸ਼ਮੀ ਕਪੜੇ ਪਹਿਨਦੇ ਹਨ। ਲਾਲ ਤੇ ਚਿੱਟੇ ਗਲੀਚਿਆਂ ਉਤੇ ਬੈਠ ਕੇ ਬੜੀਆਂ ਮਜਲਸਾਂ ਲਾਉਂਦੇ ਹਨ। (ਉਨ੍ਹਾਂ ਦਾ) ਖਾਣਾ ਤੇ ਭੋਗਣਾ (ਮਾਨੋਂ) ਦੁਖ ਰੂਪ ਹੈ, ਅਤੇ ਬਹੁਤ ਅਹੰਕਾਰ ਵਿੱਚ (ਸਦਾ ਆਕੜੇ ਰਹਿੰਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਨੇ ਪ੍ਰਭੂ ਦਾ) ਨਾਮ ਨਹੀਂ ਜਪਿਆ (ਜਿਹੜਾ ਉਨ੍ਹਾਂ ਨੂੰ) ਅੰਤ ਸਮੇਂ (ਦੁੱਖਾਂ ਤੋਂ) ਛੁਡਾ ਲਏ ।੨੪।

## ਸਾਰੰਸ਼ ਅਤੇ ਸਿਧਾਂਤ

ਬਾਹਰਮੁਖੀ ਪਾਠ ਪੜ੍ਹਨ ਤੇ ਭੇਖ ਧਾਰਨ ਨਾਲ ਕੁਝ ਨਹੀਂ ਬਣਦਾ। ਸੰਸਾਰ ਵਿੱਚ ਜੀਵ ਨੰਗਾ ਆਉਂਦਾ ਤੇ ਨੰਗਾ ਹੀ ਚਲਾ ਜਾਂਦਾ ਹੈ। ਨਾਮ-ਚਿੰਤਨ ਤੋਂ ਬਿਨਾ ਸੁਭ ਦੁਖ ਭੋਗਣ ਸਮਾਨ ਹੈ।

ਸਲੋਕ ਮ: ੩ ॥ ਸਹਜੇ ਸੁਖਿ ਸੁਤੀ, ਸਬਦਿ ਸਮਾਇ ॥ ਆਪੇ ਪ੍ਰਭਿ ਮੇਲਿ ਲਈ ਗਲਿ ਲਾਇ ॥ ਦੁਬਿਧਾ ਚੂਕੀ, ਸਹਜਿ ਸੁਭਾਇ ॥ ਅੰਤਰਿ ਨਾਮੁ ਵਸਿਆ ਮਨਿ ਆਇ ॥ ਸੇ ਕੰਠਿ ਲਾਏ, ਜਿ ਭੰਨਿ ਘੜਾਇ ॥ ਨਾਨਕ, ਜੋ ਧੁਰਿ ਮਿਲੇ, ਸੇ ਹੁਣਿ ਆਨਿ ਮਿਲਾਇ ॥੧॥

ਪਦ ਅਰਥ : ਸੁਖਿ-ਸੁਖ ਵਿੱਚ। ਸੁਤੀ-ਟਿਕ ਗਈ। ਸਬਦਿ ਸਮਾਇ-(ਗੁਰੂ ਦੇ) ਸ਼ਬਦ ਵਿੱਚ ਲੀਨ ਹੋ ਕੇ। ਪ੍ਰਭਿ-ਪ੍ਰਭੂ ਨੇ। ਗਲਿ ਲਾਇ-ਗਲੇ ਨਾਲ ਲਾ ਕੇ। ਦੁਬਿਧਾ-ਦੁਚਿਤੀ, ਦੂਜਾ ਭਾਉ। ਚੂਕੀ-ਦੂਰ ਹੋ ਗਈ ਹੈ। ਅੰਤਰਿ-ਅੰਦਰ। ਸੇ-ਓਹ। ਕੰਠਿ-ਗਲ ਨਾਲ। ਜਿ-ਜਿਹੜੇ। ਭੰਨਿ ਘੜਾਏ-ਭੰਨੇ ਘੜੇ। ਧੁਰਿ-ਧੁਰੋਂ, ਪਹਿਲਾਂ ਤੋਂ। ਆਨਿ-ਲਿਆ ਕੇ।੧।

ਅਰਥ : (ਹੇ ਭਾਈ ! ਜੀਵ ਰੂਪ ਇਸਤਰੀ ਗੁਰੂ ਦੇ) ਸ਼ਬਦ ਵਿੱਚ ਲੀਨ ਹੋ ਕੇ ਸਹਿਜੇ ਹੀ (ਆਤਮਿਕ) ਸੁਖ ਵਿੱਚ ਟਿਕ ਗਈ। ਪ੍ਰਭੂ ਨੇ ਆਪ ਹੀ ਗਲ ਨਾਲ ਲਾ ਕੇ (ਆਪਣੇ ਨਾਲ) ਮੇਲ ਲਈ। ਸਹਜ ਸੁਭਾਵਿਕ ਹੀ (ਉਸ ਦੇ ਅੰਦਰ) ਦੁਚਿਤੀ ਦੂਰ ਹੋ ਗਈ। (ਉਸ ਦੇ) ਮਨ ਵਿੱਚ ਨਾਮ ਆ ਕੇ ਵੱਸ ਗਿਆ। ਜਿਹੜੇ (ਜੀਵ) ਭੰਨ ਕੇ ਘੜਾਏ ਗਏ (ਭਾਵ ਜਿਨ੍ਹਾਂ ਦਾ ਜੀਵਨ ਸਵਰ ਗਿਆ), ਓਹ (ਜੀਵ ਹਰੀ ਨੇ)

ਆਪਣੇ) ਗਲ ਨਾਲ ਲਾ ਲਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਪਹਿਲਾਂ ਤੋਂ ਹੀ (ਹਰੀ ਨਾਲ) ਮਿਲੇ ਹੋਏ ਸਨ, ਓਹਨਾਂ ਨੂੰ ਇਸ ਜਨਮ ਵਿਚ ਲਿਆ ਕੇ ਮੇਲ ਦਿਤਾ ਹੈ।੧।

**ਮ: ੩ ॥ ਜਿਨੀ੍ ਨਾਮੁ ਵਿਸਾਰਿਆ, ਕਿਆ ਜਪੁ ਜਾਪਹਿ ਹੋਰਿ॥ ਬਿਸਟਾ ਅੰਦਰਿ ਕੀਟ ਸੇ, ਮੁਠੇ ਧੰਧੈ ਚੋਰਿ॥ ਨਾਨਕ, ਨਾਮੁ ਨ ਵੀਸਰੈ, ਝੂਠੇ ਲਾਲਚ ਹੋਰਿ॥੨॥**

**ਪਦ ਅਰਥ:** ਜਿਨੀ-ਜਿਨ੍ਹਾਂ ਨੇ। ਬਿਸਟਾ-ਗੰਦਗੀ। ਕੀਟ-ਕੀੜੇ। ਮੁਠੇ-ਠਗੇ ਹੋਏ। ਧੰਧੈ ਚੋਰਿ-ਧੰਧੇ ਰੂਪੀ ਚੋਰ ਨੇ। ਹੋਰਿ-ਹੋਰ (ਲਾਲਚਾਂ ਵਿਚ)।

**ਅਰਥ:** ਜਿਨ੍ਹਾਂ (ਮਨੁੱਖਾਂ) ਨੇ (ਪਰਮੇਸ਼ਰ ਦਾ) ਨਾਮ ਭੁਲਾ ਦਿਤਾ ਹੈ, (ਓਹ) ਹੋਰ ਕੀ ਜਪ ਜਪਣ,ਭਾਵ ਹੋਰ ਕਿਸੇ ਜਪ ਦਾ ਕੋਈ ਲਾਭ ਨਹੀ ਹੈ। ਜਿਨ੍ਹਾਂ ਨੂੰ ਦੁਨੀਆਂ ਦੇ ਹੋਰ ਜੰਜਾਲ ਰੂਪ ਚੋਰਾਂ ਨੇ ਠੱਗਿਆ ਹੋਇਆ ਹੈ (ਓਹ) ਗੰਦਗੀ ਦੇ ਕੀੜਿਆਂ ਵਾਂਗ (ਕੁਰਲਾਂਦੇ, ਦੁਖੀ ਹੋਏ ਰਹਿੰਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਨੂੰ ਇਉਂ ਬੇਨਤੀ ਕਰਨੀ ਚਾਹੀਦੀ ਹੈ ਕਿ ਹੇ ਪ੍ਰਭ! ਕਿਰਪਾ ਕਰੋ ਕਿ) ਹੋਰ ਝੂਠੇ ਧੰਧਿਆਂ ਦੇ (ਲਾਲਚ ਵਿਚ ਨਾ ਪਾਓ) ਮੈਨੂੰ ਤੇਰਾ ਨਾਮ ਨਾ ਵਿਸਰੇ ਹੋਰ ਸਭ ਧੰਧੇ ਵਿਅਰਥ ਹਨ।੨।

**ਪਉੜੀ ॥ ਨਾਮੁ ਸਲਾਹਨਿ ਨਾਮੁ ਮੰਨਿ, ਅਸਥਿਰੁ ਜਗਿ ਸੋਈ॥ ਹਿਰਦੈ ਹਰਿ ਹਰਿ ਚਿਤਵੈ, ਦੂਜਾ ਨਹੀ ਕੋਈ॥ ਰੋਮਿ ਰੋਮਿ ਹਰਿ ਉਚਰੈ, ਖਿਨੁ ਖਿਨੁ ਹਰਿ ਸੋਈ॥ ਗੁਰਮੁਖਿ ਜਨਮੁ ਸਕਾਰਥਾ, ਨਿਰਮਲੁ ਮਲੁ ਖੋਈ॥ ਨਾਨਕ, ਜੀਵਦਾ ਪੁਰਖੁ ਧਿਆਇਆ, ਅਮਰਾਪਦੁ ਹੋਈ॥੨੫॥**

**ਪਦ ਅਰਥ:** ਸਾਲਾਹਨਿ-ਸਲਾਹੁੰਦੇ ਹਨ। ਮੰਨਿ-ਮਨ ਵਿਚ। ਅਸਥਿਰੁ-ਅਟੱਲ, ਪੱਕਾ। ਜਗਿ-ਜਗਤ ਵਿਚ। ਚਿਤਵੈ-ਯਾਦ ਕਰਦਾ ਹੈ। ਰੋਮਿ ਰੋਮਿ-ਰੋਮ ਰੋਮ ਦੁਆਰਾ, ਲੂੰ ਲੂੰ ਨਾਲ। ਉਚਰੈ-ਉਚਾਰਦਾ ਹੈ। ਸਕਾਰਥਾ-ਸਫਲ। ਖੋਈ-ਦੂਰ ਕਰਕੇ। ਜੀਵਦਾ ਪੁਰਖੁ-ਸਦਾ ਜ਼ਿੰਦਾ ਰਹਿਣ ਵਾਲਾ ਸਰਬ ਵਿਆਪਕ ਪੁਰਖ। ਅਮਰਾ ਪਦੁ-ਅਟਲ ਜੀਵਨ ਵਾਲਾ ਦਰਜਾ।

**ਅਰਥ:** (ਹੇ ਭਾਈ! ਜਿਹੜਾ ਮਨੁੱਖ) ਨਾਮ ਨੂੰ ਸਲਾਹੁੰਦਾ ਹੈ, ਨਾਮ ਨੂੰ ਮੰਨ ਵਿਚ (ਵਸਾਉਂਦਾ ਹੈ) ਓਹੀ (ਨਾਮ ਸਲਾਹੁਣ ਵਾਲਾ ਮਨੁੱਖ) ਜਗਤ ਵਿਚ ਅਟਲ ਹੈ। (ਓਹ) ਹਿਰਦੇ ਵਿਚ ਕੇਵਲ ਹਰੀ ਨੂੰ ਯਾਦ ਕਰਦਾ ਹੈ, ਦੂਜਾ ਕੋਈ (ਮਨ ਵਿਚ) ਨਹੀ (ਵਸਾਉਂਦਾ)। ਉਹ ਹਰ ਛਿਨ ਰੋਮ ਰੋਮ ਦੁਆਰਾ ਉਸੇ ਹਰੀ ਨੂੰ ਸਿਮਰਦਾ ਹੈ। ਗੁਰਮੁਖ ਦਾ ਜਨਮ ਸਫਲ ਹੋ ਗਿਆ ਹੈ (ਉਹ ਪਾਪਾਂ ਦੀ) ਮੈਲ ਦੂਰ ਕਰਕੇ ਪਵਿੱਤਰ ਹੋ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਮਨੁੱਖ ਨੇ) ਸਦਾ ਜੀਉਂਦੇ ਰਹਿਣ ਵਾਲੇ ਸਰਬ ਵਿਆਪਕ ਪੁਰਖ (ਪਰਮਾਤਮਾ) ਨੂੰ ਜਪਿਆ ਹੈ (ਜਿਸ ਕਰਕੇ ਉਸ ਨੂੰ) ਅਟਲ ਪਦਵੀ ਵਾਲਾ ਦਰਜਾ ਪ੍ਰਾਪਤ ਹੋ ਗਿਆ ਹੈ।੨੫।

# ਅਰਥ ਭੇਦ ਅਤੇ ਨਿਰਣੈ

## ਨਾਨਕ ਜੋ ਧੁਰਿ ਮਿਲੇ ਸੇ ਹੁਣਿ ਆਣਿ ਮਿਲਾਇ॥

ਵਖ ਵਖ ਅਰਥ:

੧. ਸ੍ਰੀ ਗੁਰੂ ਕਹਿਤੇ ਹੈਂ ਜੋ ਪੁਰਸ਼ (ਧੁਰਿ) ਆਦਿ ਰੂਪ ਪਰਮੇਸ਼ਰ ਮੈਂ ਮਿਲੇ ਹੈਂ ਸੇ ਹੁਣ ਔਰੋ ਕੋ ਸੰਸਾਰ ਤੇ (ਆਣਿ) ਲਿਆਇ ਲਿਆਇ ਕਰ ਪਰਮੇਸਰ ਸਾਥ ਮਿਲਾਵਤੇ ਹੈਂ। [ਫ.ਸ.

੨. ਜਿਨ੍ਹਾਂ ਨੇ ਹਰੀ ਦੀ ਰਜ਼ਾ ਅਨੁਸਾਰ ਮਿਲਣਾ ਸੀ ਓਹ ਇਸ ਜੀਵਨ ਵਿਚ ਆਣ ਮਿਲੇ ਹਨ। [ਸ਼ਬਦਾਰਥ

੩. ਨਾਨਕ ਜਿਹੜੇ ਮਨੁੱਖ ਧੁਰੋਂ ਹੀ ਪ੍ਰਭ ਨਾਲ ਮਿਲੇ ਚਲੇ ਆ ਰਹੇ ਹਨ, ਉਹਨਾਂ ਨੂੰ ਇਸ ਜਨਮ ਵਿਚ ਭੀ ਲਿਆ ਕੇ ਆਪਣੇ ਵਿਚ ਮਿਲਾਈ ਰਖਦਾ ਹੈ। [ਦਰਪਣ

**ਨਿਰਣੈ**: ਇਸ ਪੰਕਤੀ ਵਿਚ ਹੋਰਾਂ ਨੂੰ ਲਿਆ ਕੇ ਮਿਲਾਉਣ ਵਾਲੀ ਗਲ ਜੋ ਨੰ. ੧ ਦੇ ਸਾਹਮਣੇ ਅੰਕਿਤ ਹੈ, ਠੀਕ ਨਹੀਂ ਜਾਪਦੀ।

ਇਸ ਪੰਗਤੀ ਦੇ ਅਰਥ ਬੜੇ ਸਰਲ ਹਨ। ਗੁਰੂ ਬਾਬਾ ਜੀ ਫੁਰਮਾਉਂਦੇ ਹਨ ਕਿ ਜਿਹੜੇ (ਮਨੁੱਖ) ਪਹਿਲਾਂ ਤੋਂ (ਪ੍ਰਭੂ ਨਾਲ) ਮਿਲੇ ਹੋਏ ਸਨ ਓਹ ਹੁਣ (ਭਾਵ ਇਸ ਜਨਮ ਵਿਚ) ਲਿਆ ਕੇ ਵੀ ਆਪਣੇ ਨਾਲ ਮਿਲਾਏ ਹੋਏ ਹਨ।

# ਸਾਰੰਸ਼ ਅਤੇ ਸਿਧਾਂਤ

ਇਹ ਦੋਵੇਂ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਉਚਾਰਨ ਕੀਤੇ ਹੋਏ ਹਨ। ਪਹਿਲੇ ਸਲੋਕ ਵਿੱਚ ਗੁਰੂ ਦੇ ਸ਼ਬਦ ਵਿਚ ਲੀਨ ਹੋ ਕੇ ਪੂਰਨ ਸੁਖ ਵਾਲੀ ਅਵਸਥਾ ਨੂੰ ਮਾਣਨ ਦਾ ਜ਼ਿਕਰ ਕੀਤਾ ਹੈ। ਮਨ ਵਿਚ ਨਾਮ ਵਸਣ ਦੀ ਇਹ ਨਿਸ਼ਾਨੀ ਹੈ ਕਿ ਦ੍ਵੈਤ ਭਾਉ ਦੂਰ ਹੋ ਜਾਂਦਾ ਹੈ। ਮਨ ਸ਼ਬਦ ਦੀ ਸਚੀ ਟਕਸਾਲ ਵਿਚ ਘੜਿਆ ਜਾਂਦਾ ਹੈ। ਘੜੇ ਹੋਏ ਮਨ ਨੂੰ ਹਰੀ ਆਪਣੇ ਗਲ ਨਾਲ ਲਾਉਂਦਾ ਹੈ।

ਦੂਜੇ ਸਲੋਕ ਵਿਚ ਨਾਮ ਵਿਸਾਰ ਕੇ ਜੀਉਣ ਵਾਲਿਆਂ ਦੀ ਦਸ਼ਾ ਦਾ ਵਰਨਣ ਹੈ। ਨਾਮ ਵਲੋਂ ਜੋ ਦਿਲ ਚੁਰਾਂਦੇ ਹਨ ਉਹ ਸੰਸਾਰਕ ਧੰਧਿਆਂ ਵਿਚ ਇਉਂ ਫਸੇ ਪਏ ਹਨ ਜਿਵੇਂ ਵਿਸ਼ਟਾ ਵਿਚ ਕੀੜੇ। ਗੁਰਵਾਕ ਹਨ:-

**ਸੁੰਦਰ ਸੇਜ ਅਨੇਕ ਸੁਖ, ਰਸ ਭੋਗਣ ਪੂਰੇ॥**
**ਗ੍ਰਿਹ ਸੋਇਨ ਚੰਦਨ ਸੁਗੰਧ, ਲਾਇ ਮੋਤੀ ਹੀਰੇ॥**
**ਮਨ ਇਛੈ ਸੁਖ ਮਾਣਦਾ, ਕਿਛੁ ਨਾਹਿ ਵਿਸੂਰੇ॥**
**ਸੋ ਪ੍ਰਭੁ ਚਿਤਿ ਨ ਆਵਈ, ਵਿਸਟਾ ਕੇ ਕੀਰੇ॥**
**ਬਿਨੁ ਹਰਿ ਨਾਮ ਨ ਸਾਂਤਿ ਹੋਇ, ਕਿਤੁ ਬਿਧਿ ਮਨੁ ਧੀਰੇ॥** [ਪੰ. ੭੦੭

ਪਉੜੀ ਵਿਚ ਗੁਰੂ ਦੁਆਰਾ ਮਨੁਖਾ ਜਨਮ ਨੂੰ ਸਫਲਾਉਣ ਵਾਲੇ ਜਗਿਆਸੂ ਦੇ ਜੀਵਨ ਦਰਸ਼ਨ ਕਰਾਏ ਹਨ। ਜੋ ਮਨੁੱਖ ਨਾਮ ਨੂੰ ਸਲਾਹੁੰਦਾ ਹੈ, ਨਾਮ ਨੂੰ ਮੰਨਦਾ ਹੈ, ਸੁਆਸ ਸੁਆਸ ਵਾਹਿਗੁਰੂ ਦਾ ਸਿਮਰਨ ਕਰਦਾ ਹੈ, ਉਹ ਅਮਰ ਪਦਵੀ ਨੂੰ ਪ੍ਰਾਪਤ ਹੁੰਦਾ ਹੈ ਅਤੇ 'ਅਸਥਿਰੁ ਜਗਿ ਸੋਈ' ਹੈ।

**ਸਲੋਕ ਮ: ੩ ॥ ਜਿਨੀ ਨਾਮੁ ਵਿਸਾਰਿਆ, ਬਹੁ ਕਰਮ ਕਮਾਵਹਿ ਹੋਰਿ॥ ਨਾਨਕ ਜਮਪੁਰਿ ਬਧੇ ਮਾਰੀਅਹਿ, ਜਿਉ ਸੰਨੀ ਉਪਰਿ ਚੋਰ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਮਾਵਹਿਂ, ਮਾਰੀਅਹਿਂ, ਜਿਉਂ।

**ਪਦ ਅਰਥ:** ਕਮਾਵਹਿ-ਕਮਾਉਂਦੇ ਹਨ। ਜਮਪੁਰਿ-ਜਮ ਰਾਜ ਦੀ ਨਗਰੀ ਵਿਚ। ਬਧੇ-ਬੰਨ੍ਹੇ ਹੋਏ। ਮਾਰੀਅਹਿ-ਮਾਰੇ ਜਾਂਦੇ ਹਨ। ਜਿਉ-ਜਿਵੇਂ। ਸੰਨੀ ਉਪਰਿ-ਸੰਨ੍ਹ ਉਤੇ।੧।

**ਅਰਥ:** ਜਿਨ੍ਹਾਂ ਨੇ (ਪ੍ਰਭੂ ਦਾ) ਨਾਮ ਵਿਸਾਰ ਦਿਤਾ ਹੈ (ਅਤੇ ਹੋਰ) ਕਈ ਪ੍ਰਕਾਰ ਦੇ ਕਰਮ ਕਰਦੇ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ) ਜਮ ਦੀ ਨਗਰੀ ਵਿਚ ਬੱਧੇ ਹੋਏ (ਉਸ ਤਰ੍ਹਾਂ) ਮਾਰੇ ਜਾਂਦੇ ਹਨ ਜਿਵੇਂ ਸੰਨ੍ਹ ਉਤੋਂ (ਫੜੇ ਹੋਏ) ਚੋਰ ਮਾਰੇ ਕੁੱਟੇ ਜਾਂਦੇ ਹਨ।੧।

**ਮ: ੫ ॥ ਧਰਤਿ ਸੁਹਾਵੜੀ, ਆਕਾਸੁ ਸੁਹੰਦਾ, ਜਪੰਦਿਆ ਹਰਿਨਾਉ॥ ਨਾਨਕ, ਨਾਮ ਵਿਹੂਣਿਆ, ਤਿਨ ਤਨ ਖਾਵਹਿ ਕਾਉ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਪੰਦਿਆਂ, ਹਰਿਨਾਉਂ, ਵਿਹੁਣਿਆਂ, ਖਾਵਹਿਂ, ਕਾਉਂ।

**ਪਦ ਅਰਥ:** ਸੁਹਾਵੜੀ-ਸੋਹਣੀ। ਸੁਹੰਦਾ-ਸੋਹਣਾ। ਵਿਹੂਣਿਆ-ਸਖਣਿਆਂ। ਤਿਨ ਤਨ-ਉਨ੍ਹਾਂ ਦੇ ਸਰੀਰ ਨੂੰ। ਕਾਉ-ਕਾਂ (ਭਾਵ ਵਿਸ਼ੇ ਵਿਕਾਰ)।

**ਅਰਥ:** ਹਰੀ ਦਾ ਨਾਮ ਜਪਣ ਵਾਲਿਆਂ ਨੂੰ ਧਰਤੀ ਸੋਹਣੀ ਆਕਾਸ਼ ਵੀ ਸੋਹਣਾ ਲਗਦਾ ਹੈ (ਕਿਉਂਕਿ ਉਨ੍ਹਾਂ ਦੇ ਹਿਰਦੇ ਅੰਦਰ 'ਖੁਨਕ ਨਾਮ ਖੁਦਾਇਆ' ਨਾਲ ਤ੍ਰਿਪਤ ਹੁੰਦੇ ਹਨ।) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁਖ) ਨਾਮ ਤੋਂ ਸਖਣੇ ਹਨ, ਉਨ੍ਹਾਂ ਦੇ ਸਰੀਰ (ਵਿਸ਼ੇ ਵਿਕਾਰਾਂ ਰੂਪੀ) ਕਾਂ ਖਾਂਦੇ ਹਨ।੨।

**ਪਉੜੀ ॥ ਨਾਮੁ ਸਲਾਹਨਿ ਭਾਉ ਕਰਿ, ਨਿਜ ਮਹਲੀ ਵਾਸਾ॥ ਓਇ ਬਾਹੁੜਿ ਜੋਨਿ ਨ ਆਵਨੀ, ਫਿਰਿ ਹੋਹਿ ਨ ਬਿਨਾਸਾ॥ ਹਰਿ ਸੇਤੀ ਰੰਗਿ ਰਵਿ ਰਹੇ, ਸਭ ਸਾਸ ਗਿਰਾਸਾ॥ ਹਰਿ ਕਾ ਰੰਗੁ ਕਦੇ ਨ ਉਤਰੈ, ਗੁਰਮੁਖਿ ਪਰਗਾਸਾ॥ ਓਇ ਕਿਰਪਾ ਕਰਿ ਕੈ ਮੇਲਿਅਨੁ, ਨਾਨਕ ਹਰਿ ਪਾਸਾ॥੨੯॥**

**ਪਦ ਅਰਥ:** ਭਾਉ ਕਰਿ-ਪ੍ਰੇਮ ਕਰਕੇ। ਨਿਜ ਮਹਲੀ-ਆਪਣੇ ਅਸਲੀ ਘਰ, ਭਾਵ ਹਰੀ ਦੀ ਹਜ਼ੂਰੀ ਵਿਚ। ਬਹੁੜਿ-ਮੁੜ ਕੇ। ਜੋਨਿ-ਜੂਨਾਂ ਵਿਚ। ਹੋਹਿ ਨ ਬਿਨਾਸਾ-ਨਾਸ਼ ਨਹੀਂ ਹੁੰਦੇ। ਹਰਿ ਸੇਤੀ-ਹਰੀ ਨਾਲ। ਰੰਗਿ-ਪ੍ਰੇਮ ਨਾਲ। ਰਵਿ ਰਹੇ-ਰਚੇ ਮਿਚੇ ਹੋਏ ਹਨ। ਸਾਸ ਗਿਰਾਸਾ-ਸਾਸ ਲੈਂਦਿਆਂ ਅਤੇ ਗਿਰਾਹੀ ਖਾਂਦਿਆਂ, ਭਾਵ ਸਦਾ ਹੀ। ਓਇ-ਓਹ। ਮੇਲਿਅਨੁ-ਉਸ (ਪ੍ਰਭੂ ਨੇ) ਮੇਲ ਲਏ ਹਨ।

**ਅਰਥ:** (ਜਿਹੜੇ ਮਨੁੱਖ) ਪ੍ਰੇਮ ਨਾਲ ਹਰੀ ਦਾ ਸਿਮਰਨ ਕਰਦੇ ਹਨ ਉਨ੍ਹਾਂ ਦਾ ਆਪਣੇ ਘਰ ਭਾਵ ਹਰੀ ਦੀ ਹਜ਼ੂਰੀ ਵਿਚ ਵਾਸਾ ਹੁੰਦਾ ਹੈ। ਉਹ ਮੁੜ ਕੇ ਜੂਨਾਂ ਵਿਚ ਨਹੀ ਪੈਂਦੇ, ਨਾ ਨਾਸ਼ ਹੁੰਦੇ ਹਨ। ਉਹ ਸੁਆਸ ਲੈਂਦਿਆਂ ਤੇ ਖਾਂਦਿਆਂ ਪੀਂਦਿਆਂ ਭਾਵ ਸਦਾ ਹੀ ਪ੍ਰਭੂ ਪ੍ਰੇਮ ਵਿਚ ਰੱਚੇ-ਮਿੱਚੇ ਰਹਿੰਦੇ ਹਨ। (ਉਨ੍ਹਾਂ ਨੂੰ) ਗੁਰੂ ਰਾਹੀ (ਆਤਮ) ਪ੍ਰਕਾਸ਼ ਹੋ ਗਿਆ ਹੈ, ਇਸ ਲਈ ਉਨ੍ਹਾਂ ਦੇ ਦਿਲੋਂ ਹਰੀ ਦਾ ਪ੍ਰੇਮ ਕਦੇ ਵੀ ਨਹੀ ਉਤਰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਨੇ) ਕਿਰਪਾ ਕਰਕੇ ਓਹ (ਪ੍ਰੇਮੀ ਆਪਣੇ ਨਾਲ) ਮੇਲ ਲਏ ਹਨ ਅਤੇ (ਉਹ ਸਦਾ) ਪ੍ਰਭੂ ਦੇ ਪਾਸ ਹੀ ਵਸਦੇ ਹਨ।੨੬।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦਾ ਨਾਮ ਵਿਸਾਰ ਕੇ ਹੋਰ ਹੋਰ ਕਰਮ ਕਰਨ ਵਾਲਾ (ਮਨੁੱਖ) ਮਾਨੋ ਚੋਰ ਹੈ। ਗੁਰਵਾਕ ਹਨ:-

**ਹਰਿ ਕ੍ਰਾ ਨਾਮੁ ਜਿਨਿ ਮਨਿ ਨ ਆਰਾਧਾ॥**
**ਚੋਰ ਕੀ ਨਿਆਈ ਜਮਪੁਰਿ ਬਾਧਾ॥** [ਪੰ. ੨੪੦

ਦੂਜੇ ਸਲੋਕ ਵਿਚ ਨਾਮ ਜਪਦਿਆਂ ਹਰੇਕ ਚੀਜ਼ ਸੋਹਣੀ ਤੇ ਸੁਖਦਾਈ ਲਗਦੀ ਦਸੀ ਹੈ ਪਰ ਨਾਮ ਤੋਂ ਵਿਹੂਣਿਆਂ ਦੀ ਦੁਰਦਸ਼ਾ ਦਾ ਵੀ ਨਾਲ ਹੀ ਸੰਕੇਤ ਦਿਤਾ ਹੈ-'ਤਿਨ ਤਨ ਖਾਵਹਿ ਕਾਉ'

ਪਉੜੀ- ਪ੍ਰੇਮ ਨਾਲ ਪਰਮੇਸ਼ਰ ਦਾ ਨਾਮ ਸਿਮਰਦਿਆਂ ਐਸਾ ਰੰਗ ਚੜ੍ਹਦਾ ਹੈ ਜੋ ਆਪਣੇ ਅਸਲੀ ਘਰ ਭਾਵ ਹਰੀ ਦੀ ਹਜ਼ੂਰੀ ਵਿਚ ਵਾਸਾ ਕਰਾ ਦਿੰਦਾ ਹੈ।

**ਸਲੋਕ ਮ: ੩ ॥ ਜਿਚਰੁ ਇਹੁ ਮਨੁ ਲਹਰੀ ਵਿਚਿ ਹੈ, ਹਉਮੈ ਬਹੁਤੁ ਅਹੰਕਾਰੁ॥ ਸਬਦੈ ਸਾਦੁ ਨ ਆਵਈ, ਨਾਮਿ ਨ ਲਗੈ ਪਿਆਰੁ॥ ਸੇਵਾ ਥਾਇ ਨ ਪਵਈ ਤਿਸ ਕੀ, ਖਪਿ ਖਪਿ ਹੋਇ ਖੁਆਰੁ॥ ਨਾਨਕ, ਸੇਵਕੁ ਸੋਈ ਆਖੀਐ, ਜੋ ਸਿਰੁ ਧਰੇ ਉਤਾਰਿ॥ ਸਤਿਗੁਰ ਕਾ ਭਾਣਾ ਮੰਨਿ ਲਏ, ਸਬਦੁ ਰਖੈ ਉਰਧਾਰਿ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਲਹਰੀ, ਹਉਮੈਂ, ਥਾਇਂ,

**ਪਦ ਅਰਥ:** ਜਿਚਰੁ-ਜਿਤਨਾ ਚਿਰ। ਲਹਰੀ-(ਮਾਇਆ ਦੀਆਂ) ਲਹਿਰਾਂ ਵਿਚ। ਸਾਦੁ-ਰੱਸ। ਨਾਮਿ-ਨਾਮ ਵਿਚ। ਥਾਇ ਨ ਪਵਈ-ਪਰਵਾਨ ਨਹੀ ਹੁੰਦੀ। ਖਪਿ ਖਪਿ-ਖਿਝ ਖਿਝ ਕੇ, ਭਾਵ ਦੁਖੀ ਹੋ ਕੇ। ਖੁਆਰ-ਖਜਲ ਹੁੰਦਾ ਰਹਿੰਦਾ ਹੈ। ਉਤਾਰਿ-ਲਾਹ ਕੇ (ਭਾਵ ਹੰਕਾਰ ਛਡ ਦੇਵੇ)।੧।

**ਅਰਥ:** ਜਿਤਨਾ ਚਿਰ (ਕਿਸੇ ਮਨੁਖ ਦਾ) ਇਹ ਮਨ (ਮਾਇਆ ਦੀਆਂ) ਲਹਿਰਾਂ ਵਿਚ ਹੈ (ਉਤਨਾ ਚਿਰ) ਇਸ ਦੇ ਅੰਦਰ ਬਹੁਤ ਅਹੰਕਾਰ ਹੁੰਦਾ ਹੈ, (ਉਸ ਨੂੰ ਸਤਿਗੁਰੂ ਦੇ) ਸ਼ਬਦ ਦਾ ਰੱਸ ਨਹੀ ਆਉਂਦਾ (ਅਤੇ ਇਸ ਦਾ) ਨਾਮ ਵਿਚ ਪਿਆਰ ਨਹੀ ਬਣਦਾ। ਉਸ ਦੀ ਕੀਤੀ ਗਈ ਸੇਵਾ ਵੀ (ਪ੍ਰਭੂ ਦਰਗਾਹ ਵਿਚ) ਪਰਵਾਨ ਨਹੀ ਹੁੰਦੀ (ਉਹ) ਖਿਝ ਖਿਝ ਕੇ ਦੁਖੀ ਤੇ ਖਜ਼ਲ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੇਵਕ

ਉਸ ਨੂੰ ਆਖਿਆ ਜਾਂਦਾ ਹੈ ਜਿਹੜਾ ਆਪਣਾ ਸਿਰ ਲਾਹ ਕੇ ਗੁਰੂ ਦੇ ਅਗੇ ਰਖ ਦਿੰਦਾ ਹੈ। (ਉਹ) ਸਤਿਗੁਰੂ ਦਾ ਭਾਣਾ ਕਬੂਲ ਕਰਦਾ ਅਤੇ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਟਿਕਾਈ ਰਖਦਾ ਹੈ।੧।

**ਮ: ੩ ॥ ਸੋ ਜਪੁ ਤਪੁ ਸੇਵਾ ਚਾਕਰੀ, ਜੋ ਖਸਮੈ ਭਾਵੈ॥ ਆਪੇ ਬਖਸੇ ਮੇਲਿ ਲਏ, ਆਪਤੁ ਗਵਾਵੈ॥ ਮਿਲਿਆ ਕਦੇ ਨ ਵੀਛੁੜੈ, ਜੋਤੀ ਜੋਤਿ ਮਿਲਾਵੈ॥ ਨਾਨਕ, ਗੁਰ ਪਰਸਾਦੀ ਸੋ ਬੁਝਸੀ, ਜਿਸ ਆਪਿ ਬੁਝਾਵੈ॥੨॥**

**ਪਦ ਅਰਥ:** ਚਾਕਰੀ-ਨੌਕਰੀ। ਖਸਮੈ-ਮਾਲਕ (ਪ੍ਰਭੂ) ਨੂੰ। ਆਪਤੁ-ਆਪਾ ਭਾਵ, ਅਹੰਕਾਰ ਗੁਰਪਰਸਾਦੀ-ਗੁਰੂ ਦੀ ਕਿਰਪਾ ਨਾਲ।

**ਅਰਥ:** (ਹੇ ਭਾਈ!) ਜੋ (ਕਾਰ) ਮਾਲਕ (ਪ੍ਰਭੂ) ਨੂੰ ਚੰਗੀ ਲਗਦੀ ਹੈ (ਅਸਲ ਵਿਚ) ਉਹ (ਕਾਰ ਹੀ) ਜਪ ਤਪ ਤੇ ਸੇਵਾ ਚਾਕਰੀ ਹੈ। ਹਰੀ ਆਪੇ ਬਖਸ਼ਦਾ ਹੈ, ਆਪਣੇ ਨਾਲ ਮੇਲ ਲੈਂਦਾ ਹੈ ਤੇ ਸਾਡੇ ਅੰਦਰੋਂ ਆਪਾ-ਭਾਵ ਗਵਾਉਂਦਾ ਹੈ। (ਇਸ ਤਰ੍ਹਾਂ ਮਿਲਿਆ ਹੋਇਆ ਮਨੁੱਖ) ਹਰੀ ਨਾਲੋਂ ਕਦੇ ਨਹੀਂ ਵਿਛੜਦਾ। ਉਹ ਆਪਣੀ ਜੋਤ ਨੂੰ ਹਰੀ ਦੀ ਜੋਤਿ ਵਿਚ ਮਿਲ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ ਉਹ ਮਨੁੱਖ ਹਰੀ ਨੂੰ ਸਮਝਦਾ ਹੈ ਜਿਸ ਨੂੰ ਉਹ ਆਪ ਸਮਝਾਉਂਦਾ ਹੈ।੨।

**ਪਉੜੀ ॥ ਸਭੁ ਕੋ ਲੇਖੇ ਵਿਚਿ ਹੈ, ਮਨਮੁਖੁ ਅਹੰਕਾਰੀ॥ ਹਰਿਨਾਮੁ ਕਦੇ ਨ ਚੇਤਈ, ਜਮਕਾਲੁ ਸਿਰਿ ਮਾਰੀ॥ ਪਾਪ ਬਿਕਾਰ ਮਨੂਰ ਸਭਿ, ਲਦੇ ਬਹੁ ਭਾਰੀ॥ ਮਾਰਗੁ ਬਿਖਮੁ ਡਰਾਵਣਾ, ਕਿਉ ਤਰੀਐ ਤਾਰੀ॥ ਨਾਨਕ, ਗੁਰਿ ਰਾਖੇ ਸੇ ਉਬਰੇ, ਹਰਿਨਾਮਿ ਉਧਾਰੀ॥੨੭॥**

**ਪਦ ਅਰਥ:** ਕੋ-ਕੋਈ। ਲੇਖੇ ਵਿਚਿ-ਹਿਸਾਬ ਵਿਚ, ਉਸ ਦੀ ਮਰਯਾਦਾ ਵਿਚ। ਨ ਚੇਤਈ-ਯਾਦ ਨਹੀਂ ਕਰਦਾ। ਸਿਰਿ ਮਾਰੀ-ਸਿਰ ਉਤੇ ਮਾਰਦਾ ਹੈ। ਪਾਪ ਬਿਕਾਰ-ਬੁਰੇ ਕੰਮ। ਮਨੂਰ-ਸੜਿਆ ਹੋਇਆ ਲੋਹਾ। ਬਿਖਮੁ-ਔਖਾ। ਕਿਉ-ਕਿਸ ਤਰ੍ਹਾਂ?। ਗੁਰਿ-ਗੁਰੂ ਨੇ। ਉਬਰੇ-ਬਚ ਗਏ। ਹਰਿ ਨਾਮਿ-ਹਰੀ ਨਾਮ ਨੇ। ਉਧਾਰੀ-ਤਾਰ ਲਏ ਹਨ।

**ਅਰਥ:** ਹਰੇਕ ਜੀਵ (ਉਸ ਪ੍ਰਭੂ ਦੀ ਬਣੀ ਮਰਯਾਦਾ ਵਾਲੇ) ਹਿਸਾਬ ਵਿਚ ਹੈ (ਪਰ) ਆਪ-ਹੁਦਰਾ ਮਨੁੱਖ ਅਹੰਕਾਰ ਕਰਦਾ ਹੈ। (ਉਹ) ਕਦੀ ਵੀ ਹਰੀ ਨਾਮ ਨੂੰ ਯਾਦ ਨਹੀ ਕਰਦਾ, ਜਮਕਾਲ ਉਸ ਦੇ ਸਿਰ ਉਤੇ (ਡੰਡਾ) ਮਾਰਦਾ ਹੈ, ਉਸ ਨੇ ਗਲੇ-ਸੜੇ ਲੋਹੇ ਵਾਂਗ ਆਪਣੇ ਆਪ ਉਤੇ ਪਾਪਾਂ ਤੇ ਵਿਕਾਰਾਂ ਦਾ ਵਡਾ ਭਾਰ ਲੱਦਿਆ ਹੈ। (ਜੀਵ ਦਾ ਜੀਵਨ) ਰਸਤਾ ਬੜਾ ਔਖਾ ਤੇ ਡਰਾਉਣਾ ਹੈ, ਉਹ ਕਿਸ ਤਰ੍ਹਾਂ ਸੰਸਾਰ ਸਮੁੰਦਰ ਨੂੰ ਤਰੇਗਾ? (ਭਾਵ ਨਹੀ ਤਰ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿਜਿਹੜੇ ਜੀਵ) ਗੁਰੂ ਨੇ (ਆਪਣੀ ਮਿਹਰ ਨਾਲ) ਰਖ ਲਏ ਹਨ ਉਹੀ ਹੀ ਬਚੇ ਹਨ ਪ੍ਰਭੂ ਦੇ ਨਾਮ ਨੇ ਉਨ੍ਹਾਂ ਨੂੰ ਤਾਰ ਲਿਆ ਹੈ।੨੭।

# ਸਾਰੰਸ਼ ਅਤੇ ਸਿਧਾਂਤ

ਜਗਤ ਦੀਆਂ ਲਹਿਰਾਂ ਵਿਚ ਖਿੰਡਾਉ ਹੀ ਖਿੰਡਾਉ ਹੈ। ਹਉਮੈ ਛਡ ਕੇ ਮਨ ਦੀ ਪੂਰਨ ਇਕਾਗਰਤਾ ਨਾਲ ਗੁਰ-ਪਰਮੇਸ਼ਰ ਜੀ ਦੀ ਸੇਵਾ ਕਰੀਏ ਤਾਂ ਸਚੇ ਨਾਮ ਨਾਲ ਪਿਆਰ ਪੈਂਦਾ ਹੈ। ਆਪਾ-ਭਾਵ ਗਵਾ ਕੇ ਹਰੀ ਦੇ ਭਾਣੇ ਵਿਚ ਚਲ ਕੇ ਹੀ ਗੁਰੂ ਦੀ ਕਿਰਪਾ ਦੁਆਰਾ ਰਬੀ ਬਖਸ਼ਿਸ਼ ਦਾ ਪਾਤਰ ਬਣ ਸਕੀਦਾ ਹੈ। ਪਉੜੀ ਵਿਚ ਇਹ ਗਿਆਨ ਬਖਸ਼ਿਆ ਹੈ ਕਿ ਆਪ-ਹੁਦਰਾ ਮਨੁੱਖ ਗਿਣਤੀ ਤੇ ਹੰਕਾਰ ਵਿਚ ਪਿਆ ਰਹਿੰਦਾ ਹੈ ਕਿਉਂਕਿ ਉਹ ਨਾਮ ਨਹੀ ਸਿਮਰਦਾ। ਬਿਖਮ ਸਾਗਰ ਤੋਂ ਤਰਣ ਦਾ ਇਕੋ ਇਕ ਰਾਹ ਹੈ:-

**ਨਾਨਕ, ਗੁਰਿ ਰਾਖੇ ਸੇ ਉਬਰੇ ਹਰਿ ਨਾਮਿ ਉਧਾਰੀ॥**

**ਬਿਖਮੁ ਸਾਗਰੁ ਤੇਈ ਜਨ ਤਰੈ॥ ਨਾਨਕ ਜਾ ਕਉ ਨਦਰਿ ਕਰੇ॥** [ਪੰ. ੧੯੩

**ਸਲੋਕ ਮ: ੩ ॥ ਵਿਣੁ ਸਤਿਗੁਰ ਸੇਵੇ ਸੁਖੁ ਨਹੀ, ਮਰਿ ਜੰਮਹਿ ਵਾਰੋ ਵਾਰ॥ ਮੋਹ ਠਗਉਲੀ ਪਾਈਅਨੁ, ਬਹੁ ਦੂਜੈ ਭਾਇ ਵਿਕਾਰ॥ ਇਕਿ, ਗੁਰਪਰਸਾਦੀ ਉਬਰੇ, ਤਿਸੁ ਜਨ ਕਉ ਕਰਹਿ ਸਭਿ ਨਮਸਕਾਰ॥ ਨਾਨਕ, ਅਨਦਿਨੁ ਨਾਮੁ ਧਿਆਇ ਤੂ ਅੰਤਰਿ, ਜਿਤੁ ਪਾਵਹਿ ਮੋਖ ਦੁਆਰ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਹੀ, ਜੰਮਹਿੰ, ਕਰਹਿੰ, ਪਾਵਹਿੰ,

**ਪਦ ਅਰਥ:** ਮਰਿ ਜੰਮਹਿ-ਮਰ ਕੇ ਜੰਮਦੇ ਹਨ। ਵਾਰੋ ਵਾਰ-ਬਾਰ ਬਾਰ। ਮੋਹ ਠਗਉਲੀ-ਮੋਹ ਦੀ ਠਗ ਬੂਟੀ ਵਿਚ। ਪਾਈਅਨੁ-ਪਾਏ ਜਾਂਦੇ ਹਨ। ਬਹੁ-ਬਹੁਤੇ। ਦੂਜੈ ਭਾਇ-(ਪ੍ਰਭੂ ਨੂੰ ਛਡ ਕੇ) ਹੋਰ ਦੇ ਪਿਆਰ ਵਿਚ। ਵਿਕਾਰ-ਮੰਦੇ ਕੰਮ। ਇਕਿ-ਕਈ। ਉਬਰੇ-ਬਚ ਗਏ। ਅਨਦਿਨੁ-ਰਾਤ ਦਿਨ। ਅੰਤਰਿ-(ਹਿਰਦੇ) ਅੰਦਰ। ਜਿਤੁ-ਜਿਸ। ਮੋਖਦੁਆਰ-ਮੁਕਤੀ ਦਾ ਦੁਆਰਾ।੧।

**ਅਰਥ:** ਸਤਿਗੁਰੂ ਦੀ ਸੇਵਾ ਤੋਂ ਬਿਨਾ ਕਿਸੇ ਨੂੰ ਸੁਖ ਨਹੀ ਮਿਲਦਾ, (ਸਾਰੇ) ਬਾਰ ਬਾਰ ਮਰ ਕੇ ਜੰਮਦੇ ਤੇ ਮਰਦੇ ਰਹਿੰਦੇ ਹਨ। (ਉਹ ਮਾਇਆ) ਮੋਹਣੀ ਦੀ ਠਗਬੂਟੀ ਖਾ ਕੇ, (ਹਰੀ ਨੂੰ ਛਡ) ਹੋਰ ਦੂਜੇ ਦੇ ਪਿਆਰ ਵਿਚ ਮੰਦੇ ਕੰਮ ਕਰਦੇ ਹਨ। ਕਈ ਗੁਰੂ ਦੀ ਕਿਰਪਾ ਨਾਲ (ਇਸ ਠਗਬੂਟੀ ਤੋਂ) ਬਚ ਗਏ ਹਨ,(ਜੋ) ਬਚਿਆ ਹੈ ਉਸ ਜਨ ਨੂੰ ਸਾਰੇ ਲੋਕ ਨਮਸਕਾਰ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਤੂੰ ਦਿਨ ਰਾਤ (ਭਾਵ ਹਰ ਵੇਲੇ ਹਿਰਦੇ) ਅੰਦਰ (ਪ੍ਰਭੂ ਦਾ) ਨਾਮ ਜਪ ਜਿਸ ਨਾਲ ਮੁਕਤੀ ਦਾ ਦੁਆਰਾ ਪ੍ਰਾਪਤ ਕਰ ਲਵੇਂ।੧।

**ਮ: ੩ ॥ ਮਾਇਆ ਮੋਹਿ ਵਿਸਾਰਿਆ, ਸਚੁ ਮਰਣਾ ਹਰਿਨਾਮੁ॥ ਧੰਧਾ ਕਰਤਿਆ ਜਨਮੁ ਗਇਆ, ਅੰਦਰਿ ਦੁਖੁ ਸਹਾਮੁ॥ ਨਾਨਕ, ਸਤਿਗੁਰੁ ਸੇਵਿ ਸੁਖੁ ਪਾਇਆ, ਜਿਨ ਪੂਰਬਿ ਲਿਖਿਆ ਕਰਾਮੁ॥੨॥**

**ਪਦ ਅਰਥ:** ਮਾਇਆ ਮੋਹਿ-ਮਾਇਆ ਦੇ ਮੋਹ ਵਿਚ (ਲਗ ਕੇ)। ਕਰਤਿਆ-ਕਰਦਿਆਂ। ਸਹਾਮੁ-ਸਹਾਰਦਾ ਹੈ। ਸੇਵਿ-ਸੇਵ ਕੇ। ਪੂਰਬਿ-ਪਹਿਲਾਂ ਤੋਂ। ਕਰਾਮੁ-ਕਰਮ।

**ਅਰਥ**: ਮੌਤ (ਅਟੱਲ) ਹੈ, ਪਰਮਾਤਮਾ ਦਾ ਨਾਮ ਸਦਾ ਥਿਰ ਰਹਿਣ ਵਾਲਾ ਹੈ ਪਰ ਮਾਇਆ ਦੇ ਮੋਹ ਵਿਚ (ਲਗ ਕੇ ਮਨੁੱਖ ਨੇ ਮਰਣਾ) ਭੁਲਾ ਦਿੱਤਾ ਹੈ। (ਜਿਸਨੇ ਮਾਇਆ ਦਾ) ਧੰਧਾ ਕਰਦਿਆਂ ਸਾਰਾ ਜਨਮ ਵਿਅਰਥ ਗੁਆ ਦਿਤਾ (ਸਭ ਕੁਝ ਉਹ ਆਪਣੇ ਮਨ) ਅੰਦਰ ਦੁਖ ਸਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਦੇ) ਮਥੇ ਉਤੇ ਪਹਿਲਾਂ ਤੋਂ ਹੀ (ਬਖਸ਼ਿਸ਼ ਰੂਪੀ) ਕਰਮ ਲਿਖਿਆ ਸੀ, ਉਨ੍ਹਾਂ ਨੇ) ਸਤਿਗੁਰੂ ਨੂੰ ਸੇਵ ਕੇ (ਆਤਮਿਕ) ਸੁਖ ਪਾਇਆ ਹੈ।੨।

**ਪਉੜੀ ॥ ਲੇਖਾ ਪੜੀਐ ਹਰਿਨਾਮੁ, ਫਿਰਿ ਲੇਖੁ ਨ ਹੋਈ॥ ਪੁਛਿ ਨ ਸਕੈ ਕੋਇ, ਹਰਿ ਦਰਿ ਸਦ ਢੋਈ॥ ਜਮਕਾਲੁ ਮਿਲੈ ਦੇ ਭੇਟ, ਸੇਵਕੁ ਨਿਤ ਹੋਈ॥ ਪੂਰੇ ਗੁਰ ਤੇ ਮਹਲੁ ਪਾਇਆ, ਪਤਿ ਪਰਗਟੁ ਲੋਈ॥ ਨਾਨਕ, ਅਨਹਦ ਧੁਨੀ ਦਰਿ ਵਜਦੇ, ਮਿਲਿਆ ਹਰਿ ਸੋਈ॥੨੮॥**

**ਪਦ ਅਰਥ**: ਪੜੀਐ-ਪੜ੍ਹੀਏ। ਹਰਿ ਦਰਿ-ਹਰੀ ਦੇ ਦਰ ਉਤੇ। ਢੋਈ-ਆਸਰਾ। ਮਿਲੈ-ਮਿਲਦਾ ਹੈ। ਦੇ ਭੇਟ-ਭੇਟਾ ਦੇ ਕੇ। ਮਹਲੁ-ਟਿਕਾਣਾ (ਨਾਮ ਸਰੂਪ)। ਪਤਿ-ਇਜ਼ਤ। ਲੋਈ-ਲੋਕ ਵਿਚ, ਜਗਤ ਵਿਚ। ਅਨਹਦ ਧੁਨੀ-ਇਕ ਰਸ ਧੁਨੀ ਵਾਲੇ (ਵਾਜੇ)।

**ਅਰਥ**: (ਹੇ ਭਾਈ! ਜੇ) ਹਰੀ ਨਾਮ ਦਾ ਲੇਖਾ ਪੜ੍ਹਾਏ ਤਾਂ ਫਿਰ (ਹੋਰ ਕੋਈ) ਲੇਖਾ (ਬਾਕੀ) ਨਹੀ ਰਹਿ ਜਾਂਦਾ। ਕੋਈ ਵੀ (ਵਿਅਕਤੀ) ਉਸ ਤੋਂ ਲੇਖਾ ਨਹੀ ਪੁਛ ਸਕਦਾ। ਹਰੀ ਦੇ ਦਰ ਉਤੇ (ਉਸ ਨੂੰ) ਸਦਾ ਆਸਰਾ ਮਿਲਦਾ ਹੈ। ਜਮਕਾਲ (ਵੀ ਉਸ ਅਗੇ) ਭੇਟਾ ਰਖ ਕੇ ਮਿਲਦਾ ਹੈ ਅਤੇ ਉਹ ਨਿਤ ਦਾ ਸੇਵਕ ਬਣ ਜਾਂਦਾ ਹੈ। ਪੂਰੇ ਸਤਿਗੁਰੂ ਤੋਂ ਰਬੀ ਦਰਬਾਰ ਪ੍ਰਾਪਤ ਹੁੰਦਾ ਹੈ ਤੇ ਦੁਨੀਆ ਵਿਚ ਇਜ਼ਤ ਪਰਗਟ (ਪ੍ਰਸਿਧ) ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਨੂੰ ਹਰੀ ਮਿਲ ਪੈਂਦਾ ਹੈ ਉਸ ਦੇ ਅੰਦਰ ਅਨਹਦ ਸ਼ਬਦ ਦੇ ਵਾਜੇ ਵਜਦੇ ਹਨ।੨੮।

## ਅਰਥ ਭੇਦ ਅਤੇ ਨਿਰਣੈ

### ਮਾਇਆ ਮੋਹਿ ਵਿਸਾਰਿਆ, ਸਚੁ ਮਰਣਾ ਹਰਿ ਨਾਮੁ॥

ਵਖ ਵਖ ਅਰਥ:

੧. ਮਾਇਆ ਦੇ (ਮੋਹ) ਕਰਕੇ ਜੀਵ ਨੇ ਮਰਣਾ ਔਰ ਹਰੀ ਕਾ ਸਚਾ ਨਾਮ ਵਿਸਾਰ ਦੀਆ ਹੈ। [ਫ.ਸ.

੨. ਮਾਇਆ ਮੋਹ ਦੁਆਰਾ ਹਰੀ ਦੇ ਨਾਮ, ਸਚ ਤੇ ਮੌਤ ਨੂੰ ਵਿਸਾਰਿਆ ਹੈ। [ਸ਼ਬਦਾਰਥ

੩. ਮੌਤ ਅੱਟਲ ਹੈ, ਪ੍ਰਭੂ ਦਾ ਨਾਮ ਸਦਾ ਥਿਰ ਰਹਿਣ ਵਾਲਾ ਹੈ, ਪਰ, ਇਹ ਗਲ ਜਿਸ ਮਨੁੱਖ ਨੇ ਮਾਇਆ ਦੇ ਮੋਹ ਵਿਚ (ਫਸ ਕੇ) ਭੁਲਾ ਦਿਤੀ ਹੈ। [ਦਰਪਣ

**ਨਿਰਣੈ** : ਨੰ. ੨ ਵਾਲੇ ਅਰਥਾਂ ਦੀ ਸ਼ਬਦਾਵਲੀ ਠੀਕ ਨਹੀ ਹੈ, 'ਮਾਇਆ ਮੋਹ ਦੁਆਰਾ' ਦੀ ਥਾਂ 'ਮਾਇਆ ਦੇ ਮੋਹ ਵਿਚ (ਲਗ ਕੇ)' ਅਰਥ ਕਰਨੇ ਵਧੇਰੇ ਸਰਲ ਤੇ ਸਪਸ਼ਟ ਹਨ। ਲੋੜੀਂਦੇ ਅਰਥ ਪਹਿਲਾਂ ਹੀ ਕਰ ਦਿਤੇ ਹਨ।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਦਾ ਹਰੇਕ ਮਨੁੱਖ ਸੁਖ ਦਾ ਚਾਹਵਾਨ ਹੈ ਪਰ ਗੁਰਦੇਵ ਪਿਤਾ ਜੀ ਨੇ 'ਵਿਣ ਸਤਿਗੁਰ ਸੇਵੇ ਸੁਖੁ ਨਹੀ, ਮਰਿ ਜੰਮਹਿ ਵਾਰੋ ਵਾਰ' ਇਹ ਨਿਰਣਾ ਹੀ ਕਰ ਦਿਤਾ ਹੈ। ਵਾਹਿਗੁਰੂ ਨੂੰ ਛਡ ਕੇ ਹੋਰ ਨਾਲ ਪਿਆਰ ਪਾਉਣ ਤੇ ਵਿਕਾਰ ਹੀ ਪੈਦਾ ਹੁੰਦੇ ਹਨ। ਮਾਇਆ ਮੋਹ ਵਿਚ ਫਸ ਕੇ ਜੀਵ ਨੇ ਸਚ, ਮੌਤ ਅਤੇ ਹਰੀ ਦਾ ਨਾਮ ਵਿਸਾਰ ਦਿੱਤਾ ਹੈ, ਇਹ ਸਤਿਵਾਦੀ ਗੁਣਾ ਤੋਂ ਵੰਚਿਤ ਹੋ ਗਿਆ ਹੈ। ਇਸ ਤਰਾਂ ਮਨੁੱਖਾ ਜਨਮ ਧੰਧੇ ਪਿਟਦਿਆਂ ਹੀ ਵਿਅਰਥ ਬਤੀਤ ਹੋ ਰਿਹਾ ਹੈ। ਜਿਹੜੇ ਜੀਵ ਪਰਮਾਤਮਾ ਦਾ ਨਾਮ ਜਪਣ ਵਾਲੇ ਹਨ, ਓਹ ਵਡਭਾਗੀ ਹਨ।

ਪਉੜੀ ਵਿਚ ਨਾਮ ਦੀ ਕਮਾਈ ਕਰਨ ਵਾਲਿਆਂ ਨੂੰ ਹਰੀ ਦੀ ਦਰਗਾਹ ਵਿਚ ਸਦਾ ਢੋਈ ਮਿਲਣ ਦਾ ਸੰਕੇਤ ਦਿੱਤਾ ਹੈ। ਸਿਧਾਂਤ ਇਹ ਹੈ ਕਿ ਨਾਮ ਜਪਿਆਂ ਮੌਤ ਦਾ ਡਰ ਦੂਰ ਹੋ ਜਾਂਦਾ ਹੈ ਅਤੇ ਹਰ ਪ੍ਰਕਾਰ ਦਾ ਸੁਖ ਪ੍ਰਾਪਤ ਹੋ ਜਾਂਦਾ ਹੈ।

**ਸਲੋਕ ਮ: ੩ ॥ ਗੁਰ ਕਾ ਕਹਿਆ ਜੇ ਕਰੇ, ਸੁਖੀ ਹੂ ਸੁਖੁ ਸਾਰੁ॥ ਗੁਰ ਕੀ ਕਰਣੀ ਭਉ ਕਟੀਐ, ਨਾਨਕ, ਪਾਵਹਿ ਪਾਰੁ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੁਖੀ ਹੂੰ, ਪਾਵਹਿੰ,

**ਪਦ ਅਰਥ:** ਸਾਰੁ-ਸ੍ਰੇਸ਼ਟ। ਭਉ-ਡਰ। ਪਾਰੁ-ਪਾਰਲਾ ਪਾਸਾ।

**ਅਰਥ:** ਜਿਹੜਾ (ਮਨੁੱਖ) ਗੁਰੂ ਦਾ ਆਖਿਆ (ਬਚਨ) ਕਮਾਉਂਦਾ ਹੈ (ਉਸ ਨੂੰ) ਸੁਖਾਂ ਵਿਚੋਂ ਸ੍ਰੇਸ਼ਟ ਸੁਖ (ਨਾਮ ਮਿਲਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਦਸੀ ਹੋਈ ਕਰਣੀ ਨੂੰ ਕਮਾਇਆਂ (ਹਰ ਪ੍ਰਕਾਰ ਦਾ) ਡਰ ਦੂਰ ਹੋ ਜਾਂਦਾ ਹੈ (ਹੇ ਭਾਈ! ਤੂੰ ਇਸ ਤਰ੍ਹਾਂ ਕਰੇਂ ਤਾਂ ਭਵ ਸਾਗਰ ਤੋਂ) ਪਾਰ ਹੋ ਜਾਵੇਂਗਾ।੧।

**ਮ: ੩ ॥ ਸਚੁ ਪੁਰਾਣਾ ਨਾ ਥੀਐ, ਨਾਮੁ ਨ ਮੈਲਾ ਹੋਇ॥ ਗੁਰ ਕੈ ਭਾਣੈ ਜੇ ਚਲੈ, ਬਹੁੜਿ ਨ ਆਵਣੁ ਹੋਇ॥ ਨਾਨਕ, ਨਾਮਿ ਵਿਸਾਰਿਐ, ਆਵਣਾ ਜਾਣਾ ਦੋਇ॥੨॥**

**ਅਰਥ:** (ਹੇ ਭਾਈ!) ਸੱਚ ਕਦੇ ਪੁਰਾਣਾ ਨਹੀ ਹੁੰਦਾ (ਅਤੇ) ਨਾ ਹੀ (ਪਰਮੇਸ਼ਰ ਦਾ) ਨਾਮ ਕਦੇ ਮੈਲਾ ਹੁੰਦਾ ਹੈ, ਜੇ (ਮਨੁੱਖ) ਗੁਰੂ ਦੀ ਰਜ਼ਾ ਵਿਚ ਚਲੇ ਤਾਂ ਮੁੜ ਕੇ ਜਨਮ ਨਹੀ ਧਾਰਨਾ ਪੈਂਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਨੂੰ ਵਿਸਾਰਨ ਨਾਲ ਜੰਮਣ ਤੇ ਮਰਨ ਦੋਵੇਂ ਹੀ ਬਣੇ ਰਹਿੰਦੇ ਹਨ।੨।

**ਪਉੜੀ ॥ ਮੰਗਤ ਜਨੁ ਜਾਚੈ ਦਾਨੁ, ਹਰਿ ਦੇਹੁ ਸੁਭਾਇ॥ ਹਰਿ ਦਰਸਨ ਕੀ ਪਿਆਸ ਹੈ, ਦਰਸਨਿ ਤ੍ਰਿਪਤਾਇ॥ ਖਿਨੁ ਪਲੁ ਘੜੀ ਨ ਜੀਵਊ, ਬਿਨੁ ਦੇਖੇ ਮਰਾਂ ਮਾਇ॥ ਸਤਿਗੁਰਿ ਨਾਲ ਦਿਖਾਲਿਆ, ਰਵਿ ਰਹਿਆ ਸਭ ਥਾਇ॥ ਸੁਤਿਆ ਆਪਿ ਉਠਾਲਿ ਦੇਇ, ਨਾਨਕ ਲਿਵ ਲਾਇ॥੨੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਜੀਵਊਂ, ਥਾਇੰ, ਸੁਤਿਆਂ।

**ਪਦ ਅਰਥ:** ਮੰਗਤ-ਮੰਗਤਾ। ਜਾਚੈ-ਮੰਗਦਾ ਹੈ। ਹਰਿ-ਹੇ ਹਰੀ!। ਦੇਹੁ ਸੁਭਾਇ-ਪ੍ਰੇਮ ਨਾਲ ਦਿਉ। ਦਰਸਨਿ-ਦਰਸ਼ਨ ਨਾਲ। ਤ੍ਰਿਪਤਾਇ-ਸ਼ਾਂਤ ਹੋ ਜਾਂਦਾ ਹੈ। ਨ ਜੀਵਊ-ਮੈਂ ਜੀ ਨਹੀਂ ਸਕਦਾ। ਮਾਇ-ਹੇ ਮਾਂ!। ਸਤਿਗੁਰਿ-ਸਤਿਗੁਰੂ ਨੇ। ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਲਿਵ ਲਾਇ-ਲਿਵ ਲਾ ਕੇ।

**ਅਰਥ:** ਹੇ ਹਰੀ! ਮੈਂ ਮੰਗਤਾ ਜਨ (ਤੇਰੇ ਪਾਸੋਂ ਇਕ) ਦਾਨ ਮੰਗਦਾ ਹਾਂ, ਤੁਸੀ ਪ੍ਰੇਮ ਨਾਲ ਦਿਉ। ਮੈਨੂੰ ਹਰੀ ਦੇ ਦਰਸ਼ਨਾਂ ਦੀ ਪਿਆਸ ਹੈ ਤੇ ਦਰਸ਼ਨ ਨਾਲ ਹੀ ਸ਼ਾਂਤ ਹੁੰਦਾ ਹਾਂ। ਹੇ ਮਾਂ! ਮੈਂ (ਉਸ) ਹਰੀ ਤੋਂ ਬਿਨਾ ਇਕ ਪਲ ਭਰ, ਘੜੀ ਭਰ ਜ਼ਿੰਦਾ ਨਹੀ ਰਹਿ ਸਕਦਾ, ਬਿਨਾ ਦੇਖੇ ਤੋਂ ਮਰ ਜਾਂਦਾ ਹਾਂ। ਸਤਿਗੁਰੂ ਨੇ ਮੈਨੂੰ ਹਰੀ ਮੇਰੇ ਨਾਲ (ਵਸਦਾ) ਵਿਖਾ ਦਿਤਾ ਹੈ (ਜੋ) ਸਭ ਥਾਵਾਂ ਤੇ ਵਿਆਪਕ ਹੋ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ) ਸੁਤਿਆਂ ਨੂੰ ਲਿਵ ਲਾ ਕੇ ਆਪ ਹੀ ਉਠਾ ਦਿੰਦਾ ਹੈ।੨੯।

# ਅਰਥ ਭੇਦ ਅਤੇ ਨਿਰਣੈ

## ਸਚੁ ਪੁਰਾਣਾ ਨਾ ਥੀਐ,ਨਾਮੁ ਨ ਮੈਲਾ ਹੋਇ॥

ਵਖ ਵਖ ਅਰਥ:

੧. ਸਚਾ ਨਾਮ ਪੁਰਾਣਾ ਨਹੀਂ ਹੋਤਾ ਔਰ ਨਾ ਮੈਲਾ ਹੀ ਹੋਤਾ ਹੈ। [ਫ.ਸ.

੨. (ਹੇ ਭਾਈ! ਜੇ ਮਨੁੱਖ ਸਦਾ ਥਿਰ ਪਰਮਾਤਮਾ ਨਾਲ ਪਿਆਰ ਪਾ ਲਏ ਤਾਂ) ਪਰਮਾਤਮਾ ਨਾਲ ਬਣਿਆ ਉਹ ਪਿਆਰ ਕਦੇ ਕਮਜ਼ੋਰ ਨਹੀ ਹੁੰਦਾ। (ਜਿਸ ਹਿਰਦੇ ਵਿਚ) ਪਰਮਾਤਮਾ ਦਾ ਨਾਮ (ਵਸਦਾ ਹੈ, ਉਹ ਹਿਰਦਾ ਕਦੇ) ਵਿਕਾਰਾਂ ਨਾਲ ਗੰਦਾ ਨਹੀ ਹੁੰਦਾ। [ਦਰਪਣ

੩. ਸਚਾ ਨਾਮ ਐਸਾ ਹੈ ਨਾ ਪੁਰਾਣਾ ਹੁੰਦਾ ਹੈ ਨਾ ਹੀ ਮੈਲਾ ਹੁੰਦਾ ਹੈ। ਅਥਵਾ ਸਚ ਨਾਮ ਜਪਣ ਵਾਲਾ ਪੁਰਸ਼ ਪੁਰਾਣਾ ਨਹੀ ਹੁੰਦਾ ਨਾ ਹੀ ਪਾਪਾਂ ਕਰਕੇ ਮੈਲਾ ਹੁੰਦਾ ਹੈ। [ਸੰ.ਸ.

**ਨਿਰਣੈ:** 'ਪੁਰਾਣਾ' ਪਦ ਦੇ ਅਰਥ 'ਕਮਜ਼ੋਰ' ਕਰਨੇ ਠੀਕ ਨਹੀ ਹਨ। ਰਾਮਕਲੀ ਰਾਗ ਵਿਚ ਵੀ ਸ੍ਰੀ ਗੁਰੂ ਅਮਰਦਾਸ ਜੀ ਪਾਵਨ ਵਾਕ ਹਨ:-

**ਸਚੁ ਪੁਰਾਣਾ ਹੋਵੈ ਨਾਹੀ,ਸੀਤਾ ਕਦੇ ਨ ਪਾਟੈ॥** [ਪੰ. ੯੫੫

ਗੁਰਬਾਣੀ ਵਿਚ 'ਸਚੁ' ਬਾਰੇ ਸਪਸ਼ਟ ਉਲੇਖ ਹੈ:-

**ਸਚੁ ਸਦਾ ਹੈ ਨਿਰਮਲਾ ਭਾਈ, ਨਿਰਮਲ ਸਾਚੇ ਸੋਇ॥** [ਪੰ. ੬੦੯

'ਸਚ' ਨੇ 'ਸਚ' ਭਾਵ ਸਦਾ ਹੀ ਨਵਾਂ ਰਹਿਣਾ ਹੈ, ਕਦੇ ਪੁਰਾਣਾ ਅਥਵਾ ਮੈਲਾ ਹੋਣਾ ਹੀ ਨਹੀ। ਦਰਪਣ ਤੇ ਸੰਪ੍ਰਦਾਈ ਸਟੀਕ ਵਾਲੇ ਅਰਥ ਮੂਲ ਸ਼ਬਦਾਵਲੀ ਦੇ ਅਨੁਸਾਰ ਨਹੀ ਹਨ।

# ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਹੁਕਮ ਅਨੁਸਾਰ ਜੀਵਨ ਬਤੀਤ ਕਰਨ ਵਿਚ ਸ਼੍ਰੇਸ਼ਟ ਸੁਖ ਹੈ। ਸਚ ਤੇ ਨਾਮ ਕਦੇ ਵੀ ਪੁਰਾਣੇ ਨਹੀਂ ਹੁੰਦੇ ਹਨ ਜਿਵੇਂ 'ਸਾਹਿਬੁ ਮੇਰਾ ਨੀਤ ਨਵਾ,ਸਦਾ ਸਦਾ ਦਾਤਾਰੁ' (ਪੰ.੬੬੦) ਹੈ, ਇਸੇ ਤਰ੍ਹਾਂ ਸੱਚ ਸਦਾ

ਥਿਰ ਰਹਿਣ ਵਾਲਾ ਹੈ ਅਤੇ ਨਾਮ ਸਦਾ ਹੀ ਨਿਰਮਲ ਹੈ। ਜਿਹੜਾ ਮਨੁੱਖ ਗੁਰੂ ਦੇ ਭਾਣੇ ਵਿਚ ਚਲਦਾ ਹੈ ਉਸ ਦਾ ਆਵਾਗਵਣ ਮਿਟ ਜਾਂਦਾ ਹੈ।

ਪਉੜੀ:- ਹਰੀ ਦੇ ਦਰਸ਼ਨ ਕਰਾਉਣ ਵਿਚ ਗੁਰੂ ਸਮਰਥ ਹੈ। ਆਪ ਫੁਰਮਾਉਂਦੇ ਹਨ ਕਿ ਦਰਸ਼ਨ ਦੇ ਮੰਗਤੇ ਸੇਵਕ ਨੂੰ ਸਤਿਗੁਰੂ ਨੇ ਆਤਮਿਕ ਜਾਗ੍ਰਤੀ ਲਿਆ ਕੇ ਵਿਆਪਕ ਹਰੀ ਦਾ ਦਰਸ਼ਨਾ ਕਰਾ ਦਿਤਾ ਹੈ।

**ਸਲੋਕ ਮ: ੩ ॥ ਮਨਮੁਖ ਬੋਲਿ ਨ ਜਾਣਨੀ, ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ॥ ਥਾਉ ਕੁਥਾਉ ਨ ਜਾਣਨੀ, ਸਦਾ ਚਿਤਵਹਿ ਬਿਕਾਰ॥ ਦਰਗਹ ਲੇਖਾ ਮੰਗੀਐ, ਓਥੈ ਹੋਹਿ ਕੂੜਿਆਰ॥ ਆਪੇ ਸ੍ਰਿਸਟਿ ਉਪਾਈਅਨੁ, ਆਪਿ ਕਰੇ ਬੀਚਾਰੁ॥ ਨਾਨਕ, ਕਿਸ ਨੋ ਆਖੀਐ, ਸਭੁ ਵਰਤੈ ਆਪਿ ਸਚਿਆਰੁ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਥਾਉਂ, ਕੁਥਾਉਂ, ਚਿਤਵਹਿਂ, ਹੋਹਿਂ,

**ਪਦ ਅਰਥ:** ਬੋਲਿ ਨ ਜਾਣਨੀ-(ਸੁੱਭ ਬੋਲ) ਬੋਲਣ ਦੀ ਜਾਚ ਨਹੀ। ਥਾਉ ਕੁਥਾਉ-ਯੋਗ ਤੇ ਅਯੋਗ ਥਾਂ। ਚਿਤਵਹਿ-ਸੋਚਦੇ ਰਹਿੰਦੇ ਹਨ। ਵਿਕਾਰ-ਵਿਸ਼ੇ ਵਿਕਾਰ। ਹੋਹਿ-ਹੁੰਦੇ ਹਨ। ਉਪਾਈਅਨੁ-ਉਸ (ਪ੍ਰਭੂ) ਨੇ ਪੈਦਾ ਕੀਤੇ ਹਨ। ਵਰਤੈ-ਵਰਤਦਾ ਹੈ।੧।

**ਅਰਥ:** ਆਪ-ਹੁਦਰੇ ਮਨੁੱਖਾਂ ਨੂੰ (ਸੁਭ ਬੋਲ) ਬੋਲਣ ਦੀ ਜਾਚ ਨਹੀ ਹੁੰਦੀ (ਕਿਉਂਕਿ) ਉਨ੍ਹਾਂ ਦੇ ਅੰਦਰ ਕਾਮ, ਕ੍ਰੋਧ ਤੇ ਅਹੰਕਾਰ (ਭਰਿਆ) ਹੁੰਦਾ ਹੈ। ਉਹ ਯੋਗ ਤੇ ਅਯੋਗ ਥਾਂ ਦਾ ਫਰਕ ਵੀ ਨਹੀ ਜਾਣਦੇ, ਸਦਾ ਵਿਸ਼ੇ ਵਿਕਾਰਾਂ (ਬਾਰੇ) ਸੋਚਦੇ ਰਹਿੰਦੇ ਹਨ। (ਜਦੋਂ) ਦਰਗਾਹ ਵਿਚ (ਕੀਤੇ ਕਰਮਾਂ ਦਾ) ਲੇਖਾ ਮੰਗਿਆ ਜਾਂਦਾ ਹੈ ਤਾਂ ਉਥੇ ਉਹ ਝੂਠੇ ਗਰਦਾਨੇ ਜਾਂਦੇ ਹਨ। ਉਸ (ਹਰੀ ਨੇ) ਆਪ ਹੀ ਸ੍ਰਿਸ਼ਟੀ ਦੇ (ਜੀਵ) ਪੈਦਾ ਕੀਤੇ ਹਨ ਅਤੇ ਆਪ ਹੀ (ਹਰੇਕ ਦੇ ਪ੍ਰਬੰਧ ਬਾਰੇ) ਵੀਚਾਰ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਿਸ ਨੂੰ (ਚੰਗਾ ਮੰਦਾ) ਆਖੀਏ (ਜਦੋਂ ਕਿ ਉਹ) ਸਚਿਆਰ (ਪ੍ਰਭੂ) ਆਪ ਹੀ ਸਭ ਥਾਂ ਵਰਤ ਰਿਹਾ ਹੈ।੧।

**ਮ: ੩ ॥ ਹਰਿ ਗੁਰਮੁਖਿ ਤਿਨੀ ਅਰਾਧਿਆ, ਜਿਨ੍ ਕਰਮਿ ਪਰਾਪਤਿ ਹੋਇ॥ ਨਾਨਕ, ਹਉ ਬਲਿਹਾਰੀ ਤਿਨ ਕਉ, ਜਿਨ ਹਰਿ ਮਨਿ ਵਸਿਆ ਸੋਇ॥੨॥**

**ਪਦ ਅਰਥ:** ਤਿਨੀ-ਉਨ੍ਹਾਂ ਨੇ। ਅਰਾਧਿਆ-ਸਿਮਰਿਆ। ਜਿਨ-ਜਿਨ੍ਹਾਂ ਨੂੰ। ਕਰਮਿ-ਬਖਸ਼ਿਸ਼ ਦੁਆਰਾ। ਮਨਿ-ਮਨ ਵਿਚ।

**ਅਰਥ:** (ਉਸ) ਹਰੀ ਨੂੰ ਉਨ੍ਹਾਂ ਗੁਰਮੁਖਾਂ ਨੇ ਸਿਮਰਿਆ ਹੈ ਜਿਨ੍ਹਾਂ ਨੂੰ ਬਖਸ਼ਿਸ਼ ਨਾਲ (ਨਾਮ) ਪ੍ਰਾਪਤ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਦੇ ਮਨ ਵਿਚ ਉਹ ਹਰੀ ਵਸਿਆ ਹੈ।੨।

**ਪਉੜੀ ॥ ਆਸ ਕਰੇ ਸਭੁ ਲੋਕੁ, ਬਹੁ ਜੀਵਣੁ ਜਾਣਿਆ॥ ਨਿਤ ਜੀਵਣ ਕਉ ਚਿਤੁ, ਗੜ੍ਹ ਮੰਡਪ ਸਵਾਰਿਆ॥ ਵਲਵੰਚ ਕਰਿ ਉਪਾਵ, ਮਾਇਆ ਹਿਰਿ**

**ਆਣਿਆ॥ ਜਮਕਾਲੁ ਨਿਹਾਲੇ ਸਾਸ, ਆਵ ਘਟੈ ਬੇਤਾਲਿਆ॥ ਨਾਨਕ, ਗੁਰ ਸਰਣਾਈ ਉਬਰੇ, ਹਰਿ ਗੁਰ ਰਖਵਾਲਿਆ॥੩੦॥**

**ਪਦ ਅਰਥ:** ਗੜ੍ਹ-ਕਿਲ੍ਹੇ। ਵਲਵੰਚ-ਠੱਗੀ। ਉਪਾਵ-ਹੀਲੇ। ਹਿਰਿ-ਚੁਰਾ ਕੇ। ਨਿਹਾਲੇ-ਤਕਦਾ ਹੈ। ਆਵ-ਉਮਰ। ਬੇਤਾਲਿਆ-ਭੂਤਨੇ। ਸਾਸ-ਸੁਆਸ (ਬਹੁਵਚਨ)। ਉਬਰੇ-ਬਚ ਗਏ।

**ਅਰਥ:** ਆਪਣੇ ਜੀਵਨ ਨੂੰ ਲੰਮਾ ਜਾਣ ਕੇ ਹਰੇਕ ਮਨੁਖ ਆਸ ਕਰਦਾ ਹੈ। (ਉਹ) ਸਦਾ ਲਈ ਜੀਊਣਾ ਲੋੜਦਾ ਹੈ (ਜਿਸ ਕਰਕੇ) ਕਿਲੇ ਤੇ ਮਹਿਲ ਮਾੜੀਆ ਉਸਾਰਦਾ (ਸਵਾਰਦਾ) ਹੈ। (ਉਹ) ਕਈ ਠੱਗੀਆਂ ਤੇ ਉਪਾਵ ਕਰਕੇ (ਦੂਜਿਆਂ ਦੀ) ਮਾਇਆ ਚੁਰਾ ਕੇ ਲਿਆਉਂਦਾ ਹੈ। ਜਮ ਕਾਲ (ਇਸ ਦੇ) ਸੁਆਸਾਂ ਵਲ ਤੱਕਦਾ ਰਹਿੰਦਾ ਹੈ ਕਿ ਇਸ ਭੂਤਨੇ ਦੀ ਉਮਰ ਘਟਦੀ ਜਾ ਰਹੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁਖ) ਗੁਰੂ ਦੀ ਸ਼ਰਣ ਵਿਚ ਪੈ ਜਾਂਦੇ ਹਨ ਉਹ ਬਚ ਜਾਂਦੇ ਹਨ, (ਉਨ੍ਹਾਂ ਦਾ) ਗੁਰੂ ਅਕਾਲ ਪੁਰਖ ਆਪ ਰਖਵਾਲਾ ਬਣਦਾ ਹੈ।੩੦।

## ਸਾਰੰਸ਼ ਅਤੇ ਸਿਧਾਂਤ

ਜਿਹੜੇ ਮਨੁੱਖ ਕਾਮ, ਕ੍ਰੋਧ, ਕੂੜ ਆਦਿ ਵਿਕਾਰਾਂ ਵਿਚ ਪਏ ਹੋਏ ਹਨ, ਓਹ ਆਪਣਾ ਮਨੁਖਾ ਜਨਮ ਵਿਅਰਥ ਗੁਆ ਰਹੇ ਹਨ। ਜਿਹੜੇ ਜਗਿਆਸੂ ਗੁਰੂ ਦੁਆਰਾ ਨਾਮ ਜਪਦੇ ਹਨ, ਉਨ੍ਹਾਂ ਨੂੰ ਮਾਲਕ ਦੀ ਮਿਹਰ ਪ੍ਰਾਪਤ ਹੁੰਦੀ ਹੈ।

ਪਉੜੀ- ਸੰਸਾਰੀ ਜੀਵਨ ਵਿਚ ਫਸ ਕੇ ਜਿਹੜੇ ਬਹੁਤ ਮਹਲ ਮਾੜੀਆਂ ਤੇ ਕਿਲੇ ਉਸਾਰ ਲੈਂਦੇ ਹਨ, ਉਨ੍ਹਾਂ ਅੰਦਰ ਠੱਗੀਆਂ ਕਰਨ ਦਾ ਉਤਸ਼ਾਹ ਹੋਰ ਵਧਦਾ ਹੈ। ਮਾਇਆ ਮੋਹ ਅਤੇ ਮੌਤ ਤੋਂ ਬਚਾਉ ਕੇਵਲ ਹਰੀ ਗੁਰੂ ਦੀ ਸ਼ਰਨ ਲੈਣ ਵਿਚ ਹੈ।

**ਸਲੋਕ ਮ: ੩ ॥ ਪੜਿ ਪੜਿ ਪੰਡਿਤ ਵਾਦੁ ਵਖਾਣਦੇ, ਮਾਇਆ ਮੋਹ ਸੁਆਇ॥ ਦੂਜੈ ਭਾਇ ਨਾਮੁ ਵਿਸਾਰਿਆ, ਮਨ ਮੂਰਖ ਮਿਲੈ ਸਜਾਇ॥ ਜਿਨਿ੍ ਕੀਤੇ ਤਿਸੈ ਨ ਸੇਵਨੀ, ਦੇਦਾ ਰਿਜਕੁ ਸਮਾਇ॥ ਜਮ ਕਾ ਫਾਹਾ ਗਲਹੁ ਨ ਕਟੀਐ, ਫਿਰਿ ਫਿਰਿ ਆਵਹਿ ਜਾਇ॥ ਜਿਨ ਕਉ ਪੂਰਬਿ ਲਿਖਿਆ, ਸਤਿਗੁਰੁ ਮਿਲਿਆ ਤਿਨ ਆਇ॥ ਅਨਦਿਨੁ ਨਾਮੁ ਧਿਆਇਦੇ, ਨਾਨਕ ਸਚਿ ਸਮਾਇ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੇਂਦਾ, ਗਲਹੁਂ, ਆਵਹਿਂ, ਧਿਆਇੰਦੇ,

**ਪਦ ਅਰਥ:** ਵਾਦੁ-ਝਗੜਾ, ਚਰਚਾਵਾਦ। ਵਖਾਣਦੇ-ਬਿਆਨ ਕਰਦੇ ਹਨ। ਸੁਆਇ-ਪ੍ਰਯੋਜਨ। ਦੂਜੈ ਭਾਇ-(ਪ੍ਰਭੂ ਨੂੰ ਛੱਡ ਕੇ) ਹੋਰ ਦੇ ਪਿਆਰ ਵਿਚ। ਸਜਾਇ-ਸਜ਼ਾ। ਨ ਸੇਵਨੀ-ਨਹੀ ਸਿਮਰਦੇ। ਸਮਾਇ-ਅਪੜਾਂਦਾ, ਪਹੁੰਚਾਂਦਾ ਹੈ। ਗਲਹੁ-ਗਲ ਤੋਂ। ਪੂਰਬਿ-ਪਹਿਲਾਂ ਤੋਂ। ਅਨਦਿਨੁ-ਰਾਤ ਦਿਨ। ਸਚਿ ਸਮਾਇ-ਸਚ ਵਿਚ ਲੀਨ ਹੋ ਜਾਂਦੇ ਹਨ।੧।

**ਅਰਥ:** ਪੰਡਿਤ (ਧਰਮ ਗ੍ਰੰਥ) ਪੜ੍ਹ ਪੜ੍ਹ ਕੇ ਚਰਚਾਵਾਦ ਹੀ ਕਰਦੇ ਹਨ (ਇਹ ਸਭ ਕੁਝ) ਮਾਇਆ-ਮੋਹ ਦੇ ਪ੍ਰਯੋਜਨ (ਪੂਰਤੀ ਲਈ ਕੀਤਾ ਜਾਂਦਾ ਹੈ)। ਹਰੀ ਤੋਂ ਬਿਨਾ ਦੂਜੇ ਦੇ ਪਿਆਰ ਵਿਚ (ਪੰਡਤ ਨੇ) ਨਾਮ ਨੂੰ ਭੁਲਾ ਦਿਤਾ ਹੈ ਅਤੇ ਮੂਰਖ ਮਨ ਨੂੰ ਸਜ਼ਾ ਮਿਲਦੀ ਹੈ। ਜਿਸ (ਹਰੀ) ਨੇ (ਉਨ੍ਹਾਂ ਨੂੰ) ਪੈਦਾ ਕੀਤਾ ਹੈ, (ਜਿਹੜਾ) ਰਿਜ਼ਕ ਦੇਂਦਾ ਹੈ, ਉਸ ਨੂੰ ਸਿਮਰਦੇ ਹੀ ਨਹੀ ਹਨ। ਜਮ ਦਾ ਫਾਹਾ ਉਨ੍ਹਾਂ ਦੇ ਗਲ ਤੋਂ ਨਹੀ ਕਟਿਆ ਜਾਂਦਾ, ਉਹ ਮੁੜ ਮੁੜ ਕੇ ਜੰਮਦੇ ਮਰਦੇ ਰਹਿੰਦੇ ਹਨ। ਜਿਨ੍ਹਾਂ ਦੇ ਮਥੇ ਉਤੇ ਪਹਿਲਾਂ ਤੋਂ ਲਿਖਿਆ ਹੋਇਆ ਹੈ ਉਨ੍ਹਾਂ ਨੂੰ ਸਤਿਗੁਰੂ ਆ ਕੇ ਮਿਲਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜੀਵ ਪਰਮਾਤਮਾ) ਵਿਚ ਲੀਨ ਹੋ ਕੇ ਰਾਤ ਦਿਨ (ਸਦਾ ਹੀ) ਨਾਮ ਸਿਮਰਦੇ ਹਨ।੧।

**ਮ: ੩ ॥ ਸਚੁ ਵਣਜਹਿ, ਸਚੁ ਸੇਵਦੇ, ਜਿ ਗੁਰਮੁਖਿ ਪੈਰੀ ਪਾਹਿ॥ ਨਾਨਕ, ਗੁਰ ਕੈ ਭਾਣੈ ਜੇ ਚਲਹਿ, ਸਹਜੇ ਸਚਿ ਸਮਾਹਿ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਣਜਹਿਂ, ਸੇਂਵਦੇ, ਪੈਰੀਂ, ਪਾਹਿਂ, ਚਲਹਿਂ, ਸਮਾਹਿਂ।

**ਪਦ ਅਰਥ:** ਵਣਜਹਿ-ਵਿਹਾਝਦੇ ਹਨ। ਸੇਵਦੇ-ਸਿਮਰਦੇ ਹਨ। ਜਿ-ਜਿਹੜੇ। ਗੁਰਮੁਖਿ-ਗੁਰੂ। ਪੈਰੀ ਪਾਹਿ-ਪੈਰਾਂ ਉਤੇ ਪੈਂਦੇ ਹਨ। ਭਾਣੈ-ਰਜ਼ਾ ਵਿਚ, ਮਰਜ਼ੀ ਅਨੁਸਾਰ।

**ਅਰਥ:** ਜਿਹੜੇ (ਜੀਵ) ਗੁਰੂ ਦੀ ਚਰਨੀ ਪੈਂਦੇ ਹਨ, ਉਹ ਸਚ ਨੂੰ ਵਿਹਾਝਦੇ ਹਨ ਅਤੇ ਸਚ ਨੂੰ ਸਿਮਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ ਗੁਰੂ ਦੀ ਮਰਜ਼ੀ ਅਨੁਸਾਰ ਚਲਦੇ ਹਨ ਉਹ ਸਹਿਜ ਸੁਭਾਵਿਕ ਹੀ ਸਚੇ ਹਰੀ ਵਿਚ ਇਕ-ਮਿਕ ਹੋ ਜਾਂਦੇ ਹਨ।੨।

**ਪਉੜੀ ॥ ਆਸਾ ਵਿਚਿ ਅਤਿ ਦੁਖੁ ਘਣਾ, ਮਨਮੁਖਿ ਚਿਤੁ ਲਾਇਆ॥ ਗੁਰਮੁਖਿ ਭਏ ਨਿਰਾਸ, ਪਰਮ ਸੁਖੁ ਪਾਇਆ॥ ਵਿਚੇ ਗਿਰਹ ਉਦਾਸ ਅਲਿਪਤ, ਲਿਵ ਲਾਇਆ॥ ਓਨਾ ਸੋਗੁ ਵਿਜੋਗੁ ਨ ਵਿਆਪਈ, ਹਰਿ ਭਾਣਾ ਭਾਇਆ॥ ਨਾਨਕ, ਹਰਿ ਸੇਤੀ ਸਦਾ ਰਵਿ ਰਹੇ, ਧੁਰਿ ਲਏ ਮਿਲਾਇਆ॥੩੧॥**

**ਪਦ ਅਰਥ:** ਅਤਿਘਣਾ-ਬਹੁਤ ਜ਼ਿਆਦਾ। ਨਿਰਾਸ-ਆਸਾ ਤੋਂ ਨਿਰਲੇਪ, ਨਿਰ-ਇੱਛਤ। ਅਲਿਪਤ-ਨਿਰਲੇਪ। ਸੋਗ-ਗ਼ਮ, ਅਫਸੋਸ। ਵਿਜੋਗੁ-ਵਿਛੋੜਾ। ਨ ਵਿਆਪਈ-ਨਹੀ ਪੋਹਦਾ, ਨਹੀ ਲਗਦਾ। ਸੇਤੀ-ਨਾਲ। ਰਵਿ ਰਹੇ-ਮਿਲੇ ਹੋਏ। ਧੁਰਿ-ਧੁਰ ਤੋਂ।

**ਅਰਥ:** (ਹੇ ਭਾਈ!) ਆਸਾ ਵਿਚ ਬਹੁਤ ਜ਼ਿਆਦਾ ਦੁਖ ਹੈ ਪਰ ਮਨਮੁਖਾਂ ਨੇ (ਇਸ ਦੇ ਵਿਚ ਹੀ ਆਪਣਾ) ਦਿਲ ਲਾਇਆ ਹੋਇਆ ਹੈ। ਗੁਰਮੁਖ (ਆਸਾ ਵਿਚ) ਨਿਰਾਸ ਰਹਿੰਦੇ ਹਨ (ਇਸ ਲਈ ਉਹਨਾਂ ਨੂੰ) ਪੂਰਾ ਸੁਖ ਮਿਲਦਾ ਹੈ। (ਉਹ) ਗ੍ਰਿਹਸਤ ਵਿਚ ਰਹਿੰਦੇ ਹੋਏ ਵੀ ਇਸ ਤੋਂ ਉਦਾਸ ਤੇ ਵਖਰੇ ਰਹਿੰਦੇ ਹੋਏ ਹਰੀ ਵਿਚ ਸੁਰਤਿ ਜੋੜਦੇ ਹਨ। ਉਨ੍ਹਾਂ ਨੂੰ ਦੁਖ ਤੇ ਵਿਛੋੜਾ ਨਹੀ ਪੋਹਦਾ, ਹਰੀ ਦਾ ਭਾਣਾ ਚੰਗਾ ਲਗਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਸਦਾ ਹਰੀ ਨਾਲ ਮਿਲੇ ਰਹਿੰਦੇ ਹਨ ਤੇ (ਕਿਉਂਕਿ ਹਰੀ ਨੇ ਉਨ੍ਹਾਂ ਨੂੰ) ਧੁਰੋਂ ਹੀ ਆਪਣੇ ਨਾਲ ਮਿਲਾਇਆ ਹੋਇਆ ਹੈ।੩੧।

# ਸਾਰੰਸ਼ ਅਤੇ ਸਿਧਾਂਤ

ਮਾਇਆ ਦੇ ਲਾਲਚ ਕਾਰਨ ਹੀ ਪੰਡਿਤ ਲੋਕ ਵਾਦ-ਵਿਵਾਦ ਵਿਚ ਲਗੇ ਰਹਿੰਦੇ ਹਨ। ਇਹ ਮਾਇਆ ਚੰਗਿਆਂ ਚੰਗਿਆਂ ਨੂੰ ਆਪ ਹੁਦਰਾ ਬਣਾ ਕੇ ਨਿਕੰਮਾ ਕਰ ਸੁਟਦੀ ਹੈ, ਪ੍ਰਭੂ ਦੇ ਨਾਮ ਨਾਲੋਂ ਵਿਛੋੜ ਲੈਂਦੀ ਹੈ। ਜਿਹੜੇ ਮਨੁਖ ਹਰ ਵੇਲੇ ਨਾਮ ਸਿਮਰਦੇ ਹਨ, ਓਹੀ ਨਾਮ ਵਿਚ ਸਮਾਉਂਦੇ ਹਨ।

ਪਉੜੀ ਵਿਚ ਦਸਿਆ ਹੈ ਕਿ ਆਪਹੁਦਰੇ ਮਨੁਖ ਸੰਸਾਰ ਦੇ ਪਦਾਰਥਾਂ ਦੇ ਲੋਭ ਦੀ ਆਸਾ ਵਿਚ ਰਹਿ ਕੇ ਦੁਖ ਪਾਂਦੇ ਹਨ। ਜਿਹੜੇ ਪਰਮੇਸ਼ਰ ਦੇ ਨਾਮ ਜਪਣ ਵਾਲੇ ਹੁਕਮੀ ਬੰਦੇ ਹਨ ਉਹ ਆਸਾ ਵਿਚ ਨਿਰਾਸ਼ ਰਹਿੰਦੇ ਹਨ, ਆਸ ਵਿਚ ਬਝਦੇ ਨਹੀ, ਨਿਰਲੇਪ ਹਰੀ ਨਾਲ ਇਕ ਮਿਕ ਹੋਏ ਰਹਿੰਦੇ ਹਨ।

**ਸਲੋਕ ਮ: ੩ ॥ ਪਰਾਈ ਅਮਾਣ ਕਿਉ ਰਖੀਐ, ਦਿਤੀ ਹੀ ਸੁਖੁ ਹੋਇ॥ ਗੁਰ ਕਾ ਸਬਦੁ ਗੁਰ ਥੈ ਟਿਕੈ, ਹੋਰਥੈ ਪਰਗਟੁ ਨ ਹੋਇ॥ ਅੰਨ੍ੇ ਵਸਿ ਮਾਣਕੁ ਪਇਆ, ਘਰਿ ਘਰਿ ਵੇਚਣ ਜਾਇ॥ ਓਨਾ ਪਰਖ ਨ ਆਵਈ, ਅਢੁ ਨ ਪਲੈ ਪਾਇ॥ ਜੇ ਆਪਿ ਪਰਖ ਨ ਆਵਈ, ਤਾਂ ਪਾਰਖੀਆ ਥਾਵਹੁ ਲਇਓ ਪਰਖਾਇ॥ ਜੇ ਓਸੁ ਨਾਲਿ ਚਿਤੁ ਲਾਏ, ਤਾਂ ਵਥੁ ਲਹੈ, ਨਉ ਨਿਧਿ ਪਲੈ ਪਾਇ॥ ਘਰਿ ਹੋਦੈ ਧਨਿ ਜਗੁ ਭੁਖਾ ਮੁਆ, ਬਿਨੁ ਸਤਿਗੁਰ ਸੋਝੀ ਨ ਹੋਇ॥ ਸਬਦੁ ਸੀਤਲੁ ਮਨਿ ਤਨਿ ਵਸੈ, ਤਿਥੈ ਸੋਗੁ ਵਿਜੋਗੁ ਨ ਕੋਇ॥ ਵਸਤੁ ਪਰਾਈ ਆਪਿ ਗਰਬੁ ਕਰੇ, ਮੂਰਖੁ ਆਪੁ ਗਣਾਏ॥ ਨਾਨਕ, ਬਿਨੁ ਬੂਝੇ ਕਿਨੈ ਨ ਪਾਇਓ, ਫਿਰਿ ਫਿਰਿ ਆਵੈ ਜਾਏ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਤਾਂ ਪਾਰਖੀਆਂ, ਥਾਵਹੁੰ।

**ਪਦ ਅਰਥ:** ਪਰਾਈ-ਬਿਗਾਨੀ। ਅਮਾਣ-ਅਮਾਨਤ। ਗੁਰ ਥੈ-ਗੁਰੂ ਦੇ ਅੰਦਰ। ਟਿਕੈ-ਟਿਕਦਾ ਹੈ। ਹੋਰ ਥੈ-ਕਿਸੇ ਹੋਰ ਦੇ ਅੰਦਰ। ਮਾਣਕੁ-ਕੀਮਤੀ ਮੋਤੀ। ਅਢੁ-ਅੱਧੀ ਕੌਡੀ। ਨ ਪਲੈ ਪਾਇ-ਪਲੇ ਨਹੀ ਪੈਂਦੀ। ਪਾਰਖੀਆ ਥਾਵਹੁ-ਪਰਖ ਕਰਨ ਵਾਲਿਆਂ ਪਾਸੋਂ। ਵਥੁ-ਵਸਤੂ। ਲਹੈ-ਪ੍ਰਾਪਤ ਕਰ ਲੈਂਦਾ ਹੈ। ਨਉਨਿਧਿ-ਨੌਂ ਖਜ਼ਾਂਨੇ। ਤਿਥੈ-ਉਥੇ। ਗਰਬੁ-ਅਹੰਕਾਰ। ਘਰਿ ਘਰਿ-ਹਰੇਕ ਘਰ ਵਿਚ।

**ਅਰਥ:** ਬਿਗਾਨੀ ਅਮਾਨਤ (ਆਪਣੇ ਕੋਲ) ਨਹੀ ਰਖਣੀ ਚਾਹੀਦੀ (ਇਹ ਵਾਪਸ) ਦਿਤਿਆਂ ਹੀ ਸੁਖ ਹੁੰਦਾ ਹੈ। ਗੁਰੂ ਦਾ ਸ਼ਬਦ ਗੁਰੂ ਵਿਚ ਹੀ ਟਿੱਕ ਸਕਦਾ ਹੈ। (ਇਹ) ਹੋਰ (ਕਿਸੇ) ਥਾਂ ਤੋਂ ਪ੍ਰਗਟ ਨਹੀ ਹੋ ਸਕਦਾ। ਅੰਨ੍ਹੇ ਦੇ ਹਥ ਵਿਚ ਮਾਣਕ (ਕੀਮਤੀ, ਮੋਤੀ) ਆ ਗਿਆ (ਉਹ ਉਸ ਨੂੰ) ਹਰੇਕ ਘਰ ਵਿਚ ਵੇਚਣ ਟੁਰ ਪਿਆ। (ਅਗੋਂ) ਉਨ੍ਹਾਂ (ਖ਼ਰੀਦਣ ਵਾਲਿਆਂ ਨੂੰ ਉਸ ਮੋਤੀ ਦੀ) ਸਮਝ ਨਹੀ ਹੁੰਦੀ (ਇਸ ਲਈ) ਅਧ ਕੌਡੀ ਵੀ ਪਲੇ ਨਹੀ ਪੈਂਦੀ। (ਗੁਰਦੇਵ ਪਿਤਾ ਜੀ ਸੋਝੀ ਬਖਸ਼ਦੇ ਹਨ ਕਿ ਹੇ ਭਾਈ!) ਜੇ (ਤੁਹਾਨੂੰ) ਆਪਣੇ ਆਪ

ਪਰਖ ਨਹੀ ਆਉਂਦੀ ਤਾਂ ਪਾਰਖੂਆਂ ਪਾਸੋਂ (ਗੁਰੂ ਸ਼ਬਦ ਦੀ) ਪਰਖ ਕਰਵਾ ਲਵੋ। ਜੇ ਕੋਈ ਸ਼ਬਦ ਨਾਲ ਚਿਤ ਲਾਉਂਦਾ (ਜੋੜਦਾ) ਹੈ ਉਸ ਨੂੰ ਕੀਮਤੀ ਵਸਤੂ ਨੌ ਖਜ਼ਾਨੇ ਪ੍ਰਾਪਤ ਹੁੰਦੇ ਹਨ। ਘਰ ਵਿਚ (ਨਾਮ) ਧਨ ਹੁੰਦਿਆਂ ਵੀ ਜਗਤ ਭੁਖਾ ਮਰ ਰਿਹਾ ਹੈ, ਸਤਿਗੁਰੂ ਤੋਂ ਬਿਨਾ ਕਿਸੇ ਨੂੰ ਸਮਝ ਨਹੀ ਆਉਂਦੀ। ਜਿਸ ਦੇ ਮਨ ਵਿਚ, ਸਰੀਰ ਵਿਚ ਸ਼ਾਂਤੀ ਦੇਣ ਵਾਲਾ (ਗੁਰੂ ਦਾ) ਸ਼ਬਦ ਵਸਦਾ ਹੈ, ਉਥੇ (ਕਿਸੇ ਪ੍ਰਕਾਰ) ਦਾ ਦੁਖ ਤੇ ਵਿਛੋੜਾ ਨਹੀ ਹੁੰਦਾ। ਮਨੁੱਖ ਪਰਾਈ ਵਸਤੂ ਨੂੰ ਆਪਣੀ ਸਮਝ ਕੇ ਆਪ ਹੰਕਾਰ ਕਰਦਾ ਹੈ ਤੇ ਮੂਰਖ (ਮਨੁੱਖ) ਆਪਣੇ ਆਪ ਨੂੰ (ਵੱਡਾ) ਜਣਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬਿਨਾ ਸਮਝੇ ਕਿਸੇ ਨੇ (ਵੀ ਪਰਮਾਤਮਾ ਨੂੰ) ਨਹੀ ਪਾਇਆ (ਜਿਸ ਕਰਕੇ ਮਨੁਖ) ਮੁੜ ਮੁੜ ਕੇ ਜੰਮਦਾ ਮਰਦਾ ਹੈ।੧।

**ਮ: ੩ ॥ ਮਨਿ ਅਨਦੁ ਭਇਆ, ਮਿਲਿਆ ਹਰਿ ਪ੍ਰੀਤਮੁ, ਸਰਸੇ ਸਜਣ ਸੰਤ ਪਿਆਰੇ॥ ਜੋ ਧੁਰਿ ਮਿਲੇ, ਨ ਵਿਛੁੜਹਿ ਕਬਹੂ, ਜਿ ਆਪਿ ਮੇਲੇ ਕਰਤਾਰੇ॥ ਅੰਤਰਿ ਸਬਦੁ ਰਵਿਆ ਗੁਰੁ ਪਾਇਆ, ਸਗਲੇ ਦੂਖ ਨਿਵਾਰੇ॥ ਹਰਿ ਸੁਖਦਾਤਾ ਸਦਾ ਸਲਾਹੀ, ਅੰਤਰਿ ਰਖਾਂ ਉਰਧਾਰੇ॥ ਮਨਮੁਖੁ ਤਿਨ ਕੀ ਬਖੀਲੀ ਕਿ ਕਰੇ, ਜਿ ਸਚੈ ਸਬਦਿ ਸਵਾਰੇ॥ ਓਨਾ ਦੀ ਆਪਿ ਪਤਿ ਰਖਸੀ ਮੇਰਾ ਪਿਆਰਾ, ਸਰਣਾਗਤਿ ਪਏ ਗੁਰਦੁਆਰੇ॥ ਨਾਨਕ, ਗੁਰਮੁਖਿ ਸੇ ਸੁਹੇਲੇ ਭਏ, ਮੁਖ ਊਜਲ ਦਰਬਾਰੇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਛੁੜਹਿੰ, ਸਲਾਹੀਂ,

**ਪਦ ਅਰਥ:** ਮਨਿ-ਮਨ ਵਿਚ। ਅਨਦੁ-ਚਾਉ, ਖੁਸ਼ੀ। ਸਰਸੇ-ਪ੍ਰਸੰਨ ਹੋ ਗਏ। ਧੁਰਿ-ਧੁਰ ਤੋਂ। ਨ ਵਿਛੜਹਿ ਕਬਹੂ-ਕਦੇ ਵੀ ਨਹੀ ਵਿਛੜਦੇ ਹਨ। ਜਿ-ਜਿਹੜੇ। ਰਵਿਆ-ਵਸਿਆ। ਨਿਵਾਰੇ-ਦੂਰ ਕੀਤੇ। ਸਲਾਹੀ-ਮੈਂ ਸਿਫਤ ਸਲਾਹ ਕਰਾਂ। ਉਰਧਾਰੇ-ਹਿਰਦੇ ਵਿਚ ਧਾਰ ਕੇ। ਬਖੀਲੀ-ਚੁਗਲੀ। ਪਤਿ-ਇਜ਼ਤ। ਸਰਣਾਗਤਿ-ਸ਼ਰਨ ਵਿਚ। ਗੁਰ ਦੁਆਰੇ-ਗੁਰੂ ਦੇ ਦੁਆਰੇ ਉਤੇ। ਸੁਹੇਲੇ-ਸੁਖੀ।੨।

**ਅਰਥ:** (ਹੇ ਭਾਈ! ਮੈਨੂੰ) ਹਰੀ ਪ੍ਰੀਤਮ ਮਿਲ ਪਿਆ ਹੈ ਤੇ (ਮੇਰੇ) ਮਨ ਵਿਚ ਚਾਉ ਪੈਦਾ ਹੋ ਗਿਆ ਹੈ। (ਮੇਰੇ) ਪਿਆਰੇ ਸੰਤ ਸਜਣ ਪ੍ਰਸੰਨ ਹੋ ਗਏ ਹਨ। ਜੋ (ਜੀਵ) ਧੁਰ ਤੋਂ ਹਰੀ ਨਾਲ ਮਿਲੇ ਹੋਏ ਹਨ ਜਿਹੜੇ (ਜੀਵ) ਕਰਤਾਰ ਨੇ ਆਪ ਮੇਲੇ ਹਨ (ਉਹ) ਕਦੇ ਵੀ (ਹਰੀ ਨਾਲੋਂ) ਵਿਛੜਦੇ ਨਹੀ ਹਨ। ਜਿਨ੍ਹਾਂ ਨੇ ਗੁਰੂ ਪਾਇਆ ਹੈ, (ਉਨ੍ਹਾਂ ਦੇ) ਅੰਦਰ (ਗੁਰੂ ਦਾ) ਸ਼ਬਦ ਵਸਿਆ ਹੈ (ਅਤੇ ਉਨ੍ਹਾਂ ਦੇ) ਸਾਰੇ ਦੁਖ ਦੂਰ ਹੋ ਗਏ ਹਨ।

ਮੈਂ ਹਮੇਸ਼ਾਂ ਸੁਖ ਦੇਣ ਵਾਲੇ ਹਰੀ ਦੀ ਸਿਫਤਿ ਸਲਾਹ ਕਰਾਂ (ਉਸ ਨੂੰ ਆਪਣੇ) ਹਿਰਦੇ ਵਿਚ ਧਾਰ ਕੇ ਭਾਵ ਸੰਭਾਲ ਕੇ ਰਖਾਂ। (ਜਿਹੜੇ ਜੀਵ) ਸਚੇ ਨੇ (ਗੁਰੂ ਦੇ) ਸ਼ਬਦ ਦੁਆਰਾ ਸਵਾਰ ਦਿਤੇ ਹਨ, ਮਨਮੁਖ (ਜੀਵ) ਉਨ੍ਹਾਂ ਦੀ ਚੁਗਲੀ ਕਰਕੇ ਕੀ ਘਟ ਸਕਦਾ ਹੈ? (ਜਿਹੜੇ ਜੀਵ) ਗੁਰੂ ਦੇ ਦੁਆਰੇ ਉਤੇ ਸ਼ਰਨੀ ਆ ਪਏ ਹਨ, ਉਨ੍ਹਾਂ ਦੀ ਇਜ਼ਤ ਮੇਰਾ ਪਿਆਰਾ (ਪ੍ਰਭੂ) ਆਪ ਰਖੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ ਗੁਰੂ ਅਨੁਸਾਰੀ (ਸਿਖ ਹੀ) ਸੁਖੀ ਹੋ ਗਏ ਹਨ (ਅਤੇ ਹਰੀ ਦੇ) ਦਰਬਾਰ ਵਿਚ ਉਹ ਸੁਰਖ਼ਰੂ ਹੋਏ ਹਨ।੨।

**ਪਉੜੀ ॥ ਇਸਤਰੀ ਪੁਰਖੈ ਬਹੁ ਪ੍ਰੀਤਿ, ਮਿਲਿ ਮੋਹੁ ਵਧਾਇਆ॥ ਪੁਤ੍ਰ ਕਲਤ੍ਰ ਨਿਤ ਵੇਖੈ, ਵਿਗਸੈ ਮੋਹਿ ਮਾਇਆ॥ ਦੇਸਿ ਪਰਦੇਸਿ ਧਨੁ ਚੋਰਾਇ, ਆਣਿ ਮੁਹਿ ਪਾਇਆ॥ ਅੰਤਿ ਹੋਵੈ ਵੈਰ ਵਿਰੋਧੁ, ਕੋ ਸਕੈ ਨ ਛਡਾਇਆ॥ ਨਾਨਕ, ਵਿਣੁ ਨਾਵੈ ਧ੍ਰਿਗੁ ਮੋਹੁ, ਜਿਤੁ ਲਗਿ ਦੁਖੁ ਪਾਇਆ॥੩੨॥**

**ਪਦ ਅਰਥ:** ਪੁਰਖੈ-ਪਤੀ ਵਿਚ। ਮਿਲਿ-ਮਿਲ ਕੇ। ਕਲਤ੍ਰ-ਇਸਤ੍ਰੀ। ਮੋਹਿ-ਮੋਹ ਕਰਕੇ। ਦੇਸਿ ਪਰਦੇਸਿ-ਆਪਣੇ ਦੇਸ਼ ਤੇ ਪਰਾਏ ਦੇਸ਼ ਚੋਂ। ਚੋਰਾਇ-ਚੁਰਾ ਕੇ। ਆਣਿ-ਲਿਆ ਕੇ। ਮੁਹਿ-ਮੂੰਹ ਵਿਚ। ਅੰਤਿ-ਅੰਤ ਸਮੇਂ। ਧ੍ਰਿਗੁ-ਫਿਟਕਾਰ ਜੋਗ। ਜਿਤੁ ਲਗਿ-ਜਿਸ ਵਿਚ ਲਗ ਕੇ।

**ਅਰਥ:** ਇਸਤ੍ਰੀ ਤੇ ਪਤੀ ਵਿਚ ਬਹੁਤ ਪ੍ਰੇਮ ਬਣਿਆ ਹੈ, (ਦੋਹਾਂ ਨੇ) ਮਿਲ ਕੇ ਮੋਹ ਵਧਾਇਆ। ਮਾਇਆ ਮੋਹ ਵਿਚ (ਫਸਿਆ ਮਨੁਖ) ਪੁਤ੍ਰ ਤੇ ਇਸਤ੍ਰੀ ਨੂੰ ਹਰ ਰੋਜ਼ ਵੇਖਦਾ ਤੇ ਖੁਸ਼ ਹੁੰਦਾ ਹੈ। ਦੇਸ ਪਰਦੇਸ ਤੋਂ ਧੰਨ ਚੁਰਾ ਕੇ ਲਿਆ ਕੇ (ਉਨ੍ਹਾਂ ਦੇ) ਮੂੰਹ ਵਿਚ ਪਾਇਆ ਭਾਵ ਖੁਆਇਆ(ਜਾਂਦਾ ਹੈ)। (ਪਰ) ਅੰਤ ਸਮੇਂ (ਧਨ ਕਾਰਨ) ਵੈਰ ਵਿਰੋਧ ਪੈਦਾ ਹੁੰਦਾ ਹੈ (ਅਤੇ ਹਰੀ ਦੀ ਦਰਗਾਹ ਚੋਂ) ਕੋਈ ਛੁਡਾ ਨਹੀ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾ (ਇਹੋ ਜਿਹਾ) ਮੋਹ ਫਿਟਕਾਰ ਜੋਗ ਹੈ ਜਿਸ ਵਿਚ ਲਗ ਕੇ (ਅੰਤ ਨੂੰ ਦੁਖ) ਪਾਇਆ ਜਾਂਦਾ ਹੈ।੩੨।

# ਅਰਥ ਭੇਦ ਅਤੇ ਨਿਰਣੈ

## ਪਰਾਈ ਅਮਾਣ ਕਿਉ ਰਖੀਐ, ਦਿਤੀ ਹੀ ਸੁਖੁ ਹੋਇ॥

ਇਸ ਪੰਕਤੀ ਦਾ ਅਰਥ ਕਰਨ ਸਮੇਂ ਵਿਦਵਾਨਾਂ ਨੇ ਸਿਵਾਏ ਇਕ ਦੂਜੇ ਦੀ ਨਕਲ ਮਾਰਨ ਦੇ, ਹੋਰ ਕੋਈ ਵਿਸ਼ੇਸ਼ ਨੁਕਤਾ ਲਭਣ ਦਾ ਜਤਨ ਨਹੀ ਕੀਤਾ। ਲਗਪਗ ਸਮੂਹ ਟੀਕਾਕਾਰਾਂ ਨੇ ਇਸ ਪੰਕਤੀ ਨੂੰ ਗੁਰਗਦੀ ਰੂਪ ਅਮਾਣ ਜੋ ਸ੍ਰੀ ਗੁਰੂ ਅਮਰਦਾਸ ਜੀ ਪਾਸ ਪਈ ਸੀ, ਸ੍ਰੀ ਗੁਰੂ ਰਾਮਦਾਸ ਜੀ ਨੂੰ ਸੌਂਪਣ ਦਾ ਵਰਨਣ ਕੀਤਾ ਹੈ। ਸੰਪ੍ਰਦਾਈ ਟੀਕਾਕਾਰ ਤਾਂ ਇਕ ਪਾਸੇ ਰਹੇ, ਸ਼ਬਦਾਰਥੀ ਵਿਦਵਾਨਾਂ ਨੇ ਭੀ ਲਿਖਿਆ ਹੈ 'ਜਦੋਂ ਗੁਰੂ ਰਾਮਦਾਸ ਜੀ ਨੂੰ ਗਦੀ ਦੇਂਦੇ ਹਨ ਤਾਂ ਇਹ ਸ਼ਬਦ ਉਚਾਰਿਆ'। 'ਦਰਪਣ' ਦੇ ਕਰਤਾ ਪ੍ਰੋ. ਸਾਹਿਬ ਸਿੰਘ ਜੀ ਜੋ ਸਾਖੀਆਂ ਨੂੰ ਘਟ ਹੀ ਮੰਨਦੇ ਹਨ, ਨੇ ਵੀ ਉਪ੍ਰੋਕਤ ਸਾਖੀ ਦਾ ਆਸਰਾ ਲਿਆ ਹੈ। ਇਕ ਪੁਰਾਤਨ 'ਸਾਖੀ ਪ੍ਰਮਾਣ' ਵਿਚ ਇਸ ਬਾਰੇ ਇਉਂ ਅੰਕਿਤ ਹੈ:-

ਗੁਰੂ ਅਮਰਦਾਸ ਜੀ ਬਿਚਾਰਿਆ ਜੋ ਏਹੁ ਗੁਰਿਆਈ ਅਮਾਨ ਹੈ ਗੁਰੂ ਰਾਮਦਾਸ ਜੀ ਕਉ ਦੇਣੇ ਸੇ ਹੀ ਅਨੰਦ ਹੈ। ਏਹ ਕਥਾ ਬਚਿੱਤ੍ਰ ਨਾਟਕਮੇਂ ਹੈ। ਬੇਦੀ ਅਰ ਸੋਢੀ ਦੋਨੋਂ ਭਾਈ ਹੈਂ ਸੂਰਜ ਬੰਸੀ ਛੱਤ੍ਰੀ ਹੈਂ। ਸੋ ਏਕ ਸਨੌਢ ਦੇਸ਼ ਮੇਂ ਰਹੇ। ਤਿਨਕੀ ਸੋਢੀ ਸੰਗਯਾ ਹੂਈ ਤਿਨਾਂ ਨੇ ਦੂਜੇ ਭਾਈ ਕੋ ਰਾਜ ਤੇ ਨਿਕਾਲਾ ਤਿਨਾਂ ਕਾਂਸ਼ੀ ਮੈ ਬੇਦ ਪਢੇ ਸੋ ਤਿਨ ਕੀ ਬੇਦੀ ਸੰਗਯਾ ਹੂਈ। ਸੋਢੀ ਰਾਇ ਨੇ ਬੇਦੀ ਬੁਲਾਇ ਕੇ ਕਾਂਸ਼ੀ ਸੇ ਬੇਦ ਤਿਨਾਂ ਸੇ ਸੁਨੇ। ਤੀਨ ਬੇਦ ਸੁਨ ਕਰ ਪ੍ਰਸੰਨ ਹੂਏ। ਚੌਥਾ ਬੇਦ ਜਬ ਸੁਨਾ ਤਬ ਗਾਦੀ ਬੇਦੀਆਂ ਕਉ ਦਈ। ਤਬ ਬੇਦੀ ਕਹਾ ਤੁਮ ਨੇ ਚਉਥਾ ਬੇਦ ਸੁਨ ਕਰ ਗੱਦੀ ਹਮ ਕੋ ਦਈ ਹੈ। ਸੋ ਜਬ ਗੁਰੂ ਨਾਨਕ ਅਵਤਾਰ ਹੋਗਾ ਤਬ ਗੁਰਿਆਈ

ਚਉਥੇ ਥਾਂ ਤੁਮ ਕੋ ਹੋਵੈਗੀ। ਸੋ ਤੇਹਨ ਭੱਲੇ ਬੇਦੀਆਂ ਕੇ ਅਵੰਤ੍ਰ ਹੈ। ਸੋ ਗੁਰੂ ਰਾਮ ਦਾਸ ਜੀ ਕਉ ਗੁਰਿਆਈ ਮਿਲੀ। [ਬਚਿੱਤ੍ਰ ਨਾਟਕ ਪ੍ਰਮਾਣ

**ਜਬ ਵਰ ਦਾਨ ਸਮੈਂ ਵਹੁ ਆਵਾ। ਰਾਮਦਾਸ ਤਬ ਗੁਰੂ ਕਹਾਵਾ।**

**ਨਿਰਣੈ:** ਇਸ ਸਚਾਈ ਤੋਂ ਸਾਰੇ ਬੁਧੀ ਜੀਵੀ ਜਾਣੂੰ ਹਨ ਕਿ ਵਾਰ ਦਾ ਮੂਲ ਸਰੂਪ ਪਉੜੀਆਂ ਦਾ ਸੰਗ੍ਰਹਿ ਹੈ ਅਤੇ ਪਉੜੀਆਂ ਨਾਲ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਉੜੀ ਦੇ ਭਾਵਾਂ ਅਨੁਸਾਰ ਲਵਾਏ। ਇਸ ਤੋਂ ਇਹ ਸਿਟਾ ਨਿਕਲਦਾ ਹੈ ਕਿ ਪਉੜੀ ਵਿਚ ਵਿਸ਼ੇ ਦਾ ਕੇਂਦਰੀ ਭਾਵ ਸਮੋਇਆ ਹੁੰਦਾ ਹੈ।

ਸੋ ਇਥੇ 'ਪਰਾਈ ਅਮਾਣ ਕਿਉ ਰਖੀਐ, ਦਿਤੀ ਹੀ ਸੁਖੁ ਹੋਇ' ਦਾ ਅਰਥ ਕਰਨ ਵੇਲੇ ਪਉੜੀ ਦੇ ਭਾਵ ਨੂੰ ਅਖੋਂ ਓਹਲੇ ਨਹੀ ਕੀਤਾ ਜਾ ਸਕਦਾ।

ਗੁਰ-ਗਦੀ ਨੂੰ 'ਪਰਾਈ ਅਮਾਣ' ਆਖਣਾ ਗੁਰਮਤਿ ਅਨੁਕੂਲ ਨਹੀ ਕਿਉਂਕਿ ਇਹ 'ਪਿਉ ਦਾਦੇ ਦਾ ਖਜਾਨਾ, ਸੱਚਾ ਵਿਰਸਾ ਹੈ, ਅਮਾਣ ਨਹੀ। ਫਿਰ ਇਸੇ ਸਲੋਕ ਦੀਆਂ ਅਗਲੀਆਂ ਪੰਕਤੀਆਂ ਵਿਚ ਦਰਜ ਹੈ, 'ਅੰਨੈ ਵਸਿ ਮਾਣਕ ਪਇਆ, ਘਰਿ ਘਰਿ ਵੇਚਣ ਜਾਇ' ਇਸ ਪੰਕਤੀ ਦੇ ਅਰਥ ਕਿਵੇਂ 'ਅਮਾਨਤ' ਨਾਲ ਜੋੜੋਗੇ? ਅੰਨ੍ਹਾ ਕੌਣ ਹੋਇਆ? ਗੁਰੂ ਘਰ ਦੀ ਵਿਰਾਸਤ 'ਪਰਾਈ ਵਸਤੂ' ਕਿਵੇਂ ਹੋਈ ?

ਪਉੜੀ ਦੇ ਭਾਵ ਅਰਥ ਨੂੰ ਮੁਖ ਰਖੀਏ ਤਾਂ ਇਸ ਵਿਚ 'ਇਸਤ੍ਰੀ ਪੁਰਖੈ ਬਹੁ ਪ੍ਰੀਤਿ..' ਅਤੇ ਪਉੜੀ ਦੀ ਅੰਤਲੀ ਪੰਗਤੀ ਤੋਂ ਸਪਸ਼ਟ ਹੈ ਕਿ ਮਨੁੱਖ ਧੀਆਂ ਪੁਤਰ ਜੋ ਆਪਣੇ ਨਹੀਂ, ਪਰਮੇਸ਼ਰ ਦੇ ਹਨ, ਮੂਰਖ ਜੀਵ ਆਪਣੇ ਸਮਝਦਾ ਹੈ "ਮਨਮੁਖੁ ਜਾਣੈ ਆਪਣੇ, ਧੀਆ ਪੂਤ ਸੰਜੋਗੁ"(ਪੰ.੬੩)। ਸੋ ਮਨੁੱਖ ਇਨ੍ਹਾਂ ਨੂੰ ਆਪਣੀ ਮਲਕੀਅਤ ਨਾ ਸਮਝੇ ਤਾਂ ਸੁਖੀ ਹੋ ਸਕਦਾ ਹੈ, ਵਰਨਾ ਦੁਖ ਹੀ ਦੁਖ ਹੈ। ਇਸ ਬਾਰੇ ਇਤਿਹਾਸਕ ਪ੍ਰਮਾਣ ਸਾਡੇ ਸਾਹਮਣੇ ਹੈ ਕਿ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਚਾਰੇ ਲਖਤੇ-ਜਿਗਰ, ਪੰਥ ਤੋਂ ਵਾਰ ਕੇ ਅਕਾਲ ਪੁਰਖ ਦਾ ਸੁਕਰ ਕਰਦੇ ਹੋਏ ਆਖਿਆ ਹੈ ਕਿ ਹੇ ਪ੍ਰਭੂ! ਸੁਕਰ ਹੈ ਕਿ ਅਜ ਤੇਰੀ ਅਮਾਨਤਂ ਅਦਾਅ ਹੋਈ ਹੈ। ਸੋ ਗੁਰਗਦੀ ਅਮਾਨਤ ਨਹੀ ਇਲਾਹੀ ਦਾਤਿ ਹੈ:-

**ਗੁਰਮੁਖਿ ਪਾਈ ਦਾਤਿ ਇਲਾਹੀ** **[ਵਾਰ ਭਾਈ ਗੁਰਦਾਸ**

## (ਅ) ਘਰਿ ਹੋਂਦੈ ਧਨਿ ਜਗੁ ਭੁਖਾ ਮੁਆ, ਬਿਨੁ ਸਤਿਗੁਰ ਸੋਝੀ ਨ ਹੋਇ॥

ਸਾਧਾਰਨ ਲੋਕਾਂ ਨੂੰ ਗਿਆਨ ਦੀ ਗਲ ਸਮਝਾਉਣ ਲਈ ਸਾਖੀ ਬਹੁਤ ਸਹਾਇਕ ਹੁੰਦੀ ਹੈ। ਇਸ ਲਈ ਪਰਮਾਰਥਕ ਪਾਂਧੀਆਂ ਨੂੰ ਉਪ੍ਰੋਕਤ ਗੁਰਵਾਕ ਦ੍ਰਿੜ ਕਰਾਉਣ ਲਈ ਇਕ ਸੁੰਦਰ ਸਾਖੀ ਭੇਟ ਕੀਤੀ ਜਾਂਦੀ ਹੈ:- ( 'ਧਨਿ' ਸਰੂਪ ਠੀਕ ਨਹੀਂ, ਹਥ ਲਿਖਤ ਬੀੜ ਵਿਚ 'ਧਨ' ਪਦ ਸ਼ੁੱਧ ਹੈ।)

ਇਕ ਬਹੁਤ ਹੀ ਸ਼ਾਹੂਕਾਰ ਸੀ ਜਿਸ ਦੇ ਅਨਗਿਣਤ ਕਾਰਖਾਨੇ ਹੋਣ ਕਾਰਨ, ਖਜ਼ਾਨੇ ਮਾਇਆ ਨਾਲ ਭਰੇ ਰਹਿੰਦੇ ਸਨ। ਉਸ ਦਾ ਲੋਕ ਵਿਵਹਾਰ ਵੀ ਬਹੁਤ ਚੰਗਾ ਸੀ। ਉਸ ਦੇ ਘਰ ਇਕ ਪੁਤਰ ਪੈਦਾ ਹੋਇਆ ਜਿਸ ਨੂੰ ਉਹ ਬਹੁਤ ਲਾਡ ਲਡਾਉਂਦਾ ਸੀ ਅਤੇ ਮਨ-ਬੰਛਤ ਪਦਾਰਥ ਖਵਾਉਂਦਾ ਸੀ। ਜਦੋਂ ਉਹ ਵੱਡਾ ਹੋਇਆ ਉਸ ਨੂੰ ਕਈ ਇਲਤਾਂ ਲਗ ਗਈਆਂ ਇਥੋਂ ਤਕ ਉਹ ਸ਼ਰਾਬੀ ਤੇ ਵੇਸ਼ਵਾ ਗਾਮੀ ਹੋ ਗਿਆ। ਪਰ ਜਦੋਂ ਪਿਤਾ ਕਾਲ ਵਸ ਹੋ ਗਿਆ ਤਾਂ ਇਸ ਨੂੰ ਧਨ ਖ਼ਰਚ ਕਰਨ ਦੀ ਹੋਰ ਖੁਲ੍ਹ ਹੋ ਗਈ। ਵਿਸ਼ੇ ਵਿਕਾਰਾਂ ਵਿਚ ਪੈ ਕੇ ਇਸ ਨੇ ਪਿਤਾ ਦਾ ਸਾਰਾ ਧਨ ਬਰਬਾਦ ਕਰ ਦਿਤਾ, ਹਥ ਬਹੁਤ ਹੀ ਤੰਗ ਹੋ ਗਿਆ। ਇਸ ਦੇ ਪਿਤਾ ਨੇ ਮਰਨ ਤੋਂ ਪਹਿਲਾਂ ਲੱਖਾਂ ਰੁਪਇਆਂ ਦੀਆਂ ਮੋਹਰਾਂ, ਆਪਣੇ ਘਰ ਵਿਚ ਇਕ 'ਥੰਭਾ ਸ਼ਾਹ' ਕਰਕੇ ਰਖੀਆਂ ਹੋਈਆਂ ਸਨ

ਅਤੇ ਆਪ ਵਹੀ ਵਿਚ ਲਿਖ ਗਿਆ ਸੀ। ਪੁੱਤਰ ਇਹ ਪੜ੍ਹ ਕੇ ਆਪਣੇ ਪਿਉ ਦਾ ਰਖਿਆ ਧਨ ਢੂੰਢਣ ਲਗ ਪਇਆ ਪਰ ਲਭ ਨਾ ਸਕਿਆ ਜਿਸ ਕਰਕੇ ਬਹੁਤ ਦੁਖੀ ਹੋਇਆ।

ਕੁਦਰਤਿ ਨੇ ਐਸਾ ਸੰਜੋਗ ਬਣਾਇਆ ਕਿ ਇਸ ਦੇ ਪਿਤਾ ਦਾ ਇਕ ਪੱਕਾ ਮਿੱਤਰ ਜਦ ਘਰ ਆਇਆ ਤਾਂ ਉਸ ਨੂੰ ਇਸ ਨੇ ਆਪਣੀ ਬਦਤਰੀਨ ਹਾਲਤ ਦਸੀ। ਇਸ ਦੀ ਹਾਲਤ ਵੇਖ ਕੇ ਉਸ ਦੇ ਮਨ ਵਿਚ ਦਇਆ ਆਈ ਪਰ ਨਾਲ ਹੀ ਕਿਹਾ ਕਿ ਜਿਸ ਦਾ ਪਿਉ ਇਤਨਾ ਧਰਮਾਤਮਾ ਹੋਵੇ, ਉਸ ਦੇ ਪੁਤਰ ਦਾ ਇਹ ਹਾਲ ਹੋਵੇ। ਇਸ ਦਸ਼ਾ ਦਾ ਕਾਰਨ ਆਪਣੇ ਪਿਤਾ ਦੀ ਮਰਯਾਦਾ ਨੂੰ ਛਡਣਾ ਹੈ। ਉਸ ਨੇ ਕਿਹਾ ਮੈਂ ਤੇਰੀ ਮਦਦ ਕਰਨ ਨੂੰ ਤਿਆਰ ਹਾਂ, ਤੇਰੀ 'ਥੰਮਾ ਸ਼ਾਹ' ਵਾਲੀ ਰਕਮ ਲਭਾ ਦਿੰਦਾ ਹਾਂ ਪਰ ਤੂੰ ਇਹ ਪ੍ਰਣ ਕਰ ਕਿ ਮੈਂ ਅਗੇ ਤੋਂ ਪਿਤਾ ਦੇ ਪੂਰਨਿਆਂ ਤੇ ਚਲਾਂਗਾ, ਕੋਈ ਮਾੜਾ ਕੰਮ ਨਹੀਂ ਕਰਾਂਗਾ।

ਮਿਤਰ ਨੇ ਜਿਥੇ ਧੀਰਜ ਦਿਤੀ ਉਥੇ ਮਨ ਵਿਚ ਸੋਚਿਆ ਕਿ ਸ਼ਹਿਰ ਵਿਚ ਹੋਰ ਨਾਵਾਂ ਵਾਲੇ ਕਈ ਸ਼ਾਹ ਹਨ ਪਰ ਇਥੇ 'ਥੰਮਾ ਸ਼ਾਹ' ਤਾਂ ਕੋਈ ਐਸਾ ਸ਼ਾਹ ਨਹੀ ਫਿਰ ਉਸ ਦਾ ਧਿਆਨ ਮਕਾਨ ਵਲ ਗਿਆ ਤਾਂ ਉਸ ਦੇ ਦਿਮਾਗ ਵਿਚ ਇਕ ਗਲ ਆਈ ਕਿ ਇਨ੍ਹਾਂ ਦੇ ਮਧ ਵਿਚ ਇਕ ਥੰਭਾ ਹੈ ਅਤੇ ਉਸ ਦਾ ਵਡਾ ਅਕਾਰ ਹੈ ਅਤੇ ਉਸ ਉਤੇ ਕੋਈ ਭਾਰ ਵੀ ਨਹੀ, ਇਸ ਥੰਭ ਦਾ ਵਿਹੜੇ ਵਿਚ ਕੀ ਕੰਮ ਹੈ, ਇਸ ਨੂੰ ਪਟ ਕੇ ਵੇਖਿਆ ਜਾਏ। ਉਸ ਨੇ ਇਹ ਗਲ ਆਪਣੇ ਮਿਤਰ ਦੇ ਲੜਕੇ ਨੂੰ ਆਖੀ ਜੋ ਬਹੁਤ ਦੁਖੀ ਸੀ। ਉਸ ਨੇ ਥੰਮ ਪੁਟਿਆ ਅਤੇ ਉਸਦੇ ਹੇਠਾਂ ਧਰਤੀ ਪੋਲੀ ਕੀਤੀ ਤਾਂ ਉਸ ਵਿਚ ਬਹੁਤ ਮੋਹਰਾਂ ਪਈਆਂ ਸਨ। ਉਸ ਨੇ ਉਹ ਮੋਹਰਾਂ ਲੈ ਕੇ ਆਪਣੇ ਮਨ ਵਿਚ ਇਹ ਧਾਰਨ ਕੀਤਾ ਕਿ ਅਗੇ ਤੋਂ ਉਹ ਜੀਵਨ ਭਰ ਕੋਈ ਅਜਿਹਾ ਕੰਮ ਨਹੀਂ ਕਰੇਗਾ ਜਿਸ ਨਾਲ ਦੌਲਤ ਬਰਬਾਦ ਹੋਵੇ ਅਤੇ ਬਾਪ ਦਾ ਨਾਮ ਬਦਨਾਮ ਹੋਵੇ, ਕੁਲ ਨੂੰ ਕਲੰਕ ਲਗੇ। ਉਸ ਨੇ ਧਰਮ ਦੀ ਰੀਤਿ ਨੂੰ ਅਪਣਾਇਆ ਅਤੇ ਆਤਮਿਕ ਸੁਖ ਪਾਇਆ।

ਇਸ ਤਰ੍ਹਾਂ ਮਨੁੱਖ ਦੇ ਹਿਰਦੇ ਵਿਚ ਧਨ ਮੌਜੂਦ ਹੈ ਪਰ ਸੱਚਾ ਧਨ ਅੰਦਰ ਹੁੰਦਿਆਂ ਗੁਰ-ਉਪਦੇਸ਼ ਤੋਂ ਬਿਨਾ ਸਾਰਾ ਜਗਤ ਭੁਖਾ ਮਰ ਰਿਹਾ ਹੈ। ਆਤਮ ਧਨ ਤੋਂ ਬੇਮੁਖ ਹੋ ਕੇ ਅਨੇਕ ਪ੍ਰਕਾਰ ਦੀ ਤ੍ਰਿਸ਼ਨਾ ਰੂਪੀ ਭੁੱਖ ਤੋਂ ਦੁਖ ਪ੍ਰਾਪਤ ਹੁੰਦਾ ਹੈ। ਪਰ ਸਤਿਗੁਰੂ ਦੇ ਮਿਲਣ ਨਾਲ ਸਚੇ ਧਨ ਦੀ ਪ੍ਰਾਪਤੀ ਅਤੇ ਲੋਕ ਪਰਲੋਕ ਦਾ ਸੁਖ ਮਿਲਦਾ ਹੈ। ਇਸ ਸਾਖੀ ਤੋਂ ਪਿਤਾ ਦਾ ਆਗਿਆਕਾਰੀ ਹੋਣ ਦੀ ਬਹੁਤ ਵੱਡੀ ਸਿਖਿਆ ਮਿਲਦੀ ਹੈ।

**ਸਲੋਕ ਮ: ੩ ॥ ਗੁਰਮੁਖਿ ਅੰਮ੍ਰਿਤੁ ਨਾਮੁ ਹੈ, ਜਿਤੁ ਖਾਧੈ ਸਭ ਭੁਖ ਜਾਇ॥ ਤ੍ਰਿਸਨਾ ਮੂਲਿ ਨ ਹੋਵਈ, ਨਾਮੁ ਵਸੈ ਮਨਿ ਆਇ॥ ਬਿਨੁ ਨਾਵੈ ਜਿ ਹੋਰੁ ਖਾਣਾ, ਤਿਤੁ ਰੋਗੁ ਲਗੈ ਤਨਿ ਧਾਇ॥ ਨਾਨਕ, ਰਸ ਕਸ ਸਬਦੁ ਸਲਾਹਣਾ, ਆਪੇ ਲਏ ਮਿਲਾਇ॥੧॥**

**ਪਦ ਅਰਥ:** ਗੁਰਮੁਖਿ-ਗੁਰੂ ਦੁਆਰਾ। ਜਿਤੁ ਖਾਧੈ-ਜਿਸ ਨੂੰ ਖਾਣ ਨਾਲ। ਤ੍ਰਿਸਨਾ-ਪਦਾਰਥਾਂ ਦੀ ਇਛਾ। ਮਨਿ-ਮਨ ਵਿਚ। ਜਿ-ਜੋ ਕੁਝ। ਤਿਤੁ-ਉਸ ਨਾਲ। ਤਨਿ-ਸਰੀਰ ਵਿਚ। ਧਾਇ-ਦੌੜ ਕੇ ਭਾਵ ਤੁਰਤ। ਰਸ ਕਸ-ਕਈ ਤਰ੍ਹਾਂ ਦੇ ਸੁਆਦ।੧।

**ਅਰਥ:** (ਹੇ ਭਾਈ!) ਗੁਰੂ ਦੁਆਰਾ (ਜੀਵ ਨੂੰ) ਅੰਮ੍ਰਿਤ ਨਾਮ (ਪ੍ਰਾਪਤ ਹੁੰਦਾ) ਹੈ ਜਿਸ ਨੂੰ ਖਾਣ ਨਾਲ ਸਾਰੀ ਭੁਖ ਦੂਰ ਹੋ ਜਾਂਦੀ ਹੈ। (ਜਦੋਂ ਹਰੀ ਦਾ) ਨਾਮ ਮਨ ਵਿਚ ਆ ਕੇ ਵਸਦਾ ਹੈ (ਤਾਂ) ਤ੍ਰਿਸ਼ਨਾ ਉੱਕੀ ਨਹੀ ਰਹਿੰਦੀ। ਨਾਮ ਤੋਂ ਬਿਨਾ ਹੋਰ ਜੋ ਕੁਝ ਖਾਣਾ ਹੈ ਉਸ ਨਾਲ ਸਰੀਰ ਨੂੰ ਤੁਰਤ ਰੋਗ ਲਗ ਜਾਂਦਾ ਹੈ। ਨਾਨਕ

(ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਦੇ) ਸ਼ਬਦ ਨੂੰ ਸਲਾਹੁਣਾ ਹੀ ਸਾਰੇ ਸੁਆਦਾਂ ਦਾ (ਪ੍ਰਤੀਕ ਹੈ, ਜਿਸ ਕਰਕੇ) ਹਰੀ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ।੧।

**ਮ: ੩ ॥ ਜੀਆ ਅੰਦਰਿ ਜੀਉ ਸਬਦੁ ਹੈ, ਜਿਤੁ ਸਹ ਮੇਲਾਵਾ ਹੋਇ॥ ਬਿਨੁ ਸਬਦੈ ਜਗਿ ਆਨੇਰੁ ਹੈ, ਸਬਦੇ ਪਰਗਟੁ ਹੋਇ॥ ਪੰਡਿਤ ਮੋਨੀ ਪੜਿ ਪੜਿ ਥਕੇ, ਭੇਖ ਥਕੇ ਤਨੁ ਧੋਇ॥ ਬਿਨੁ ਸਬਦੈ ਕਿਨੈ ਨ ਪਾਇਓ, ਦੁਖੀਏ ਚਲੇ ਰੋਇ॥ ਨਾਨਕ ਨਦਰੀ ਪਾਈਐ, ਕਰਮਿ ਪਰਾਪਤਿ ਹੋਇ॥੨॥**

**ਪਦ ਅਰਥ**: ਜੀਆ ਅੰਦਰਿ-ਜੀਵਾਂ ਦੇ (ਹਿਰਦੇ) ਵਿਚ। ਜੀਉ-ਜੀਵਨ, ਜ਼ਿੰਦਗੀ। ਸਬਦੁ-(ਗੁਰੂ ਦਾ) ਸ਼ਬਦ (ਉਪਦੇਸ਼)। ਜਿਤੁ-ਜਿਸ ਨਾਲ। ਸਹ ਮੇਲਾਵਾ-ਹਰੀ ਪਤੀ ਨਾਲ ਮਿਲਾਪ। ਜਗਿ-ਜਗਤ ਵਿਚ। ਆਨੇਰੁ-ਹਨੇਰਾ। ਸਬਦੇ-ਸ਼ਬਦ ਦੁਆਰਾ। ਮੋਨੀ-ਚੁਪ ਰਹਿਣ ਵਾਲੇ। ਧੋਇ-ਧੋ ਕੇ। ਨਦਰੀ-ਮਿਹਰ ਦੀ ਨਜ਼ਰ ਨਾਲ। ਕਰਮਿ-ਬਖਸ਼ਿਸ਼ ਦੁਆਰਾ।੨।

**ਅਰਥ**: ਜੀਵਾਂ ਦੇ ਹਿਰਦੇ ਵਿਚ (ਗੁਰੂ ਦਾ) ਸ਼ਬਦ ਹੀ ਜੀਵਨ ਹੈ ਜਿਸ ਨਾਲ (ਉਨ੍ਹਾਂ ਦਾ) ਹਰੀ ਪਤੀ ਨਾਲ ਮਿਲਾਪ ਹੁੰਦਾ ਹੈ। ਸ਼ਬਦ ਤੋਂ ਬਿਨਾ ਜਗਤ ਵਿਚ (ਅਗਿਆਨਤਾ ਦਾ) ਹਨੇਰਾ ਹੈ, ਸ਼ਬਦ ਦੁਆਰਾ ਹੀ (ਵਾਹਿਗੁਰੂ ਦਾ) ਪ੍ਰਕਾਸ਼ ਹੁੰਦਾ ਹੈ। ਪੰਡਿਤ ਤੇ ਰਿਸ਼ੀ ਮੁਨੀ (ਵੇਦ ਸਾਸਤ੍ਰ) ਪੜ੍ਹ ਪੜ੍ਹ ਕੇ ਥਕ ਗਏ ਅਤੇ ਭੇਖਾਂ ਵਾਲੇ ਸਰੀਰ ਨੂੰ ਧੋ ਧੋ ਕੇ ਹਾਰ ਗਏ। (ਗੁਰੂ ਦੇ) ਸ਼ਬਦ ਤੋਂ ਬਿਨਾ ਕਿਸੇ ਨੂੰ ਹਰੀ ਦੀ ਪ੍ਰਾਪਤੀ ਨਹੀਂ ਹੋਈ। (ਇਸ ਲਈ ਓਹ) ਦੁਖੀ ਹੋ ਕੇ ਰੋ ਰੋ ਕੇ ਦੁਨੀਆਂ ਤੋਂ ਚਲੇ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਨੂੰ ਉਸ ਦੀ ਮਿਹਰ ਦੀ ਨਜ਼ਰ ਨਾਲ ਪਾਈਦਾ ਹੈ (ਉਹ ਪ੍ਰਭੂ) ਬਖਸ਼ਿਸ਼ ਦੁਆਰਾ ਹੀ ਪਾਪਤ ਹੁੰਦਾ ਹੈ।੨।

**ਪਉੜੀ ॥ ਇਸਤ੍ਰੀ ਪੁਰਖੈ ਅਤਿ ਨੇਹੁ, ਬਹਿ ਮੰਦੁ ਪਕਾਇਆ॥ ਦਿਸਦਾ ਸਭੁ ਕਿਛੁ ਚਲਸੀ, ਮੇਰੇ ਪ੍ਰਭ ਭਾਇਆ॥ ਕਿਉ ਰਹੀਐ ਥਿਰੁ ਜਗਿ, ਕੋ ਕਢਹੁ ਉਪਾਇਆ॥ ਗੁਰ ਪੂਰੇ ਕੀ ਚਾਕਰੀ, ਥਿਰੁ ਕੰਧੁ ਸਬਾਇਆ॥ ਨਾਨਕ, ਬਖਸਿ ਮਿਲਾਇਅਨੁ, ਹਰਿਨਾਮਿ ਸਮਾਇਆ॥੩੩॥**

**ਪਦ ਅਰਥ**: ਅਤਿ ਨੇਹੁ-ਬਹੁਤ ਪਿਆਰ। ਬਹਿ-ਬੈਠ ਕੇ। ਮੰਦੁ-ਮੰਤ੍ਰ, ਸਲਾਹ ਮਸ਼ਵਰਾ। ਚਲਸੀ-ਚਲਾ ਜਾਏਗਾ, ਨਾਸ਼ ਹੋ ਜਾਵੇਗਾ। ਕਿਉ-ਕਿਵੇਂ?। ਥਿਰੁ-ਪੱਕਾ, ਅਟੱਲ। ਜਗਿ-ਜਗਤ ਵਿਚ। ਕੋ-ਕੋਈ। ਉਪਾਇਆ-ਤਰੀਕਾ। ਥਿਰੁ-ਸਦਾ ਕਾਇਮ। ਕੰਧੁ-ਸਰੀਰ। ਸਬਾਇਆ-ਸਾਰਾ। ਬਖਸਿ-ਬਖਸ਼ਿਸ਼ ਕਰਕੇ। ਮਿਲਾਇਅਨੁ-ਉਸ (ਪ੍ਰਭੂ ਨੇ) ਮਿਲਾਏ ਹਨ। ਨਾਮਿ-ਨਾਮ ਵਿਚ। ਸਮਾਇਆ-ਮਿਲ ਗਿਆ।੩੩।

**ਅਰਥ**: ਇਸਤ੍ਰੀ ਤੇ ਪਤੀ ਵਿਚ ਬਹੁਤ ਪਿਆਰ ਪੈਦਾ ਹੋਇਆ (ਉਨ੍ਹਾਂ ਨੇ) ਬੈਠ ਕੇ ਮਤਾ (ਸਲਾਹ ਮਸ਼ਵਰਾ) ਪਕਾਇਆ ਕਿ ਜੋ ਕੁਝ ਦਿਸ ਰਿਹਾ ਹੈ ਸਾਰਾ ਨਾਸ਼ ਹੋ ਜਾਵੇਗਾ (ਕਿਉਂਕਿ) ਮੇਰੇ ਪ੍ਰਭੂ ਨੂੰ (ਇਸੇ ਤਰ੍ਹਾਂ ਹੀ) ਚੰਗਾ ਲਗਦਾ ਹੈ। (ਹੇ ਭਾਈ!) ਕੋਈ ਤਰੀਕਾ ਕਢੋ ਜਿਸ ਨਾਲ ਜਗਤ ਵਿਚ ਸਦਾ ਲਈ ਟਿਕ ਕੇ ਰਹਿ ਸਕੀਏ। ਪੂਰੇ ਗੁਰੂ ਦੀ (ਸੇਵਾ) ਕਰਨ ਨਾਲ ਸਾਰਾ ਸਰੀਰ ਕਾਇਮ ਰਹਿ ਜਾਂਦਾ ਹੈ। ਨਾਨਕ (ਗੁਰੂ ਜੀ

ਫੁਰਮਾਉਂਦੇ ਹਨ ਕਿ ਜਿਹੜੇ ਜੀਵ ਪ੍ਰਭੂ ਨੇ) ਬਖਸ਼ ਕੇ (ਆਪਣੇ) ਨਾਲ ਮਿਲਾਏ ਹਨ, ਉਹ ਹਰੀ ਦੇ ਨਾਮ ਵਿਚ ਹੀ ਸਮਾਅ ਗਏ ਹਨ।੩੩।

## ਸਾਰੰਸ਼ ਅਤੇ ਸਿਧਾਂਤ

ਜੇ ਜੀਵ ਗੁਰੂ ਅਨੁਸਾਰੀ ਬਣ ਕੇ ਸ਼ਬਦ ਬਾਣੀ ਦੀ ਸਿਫਤਿ ਸਲਾਹ ਕਰੇ, ਇਸੇ ਨੂੰ ਰਸ ਕਸ ਖਾਣਾ ਬਣਾ ਲਏ ਤਾਂ ਅਵਸ਼ ਹਰੀ-ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ। ਮਾਇਆ ਦੀ ਭੁੱਖ, ਮੋਹ, ਤ੍ਰਿਸ਼ਨਾ ਅਤੇ ਇਨ੍ਹਾਂ ਤੋਂ ਪੈਦਾ ਹੋਣ ਵਾਲੇ ਅਨੇਕਾਂ ਦੁਖਾਂ ਰੋਗਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ।

ਦੂਜੇ ਸਲੋਕ ਵਿਚ ਇਹ ਤੱਤ-ਵੀਚਾਰ ਦਸਿਆ ਹੈ ਕਿ ਜੀਵਨ ਦੀ ਅਸਲੀ ਸ਼ਾਨ ਸ਼ਬਦ ਹੈ। ਜਿਵੇਂ ਸੁਆਸਾਂ ਤੋਂ ਬਿਨਾ ਸਰੀਰ ਢਹਿ ਢੇਰੀ ਹੋ ਜਾਂਦਾ ਹੈ, ਤਿਵੇਂ ਸ਼ਬਦ ਚਾਨਣ ਤੋਂ ਬਿਨਾ ਜੀਵਨ ਭਰਮ ਤੇ ਅਗਿਆਨਤਾ ਦਾ ਘਰ ਬਣਿਆ ਰਹਿੰਦਾ ਹੈ। ਬੜੇ ਬੜੇ ਪੜ੍ਹਾਕੂ, ਪੰਡਿਤ ਮੋਨੀ, ਭੇਖਧਾਰੀ, ਇਸ ਹਨੇਰੇ ਵਿਚ ਪਏ ਰਹਿੰਦੇ ਹਨ। ਗੁਰ-ਸ਼ਬਦ ਦੀ ਸ਼ਕਤੀ ਨਾਲ ਹੀ ਭਰਮ-ਹਨੇਰੇ ਤੋਂ ਛੁਟਕਾਰਾ ਹੋ ਸਕਦਾ ਹੈ:-

**ਸਤਿਗੁਰ ਸਬਦਿ ਉਜਾਰੋ ਦੀਪਾ ॥ ਬਿਨਸਿਓ ਅੰਧਕਾਰ ਤਿਹ ਮੰਦਰਿ**
**ਰਤਨ ਕੋਠੜੀ ਖੁਲ੍ਹੀ ਅਨੂਪਾ॥** [ਪੰ.੮੨

ਪਉੜੀ- ਜਿਸ ਉਤੇ ਗੁਰੂ ਦੀ ਕਿਰਪਾ ਹੁੰਦੀ ਹੈ, ਉਸ ਨੂੰ ਸੋਝੀ ਆਉਂਦੀ ਹੈ 'ਦਿਸਦਾ ਸਭੁ ਕਿਛੁ ਚਲਸੀ' ਜਿਹੜਾ ਗੁਰੂ ਦੀ ਸ਼ਰਨ ਵਿਚ ਪੈ ਜਾਂਦਾ ਹੈ ਉਸ ਤੇ ਗੁਰੂ ਦੀ ਬਖ਼ਸ਼ਿਸ਼ ਹੋ ਜਾਂਦੀ ਹੈ ਅਤੇ ਉਹ ਨਾਮ ਵਿਚ ਲੀਨ ਹੋ ਜਾਂਦਾ ਹੈ।

**ਸਲੋਕ ਮ: ੩ ॥ ਮਾਇਆ ਮੋਹਿ ਵਿਸਾਰਿਆ, ਗੁਰ ਕਾ ਭਉ ਹੇਤੁ ਅਪਾਰੁ॥ ਲੋਭਿ ਲਹਰਿ ਸੁਧਿ ਮਤਿ ਗਈ, ਸਚਿ ਨ ਲਗੈ ਪਿਆਰੁ॥ ਗੁਰਮੁਖਿ ਜਿਨਾ ਸਬਦੁ ਮਨਿ ਵਸੈ, ਦਰਗਹ ਮੋਖ ਦੁਆਰੁ॥ ਨਾਨਕ, ਆਪੇ ਮੇਲਿ ਲਏ, ਆਪੇ ਬਖਸਣਹਾਰੁ॥੧॥**

**ਪਦ ਅਰਥ:** ਮੋਹਿ-ਮੋਹ ਵਿਚ। ਭਉ-ਡਰ। ਹੇਤੁ-ਹਿਤ, ਪ੍ਰੇਮ। ਅਪਾਰੁ-ਬੇਅੰਤ, ਬਹੁਤੇਰੀ। ਲੋਭਿ-ਲੋਭ ਵਿਚ। ਲਹਰਿ-ਲਹਿਰ ਵਿਚ। ਸੁਧਿ-ਮਤਿ ਅਕਲ, ਹੋਸ਼। ਸਚਿ-ਸਚ ਵਿਚ। ਗੁਰਮੁਖਿ-ਗੁਰੂ ਦੁਆਰਾ। ਮੋਖ ਦੁਆਰੁ-ਮੁਕਤੀ ਦਾ ਦਰਵਾਜਾ।੧।

**ਅਰਥ:** (ਜੀਵ ਨੇ) ਮਾਇਆ ਦੇ ਮੋਹ ਵਿਚ (ਫਸ ਕੇ) ਬੇਅੰਤ ਗੁਰੂ ਦਾ ਡਰ ਤੇ ਪ੍ਰੇਮ ਭੁਲਾ ਦਿਤਾ ਹੈ। ਲੋਭ ਲਹਿਰ ਵਿਚ ਇਸ ਦੀ ਅਕਲ ਤੇ ਹੋਸ਼ ਮਾਰੀ ਗਈ ਹੈ (ਜਿਸ ਕਰਕੇ ਇਸ ਦਾ) ਸਚ ਵਿਚ ਪਿਆਰ ਨਹੀ ਲਗਦਾ। ਗੁਰੂ ਦੁਆਰਾ ਜਿਨ੍ਹਾਂ (ਮਨੁੱਖਾਂ) ਦੇ ਮਨ ਵਿਚ ਸ਼ਬਦ (ਸਦਾ ਵਸਦਾ ਹੈ, ਉਨ੍ਹਾਂ ਨੂੰ ਹੀ) ਰਬੀ ਦਰਗਾਹ ਵਿਚ ਮੁਕਤੀ ਦਾ ਦਰਵਾਜਾ ਮਿਲਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ) ਨੇ ਆਪ ਹੀ (ਉਹ ਮਨੁੱਖ ਆਪਣੇ ਨਾਲ) ਮੇਲ ਲਏ ਹਨ (ਕਿਉਂਕਿ ਹਰੀ) ਆਪ ਹੀ ਬਖਸ਼ਣ ਵਾਲਾ ਹੈ।੧।

**ਮ: ੪ ॥ ਨਾਨਕ, ਜਿਸੁ ਬਿਨੁ ਘੜੀ ਨ ਜੀਵਣਾ, ਵਿਸਰੇ ਸਰੈ ਨ ਬਿੰਦ॥ ਤਿਸੁ ਸਿਉ ਕਿਉ ਮਨ ਰੂਸੀਐ, ਜਿਸਹਿ ਹਮਾਰੀ ਚਿੰਦ॥੨॥**

**ਪਦ ਅਰਥ:** ਸਰੈ ਨ ਬਿੰਦ-ਜ਼ਰਾ ਵੀ ਗੁਜ਼ਾਰਾ ਨਹੀ ਹੁੰਦਾ, ਝਟ ਨਹੀ ਲੰਘਦਾ। ਰੁਸੀਐ-ਰੁੱਸੀਏ, ਨਰਾਜ਼ ਹੋਈਏ। ਜਿਸਹਿ-ਜਿਸ ਨੂੰ। ਚਿੰਦ-ਫ਼ਿਕਰ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਹਰੀ ਤੋਂ) ਬਿਨਾ (ਇਕ) ਘੜੀ ਵੀ ਨਹੀ ਜੀਵਿਆ ਜਾ ਸਕਦਾ (ਭਾਵ ਜਿਸ ਤੋਂ ਬਿਨਾ ਗੁਜ਼ਾਰਾ ਨਹੀ ਹੋ ਸਕਦਾ) ਹੇ ਮਨ! ਜਿਸ (ਪ੍ਰਭੂ) ਨੂੰ ਹਰ ਵੇਲੇ ਸਾਡਾ ਫ਼ਿਕਰ ਹੈ, ਉਸ ਨਾਲ ਕਿਉਂ ਰੁਸੀਏ? ਭਾਵ ਉਸ ਨਾਲ ਰੁੱਸਣਾ ਠੀਕ ਨਹੀ ਹੈ।੨।

**ਮ: ੪ ॥ ਸਾਵਣੁ ਆਇਆ ਝਿਮ ਝਿਮਾ, ਹਰਿ ਗੁਰਮੁਖਿ ਨਾਮੁ ਧਿਆਇ॥ ਦੁਖ ਭੁਖ ਕਾੜਾ ਸਭੁ ਚੁਕਾਇਸੀ, ਮੀਹੁ ਵੁਠਾ ਛਹਬਰ ਲਾਇ॥ ਸਭ ਧਰਤਿ ਭਈ ਹਰੀਆਵਲੀ, ਅੰਨੁ ਜੰਮਿਆ ਬੋਹਲ ਲਾਇ॥ ਹਰਿ ਅਚਿੰਤੁ ਬੁਲਾਵੈ ਕ੍ਰਿਪਾ ਕਰਿ, ਹਰਿ ਆਪੇ ਪਾਵੈ ਥਾਇ॥ ਹਰਿ ਤਿਸਹਿ ਧਿਆਵਹੁ ਸੰਤ ਜਨਹੁ, ਜੁ ਅੰਤੇ ਲਏ ਛਡਾਇ॥ ਹਰਿ ਕੀਰਤਿ ਭਗਤਿ ਅਨੰਦੁ ਹੈ, ਸਦਾ ਸੁਖੁ ਵਸੈ ਮਨਿ ਆਇ॥ ਜਿਨਾ ਗੁਰਮੁਖਿ ਨਾਮੁ ਅਰਾਧਿਆ, ਤਿਨਾ ਦੁਖ ਭੁਖ ਲਹਿ ਜਾਇ॥ ਜਨ ਨਾਨਕੁ ਤ੍ਰਿਪਤੈ ਗਾਇ ਗੁਣ, ਹਰਿ ਦਰਸਨੁ ਦੇਹੁ ਸੁਭਾਇ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੀਹੁ, ਥਾਇਂ,

**ਪਦ ਅਰਥ:** ਝਿਮ ਝਿਮਾ-ਝੜੀ ਲਾਣ ਵਾਲਾ। ਗੁਰਮੁਖਿ-ਗੁਰੂ ਅਨੁਸਾਰੀ ਮਨੁੱਖ। ਕਾੜਾ-ਦੁਖ। ਚੁਕਾਇਸੀ-ਦੂਰ ਕਰੇਗਾ। ਵੁਠਾ-ਵਸਿਆ। ਛਹਬਰ ਲਾਇ-ਝੜੀ ਲਾ ਕੇ। ਧਰਤਿ-ਧਰਤੀ। ਹਰੀਆਵਲੀ-ਸਰਸਬਜ਼। ਬੋਹਲ-ਦਾਣਿਆ ਦੇ ਢੇਰ। ਅਚਿੰਤੁ-ਅਚਿੰਤ (ਪ੍ਰਭੂ) ਨੂੰ। ਕੀਰਤਿ-ਜੱਸ। ਭਗਤਿ-ਭਗਤੀ। ਅਰਾਧਿਆ-ਸਿਮਰਿਆ। ਤ੍ਰਿਪਤੈ-ਰਜਦਾ ਹੈ। ਸੁਭਾਇ-ਸਹਜਿ ਸੁਭਾਵਿਕ, ਪ੍ਰੇਮ ਨਾਲ।੨।

**ਅਰਥ:** (ਹੇ ਸੰਤ ਜਨੋ!) ਸਾਵਣ ਦੀ ਝੜੀ ਲਾਉਣ ਵਾਲਾ (ਮਹੀਨਾ) ਆਇਆ (ਜੀਵ ਨੇ) ਗੁਰੂ ਦੁਆਰਾ ਹਰੀ ਦਾ ਨਾਮ ਜਪਿਆ, (ਅਤੇ ਨਾਮ ਦਾ) ਮੀਹ ਝੜੀ ਲਾ ਕੇ ਵਸ ਪਿਆ (ਉਹ ਮੀਹ ਮਾਨੋ ਲੋਕਾ ਦਾ) ਦੁਖ, ਭੁਖ, ਝੋਰਾ ਸਭ ਦੂਰ ਕਰ ਦੇਵੇਗਾ। (ਇਸ ਮੀਹ ਨਾਲ ਸਾਰੀ ਧਰਤੀ ਹਰੀ-ਭਰੀ ਹੋ ਗਈ ਹੈ,ਢੇਰਾਂ ਦੇ ਢੇਰ ਲਾ ਕੇ ਅੰਨ ਪੈਦਾ ਹੋ ਗਿਆ ਹੈ।

ਅਚਿੰਤ ਪ੍ਰਭੂ ਆਪ ਹੀ ਕਿਰਪਾ ਕਰਕੇ (ਆਪਣੇ ਕੋਲ) ਬੁਲਾਉਂਦਾ ਹੈ (ਅਤੇ) ਆਪ ਹੀ (ਕੀਤੀ ਮਿਹਨਤ ਨੂੰ) ਥਾਇ (ਲੇਖੇ) ਪਾਂਦਾ ਹੈ। ਹੇ ਸੰਤ ਜਨੋ! ਉਸ ਹਰੀ ਨੂੰ ਸਿਮਰੋ ਜੋ ਅੰਤ ਸਮੇਂ (ਜਮਾਂ ਤੋਂ) ਛੁਡਾ ਲੈਂਦਾ ਹੈ। ਪ੍ਰਭੂ ਦੀ ਸਿਫਤ ਸਲਾਹ ਤੇ ਭਗਤੀ ਵਿਚ ਅਨੰਦ ਹੈ, (ਇਸ ਨਾਲ) ਸਦਾ ਹੀ ਮਨ ਵਿਚ (ਆਤਮਿਕ) ਸੁਖ ਆ ਵਸਦਾ ਹੈ। ਜਿਨ੍ਹਾਂ ਨੇ ਗੁਰੂ ਦੁਆਰਾ ਨਾਮ ਜਪਿਆ ਹੈ, ਉਨ੍ਹਾਂ ਦੇ ਦੁਖ (ਨਾਸ਼ ਹੋ ਜਾਂਦੇ ਹਨ ਤੇ) ਭੁੱਖ ਦੂਰ ਹੋ ਜਾਂਦੀ ਹੈ। ਦਾਸ ਨਾਨਕ ਹਰੀ ਜੀ ਦੇ ਗੁਣ ਗਾ ਕੇ ਰੱਜਦਾ ਹੈ, ਹੇ ਹਰੀ ਜੀਉ! ਸਹਿਜ ਸੁਭਾ ਹੀ (ਮੈਨੂੰ ਆਪਣਾ) ਦਰਸ਼ਨ ਦਿਓ।੩।

**ਪਉੜੀ ॥ ਗੁਰ ਪੂਰੇ ਕੀ ਦਾਤਿ, ਨਿਤ ਦੇਵੈ ਚੜੈ ਸਵਾਈਆ॥ ਤੁਸਿ ਦੇਵੈ ਆਪਿ ਦਇਆਲੁ, ਨ ਛਪੈ ਛਪਾਈਆ॥ ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ॥ ਜੇ ਕੋ ਕਰੇ ਉਸ ਦੀ ਰੀਸ, ਸਿਰਿ ਛਾਈ ਪਾਈਆ॥ ਨਾਨਕ, ਅਪੜਿ ਕੋਇ ਨ ਸਕਈ, ਪੂਰੇ ਸਤਿਗੁਰ ਕੀ ਵਡਿਆਈਆ॥੩੪॥**

**ਪਦ ਅਰਥ:** ਚੜੈ ਸਵਾਈਆ-ਸਦਾ ਵਧਦੀ ਰਹਿੰਦੀ ਹੈ। ਤੁਸਿ-ਤੁੱਠ ਕੇ, ਪ੍ਰਸੰਨ ਹੋ ਕੇ। ਨ ਛਪੈ-ਨਹੀ ਛਪਦੀ। ਛਪਾਇਆ-ਛਪਾਈ, ਲੁਕਾਈ ਹੋਈ। ਹਿਰਦੈ ਕਵਲ ਪ੍ਰਗਾਸੁ-ਹਿਰਦੇ ਵਿਚ ਕੰਵਲ ਫੁਲ ਖਿੜ ਪੈਂਦਾ ਹੈ। ਉਨਮਨਿ--ਮਸਤੀ ਵਾਲੀ ਉਚੀ ਅਵਸਥਾ ਵਿਚ। ਸਿਰਿ-ਸਿਰ ਉਤੇ। ਛਾਈ-ਸੁਆਹ। ਅਪੜਿ ਨ ਸਕਈ-ਬਰਾਬਰੀ ਕੋਈ ਨਹੀ ਕਰ ਸਕਦਾ। ਵਡਿਆਈਆ-ਵਡਿਆਈ।

**ਅਰਥ:** ਪੂਰੇ ਗੁਰੂ ਦੀ ਦਾਤਿ (ਜੋ ਉਹ ਆਪ) ਤੁਠ ਕੇ ਦੇਂਦਾ ਹੈ (ਉਹ ਕਿਸੇ ਦੀ) ਛਪਾਈ ਹੋਈ ਨਹੀ ਛਪਦੀ। (ਜਿਸ ਦੇ) ਹਿਰਦੇ ਵਿਚ ਕੰਵਲ ਫੁੱਲ ਖਿੜ ਪੈਂਦਾ ਹੈ (ਕਿਉਂਕਿ ਉਸਦੀ) ਸੁਰਤਿ ਮਸਤੀ ਵਾਲੀ ਉਚੀ ਅਵਸਥਾ ਵਿਚ ਜੁੜ ਜਾਂਦੀ ਹੈ। ਜੇ ਕੋਈ (ਮਨੁੱਖ) ਉਸ ਦੀ ਬਰਾਬਰੀ ਕਰਨ ਦੀ ਰੀਸ ਕਰਦਾ ਹੈ, ਉਸ ਦੇ ਸਿਰ ਵਿਚ ਸੁਆਹ ਪੈਂਦੀ ਹੈ (ਭਾਵ ਉਹ ਨਮੋਸ਼ੀ ਹੀ ਖਟਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੋਈ ਪੁਰਸ਼ ਵੀ) ਪੂਰੇ ਸਤਿਗੁਰੂ ਦੀ ਵਡਿਆਈ ਦੀ ਬਰਾਬਰੀ ਨਹੀ ਕਰ ਸਕਦਾ।੩੪।

## ਸਾਰੰਸ਼ ਅਤੇ ਸਿਧਾਂਤ

ਮਾਇਆ ਦੀਆਂ ਲੋਭ ਲਹਿਰਾਂ ਨਾਲ ਮਨੁੱਖ ਦੀ ਸੁਰਤਿ ਮਤਿ ਟਿਕਾਣੇ ਨਹੀ ਰਹਿੰਦੀ। ਮਾਇਆ ਦੇ ਮੋਹ ਵਿਚ ਫਸ ਕੇ ਜੀਵ ਗੁਰੂ ਦਾ ਭੈ ਤੇ ਪ੍ਰੇਮ ਸਭ ਕੁਝ ਭੁਲਾ ਬੈਠਦਾ ਹੈ। ਹਾਂ, ਉਹ ਬਖਸ਼ਣਹਾਰ ਪ੍ਰਭੂ ਸਚੇ ਗੁਰੂ ਦਾ ਮੇਲ ਕਰਾ ਦੇਵੇ, ਗੁਰੂ ਦੇ ਸ਼ਬਦ ਵਿਚ ਪਿਆਰ ਪੈ ਜਾਵੇ ਤਾਂ ਪ੍ਰਭੂ ਮਿਲਾਪ ਦੀ ਆਸ ਬਝ ਸਕਦੀ ਹੈ।

ਦੂਜੇ ਸਲੋਕ ਵਿਚ ਪਿਤਾ ਗੁਰੂ ਰਾਮਦਾਸ ਜੀ, ਜੀਵ ਨੂੰ ਸਮਝਾਂਦੇ ਹਨ ਓਇ ਮੂਰਖ! ਜਿਸ ਪ੍ਰਭੂ ਤੋਂ ਬਿਨਾ ਇਕ ਝਟ ਵੀ ਗੁਜਾਰਨਾ ਔਖਾ ਹੈ, ਜਿਸ ਨੂੰ ਸਭ ਦੇ ਪਾਲਣ ਪੋਸਣ ਤੇ ਰਖਿਆ ਕਰਨ ਦਾ ਫ਼ਿਕਰ ਰਹਿੰਦਾ ਹੈ, ਉਸ ਨਾਲ ਰੁਸਣਾ ਅਥਵਾ ਵਿਗਾੜ ਪਾਣਾ, ਠੀਕ ਨਹੀ ਹੈ, ਮਾਨੋ ਆਪਣਾ ਜੀਵਨ ਹੀ ਬ਼ਰਬਾਦ ਕਰਨਾ ਹੈ।

ਪਉੜੀ- ਹਰੀ ਦਾ ਸਿਮਰਨ ਪ੍ਰਾਪਤ ਹੋਣਾ ਪੂਰੇ ਗੁਰੂ ਦੀ ਦਾਤਿ ਹੈ। ਜਿਸ ਨੂੰ ਨਾਮ ਪ੍ਰਾਪਤ ਹੋ ਜਾਂਦਾ ਹੈ ਉਸ ਦਾ ਹਿਰਦਾ ਖਿੜ ਜਾਂਦਾ ਹੈ। ਪੂਰੇ ਸਤਿਗੁਰੂ ਦੀ ਜਿਸ ਉਤੇ ਬਖਸ਼ਿਸ਼ ਹੋ ਜਾਵੇ, ਉਸ ਦੀ ਰੀਸ ਕੋਈ ਨਹੀਂ ਕਰ ਸਕਦਾ। ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ-ਗਿਆਨ ਨਾਲ ਧਿਆਨ ਵਿਚ ਮਗਨ ਹੋਣਾ ਹੈ।

**ਸਲੋਕ ਮ: ੩ ॥ ਅਮਰੁ ਵੇਪਰਵਾਹੁ ਹੈ, ਤਿਸੁ ਨਾਲਿ ਸਿਆਣਪ ਨ ਚਲਈ, ਨ ਹੁਜਤਿ ਕਰਣੀ ਜਾਇ॥ ਆਪੁ ਛੋਡਿ ਸਰਣਾਇ ਪਵੈ, ਮੰਨਿ ਲਏ ਰਜਾਇ॥ ਗੁਰਮੁਖਿ ਜਮਡੰਡੁ ਨ ਲਗਈ, ਹਉਮੈ ਵਿਚਹੁ ਜਾਇ॥ ਨਾਨਕ, ਸੇਵਕੁ ਸੋਈ ਆਖੀਐ, ਜਿ ਸਚਿ ਰਹੈ ਲਿਵ ਲਾਇ॥੧॥**

**ਪਦ ਅਰਥ:** ਅਮਰੁ-ਮਰਨ ਤੋਂ ਰਹਿਤ ਪ੍ਰਭੂ। ਵੇਪਰਵਾਹੁ-ਬੇਮੁਥਾਜ। ਹੁਜਤਿ-ਦਲੀਲਬਾਜ਼ੀ, ਚਲਾਕੀ। ਆਪੁ-ਆਪਾ ਭਾਵ, ਹੰਕਾਰ। ਰਜਾਇ-ਰਜ਼ਾ, ਹੁਕਮ, ਭਾਣਾ। ਗੁਰਮੁਖਿ-ਗੁਰੂ ਅਨੁਸਾਰੀ ਮਨੁਖ।

**ਅਰਥ:** ਮੌਤ ਤੋਂ ਰਹਿਤ ਬੇਮੁਹਤਾਜ ਪ੍ਰਭੂ ਨਾਲ ਕੋਈ ਸਿਆਣਪ (ਚਲਾਕੀ) ਨਹੀ ਚਲ ਸਕਦੀ (ਅਤੇ) ਨਾ ਹੀ ਕੋਈ ਦਲੀਲਬਾਜ਼ੀ ਆਦਿ ਚਲ ਸਕਦੀ ਹੈ। (ਜਿਹੜਾ ਜੀਵ) ਆਪਾ-ਭਾਵ ਤਿਆਗ ਕੇ ਸ਼ਰਣੀ ਪੈ ਜਾਂਦਾ ਹੈ ਅਤੇ (ਉਸ ਦੀ) ਰਜ਼ਾ ਮੰਨ ਲੈਂਦਾ ਹੈ, (ਉਸ) ਗੁਰੂ ਅਨੁਸਾਰੀ ਮਨੁੱਖ ਨੂੰ ਜਮ ਰਾਜ ਦਾ ਡੰਡ (ਸਜ਼ਾ) ਨਹੀ ਲਗਦਾ (ਕਿਉਂਕਿ ਉਸ ਦੇ ਮਨ) ਵਿਚੋਂ ਹਉਮੈ ਦੂਰ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ) ਸੇਵਕ ਓਹੀ ਆਖਿਆ ਜਾਂਦਾ ਹੈ, ਜਿਹੜਾ ਸਚੇ ਹਰੀ ਵਿਚ (ਆਪਣੀ) ਸੁਰਤਿ ਜੋੜੀ ਰਖਦਾ ਹੈ।੧।

**ਮ: ੩ ॥ ਦਾਤਿ ਜੋਤਿ ਸਭ ਸੂਰਤਿ, ਤੇਰੀ॥ ਬਹੁਤੁ ਸਿਆਣਪ ਹਉਮੈ ਮੇਰੀ॥ ਬਹੁ ਕਰਮ ਕਮਾਵਹਿ ਲੋਭਿ ਮੋਹਿ ਵਿਆਪੇ, ਹਉਮੈ ਕਦੇ ਨ ਚੂਕੈ ਫੇਰੀ॥ ਨਾਨਕ ਆਪਿ ਕਰਾਏ ਕਰਤਾ, ਜੋ ਤਿਸੁ ਭਾਵੈ ਸਾਈ ਗਲ ਚੰਗੇਰੀ॥੨॥**

**ਅਰਥ:** ਜਿੰਦ ਤੇ ਸੁੰਦਰਤਾ ਸਭ ਤੇਰੀ (ਬਖਸ਼ੀ ਹੋਈ) ਦਾਤਿ ਹੈ। (ਪਰ) ਬਹੁਤੀ ਸਿਆਣਪ ਤੇ ਹਉਮੈ ਮੇਰੀ (ਆਪਣੀ ਹੈ)। (ਜਿਹੜੇ ਮਨੁੱਖ) ਬਹੁਤੇ ਕਰਮ ਕਮਾਉਂਦੇ ਹਨ, ਲੋਭ ਤੇ ਮੋਹ ਵਿਚ ਫਸੇ ਰਹਿੰਦੇ ਹਨ (ਉਨ੍ਹਾਂ ਦਾ) ਜਨਮ ਮਰਨ ਦਾ ਗੇੜ ਦੂਰ ਨਹੀ ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਭ ਕੁਝ) ਕਰਤਾ ਪੁਰਖ ਆਪ ਕਰਾਉਂਦਾ ਹੈ, (ਪਰ) ਜੋ (ਗਲ) ਉਸ ਨੂੰ ਭਾਉਂਦੀ ਹੈ, ਓਹੀ ਗਲ ਚੰਗੀ ਹੈ।੨।

**ਪਉੜੀ ਮ: ੫* ॥ ਸਚੁ ਖਾਣਾ ਸਚੁ ਪੈਨਣਾ, ਸਚੁ ਨਾਮੁ ਅਧਾਰੁ॥ ਗੁਰਿ ਪੂਰੈ ਮੇਲਾਇਆ, ਪ੍ਰਭੂ ਦੇਵਣਹਾਰੁ॥ ਭਾਗੁ ਪੂਰਾ ਤਿਨ ਜਾਗਿਆ, ਜਪਿਆ ਨਿਰੰਕਾਰੁ॥ ਸਾਧੂ ਸੰਗਤਿ ਲਗਿਆ, ਤਰਿਆ ਸੰਸਾਰੁ॥ ਨਾਨਕ, ਸਿਫਤਿ ਸਲਾਹ ਕਰਿ, ਪ੍ਰਭ ਕਾ ਜੈਕਾਰੁ॥੩੫॥**

*ਇਸ ਪਉੜੀ ਦੇ ਅੱਗੇ 'ਮ:੫' ਅੰਕਿਤ ਹੈ ਜਿਸ ਤੋਂ ਸਪਸ਼ਟ ਹੈ ਕਿ ਇਹ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ ਅਤੇ ਪਉੜੀ ਨੰ. ੩੪ ਦੀ ਵਧੇਰੇ ਵਿਆਖਿਆ ਨੂੰ ਨਿਰੂਪਣ ਕਰਦੀ ਹੈ। ਇਸ ਬਾਰੇ ਮਲਾਰ ਕੀ ਵਾਰ ਮ: ੧ ਪਉੜੀ ਨੰ. ੨੭ ਵੇਖੋ, ਉਥੇ ਵੀ ਪਉੜੀ ਨਵੀ 'ਮ: ੫' ਅੰਕਿਤ ਹੈ।

**ਪਦ ਅਰਥ:** ਆਧਾਰੁ-ਆਸਰਾ। ਗੁਰਿ ਪੂਰੈ-ਪੂਰੇ ਗੁਰੂ ਨੇ। ਨਿਰੰਕਾਰੁ-ਅਕਾਰ ਤੋਂ ਰਹਿਤ ਪਰਮਾਤਮਾ। ਲਗਿਆ-ਲਗ ਕੇ। ਜੈਕਾਰੁ-ਵਡਿਆਈ।

**ਅਰਥ:** (ਜਿਨ੍ਹਾਂ ਨੂੰ) ਪੂਰੇ ਗੁਰੂ ਨੇ ਦੇਵਣਹਾਰ ਪਰਮਾਤਮਾ ਮਿਲਾ ਦਿਤਾ ਹੈ (ਉਨ੍ਹਾਂ ਲਈ) ਸਚਾ ਨਾਮ ਹੀ ਖਾਣ-ਪੀਣ, ਪਹਿਨਣ ਤੇ ਆਸਰਾ ਹੈ। ਉਨ੍ਹਾ ਦਾ ਪੂਰਾ ਭਾਗ ਜਾਗਿਆ ਹੈ ਭਾਵ ਕਿਸਮਤ ਖੁਲ੍ਹੀ ਹੈ (ਜਿਨ੍ਹਾਂ ਨੇ) ਆਕਾਰ ਰਹਿਤ ਪਰਮਾਤਮਾ ਨੂੰ ਸਿਮਰਿਆ ਹੈ। (ਉਨ੍ਹਾਂ ਨੇ) ਸਾਧੂ ਸੰਗਤ ਵਿਚ ਲਗ ਕੇ ਸੰਸਾਰ ਸਾਗਰ ਤਰ ਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਮਨ! ਤੂੰ ਵੀ ਪ੍ਰਭੂ ਦੀ) ਸਿਫਤਿ ਸਲਾਹ ਕਰ (ਇਹੀ) ਪ੍ਰਭੂ ਦਾ ਜੈਕਾਰ (ਕਰਨਾ) ਹੈ।੩੫।

# ਸਾਰੰਸ਼ ਅਤੇ ਸਿਧਾਂਤ

ਉਸ ਪਰਮਾਤਮਾ ਦੇ ਹੁਕਮ ਅਗੇ ਕਿਸੇ ਪ੍ਰਕਾਰ ਦੀ ਚਲਾਕੀ, ਸਿਆਣਪ ਨਹੀ ਚਲ ਸਕਦੀ। ਇਸ ਲਈ ਉਸ ਅਗੇ ਬਾਰ ਬਾਰ ਨਮਸਕਾਰ ਕਰਨੀ ਹੀ ਦਰਕਾਰ ਹੈ। ਜੀਵ ਕੁਝ ਨਹੀ ਕਰ ਸਕਦਾ। ਜਦੋਂ ਪ੍ਰਭੂ ਤੁਠਦਾ ਹੈ ਆਪਣੇ ਨਾਮ ਦੀ ਦਾਤਿ ਬਖਸ਼ਦਾ ਹੈ।

ਜਿਨ੍ਹਾਂ ਜੀਆਂ ਨੂੰ ਗੁਰੂ ਨੇ ਪ੍ਰਭੂ ਨਾਲ ਮਿਲਾਇਆ ਹੈ ਤਾਂ ਹੀ ਉਨ੍ਹਾਂ ਦੇ ਜੀਵਨ ਦਾ ਆਸਰਾ ਨਾਮ ਬਣਿਆ ਹੈ। ਸਿਧਾਂਤ ਇਹ ਹੈ ਕਿ ਸਾਧ ਸੰਗਤ ਨਾਲ ਲਗਿਆਂ ਪ੍ਰਭੂ ਦੀ ਸਿਫਤਿ ਸਲਾਹ ਦਾ ਜੈਕਾਰ ਕੀਤਿਆਂ ਹੀ ਸੰਸਾਰ ਸਾਗਰ ਤੋਂ ਤਰਿਆ ਜਾ ਸਕਦਾ ਹੈ।

**ਸਲੋਕ ਮ: ੫ ॥ ਸਭੇ ਜੀਅ ਸਮਾਲਿ, ਅਪਣੀ ਮਿਹਰ ਕਰੁ॥ ਅੰਨੁ ਪਾਣੀ ਮੁਚੁ ਉਪਾਇ, ਦੁਖ ਦਾਲਦੁ ਭੰਨਿ ਤਰੁ॥ ਅਰਦਾਸਿ ਸੁਣੀ ਦਾਤਾਰਿ, ਹੋਈ ਸਿਸਟਿ ਠਰੁ॥ ਲੇਵਹੁ ਕੰਠਿ ਲਗਾਇ, ਅਪਦਾ ਸਭ ਹਰੁ॥ ਨਾਨਕ, ਨਾਮ ਧਿਆਇ, ਪ੍ਰਭ ਕਾ ਸਫਲੁ ਘਰੁ॥੧॥**

**ਪਦ ਅਰਥ:** ਜੀਅ-ਜੀਵ। ਸਮਾਲਿ-ਸੰਭਾਲ। ਮੁਚੁ-ਬਹੁਤ। ਉਪਾਇ-ਪੈਦਾ ਕਰ। ਦਾਲਦੁ-ਦਲਿੱਦਰ, ਗਰੀਬੀ। ਭੰਨਿ-ਭੰਨ ਕੇ, ਦੂਰ ਕਰਕੇ। ਤਰੁ-ਤਾਰ ਲੈ। ਸਿਸਟਿ-ਸ੍ਰਿਸ਼ਟੀ, ਦੁਨੀਆ। ਠਰੁ-ਠੰਡੀ, ਸ਼ਾਂਤ। ਕੰਠਿ-ਗਲ ਨਾਲ। ਅਪਦਾ-ਦੁਖ, ਮੁਸੀਬਤ। ਹਰੁ-ਦੂਰ ਕਰ।

**ਸਲੋਕ ਮ: ੫ ਅਰਥ:** ॥- (ਹੇ ਪ੍ਰਭੂ!) ਆਪਣੀ ਮਿਹਰ ਕਰ ਅਤੇ ਸਾਰੇ ਜੀਆਂ ਦੀ (ਸਾਰ) ਸੰਭਾਲ ਕਰ। ਅੰਨ੍ਹ, ਪਾਣੀ ਬਹੁਤ ਪੈਦਾ ਕਰ (ਅਤੇ ਸਾਰੇ ਜੀਆਂ ਦੇ) ਦੁੱਖ ਦਲਿੱਦਰ ਭੰਨ ਕੇ (ਭਾਵ ਦੂਰ ਕਰਕੇ) ਤਾਰ ਦੇ। (ਜਦੋਂ) ਦਾਤਾਰ ਨੇ ਅਰਦਾਸਿ (ਅਰਜ਼ੋਈ) ਸੁਣ ਲਈ ਤਾਂ (ਸਾਰੀ) ਸ੍ਰਿਸ਼ਟੀ ਠੰਢੀ-ਠਾਰ (ਸ਼ਾਂਤ) ਹੋ ਗਈ। (ਹੇ ਪ੍ਰਭੂ! ਆਪ ਜੀ ਦੇ ਚਰਨਾ ਵਿਚ ਬੇਨਤੀ ਹੈ ਕਿ ਸਭ ਜੀਆਂ ਨੂੰ ਆਪਣੇ) ਗਲ ਨਾਲ ਲਾਓ (ਅਤੇ) ਸਾਰੀ ਬਿਪਤਾ ਦੂਰ ਕਰ ਦਿਓ। ਨਾਨਕ (ਗੁਰੂ ਜੀ ਆਖਦੇ ਹਨ ਹੇ ਭਾਈ! ਤੂੰ ਉਸ ਦਾ) ਨਾਮ ਸਿਮਰ (ਉਸ) ਪ੍ਰਭੂ ਦਾ ਘਰ (ਸਾਰੇ) ਫਲ ਦੇਣ ਵਾਲਾ ਹੈ।੧।

**ਮ: ੫ ॥ ਵੁਠੇ ਮੇਘ ਸੁਹਾਵਣੇ, ਹੁਕਮੁ ਕੀਤਾ ਕਰਤਾਰਿ॥ ਰਿਜਕੁ ਉਪਾਇਓਨੁ ਅਗਲਾ, ਠਾਂਢਿ ਪਈ ਸੰਸਾਰਿ॥ ਤਨੁ ਮਨੁ ਹਰਿਆ ਹੋਇਆ, ਸਿਮਰਤ ਅਗਮ ਅਪਾਰ॥ ਕਰਿ ਕਿਰਪਾ ਪ੍ਰਭ ਆਪਣੀ, ਸਚੇ ਸਿਰਜਣਹਾਰ॥ ਕੀਤਾ ਲੋੜਹਿ ਸੋ ਕਰਹਿ, ਨਾਨਕ ਸਦ ਬਲਿਹਾਰ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਲੋੜਹਿੰ, ਕਰਹਿੰ।

**ਪਦ ਅਰਥ:** ਵੁਠੇ-ਵਸੇ। ਮੇਘ-ਬੱਦਲ। ਸੁਹਾਵਣੇ-ਸੋਹਣੇ। ਕਰਤਾਰਿ-ਕਰਤਾਰ ਨੇ। ਰਿਜਕੁ-(ਨਾਮ) ਧਨ। ਉਪਾਇਓਨ-ਉਸ ਨੇ ਪੈਦਾ ਕੀਤਾ। ਅਗਲਾ-ਬਹੁਤਾ। ਸੰਸਾਰਿ-ਸੰਸਾਰ ਵਿਚ। ਸਿਮਰਤ-ਸਿਮਰਦਿਆਂ।

ਅਗਮ-ਅਪਹੁੰਚ ।ਅਪਾਰ-ਬੇਅੰਤ ।ਕੀਤਾ ਲੋੜਹਿ-(ਜੋ ਤੂੰ) ਕਰਨਾ ਚਾਹੁੰਦਾ ਹੈ। ਸੋ ਕਰਹਿ-ਉਹ ਕਰਦਾ ਹੈਂ।੨।

**ਅਰਥ ਮ: ੫॥-** (ਜਦੋਂ) ਕਰਤਾਰ ਨੇ ਹੁਕਮ ਕੀਤਾ (ਓਦੋਂ) ਸੋਹਣੇ ਬੱਦਲ ਵੱਸ ਪਏ (ਭਾਵ ਵਰਖਾ ਕਰ ਦਿੱਤੀ)। ਉਸ (ਕਰਤਾਰ) ਨੇ (ਉਪਦੇਸ਼ ਰੂਪੀ ਮੀਹ ਵਸਾ ਕੇ ਸੁਭ ਗੁਣਾ ਰੂਪੀ) ਬਹੁਤ ਨਾਮ-ਧਨ ਪੈਦਾ ਕੀਤਾ (ਅਤੇ) ਸਾਰੇ ਸੰਸਾਰ ਵਿਚ ਠੰਢ ਪੈ ਗਈ। (ਉਸ) ਅਪਹੁੰਚ ਤੇ ਬੇਅੰਤ (ਪ੍ਰਭੂ ਨੂੰ) ਸਿਮਰਦਿਆਂ (ਗੁਰਮੁਖਾਂ ਜੀਉੜਿਆਂ ਦਾ) ਤਨ ਮਨ ਸਰਸਬਜ਼ ਹੋ ਗਿਆ।

ਹੇ ਸਦਾ ਥਿਰ ਰਹਿਣ ਵਾਲੇ ਸਿਰਜਣਹਾਰ ਪ੍ਰਭੂ! (ਮੇਰੇ ਉਤੇ) ਆਪਣੀ ਮਿਹਰ ਕਰ। ਮੈਨੂੰ (ਨਾਮ ਨਾਲ ਨਿਹਾਲ ਕਰ)। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਜੋ ਤੂੰ) ਕਰਨਾ ਚਾਹੁੰਦਾ ਹੈਂ ਉਹੀ ਕਰਦਾ ਹੈ (ਮੈਂ ਤੈਥੋਂ) ਸਦਾ ਸਦਕੇ ਜਾਂਦਾ ਹਾਂ।੨।

**ਪਉੜੀ॥ ਵਡਾ ਆਪਿ ਅਗੰਮ ਹੈ, ਵਡੀ ਵਡਿਆਈ॥ ਗੁਰਸਬਦੀ ਵੇਖਿ ਵਿਗਸਿਆ, ਅੰਤਰਿ ਸਾਂਤਿ ਆਈ॥ ਸਭੁ ਆਪੇ ਆਪਿ ਵਰਤਦਾ, ਆਪੇ ਹੈ ਭਾਈ॥ ਆਪਿ ਨਾਥੁ, ਸਭ ਨਥੀਅਨੁ, ਸਭ ਹੁਕਮਿ ਚਲਾਈ॥ ਨਾਨਕ ਹਰਿ ਭਾਵੈ ਸੋ ਕਰੇ, ਸਭ ਚਲੈ ਰਜਾਈ॥੩੬॥੧॥ ਸੁਧੁ**

**ਪਦ ਅਰਥ:** ਅਗੰਮੁ-ਅਪਹੁੰਚ। ਗੁਰ ਸਬਦੀ-ਗੁਰੂ ਦੇ ਸ਼ਬਦ ਦੁਆਰਾ। ਵੇਖਿ-ਵੇਖ ਕੇ। ਵਿਗਸਿਆ-ਖਿੜਿਆ, ਪ੍ਰਸੰਨ ਹੋਇਆ। ਅੰਤਰਿ-(ਹਿਰਦੇ) ਅੰਦਰ। ਵਰਤਦਾ-ਮੌਜੂਦ ਹੈ। ਭਾਈ-ਹੇ ਭਾਈ!। ਨਾਥ-ਮਾਲਕ। ਨਥੀਅਨੁ-ਉਸ ਨੇ (ਜੀਆਂ ਨੂੰ) ਨਕੇਲ ਪਾਈ ਹੋਈ ਹੈ। ਹੁਕਮਿ-ਹੁਕਮ ਵਿਚ। ਰਜਾਈ-ਰਜ਼ਾ ਵਿਚ। ਸੁਧੁ-ਠੀਕ ਹੈ (ਭਾਵ ਅਸਲ ਨਾਲ ਮੇਲ ਕੇ) ਸੋਧੀ ਹੋਈ ਹੈ।

**ਅਰਥ:**(ਹੇ ਭਾਈ! ਉਹ ਪ੍ਰਭੂ) ਆਪ ਵਡਾ ਤੇ ਅਪਹੁੰਚ ਹੈ, (ਉਸ ਦੀ) ਵਡਿਆਈ ਭੀ ਵੱਡੀ ਹੈ, (ਜਿਹੜਾ ਮਨੁੱਖ) ਗੁਰੂ ਦੇ ਸ਼ਬਦ ਦੁਆਰਾ (ਉਸ ਦੀ) ਵਡਿਆਈ ਵੇਖ ਕੇ ਖਿੜਿਆ ਹੈ (ਉਸ ਦੇ ਹਿਰਦੇ) ਅੰਦਰ ਸ਼ਾਂਤੀ ਆ ਵਸੀ ਹੈ। ਹੇ ਭਾਈ! (ਉਹ ਪ੍ਰਭੂ) ਸਭ (ਥਾਵਾਂ ਤੇ ਹਰੇਕ ਚੀਜ਼ ਵਿਚ) ਆਪ ਵਰਤ ਰਿਹਾ ਹੈ (ਅਤੇ ਸਭ ਕੁਝ) ਆਪ ਹੀ ਆਪ ਹੈ। (ਉਹ ਪ੍ਰਭੂ ਸਭ ਦਾ) ਮਾਲਕ ਹੈ, (ਸਾਰੀ ਸ੍ਰਿਸ਼ਟੀ ਉਸ ਨੇ) ਨਥੀ ਹੋਈ ਹੈ (ਭਾਵ ਆਪਣੇ ਵਸ ਵਿਚ ਕੀਤੀ ਹੋਈ ਹੈ ਅਤੇ) ਸਭ (ਸ੍ਰਿਸ਼ਟੀ ਆਪਣੇ) ਹੁਕਮ ਵਿਚ ਚਲਾ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਨੂੰ ਜੋ ਚੰਗਾ ਲਗਦਾ ਹੈ ਉਹੀ ਕਰਦਾ ਹੈ, ਸਾਰੀ (ਸ੍ਰਿਸ਼ਟੀ ਉਸ ਦੀ) ਰਜ਼ਾ ਵਿਚ ਚਲ ਰਹੀ ਹੈ।੩੬।੧।ਸੁਧੁ

## ਅਰਥ ਭੇਦ ਅਤੇ ਨਿਰਣੈ

### ਸਭ ਆਪੇ ਆਪਿ ਵਰਤਦਾ, ਆਪੇ ਹੈ ਭਾਈ॥

ਇਸ ਪੰਗਤੀ ਦੇ ਅਰਥ ਭਾ.ਸ. ਰਣਧੀਰ ਸਿੰਘ ਜੀ ਆਪਣੀ ਪੁਸਤਕ 'ਗੁਰਬਾਣੀ ਲਗ ਮਾਤ੍ਰੀ ਨੇਮਾਂ ਦੀ ਵਿਲਖਣਤਾ' ਵਿਚ ਇਸ ਤਰ੍ਹਾਂ ਕੀਤੇ ਹਨ:-

ਸਾਰੇ ਆਪੇ ਆਪ ਵਰਤ ਰਿਹਾ ਹੈ ਅਤੇ (ਜਿਸ ਨੂੰ) ਚਾਹੇ (ਉਸ ਨੂੰ) ਆਪੇ ਹੀ ਭਾਉਂਦਾ ਹੈ। (ਇਹ ਸਿਦਕ ਭਰੋਸਾ ਸਾਰਾ ਆਪੇ ਵਰਤਾਣ ਵਾਲਾ ਹੈ)। 'ਭਾਈ' ਤੋਂ ਭਾਵ 'ਹੇ ਭਾਈ ਨਹੀਂ'।

**ਨਿਰਣੈ:** ਇਸ ਪੰਕਤੀ ਵਿਚ 'ਭਾਈ' ਸੰਬੋਧਨ ਰੂਪ ਹੀ ਠੀਕ ਹੈ, ਸਮੂਹ ਟੀਕਾਕਾਰਾਂ ਨੇ 'ਹੇ ਭਾਈ!' ਅਰਥ ਕੀਤੇ ਹਨ। 'ਵਰਤਦਾ' ਦੇ ਅਰਥ ਹਨ ਵਰਤ ਰਿਹਾ ਹੈ, ਮੌਜੂਦ ਹੈ। ਸਭ ਵਿਚ ਮੌਜੂਦ ਹੋਣਾ ਉਸ ਦਾ ਅਟਲ ਨਿਯਮ ਹੈ। ਇਸ ਵਿਚ ਭਾਉਣ ਵਾਲੀ ਕਿਹੜੀ ਗਲ ਹੈ? 'ਭਾਈ' ਪਦ ਦੇ ਅਰਥ 'ਹੇ ਭਾਈ! ਸੰਬੋਧਨ ਰੂਪ ਹੀ ਵਿਚ ਢੁਕਵੇਂ ਹਨ। ਗੁਰਬਾਣੀ ਵਿਚ ਇਸ ਪਦ ਦੀ ਅਨੇਕ ਥਾਵਾਂ ਤੇ ਵਰਤੋਂ ਕੀਤੀ ਹੋਈ ਮਿਲਦੀ ਹੈ। ਚੰਗਾ ਲਗਣ ਦੇ ਅਰਥਾਂ ਨੂੰ ਨਿਰੂਪਣ ਕਰਨ ਲਈ ਆਮ ਤੌਰ ਤੇ ਭਾਵਦਾ, ਭਾਵਦੇ, ਭਾਵਨ ਸ਼ਬਦਾਵਲੀ ਵਰਤੀ ਗਈ ਹੈ। ਨਾਲ ਹੀ 'ਭਾਈ' ਪਦ ਭੂਤ ਕਾਲ ਦਾ ਵੀ ਸੂਚਕ ਹੈ। ਸਬੰਧਤ ਪੰਕਤੀ ਵਰਤਮਾਨ ਕਾਲ ਨੂੰ ਪ੍ਰਗਟਾਉਂਦੀ ਹੈ। ਇਸ ਲਈ ਇਥੇ 'ਹੇ ਭਾਈ!' ਦਾ ਵਰਤਮਾਨ ਕਾਲ ਨਾਲ ਸੁਮੇਲ ਜੁੜਦਾ ਹੈ।

# ਸਾਰੰਸ਼ ਅਤੇ ਸਿਧਾਂਤ

ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਸਲੋਕ 'ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ॥ ਜਿਤੁ ਦੁਆਰੇ ਉਬਰੈ, ਤਿਤੈ ਲੇਹੁ ਉਬਾਰਿ' ਵਾਲੀ ਬੇਨਤੀ ਹੈ, ਉਸੇ ਤਰ੍ਹਾਂ 'ਸਭੇ ਜੀਅ ਸਮਾਲਿ, ਅਪਣੀ ਮਿਹਰ ਕਰੁ' ਵਾਲੀ ਬੇਨਤੀ ਗੁਰੂ ਅਰਜਨ ਦੇਵ ਜੀ ਦੇ ਕੋਮਲ ਹਿਰਦੇ ਚੋਂ ਨਿਕਲੀ ਹੈ। ਇਹ ਸਾਰੇ ਸੰਸਾਰ ਦੇ ਜੀਆਂ ਲਈ ਦਇਆ ਭਰੀ ਅਰਦਾਸਿ ਹੈ। ਹਰੀ ਨੇ ਇਹ ਅਰਦਾਸਿ ਸੁਣ ਲਈ ਤੇ ਸ੍ਰਿਸ਼ਟੀ ਵਿਚ ਨਾਮ ਦੀ ਵਰਖਾ ਹੋਈ, ਸਾਰੇ ਜੀਅ ਜੰਤ ਧ੍ਰਾਪ ਗਏ। ਸੋ, ਬੜੀ ਨਿਮਰਤਾ ਸਹਿਤ ਗੁਰਦੇਵ ਜੀ ਆਪਣਾ-ਆਪਾ ਪਿਤਾ ਪਰਮੇਸਰੁ ਜੀ ਅਗੇ ਸਮਰਪਿਤ ਕਰਦੇ ਹੋਏ ਜੋਦੜੀ ਕਰਦੇ ਹਨ:-

**ਕਰਿ ਕਿਰਪਾ ਪ੍ਰਭ ਆਪਣੀ, ਸਚੇ ਸਿਰਜਣਹਾਰ॥**
**ਕੀਤਾ ਲੋੜਹਿ ਸੋ ਕਰਹਿ, ਨਾਨਕ ਸਦ ਬਲਿਹਾਰ॥**

ਪਉੜੀ- ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਦੀ ਵਡਿਆਈ ਵੇਖਣ ਨਾਲ ਮਨੁੱਖ ਦੇ ਹਿਰਦੇ ਵਿਚ ਵਿਗਾਸ ਪੈਦਾ ਹੁੰਦਾ ਹੈ, ਸ਼ਾਂਤੀ ਆ ਜਾਂਦੀ ਹੈ। ਹਿਰਦੇ ਵਿਚ ਇਹ ਯਕੀਨ ਬਝ ਜਾਂਦਾ ਹੈ ਕਿ:-

**ਆਪਿ ਨਾਥੁ ਸਭ ਨਥੀਅਨੁ, ਸਭ ਹੁਕਮਿ ਚਲਾਈ॥**
**ਨਾਨਕ, ਹਰਿ ਭਾਵੈ ਸੋ ਕਰੇ, ਸਭ ਚਲੈ ਰਜਾਈ॥**



## ਰਾਗੁ ਸਾਰੰਗ ਬਾਣੀ ਭਗਤਾ ਕੀ ॥ ਕਬੀਰ ਜੀ ॥

**੧ਓ ਸਤਿਗੁਰ ਪ੍ਰਸਾਦਿ ॥ ਕਹਾ ਨਰ ਗਰਬਸਿ, ਥੋਰੀ ਬਾਤ॥ ਮਨ ਦਸ ਨਾਜੁ, ਟਕਾ ਚਾਰਿ ਗਾਠੀ, ਐਂਡੌ ਟੇਢੌ ਜਾਤੁ॥੧॥ਰਹਾਉ॥ ਬਹੁਤੁ ਪ੍ਰਤਾਪੁ ਗਾਂਉ ਸਉ ਪਾਏ, ਦੁਇ ਲਖ ਟਕਾ ਬਰਾਤ॥ ਦਿਵਸ ਚਾਰਿ ਕੀ ਕਰਹੁ ਸਾਹਿਬੀ, ਜੈਸੇ ਬਨ ਹਰ ਪਾਤ॥੧॥ ਨਾ ਕੋਊ ਲੈ ਆਇਓ ਇਹੁ ਧਨੁ, ਨਾ ਕੋਊ ਲੈ ਜਾਤੁ॥ ਰਾਵਨ ਹੂੰ ਤੇ ਅਧਿਕ ਛਤ੍ਰਪਤਿ, ਖਿਨ ਮਹਿ ਗਏ ਬਿਲਾਤ॥੨॥ ਹਰਿ ਕੇ ਸੰਤ ਸਦਾ ਥਿਰੁ ਪੂਜਹੁ, ਜੋ ਹਰਿਨਾਮੁ ਜਪਾਤ॥ ਜਿਨ ਕਉ ਕ੍ਰਿਪਾ ਕਰਤ ਹੈ ਗੋਬਿੰਦੁ, ਤੇ ਸਤਸੰਗਿ ਮਿਲਾਤ॥੩॥ ਮਾਤ ਪਿਤਾ ਬਨਿਤਾ ਸੁਤ ਸੰਪਤਿ, ਅੰਤਿ ਨ ਚਲਤ ਸੰਗਾਤ॥ ਕਹਤ ਕਬੀਰੁ ਰਾਮ ਭਜੁ ਬਉਰੇ, ਜਨਮ ਅਕਾਰਥ ਜਾਤ॥੪॥੧॥**

**ਪਾਠ ਭੇਦ-** ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਚਾਰਿ' ਦੀ ਥਾਂ 'ਚਰਿ' ਅਤੇ ਗਾਂਠੀ ਦੀ ਥਾਂ 'ਗਾਠੀ' ਹੈ।

**ਪਦ ਅਰਥ:** ਕਹਾ-ਕੀ?। ਨਰ-ਹੇ ਮਨੁੱਖ!। ਗਰਬਸਿ-ਹੰਕਾਰ ਕਰਦਾ ਹੈ। ਥੋਰੀ ਬਾਤ-ਥੋੜੀ ਜਿਹੀ ਗਲ ਪਿਛੇ। ਮਨ ਦਸ-ਦਸ ਮਣ। ਨਾਜੁ-ਅਨਾਜ। ਟਕਾ ਚਾਰਿ-ਚਾਰ ਟੱਕੇ। ਗਾਂਠੀ-ਗੰਢ ਵਿਚ, ਸੇਬ ਵਿਚ, ਭਾਵ ਪਲੇ। ਐਂਡੌ-ਇਤਨਾ। ਟੇਢੌ-ਟੇਢਾ (ਵਿੰਗਾ) ਚਲਦਾ ਹੈ।੧।ਰਹਾਉ।

ਪ੍ਰਤਾਪੁ-ਸ਼ਾਨ, ਵਡਿਆਈ। ਗਾਉ-ਪਿੰਡ। ਸਉ-ਸੌ। ਬਰਾਤ-(ਅਰਬੀ) ਜਾਗੀਰ। ਦਿਵਸ ਚਾਰਿ ਕੀ-ਚਾਰ ਦਿਨਾਂ ਦੀ। ਸਾਹਿਬੀ-ਸਰਦਾਰੀ। ਬਨ-ਜੰਗਲ ਦੇ। ਹਰ ਪਾਤ-ਹਰੇ ਪਤੇ।੧।

ਧਨੁ-ਦੌਲਤ। ਅਧਿਕ-ਵੱਡੇ। ਛਤ੍ਰਪਤਿ-ਰਾਜੇ। ਗਏ ਬਿਲਾਤ-ਚਲੇ ਗਏ।੨।

ਸਦਾ ਥਿਰੁ-ਸਦੀਵੰ ਕਾਲ ਰਹਿਣ ਵਾਲੇ। ਜਪਾਤ-ਜਪਾਂਦੇ ਹਨ।੩।

ਬਨਿਤਾ-ਇਸਤ੍ਰੀ। ਸੁਤ-ਲੜਕੇ। ਸੰਪਤਿ-ਸਮਗਰੀ, ਧਨ ਆਦਿ। ਅੰਤਿ-ਅੰਤ ਸਮੇਂ। ਸੰਗਾਤ-ਸੰਗ, ਨਾਲ। ਬਉਰੇ-ਹੇ ਕਮਲੇ!। ਅਕਾਰਥ-ਵਿਅਰਥ।੪।

**ਅਰਥ:** ਹੇ ਮਨੁੱਖ! ਕੀ ਥੋੜੀ ਜਿਹੀ ਗੱਲ ਪਿਛੇ ਹੰਕਾਰ ਕਰਦਾ ਹੈਂ? ਦਸ ਮਣ ਅਨਾਜ ਤੇ ਚਾਰ ਟੱਕੇ ਪੱਲੇ ਹੋਣ ਕਰਕੇ ਇਤਨਾ ਆਕੜਿਆ ਫਿਰਦਾ ਹੈਂ।੧।ਰਹਾਉ।

(ਜੇ ਇਸ ਤੋਂ) ਵਧੇਰੇ ਪਰਤਾਪ ਹੋਇਆ ਤਾਂ ਸੌ ਪਿੰਡ ਜਾਂ ਦੋ ਲਖ ਟੱਕੇ ਦੀ ਜਾਗੀਰ ਮਿਲ ਗਈ। (ਇਹ ਵੀ) ਚਾਰ ਦਿਨਾਂ ਦੀ ਸਰਦਾਰੀ ਕਰ ਲਵੇਂਗੇ ਜਿਸ ਤਰ੍ਹਾਂ ਜੰਗਲ ਦੇ ਪਤੇ (ਚਾਰ ਦਿਨ ਹੀ ਹਰੇ ਰਹਿੰਦੇ ਹਨ, ਫਿਰ ਸੜ ਜਾਂਦੇ ਹਨ (ਇਹ ਇਹੋ ਜਿਹੀ ਸਾਹਿਬੀ ਹੈ)।੧।

(ਹੇ ਭਾਈ!) ਨਾ ਕੋਈ (ਮਨੁੱਖ) ਇਹ ਧਨ (ਪਦਾਰਥ) ਲੈ ਕੇ (ਜਗਤ ਤੇ) ਆਇਆ ਹੈ (ਭਾਵ ਜੰਮਿਆ ਅਤੇ) ਨਾ ਕੋਈ ਅੰਤ ਸਮੇਂ ਨਾਲ ਲੈ ਜਾਂਦਾ ਹੈ। ਰਾਵਣ ਤੋਂ ਭੀ ਵੱਡੇ ਛਤ੍ਰਧਾਰੀ ਰਾਜੇ ਇਕ ਖਿਨ ਵਿਚ ਇਥੋਂ (ਖ਼ਾਲੀ ਹਥ) ਚਲੇ ਗਏ।੨।

(ਹੇ ਭਾਈ!) ਪਰਮਾਤਮਾ ਦੇ ਸੰਤ ਸਦਾ ਥਿਰ ਰਹਿੰਦੇ ਹਨ (ਭਾਵ ਜੰਮਦੇ ਮਰਦੇ ਨਹੀਂ), ਉਨ੍ਹਾਂ ਦੀ ਪੂਜਾ (ਸੇਵਾ) ਕਰੋ, (ਕਿਉਂਕਿ ਉਹ) ਪਰਮਾਤਮਾ ਦਾ ਨਾਮ (ਆਪ ਜਪਦੇ ਤੇ ਹੋਰਨਾਂ ਨੂੰ) ਜਪਾਉਂਦੇ ਹਨ। ਜਿਨ੍ਹਾਂ ਉਤੇ ਪਰਮਾਤਮਾ (ਆਪਣੀ) ਕਿਰਪਾ ਕਰਦਾ ਹੈ, ਉਨ੍ਹਾਂ ਨੂੰ (ਪ੍ਰਭੂ) ਸਤਸੰਗਤ ਵਿਚ ਮਿਲਾਂਦਾ ਹੈ।੩।

ਮਾਤਾ, ਪਿਤਾ, ਇਸਤ੍ਰੀ, ਸੰਪਤੀ, ਅੰਤ ਸਮੇਂ (ਕੋਈ ਸਾਥ) ਨਾਲ ਨਹੀਂ ਜਾਂਦਾ ਹੈ। ਕਬੀਰ (ਭਗਤ ਜੀ ਆਖਦੇ ਹਨ ਕਿ) ਹੇ ਕਮਲੇ ਮਨੁੱਖ! ਮਾਤਾ ਪਿਤਾ ਵਹੁਟੀ, ਪੁੱਤਰ, ਧਨ (ਇਹਨਾਂ ਵਿਚ ਕੋਈ ਵੀ) ਅੰਤ ਸਮੇਂ ਨਾਲ ਨਹੀਂ ਜਾਂਦਾ (ਇਸ ਲਈ ਬਿਨਾ ਸੋਚੇ) ਪਰਮਾਤਮਾ ਦਾ ਨਾਮ ਜਪ (ਨਾਮ ਤੋਂ ਬਿਨਾ ਤੇਰਾ) ਜੀਵਨ ਵਿਅਰਥ ਜਾ ਰਿਹਾ ਹੈ।੪।੧।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਸੁਭਾਅ ਹੈ ਜਦੋਂ ਇਸ ਨੂੰ ਕੋਈ ਉਚੀ ਪਦਵੀ ਮਿਲ ਜਾਏ, ਮਾਇਆ ਦਾ ਚੰਗਾ ਲਾਭ ਜਾਂ ਭੰਡਾਰ ਪ੍ਰਾਪਤ ਹੋ ਜਾਏ, ਲੋਕਾਂ ਵਿਚ ਸ਼ੋਭਾ ਦੀ ਡੌਂਡੀ ਪਿਟੀ ਜਾਏ, ਓਦੋਂ ਇਹ ਆਕੜ-ਫਾਕੜ ਜਾਂਦਾ ਹੈ। ਇਹ ਮਾਇਆ ਤੇ ਮਾਣ ਦੇ ਮਦ ਵਿਚ ਮੱਤਾ ਹੋਇਆ ਇਉਂ ਸਮਝਣ ਲਗ ਜਾਂਦਾ ਹੈ ਜਿਵੇਂ ਕਿ ਪਰਮਾਤਮਾ ਨੇ ਸਾਰੀ ਚਤੁਰਾਈ ਤੇ ਸਿਆਣਪ ਇਸ ਦੀ ਖੋਪਰੀ ਵਿਚ ਹੀ ਭਰ ਦਿਤੀ ਹੋਵੇ ਤੇ ਬਾਕੀਆਂ ਦੇ ਹਿੱਸੇ ਰਹਿੰਦ ਖੂੰਦ ਹੀ ਆਈ ਹੋਵੇ। ਬਸ ਇਸੇ ਦਾ ਨਾਂ ਗਰਬ ਹੈ। ਗਲ ਕੀ ਜਦੋਂ ਨਿੰਮਰਤਾ ਦੀ ਅਣਹੋਂਦ ਹੋਵੇ ਤਾਂ ਇਸ ਦਾ ਬਦਲਵਾਂ ਰੂਪ ਗਰਬ ਜਾਂ ਅਹੰਕਾਰ ਹੈ। ਫਿਰ ਇਹ ਛੋਟੀ ਗਲ ਤੇ ਗਰਬ ਕਰਨ ਲਗ ਜਾਂਦਾ ਹੈ। ਜੇ ਚਾਰ ਟੱਕੇ ਆ ਜਾਣ ਤਾਂ ਇਸ ਧਨ ਦਾ ਮਾਣ ਨਹੀਂ ਕਰਨਾ ਚਾਹੀਦਾ ਕਿਉਂਕਿ ਇਹਨਾਂ ਦੀ ਹੋਂਦ ਤਾਂ ਜੰਗਲ ਦੇ ਹਰ੍ਹੇ ਪਤਿਆਂ ਵਾਂਗ ਹੈ ਜੋ ਥੋੜੇ ਚਿਰ ਵਿਚ ਹੀ ਸੜ ਸੁਕ ਕੇ ਝੜ ਜਾਂਦੇ ਹਨ। ਇਹ ਧਨ ਕਿਸੇ ਮਨੁੱਖ ਦਾ ਆਪਣਾ ਨਹੀਂ ਅਤੇ ਨਾ ਹੀ ਕਿਸੇ ਦਾ ਬਣਿਆ ਹੈ। ਗੁਰਵਾਕ ਹਨ:-

**ਇਹੁ ਧਨੁ ਕਰਤੇ ਕਾ ਖੇਲੁ ਹੈ, ਕਦੇ ਆਵੈ ਕਦੇ ਜਾਇ॥** [ਪੰਨਾ ੧੨੮੨

ਕਈ ਛਤ੍ਰਪਤ ਰਾਜੇ ਸੰਸਾਰ ਵਿਚ ਆਏ ਤੇ ਚਲੇ ਗਏ। ਕਬੀਰ ਜੀ ਮਨੁੱਖ ਨੂੰ ਧਨ, ਜੋਬਨ, ਰਾਜ ਆਦਿ ਦਾ ਹੰਕਾਰ ਕਰਨ ਤੋਂ ਰੋਕਦੇ ਹਨ:-

**ਕਾਹੇ ਰੇ ਨਰ ਗਰਬੁ ਕਰਤ ਹਹੁ, ਬਿਨਸਿ ਜਾਇ ਝੂਠੀ ਦੇਹੀ॥** [ਪੰਨਾ ੬੯੨

ਸਾਹਿਬੇ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਉਸਤਤਿ ਵਿਚ ਲਿਖਿਆ ਹੈ:-

**ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤ੍ਰਧਾਰੀ,**
**ਛਤ੍ਰ ਹੀ ਕੀ ਛਾਇਆ, ਕਈ ਕੋਸ ਲੌ ਚਲਤ ਹੈਂ॥**
**ਬਡੇ ਬਡੇ ਰਾਜਨ ਕੇ ਦਾਬਤ ਫਿਰਤਿ ਦੇਸ,**

**ਬਡੇ ਬਡੇ ਭੂਪਨ ਕੇ ਦੂਪ ਕੋ ਦਲਤੁ ਹੈਂ॥**
**ਮਾਨ ਸੇ ਮਹੀਪ ਔ ਦਿਲੀਪ ਜੈਸੇ ਛਤ੍ਰਧਾਰੀ,**
**ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ॥**
**ਦਾਰਾ ਸੇ ਦਿਲੀਸਰ ਦ੍ਰੁਜੋਧਨ ਸੇ ਮਾਨਧਾਰੀ,**
**ਭੋਗ ਭੋਗ ਭੂਮਿ, ਅੰਤਿ ਭੂਮ ਮੈ ਮਿਲਤ ਹੈਂ॥੮॥੭੮॥**

ਸੰਸਾਰ ਵਿਚ ਹੋਏ ਗਰਬਵੰਤ ਰਾਜਿਆਂ ਆਦਿ ਦੇ ਪ੍ਰਸੰਗਾਂ ਦਾ ਸੰਕੇਤ ਵਾਚਣਾ ਹੋਵੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੨੨੫ ਉਤੇ 'ਬ੍ਰਹਮੈ ਗਰਬੁ ਕੀਆ ਨਹੀ ਜਾਨਿਆ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ' ਵਾਲਾ ਸ਼ਬਦ ਪੜ੍ਹਿਆਂ ਮਨੁੱਖ ਦੀ ਨਿਸ਼ਾ ਹੋ ਜਾਂਦੀ ਹੈ।

ਜੀਵ ਸੁੰਦਰ ਦੇਹੀ ਦਾ ਅਭਿਮਾਨ ਕਰਦਾ ਹੈ ਪਰ ਭਗਤ ਜੀ ਮਨੁੱਖ ਨੂੰ ਇਸ ਤਰ੍ਹਾਂ ਕਰਨ ਤੋਂ ਰੋਕਦੇ ਹਨ- 'ਕਾਹੇ ਰੇ ਨਰ ਗਰਬ ਕਰਤ ਹਹੁ, ਬਿਨਸਿ ਜਾਇ ਝੂਠੀ ਦੇਹੀ॥' ਮਨੁੱਖ ਮਾਇਆ, ਸੁੰਦਰ ਮੰਦਿਰ, ਇਸਤ੍ਰੀ ਤੇ ਸੰਤਾਨ ਆਦਿ ਦਾ ਮਾਣ ਕਰਦਾ ਹੈ ਪਰ ਅੰਤ ਹਸ਼ਰ ਕੀ ਹੁੰਦਾ ਹੈ:-

**ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ॥** [ਪੰਨਾ ੪੭੯

ਇਸ ਸ਼ਬਦ ਵਿਚ 'ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ' ਵਾਲਾ ਸੰਕੇਤ ਸਾਡੇ ਲਈ ਇਕ ਚਿਤਾਵਨੀ ਹੈ।

ਅਸੀਂ ਜਿਤਨੀ ਸਮ੍ਰਗੀ ਵੇਖਦੇ ਹਾਂ, ਸਾਰੀ ਦੀ ਸਾਰੀ ਹੀ ਇਸ ਸੰਸਾਰ ਵਿਚ ਛਡ ਜਾਣੀ ਹੈ, ਫਿਰ ਚਾਰ ਦਿਨ ਦੀ ਸਾਹਿਬੀ ਤੇ ਕਾਹਦੇ ਲਈ ਗਰਬ ਗੁਮਾਨ ਕਰਨਾ ਹੋਇਆ! ਇਸ ਲਈ ਭਗਤ ਕਬੀਰ ਜੀ ਨੇ ਬਉਰੇ ਮਨੁੱਖ ਨੂੰ ਸੰਤਾਂ ਦਾ ਸੰਗ ਤੇ ਰਾਮ-ਭਜਨ ਦਾ ਉਪਦੇਸ਼ ਦਿੱਤਾ ਹੈ ਤਾਂ ਜੋ ਅਮੋਲਕ ਮਨੁੱਖਾ ਜਨਮ ਅਕਾਰਥ ਨਾ ਚਲਾ ਜਾਏ।

**ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥ ਤੇਰੇ ਸੰਤਨ ਕੀ ਹਉ ਚੇਰੀ॥੧॥ਰਹਾਉ॥ ਹਸਤੋ ਜਾਇ, ਸੁ ਰੋਵਤੁ ਆਵੈ, ਰੋਵਤੁ ਜਾਇ, ਸੁ ਹਸੈ॥ ਬਸਤੋ ਹੋਇ, ਹੋਇ ਸੁੋ ਊਜਰੁ, ਊਜਰੁ ਹੋਇ, ਸੁ ਬਸੈ॥੧॥ ਜਲ ਤੇ ਥਲ ਕਰਿ, ਥਲ ਤੇ ਕੂਆ, ਕੂਪ ਤੇ ਮੇਰੁ ਕਰਾਵੈ॥ ਧਰਤੀ ਤੇ ਆਕਾਸਿ ਚਢਾਵੈ, ਚਢੇ ਅਕਾਸਿ ਗਿਰਾਵੈ॥੨॥ ਭੇਖਾਰੀ ਤੇ ਰਾਜੁ ਕਰਾਵੈ, ਰਾਜਾ ਤੇ ਭੇਖਾਰੀ॥ ਖਲ ਮੂਰਖ ਤੇ ਪੰਡਿਤੁ ਕਰਿਬੋ, ਪੰਡਿਤ ਤੇ ਮੁਗਧਾਰੀ॥੩॥ ਨਾਰੀ ਤੇ ਜੋ ਪੁਰਖੁ ਕਰਾਵੈ, ਪੁਰਖਨ ਤੇ ਜੋ ਨਾਰੀ॥ ਕਹੁ ਕਬੀਰ ਸਾਧੂ ਕੋ ਪ੍ਰੀਤਮੁ, ਤਿਸੁ ਮੂਰਤਿ ਬਲਿਹਾਰੀ॥੪॥੨॥**

**ਪਦ ਅਰਥ:** ਰਾਜਾਸ੍ਰਮ-ਹੇ ਰਾਜ ਆਸ੍ਰਮ, ਸ਼ਾਹੀ ਮਹਿਲਾਂ ਵਾਲੇ!। ਮਿਤਿ-ਮਿਣਤੀ, ਅੰਦਾਜ਼ਾ। ਨ ਜਾਨੀ- ਨਹੀਂ ਜਾਣੀ ਜਾ ਸਕਦੀ। ਚੇਰੀ-ਚੇਲੀ, ਦਾਸੀ।੧।ਰਹਾਉ।

ਹਸਤੋ-ਹੱਸਦਾ ਹੋਇਆ। ਬਸਤੋ ਹੋਇ-ਜੋ ਵਸਦਾ ਹੈ। ਊਜਰੁ-ਉਜਾੜ। ਸੁ ਬਸੈ-ਉਹ ਵਸਦਾ ਹੈ।੧।

ਜਲ ਤੇ-ਪਾਣੀ ਤੋਂ। ਥਲ ਕਰਿ-ਸੁਕੀ ਧਰਤੀ ਕਰ ਦੇਂਦਾ ਹੈ। ਕੂਆ-ਖੂਹ। ਮੇਰ-ਪਹਾੜ।ਧਰਤੀ ਤੇ-ਧਰਤੀ ਤੋਂ (ਭਾਵ ਨੀਵੀ ਥਾਂ ਤੋਂ)। ਅਕਾਸਿ ਚਢਾਵੈ-ਆਸਮਾਨ ਤੇ ਚੜ੍ਹਾ ਦਿੰਦਾ ਹੈ ਭਾਵ ਉਚਾ ਕਰ ਦੇਂਦਾ ਹੈ। ਗਿਰਾਵੈ-ਡੇਗ ਦਿੰਦਾ ਹੇ।੨।

ਭੇਖਾਰੀ-ਮੰਗਤੇ ਤੋਂ। ਰਾਜੁ ਕਰਾਵੈ-ਰਾਜ ਕਰਾਉਂਦਾ ਹੈ। ਰਾਜਾ ਤੇ-ਰਾਜੇ ਤੋਂ। ਭੇਖਾਰੀ-ਮੰਗਤਾ। ਖਲ-ਮੂਰਖ। ਕਰਿਬੋ-ਕਰ ਦਿੰਦਾ ਹੈ। ਮੁਗਧਾਰੀ-ਮੂਰਖ।੩।

ਨਾਰੀ ਤੇ-ਇਸਤ੍ਰੀਆਂ ਤੋਂ। ਪੁਰਖੁ-ਪੁਰਸ਼। ਪੁਰਖਨ ਤੇ-ਪੁਰਸ਼ਾਂ ਤੋਂ। ਪ੍ਰੀਤਮੁ-ਪਿਆਰਾ। ਤਿਸੁ ਮੂਰਤਿ-ਉਸ ਹਸਤੀ ਤੋਂ। ਬਲਿਹਾਰੀ-ਸਦਕੇ ਹਾਂ।੪।੨।

**ਅਰਥ:** ਹੇ ਸ਼ਾਹੀ ਮਹਲਾ ਵਾਲੇ (ਪ੍ਰਭੂ! ਮੈਥੋਂ) ਤੇਰੀ (ਰਚਨਾ ਦੀ) ਮਰਯਾਦਾ ਨਹੀ ਜਾਣੀ ਜਾ ਸਕਦੀ, ਮੈਂ ਤੇਰੇ ਸੰਤਾਂ ਦੀ ਦਾਸੀ ਹਾਂ।੧।ਰਹਾਉ।

ਤੇਰੀ ਰਚਨਾ ਵਿਚ (ਇਹ ਅਸਚਰਜ ਖੇਡ ਹੈ ਕਿ) ਜੋ ਹਸਦਾ ਜਾਂਦਾ ਹੈ (ਉਹ) ਰੋਂਦਾ ਹੋਇਆ (ਵਾਪਸ) ਆਉਂਦਾ ਹੈ, ਜੋ ਰੋਂਦਾ ਜਾਂਦਾ ਹੈ, ਉਹ ਹਸਦਾ ਹੋਇਆ ਵਾਪਸ ਆਉਂਦਾ ਹੈ। ਜੋ ਵਸਦਾ (ਸ਼ਹਿਰ) ਹੁੰਦਾ ਹੈ, ਉਹ ਉਜੜ ਜਾਂਦਾ ਹੈ, ਜੋ ਉਜੜਿਆ ਹੁੰਦਾ ਹੈ, ਉਹ ਵਸ ਜਾਂਦਾ ਹੈ।੧।

(ਹੇ ਭਾਈ! ਉਹ ਪ੍ਰਭੂ) ਪਾਣੀ (ਨਾਲ ਭਰੇ ਥਾਵਾਂ) ਤੋਂ ਸੁਕੀ ਧਰਤੀ ਬਣਾ ਦਿੰਦਾ ਹੈ, ਸੁਕੀ ਧਰਤੀ ਤੇ ਖੂਹ ਬਣਾ ਦਿੰਦਾ ਹੈ (ਅਤੇ) ਖੂਹ ਤੋਂ ਪਹਾੜ ਕਰ ਦਿੰਦਾ ਹੈ। ਧਰਤੀ ਤੇ (ਭਾਵ ਨੀਵੀ ਥਾਂ ਤੇ ਪਏ ਨੂੰ) ਆਸਮਾਨ ਤੇ ਚੜ੍ਹਾ ਦਿੰਦਾ ਹੈ (ਉਚਾ ਕਰ ਦਿੰਦਾ ਹੈ ਅਤੇ) ਆਸਮਾਨ ਤੇ ਚੜ੍ਹੇ ਨੂੰ ਹੇਠਾਂ ਗਿਰਾ ਦਿੰਦਾ ਹੈ।੨।

(ਉਹ ਰੰਗੀ ਪਾਤਿਸ਼ਾਹ) ਮੰਗਤੇ ਨੂੰ ਰਾਜਾ ਬਣਾ ਦਿੰਦਾ ਹੈ ਅਤੇ ਰਾਜੇ ਤੋਂ ਮੰਗਤਾ ਬਣਾ ਦਿੰਦਾ ਹੈ। ਮਹਾਂ ਮੂਰਖ ਤੋਂ ਵਿਦਵਾਨ ਬਣਾ ਦਿੰਦਾ ਹੈ ਅਤੇ ਵਿਦਵਾਨ ਤੋਂ ਮੂਰਖ ਕਰ ਦਿੰਦਾ ਹੈ।੩।

(ਜਿਹੜਾ ਪ੍ਰਭੂ) ਇਸਤ੍ਰੀਆਂ ਤੋਂ ਮਰਦ ਪੈਦਾ ਕਰਦਾ ਹੈ, (ਅਤੇ) ਮਰਦਾਂ ਤੋਂ ਇਸਤ੍ਰੀਆਂ ਪੈਦਾ ਕਰਾ ਦਿੰਦਾ ਹੈ। ਹੇ ਕਬੀਰ! ਆਖ ਕਿ (ਉਹ ਪ੍ਰਭੂ ਜੋ) ਸੰਤ ਜਨਾ ਦਾ ਪਿਆਰਾ ਹੈ, ਮੈਂ ਉਸ (ਸੋਹਣੀ) ਮੂਰਤਿ ਤੋਂ ਸਦਕੇ ਹਾਂ।੪।੨।

# ਅਰਥ ਭੇਦ ਅਤੇ ਨਿਰਣੈ

## ਰਾਜਾਸ੍ਰਮ, ਮਿਤਿ ਨਹੀ ਜਾਨੀ ਤੇਰੀ॥ ਤੇਰੇ ਸੰਤਨ ਕੀ ਹਉ ਚੇਰੀ॥

ਵਖ ਵਖ ਅਰਥ:

੧. ਤੇਰੀ ਰਾਜ ਅਸਰਮ਼ ਰਾਜਧਾਨੀ ਕੀ ਮ੍ਰਿਯਾਦਾ ਜਾਨੀ ਨਹੀ ਜਾਤੀ, ਤੇਰੇ ਸੰਤੋਂ ਕੀ ਮੈਂ (ਚੇਰੀ) ਦਾਸੀ ਹੂੰ। [ਫ.ਸ.

੨. ਤੇਰੀ ਰਚਨਾ ਦੀ ਮਿਤ ਨਹੀ ਜਾਣੀ ਜਾਂਦੀ। ਰਾਜਾਸ੍ਰਮ=ਰਾਜ-ਆਸ੍ਰਮ, ਰਾਜ ਮਹਿਲ; ਸੰਸਾਰ ਜੋ ਹਰੀ ਰਾਜੇ ਦਾ ਨਿਵਾਸ ਅਸਥਾਨ ਹੈ। [ਸ਼ਬਦਾਰਥ

੩. ਹੇ ਉਚੇ ਮਹੱਲ ਵਾਲੇ (ਪ੍ਰਭੂ!) ਮੈਥੋਂ ਤੇਰੀ ਕੁਦਰਤਾ ਦਾ ਅੰਤ ਨਹੀ ਪੈ ਸਕਦਾ, (ਤੇਰੇ ਸੰਤ ਜੋ ਤੇਰੇ ਗੁਣਾਂ ਦਾ ਜ਼ਿਕਰ ਕਰਦੇ ਹਨ) ਮੈਂ ਤੇਰੇ ਸੰਤਾਂ ਦੀ ਹੀ ਦਾਸੀ ਬਣੀ ਰਹਾਂ, (ਇਹੋ ਮੇਰੀ ਤਾਂਘ ਹੈ)। [ਦਰਪਣ

੪. ਹੇ ਰਾਜਨ ਕੇ ਰਾਜਾ ਵਾਹਿਗੁਰੂ ਅਕਾਲ ਪੁਰਖ ਤੇਰੀ ਘਾਲਨਾ (ਰਚਨਾ) ਦੀ ਗਤਿ ਮਿਤਿ ਨਹੀ ਜਾਨੀ ਜਾਂਦੀ। 'ਰਾਜਾਸ੍ਰਮ' ਪਦ ਇਕਠਾ ਨਹੀਂ ਉਠਾਉਣਾ। ਇਉਂ 'ਤੇਰੀ' ਪੜਨਾਉਂ (Pronoun) ਦੀ ਜ਼ਮੀਰ ਕੇਹੜੇ ਨਾਵ (Noun) ਵਲ ਫਿਰੇਗੀ। ਨਾਵ ਤਾਂ ਰਿਹਾ ਹੀ ਨਾ। ਰਾਜਾ ਸ੍ਰਮ ਕੀਹਦਾ ਦਸਿਆ ਜਾਵੇਗਾ। ਨਾਲੇ 'ਸ੍ਰਮ' ਦੇ ਅਰਥ (ਆਸ੍ਰਮ) ਕਿਤੇ ਭੀ ਨਹੀ ਆਉਂਦਾ ਗੁਰਬਾਣੀ ਅੰਦਰਿ। ਇਹ ਖਿੱਚ ਹੈ ਰਾਜਾ ਸ੍ਰਮ ਇਕਠੇ ਕਰਕੇ ਅਰਥ ਬਣਾਉਣੇ।

[ਭਾ.ਸ. ਰਣਧੀਰ ਸਿੰਘ ਜੀ

੫. ਰਾਜ-ਆਸ੍ਰਮ ਰਾਜ ਮੰਦਿਰ, ਰਾਜ ਮਹਲ। ਭਾਵ ਜਗਤ ਜੋ ਕਰਤਾਰ ਦੇ ਨਿਵਾਸ ਦਾ ਅਸਥਾਨ ਹੈ। 'ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ'।

ਸ੍ਰਮ ਸੰ. ਸੁਖ। ਆਨੰਦ-ਰਾਜਾ ਸ੍ਰਮ ਮਿਤਿ ਨਹੀ ਜਾਨੀ ਤੇਰੀ' [ਮਹਾਨ ਕੋਸ਼

**ਨਿਰਣੈ:** ਭਾਈ ਸਾਹਿਬ ਜੀ ਨੇ 'ਰਾਜਾਸ੍ਰਮ' ਜੁੜਤ ਪਦ ਨਹੀ ਪਰਵਾਨਿਆ ਪਰ ਆਪ ਜੀ ਨੇ 'ਸ੍ਰਮ' ਪਦ ਦੇ ਅਰਥ ਘਾਲਨਾ (ਰਚਨਾ) ਕੀਤੇ ਹਨ ਜਿਸ ਨਾਲ ਪਾਠਕਾਂ ਦੀ ਤਸਲੀ ਨਹੀ ਹੁੰਦੀ। ਭਾਈ ਸਾਹਿਬ ਜੀ ਦਾ ਇਹ ਪ੍ਰਸ਼ਨ ਠੀਕ ਹੈ ਕਿ ਜਦੋਂ 'ਨਾਮ' ਨਹੀ ਤਾਂ 'ਪੜਨਾਵ' ਦੇ ਕੀ ਅਰਥ? ਪਰ ਕਾਵਿ ਵਿਚ ਇਹੋ ਜਿਹੀ ਛੋਟ ਹੋ ਸਕਦੀ ਹੈ।

ਜਦੋਂ ਦੂਜੀ ਪੰਕਤੀ ਵਿਚ 'ਤੇਰੇ ਸੰਤਨ ਕੀ ਹਉ ਚੇਰੀ' ਪੜ੍ਹੀਏ ਤਾਂ ਸੁਤੇ ਹੀ ਪਤਾ ਲਗਦਾ ਹੈ ਕਿ 'ਤੇਰੇ' ਪਦ ਵਾਹਿਗੁਰੂ ਜੀ ਲਈ Understood ਹਨ। 'ਮੇਰੇ ਰਾਮ ਰਾਇ, ਤੂੰ ਸੰਤਾ ਕਾ ਸੰਤ ਤੇਰੇ' (ਪੰ.੭੪੯) ਵਿਚ 'ਤੂੰ' ਪੜਨਾਵ ਠੀਕ ਹੈ। ਸੋ 'ਰਾਜਾਸ੍ਰਮ' ਦੇ ਅਰਥ 'ਹੇ ਰਾਜਨ ਕੇ ਰਾਜਾ ਵਾਹਿਗੁਰੂ ਕਰਨੇ ਭਾਵਕ ਹਨ ਪਰ 'ਰਾਜਾ ਸ੍ਰਮ' ਪਦ ਛੇਦ ਕਰਕੇ ਅਰਥ ਠੀਕ ਨਹੀ ਮੰਨੇ ਜਾ ਸਕਦੇ। 'ਰਾਜਾਸ੍ਰਮ' ਸੰਧੀਵਾਚਕ ਸ਼ਬਦ ਹੈ ਰਾਜ + ਆਸ੍ਰਮ। ਇਸ ਸ਼ਬਦ ਦਾ 'ਮ' ਮੁਕਤਾ ਹੋਣ ਕਾਰਨ ਸੰਬੋਧਨ ਵਾਚੀ ਹੈ। ਇਸ ਲਈ 'ਰਾਜਾਸ੍ਰਮ' ਦਾ ਅਰਥ ਹੈ 'ਹੇ ਰਾਜ ਮਹਲਾਂ ਵਾਲੇ ਵਾਹਿਗੁਰੂ!' ਗੁਰਬਾਣੀ ਵਿਚੋਂ ਇਸ ਭਾਵ ਦੀ ਪੁਸ਼ਟੀ ਵੀ ਹੋ ਜਾਂਦੀ ਹੈ "ਸੂਖ ਮਹਲ ਜਾ ਕੇ ਊਚ ਦੁਆਰੇ॥ ਤਾਮਹਿ ਵਾਸਹਿ ਭਗਤ ਪਿਆਰੇ॥"

## *(ਅ) ਜਲ ਤੇ ਥਲ ਕਰਿ, ਥਲ ਤੇ ਕੂਆ, ਕੂਪ ਤੇ ਮੇਰੁ ਕਰਾਵੈ॥*

ਬੇਅੰਤ ਸ਼ਕਤੀਵਾਨ ਪ੍ਰਭੂ ਦੇ ਐਸੇ=ਅਸਚਰਜ ਕੌਤਕ ਹਨ ਜਿਨ੍ਹਾਂ ਨੂੰ ਵੇਖ ਕੇ ਮਨੁੱਖ ਹੈਰਾਨ ਹੋ ਜਾਂਦਾ ਹੈ। ਜਲ ਤੋਂ ਸੁਕਾ ਥਲ ਬਣਾ ਦੇਣਾ, ਥਲ ਤੋਂ ਫ਼ਿਰ ਖੂਹ ਬਣਾ ਦੇਣਾ, ਅਤੇ ਖੂਹ ਤੋਂ ਫਿਰ ਪਹਾੜ ਖੜਾ ਕਰ ਦੇਣਾ, ਇਹ ਕੋਈ ਜਾਦੂ ਦਾ ਖੇਲ ਨਹੀ, ਇਹ ਪਰਮਾਤਮਾ ਦੀ ਸਚੀ ਸਿਫਤਿ ਸਾਲਾਹ ਹੈ।

ਇਕ ਰਿਖੀ ਬਨ ਵਿਚ ਤਪ ਕਰਦਾ ਸੀ। ਇਕ ਰਾਜਾ ਸ਼ਿਕਾਰ ਕਰਦਾ ਕਰਦਾ ਉਸ ਬਨ ਵਿਚ ਜਿਥੇ ਰਿਖੀ ਦਾ ਸਥਾਨ ਸੀ ਜਾ ਪਹੁੰਚਿਆ। ਰਿਖੀ ਜੀ ਦੇ ਨੇੜੇ ਰਹਿਣ ਵਾਲਿਆਂ ਨੇ ਰਿਖੀ ਜੀ ਦੀ ਬੜਾ ਪ੍ਰਸੰਸਾ ਕੀਤੀ ਕਿ ਇਹ ਵਡੇ ਤਿਆਗੀ ਹਨ। ਰਾਜਾ ਵੀ ਰਿਖੀ ਜੀ ਦਾ ਦਰਸ਼ਨ ਕਰਨ ਗਿਆ ਤੇ ਮਥਾ ਟੇਕਿਆ ਪਰ ਉਦੋਂ ਰਿਖੀ ਜੀ ਦੀ ਸਮਾਧੀ ਲਗੀ ਹੋਈ ਸੀ। ਰਾਜੇ ਨੂੰ ਬਹੁਤ ਪਿਆਸ ਲਗੀ ਹੋਈ ਸੀ ਕਿਉਂਕਿ ਰਾਜਾ ਸ਼ਿਕਾਰ ਕਰਨ ਵੇਲੇ ਹਵਾ ਵਾਂਗ ਹਿਰਨ ਦੇ ਪਿਛੇ ਦੌੜਿਆ ਸੀ। ਆਪਣਾ ਜਲ ਪਿਛੇ ਛਡ ਆਇਆ ਸੀ। ਉਸ ਰਿਖੀ ਜੀ ਦਾ ਕਰਮੰਡਲ ਜੋ ਜਲ ਨਾਲ ਭਰਿਆ ਹੋਇਆ ਸੀ, ਉਸ ਚੋਂ ਰਾਜਾ ਨੇ ਜਲ ਪੀਤਾ, ਜਦੋਂ ਉਸ ਦਾ ਆਪਣਾ ਜਲ ਜੋ ਵਡੀ ਸੁਗੰਧੀ ਵਾਲਾ ਸੀ ਆਇਆ ਤਾਂ ਉਸ ਦੇ ਰਿਖੀ ਨੇ ਰਿਖੀ ਦੇ ਕਰਮੰਡਲ ਨੂੰ ਭਰ ਦਿੱਤਾ। ਰਾਜਾ

ਉਥੋਂ ਮੱਥਾ ਟੇਕ ਕੇ ਚਲ ਪਿਆ। ਜਦ ਰਾਤ ਸਮੇਂ ਘਰ ਵਿਚ ਗਿਆ ਤਾਂ ਉਸ ਦੇ ਹਿਰਦੇ ਵਿਚ ਵੈਰਾਗ ਅਤੇ ਸੁਭ ਵਿਚਾਰ ਉਤਪੰਨ ਹੋਇਆ ਕਿ ਇਹ ਜਗਤ ਝੂਠਾ ਹੈ। ਇਹ ਦੁਖਾਂ ਦਾ ਘਰ ਹੈ। ਇਹ ਮਨੁਖਾ ਸਰੀਰ ਵਡਾ ਦੁਰਲਭ ਹੈ। ਇਹ ਮਨੁਖਾ ਦੇਹ ਪ੍ਰਾਪਤ ਕਰਕੇ ਅਸੀ ਪਸ਼ੂਆਂ, ਕੀੜਿਆਂ ਅਤੇ ਹੋਰ ਘਟੀਆਂ ਜੋਨੀਆਂ ਵਾਂਗ, ਇਸ ਸਰੀਰ ਨੂੰ ਵਿਅਰਥ ਗਵਾ ਦਿੰਦੇ ਹਾਂ। ਇਹ ਜਿਤਨੇ ਵਿਸ਼ੇ ਸੁਖ ਹਨ, ਇਸਤ੍ਰੀ ਆਦਿਕ, ਸਾਰੇ ਸਰੀਰਾਂ ਵਿਚ ਬਰਾਬਰ ਹਨ, ਜਿਸ ਤਰ੍ਹਾਂ ਕੁਤਾ ਕਾਮੀ ਹੈ, ਉਸੇ ਤਰ੍ਹਾਂ ਇੰਦ੍ਰ ਸਵਰਗ ਦਾ ਰਾਜਾ ਵੀ ਕਾਮੀ ਹੈ। ਇਸ ਲਈ ਇਨ੍ਹਾਂ ਚੀਜਾਂ ਦਾ ਅਲਪ ਸੁਖ ਹੈ ਅਤੇ ਅਨੇਕ ਜਨਮ ਦੁਖ ਭੋਗਣੇ ਪੈਂਦੇ ਹਨ। ਮੈਂ ਤਾਂ ਅਜਿਹੇ ਵਿਸ਼ਿਆਂ ਵਿਚ ਐਵੇਂ ਹੀ ਆਪਣਾ ਜਨਮ ਬਿਤੀਤ ਕੀਤਾ ਹੈ। ਧੰਨ ਮਹਾਤਮਾ ਜਨ ਹਨ ਜੋ ਬਨ ਵਿਚ ਤਪ ਕਰਦੇ ਹਨ, ਇਸ ਲਈ ਉਨ੍ਹਾਂ ਨੂੰ ਮਿਲ ਕੇ ਅਸੀ ਵੀ ਤਪ ਕਰਕੇ ਉਤਮ ਪਦ ਮੋਖ ਪਦਵੀ ਪਾ ਸਕਦੇ ਹਾਂ। ਰਾਜੇ ਦੇ ਮਨ ਵਿਚ ਐਸਾ ਵੈਰਾਗ ਉਠਿਆ ਕਿ ਉਦਾਸ ਹੋ ਕੇ ਫਿਰ ਉਸ ਰਿਖੀ ਦੇ ਪਾਸ ਗਿਆ ਅਤੇ ਕਿਹਾ ਕਿ 'ਮੈਂ ਆਪਣਾ ਰਾਜ ਤਿਆਗਦਾ ਹਾਂ'।

ਉਹ ਰਿਖੀ ਜਿਸ ਨੇ ਰਾਜੇ ਦਾ ਸੁਗੰਧੀ ਵਾਲਾ ਜਲ ਪੀਤਾ ਸੀ ਉਸ ਦੇ ਮਨ ਵਿਚ ਇਹ ਸੰਕਲਪ ਉਠਿਆ ਕਿ ਮੈਂ ਸਾਰੀ ਅਵਸਥਾ ਤਪ ਵਿਚ ਲਾ ਦਿਤੀ, ਸੰਸਾਰ ਦਾ ਕੋਈ ਸੁਖ ਨਹੀ ਪਾਇਆ। ਤਾਂ ਤੇ ਰਾਜੇ ਨੂੰ ਆਖੀਏ ਕੁਝ ਭੋਗ ਸਾਨੂੰ ਵੀ ਦੇਵੇ। ਜਦੋਂ ਇਹ ਗਲ ਰਿਖੀ ਨੇ ਕੀਤੀ ਤਾਂ ਰਾਜੇ ਨੇ ਕਿਹਾ 'ਹੇ ਰਿਖੀ ਜੀ! ਮੈਂ ਰਾਜ ਤਿਆਗਦਾ ਹਾਂ, ਤੁਸੀ ਮੈਨੂੰ ਤਪ ਵਿਚ ਲਗਾ ਦਿਉ।' ਰਿਖੀ ਨੇ ਕਿਹਾ, ਅਸਾਂ ਸੰਸਾਰ ਦਾ ਕੋਈ ਭੋਗ ਨਹੀਂ ਭੋਗਿਆ, ਸਾਨੂੰ ਕੁਝ ਬਿਭੂਤੀ ਦੇਹ। ਤਦ ਰਾਜੇ ਨੇ ਆਪਣਾ ਰਾਜ, ਤਪ ਕਰਦੇ ਉਸ ਰਿਖੀ ਦੇ ਹਵਾਲੇ ਕਰ ਦਿੱਤਾ ਅਤੇ ਤਪਸੀ ਨੇ ਆਪਣਾ ਸਥਾਨ ਰਾਜੇ ਨੂੰ ਦੇ ਦਿਤਾ। ਉਹ ਤਪਸੀ ਵਿਸ਼ੇ-ਰਾਜ ਵਿਚ ਲੰਪਟ ਹੋ ਗਿਆ, ਉਹ ਤਪਸੀ ਜੋ ਤਪ ਵਾਲਾ ਸੀ, ਤਪਹੀਣ ਹੋ ਗਿਆ ਅਤੇ ਰਾਜਾ ਜੋ ਥਲ ਦੀ ਨਿਆਈਂ ਹੰਕਾਰੀ ਤੇ ਗੁਣਾ ਰਹਿਤ ਸੀ, ਉਹ ਭਗਤੀ ਆਦਿ ਗੁਣਾ ਵਾਲੇ ਜਲ ਸਹਿਤ ਹੋ ਗਿਆ ।

ਇਸੇ ਤਰ੍ਹਾਂ **'ਕੂਪ ਤੇ ਮੇਰੁ ਕਰਾਵੈ'** ਬਾਰੇ ਇਕ ਸਾਖੀ ਪ੍ਰਚਲਤ ਹੈ।

ਪਾਂਡਵ ਕੂਪ ਵਾਂਗ ਨੀਵੇ ਸਨ। ਜਦੋਂ ਇਨ੍ਹਾਂ ਨੇ ਕੌਰਵਾਂ ਤੋਂ ਰਾਜ ਦਾ ਹਿੱਸਾ ਮੰਗਿਆ ਤਾਂ ਦੁਰਜੋਧਨ ਅਤੇ ਧ੍ਰਿਤਰਾਸ਼ਟਰ ਨੇ ਇਨ੍ਹਾਂ ਨੂੰ ਹਿਸਾ ਦੇਣ ਤੋਂ ਇਨਕਾਰ ਕਰ ਦਿਤਾ ਤਾਂ ਪਾਂਡਵਾਂ ਨੇ ਆਪਸ ਵਿਚ ਸਮਝੋਤਾ ਕਰਕੇ ਸ੍ਰੀ ਕ੍ਰਿਸ਼ਨ ਜੀ ਪਾਸ ਬੇਨਤੀ ਕੀਤੀ। ਕ੍ਰਿਸ਼ਨ ਜੀ ਨੇ ਕੌਰਵਾਂ ਨੂੰ ਕਿਹਾ ਕਿ ਪਾਂਡਵਾ ਨੂੰ ਕੁਝ ਹਿੱਸਾ ਘਟ ਦੇ ਦੇਵੋ ਪਰ ਉਨ੍ਹਾਂ ਨੇ ਇਹ ਗਲ ਨ ਮੰਨੀ, ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਮੇਰੇ ਕਹੇ ਤੇ ਪੰਜ ਪਿੰਡ ਇਨ੍ਹਾਂ ਨੂੰ ਦੇ ਦਿਉ, ਤਾਂ ਭੀ ਕੌਰਵ ਨਾ ਮੰਨੇ। ਆਖਰ ਕਿਹਾ ਕਿ ਇਕ ਪਿੰਡ ਜਿਥੇ ਘੋੜਿਆਂ ਦਾ ਘਾਹ ਹੋ ਜਾਵੇ ਉਹ ਹੀ ਦੇ ਦਿਉ। ਪਰ ਪਿਤਾ ਤੇ ਪੁਤਰ ਨੇ ਕਿਹਾ ਕਿ ਅਸੀ ਸੂਈ ਦੇ ਨੱਕੇ ਜਿਤਨੀ ਥਾਂ ਭੀ ਨਹੀ ਦੇਣੀ। ਫਿਰ ਲੜਾਈ ਹੋਈ। ਕ੍ਰਿਸ਼ਨ ਜੀ ਦੀ ਸਹਾਇਤਾ ਨਾਲ ਗਿਆਰਾਂ ਖੂਹਣੀ ਸੈਨਾ ਕੈਰਵਾ ਦੀ ਮਾਰੀ ਗਈ, ਧ੍ਰਿਤਰਾਸ਼ਟਰ ਦਾ ਸੌ ਪੁੱਤਰ, ਦੁਰਜੋਧਨ ਦੇ ਬਰਾਬਰ ਦੇ ਅਤੇ ਕਈ ਵਧੇਰੇ ਬਲ ਵਾਲੇ ਸੈਨਕ ਸਭ ਮਾਰੇ ਗਏ। ਤਦੋਂ ਧ੍ਰਿਤਰਾਸ਼ਟਰ ਬਹੁਤ ਦੁਖੀ ਹੋਇਆ।

ਧ੍ਰਿਤਰਾਸ਼ਟਰ ਦੇ ਮਨ ਵਿਚ ਇਹ ਗਲ ਆਈ ਕਿ ਮੈਂ ਅਤੇ ਮੇਰੇ ਪੁਤਰਾਂ ਨੇ ਇਨ੍ਹਾਂ ਨਾਲ ਬਹੁਤ ਵਧੀਕੀ ਕੀਤੀ ਸੀ ਕਿ ਸੂਈ ਦੇ ਨਕੇ ਜਿਨੀ ਧਰਤੀ ਦੇਣ ਤੋਂ ਨਾਹ ਕਰ ਦਿਤੀ ਸੀ, ਹੁਣ ਇਨ੍ਹਾਂ ਦੇ ਆਸਰੇ ਸਰੀਰ ਦਾ ਨਿਰਬਾਹ ਕਰਨਾ ਬਹੁਤ ਢੀਠਤਾਈ ਤੇ ਬੇਸ਼ਰਮੀ ਹੈ। ਇਹੋ ਜਿਹਾ ਫਰਕ ਕਰਕੇ ਉਹ ਹਸਤਨਾਪੁਰ (ਦਿਲੀ) ਤਿਆਗ ਕੇ ਜੰਗਲ ਵਿਚ ਚਲੇ ਜਾਣਗੇ। ਇਹ ਗਲ ਵੀਚਾਰ ਕੇ ਸੰਜੇ ਰਥਵਾਹੀ ਨੂੰ ਆਪਣੇ ਨਾਲ ਲੈ

ਕੇ ਗੰਗਾ ਜੀ ਦੇ ਕਿਨਾਰੇ ਜਿੱਥੇ ਸਪਤ ਸਰੋਵਰ ਹੈ, ਹਰ ਦੁਆਰ ਤੋਂ ਉਤਰ ਦਿਸ਼ਾ ਵਿਚ ਜਾ ਕੇ ਟਿਕਾਂਗੇ। ਤਦੋਂ ਰਾਜਾ ਯੁਧਿਸ਼ਟਰ ਨੇ ਬਹੁਤ ਸ਼ੋਕ ਮਨਾਇਆ ਅਤੇ ਕਿਹਾ ਕਿ ਸਾਡਾ ਪਿਤਾਮਾ ਜੋ ਸੀ, ਪਿਤਾ ਦਾ ਭਾਈ, ਉਸ ਦਾ ਸੌ ਪੁੱਤਰ ਮਾਰਿਆ ਗਿਆ ਹੈ, ਉਹ ਉਸ ਸ਼ੋਕ ਰੂਪ ਅਗ ਵਿਚ ਸੜਦਾ ਹੋਇਆ ਕਿਥੇ ਚਲਾ ਗਿਆ ਹੈ, ਉਸ ਨੂੰ ਢੂੰਢ ਕੇ ਲਿਆਈਏ। ਢੂੰਢਣੇ ਤੇ ਪਤਾ ਚਲਿਆ ਕਿ ਰਾਜਾ ਯੁਧਿਸ਼ਟਰ ਜੀ ਕ੍ਰਿਸ਼ਨ ਜੀ ਨੂੰ ਨਾਲ ਲੈ ਕੇ ਗਏ ਅਤੇ ਕ੍ਰਿਸ਼ਨ ਜੀ ਨੇ ਧ੍ਰਿਤਰਾਸ਼ਟਰ ਤੋਂ ਪੁਛਿਆ, ਹੁਣ ਕਿਸ ਤਰ੍ਹਾਂ ਜਿੰਦਗੀ ਗੁਜ਼ਰਦੀ ਹੈ ਤੁਸੀ ਤਾਂ ਰਾਜ ਨੂੰ ਬਹੁਤ ਪਿਆਰ ਕਰਨ ਵਾਲੇ ਸੀ। ਤਦ ਧ੍ਰਿਤਰਾਸ਼ਟਰ ਨੇ ਆਖਿਆ:

**ਸਲੋਕ ॥ ਬਾਸ ਦੇਵੋ ਜਹਾ ਕਸ਼ੰ ਕਸ਼ੰ ਨਿਰਧਨ ਜੀਵਨਾ।**

**ਪੁਤ੍ਰ ਮਰਣੰ ਅਤੀ ਕਸ਼ਟੰ ਕਸ਼ਟਾਤ ਕਸ਼ਟਤਰੰ ਸੁਧਾ।**

**ਅਰਥ-** ਬੁਢੇਪਾ ਅਤੇ ਨਿਰਧਨੀ ਪੁੱਤਰ, ਮੌਤ ਅਤੇ ਭੁੱਖ ਇਹ ਚਾਰ ਦੁਖ ਬਹੁਤ ਵਡੇ ਹਨ। ਧ੍ਰਿਤਰਾਸ਼ਟਰ ਨੇ ਕਿਹਾ ਹੇ ਬਾਸਦੇਵ ਕ੍ਰਿਸ਼ਨ ਜੀ! ਮੈਨੂੰ ਇਥੇ ਇਹ ਚਾਰੇ ਦੁਖ ਹੀ ਪ੍ਰਾਪਤ ਹਨ। ਇਥੇ ਬਨ ਵਿਚ ਕੰਦ ਮੂਲ ਹੈ ਉਹ ਖਾਏ ਨਹੀ ਜਾਂਦੇ ਕਿਉਂ ਰਾਜਿਆਂ ਦੇ ਜੋ ਭੋਜਨ ਹਨ, ਉਹ ਰਾਜ ਵਿਚ ਖਾਧੇ ਹਨ। ਇਸ ਲਈ ਹੁਣ ਇਹ ਫਲ ਫੂਲ ਖਾਏ ਨਹੀਂ ਜਾਂਦੇ, ਇਸ ਲਈ ਭੁਖ ਰਹਿੰਦੀ ਹੈ, ਹੁਣ ਦੁਖ ਦੀ ਕੀ ਮਿਤ ਹੈ ਭਾਵ ਦੁਖ ਵਿਚ ਸਮਾਂ ਬਤੀਤ ਹੁੰਦਾ ਹੈ। ਰਾਜਾ ਯੁਧਿਸ਼ਟਰ ਜੀ ਨੇ ਬਹੁਤ ਕਿਹਾ ਤਾਂ ਭੀ ਈਰਖਾ ਕਾਰਨ ਵਾਪਸ ਨਹੀ ਗਏ ਸਾਡੇ ਤੋਂ ਪਾਂਡਵ ਜੋ ਤੁਛ ਹਨ, ਓਹ ਰਾਜ ਭੋਗ ਰਹੇ ਹਨ ਅਤੇ ਅਸੀ ਨੀਵੇਂ ਗਰੀਬ ਹੋ ਕੇ ਇਨ੍ਹਾਂ ਦੇ ਅਨੁਸਾਰ ਕਿਵੇਂ ਰਹਿ ਸਕਦੇ ਹਾਂ? ਇਸ ਕਰਕੇ ਨਹੀ ਗਏ। ਤਦ ਜੰਗਲ ਨੂੰ ਅੱਗ ਲਗੀ ਉਥੇ ਰਾਜਾ ਧ੍ਰਿਤਰਾਸ਼ਟਰ ਜੀ ਮਰ ਗਏ। ਇਸ ਤੇ ਆਖਦੇ ਹਨ ਕਿ ਪ੍ਰਭੂ '**ਕੂਪ ਤੇ ਮੇਰ ਅਤੇ ਮੇਰ ਤੇ ਕੂਪ**' ਕਰਾ ਦਿੰਦਾ ਹੈ। ਭਾਵ ਪਾਂਡਵ ਨੀਵੇ ਖੂਹ ਦੇ ਤੁਲ ਅਤੇ ਕੈਰਵ ਜੋ ਮੇਰ-ਪਹਾੜ ਸਮਾਨ ਉਚੇ ਸਨ ਅਤੇ ਧ੍ਰਿਤਰਾਸ਼ਟਰ ਜੋ ਉਚਾ ਸੀ, ਉਹ ਨੀਵੇਂ ਖੂਹ ਤੁਲ ਹੋ ਗਿਆ।

## *(ੲ) ਭੇਖਾਰੀ ਤੇ ਰਾਜੁ ਕਰਾਵੈ, ਰਾਜਾ ਤੇ ਭੇਖਾਰੀ॥*

ਇਕ ਰਾਜਾ ਸਿਖਰ ਧੁਜਾ ਵਾਲਾ ਅਤੇ ਵਡਾ ਧਰਮਾਤਮਾ ਸੀ। ਉਹ ਹਮੇਸ਼ਾਂ ਸੰਤਾਂ ਤੇ ਸਾਧਸੰਗਤ ਦੀ ਸੇਵਾ ਕਰਦਾ ਸੀ। ਆਪਣੇ ਨਿਤ-ਧਰਮ ਤੋਂ ਜਾਣੂੰ, ਪਰਜਾ ਨੂੰ ਪੁਤਰਾਂ ਤੁਲ ਪਾਲਣ ਵਾਲਾ ਸੀ। ਉਸ ਰਾਜੇ ਦੇ ਪਾਸ ਕਈ ਸੰਤ ਮਹਾਤਮਾ ਰਹਿੰਦੇ ਸਨ। ਉਨ੍ਹਾਂ ਨੇ ਰਾਜੇ ਨੂੰ ਉਪਦੇਸ਼ ਦਿਤਾ:-

ਹੇ ਰਾਜਨ! ਦੇਹ ਆਦਿ ਪਦਾਰਥ ਛਿਨ ਭੰਗਰ ਹਨ; ਇਹ ਸਰੀਰ ਮਲ ਮੂਤਰ ਵਾਲਾ ਭਾਂਡਾ ਹੈ। ਇਹ ਖਿਨ ਵਿਚ ਵਿਕਾਰਾਂ ਵਿਚ ਫਸਦਾ ਹੈ। ਜੁਆਨੀ ਦੀ ਉਮਰ ਹੜ ਦੇ ਪਾਣੀ ਵਾਂਗ ਬਹੁਤ ਛੇਤੀ ਲੰਘ ਜਾਂਦੀ ਹੈ। ਉਮਰ ਇਸ ਤਰ੍ਹਾਂ ਹੈ ਜਿਵੇਂ ਫੁਟੇ ਹੋਏ ਘੜੇ ਦਾ ਪਾਣੀ ਸਿਮਦਾ ਰਹਿੰਦਾ ਹੈ ਤਿਵੇਂ ਉਮਰ ਬੀਤਦੀ ਜਾਂਦੀ ਹੈ। ਇਸ ਲਈ ਜੀਵ ਨੂੰ ਆਪਣੇ ਸਾਖੀ ਰੂਪ ਆਤਮਾ ਨਾਲ ਜੁੜਨਾ ਹੀ ਉਚਿਤ ਹੈ ਜਿਹੜਾ ਕਿ ਜਨਮ ਮਰਨ ਆਦਿ ਵਿਕਾਰਾਂ ਤੋਂ ਰਹਿਤ ਹੈ।

ਜਦੋਂ ਮਹਾਤਮਾ ਨੇ ਇਸ ਤਰ੍ਹਾਂ ਦਾ ਉਪਦੇਸ਼ ਕੀਤਾ ਤਾਂ ਰਾਜੇ ਨੂੰ ਬਹੁਤ ਵੈਰਾਗ ਉਤਪੰਨ ਹੋਇਆ। ਰਾਜੇ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਮਹਾਰਾਜ: ਤੁਸੀ ਸਦਾ ਹੀ ਇਥੇ ਰਹੋ, ਮੈਂ ਤੀਰਥ ਜਾਤ੍ਰਾ ਕਰ ਆਵਾਂ। ਮਹਾਤਮਾ ਨੇ ਕਿਹਾ ਕਿ ਅਸੀ ਵੀ ਚਲਦੇ ਹਾਂ। ਰਾਜਾ ਨੇ ਫਿਰ ਕਿਹਾ 'ਜੇਕਰ ਤੁਸੀ ਇਥੇ ਰਹੋ ਤਾਂ ਮੇਰੇ ਪਿਛੋ ਰਾਜ ਪਾਲਨਾ ਦਾ ਕਾਰ-ਵਿਹਾਰ ਠੀਕ ਤਰ੍ਹਾਂ ਚਲਦਾ ਰਹੇਗਾ। ਮੇਰੇ ਵਜ਼ੀਰ ਸਭ ਆਪ ਦੇ ਅਨੁਸਾਰੀ ਹੋਣਗੇ। ਸੰਤਾਂ ਨੇ ਫਿਰ ਭੀ ਜਵਾਬ ਦੇ ਦਿਤਾ। ਆਖਰ ਰਾਜੇ ਨੇ ਆਪਣੇਂ ਮੰਤਰੀਆਂ ਨੂੰ ਕਿਹਾ ਕਿ ਮੇਰਾ ਤੀਰਥ ਜਾਤ੍ਰਾ ਦਾ

ਸੰਕਲਪ ਹੈ, ਤੁਸੀ ਰਾਜ-ਕਾਜ ਸੰਭਾਲੋ। ਮੰਤਰੀਆਂ ਨੇ ਕਿਹਾ ਕਿ ਬਿਨਾ ਰਾਜੇ ਦੇ ਮੰਤ੍ਰੀ ਰਾਜ ਨੂੰ ਕਿਵੇਂ ਚਲਾ ਸਕਦੇ ਹਨ? ਜਿਸ ਤਰ੍ਹਾਂ ਪ੍ਰਾਣਾਂ ਤੋਂ ਬਿਨਾ ਇੰਦ੍ਰੇ ਸਰੀਰ ਨੂੰ ਨਹੀ ਚਲਾ ਸਕਦੇ ਤਿਵੇਂ ਰਾਜੇ ਤੋਂ ਬਿਨਾ ਰਾਜ ਕਿਵੇਂ ਚਲ ਸਕਦਾ ਹੈ?

ਰਾਜੇ ਨੇ ਕਿਹਾ ਕਿ ਮੈਂ ਤਾਂ ਅਵੱਸ਼ ਰਾਜ ਤਿਆਗਾਂਗਾ, ਤੁਸੀ ਸੰਤਾਂ ਦੇ ਅਨੁਸਾਰ ਵਰਤਦੇ ਰਹਿਣਾ ਤਾਂ ਜੋ ਸਾਰੀ ਗਲ ਠੀਕ ਠਾਕ ਚਲਦੀ ਰਹੇ। ਤਦ ਵਜੀਰਾਂ ਨੇ ਰਾਜੇ ਦੀ ਗਲ ਮੰਨ ਲਈ। ਤਦ ਰਾਜਾ ਮੰਤ੍ਰੀਆਂ ਨੂੰ ਨਾਲ ਲੈ ਕੇ ਸੰਤ ਜਨਾ ਦੀ ਚਰਨਾ ਤੇ ਮਥਾ ਟੇਕਿਆ ਅਤੇ ਮੰਤਰੀਆਂ ਆਖਿਆ ਕਿ ਤੁਸੀ ਬੈਠੇ ਰਹਿਣਾ, ਸਾਰਾ ਕਾਰਜ ਅਸੀ ਚਲਾਵਾਂਗੇ, ਰਾਜ ਬਣਿਆ ਰਹੇਗਾ, ਸੰਤ ਸਮਾਗਮ ਅਤੇ ਸੰਤ ਬਾਣੀ ਦੀ ਵਰਖਾ ਹੋਂਦੀ ਰਹੇਗੀ। ਤਾਂ ਸੰਤਾਂ ਕਿਹਾ 'ਜੈਸੇ ਦੇਵ ਇਛਾ' ਇਸ ਤਰ੍ਹਾਂ ਰਾਜਾ ਤੀਰਥ ਜਾਤਰਾ ਦੇ ਬਹਾਨੇ ਸਾਧੂ ਬਣਿਆ।

ਜਦੋਂ ਕੁਝ ਦਿਨ ਗੁਜ਼ਰੇ ਤਾਂ ਕਿਸੇ ਨੇ ਕਿਸੇ ਹੋਰ ਰਾਜੇ ਪਾਸ ਜਾ ਚੁਗਲੀ ਕੀਤੀ ਕਿ ਅਮਕਾ ਰਾਜਾ ਰਾਜ ਤਿਆਗ ਕੇ ਸਾਧੂ ਬਣ ਗਿਆ ਹੈ, ਰਾਜ ਸਾਧੂਆਂ ਨੂੰ ਦੇ ਗਿਆ ਹੈ। ਉਹ ਤਾਂ ਕੋਈ ਰਾਜਨੀਤੀ ਆਦਿ ਨਹੀ ਜਾਣਦੇ। ਇਸ ਲਈ ਜੇ ਤੁਸੀ ਉਦਮ ਕਰੋ ਤਾਂ ਰਾਜ ਲੈ ਲਵੋ। ਤਦ ਇਕ ਹੋਰ ਰਾਜੇ ਨੇ ਚੜ੍ਹਾਈ ਕਰਕੇ ਸ਼ਹਿਰ ਨੂੰ ਘੇਰਾ ਪਾ ਲਿਆ ਤੇ ਰਾਜੇ ਪਾਸ ਆਪਣਾ ਵਕੀਲ ਭੇਜਿਆ ਤੇ ਪੁਛਿਆ "ਤੁਸਾਂ ਲੜਨਾ ਹੈ ਜਾਂ ਮਿਲਨਾ ਹੈ? ਤਦ ਮੰਤਰੀਆਂ ਨੇ ਸੰਤਾਂ ਨੂੰ ਦਸਿਆ ਕਿ ਇਕ ਹੋਰ ਰਾਜਾ ਨੇ ਸ਼ਹਿਰ ਨੂੰ ਘੇਰਾ ਪਾਇਆ ਹੈ। ਉਸ ਨਾਲ ਜੁਧ ਕਰਨਾ ਹੈ ਜਾਂ ਮਿਲਾਪ? ਸੰਤਾਂ ਨੇ ਰਾਜੇ ਦੇ ਵਕੀਲ ਨੂੰ ਕਿਹਾ ਕਿ ਅਸਾਂ ਲੜਾਈ ਨਹੀ ਕਰਨੀ, ਮਿਲਾਪ ਸਾਡਾ ਸਭ ਨਾਲ ਹੈ। ਰਾਜੇ ਨੂੰ ਕਹੋ ਕਿ ਉਹ ਨਿਰਸੰਦੇਹ ਸਾਡੇ ਪਾਸ ਆ ਜਾਵੇ ਅਤੇ ਰਾਜ ਨੂੰ ਗ੍ਰਹਿਣ ਕਰੇ, ਸਾਨੂੰ ਰਾਜ ਦੀ ਕੋਈ ਇਛਾ ਨਹੀ। ਸੰਸਾਰ ਦਾ ਰਾਜ, ਸੁਖ ਸਭ ਝੂਠ ਹੈ। ਸੰਤਾਂ ਦੇ ਅਮੋਲਕ ਬਚਨ ਸੁਣ ਕੇ ਵਕੀਲ ਨੇ ਰਾਜੇ ਨੂੰ ਜਾ ਦਸੇ ਤੇ ਸੰਤਾਂ ਦੀ ਬੜੀ ਉਸਤਤਿ ਕੀਤੀ। ਰਾਜੇ ਦਾ ਮਨ ਨੀਵਾ ਹੋ ਗਿਆ ਅਤੇ ਕਿਹਾ ਕਿ ਆਪ ਜੀ ਦੇ ਦਰਸ਼ਨ ਕਰਨ ਲਈ ਆਉਂਦਾ ਹਾਂ। ਸੰਤਾਂ ਨੇ ਬੜੀ ਖੁਸ਼ੀ ਮਨਾਈ, ਪ੍ਰਸ਼ਾਦ ਵਰਤਾਇਆ ਰਾਜੇ ਨੇ ਕਿਹਾ ਤੁਸੀ ਅਸਚਰਜ ਜਿਹਾ ਵਰਤਾਉ ਕੀਤਾ ਹੈ ਮੈਂ ਰਾਜ ਲੈਣ ਆਇਆ ਹਾਂ ਤਸੀ ਖੁਸ਼ੀ ਮਨਾ ਰਹੇ ਹੋ। ਮਹਾਤਮਾ ਨੇ ਕਿਹਾ 'ਹੇ ਰਾਜਾ! ਅਸਾਂ ਤੁਹਾਨੂੰ ਇਕ ਦ੍ਰਿਸ਼ਟਾਂਤ ਲਿਖਿਆ ਹੈ। ਅਗੇ ਉਹ ਰਾਜਾ ਸੀ ਚਾਰ ਦਿਨ ਦਾ ਹਲਵਾ ਖਾ ਉਡਾ ਗਿਆ, ਹੁਣ ਤੁਸੀ ਖਾਓ, ਉਡਾਓ। ਤਾਂ ਰਾਜੇ ਕਿਹਾ ਜੀ! ਸਾਡੇ ਚਿਤ ਨੂੰ ਸ਼ਾਂਤੀ ਨਹੀ ਆਉਂਦੀ ਅਤੇ ਆਪ ਰਾਜ ਵਿਚ ਕਿਸ ਤਰ੍ਹਾਂ ਉਦਾਸੀਨ ਹੋ। ਸੰਤਾਂ ਕਿਹਾ ਸਾਡਾ ਸਰੀਰ ਸੰਸਾਰ ਬਿਰਖ ਵਲੋਂ ਟੁਟਾ ਹੋਇਆ ਹੈ, ਇਹ ਕੁਟੰਬ ਦਾ ਜੋ ਮੋਹ ਹੈ, ਇਸ ਤੋਂ ਰਹਿਤ ਹੈ। ਸੰਤਾ ਕਿਹਾ ਕਿ ਅਸਾਂ ਜਾਣ ਦੀ ਤਿਆਰੀ ਕਰ ਲਈ ਹੈ ਜੋ ਅਗਿਆਨੀ ਹਨ ਉਨ੍ਹਾਂ ਦਾ ਬਾਂਦਰ ਵਰਗਾ ਸੁਭਾਵ ਹੈ। ਪਕੜਨੇ ਵਾਲੇ ਕੁੜਕੀ ਵਿਚ ਖਿਲਾਂ (ਰੋਟੀ) ਪਾ ਕੇ ਰਖਦੇ ਹਨ। ਬੰਦਰ ਹਥ ਮਾਰ ਕੇ ਫਿਰ ਮੁੱਠ ਨਹੀ ਖੋਲ੍ਹਦਾ। ਇਸ ਲੋਭ ਵਿਚ ਫੜਿਆ ਜਾਂਦਾ ਹੈ। ਇਸੇ ਤਰ੍ਹਾਂ ਮਨੁਖ ਪਤੰਗੇ ਵਾਂਗ ਵਿਸ਼ਿਆਂ ਵਿਚ ਸੜ ਜਾਂਦਾ ਹੈ, ਇਸ ਨੂੰ ਸ਼ਾਂਤੀ ਨਹੀ ਆਉਂਦੀ। ਹੇ ਰਾਜਨ! ਮਨੁੱਖ ਇਸ ਮਨੌਤ ਨੂੰ ਫੜੀ ਬੈਠਾ ਹੈ ਕਿ ਜੋ ਵਸਤੂ ਹੈ ਸਭ ਮੇਰੀ ਹੈ। ਪਰ ਇਸ ਨੂੰ ਇਹ ਗਿਆਨ ਨਹੀ ਕਿ ਕੋਈ ਮਨੁਖ ਜੇ ਸੌ ਗਊਆਂ ਰਖੇ, ਉਹ ਤਾਂ ਇਕ ਗਾਂ ਦਾ ਦੁਧ ਪੀ ਸਕਦਾ ਹੈ। ਚਾਵਲ ਅਤੇ ਹੋਰ ਖਾਣ ਦੀਆਂ ਹਜ਼ਾਰਾਂ ਵਸਤਾਂ ਹੋਣ, ਇਸ ਦੇ ਹਿਸੇ ਵਿਚ ਥੋੜੀ ਜਿਹੀ ਚੀਜ਼ ਹੀ ਆਉਣੀ ਹੈ। ਜੇ ਬਹੁਤ ਮਕਾਨ ਤੇ ਕਮਰੇ ਹੋਣ ਪਰ ਉਸਨੂੰ ਇਕ ਮੰਜੀ ਦੀ ਥਾਂ ਲੋੜੀਂਦੀ ਹੈ। ਹੇ ਰਾਜਨ! ਤੂੰ ਬਹੁਤ ਰਾਜ ਦੀ ਇਛਾ ਅਤੇ ਹੋਰ ਰਾਜਿਆਂ ਦੇ ਮੁਲਕਾਂ ਤੇ ਕਬਜ਼ਾ ਕਰਦਾ ਹੈਂ ਜੇਕਰ ਤੈਨੂੰ ਲੜਾਈ ਵਿਚ ਕੋਈ ਬੰਬ ਗੋਲੀ ਆਦਿ ਲਗ ਜਾਵੇ ਤਾਂ ਤੂੰ ਪਹਿਲਾ ਭੀ ਧਨ ਪਦਾਰਥ ਸਭ ਕੁਝ ਇਥੇ ਹੀ ਛਡ ਜਾਵੇਗਾ, ਕੋਈ ਸੰਪਦਾ ਨਾਲ ਨਹੀ ਜਾਂਦੀ। ਪੁੰਨ ਅਤੇ

ਪਾਪ, ਦੋ ਪ੍ਰਕਾਰ ਦੇ ਕਰਮ ਇਸ ਜੀਵ ਦੇ ਨਾਲ ਅਗੇ ਜਾਂਦੇ ਹਨ। ਰਾਜਾ ਮਹਾਤਮਾ ਦਾ ਉਪਦੇਸ਼ ਸੁਣ ਕੇ ਮੁਕਤ ਹੋਇਆ। ਰਾਜਾ ਸਾਧੂ ਅਤੇ ਅਤੇ ਸਾਧੂ ਰਾਜਾ ਹੋ ਗਿਆ। ਸੋ ਇਹ ਸਭ ਕੁਝ ਪਰਮਾਤਮਾ ਕਰਦਾ ਹੈ ਇਸ ਵਿਚ ਕੋਈ ਮਨੁੱਖ ਆਪਣੇ ਆਪ ਕੁਝ ਨਹੀ ਕਰ ਸਕਦਾ।

## *(ਸ) ਖਲ ਮੂਰਖ ਤੇ ਪੰਡਿਤੁ ਕਰਿਬੋ, ਪੰਡਿਤ ਤੇ ਮੁਗਧਾਰੀ॥*

ਇਕ ਪੁਰਾਤਨ ਸਾਖੀ ਪ੍ਰਮਾਣ ਵਿਚ 'ਖਲ ਮੂਰਖ ਤੇ ਪੰਡਿਤ ਕਰਿਬੋ, ਪੰਡਿਤ ਤੇ ਮੁਘਧਾਰੀ' ਬਾਰੇ ਹੇਠ ਲਿਖੀ ਸਾਖੀ ਅੰਕਿਤ ਕੀਤੀ ਹੈ, ਜਿਸ ਦੇ ਤੱਥਾਂ ਦੀ ਪਾਠਕਾਂ ਨਾਲ ਸਾਂਝ ਕੀਤੀ ਜਾਂਦੀ ਹੈ।

ਕਾਲੀਦਾਸ ਬ੍ਰਾਹਮਣ ਇਕ ਖੇਤੀ ਕਰਨ ਵਾਲਿਆਂ ਦਾ ਲੜਕਾ ਸੀ। ਰਾਜਾ ਭੋਜ ਦਾ ਪੋਤਰਾ ਸੀ ਉਸ ਦੇ ਘਰ ਇਕ ਲੜਕੀ ਪੈਦਾ ਹੋਈ ਜਿਸ ਦਾ ਨਾਮ 'ਵਿਦਿਆ' ਰਖਿਆ ਗਿਆ। ਇਸ ਵਿਦਿਆ ਨੂੰ ਪਿਤਾ ਨੇ ਹੀ ਪੜ੍ਹਾਇਆ ਸੀ। ਇਹ ਬਹੁਤ ਰੂਪਵਤੀ ਸੀ। ਇਕ ਦਿਨ ਵਿਦਿਆ ਦਾ ਪਿਤਾ ਗੀਤਾ ਦਾ ਪਾਠ ਕਰ ਰਿਹਾ ਸੀ ਤਾਂ ਉਹ ਇਕ ਥਾਂ ਤੋਂ ਭੁਲ ਗਿਆ, ਵਿਦਿਆ ਸੁਣ ਕੇ ਹਸ ਪਈ ਅਤੇ ਤਰਕ ਕੀਤੀ। ਪਰੋਹਤ ਨੇ ਆਖਿਆ ਕਿ ਤੂੰ ਮੇਰੀ ਹੀ ਕਮਾਈ ਤੇ ਪੜ੍ਹਾਈ ਹੋਈ ਹੈਂ, ਮੇਰੇ ਤੇ ਹਾਸੀ ਕਰ ਰਹੀ ਹੈਂ, ਤੈਨੂੰ ਵਿਦਿਆ ਦਾ ਬਹੁਤ ਹੰਕਾਰ ਹੋ ਗਿਆ ਹੈ। ਮੈਂ ਤੇਰਾ ਅਜਿਹਾ ਮੂਰਖ ਪਤੀ ਨਾਲ ਵਿਆਹ ਕਰਾਂਗਾ ਜੋ ਤੇਰੀ ਸਾਰੀ ਚਤੁਰਾਈ ਨੂੰ ਨਾਸ਼ ਕਰੇਗਾ। ਲੜਕੀ ਨੇ ਕਿਹਾ, ਮੈਂ ਉਸ ਮੂਰਖ ਨੂੰ ਪੜ੍ਹਾ ਕੇ ਚਤੁਰ ਬਣਾ ਲਵਾਂਗੀ। ਤਦ ਪਿਤਾ ਨੇ ਇਹ ਗਲ ਆਪਣੇ ਮਨ ਵਿਚ ਰਖੀ। ਉਹ ਵਿਦਿਆ ਦਾ ਨਾਤਾ ਕਰਨ ਲਈ ਬੁਧੀਹੀਨ ਜਾਤ ਤੇ ਹਮ ਉਮਰ ਦੇ ਲੜਕੇ ਦੀ ਭਾਲ ਕਰਨ ਲਗਾ। ਦੇਵ ਜੋਗ ਕਰਕੇ ਬ੍ਰਾਹਮਣ ਇਕ ਦਿਨ ਰਸਤੇ ਵਿਚ ਜਾ ਰਿਹਾ ਸੀ ਅਤੇ ਕਾਲੀਦਾਸ ਇਕ ਰੁਖ ਦੇ ਡਾਲ ਤੇ ਬੈਠਾ ਉਸ ਡਾਲ ਨੂੰ ਕੱਟ ਰਿਹਾ ਸੀ। ਬ੍ਰਾਹਮਣ ਨੇ ਕਿਹਾ ਹੇ ਲੜਕੇ! ਜਿਸ ਡਾਲ ਤੇ ਤੂੰ ਬੈਠਾ ਹੈਂ, ਉਸ ਨੂੰ ਕਟ ਰਿਹਾ ਹੈਂ, ਤੂੰ ਨੀਚੇ ਡਿਗ ਪਏਂਗਾ, ਤਦ ਕਾਲੀਦਾਸ ਬੋਲਿਆ ਤੇਰੇ ਕਹੇ ਤੇ ਮੈਂ ਡਿਗਾਂਗਾ, ਮੂੰਹ ਸੰਭਾਲ ਕੇ ਬੋਲ, ਜੇ ਭਲਾ ਮਾਣਸ ਹੈਂ ਤਾਂ ਚੁਪ ਕਰ ਰਹੁ ਨਹੀ ਤਾਂ ਮੈਂ ਤੇਰਾ ਮੂੰਹ ਤੋੜ ਦਿਆਂਗਾ'। ਇਹ ਆਖ ਕੇ ਉਹ ਉਸ ਡਾਲ ਨੂੰ ਕਟਦਾ ਰਿਹਾ, ਹਟਿਆ ਨਾਂਹ। ਬ੍ਰਾਹਮਣ ਨੇ ਕਿਹਾ, ਇਸ ਦੀ ਅਕਲ ਵੇਖ ਚਲੀਏ। ਜਦ ਡਾਲ ਕਟਿਆ ਗਿਆ ਤਾਂ ਕਾਲੀਦਾਸ ਡਿੱਗ ਪਿਆ ਅਤੇ ਹਮਜ਼ਾਤ ਜਾਣ ਕੇ ਇਸ ਨਾਲ ਵਿਦਿਆ ਦਾ ਵਿਵਾਹ ਕਰ ਦਿਤਾ। ਕਾਲੀਦਾਸ ਦਾ ਪਿਤਾ ਬਹੁਤ ਗਰੀਬ ਸੀ, ਕਾਲੀਦਾਸ ਸਹੁਰੇ ਘਰ ਹੀ ਰਹਿਣ ਲਗ ਪਿਆ। ਕਾਲੀਦਾਸ ਸਹੁਰੇ ਦੇ ਪਿਛੇ ਰਾਜ ਸਭਾ ਵਿਚ ਗਿਆ। ਉਥੇ ਸੰਗੀਤ ਹੋ ਰਿਹਾ ਸੀ ਕਾਲੀਦਾਸ ਨੇ ਬੈਠ ਕੇ ਸਿਰ ਹਲਾਇਆ, ਜਦੋਂ ਭੋਗ ਪਿਆ ਤਾਂ ਰਾਜਾ ਨੇ ਪ੍ਰੋਹਤ ਦਾ ਜਵਾਈ ਅਤੇ ਗੁਣਵਾਨ ਸਮਝ ਕੇ ਕਾਲੀਦਾਸ ਨੂੰ ਦੋ ਮੁਹਰਾਂ ਦਿੱਤੀਆਂ। ਤਦ ਕਾਲੀਦਾਸ ਨੇ ਘਰ ਜਾ ਕੇ ਵਿਦਿਆ ਨੂੰ ਕਿਹਾ ਜੋ ਤੂੰ ਮੈਨੂੰ ਮੂਰਖ ਆਖਦੀ ਹੈਂ ਦੇਖ ਰਾਜਾ ਨੇ ਮੈਨੂੰ ਮੁਹਰਾਂ ਦਿਤੀਆਂ ਹਨ। ਵਿਦਿਆ ਨੇ ਕਿਹਾ ਕਿ ਫਿਰ ਤੂੰ ਰਾਜ ਸਭਾ ਵਿਚ ਨਾ ਜਾਈ, ਅਜਿਹਾ ਨਾ ਹੋਵੇ ਜੋ ਰਾਜਾ ਆਖੇ ਕਿ ਵਿਦਿਆ ਦਾ ਪਤੀ ਮਹਾਂ ਮੂਰਖ ਹੈ। ਵਿਦਿਆ ਨੇ ਕਾਲੀਦਾਸ ਨੂੰ ਰੋਕਿਆ, ਪ੍ਰੰਤੂ ਉਹ ਦੂਸਰੇ ਦਿਨ ਰਾਜ-ਸਭਾ ਵਿਚ ਜਾਣ ਲਈ ਤਿਆਰ ਹੋ ਗਿਆ। ਵਿਦਿਆ ਨੇ ਵਿਚਾਰਿਆ ਕਿ ਮੇਰੇ ਪਤੀ ਨੂੰ ਲਾਭ ਹਾਣ ਦਾ ਗਿਆਨ ਨਹੀ, ਇਸ ਲਈ ਇਸ ਨੂੰ ਕੁਝ ਸਮਝਾਣਾ ਹੀ ਯੋਗ ਹੈ। ਵਿਦਿਆ ਨੂੰ ਧਨਾਸਰੀ ਰਾਗ ਦੇ ਗਾਣ ਦਾ ਵੇਲਾ ਪਤਾ ਸੀ। ਉਸ ਨੇ ਪਤੀ ਨੂੰ ਕਿਹਾ ਜੇ ਰਾਜਾ ਪੁਛੇ ਕਿ ਤੂੰ ਰਾਗ ਜਾਣਦਾ ਹੈਂ ਤਾਂ ਤੂੰ ਧਨਾਸਰੀ ਆਖ ਦੇਈ, ਜੇ ਤੈਨੂੰ ਧਨਾਸਰੀ ਨਾਂ ਭੁਲ ਗਿਆ ਤਾਂ ਤੇਰੀ ਯਾਦਾਸ਼ਤ ਵਾਸਤੇ ਮੈਂ ਬਾਂਸ ਵਿਚ ਹਾਂਡੀ ਪਾ ਕੇ ਟੰਗ ਦਿੰਦੀ ਹਾਂ ਤੂੰ ਧਾਂਈ ਵੇਖ ਕੇ ਧਨਾਸਰੀ ਆਖ ਦੇਈ। ਇਸ ਤਰ੍ਹਾਂ ਸਮਝਾ ਕੇ ਧਾਂਈ ਵਾਲੀ ਹਾਂਡੀ ਉਚੀ

ਟੰਗ ਦਿਤੀ। ਜਦ ਕਾਲੀਦਾਸ ਰਾਜ ਸਭਾ ਵਿਚ ਬੈਠਾ ਤਾਂ ਉਥੇ ਸੰਗੀਤ ਸੁਣ ਕੇ ਆਪਣਾ ਸਿਰ ਹਲਾਉਣ ਲਗ ਪਿਆ। ਰਾਜੇ ਨੇ ਪੁਛਿਆ, ਓਇ ਬ੍ਰਾਹਮਣ ਦੇ ਬੇਟੇ ਤੂੰ ਰਾਗ ਨੂੰ ਪਛਾਣਦਾ ਹੈਂ? ਤਦ ਕਾਲੀ ਦਾਸ ਨੂੰ ਰਾਗ ਦਾ ਨਾਂ ਤਾਂ ਭੁਲ ਗਿਆ ਉਹ ਧਾਈਆਂ ਵਾਲੀ ਹਾਂਡੀ ਨੂੰ ਵੇਖ ਕੇ ਕਿਹਾ 'ਹੰਡੀਆ' ਰਾਗ ਹੈ। ਤਦ ਰਾਜੇ ਨੇ ਵੀਚਾਰਿਆ ਕਿ ਹੰਡੀਆ ਵੀ ਕੋਈ ਰਾਗ ਹੋਵੇਗਾ ਕਿਉਂਕਿ ਰਾਗਾਂ ਦੇ ਕਈ ਭੇਦ ਹਨ, ਧਨਾਸਰੀ ਦੇ ਨਾਲ ਹੰਡੀਆ ਭੀ ਮਿਲਦਾ ਹੋਵੇਗਾ ਮੈਨੂੰ ਪਤਾ ਨਹੀ, ਰਾਜਾ ਚੁਪ ਕਰ ਰਿਹਾ। ਤਦ ਕਾਲੀਦਾਸ ਘਰ ਵਾਪਸ ਗਿਆ ਤਾਂ ਵਿਦਿਆ ਨੇ ਪੁਛਿਆ ਕਿ ਰਾਜਾ ਅਜ ਕੁਝ ਬੋਲੇ ਸਨ ਕਿ ਨਹੀਂ?। ਤਦ ਕਹਿਣ ਲਗਾ ਕਿ ਰਾਜਾ ਨੇ ਪੁਛਿਆ ਸੀ, ਮੈਂ ਹੰਡੀਆ ਰਾਗ ਕਿਹਾ ਸੀ। ਇਹ ਸੁਣ ਕੇ ਵਿਦਿਆ ਨੂੰ ਗੁਸਾ ਆਇਆ, ਮੈਂ ਤੈਨੂੰ ਇਤਨਾ ਸਮਝਾਇਆ ਸੀ, ਅਕਲ ਨਾ ਆਈ, ਧਾਂਈ ਵੀ ਯਾਦ ਨਾ ਰਖ ਸਕਿਆ, ਇਹੋ ਜਿਹੇ ਸੁਹਾਗ ਤੋਂ ਤਾਂ ਰੰਡੇਪਾ ਹੀ ਚੰਗਾ ਹੈ। ਉਹ ਬਾਰੀ ਵਿਚ ਬੈਠੀ ਸੀ, ਮਹਲ ਦੇ ਉਪਰ ਤੋਂ ਧਕਾ ਮਾਰ ਕੇ ਕਾਲੀਦਾਸ ਨੂੰ ਨੀਚੇ ਸੁਟ ਦਿਤਾ। ਨੀਚੇ ਦੇਵੀ ਦਾ ਮੰਦਰ ਸੀ, ਉਥੋਂ ਆਵਾਜ਼ ਆਈ ਕਿ ਕੁਝ ਵਰ ਮਾਂਗ। ਕਾਲੀਦਾਸ ਨੇ ਸਮਝਿਆ ਕਿ ਦੇਵੀ ਪੁਛਦੀ ਹੈ, ਤੈਨੂੰ ਕਿਸ ਸੁਟਿਆ ਹੈ, ਉਸ ਨੇ 'ਵਿਦਿਆ' ਕਿਹਾ। ਦੇਵੀ ਨੇ ਸਮਝਿਆ ਵਿਦਿਆ ਮੰਗਦਾ ਹੈ। ਦੇਵੀ ਨੇ ਕਿਹਾ ਤੈਨੂੰ ਵਿਦਿਆ ਪ੍ਰਾਪਤ ਹੋਵੇਗੀ। ਤਦ ਦੇਵੀ ਦੇ ਵਰ ਨਾਲ ਕਾਲੀਦਾਸ ਨੂੰ ਵਿਦਿਆ ਪ੍ਰਾਪਤ ਹੋਈ। ਕਾਲੀਦਾਸ ਰਾਜਾ ਭੋਜ ਦਾ ਵੱਡਾ ਪੰਡਿਤ, ਬੁਧੀਮਾਨ ਵਜ਼ੀਰ ਹੋਇਆ। ਇਸ ਤਰ੍ਹਾਂ ਖਲਮੂਰਖ ਤੇ ਪੰਡਿਤ ਕਾਲੀਦਾਸ ਹੋਇਆ,ਇਹ ਗਾਥਾ ਪ੍ਰਸਿਧ ਹੈ।

### *ਪੰਡਿਤ ਤੇ ਮੁਗਧਾਰੀ*

ਅਜਾਮਲ ਬ੍ਰਾਹਮਣ ਰਾਜਾ ਸੀ ਪੰਡਿਤ ਸੀ। ਇਕ ਦਿਨ ਨਦੀ ਉਤੇ ਕੋਈ ਮਨੁੱਖ ਵੇਸਵਾਗਾਮੀ ਅਨੇਕ ਤਰ੍ਹਾਂ ਦੇ ਹਾਸ ਕ੍ਰੀੜਾ ਆਦਿ ਕਰ ਰਿਹਾ ਸੀ, ਉਸ ਨੂੰ ਵੇਖ ਕੇ ਇਸ ਦਾ ਚਿਤ ਵਿਕਾਰੀ ਹੋ ਗਿਆ, ਉਸ ਵੇਸਵਾ ਵਿਚ ਇਸ ਦਾ ਚਿਤ ਲਗ ਗਿਆ। ਇਹ ਆਪਣੀ ਉਤਮ ਜਾਤ ਦੀ ਇਸਤ੍ਰੀ ਤਿਆਗ ਕੇ ਵੇਸ਼ਵਾ ਅਧੀਨ ਹੋ ਕੇ ਮਦਰਾ ਅਤੇ ਮਾਸ ਨੂੰ ਗ੍ਰਹਿਣ ਕਰਨ ਲਗ ਪਿਆ। ਰਾਜਾ ਨੇ ਅਤੀ ਪਾਪੀ ਜਾਣ ਕੇ ਇਸ ਨੂੰ ਆਪਣੇ ਸ਼ਹਿਰ ਚੋਂ ਬਾਹਰ ਕਢ ਦਿਤਾ। ਇਹ ਕਿਸੇ ਤਲਾ ਦੇ ਨੇੜੇ ਰਹਿਣ ਲਗ ਪਿਆ। ਕੁਤੇ ਰਖ ਲਏ, ਸ਼ਿਕਾਰ ਕਰਨ ਲਗਾ। ਉਸ ਵੇਸ਼ਵਾ ਤੋਂ ਛੇ ਪੁਤਰ ਪੈਦਾ ਹੋਏ। ਕਿਸੇ ਪੂਰਬਲੇ ਪੁੰਨ ਕਰਮਾਂ ਕਰਕੇ ਇਸ ਨੂੰ ਸੰਤਾਂ ਦਾ ਮਿਲਾਪ ਹੋਇਆ। ਮਹਾਤਮਾ ਨੇ ਕਿਹਾ ਭਾਈ ਮਨੁੱਖਾ ਜਨਮ ਵਿਚ ਸਭ ਨਾਲੋਂ ਸ੍ਰੇਸ਼ਟ ਵਸਤੂ ਭਜਨ ਹੈ ਤਾਂ ਅਜਾਮਲ ਨੇ ਕਿਹਾ ਮੇਰਾ ਚਿਤ ਮੋਹ ਕਰਕੇ ਵਿਆਕੁਲ ਰਹਿੰਦਾ ਹੈ, ਇਕਾਗਰ ਨਹੀਂ ਹੁੰਦਾ। ਵੇਸ਼ਵਾ ਨੂੰ ਸਤਵਾਂ ਗਰਭ ਸੀ। ਵੇਸ਼ਵਾ ਨੂੰ ਮਹਾਤਮਾ ਨੇ ਕਿਹਾ ਕਿ ਇਸ ਛੋਟੇ ਪੁਤਰ ਦਾ ਨਾਮ ਨਾਰਾਇਨ ਰਖੀ। ਇਸ ਸਬੰਧ ਕਰਕੇ ਜੇ ਤੂੰ ਨਾਮ ਜਪੇਂਗਾ, ਤੇਰੀ ਮੁਕਤੀ ਹੋ ਜਾਵੇਗੀ। ਅਜਾਮਲ ਨੇ ਇਸੇ ਤਰ੍ਹਾਂ ਕੀਤਾ। ਜਦ ਮਰਣ ਦਾ ਸਮਾਂ ਆਇਆ, ਜਮ ਦਿਖਾਈ ਦਿਤੇ ਤਾਂ ਅਜਾਮਲ ਨੇ ਕਿਹਾ ਮੇਰੇ ਪੁਤਰ ਨਾਰਾਇਨ ਨੂੰ ਲਿਆਓ। ਉਸ ਵੇਲੇ ਨਰਾਇਣ ਜੀ ਪਰਤਖ ਹੋਏ ਤੇ ਜਮਾਂ ਤੋਂ ਛੁੜਾ ਕੇ ਬੈਕੁੰਠ ਧਾਮ ਵਿਚ ਲੈ ਗਏ। ਇਹ ਮਹਾਤਮਾ ਦੇ ਸੰਗ ਦਾ ਰੰਗ ਅਤੇ ਨਾਮ ਦਾ ਮਹਾਤਮ ਹੈ। ਅਜਾਮਲ ਪੰਡਤ ਸੀ ਪਰ ਸੁਭ ਗਿਆਨ ਧਿਆਨ ਤਿਆਗ ਕੇ ਵੇਸ਼ਵਾ ਗਾਮੀ ਮੂਰਖ ਹੋ ਗਿਆ ਸੀ। ਇਸ ਤਰ੍ਹਾਂ ਪੰਡਿਤ ਤੇ ਮੁਗਧਾਰੀ ਹੋਇਆ।

### *(ਹ) ਨਾਰੀ ਤੇ ਜੋ ਪੁਰਖੁ ਕਰਾਵੈ, ਪੁਰਖਨ ਤੇ ਜੋ ਨਾਰੀ॥*

ਸ਼ਬਦਾਰਥ ਵਿਚ ਇਸ ਪੰਗਤੀ ਦੇ ਇਉਂ ਅਰਥ ਕੀਤੇ ਗਏ ਹਨ:-

ਨਾਰੀਆਂ ਤੋਂ ਹੀ ਪੁਰਸ਼ ਪੈਦਾ ਹੁੰਦੇ ਹਨ ਤੇ ਪੁਰਸ਼ਾਂ ਦੇ ਕਾਰਣ ਨਾਰੀਆਂ ਉਤਪੰਨ ਹੁੰਦੀਆਂ ਹਨ। (ਵੇਖੋ ਪੰਨਾ ੮੭੯, ਨੋਟ ੬) ਇਸ ਪੰਨੇ ਤੇ ਹੀ 'ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ, ਬੂਝਹੁ ਬ੍ਰਹਮ ਗਿਆਨੀ' ਵਾਲੀ ਪੰਕਤੀ ਪ੍ਰਮਾਣ ਵਜੋਂ ਦਿਤੀ ਹੈ। ਇਸ ਪੰਕਤੀ ਵਿਚ 'ਮਹਿ' ਪਦ ਹੈ ਅਤੇ ਉਸ ਵਿਚ 'ਤੇ' ਪਦ ਵਰਤਿਆ ਹੋਇਆ ਹੈ, ਦੋਹਾਂ ਵਿਚ ਬਹੁਤ ਅੰਤਰ ਹੈ। ਦਰਪਣ ਦੇ ਕਰਤਾ ਨੇ ਇਸ ਪੰਕਤੀ ਦੇ ਇਉਂ ਅਰਥ ਕੀਤੇ ਹਨ:-

(ਜੋ ਪ੍ਰਭੂ) ਜ਼ਨਾਨੀ ਤੋਂ ਮਰਦ ਪੈਦਾ ਕਰਦਾ ਹੈ, ਮਰਦਾਂ (ਦੀ ਬਿੰਦ) ਤੋਂ ਜ਼ਨਾਨੀਆਂ ਪੈਦਾ ਕਰ ਦੇਂਦਾ ਹੈ।

ਇਸ ਪੰਗਤੀ ਦੇ ਅਰਥਾਂ ਦਾ ਨਿਰਨਾਂ ਜੋ ਭਾ.ਸ. ਰਣਧੀਰ ਸਿੰਘ ਜੀ ਨੇ ਕੀਤਾ ਹੈ, ਉਹ ਠੀਕ ਹੈ ਅਤੇ ਪਾਠਕਾਂ ਦੀ ਗਿਆਤ ਲਈ ਹੇਠ ਦਰਜ ਹੈ:-

ਵਾਹਿਗੁਰੂ ਐਸਾ ਸਮਰਥ ਹੈ ਕਿ ਜਨਾਨੀ ਤੋਂ ਮਰਦ ਬਣਾ ਦਿੰਦਾ ਹੈ ਅਤੇ ਮਰਦ ਤੋਂ ਨਾਰੀ ਜਾਮੇ ਦਾ ਪਰਵਿਰਤਨ ਕਰਾ ਦਿੰਦਾ ਹੈ। ਅਜੇਹੇ ਪਰਵਿਰਤਨ ਹੋਣ ਦੀਆਂ ਅਨੇਕਾਂ ਨਜ਼ੀਰਾਂ ਫ਼ੀ ਜ਼ਮਾਨਾ ਮਿਲੀਆਂ ਹਨ ਅਤੇ ਅਖਬਾਰਾਂ ਵਿਚਿ ਛੰਪ ਚੁਕੀਆਂ ਹਨ। ਕਈ ਸੋਲਾਂ ਸੋਲਾਂ ਸਾਲ ਦੇ ਲੜਕੇ ਪਲਟ ਕੇ ਇਸਤ੍ਰੀ ਜਾਮੇ ਵਿਚਿ ਪਰਵਿਰਤ ਹੋ ਗਏ। ਕਈ ਮੁਟਿਆਰਾ ਕੁੜੀਆਂ ਦੇ ਇਸਤ੍ਰੀ ਜਾਮੇ ਕੁਦਰਤੀ ਪਰਵਿਰਤਨ ਦੇ ਅਧੀਨ ਗਭਰੂਆਂ ਦੇ ਜਿਸਮ ਵਿਚ ਬਦਲ ਗਏ। ਕਰਤਾ ਪੁਰਖ ਦੀ ਕੁਦਰਤਿ ਦੇ ਖੇਡ ਅਜੇਹੇ ਹਾਲੀਆ ਪਰਤਖ ਹੋ ਚੁਕੇ ਹਨ। ਸਿਖ ਸਦਾਵਨ ਵਾਲੇ, ਖੁਸ਼ਕ ਫਿਲਾਸਫਰਾਂ ਨੂੰ ਅਜੇ ਭੀ ਯਕੀਨ ਨਹੀਂ ਆਉਂਦਾ। ਸਿਖ ਹੁੰਦੇ ਹੋਏ ਓਹਨਾਂ ਦੀ ਸਰਧਾ ਸੁਤੇ ਸੁਭਾਵ ਹੀ ਗੁਰ ਬਚਨਾਂ ਦੀ ਸਮਰਥਾ ਉਤੇ ਹੋਣੀ ਚਾਹੀਦੀ ਸੀ। ਓਹ ਸਗੋਂ ਚਤੁਰਾਈਆਂ ਨਾਲਿ ਉਲਟੇ ਅਰਥ ਇਉਂ ਅਰਥਾਉਂਦੇ ਹਨ=ਨਾਰੀਆਂ ਤੋਂ ਹੀ ਪੁਰਖ ਪੈਦਾ ਹੁੰਦੇ ਹਨ ਅਤੇ ਪੁਰਸ਼ਾਂ ਦੇ ਕਾਰਨ ਨਾਰੀਆਂ ਉਤਪੰਨ ਹੁੰਦੀਆਂ ਹਨ। ਦੇਖੋ ਕਿਤਨੀ ਖਿਚ ਪਾੜ ਦੇ ਅਰਥ ਹਨ। ਗੁਰ ਬਚਨਾਂ ਤੋਂ ਸਰਧਾ ਹੀਣਿਆਂ ਦੇ ਇਹ ਲਛਣ ਹਨ। ਸਪਸ਼ਟ ਇਹ ਤੁਕ ਹੈ (ਗੁਰਵਾਕ ਦੀ) '**ਨਾਰੀ ਤੇ ਜੋ ਪੁਰਖੁ ਕਰਾਵੈ**' ਇਸ ਤੁਕ ਦੇ ਇਹ ਅਰਥ ਕਿਵੇਂ ਤੇ ਕਿਸ ਤਰ੍ਹਾਂ ਹੋ ਜਾਣਗੇ-ਨਾਰੀਆਂ ਤੋਂ ਹੀ ਪੁਰਸ਼ ਪੈਦਾ ਹੁੰਦੇ ਹਨ?। 'ਕਰਾਵੈ' ਦੇ ਅਰਥ 'ਪੈਦਾ ਹੁੰਦੇ ਹਨ' ਕਿਵੇਂ ਬਣਨਗੇ? ਭਲਾ ਖਿਚ ਖਿਚਾ ਕੇ ਜੇ 'ਕਰਾਵੈ' ਦੇ ਅਰਥੰ ਉਹ ਪੈਦਾ ਕਰਾਵੇ ਦੇ ਕਰ ਭੀ ਲੈਣ ਤਾਂ ਇਸ ਵਿਚਿ ਵਿਲਖਣਤਾ ਕੀ ਹੋਈ? ਅਤੇ ਕਰਤੇ ਪੁਰਖ ਦੀ ਸਮਰਥਾ ਦੀ ਗਤਿ ਮਿਤਿ ਕੀ ਹੋਈ? ਹਸਬ ਮਾਮੂਲ ਦੁਨੀਆਂ ਵਿਚ ਜਣੇਪੇ ਹੁੰਦੇ ਹੀ ਚਲੇ ਆਉਂਦੇ ਹਨ। ਇਹ ਅਰਥ ਅਕਲਈਏ ਏਸੇ ਨੂੰ ਭਾਰੀ ਕਰਾਮਾਤ ਸਮਝਦੇ ਹਨ ਕਿ ਨਾਰੀ ਜਾਮੇ ਚੋਂ ਨਰ ਸੰਤਾਨ ਭੀ ਉਤਪੰਨ ਹੋ ਜਾਂਦੀ ਹੈ। ਓਹਨਾਂ ਦੇ ਭਾ ਦਾ ਨਾਰੀ ਦੇ ਗਰਭ ਚੋਂ ਮਦੀਨ ਔਲਾਦ ਹੀ ਪੈਦਾ ਹੋਣੀ ਚਾਹੀਦੀ ਸੀ। ਕੈਸੀ ਗਲਤ ਲਾਜਿਕ ਹੈ। 'ਨਾਰੀ' ਇਕ ਬਚਨ ਨਾਵ (Singular noun)ਹੈ। ਇਸ ਦੇ ਅਰਥ ਨਾਰੀਆਂ ਬਹੁ ਬਚਨ ਕਿਵੇਂ ਹੋ ਜਾਣਗੇ? ਹਾਂ ਅਰਥਈਏ ਦੀ ਜ਼ਾਹਰਾ ਕਲਾ ਜਣਾਉਣੀ ਫਿਤਰਤ ਦੁਆਰਾ ਭਾਵੇਂ ਹੋ ਜਾਣ। 'ਪੁਰਖੁ ਕਰਾਵੈ' ਦੁਪਦੇ ਮਈ ਇਬਾਰਤ ਵਿਚਿ 'ਪੁਰਖੁ' ਪਦ ਸਾਫ਼ ਪਿਆ ਹੈ। ਖਖੇ ਅਖਰ ਨੂੰ ਔਕੁੜ ਹੈ ਜੋ ਇਕ ਬਚਨ ਦਾ ਅਰਥ ਜਣਾਉਂਦਾ ਹੈ। ਇਕ ਪੁਰਖ ਦੇ ਅਰਥ ਅਨਿਕ ਪੁਰਖ ਕਿਵੇਂ ਹੋ ਜਾਣਗੇ? 'ਤੇ' ਦੇ ਅਰਥ ਏਥੇ ਗਰਭ ਵਿਚੋਂ ਨਹੀ 'ਤੋਂ' ਦੇ ਹਨ। ਨਾਰੀ ਜਾਮੇ ਤੋਂ ਪਲਟਾਕੇ 'ਪੁਰਖਨ ਤੇ ਜੋ ਨਾਰੀ ਵਾਲੀ ਅਧ ਪੰਗਤੀ ਵਿਚ 'ਤੇ' ਦੇ ਅਰਥ ਮਰਦਾਂ ਦੇ ਬੀਰਜ ਵਿਚੋਂ ਕਿਵੇਂ ਬਣਾ ਲਏ। ਸਭ ਫਜ਼ੂਲ ਖਿਚਾ ਖਿਚੀ ਹੈ। ਏਹਨਾਂ ਦੀ ਅਲਪਗ ਅਕਲ ਅਨੁਸਾਰ ਸਰਬਗ ਪਰਮਾਤਮਾ ਕੇਵਲ ਓਹੀ ਕੁਝ ਕਰ ਸਕਦਾ ਹੈ ਜੋ ਏਹਨਾਂ ਦੀ ਅਲਪਗਤਾ ਵਾਲੀ ਮਤਿ ਨੂੰ ਸਹੀ ਦਿਸੇ। ਸਰਬਗ ਪੁਰਖ ਅਕਾਲ ਦੀ ਹੋਂਦ ਤੋਂ ਓਹ ਉਕੇ ਹੀ ਮੁਨਕਰ ਹਨ। ਪਹਿਲੀਆਂ ਤੁਕਾਂ ਵਿਚ ਆਈ ਪਰਿਵਰਤਣ ਵਾਲੇ ਭਾਵ ਤਾਂ ਓਹਨਾਂ ਨੂੰ ਅਨਕੂਲ

ਭਾਸਦੇ ਹਨ ਆਪਣੀ ਬੁੱਧੀ ਦੇ। ਬਸਦੇ ਉਜੜ ਜਾਣ ਤੇ ਉਜੜਦੇ ਬਸਿ ਜਾਣੇ ਆਦਿ ਤਾਂ ਏਹਨਾਂ ਭਾਣੇ ਮੁਮਕਿਨ ਗਲਾਂ ਹਨ। ਪਰ ਇਹ ਗਲ ਇਹਨਾਂ ਦੀ ਅਲਪਗ ਬੁਧੀ ਅਨੁਸਾਰ ਏਹਨਾਂ ਨੂੰ ਨਾ-ਮੁਮਕਿਨ ਭਾਸਦੀ ਸੀ ਜਿਸ ਕਰਕੇ ਇਸ ਤੋਂ ਮੁਨਕਰ ਹੋ ਗਏ। ਤੇ ਹੇਰਾ ਫੇਰੀ ਦੇ ਅਰਥ ਘੜਨ ਤੇ ਆ ਉਤਰੇ। ਹਾਲਾਂ ਕਿ ਗੁਰਮਤਿ ਇਤਿਹਾਸ ਵਿਚ ਇਹ ਲੋਗ ਅਜੇਹੇ ਪਰਵਿਰਤਨ ਬਿਰਤਾਂਤ ਭੀ ਪੜ੍ਹ ਚੁਕੇ ਹਨ। ਗੁਰੂ ਨਾਨਕ ਸਾਹਿਬ ਦੇ ਇਕ ਸ਼ਰਧਾਲੂ ਰਾਜਾ ਨੂੰ ਗੁਰ ਬਚਨਾਂ ਤੇ ਸਰਧਾ ਸੀ ਕਿ ਗੁਰੂ ਨਾਨਕ ਸਾਹਿਬ ਦੇ ਫੁਰਮਾਨ ਅਨੁਸਾਰ ਉਸ ਦੇ ਘਰ ਲੜਕਾ ਪੈਦਾ ਹੋਵੇਗਾ, ਹੋਈ ਲੜਕੀ। ਪਰ ਉਸਦੀ ਸਰਧਾ ਉਸ ਨੂੰ ਲੜਕਾ ਹੀ ਲਖਾਉਂਦੀ ਰਹੀ। ਓੜਕ ਉਸਦੀ ਸਰਧਾ ਨੂੰ ਪਰਤੱਖ ਫਲ ਲਗਾ ਕਿ ਐਨ ਵਿਆਹ ਦੇ ਸਮੇਂ ਉਹ ਲੜਕੀ ਜਾਮਾ ਕਾਦਰੀ ਪਰਵਿਰਤਨ ਵਿਚਿ ਆ ਕੇ ਨਰ ਜਾਮੇ ਵਿਚਿ ਤਬਦੀਲ ਹੋ ਗਿਆ ਅਤੇ ਉਹ ਲੜਕਾ ਬਣ ਗਿਆ। ਪਰ ਅਜੇਹੇ ਇਤਹਾਸਾਂ ਨੂੰ ਇਹ ਅਲਪਗ ਬੁਧੀਏ ਮੰਨਦੇ ਨਹੀਂ, ਓਨ੍ਹਾਂ ਹੀ ਇਤਹਾਸਾਂ ਨੂੰ ਮੰਨਣਗੇ ਜੋ ਓਹਨਾਂ ਦੀ ਬੁਧੀ ਦੇ ਅਨਕੂਲ ਹੋਣ। ਸਪਸ਼ਟ ਅਰਥਾਂ ਦੀ ਭੰਨ ਘੜਤ ਕਰਨਾ ਮਹਾਂ ਮਨਮਤਿ ਹੈ। ਖਬਰੇ ਏਹਨਾਂ ਦੇ ਹਥ ਕੀ ਆਵੇਗਾ ਏਹਨਾਂ ਚਤਰਾਈਆਂ ਨੂੰ ਦਿਖਾ ਕੇ। ਲਗ ਮਾਤਰੀ ਬਣਤਰ ਅਨਸਾਰ ਇਕੋ ਹੀ ਅਸਲ ਅਰਥ ਹੋ ਸਕਣਗੇ। ਦੂਜੇ ਮਨ ਘੜਤ ਖਿਚਵੇਂ ਅਰਥ ਹੋ ਹੀ ਨਹੀ ਸਕਦੇ।

**ਨੋਟ-** ਨਾਰੀ ਤੋਂ ਪੁਰਖ ਪੈਦਾ ਕਰਨ ਅਤੇ ਪੁਰਖ ਤੋਂ ਨਾਰੀ ਪੈਦਾ ਕਰਨ ਦਾ ਖ਼ਿਆਲ ਗੁਰੂ ਦੇਵ ਜੀ ਨੇ ਦਸਿਆ ਹੈ। ਸਤਿਗੁਰੂ ਜੀ ਭੀ ਅਕਾਲ ਪੁਰਖ ਦੀ ਅਗਾਧ ਕਲਾ ਹੀ ਬਿਆਨ ਕਰਨ ਸਮੇਂ ਇਹ ਖਿਆਲ ਪਰਗਟ ਕਰਦੇ ਹਨ- ਰਾਮਕਲੀ ਮ: ੧ ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰ' ਪੜ੍ਹੋ ਪੂਰਾ ਸ਼ਬਦ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਪਰਮਾਤਮਾ ਦੀ ਅਮਿਤ ਤੇ ਅਸਚਰਜ ਵਡਿਆਈ ਨੂੰ ਨਿਰੂਪਣ ਕਰਦਾ ਹੈ। ਅਜਿਹਾ ਪ੍ਰਭੂ ਜੋ "ਸਾਧੂ ਕੋ ਪ੍ਰੀਤਮੁ ਹੈ' ਉਸ ਦੀ ਮੂਰਤਿ (ਹਸਤੀ) ਤੋਂ ਬਲਿਹਾਰ ਜਾਣਾ ਚਾਹੀਦਾ ਹੈ।

ਇਸ ਸ਼ਬਦ ਇਕ ਇਕ ਪੰਗਤੀ ਤੇ ਕਈ ਕਈ ਸਾਖੀਆਂ ਲਿਖੀਆਂ ਹੋਈਆਂ ਮਿਲਦੀਆਂ ਹਨ ਪਰ ਪੋਥੀ ਦੇ ਵਿਸਥਾਰ ਦੇ ਭੈ ਕਰਕੇ ਨਹੀ ਦਿੱਤੀਆਂ। ਜਿਵੇਂ '**ਹਸਤੋ ਜਾਇ ਸੁ ਰੋਵਤੁ ਆਵੈ**' ਬਾਰੇ ਜੈ ਤੇ ਬਿਜੈ ਦੀ ਸਾਖੀ ਹੈ। ਦੇਸਾ (ਸੁਲਖਣੀ) ਜਟੀ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਪੁਤਰ ਦੀ ਪ੍ਰਾਪਤੀ ਲਈ ਰੋਂਦੀ ਗਈ ਸੀ ਅਫਲ ਜਾਂਦੀ ਨੂੰ ਕੋਈ ਫਲ ਲਗੇ। ਇਕ ਪੁੱਤਰ ਦੀ ਦਾਤਿ ਦੀ ਥਾਂ ਸੱਤ ਪੁੱਤਰਾਂ ਦੀ ਦਾਤਿ ਝੋਲੀ ਵਿਚ ਪੈ ਗਈ। ਹੱਸਦੀ ਹੱਸਦੀ ਘਰ ਮੁੜੀ ਸੀ।

ਇਸੇ ਤਰ੍ਹਾਂ '**ਬਸਤੋ ਹੋਇ ਹੋਇ ਸੋੁ ਊਜਰੁ, ਊਜਰੁ ਹੋਇ ਸੁ ਬਸੈ**' ਬਾਰੇ ਪੜ੍ਹੋ ਜਨਮ ਸਾਖੀ ਭਾਈ ਬਾਲੇ ਵਾਲੀ, ਜਿਸ ਪਿੰਡ ਵਿਚ ਗੁਰੂ ਨਾਨਕ ਸਾਹਿਬ ਜੀ ਦੀ ਬਹੁਤ ਸੇਵਾ ਹੋਈ ਮਹਾਰਾਜ ਨੇ ਕਿਹਾ ਇਹ ਪਿੰਡ ਉਜੜ ਜਾਏ, ਅਤੇ ਜਿਸ ਪਿੰਡ ਵਿਚ ਸੇਵਾ ਨਹੀ ਸੀ ਹੋਈ, ਉਨ੍ਹਾਂ ਨੂੰ ਕਿਹਾ 'ਤੁਸੀ ਇਥੇ ਹੀ ਵਸਦੇ ਰਹੋ'।

'**ਜਲ ਤੇ ਥਲ ਕਰਿ ਥਲ ਤੇ ਕੂਆ, ਕੂਪ ਤੇ ਮੇਰੁ ਕਰਾਵੈ**' ਬਾਰੇ ਪਿਛੇ ਸਾਖੀ ਦਿਤੀ ਹੈ ਪਰ ਪੰਜਾ ਸਾਹਿਬ ਦੇ ਦਰਸ਼ਨ ਕਰੋ ਵਲੀ ਕੰਧਾਰੀ ਸਾਖੀ ਪੜ੍ਹੋ। ਨਾਨਕ ਝੀਰੇ ਵਾਲਾ ਅਸਥਾਨ ਵੀ ਤੁਹਾਡੇ ਸਾਹਮਣੇ ਹੈ, ਜਿਵੇਂ ਗੁਰੂ ਨਾਨਕ ਦੇਵ ਜੀ ਪਥਰਾਂ ਚੋਂ ਪਾਣੀ ਦੇ ਝਰਨੇ ਚਲਾ ਦਿਤੇ। ਤਵਾਰੀਖ ਗੁਰੂ ਖ਼ਾਲਸਾ ਵਿਚ ਇਸ ਬਾਰੇ ਪ੍ਰਸੰਗ ਦਰਜ ਹੈ।

ਜਨਮਸਾਖੀ ਪਰੰਪਰਾ ਵਿਚ ਲਿਖਿਆ ਹੈ ਕਿ ਜਲਾਲਦੀਨ ਤੇ ਯਾਕੂਬ ਅਲੀ ਦੋਹਾਂ ਮੁਸਲਮਾਨ ਫ਼ਕੀਰਾਂ ਦੀ ਨਿਵਾਸ ਵਾਲੀ ਥਾਂ ਕੋਲ ਹੀ ਇਹ ਪਾਣੀ ਦਾ ਚਸ਼ਮਾ ਵਗਦਾ ਹੈ ਜਿਸ ਨੂੰ ਸਿਖ ਤੇ ਹਿੰਦੂ 'ਨਾਨਕ ਝੀਰਾ' ਕਹਿੰਦੇ ਹਨ ਤੇ ਮੁਸਲਮਾਨ ਚਸ਼ਮਾ-ਏ-ਸ਼ਾਹਦਾਦ।

**"ਧਰਤੀ ਤੇ ਆਕਾਸਿ ਚਢਾਵੈ, ਚਢੇ ਆਕਾਸਿ ਗਿਰਾਵੈ"** ਬਾਰੇ ਜਾਤੀ ਰਾਜਾ ਜੋ ਯਗ ਆਦਿਕ ਪੁੰਨਾਂ ਦੇ ਪ੍ਰਤਾਪ ਕਰਕੇ ਸੁਰਗ ਵਿਚ ਜਾ ਪਹੁੰਚਿਆ ਸੀ ਪਰ ਹੰਕਾਰ ਕਾਰਨ ਫਿਰ ਸੁਰਗ ਤੋਂ ਨੀਚੇ ਆਇਆ। ਗੌਤਮ ਰਿਖੀ ਦੇ ਸਰਾਪ ਕਰਕੇ ਰਾਜੇ ਇੰਦਰ ਨੂੰ ਹਜ਼ਾਰ ਭਗ ਹੋ ਗਏ ਸਨ "ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ" (ਪੰ. ੧੩੪੩)। ਇੰਦਰ ਬੜਾ ਸ਼ਰਮਸਾਰ ਹੋਇਆ। ਕਵਲ ਫੂਲਾਂ ਦੀ ਬਗੀਚੀ ਵਿਚ ਛਪ ਗਿਆ ਸੀ ਅਤੇ ਆਪਣੀ ਰਾਜਧਾਨੀ ਵਿਚ ਜਾਣ ਜੋਗਾ ਨਹੀ ਸੀ ਰਿਹਾ

ਗੋਪੀ ਚੰਦ ਰਾਜੇ ਵਰਗੇ ਭਿਖਸ਼ੂ ਬਣ ਗਏ। ਇਹ ਪਰਮਾਤਮਾ ਦੇ ਅਸਚਰਜ ਕੌਤਕ ਹਨ।

**'ਖਲ ਮੂਰਖ ਤੇ ਪੰਡਿਤੁ ਕਰਿਬੋ, ਪੰਡਿਤ ਤੇ ਮੁਗਧਾਰੀ'** ਬਾਰੇ ਕਾਲੀਦਾਸ ਦੀ ਸਾਖੀ ਪਿਛੇ ਦੇ ਦਿਤੀ ਹੈ। ਇਸ ਨਾਲੋਂ ਵੀ ਵਧੇਰੇ ਮਹੱਤਤਾ ਵਾਲੀ ਸਾਖੀ ਗੂੰਗੇ ਝੀਵਰ ਛਜੂ ਦੀ ਹੈ। ਪੰਡਤ ਲਾਲ ਜੀ ਨੂੰ 'ਹਰਿਕ੍ਰਿਸ਼ਨ' ਨਾਮ ਸੁਣ ਕੇ ਬੜੀ ਜਲਨ ਹੋਈ ਸੀ। ਉਸ ਨੇ ਸਿਖਾਂ ਨੂੰ ਕਿਹਾ ਕਿ ਕ੍ਰਿਸ਼ਨ ਜੀ, ਜਿਨ੍ਹਾਂ ਨੇ ਗੀਤਾ ਬਣਾਈ ਹੈ, ਤੁਸੀਂ ਉਨ੍ਹਾਂ ਨਾਲੋਂ ਵੀ ਗੁਰੂ ਸਾਹਿਬ ਨੂੰ ਵੱਡਾ ਅਵਤਾਰ ਮੰਨਦੇ ਹੋ। ਜੇ ਤੁਹਾਡੇ ਗੁਰੂ ਸਾਹਿਬ ਗੀਤਾ ਦੇ ਅਰਥ ਕਰ ਦੇਣ ਤਾਂ ਅਸੀ ਇਨ੍ਹਾਂ ਨੂੰ ਸਚੇ ਗੁਰੂ ਹਰਿਕ੍ਰਿਸ਼ਨ ਜਾਣਾਂ ਗੇ। ਗੁਰੂ ਜੀ ਨੇ ਸਿਖਾਂ ਪਾਸੋਂ ਜਦੋਂ ਇਹ ਗਲ ਸੁਣੀ ਤਾਂ ਪੰਡਿਤ ਲਾਲ ਨੂੰ ਬੁਲਾਇਆ ਤੇ ਆਖਿਆ ਜੇ ਅਸਾਂ ਗੀਤਾ ਦੇ ਅਰਥ ਸੁਣਾਏ ਤਾਂ ਤੂੰ ਆਖੇਂਗਾ ਕਿ ਭਗਵਾਨ ਦੇ ਪੁੱਤਰ ਹਨ, ਕਿਸੇ ਪੰਡਤ ਦੇ ਸਿਖਾਏ ਹੋਏ ਅਰਥ ਦਾ ਪਾਠ ਕਰਦੇ ਹਨ, ਸੋ ਤੂੰ ਆਪਣੇ ਪਿੰਡ ਵਿਚੋਂ ਜਿਸ ਅਨਪੜ੍ਹ ਆਦਮੀ ਨੂੰ ਲੈ ਆਵੇਂ ਅਸੀ ਉਸੇ ਤੋਂ ਤੈਨੂੰ ਗੀਤਾ ਦੇ ਅਰਥ ਕਰਾ ਦੇਵਾਂਗੇ। ਪੰਡਿਤ, ਇਕ ਬੋਲੇ ਗੂੰਗੇ ਝੀਊਰ ਦੇ ਮੁੰਡੇ ਨੂੰ ਜਿਸ ਦਾ ਨਾਮ ਛਜੂ ਸੀ, ਲੈ ਆਇਆ। ਗੁਰੂ ਜੀ ਨੇ ਉਸ ਨੂੰ ਆਤਮਿਕ ਸ਼ਕਤੀ ਬਖਸ਼ੀ, ਉਸ ਨੇ ਗੀਤਾ ਦਾ ਪਾਠ ਸੰਸਕ੍ਰਿਤ ਵਿਚ ਤੇ ਅਰਥ ਸੁਣਾਏ ਜਿਸ ਕਰਕੇ ਪੰਡਿਤ ਦਾਸ ਬਣ ਗਿਆ। ਛਜੂ ਵੀ ਅਗੇ ਤੋਂ ਬੋਲਣ ਤੇ ਸੁਣਨ ਲਗ ਪਿਆ।

**'ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ'** ਬਾਰੇ ਕਈ ਘਟਨਾਵਾਂ ਦਾ ਜ਼ਿਕਰ ਮਿਲਦਾ ਹੈ। ਅਜਿਹੀਆਂ ਘਟਨਾਵਾਂ ਦੀ ਜਾਦੂਗਰੀ ਦਸਣਾ ਜਾਂ ਹੋਰ ਕਿੰਤੂ ਪ੍ਰੰਤੂ ਕਰਨੇ ਗੁਰਸਿਖਾਂ ਨੂੰ ਸੋਭਾ ਨਹੀ ਦਿੰਦੇ। ਪੰਜਾ ਸਾਹਿਬ ਵਾਲੀ, ਰੀਠੇ ਮਿੱਠੇ ਕਰਨ ਵਾਲੀ, ਮਕਾ ਫਿਰਨ ਵਾਲੀ ਅਜਿਹੀਆਂ ਹੋਰ ਸਾਖੀਆਂ ਨੂੰ ਮੰਨਣ ਤੋਂ ਅਸੀ ਕਿਵੇਂ ਇਨਕਾਰੀ ਹੋ ਸਕਦੇ ਹਾਂ?।

## "ਭੇਖਾਰੀ ਤੇ ਰਾਜੁ ਕਰਾਵੈ, ਰਾਜਾ ਤੇ ਭੇਖਾਰੀ"

ਜਦੋਂ ਮੁਲਕ ਦਾ ਬਟਵਾਰਾ ਹੋਇਆ, ਤੁਸਾਂ ਵੇਖ ਲਿਆ ਹੈ, ਜਿਹੜੇ ਸ਼ਾਹੂਕਾਰ ਸਨ, ਸੁਖਾਂ ਦੀ ਸੇਜਾ ਤੇ ਸੌਣ ਵਾਲੇ ਸਨ, ਗਲੀਆਂ ਵਿਚ ਰੁਲ ਗਏ, ਭਾਵ ਕੰਗਾਲ ਹੋ ਗਏ, ਮੰਗਤੇ ਬਣ ਗਏ। ਜਿਨ੍ਹਾਂ ਕੋਲ ਕੁਝ ਵੀ ਨਹੀ ਸੀ, ਓਹ ਲੱਖਾਂ ਪਤੀ ਬਣ ਗਏ, ਰਾਜ ਗਦੀਆਂ ਤੇ ਬੈਠ ਗਏ। ਰਾਜੇ ਰੁਲ ਗਏ ਤੇ ਸਾਧਾਰਨ ਲੋਕ, ਪਰਜਾ ਤੰਤਰ ਰਾਜ ਵਿਚ ਚੀਫ਼ ਮਨਿਸਟਰ ਬਣ ਗਏ। ਗੁਰਵਾਕ ਹਨ:-

**ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ॥**
**ਰੀਤੇ ਭਰੇ ਭਰੇ ਸਖਨਾਵੈ, ਯਹ ਤਾ ਕਉ ਬਿਵਹਾਰੇ॥** [ਪੰ. ੫੩੭

## ਸਾਰੰਗ ਬਾਣੀ ਨਾਮਦੇਉ ਜੀ ਕੀ ॥

ੴ ਸਤਿਗੁਰ ਪ੍ਰਸਾਦਿ ॥ ਕਾਏਂ ਰੇ ਮਨ, ਬਿਖਿਆ ਬਨ ਜਾਇ॥ ਭੂਲੌ ਰੇ, ਠਗਮੂਰੀ ਖਾਇ॥੧॥ਰਹਾਉ॥ ਜੈਸੇ ਮੀਨੁ ਪਾਨੀ ਮਹਿ ਰਹੈ॥ ਕਾਲ ਜਾਲ ਕੀ ਸੁਧਿ ਨਹੀ ਲਹੈ॥ ਜਿਹਬਾ ਸੁਆਦੀ ਲੀਲਿਤ ਲੋਹ॥ ਐਸੇ, ਕਨਿਕ ਕਾਮਨੀ ਬਾਧਿਓ ਮੋਹ॥੧॥ ਜਿਉ ਮਧੁ ਮਾਖੀ ਸੰਚੈ ਅਪਾਰ॥ ਮਧੁ ਲੀਨੋ,ਮੁਖਿ ਦੀਨੀ ਛਾਰੁ॥ ਗਊ ਬਾਛ ਕਉ ਸੰਚੈ ਖੀਰੁ॥ ਗਲਾ ਬਾਂਧਿ ਦੁਹਿ ਲੇਇ ਅਹੀਰੁ॥੨॥ ਮਾਇਆ ਕਾਰਨਿ, ਸ੍ਰਮੁ ਅਤਿ ਕਰੈ॥ ਸੋ ਮਾਇਆ ਲੈ,ਗਾਡੈ ਧਰੈ॥ ਅਤਿ ਸੰਚੈ, ਸਮਝੈ ਨਹੀ ਮੂੜ੍ਹ॥ ਧਨੁ ਧਰਤੀ, ਤਨੁ ਹੋਇ ਗਇਓ ਧੂੜਿ॥੩॥ ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ॥ ਸਾਧ ਸੰਗਤਿ, ਕਬਹੂ ਨਹੀ ਕਰੈ॥ ਕਹਤ ਨਾਮਦੇਉ,ਤਾਚੀ ਆਣਿ॥ ਨਿਰਭੈ ਹੋਇ ਭਜੀਐ ਭਗਵਾਨ॥੪॥੧॥

**ਪਦ ਅਰਥ:** ਕਾਏਂ-ਕਿਉਂ, ਕਿਸ ਲਈ?। ਬਿਖਿਆ ਬਨ-ਮਾਇਆ ਦਾ ਜੰਗਲ। ਭੂਲੌ ਰੇ-ਭੁਲਿਆ ਪਿਆ ਹੈ। ਠਗਮੂਰੀ-ਠੱਗ ਬੂਟੀ, ਉਹ ਨਸ਼ੇ ਵਾਲੀ ਵਸਤੂ ਜਿਸ ਨਾਲ ਬੇਹੋਸ਼ ਕਰਕੇ ਠੱਗ ਧਨ ਲੁਟਦਾ ਹੈ।੧ ।ਰਹਾਉ।

ਮੀਨੁ-ਮੱਛੀ। ਕਾਲ ਜਾਲ ਕੀ-ਮੌਤ ਰੂਪੀ ਜਾਲ ਦੀ। ਸੁਧਿ-ਖ਼ਬਰ, ਸੋਝੀ। ਨ ਲਹੈ-ਨਹੀ ਲੈਂਦੀ। ਜਿਹਬਾ-ਜੀਭ। ਸੁਆਦੀ-ਸੁਆਦ ਕਾਰਨ। ਲੀਲਿਤ-ਨਿਗਲਦੀ ਹੈ। ਲੋਹ-ਲੋਹੇ ਦੀ ਕੁੰਡੀ। ਕਨਿਕ-ਸੋਨਾ। ਕਾਮਨੀ-ਇਸਤ੍ਰੀ।੧।

ਮਧੁ-ਸ਼ਹਿਦ। ਮਾਖੀ-ਮੱਖੀ। ਸੰਚੈ-ਇਕੱਠਾ ਕਰਦੀ ਹੈ। ਅਪਾਰ-ਬਹੁਤ। ਮੁਖਿ-ਮੂੰਹ ਵਿਚ। ਛਾਰੁ-ਸੁਆਹ। ਬਾਛ ਕਉ-ਬਛਰੇ ਲਈ। ਖੀਰੁ-ਦੁੱਧ। ਗਲਾ ਬਾਂਧਿ-ਗਲਦਾਵਾਂ, (ਰੱਸੀ) ਬੰਨ੍ਹ ਕੇ। ਦੁਹਿ ਲੇਇ-ਚੋ ਲੈਂਦਾ ਹੈ। ਅਹੀਰੁ-ਗੁੱਜਰ।੨।

ਕਾਰਨਿ-ਖ਼ਾਤਰ। ਸ੍ਰਮੁ ਅਤਿ ਕਰੈ-ਬਹੁਤ ਮਿਹਨਤ ਕਰਦਾ ਹੈ। ਗਾਡੈ ਧਰੈ-ਧਰਤੀ ਵਿਚ ਦੱਬ ਦਿੰਦਾ ਹੈ। ਅਤਿ ਸੰਚੈ-ਬਹੁਤ ਇਕੱਠੀ ਕਰਦਾ ਹੈ। ਮੂੜ੍ਹ-ਮੂਰਖ (ਜੀਵ)। ਧਰਤੀ-ਧਰਤੀ ਵਿਚ। ਤਨ-ਸਰੀਰ। ਧੂੜਿ-ਮਿੱਟੀ।੩।

ਅਤਿ ਜਰੈ-ਬਹੁਤ ਸੜਦਾ ਹੈ। ਤਾਚੀ-ਉਸ (ਪ੍ਰਭੂ) ਦੀ। ਆਣਿ-ਓਟ, ਆਸਰਾ।੪।

**ਅਰਥ:**ਹੇ ਮਨ! ਮਾਇਆ ਦੇ ਜੰਗਲ ਵਿਚ ਕਿਉਂ ਜਾਂਦਾ ਹੈਂ? (ਮਾਇਆ ਵਿਚ) ਭੁਲ ਕੇ ਠਗਬੂਟੀ ਖਾਂਦਾ ਹੈ।੧ ।ਰਹਾਉ।

ਜਿਵੇਂ ਮੱਛੀ ਪਾਣੀ ਵਿਚ ਰਹਿੰਦੀ ਹੈ (ਪਰ) ਮੌਤ ਰੂਪੀ ਜਾਲ ਦੀ ਖ਼ਬਰ ਨਹੀ ਰਖਦੀ (ਇਹ ਜਾਲ ਇਸ ਦੀ ਮੌਤ ਦਾ ਕਾਰਨ ਬਣੇਗਾ)। ਜੀਭ ਦੇ ਸੁਆਦ ਕਰਕੇ (ਮੱਛੀ) ਲੋਹੇ ਦੀ ਕੁੰਡੀ ਨਿਗਲ ਲੈਂਦੀ ਹੈ (ਤੇ ਫੜੀ ਜਾਂਦੀ ਹੈ)। ਇਸ ਤਰ੍ਹਾਂ (ਜੀਵ) ਸੋਨੇ ਤੇ ਇਸਤ੍ਰੀ ਦੇ ਮੋਹ ਦਾ ਬੱਧਾ ਹੋਇਆ (ਮੌਤ ਤੋਂ ਬੇਖ਼ਬਰ ਹੈਂ)।੧।

ਜਿਵੇਂ ਮੱਖੀ ਬਹੁਤ ਸ਼ਹਿਦ ਇਕੱਠਾ ਕਰਦੀ ਹੈ (ਪਰ ਮਨੁਖ ਉਸ) ਮਖੀ ਦੇ ਮੂੰਹ ਵਿਚ ਸੁਆਹ ਪਾਂਦਾ ਹੈ ਤੇ ਸ਼ਹਿਦ ਲੈ ਲੈਂਦਾ ਹੈ। ਗਊ (ਆਪਣੇ) ਵੱਛੇ ਲਈ ਦੁਧ ਇਕੱਠਾ ਕਰਦੀ ਹੈ, (ਪਰ) ਗੁਜਰ (ਵੱਛੇ ਨੂੰ) ਗਲਦਾਵਾਂ ਪਾ ਕੇ ਦੁੱਧ ਚੋ ਲੈਂਦਾ ਹੈ।੨।

(ਤਿਵੇਂ ਜੀਵ) ਮਾਇਆ ਪ੍ਰਾਪਤੀ ਲਈ ਬਹੁਤ ਹੀ ਮਿਹਨਤ ਕਰਦਾ ਹੈ ਉਸ ਮਾਇਆ ਨੂੰ ਧਰਤੀ ਵਿਚ ਦੱਬ ਦਿੰਦਾ ਹੈ। ਬਹੁਤ (ਮਾਇਆ) ਇਕੱਠੀ ਕਰਦਾ ਹੈ, ਮੂਰਖ ਜੀਵ ਸਮਝਦਾ ਹੀ ਨਹੀ ਹੈ। ਧਨ ਧਰਤੀ ਵਿਚ ਹੀ ਦੱਬਿਆ ਪਿਆ ਰਹਿੰਦਾ ਹੈ ਅਤੇ ਸਰੀਰ ਮਿੱਟੀ ਹੋ ਜਾਂਦਾ ਹੈ।੩।

(ਮੂਰਖ ਜੀਵ) ਕਾਮ, ਕ੍ਰੋਧ ਅਤੇ ਤ੍ਰਿਸ਼ਨਾ ਵਿਚ ਬਹੁਤ ਸੜਦਾ ਹੈ (ਪ੍ਰੰਤੂ) ਸਾਧਸੰਗਤ ਕਦੇ ਨਹੀਂ ਕਰਦਾ। ਨਾਮਦੇਵ ਆਖਦਾ ਹੈ ਕਿ (ਹੇ ਭਾਈ!) ਉਸ (ਪ੍ਰਭੂ) ਦੀ ਓਟ ਵਿਚ ਨਿਰਭੈ ਹੋ ਕੇ ਭਗਵਾਨ ਦੀ ਭਗਤੀ ਕਰਨੀ ਚਾਹੀਦੀ ਹੈ।੪।੧।

# ਅਰਥ ਭੇਦ ਅਤੇ ਨਿਰਣੈ

## ਐਸੇ ਕਨਿਕ ਕਾਮਨੀ ਬਾਧਿਓ ਮੋਹ॥

ਵਖ ਵਖ ਅਰਥ:

੧. ਇਸ ਤਰ੍ਹਾਂ ਮਨੁਖ ਸੋਨੇ ਤੇ ਇਸਤਰੀ ਦੇ ਮੋਹ ਵਿਚ ਬਝਾ ਰਹਿੰਦਾ ਹੈ। [ਸ਼ਬਦਾਰਥ

੨. ਤੂੰ ਸੋਨੇ ਤੇ ਇਸਤ੍ਰੀ ਦੇ ਮੋਹ ਵਿਚ ਬੱਝਾ ਪਿਆ ਹੈਂ (ਤੇ ਆਪਣੀ ਆਪ ਮੌਤ ਸਹੇੜ ਰਿਹਾ ਹੈਂ)। [ਦਰਪਣ

੩. ਐਸੇ ਹੀ ਕਾਮਨੀ (ਇਸਤਰੀ) ਸੋਨੇ (ਸ਼ਿੰਗਾਰ) ਦੇ ਮੋਹ ਵਿਚ ਬੰਨ੍ਹੀ ਹੋਈ ਹੁੰਦੀ ਹੈ।
ਇਹ ਅਰਥ ਠੀਕ ਨਹੀ=ਇਸ ਤਰ੍ਹਾਂ ਮਨੁੱਖ ਸੋਨੇ ਤੇ ਇਸਤ੍ਰੀ ਦੇ ਮੋਹ ਵਿਚ ਬੱਝਾ ਰਹਿੰਦਾ ਹੈ। 'ਬਾਧਿਓ ਮੋਹ' ਦਾ ਕਰਤਾ 'ਕਾਮਨੀ' ਹੈ। ਮਨੁੱਖ ਕਰਤਾ ਕਿਥੋਂ ਆਇਆ? ਐਵੇਂ ਹੀ ਬੈਹਰੋਂ ਲਿਆਉਣਾ ਹੈ ਜਦ ਤੁਕ ਅੰਦਰ ਮਉਜੂਦ ਹੈ।
ਮਧੁ ਲੀਨੋ ਮੁਖਿ ਦੀਨੀ ਛਾਰ' ਇਸ ਤੁਕ ਅੰਦਰ ਮਧ ਲੈਣ ਵਾਲਾ ਮਾਖਿਓ ਦੇਣ ਵਾਲਾ ਕਰਤਾ ਗੁਪਤ ਹੈ। [ਭਾ.ਸ. ਰਣਧੀਰ ਸਿੰਘ ਜੀ

**ਨਿਰਣੈ:** ਭਾਈ ਸਾਹਿਬ ਵਾਲੇ ਅਰਥ ਠੀਕ ਹਨ। ਕਿਉਂਕਿ 'ਬਾਧਿਓ ਮੋਹ' ਦਾ ਕਰਤਾ ਮਨੁੱਖ ਹੈ, ਮਨੁੱਖ ਇਸ ਤਰ੍ਹਾਂ ਮੋਹ ਦਾ ਬੱਧਾ ਹੋਇਆ ਹੈ ਜਿਵੇਂ ਕਾਮਨੀ (ਇਸਤਰੀ) ਸੋਨੇ ਦੇ ਮੋਹ ਵਿਚ ਬਝੀ ਹੋਈ ਹੈ। ਗੁਰਵਾਕ ਹਨ:-

**ਕਾਮਣਿ ਲੋੜੈ ਸੁਇਨ ਰੁਪਾ......** [ਪੰ. ੧੫੫

# ਸਾਰੰਸ਼ ਅਤੇ ਸਿਧਾਂਤ

ਮਾਇਆ ਮੋਹ ਦਾ ਠੱਗਿਆ ਹੋਇਆ ਮਨੁੱਖ ਮਖੀ, ਮਖਿਆਰੀ, ਗਊ ਵਾਂਗ ਆਪਣੇ ਆਪ ਨੂੰ ਬੰਨ੍ਹ ਲੈਂਦਾ ਹੈ। ਜਿਵੇਂ ਕਿ ਸ਼ਬਦ ਵਿਚ ਦਿੱਤੇ ਪ੍ਰਮਾਣਾਂ ਤੋਂ ਪ੍ਰਗਟ ਹੈ।

ਮਾਇਆ ਦਾ ਸਾਥ ਸਦੀਵੀ ਨਹੀ। ਇਸ ਦੇ ਮੋਹ ਵਿਚ ਐਵੇਂ ਵਿਅਰਥ ਹੀ ਜੀਵਨ ਗੁਆਉਣ ਵਾਲੀ ਗੱਲ ਹੈ। ਇਸ ਲਈ ਸਾਧ ਸੰਗਤ ਵਿਚ ਬੈਠ ਕੇ ਨਿਰਭਉ ਹੋ ਕੇ ਭਗਵਾਨ ਦਾ ਭਜਨ ਕਰਨਾ ਚਾਹੀਦਾ ਹੈ।

ਸਿਧਾਂਤ ਇਹ ਹੈ ਕਿ ਮਾਇਆ ਦੇ ਬਕਬਾਦ ਤੋਂ ਬਚਣਾ ਚਾਹੀਦਾ ਹੈ। ਧਨ ਧਰਤੀ ਵਿਚ ਦਬਿਆ ਰਹਿ ਜਾਂਦਾ ਹੈ ਅਤੇ ਤਨ ਮਿਟੀ ਵਿਚ ਮਿਲ ਜਾਂਦਾ ਹੈ। ਇਸ ਤਰ੍ਹਾਂ ਮਾਇਆ ਮੋਹ ਤੋਂ ਜੀਵਨ ਦੀ ਦੁਰਗਤਿ ਹੀ ਹੁੰਦੀ ਹੈ, ਪਰਗਤੀ ਨਹੀ ਹੁੰਦੀ।

**ਬਦਹੁ ਕੀ ਨ ਹੋਡ ਮਾਧਉ, ਮੋ ਸਿਉ॥ ਠਾਕੁਰ ਤੇ ਜਨੁ, ਜਨ ਤੇ ਠਾਕੁਰੁ, ਖੇਲੁ ਪਰਿਓ ਹੈ ਤੋ ਸਿਉ॥੧॥ਰਹਾਉ॥ ਆਪਨ ਦੇਉ, ਦੇਹੁਰਾ ਆਪਨ, ਆਪ ਲਗਾਵੈ ਪੂਜਾ॥ ਜਲ ਤੇ ਤਰੰਗ, ਤਰੰਗ ਤੇ ਹੈ ਜਲੁ, ਕਹਨ ਸੁਨਨ ਕਉ ਦੂਜਾ॥੧॥ ਆਪਹਿ ਗਾਵੈ, ਆਪਹਿ ਨਾਚੈ, ਆਪਿ ਬਜਾਵੈ ਤੂਰਾ॥ ਕਹਤ ਨਾਮਦੇਉ ਤੂੰ ਮੇਰੋ ਠਾਕੁਰੁ, ਜਨ ਊਰਾ ਤੂ ਪੂਰਾ॥੨॥੨॥**

**ਪਦ ਅਰਥ:** ਬਦਹੁ ਕੀ ਨ-ਕਿਉਂ ਨਹੀ ਲਾਉਂਦੇ?। ਹੋਡ-ਸੁਰਤ। ਮੋ ਸਿਉ-ਮੇਰੇ ਨਾਲ। ਖੇਲੁ-ਜਗਤ ਰੂਪੀ ਖੇਡ। ਤ ਸਿਉ-ਤੇਰੇ ਨਾਲ।੧।ਰਹਾਉ।

ਦੇਉ-ਦੇਵਤਾ। ਦੇਹੁਰਾ-ਦੇਵ ਮੰਦਿਰ। ਤਰੰਗ-ਲਹਿਰਾਂ। ਦੂਜਾ-ਓਪਰਾ, ਵਖਰਾ।੧। ਤੂਰਾ-ਵਾਜਾ। ਊਰਾ-ਘਟ।੨।੨।

**ਅਰਥ:** ਹੇ ਮਾਧੋ! ਮੇਰੇ ਨਾਲ ਸੁਰਤ ਕਿਉ ਨਹੀ ਲਾਉਂਦੇ? (ਇਹ ਗਲ ਮੂਲਿਕ ਹੈ ਕਿ) ਮਾਲਕ ਤੋਂ ਸੇਵਕ ਤੇ ਸੇਵਕ ਤੋਂ ਮਾਲਕ (ਜਾਣਿਆ ਜਾਂਦਾ ਹੈ), ਤੇਰੇ ਨਾਲ (ਇਸ ਤਰ੍ਹਾਂ ਦਾ) ਖੇਲ ਬਣਿਆ ਹੋਇਆ ਹੈ (ਜਿਵੇਂ ਸਾਹਿਬ ਤੇ ਸੇਵਕ ਦੋਵੇਂ ਓਤਿ ਪੋਤਿ ਹਨ)।੧।ਰਹਾਉ।

(ਉਹ ਪ੍ਰਭੂ) ਆਪ ਹੀ ਦੇਵਤਾ ਹੈ ਅਤੇ ਆਪ ਹੀ ਦੇਹੁਰਾ (ਮੰਦਿਰ) ਹੈ (ਅਤੇ) ਆਪ ਹੀ (ਜੀਆਂ ਨੂੰ ਆਪਣੀ) ਪੂਜਾ ਵਿਚ ਲਾਉਂਦਾ ਹੈ। (ਜਿਵੇਂ) ਪਾਣੀ ਤੋਂ ਲਹਿਰਾਂ ਤੇ ਲਹਿਰਾਂ ਤੋਂ ਪਾਣੀ (ਦੀ ਹੋਂਦ ਦਾ ਪਤਾ ਚਲਦਾ ਹੈ, ਕੇਵਲ) ਆਖਣ ਤੇ ਸੁਣਨ ਨੂੰ ਦੂਜਾ ਹੈ। ਅਸਲ ਵਿਚ ਸਭ ਆਪ ਹੀ ਆਪ ਹੈ।੧।

(ਪਰਮਾਤਮਾ) ਆਪ ਹੀ ਗਾਉਂਦਾ ਹੈ, ਆਪ ਹੀ ਨਚਦਾ ਹੈ, ਆਪ ਹੀ ਵਾਜਾ ਵਜਾਉਂਦਾ ਹੈ। ਨਾਮਦੇਵ ਆਖਦਾ ਹੈ ਕਿ (ਹੇ ਪ੍ਰਭੂ!) ਤੂੰ ਮੇਰਾ ਮਾਲਕ ਹੈਂ, ਤੂੰ ਪੂਰਾ ਅਤੇ (ਮੈਂ) ਤੇਰਾ ਦਾਸ (ਤੇਰੇ ਤੋਂ ਬਹੁਤ) ਛੋਟਾ ਹਾਂ।੨।੨।

## ਸਾਰੰਸ਼ ਅਤੇ ਸਿਧਾਂਤ

ਜਿਹੜਾ ਆਪਣੇ ਮਾਲਕ ਪ੍ਰਭੂ ਨਾਲ ਪਿਆਰ ਪਾ ਲੈਂਦਾ ਹੈ, ਓਤਿ ਪੋਤਿ ਉਸ ਵਿਚ ਰਚਿਆ ਰਹਿੰਦਾ ਹੈ, ਉਸ ਦੇ ਸਾਰੇ ਕਾਰਜ ਪਰਮੇਸੁਰ ਪੂਰੇ ਕਰਦਾ ਹੈ।

**ਨੋਟ-** ਦਰਪਣ ਦੇ ਕਰਤਾ ਨੇ ਸਾਰੇ ਸ਼ਬਦ ਦੇ ਅਰਥ ਉਤਮ ਪੁਰਖ ਵਿਚ ਕੀਤੇ ਹਨ ਜੋਂ ਲਗਮਾਤਰੀ ਨੇਮਾਂ ਦੇ ਵਿਰੁੱਧ ਹਨ।

**ਦਾਸ ਅਨਿੰਨ ਮੇਰੋ, ਨਿਜ ਰੂਪ॥ ਦਰਸਨ ਨਿਮਖ ਤਾਪ ਤ੍ਰਈ ਮੋਚਨ, ਪਰਸਤ, ਮੁਕਤਿ ਕਰਤ ਗ੍ਰਿਹ ਕੂਪ॥੧॥ਰਹਾਉ॥ ਮੇਰੀ ਬਾਂਧੀ ਭਗਤੁ ਛਡਾਵੈ,**

**ਬਾਂਧੈ ਭਗਤੁ, ਨ ਛੂਟੈ ਮੋਹਿ॥ ਏਕ ਸਮੈ ਮੋ ਕਉ ਗਹਿ ਬਾਂਧੈ, ਤਉ ਫੁਨਿ ਮੋ ਪੈ ਜਬਾਬੁ ਨ ਹੋਇ॥੧॥ ਮੈ ਗੁਨ ਬੰਧ ਸਗਲ ਕੀ ਜੀਵਨਿ, ਮੇਰੀ ਜੀਵਨਿ ਮੇਰੇ ਦਾਸ॥ ਨਾਮਦੇਵ ਜਾ ਕੇ ਜੀਅ ਐਸੀ, ਤੈਸੋ ਤਾ ਕੈ ਪ੍ਰੇਮ ਪ੍ਰਗਾਸ॥੨॥੩॥**

**ਪਦ ਅਰਥ**: ਅਨਿੰਨ-ਅਤਿ ਦਰਜੇ ਦਾ ਉਤਮ। ਨਿਜ-ਆਪਣਾ। ਨਿਮਖ-ਅਖ ਫਰਕਣ ਜਿਤਨਾ ਸਮਾਂ। ਤਾਪ ਤ੍ਰਈ-ਤਿੰਨੇ ਤਾਪ (ਆਧਿ, ਬਿਆਧਿ, ਉਪਾਧਿ)। ਮੋਚਨ-ਕਟੇ ਜਾਂਦੇ ਹਨ, ਨਾਸ਼ ਹੋ ਜਾਂਦੇ ਹਨ। ਪਰਸਤ-ਛੋਹਣ ਨਾਲ। ਮੁਕਤਿ-ਆਜ਼ਾਦ ਹੋ ਜਾਈਦਾ ਹੈ। ਗ੍ਰਿਹ-ਗ੍ਰਿਹਸਤ ਰੂਪ। ਕੂਪ-ਖੂਹ ।੧ ।ਰਹਾਉ।

ਮੇਰੀ ਬਾਂਧੀ-ਮੇਰੀ ਬੱਧੀ ਨੂੰ। ਮੋਹਿ-ਮੇਰੇ ਪਾਸੋਂ। ਗਹਿ-ਫੜ ਕੇ। ਮੋ ਪੈ-ਮੈਥੋਂ। ਜਬਾਬ ਨ ਹੋਇ-(ਨਾਂਹ ਨੁਕਰ ਵਾਲਾ) ਉਤਰ ਨਹੀ ਦਿਤਾ ਜਾ ਸਕਦਾ ।੧।

ਗੁਨਬੰਧ-ਗੁਣਾ ਦਾ ਬੱਧਾ (ਖਿਚਿਆ) ਹੋਇਆ। ਜੀਵਨਿ-ਜਿੰਦਗੀ। ਜੀਅ-ਦਿਲ ਵਿਚ। ਪ੍ਰੇਮ ਪ੍ਰਗਾਸ-ਪ੍ਰੇਮ ਦਾ ਚਾਨਣਾ ।੨।

**ਅਰਥ:** (ਪ੍ਰਭੂ ਜੀ ਭਗਤ ਨਾਮ ਦੇਵ ਨੂੰ ਇਹ ਬਚਨ ਸੁਣਾ ਰਹੇ ਹਨ:- ਹੇ ਨਾਮਦੇਵ! ਭੇਦ-ਭਾਵਨਾ ਤੋਂ ਰਹਿਤ ਹੋ ਕੇ ਇਕ ਰੂਪ ਵੇਖਣ ਵਾਲੇ ਜੋ) ਦਾਸ (ਸੇਵਕ) ਹਨ, ਓਹ ਮੇਰਾ ਰੂਪ ਹਨ (ਭਾਵ ਉਨ੍ਹਾਂ ਵਿਚ ਤੇ ਮੇਰੇ ਵਿਚ ਕੋਈ ਭੇਦ ਨਹੀ ਹੈ)। (ਭਗਤਾਂ ਦੇ ਨਿਮਖ ਮਾਤਰ) ਦਰਸ਼ਨ (ਸ਼ਰਧਾਵਾਨ ਦੇ) ਤਿੰਨੇ ਤਾਪ (ਆਧਿ, ਬਿਆਧਿ, ਉਪਾਧਿ) ਕਟਣ ਵਾਲੇ ਭਾਵ ਦੂਰ ਕਰਨ ਵਾਲੇ ਹਨ; (ਜੋ ਭਗਤਾਂ ਦੇ ਚਰਨ) ਪਰਸਦੇ ਹਨ (ਭਾਵ ਸੇਵਾ ਕਰਦੇ ਹਨ ਉਨ੍ਹਾਂ ਨੂੰ) ਗ੍ਰਿਹਸਤ ਰੂਪ ਖੂਹ (ਭਾਵ ਆਵਾਗਵਨ) ਤੋਂ ਮੁਕਤਿ ਕਰ ਦਿੰਦੇ ਹਨ ।੧ ।ਰਹਾਉ।

(ਹੇ ਨਾਮਦੇਵ!) ਮੇਰੀ ਬੱਧੀ ਹੋਈ (ਪ੍ਰੇਮ ਦੀ ਰਸੀ) ਭਗਤ ਛਡਵਾ ਲੈਂਦਾ ਹੈ। (ਜੇ) ਭਗਤ ਬੰਨ੍ਹ ਦੇਵੇ, (ਤਾਂ ਉਸ ਦੀ ਬਧੀ ਹੋਈ) ਮੇਰੇ ਤੋਂ ਨਹੀ ਛੁਡਾਈ ਜਾ ਸਕਦੀ। (ਇਥੋਂ ਤਕ, ਜੇ ਪ੍ਰੇਮ ਦੇ ਵਸ ਹੋ ਕੇ ਕਿਸੇ ਇਕ ਸਮੇਂ ਮੈਨੂੰ ਬੰਨ੍ਹ ਲਵੇ ਤਾਂ ਉਸ ਦੇ ਸਾਹਮਣੇ ਮੇਰੇ ਪਾਸੋਂ) ਜਵਾਬ ਵੀ ਨਹੀਂ ਦਿਤਾ ਜਾ ਸਕਦਾ (ਭਾਵ ਉਜ਼ਰ ਨਹੀ ਕੀਤਾ ਜਾ ਸਕਦਾ) ।੧।

(ਹੇ ਨਾਮਦੇਵ!) ਮੈਂ ਗੁਣਾਂ ਦਾ ਬੱਧਾ ਹੋਇਆ ਹਾਂ (ਗੁਣਾ ਕਰਕੇ ਗੁਣਵਾਨ ਪੁਰਸ਼ਾਂ ਨਾਲ ਪ੍ਰੇਮ ਕਰਦਾ ਹਾਂ ਅਤੇ) ਸਾਰਿਆਂ ਦੀ ਜ਼ਿੰਦਗੀ ਹਾਂ (ਪਰ) 'ਮੇਰੀ ਜੀਵਨਿ ਮੇਰੇ ਦਾਸ' ਹਨ। (ਭਗਤ ਨਾਮਦੇਵ ਜੀ ਦੇ ਕਥਨ ਅਨੁਸਾਰ ਪ੍ਰਭੂ ਜੀ ਆਖਦੇ ਹਨ ਹੇ ਨਾਮਦੇਵ!) ਜਿਸ (ਭਗਤ ਜਨ) ਦੇ ਹਿਰਦੇ ਵਿਚ ਅਜਿਹੀ ਪ੍ਰੀਤ ਹੈ, ਉਸੇ ਤਰ੍ਹਾਂ ਦੇ ਉਸ ਦੇ (ਦਿਲ ਵਿਚ ਮੇਰੇ) ਪ੍ਰੇਮ ਦਾ ਚਾਨਣ ਹੈ ।੨।੩।

## ਮੇਰੀ ਬਾਂਧੀ ਭਗਤੁ ਛਡਾਵੈ, ਬਾਂਧੈ ਭਗਤੁ ਨ ਛੂਟੈ ਮੋਹਿ॥

### *ਸਾਖੀ*

ਜਦ ਪਾਂਡਵਾਂ ਤੇ ਕੈਰਵਾਂ ਦਾ ਯੁੱਧ ਹੋਇਆ ਤਾਂ ਇਕ ਦਿਨ ਅਰਜਨ ਅਤੇ ਦੁਰਯੋਧਨ ਦੋਵੇਂ ਕ੍ਰਿਸ਼ਨ ਜੀ ਪਾਸ ਸਹਾਇਤਾ ਲਈ ਗਏ। ਦੁਰਯੋਧਨ ਹੰਕਾਰ ਕਰਕੇ ਕ੍ਰਿਸ਼ਨ ਜੀ ਦੇ ਸਿਰਹਾਨੇ ਵਾਲੇ ਪਾਸੇ ਜਾ ਬੈਠਾ ਅਤੇ ਅਰਜੁਨ ਪਵਾਂਦ (ਪੈਰਾਂ) ਵਾਲੇ ਪਾਸੇ ਬੈਠਾ। ਕ੍ਰਿਸ਼ਨ ਜੀ ਓਦੋਂ ਮੰਜੇ ਤੇ ਬਿਰਾਜੇ ਹੋਏ ਸਨ, ਅਰਜਨ ਨੇ ਕ੍ਰਿਸ਼ਨ ਜੀ ਦੇ ਚਰਨ ਦਬਾਏ ਤਾਂ ਕ੍ਰਿਸ਼ਨ ਜੀ ਜਦੋਂ ਉਠੇ ਤਾਂ ਆਪ ਜੀ ਦੀ ਨਜ਼ਰ ਸਿਧੀ ਅਰਜਨ ਤੇ ਪਈ ਤੇ ਪੁਛਿਆ

ਦੁਰਯੋਧਨ ਕਿਥੇ ਹੈ? ਤਾਂ ਉਸ ਨੇ ਕਿਹਾ ਜੀ ਤੁਹਾਡੇ ਪਿਛੇ ਹੈ। ਉਹ ਹੰਕਾਰੀ ਹੈ ਤੇ ਹੰਕਾਰੀਆਂ ਵਲ ਪਰਮਾਤਮਾ ਦੀ ਪਿੱਠ ਹੀ ਹੁੰਦੀ ਹੈ।

ਕ੍ਰਿਸ਼ਨ ਜੀ ਨੇ ਪੁਛਿਆ, ਤੁਸੀ ਦੋਵੇਂ ਕਿਸ ਨਮਿਤ ਆਏ ਹੋ? ਤਾਂ ਦੋਹਾਂ ਨੇ ਕਹਿਆ ਕਿ ਆਪ ਜੀ ਦੀ ਸਹਾਇਤਾ ਲੈਣ ਲਈ ਆਏ ਹਾਂ। ਕ੍ਰਿਸ਼ਨ ਜੀ ਨੇ ਕਿਹਾ ਚਾਰ ਖੂਹਣੀ ਸੈਨਾ ਯਾਦਵਾਂ ਦੀ ਹੈ, ਉਹ ਇਕ ਪਾਸੇ ਕਰ ਲਵੋ ਅਤੇ ਇਕ ਪਾਸੇ ਮੈਂ ਇਕੱਲਾ ਹਾਂ। ਤਦ ਦੁਰਯੋਧਨ ਨੇ ਕਿਹਾ ਜਦੋਂ ਦਾ ਤੁਸਾਂ ਜਰਾਸੰਧ ਨੂੰ ਮਾਰਿਆ ਹੈ, ਓਦੋਂ ਤੋਂ ਤੁਸਾਂ ਸ਼ਾਸਤ੍ਰ ਤਿਆਗ ਦਿਤੇ ਹਨ। ਕ੍ਰਿਸ਼ਨ ਜੀ ਨੇ ਆਖਿਆ ਮੈਂ ਸ਼ਾਸਤ੍ਰ ਨਹੀ ਫੜਨੇ। ਦੁਰਯੋਧਨ ਨੇ ਕਿਹਾ ਮੈਨੂੰ ਚਾਰ ਖੂਹਣੀ ਸੈਨਾ ਦੇ ਦਿਓ। ਫਿਰ ਅਰਜਨ ਨੂੰ ਪੁਛਿਆ ਕਿ 'ਤੂੰ ਕੀ ਚਾਹੁੰਦਾ ਹੈ' ਉਸ ਉਤਰ ਦਿੱਤਾ ਕਿ ਮਹਾਰਾਜ! ਮੈਨੂੰ ਸੈਨਾ ਦੀ ਲੋੜ ਨਹੀ ਤੁਸੀ ਆਪ ਮੇਰੀ ਤਰਫ਼ ਹੋਵੋ।

ਜਦੋਂ ਦੋਵੇਂ ਘਰ ਗਏ ਤਾਂ ਭੀਖਮ ਪਿਤਾਮਾ ਨੇ ਦੁਰਯੋਧਨ ਤੋਂ ਪੁਛਿਆ ਕਿ ਕ੍ਰਿਸ਼ਨ ਜੀ ਤੋਂ ਕਿਤਨੀ ਸਹਾਇਤਾ ਮਿਲੀ ਹੈ। ਤਾਂ ਉਸਨੇ ਕਿਹਾ ਚਾਰ ਖੂਹਣੀ ਸੈਨਾ ਲਿਆਇਆ ਹਾਂ ਅਤੇ ਅਰਜੁਨ ਕ੍ਰਿਸ਼ਨ ਜੀ ਨੂੰ ਲਿਆਇਆ ਹੈ, ਤਾਂ ਭੀਸ਼ਮ ਪਿਤਾਮਾ ਕਹਿਣ ਲਗਾ ਕਿ ਤੂੰ ਕ੍ਰਿਸ਼ਨ ਜੀ ਨੂੰ ਕਿਉਂ ਨਹੀ ਲਿਆਇਆ। ਜਿਤ ਉਸ ਪਾਸੇ ਹੋਵੇਗੀ ਜਿਸ ਪਾਸੇ ਸ੍ਰੀ ਕ੍ਰਿਸ਼ਨ ਜੀ ਹੋਣਗੇ। ਤਾਂ ਦੁਰਯੋਧਨ ਨੇ ਕਿਹਾ ਕਿ ਕ੍ਰਿਸ਼ਨ ਜੀ ਨੇ ਤਾਂ ਸ਼ਾਸਤ੍ਰ ਤਿਆਗ ਦਿਤੇ ਹਨ।

ਜਦੋਂ ਅਰਜਨ ਅਤੇ ਭੀਸ਼ਮ ਪਿਤਾਮਾ ਦਾ ਯੁੱਧ ਸੁਰੂ ਹੋਇਆ ਤਾਂ ਭੀਖਮ ਪਿਤਾਮਾਂ ਨੇ ਇਹੋ ਜਿਹੇ ਬਾਣ ਮਾਰੇ ਜਿਸ ਨਾਲ ਅਰਜਨ ਦੇ ਰਥ ਨੂੰ ਛੇਕ ਹੋ ਗਿਆ। ਅਰਜਨ ਬਹੁਤ ਵਿਆਕਲ ਹੋਇਆ ਤਦ ਅਰਜਨ ਨੇ ਕਿਹਾ ਕ੍ਰਿਸ਼ਨ ਜੀ! ਆਪ ਸਾਡੀ ਰਖਿਆ ਕਰੋ ਤਦ ਕ੍ਰਿਸ਼ਨ ਜੀ ਨੇ ਰਥ ਤੋਂ ਉਤਰ ਕੇ ਰਥ ਦੇ ਪਹੀਏ ਨੂੰ ਪਕੜਿਆ। ਭੀਖਮ ਪਿਤਾਮਾ ਨੇ ਕਿਹਾ ਜੇ ਆਪ ਸਾਨੂੰ ਮਾਰੋਗੇ ਤਾਂ ਬਹੁਤ ਅਨੰਦ ਵਾਲੀ ਗਲ ਹੈ। ਅਸਾਂ ਇਹ ਵਾਰਤਾ ਕਹੀ ਸੀ ਕਿ ਅਸੀਂ ਕ੍ਰਿਸ਼ਨ ਜੀ ਨੂੰ ਸ਼ਾਸਤ੍ਰ ਫੜਾਵਾਂਗੇ ਤਾਂ ਤੇ ਇਹ ਸੁਦਰਸ਼ਨ ਚਕਰ ਸ਼ਾਸਤ੍ਰ ਹੈ ਜੋ ਆਪ ਨੇ ਪਕੜਿਆ ਹੈ। ਕ੍ਰਿਸ਼ਨ ਜੀ ਨੇ ਕਿਹਾ ਅਸਾਂ ਤੇਰੀ ਬਾਣੀ ਸਤ ਕੀਤੀ ਹੈ। ਤੁਸੀ ਮੇਰੇ ਬਹੁਤ ਪਿਆਰੇ ਭਗਤ ਹੋ। ਮੈਂ ਪ੍ਰਤਗਿਆ ਕੀਤੀ ਹੈ ਕਿ ਮੈਂ ਯੁੱਧ ਵਿਚ ਸ਼ਸਤ੍ਰ ਨਹੀ ਫੜਾਂਗਾ ਪਰ ਤੁਸਾਂ ਕਿਹਾ ਸੀ ਫੜਾਂਵਾਂਗੇ, ਸੋ ਅਸਾਂ ਤੁਹਾਡਾ ਬਚਨ ਮੰਨਿਆ ਹੈ।

ਇਸ ਤੋਂ ਇਲਾਵਾ ਸਿਖ ਇਤਿਹਾਸ ਵਿਚ 'ਭਾਈ ਬੁਧੂ ਸ਼ਾਹ ਦਾ ਆਵਾ ਕਚਾ 'ਇਹ ਸਾਖੀ ਵੀ 'ਮੇਰੀ ਬਾਂਧੀ ਭਗਤ ਛਡਾਵੈ' ਨਾਲ ਮੇਲ ਖਾਂਦੀ ਹੈ।

# ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਵਿਚ ਕੇਵਲ ਤਿੰਨ ਥਾਵਾਂ ਤੇ ਹੀ ਅਜਿਹੇ ਬਚਨ ਅੰਕਿਤ ਹਨ ਜੋ ਹਰੀ ਜੀ ਦੇ ਆਪਣੇ ਪਵਿਤਰ ਮੁਖਾਰਬਿੰਦ ਤੋਂ ਉਚਾਰੇ ਦਰਸਾਏ ਹਨ। ਭਗਤ ਨਾਮਦੇਵ ਜੀ ਦੇ ਅਨੁਭਵ ਵਿਚ ਜਿਹੜੇ ਰਬੀ ਬਚਨ ਉਤਰੇ , ਆਪ ਜੀ ਨੇ ਜਗਿਆਸੂਆਂ ਦੀ ਜਾਣਕਾਰੀ ਲਈ ਦਰਜ ਕਰ ਦਿੱਤੇ ਹਨ:-

**੧. ਸਭਿ ਘਟ ਮੇਰੇ ਹਉ ਸਭਨਾ ਅੰਦਰਿ, ਜਿਸਹਿ ਖੁਆਈ ਤਿਸੁ ਕਉਣੁ ਕਹੈ॥**
**ਜਿਸਹਿ ਦਿਖਾਲਾ ਵਾਟੜੀ, ਤਿਸਹਿ ਭੁਲਾਵੈ ਕਉਣੁ॥**
**ਜਿਸਹਿ ਭੁਲਾਈ ਪੰਧ ਸਿਰਿ, ਤਿਸਹਿ ਦਿਖਾਵੈ ਕਉਣੁ॥** [ਪੰ. ੯੫੨

੨. ਕਹਹਿ ਤ ਧਰਣਿ ਇਕੋਡੀ ਕਰਉ॥ ਕਹਹਿ ਤ ਲੇ ਕਰਿ ਊਪਰਿ ਧਰਉ॥੧੭॥
ਕਹਹਿ ਤ ਮੁਈ ਗਊ ਦੇਉ ਜੀਆਇ॥ ਸਭੁ ਕੋਈ ਦੇਖੈ ਪਤੀਆਇ॥੧੮॥ [ਪੰ. ੧੧੬੬

੩. ਦਾਸ ਅਨਿੰਨ ਮੇਰੋ ਨਿਜ ਰੂਪ ॥ ਦਰਸਨ ਨਿਮਖ ਤਾਪ ਤ੍ਰਈ ਮੋਚਨ,
ਪਰਸਤ, ਮੁਕਤਿ ਕਰਤ ਗ੍ਰਿਹ ਕੂਪ॥੧॥ਰਹਾਉ॥ [ਪੰ. ੧੨੫੨

ਇਸ ਸ਼ਬਦ ਵਿਚ ਹਰੀ ਦੇ ਮੂੰਹੋਂ ਭਗਤਾਂ ਦੀ ਵਡਿਆਈ ਨੂੰ ਨਿਰੂਪਣ ਕਰਵਾਇਆ ਹੈ ਕਿ ਹਰੀ ਆਪ ਭਗਤਾਂ ਦੇ ਪ੍ਰੇਮ ਦੇ ਵਸ ਹੁੰਦਾ ਹੈ। ਉਨ੍ਹਾਂ ਦਾ ਕਹਿਆ ਕਦੇ ਨਹੀ ਮੋੜਦਾ। ਗੁਰਵਾਕ ਹਨ:-

੧. ਹਰਿ ਜੀਉ ਸੋਈ ਕਰਹਿ, ਜਿ ਭਗਤ ਤੇਰੇ ਜਾਚਹਿ, ਏਹੁ ਤੇਰਾ ਬਿਰਦੁ॥ [ਪੰ.੪੦੬

੨. ਤੂ ਭਗਤਾ ਕੈ ਵਸਿ, ਭਗਤਾ ਤਾਣੁ ਤੇਰਾ॥ [ਪੰ. ੯੬੨

# ਜੀਵਨ ਦਰਸ਼ਨ

## (ਭਗਤ ਪਰਮਾਨੰਦ ਜੀ)

'ਸ਼ਬਦਾਰਥ' ਵਿਚ ਭਗਤ ਪਰਮਾਨੰਦ ਜੀ ਨੂੰ ਬਾਰਸੀ, ਜ਼ਿਲਾ ਸ਼ੋਲਾਪੁਰ ਦਾ ਵਸਨੀਕ ਦਸਣ ਤੋਂ ਸਿਵਾਏ ਹੋਰ ਕੁਝ ਨਹੀ ਲਿਖਿਆ। ਭਗਤ ਜੀ ਦਾ ਕੇਵਲ ਇਕ ਸ਼ਬਦ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਹਿੰਦੀ ਦੇ ਅਸਟ ਛਾਪੇ ਵਾਲੇ ਕਵੀਆਂ ਵਿਚ ਜਿਸ ਪਰਮਾਨੰਦ ਦਾ ਜ਼ਿਕਰ ਹੈ ਉਹ ਇਹ ਭਗਤ ਕਵੀ ਸਨ। ਇਹ ਪਰਮਾਨੰਦ ਦਾਸ (੧੪੮੩-੧੫੯੮) ਦਾਨ ਕੁਬਜ ਬ੍ਰਾਹਮਣ ਮੱਲ ਤੇ ਕਨੌਜ ਦੇ ਰਹਿਣ ਵਾਲੇ ਸਨ। ਆਪ ਜੀ ਨੇ ਸੁਆਮੀ ਵਲੱਭਚਾਰਯ ਤੋਂ ਸਿਖਿਆ ਪ੍ਰਾਪਤੀ ਕੀਤੀ ਤੇ ਚੰਗੇ ਵੈਸ਼ਨਵ ਭਗਤ ਹੋਏ। ਇਹ ਬ੍ਰਿਜਭਾਸ਼ਾ ਦੇ ਵੀ ਚੰਗੇ ਕਵੀ ਸਨ। ਇਹਨਾ ਦਾ ਰਚਿਆ ਗ੍ਰੰਥ 'ਪਰਮਾਨੰਦ ਸਾਗਰ' ਪ੍ਰਸਿਧ ਹੈ।

ਭਗਤ ਪਰਮਾਨੰਦ ਜੀ ਕ੍ਰਿਸ਼ਨ ਦੇ ਭਗਤ ਸਨ। ਜਿਸ ਕਰਕੇ ਆਪ ਦੇ ਰਚੇ ਕਾਵ ਵਿਚ ਪ੍ਰੇਮਾ ਭਗਤੀ ਤੇ ਜ਼ੋਰ ਦਿੱਤਾ ਗਿਆ। ਆਪ ਬਾਰੇ ਇਹ ਵੀ ਲਿਖਿਆ ਮਿਲਦਾ ਹੈ ਕਿ ਇਹ ਇਕ ਦਿਨ ਵਿਚ ਸਤ ਸੌ ਵਾਰ ਡੰਡੌਤ ਕਰਿਆ ਕਰਦੇ ਸਨ ਆਪਣੇ ਆਪ ਨੂੰ ਸਾਰੰਗ ਜਾਂ ਚਾਤ੍ਰਿਕ ਸਦਾਉਂਦੇ ਸਨ। ਸੋ, ਆਪ ਬਾਰੇ ਨਿਸ਼ਚੇ ਨਾਲ ਨਿਰਣਾ ਕਰਨਾ ਕਠਿਨ ਹੈ ਕਿਉਂਕਿ ਪਰਮਾਨੰਦ ਕਈ ਹੋਏ ਹਨ। ਭਗਤ ਮਾਲ ਵਿਚ ਚਾਰ ਪਰਮਾਨੰਦ ਹੋਣ ਦਾ ਉਲੇਖ ਮਿਲਦਾ ਹੈ।

ਗਿਆਨੀ ਗੁਰਦਿੱਤ ਸਿੰਘ ਕਰਤਾ 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ' (ਭਗਤ ਬਾਣੀ ਭਾਗ) ਨੇ ਜੋ ਤੱਤ ਕਢਿਆ ਹੈ, ਉਹ ਇਸ ਤਰ੍ਹਾਂ ਹੈ:-

"ਪਰਮਾਨੰਦ ਜੀ ਬਾਰੇ ਇਹ ਸੌਖਿਆ ਹੀ ਨਹੀ ਕਿਹਾ ਜਾ ਸਕਦਾ ਕਿ ਇਹ ਅਸਟ ਛਾਪ ਕਵੀਆਂ ਵਿਚੋਂ ਇਕ ਸਨ, ਜਿਵੇਂ ਪ੍ਰਚਲਤ ਮਾਨਤਾ ਅਨੁਸਾਰ ਭਗਤਾਂ ਬਾਰੇ ਗ੍ਰੰਥਾਂ ਦੇ ਲੇਖਕ ਸਰਲਤਾ ਨਾਲ ਕਹਿੰਦੇ ਰਹੇ ਹਨ, ਕਿ ਇਸ ਪਰਮਾਨੰਦ ਦਾ ਹੀ ਗੁਰੂ ਗ੍ਰੰਥ ਸਾਹਿਬ ਦੇ ਸਾਰੰਗ ਵਿਚ ਪਦਾ ਹੈ।..........

ਇਸ ਪਦੇ ਦਾ ਵਿਸ਼ਾ, ਸਵੈ ਸਿਖਿਆ ਰਾਹੀ ਉਸਾਰੂ ਖਿਆਲਾਂ ਨੂੰ ਸਾਂਝੇ ਕਰਨਾ ਹੈ। ਪਹਿਲਾਂ ਨੈਤਿਕ ਗੁਣਾਂ ਦੀ ਕਦਰ ਕਰਨ ਵਲੋਂ ਬੇਪ੍ਰਵਾਹ ਰਹਿਣ ਕਾਰਨ ਆਪਣੇ ਆਪ ਨੂੰ ਕੋਸਿਆ ਹੈ। ਵੱਡੀ ਚੋਟ ਮਾਰੀ ਹੈ, ਤੇਰੇ ਅੰਦਰ ਭਗਤੀ ਕਿਉਂ ਨਹੀ ਉਪਜੀ। ਕਾਮ ਨਹੀ ਬਿਸਰਿਆ। ਕ੍ਰੋਧ ਨਹੀ ਬਿਸਰਿਆ, ਪਰਾਈ ਨਿੰਦਾ ਮੂੰਹ ਤੇ ਨਹੀ ਛੁਟੀ, ਜੇ ਕਿਸੇ ਦੀ ਸੇਵਾ ਕਦੇ ਕਿਸੇ ਤਰ੍ਹਾਂ ਕੀਤੀ ਭੀ ਸੀ ਏਨ੍ਹਾਂ ਕੁਕਰਮਾਂ ਕਰਕੇ ਉਹ ਭੀ ਨਿਸਫਲ ਜਾਂਦੀ ਰਹੀ ਹੈ। ਧਰਮ ਪੁਸਤਕ, ਪੁਰਾਣ ਆਦਿਕ ਪੜ੍ਹਨ ਦਾ ਕੀ ਏਹੋ ਲਾਭ ਹੈ? ਪਰਾਏ ਘਰਾਂ ਨੂੰ ਤਕਣਾ ਤੇ ਲੁੱਟਣਾ, ਅਪ੍ਰਾਧ ਕਰਨੇ ਲੋਕਾਂ ਦਾ ਧਨ ਮਾਲ ਲੁੱਟਣ ਦਾ ਜੋ ਕੰਮ ਕਰਦਾ ਰਿਹਾ ਹੈ ਏਸੇ ਕਾਰਨ ਪ੍ਰਲੋਕ ਵਿਚ ਅਪਕੀਰਤ ਤੇ ਅਪਜਸ ਖੱਟ ਰਿਹਾ ਹੈ। ਹਿੰਸਾ (ਤੇਰੇ) ਮਨੋਂ ਛੁਟੀ ਨਹੀ ਜੀਆ ਦਇਆ ਪਾਲੀ ਨਹੀ। ਸਭਨਾਂ ਤੋਂ ਮੁਖ ਕੰਮ ਜੋ ਕਰਨ ਵਾਲਾ ਸੀ, ਉਹ ਸੀ ਸਾਧੂ ਦੀ ਸੰਗਤ ਵਿਚ ਮਿਲਕੇ ਆਪਣੇ ਆਪ ਨੂੰ ਪਵਿਤਰ ਪੁਨੀਤ ਕਰਨਾ। ਹਰੀ ਦੀ ਜਸ ਭਰੀ ਕਥਾ ਦਾ ਸੁਣਨਾ, ਜਿਸ ਤੋਂ ਬੇਪ੍ਰਵਾਹ ਅਤੇ ਵਿਰਵਾ ਰਿਹਾ ਹੈਂ।

ਸਭ ਕੰਮਾਂ ਅਤੇ ਸਤਿ ਸੰਗਤ ਵਿਚ ਜਾਕੇ ਪਵਿਤ੍ਰ ਆਚਰਨ ਬਨਾਉਣ ਵਾਲੀ ਹਰ ਕਥਾ ਸੁਨਣ ਲਈਂ ਪ੍ਰੇਰਨਾ ਇਸ ਪਦੇ ਦਾ ਮੁਖ ਵਿਸ਼ਾ ਹੈ।

ਰਾਮਾਨੰਦ, ਪਦੇ ਵਿਚ ਕ੍ਰਿਸ਼ਨ ਭਗਤੀ ਵਲ ਸੰਕੇਤ ਮਾਤਰ ਨਹੀ। ਨਾਹੀ ਠਾਕਰ ਪੂਜਾ ਦਾ ਉਲੇਖ ਹੈ ਕਿਸੇ ਦੇਵੀ ਦੇਵ ਦੀ ਕੋਈ ਚਰਚਾ ਭੀ ਨਹੀ। ਜੀਅ ਦਇਆ ਦੀ ਚਰਚਾ ਹੈ। ਸਾਧ ਸੰਗਤ ਵਿਚ ਪੁਜਕੇ ਪਵਿੱਤਰ ਪੁਨੀਤ ਕਥਾ ਸੁਣਨ ਦੀ 'ਚਾਲੀ' ਚਲਣ ਦਾ ਉਪਦੇਸ਼ ਹੈ।

ਇਹ ਪਰਮਾਨੰਦ ਜੀ ਅਤੇ ਮਦਨ ਮੋਹਨ ਸੂਰਦਾਸ, ਅਕਬਰ ਦੇ ਸਮੇਂ ਦੇ ਅਜੇਹੇ ਭਗਤ ਸਨ, ਜੋ ਮੀਰਾ ਅਤੇ 'ਸੂਰਦਾਸ ਵਾਂਗ ਕ੍ਰਿਸ਼ਨ ਭਗਤ ਨਹੀਂ ਸਨ। ਅਵਤਾਰ ਪ੍ਰਸਤੀ ਤੋਂ ਉਚੇ ਹੋਏ ਭਗਤ ਸਨ। ਇਹ ਸਾਧੂ ਦੀ ਸੰਗਤ ਹਰਿ ਕੇ ਲੋਕਾਂ ਨਾਲ ਪ੍ਰੀਚਯ ਪਾਉਣ ਵਾਲੀਆਂ ਹਸਤੀਆਂ ਸਨ। ਜੋ 'ਗੁਰੂ ਦੀ ਛੋਹ ਗੁਰਮਤ ਅਤੇ ਗੁਰੂ ਸੰਗਤ ਦੀ ਕ੍ਰਿਪਾ ਦਾ ਹੀ ਫਲ ਸੀ। ਸੰਭਵ ਹੈ, ਇਹ ਭਗਤ ਜਨ ਗੁਰੂ ਅਮਰਦਾਸ ਜੀ ਦੀ ਛੋਹ ਨਾਲ ਗੁਰਮਤ ਮੰਡਲ ਵਿਚ ਆਏ। ਗੁਰੂ ਅਮਰਦਾਸ ਜੀ ਜਦੋਂ ਵੈਸ਼ਣਵ ਸਨ, ਉਸ ਵੇਲੇ ਤੋਂ ਉਨ੍ਹਾਂ ਦੇ ਜਾਣੂ ਹੋਣਗੇ। ਉਨ੍ਹਾਂ ਦੀ ਛੋਹ ਕਾਰਨ ਹੀ, ਜਿਵੇਂ ਗੁਰੂ ਅਮਰਦਾਸ ਜੀ ਵੈਸ਼ਣਵ ਤੋਂ ਗੁਰੂ ਬਣੇ ਸਨ ਪਰਮਾਨੰਦ ਜੀ, ਅਤੇ ਦੂਜੇ ਭਗਤ ਗੁਰੂਮਤ ਦੇ ਧਾਰਨੀ ਬਣੇ। ਜਿਸ ਕਾਰਨ ਇਨ੍ਹਾਂ ਦਾ ਪਦ ਪ੍ਰਵਾਨ ਹੋਇਆ।

**ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ।**

**ਸਾਰੰਗ॥ ੧ੴ ਸਤਿਗੁਰ ਪ੍ਰਸਾਦਿ ॥ ਤੈ ਨਰ, ਕਿਆ ਪੁਰਾਨੁ ਸੁਨਿ ਕੀਨਾ॥ ਅਨਪਾਵਨੀ ਭਗਤਿ ਨਹੀ ਉਪਜੀ, ਭੂਖੈ ਦਾਨੁ ਨ ਦੀਨਾ॥੧॥ਰਹਾਉ॥ ਕਾਮੁ ਨ ਬਿਸਰਿਓ, ਕ੍ਰੋਧੁ ਨ ਬਿਸਰਿਓ, ਲੋਭੁ ਨ ਛੂਟਿਓ ਦੇਵਾ॥ ਪਰਨਿੰਦਾ ਮੁਖ ਤੇ ਨਹੀ ਛੂਟੀ, ਨਿਫਲ ਭਈ ਸਭ ਸੇਵਾ॥੧॥ ਬਾਟ ਪਾਰਿ ਘਰੁ ਮੂਸਿ ਬਿਰਾਨੋ, ਪੇਟੁ ਭਰੈ ਅਪ੍ਰਾਧੀ॥ ਜਿਹਿ ਪਰਲੋਕ ਜਾਇ ਅਪਕੀਰਤਿ, ਸੋਈ ਅਬਿਦਿਆ ਸਾਧੀ॥੨॥**

**ਹਿੰਸਾ ਤਉ ਮਨ ਤੇ ਨਹੀ ਛੂਟੀ, ਜੀਅ ਦਇਆ ਨਹੀ ਪਾਲੀ॥ ਪਰਮਾਨੰਦ ਸਾਧ ਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ॥੩॥੧॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ, ਨਹੀ।

**ਪਦ ਅਰਥ:** ਤੈ ਨਰ-ਹੇ ਮਨੁੱਖ! ਤੂੰ। ਸੁਨਿ-ਸੁਣ ਕੇ। ਅਨਪਾਵਨੀ-ਅਨਪਾਯਿਨੀ। ਵਿ.ਨਾ ਹੋਵੈ ਅਪਾਯ (ਨਾਸ਼) ਜਿਸ ਦਾ। ਅਚਲ, ਦ੍ਰਿੜ (ਮ.ਕੋ.)। ਭਗਤਿ-ਭਗਤੀ। ਨਹੀ ਉਪਜੀ-ਪੈਦਾ ਨਹੀਂ ਹੋਈ।੧।ਰਹਾਉ। ਨ ਛੂਟਿਓ-ਨਹੀ ਛੁਟਿਆ, ਮੁਕਿਆ। ਦੇਵਾ-ਹੇ ਪ੍ਰਕਾਸ਼ ਰੂਪ ਪ੍ਰਭੂ!। ਪਰਨਿੰਦਾ-ਪਰਾਈ। ਮੁਖ ਤੇ-ਮੂੰਹ ਚੋਂ। ਨਿਫਲ-ਵਿਅਰਥ।੧।

ਬਾਟ ਪਾਰਿ-ਰਾਹ ਮਾਰ ਕੇ। ਮੂਸਿ-ਲੁਟ ਕੇ। ਬਿਰਾਨੋ-ਬਿਗਾਨਾ। ਅਪਰਾਧੀ-ਪਾਪੀ। ਜਿਹਿ-ਜਿਸ (ਕੰਮ) ਕਰਕੇ। ਪਰਲੋਕ ਜਾਇ-ਪਰਲੋਕ ਜਾ ਕੇ। ਅਪਕੀਰਤਿ-ਬਦਨਾਮੀ। ਅਬਿਦਿਆ-ਅਗਿਆਨਤਾ।੨।

ਹਿੰਸਾ-ਨਿਰਦੈਤਾ। ਜੀਅ ਦਇਆ-ਜੀਆਂ ਨਾਲ ਪਿਆਰ।੩।

**ਅਰਥ:** ਹੇ ਜੀਵ! ਤੂੰ ਪੁਰਾਣ ਧਰਮ ਸ਼ਾਸਤਰ ਸੁਣ ਕੇ ਕੀ ਖਟਿਆ ਹੈ? (ਤੇਰੇ ਅੰਦਰ) ਨਾਹ ਤਾਂ ਅਟਲ ਪ੍ਰਭੂ ਦੀ ਭਗਤੀ ਪੈਦਾ ਹੋਈ ਹੈ ਨਾ ਤੂੰ ਕਿਸੇ ਭੁਖੇ ਨੂੰ ਦਾਨ ਦਿਤਾ ਹੈ।੧।ਰਹਾਉ।

(ਹੇ ਜੀਵ!) ਨਾ (ਤੇਰੇ ਅੰਦਰੋਂ) ਕਾਮ-ਵਾਸ਼ਨਾ ਗਈ, ਨਾ ਕ੍ਰੋਧ ਭੁਲਿਆ, ਨਾਹ ਲੋਭ ਖਤਮ ਹੋਇਆ। ਪਰਾਈ ਨਿੰਦਾ (ਕਰਨੀ ਵੀ ਤੇਰੇ) ਮੂੰਹੋ ਨਹੀ ਗਈ, (ਜਿਸ ਕਰਕੇ) ਸਾਰੀ ਕੀਤੀ ਸੇਵਾ (ਮਿਹਨਤ) ਵਿਅਰਥ ਹੋ ਗਈ।੧।

ਪਾਪੀ (ਜੀਵ) ਰਾਹ ਜ਼ਨੀ ਕਰਕੇ ਪਰਾਏ ਘਰ ਲੁੱਟ ਕੇ ਆਪਣਾ ਪੇਟ ਭਰਦਾ ਰਿਹਾ। ਜਿਸ (ਕੰਮ) ਨਾਲ ਪਰਲੋਕ ਵਿਚ ਬਦਨਾਮੀ (ਮਿਲਦੀ ਹੋਵੇ, ਇਸ ਨੇ) ਉਹੀ ਮੂਰਖਤਾ ਕੀਤੀ।੨।

(ਭਗਤ) ਪਰਮਾਨੰਦ ਜੀ (ਆਖਦੇ ਹਨ ਕਿ ਹੇ ਜੀਵ! ਧਰਮ ਗ੍ਰੰਥ ਪੜ੍ਹ ਕੇ ਵੀ) ਤੇਰੇ ਦਿਲ ਵਿਚੋਂ ਨਿਰਦੈਤਾ ਦੂਰ ਨਹੀ ਹੋਈ ਅਤੇ ਤੂੰ ਜੀਆਂ ਨਾਲ ਪਿਆਰ ਭਰਿਆ ਸਲੂਕ ਨਹੀ ਕੀਤਾ (ਭਾਵ ਧਾਰਮਿਕ ਸਿਖਿਆ ਦੀ ਪਾਲਨਾ ਨਹੀ ਕੀਤੀ ਅਤੇ) ਨਾ ਹੀ ਸੰਗਤ ਨਾਲ ਪਿਆਰ ਕਰਕੇ (ਕਦੇ) ਪਵਿੱਤਰ ਕਥਾ ਹੀ ਚਲਾਈ।੩।੧।੬।

## ਸਾਰੰਸ਼ ਅਤੇ ਸਿਧਾਂਤ

ਪ੍ਰੋ. ਸਾਹਿਬ ਸਿੰਘ ਜੀ ਨੇ 'ਦਰਪਣ' ਵਿਚ ਭਗਤ ਬਾਣੀ ਦੇ ਵਿਰੋਧੀ ਦਾ ਨਾ ਨਹੀ ਦਿਤਾ ਪਰ ਉਸ ਦੀ ਰਚਨਾ ਚੋਂ ਹੇਠ ਲਿਖੀ ਟੂਕ ਦਿਤੀ ਹੈ:-

"ਇਕ ਸ਼ਬਦ ਸਾਰੰਗ ਰਾਗ ਅੰਦਰ ਛਾਪੇ ਦੀ ਮੌਜੂਦਾ ਬੀੜ ਅੰਦਰ ਪੜ੍ਹਨ ਵਿਚ ਆਉਂਦਾ ਹੈ, ਜੋ ਵੈਸ਼ਨੋਮਤ ਦੇ ਬਿਲਕੁਲ ਅਨੁਕੂਲ ਹੈ, ਪਰ ਗੁਰਮਤਿ ਵੈਸ਼ਨੋ ਮਤ ਦਾ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕਰਦੀ ਹੈ। ਭਗਤ ਜੀ ਫੁਰਮਾਂਦੇ ਹਨ:-

**ਹਿੰਸਾ ਤਉ ਮਨ ਤੇ ਨਹੀ ਛੂਟੀ, ਜੀਅ ਦਇਆ ਨਹੀ ਪਾਲੀ॥**
**ਪਰਮਾਨੰਦ ਸਾਧ ਸੰਗਤਿ ਮਿਲਿ, ਕਥਾ, ਪੁਨੀਤ ਨ ਚਾਲੀ॥**

ਇਹ ਮਰਯਾਦਾ ਵੈਸ਼ਨਵ ਅਤੇ ਜੈਨਮਤ ਵਾਲਿਆਂ ਦੀ ਹੈ, ਗੁਰਮਤਿ ਇਸ ਸਿਧਾਂਤ ਦਾ ਖੰਡਨ ਕਰਦੀ ਹੈ। ਸਿਖ ਧਰਮ ਜੀਵ-ਹਿੰਸਾ ਜਾਂ ਅਹਿੰਸਾ ਦਾ ਪ੍ਰਚਾਰਕ ਨਹੀ ਹੈ, ਗੁਰੂ ਦਾ ਮਤ ਰਾਜ-ਜੋਗ ਹੈ, ਖੜਗਧਾਰੀ ਹੋਣਾ ਸਿਖ ਦਾ ਧਰਮ ਹੈ। ਜੀਵ-ਅਹਿੰਸਾ ਵੈਸ਼ਨਵਾਂ ਜੈਨੀਆਂ ਬੋਧੀਆਂ ਦੇ ਧਾਰਮਿਕ ਨੇਮ ਹਨ।"

ਆਪਣੇ ਵੀਚਾਰ ਪ੍ਰਗਟ ਕਰਦੇ ਹੋਏ ਪ੍ਰੋ. ਸਾਹਿਬ ਸਿੰਘ ਜੀ ਲਿਖਦੇ ਹਨ:-

"ਵਿਰੋਧੀ ਵੀਰ ਨੇ ਸ਼ਬਦ ਵਿਚ ਸਿਰਫ਼ ਉਤਨਾ ਹੀ ਹਿੱਸਾ ਲਿਆ ਹੈ, ਜਿਸ ਨਾਲ ਕਿਸੇ ਪਾਠਕ ਨੂੰ ਭੁਲੇਖਾ ਪੈ ਸਕੇ। ਸਗੋਂ ਇਸ ਗਲੋਂ ਭੀ ਰਤਾ ਉਕਾਈ ਹੀ ਖਾ ਗਏ ਹਨ। ਸਿਰਫ਼ ਇਕ ਤੁਕ ਲੈਣੀ ਸੀ, ਦੂਜੀ ਤੁਕ ਤਾਂ ਉਹਨਾਂ ਦੀ ਮਦਦ ਨਹੀ ਕਰਦੀ।

ਲਫ਼ਜ 'ਹਿੰਸਾ' ਅਤੇ 'ਜੀਅ ਦਇਆ' ਦਾ ਅਰਥ ਕਰਨ ਵੇਲੇ ਕਾਹਲੀ ਤੋਂ ਕੰਮ ਲਿਆ ਗਿਆ ਹੈ। ਸਾਰੇ ਸ਼ਬਦ ਨੂੰ ਰਤਾ ਗਹੁ ਨਾਲ ਪੜ੍ਹੋ ਭਗਤ ਜੀ ਆਖਦੇ ਹਨ- ਜੇ ਪਰਮਾਤਮਾ ਅਤੇ ਪਰਮਾਤਮਾ ਦੇ ਪੈਦਾ ਕੀਤੇ ਬੰਦਿਆਂ ਨਾਲ ਪਿਆਰ ਨਹੀ ਬਣਿਆ ਤਾਂ ਧਰਮ ਪੁਸਤਕ ਪੜ੍ਹਨ ਤੋਂ ਕੋਈ ਲਾਭ ਨਹੀ ਖੱਟਿਆ"।

ਅਗਾਹ ਭੀ ਸਾਰੇ ਸ਼ਬਦ ਵਿਚ ਇਸੇ ਖਿਆਲ ਦੀ ਵਿਆਖਿਆ ਹੈ, ਇਥੇ ਲਫ਼ਜ਼ 'ਹਿੰਸਾ' ਦਾ ਅਰਥ ਹੈ 'ਨਿਰਦਇਤਾ' ਅਤੇ 'ਜੀਅ ਦਇਆ' ਦਾ ਅਰਥ ਹੈ ਖਲਕਤਿ ਨਾਲ ਪਿਆਰ'।

ਇਸ ਸ਼ਬਦ ਦਾ ਇਹ ਭਾਵ ਹੈ ਕਿ ਪੁਰਾਣ ਆਦਿ ਦੀਆਂ ਕਲਪਨਾਤਮਕ ਕਥਾਵਾਂ ਤੇ ਕਹਾਣੀਆਂ ਸੁਣਨ ਨਾਲ ਧਾਰਮਿਕ ਜੀਵਨ ਉਚਾ ਨਹੀ ਬਣਦਾ। ਦ੍ਰਿੜ ਵਿਸ਼ਵਾਸ਼ ਨਾਲ ਪ੍ਰੇਮਾ-ਭਗਤੀ ਕੀਤਿਆਂ ਹੀ ਪਾਪਾਂ ਵਾਲੀ ਵਾਦੀ ਖਹਿੜਾ ਛੱਡਦੀ ਹੈ ਤੇ ਦਇਆ ਵਾਲੀ ਰਹਿਣੀ ਹਿਰਦੇ ਵਿਚ ਟਿਕਦੀ ਹੈ। ਇਹ ਰਹਿਣੀ ਸਾਧ ਸੰਗਤ ਨਾਲ ਮਿਲ ਕੇ ਹਰੀ ਜਸ ਕਰਨ ਨਾਲ ਹੀ ਬਣਦੀ ਹੈ। ਭਗਤ ਜੀ ਨੇ ਮਨ ਦੀਆਂ ਵਾਗਾਂ ਨੂੰ ਚੰਗੀ ਤਰ੍ਹਾਂ ਖਿਚਦੇ ਹੋਏ ਆਖਿਆ ਹੈ:-

**ਹਿੰਸਾ ਤਉ ਮਨ ਤੇ ਨਹੀ ਛੂਟੀ, ਜੀਅ ਦਇਆ ਨਹੀ ਪਾਲੀ॥**
**ਪਰਮਾਨੰਦ ਸਾਧਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ॥**

ਹਿੰਸਾ ਤੇ ਦਇਆ ਦਾ ਪਰਸਪਰ ਕੋਈ ਮੇਲ ਨਹੀਂ। ਭਗਤ ਕਬੀਰ ਜੀ ਦੇ ਹੋਰ ਬਚਨਾਂ ਤੋਂ ਵੀ ਸਾਨੂੰ ਸੁੰਦਰ ਸੇਧ ਮਿਲਦੀ ਹੈ:-

**ਕਬੀਰ ਜਹਾ ਗਿਆਨੁ ਤਹ ਧਰਮੁ ਹੈ, ਜਹਾ ਝੂਠੁ ਤਹ ਪਾਪੁ॥**
**ਜਹਾ ਲੋਭੁ ਤਹ ਕਾਲੁ ਹੈ, ਜਹਾ ਖਿਮਾ ਤਹ ਆਪਿ॥** [ਪੰ. ੧੩੭੨

## ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥

**ਅਰਥ:** ਹੇ ਮਨ! ਤੂੰ ਪਰਮਾਤਮਾ ਤੋਂ ਬੇਮੁਖ ਹੋਏ ਮਨੁੱਖਾਂ ਦਾ ਸੰਗ ਸਾਥ ਛਡ ਦੇ।

# ਜੀਵਨ ਭਗਤ ਸੂਰਦਾਸ ਜੀ

ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਭਗਤ ਸੂਰਦਾਸ ਜੀ ਦੇ ਜੀਵਨ ਬਾਰੇ ਸੰਖੇਪ ਜਿਹੇ ਵਿਚਾਰ ਇਉਂ ਦਰਜ ਕੀਤੇ ਹਨ:-

ਵ੍ਰਜਵਾਸੀ ਬਾਬਾ ਰਾਮਦਾਸ ਬ੍ਰਾਹਮਣ ਦਾ ਪੁਤ੍ਰ, ਜੋ ਸੰਮਤ ੧੫੪੦ ਵਿਚ ਜਨਮਿਆ ਅਰ ਵੱਲਭਚਾਰਯ ਦਾ ਸਿੱਖ ਹੋ ਕੇ ਕ੍ਰਿਸ਼ਨਭਗਤੀ ਵਿਚ ਅਵਸਥਾ ਵਿਤਾਈ। ਇਸ ਮਹਾਤਮਾ ਭਗਤ ਕਵਿ ਨੇ 'ਸੂਰ ਸਾਗਰ' ਗ੍ਰੰਥ ਰਚਿਆ ਹੈ, ਜਿਸ ਦੇ ਸੁੰਦਰ ਪੱਦ ਵੈਸ਼ਨਵਾਂ ਕਰਕੇ ਅਨੇਕ ਰਾਗਾਂ ਵਿਚ ਗਾਏ ਜਾਂਦੇ ਹਨ। ਸੂਰਦਾਸ ਜੀ ਦੀ ਵ੍ਰਿਜ ਦੇ 8 ਮਹਾਂ ਕਵੀਆਂ ਵਿਚ ਗਿਣਤੀ ਹੈ, ਜਿਨ੍ਹਾਂ ਦੇ ਨਾਉ ਇਹ ਹਨ:

ਕ੍ਰਿਸ਼ਨ ਦਾਸ, ਪਰਮਾਨੰਦ, ਕੁੰਭਨਦਾਸ, ਚਤੁਰਭੁਜ, ਛੀਤ ਸ੍ਵਾਮੀ, ਨੰਦਦਾਸ, ਗੋਬਿੰਦ ਦਾਸ, ਸੂਰਦਾਸ।

ਮਦਨ ਮੋਹਨ ਬ੍ਰਾਹਮਣ, ਜਿਸ ਦਾ ਦੂਜਾ ਨਾਉ ਸੂਰਦਾਸ ਹੈ ਇਹ ਸੰਮਤ ੧੫੮੬ ਵਿਚ ਪੈਦਾ ਹੋਇਆ ਅਰ ਸੰਸਕ੍ਰਿਤ, ਹਿੰਦੀ, ਫ਼ਾਰਸੀ ਦਾ ਪੂਰਨ ਵਿਦਵਾਨ ਸੀ। ਪਹਿਲਾਂ ਇਹ ਅਕਬਰ ਦਾ ਅਹਿਲਕਾਰ ਅਵੱਧ ਦੇ ਇਲਾਕੇ ਸੰਗੀਲਾ ਦਾ ਹਾਕੀਮ ਸੀ, ਪਰ ਅੰਤ ਨੂੰ ਵੈਰਾਗ ਦਸ਼ਾ ਵਿਚ ਸਭ ਕੁਝ ਤਿਆਗ ਕੇ ਵਿਰਕਤ ਹੋ ਗਿਆ, ਅਰ ਇਸ ਨੇ ਉਮਰ ਦਾ ਬਾਕੀ ਹਿੱਸਾ ਕਰਤਾਰ ਦੇ ਸਿਮਰਨ ਵਿਚ ਬਿਤਾਇਆ।

ਸੂਰਦਾਸ ਦੀ ਸਮਾਧੀ ਕਾਸ਼ੀ ਪਾਸ ਵਿਦਯਮਾਨ ਹੈ। ਇਸੇ ਮਹਾਤਮਾ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦੇਖੀ ਜਾਂਦੀ ਹੈ। ਦੇਖੋ, ਗ੍ਰੰਥ ਸਾਹਿਬ।

ਭਾਵ ਅੰਧਾ। ਨੇਤਰਹੀਨ। ਸੂਰਦਾਸ ਭਗਤ ਨੇਤਰਹੀਨ ਸੀ, ਇਸ ਲਈ ਅੰਧੇ ਮਾਤਰ ਨੂੰ ਸਨਮਾਨ ਲਈ ਇਹ ਨਾਉ ਦਿੱਤਾ ਜਾਂਦਾ ਹੈ।

ਪੰਜਾਬੀ ਵਿਸ਼ਵ ਕੋਸ਼ (ਭਾਸ਼ਾ ਵਿਭਾਗ, ਪਟਿਆਲਾ) ਵਿਚ ਭਗਤ ਸੂਰਦਾਸ ਜੀ ਦੇ ਜੀਵਨ ਅਤੇ ਰਚਨਾਵਾਂ ਬਾਰੇ ਵਿਸਥਾਰ ਸਹਿਤ ਨੋਟ ਦਿੱਤਾ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਇਸ ਸ਼ਬਦ ਦਾ ਜ਼ਿਕਰ ਤੱਕ ਨਹੀ ਕੀਤਾ ਜਿਸ ਨਾਲ ਕਿ ਭਗਤ ਜੀ ਦੀ ਪ੍ਰਤਿਭਾ ਵਿਚ ਹੋਰ ਵਾਧਾ ਹੋਣਾ ਸੀ।

ਭਗਤ ਸੂਰਦਾਸ ਜੀ ਬਾਰੇ ਵਿਦਵਾਨਾਂ ਦੀਆਂ ਭਾਵੇਂ ਵਖਰੇ ਵਖਰੇ ਰਾਵਾਂ ਹਨ ਪਰ ਸੂਰਦਾਸ ਜੀ ਦੀ ਪ੍ਰਸਿਧ ਕ੍ਰਿਤ ਸੂਰ ਸਾਗਰ ਵਿਚੋਂ ਹੇਠ ਲਿਖਿਆ ਪਦ ਸਾਹਮਣੇ ਰਖੀਏ ਤਾਂ ਨਿਰਣੈ ਜਨਕ ਗਲ ਪ੍ਰਗਟ ਹੁੰਦੀ ਹੈ:-

**ਤਜੋ ਮਨ ਹਰਿ ਬਿਮੁਖਨ ਕੋ ਸੰਗੁ**

'ਸੂਰਸਾਗਰ' ਦੇ ਪਦਾਂ ਦੀ ਗਿਣਤੀ ਬਾਰੇ ਇਹ ਰਵਾਇਤ ਪ੍ਰਸਿਧ ਹੈ ਕਿ ਇਨ੍ਹਾਂ ਦੀ ਗਿਣਤੀ ਸਵਾ ਲਖ ਸੀ ਪਰ ਅਜ ਕਲ ਕੋਈ 5000 ਪਦ ਮਿਲਦੇ ਹਨ। 'ਕ੍ਰਿਸ਼ਨ ਲੀਲਾ' ਸੂਰ ਸਾਗਰ ਦਾ ਮੁੱਖ ਭਾਗ ਹੈ, ਬਾਕੀ ਬਿਨੈ ਦੇ ਪਦ 223 ਹਨ ਤੇ ਰਾਮਕਥਾ ਦੇ ਪਦਾਂ ਦੀ ਗਿਣਤੀ 156 ਹੈ। ਗੁਰੂ ਸਾਹਿਬ ਨੇ ਗੁਰਮਤਿ ਨਾਲ ਮੇਲ ਦੀ ਇਕ ਪੰਗਤੀ ਨੂੰ ਪਰਵਾਨ ਕੀਤਾ ਹੈ ਜੋ ਦਰਜ ਹੋ ਗਿਆ, ਇਸ ਉਤੇ ਕਿੰਤੂ ਕਰਨਾ ਠੀਕ ਨਹੀ। 'ਤਜੋ ਮਨ ਹਰਿ ਬਿਮੁਖਨ ਕੋ ਸੰਗ' ਅਤੇ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਸ਼ਬਦਾਵਲੀ ਵਿੱਚ ਰੂਪਕ ਅੰਤਰ ਹੈ, 'ਤਜੋ' 'ਛਾਡਿ' ਦਾ ਫਰਕ ਹੈ। ਹੋ ਸਕਦਾ ਹੈ ਭਗਤ ਜੀ ਨੇ 'ਛਾਡਿ ਮਨ' ਪਦ ਹੀ ਵਰਤਿਆ ਹੋਵੇ ਅਤੇ ਹਿੰਦੀ ਭਾਸ਼ਾ ਲਿਖਾਰੀ ਨੇ ਸ਼ੁੱਧੀਕਰਣ ਕਰ ਦਿੱਤਾ ਹੋਵੇ।

## ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥

**ਅਰਥ:** ਹੇ ਮਨ! ਤੂੰ ਪਰਮਾਤਮਾ ਤੋਂ ਬੇਮੁਖ ਹੋਏ ਮਨੁੱਖਾਂ ਦਾ ਸੰਗ ਸਾਥ ਛੱਡ ਦੇ।

## *ਵਿਸ਼ੇਸ਼ ਵੀਚਾਰ*

ਇਸ ਪੰਗਤੀ ਬਾਰੇ ਪਾਠ-ਭੇਦਾਂ ਦੀ ਸੂਚੀ (ਸੰਪਾਦਕ ਸ. ਰਣਧੀਰ ਸਿੰਘ, ਗਿ. ਕੁੰਦਨ ਸਿੰਘ, ਭਾਈ ਗਿਆਨ ਸਿੰਘ ਨਿਹੰਗ, ਪ੍ਰਕਾਸ਼ਕ ਸ਼੍ਰੋ.ਗੁ.ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ) ਦੇ ਪੰਨਾ ੬੬੧-੬੨ ਤੇ ਹੇਠ ਲਿਖਿਆ ਨੋਟ ਅੰਕਿਤ ਹੈ:-

(੧) ਇਹ ਬੇ ਸਿਰ-ਪੈਰ ਤੁਕ, ਅਨੇਕਾਂ ਪੁਰਾਤਨ ਲਿਖਤੀ ਗ੍ਰੰਥਾਂ ਵਿਚ ਹੈ ਈ ਨਹੀ। ਕਿਸੇ ਕਿਸੇ ਵਿੱਚ ਮਗਰੋਂ ਪਰੇਮੀਆਂ ਪੂਰਾ ਸ਼ਬਦ ਖਾਲੀ ਥਾਂ ਯਾ ਹਾਸ਼ੀਏ ਤੇ ਲਿਖ ਦਿੱਤਾ ਹੈ। ਐਪਰ ਅਗਾੜੀ ਦੱਸੇ ਗ੍ਰੰਥਾਂ ਵਿੱਚ ਮੁਖ ਲਿਖਾਰੀਆਂ ਦੇ ਹੱਥੀ ਹੀ ਲਿਖਿਆ ਮਿਲਦਾ ਹੈ। ਪੂਰਾ ਪਾਠ ਇਉਂ ਦਿੱਤਾ ਹੈ:-

**ਸਾਰੰਗ ॥ ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥ ਜਾਕੈ ਮਿਲੈ ਕਬੁਧਿ ਉਪਜਤ ਪਰਤ ਭਜਨ ਮੇ ਭੰਗੁ॥੧॥ਰਹਾਉ॥ ਕਾਂਗਾ ਕਹਾ ਕਪੂਰ ਚਰਾਵਤ ਸੁਆਨ ਨਵਾਏ ਗੰਗ॥ ਖਰ ਕਉ ਕਹਾ ਅਗੁਰਜਾ ਲੇਪਨ ਮਰਕਟ ਭੂਖਨ ਅੰਗ॥੧॥ ਪਤਤ ਪਖਾਨ ਬਾਨ ਨਹੀ ਬੇਧੇ ਰੀਤੇ ਭਏ ਨਿਖੰਗ॥ ਸੂਰਦਾਸ ਕਾਰੀ ਕਮਰੀਆ ਚਰਤ ਨ ਦੂਸਰ ਰੰਗ॥੨॥੨॥ [ਬੀੜ ਨੰਬਰ ੩੬/੧੧੭ ਵਿਚ ਰਾਗ ਦੇ ਅੰਤਿ]**

(੨) ਇਸ ਸ਼ਬਦ ਵਿਚ ਅਨੇਕਾਂ ਪਾਠ-ਭੇਦ ਤੇ ਵੱਧ ਘੱਟ ਤੁੱਕਾਂ ਵੀ ਹਨ। ਪੂਰਾ ਤੇ ਸੁੱਧ ਪਾਠ ਹਾਲਾਂ ਤੱਕ ਕਿਸੇ ਇਕ ਬੀੜ ਵਿਚ ਨਹੀ। ਬੀੜ ਨੰ. ੭, ੮/੮, ੨੬/੫੫, ੩੫/੧੧੬, ੩੯/੧੮੨, ੪੦/੨੩੬ ਤੇ ੫੪ ਵਿਚ ਰਹਾਉ ਦੀ ਦੂਜੀ ਤੁਕ ਤੇ= "ਕਹਾ ਭਏ ਪੈ ਪੀ ਪਿਆਏ ਬਿਖ ਨ ਤਜੈ ਭੁਇਅੰਗੁ ॥"= ਹੈ। ਪਰ ਇਸ ਵਿਚ ਕਈ ਪਾਠ ਫਰਕ ਨਾਲ ਲਿਖੇ ਹਨ। ਜਿਵੇਂ ਕਿ 'ਪੈ ਪੀ' ਦੀ ਥਾਂ 'ਪੀ ਪਾਨ' ਤੇ 'ਪੀ ਪਾਇ' ਆਦਿ।

ਸੋ, ਇਹ ਇਕੱਲੀ ਤੁਕ ਰਖਣੀ ਠੀਕ ਨਹੀ। ਮਿਲੇ ਤਾਂ ਸੁੱਧ ਪਾਠ ਵਾਲਾ ਸਾਰਾ ਸ਼ਬਦ ਸ਼ਾਮਲ ਕਰ ਲੈਣਾ ਚਾਹੀਦਾ ਹੈ। ਇਹ ਸ਼ਬਦ ਦਸਵੇਂ ਪਾਤਸ਼ਾਹ ਦੇ ਦਰਬਾਰੀ ਲਿਖਾਰੀ ਭਾਈ ਫਤਹ ਚੰਦ ਬਾਲ ਗੋਬਿੰਦ' ਦੇ ਲਿਖੇ 'ਸੂਰ ਸਾਗਰ' ਵਿਚ ਹੈਗਾ ਜਿਸ ਦਾ ਪਾਠ ਇਉਂ ਹੈ:-

**ਸਾਰੰਗ ॥ ਛਾਡਿ ਮਨ ਹਰਿ ਬਿਮੁਖਨ ਕੋ ਸੰਗ॥ ਕਹਾ ਭਇਓ ਪੈ ਪਾਨ ਕਰਾਏ ਬਿਖ ਨਹੀ ਤਜਤ ਭੁਅੰਗ॥੧॥ਰਹਾਓ॥ ਖਰ ਕਉ ਕਹਾ ਅਗਰਜਾ ਲੇਪਨੁ ਸੁਆਨ ਨ੍ਹਾ ਗੰਗ॥ ਕਾਗੋਂ ਕਹਾ ਕਪੂਰ ਚੁਗਾਏ ਮਰਕਟ ਭੂਖਨ ਅੰਗ॥੨॥ ਜਿਉ ਪਖਾਣ ਬਾਣ ਨਹੀ ਭੇਦਤ ਰੀਤੋ ਤ ਹੋਇ ਨਿਖੰਗ॥ ਸੂਰਦਾਸ ਜੋ ਕਾਰੀ ਕਾਮਰਿ ਚੜ੍ਹੈ ਨ ਦੂਜੋ ਰੰਗ॥੩॥੭੦੭॥ [ਸੂਰ ਸਾਗਰ' =ਪਤਿ ੭੪੩/੨੯੨੬/੨, ਸਤਰ ੨੭ ਤੋਂ ੨੯ ਤੱਕ ਬੰਦ]**

ਇਸ ਕਲੀ ਸਤਰ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਉਤੇ ਨਾ ਕਿਸੇ ਭਗਤ ਦਾ ਨਾਮ ਹੈ, ਨਾ ਮਹਲੇ ਦੀ ਮੁਹਰ ਛਾਪ ਹੈ ਅਤੇ ਨਾ ਹੀ ਇਸ ਨਾਲ ਕੋਈ ਅੰਕ ਲੱਗਾ ਹੋਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਜਿਥੇ ਲਗ ਮਾਤਰੀ ਨੇਮਾਂ ਨਾਲ ਸੁਤੰਤਰ ਰੂਪ ਵਿਚ ਦਰਜ ਹੈ, ਉਥੇ ਇਸ ਦੀ ਲਿਖਣ ਬਿਧੀ, ਸੰਕਲਨ ਬਿਧੀ ਵਖਰੀ ਹੋਣ ਕਾਰਨ ਲੇਖਕਾਂ ਟੀਕਾਕਾਰਾਂ ਅਤੇ ਵਿਦਵਾਨਾਂ ਦਾ ਇਸ ਪ੍ਰਤੀ ਪਹੁੰਚ ਆਪੋ ਆਪਣੀ ਬੁਧੀ ਅਨੁਸਾਰ ਹੋਣੀ ਸੁਭਾਵਿਕ ਹੈ।

ਭਾਵੇਂ ਪ੍ਰਾਚੀਨ ਬੀੜਾਂ ਦਾ ਲੇਖਕ ਜੀ.ਬੀ. ਸਿੰਘ ਹੋਵੇ, ਭਾਵੇਂ ਪਾਠ-ਭੇਦਾਂ ਦੀ ਸੂਚੀ ਦੇ ਸੰਪਾਦਿਕ ਹੋਣ ਜਾਂ ਹੋਰ ਕੋਈ ਵਿਰੋਧੀ ਹੋਵੇ, ਉਨ੍ਹਾਂ ਦੀ ਖੋਜ ਸੀਮਤ ਹੈ। ਜੀ.ਬੀ. ਸਿੰਘ ਦੀ ਇਹ ਦਲੀਲ ਕਿ ਕਰਤਾਰਪੁਰ ਵਾਲੇ ਸਰੂਪ ਵਿਚ ਇਹ ਸ਼ਬਦ ਪੂਰਾ ਦਰਜ ਸੀ ਪਰ ਬਾਅਦ ਵਿਚ ਕਿਸੇ ਨੇ ਇਸ ਉਤੇ ਹੜਤਾਲ ਫੇਰ ਕੇ ਇਸ ਨੂੰ ਮਿਟਾਉਣ ਦੀ ਕੋਸ਼ਿਸ਼ ਕੀਤੀ। ਪਰ ਬਦਕਿਸਮਤੀ ਨਾਲ ਪਹਿਲੀ ਸਤਰ ਜੋ ਇਸ ਦੇ ਉਪਰ ਲਿਖੇ ਸੂਰਦਾਸ ਦੇ

ਸ਼ਬਦ ਨਾਲ ਮਿਲੀ ਹੋਈ ਬਾਕੀ ਬਚ ਗਈ। ਜਿਹੜੇ ਇਸ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਨੂੰ ਪੁਰਾਤਨ ਸਮਝ ਕੇ ਉਤਾਰੇ ਕੀਤੇ ਜਾਂਦੇ ਰਹੇ ਉਨ੍ਹਾਂ ਵਿਚ ਕੇਵਲ ਇਹ ਪਹਿਲੀ ਸਤਰ ਹੀ ਲਿਖੀ ਜਾਂਦੀ ਰਹੀ।

**ਨਿਰਣੈ:** ਸਿਖ ਵਿਦਵਾਨਾਂ ਦੀਆਂ ਵਖ ਵਖ ਰਾਵਾਂ ਹਨ ਕੁਝ ਵਿਦਵਾਨਾਂ ਦਾ ਵੀਚਾਰ ਹੈ ਕਿ ਇਹ ਸ਼ਬਦ ਅਪੂਰਨ ਰੂਪ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਮਿਲਿਆ, ਜਿਸ ਕਰਕੇ ਆਪ ਜੀ ਨੇ ਇਸ ਸ਼ਬਦ ਦੀ ਪੂਰਣਤਾ ਨਹੀ ਕੀਤੀ ਅਤੇ ਇਸ ਦੇ ਨਾਲ ਹੀ ਆਪਣਾ ਨਾਮ ਵੀ ਸ਼ਾਮਲ ਕਰ ਦਿੱਤਾ ਪਰ ਇਸ ਦੇ ਉਲਟ ਇਹ ਗਲ ਵੀ ਆਖੀ ਜਾਂਦੀ ਹੈ ਕਿ ਇਕ ਰਚਨਾ ਦੇ ਦੋ ਕਰਤੇ ਨਹੀ ਹੋ ਸਕਦੇ ਅਤੇ ਇਹ ਭੁੱਲ ਲਿਖਾਰੀਆਂ ਨੇ ਕੀਤੀ ਹੈ ਜੋ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਚਲਦੀ ਆ ਰਹੀ ਹੈ ਅਤੇ 'ਮ: ੫' ਦੇ ਲਫਜ਼ ਗੁਰੂ ਅਰਜਨ ਦੇਵ ਜੀ ਨੇ ਹੀ ਸ਼ਾਮਲ ਕੀਤੇ ਸਨ। ਇਸ ਤੋਂ ਬਾਅਦ ਇਸ ਦਾ ਰਵਾਜ ਹੀ ਪੈ ਗਿਆ।

ਜਿਥੋਂ ਤਕ ਭਗਤ ਬਾਣੀ ਦੇ ਸਟੀਕਾਂ ਵਿਚ ਇਸ ਪੰਗਤੀ ਬਾਰੇ ਵੀਚਾਰ ਨਿਰੂਪਣ ਕੀਤੇ ਗਏ ਹਨ, ਉਹ ਇਸ ਤਰ੍ਹਾਂ ਹਨ:-

ਸਿਵਾਏ ਭਗਤ ਬਾਣੀ ਸਟੀਕ ਗਿ. ਭਗਵਾਨ ਸਿੰਘ ਦੇ ਕਿਸੇ ਸਟੀਕ ਵਿਚ ਇਹ ਪੂਰਾ ਸ਼ਬਦ ਦਰਜ ਨਹੀਂ ਹੈ। ਪ੍ਰਿੰ. ਭਾ.ਜੋਧ ਸਿੰਘ ਜੀ, ਪੰ. ਤਾਰਾ ਸਿੰਘ ਨਰੋਤਮ ਆਦਿ ਨੇ ਇਸ ਸ਼ਬਦ ਦੇ ਅਧੂਰਾਪਨ ਬਾਰੇ ਕੋਈ ਵਿਸ਼ੇਸ਼ ਨੋਟ ਨਹੀ ਦਿੱਤਾ। ਪੰਡਤ ਨਰੈਣ ਸਿੰਘ ਮੁਜੰਗਾਂ ਵਾਲੇ ਨੇ ਭਗਤ ਬਾਣੀ ਸਟੀਕ ਵਿਚ ਇਹ ਲਿਖਿਆ ਹੈ ਕਿ ਇਹ ਸ਼ਬਦ ਭਗਤ ਸੂਰਦਾਸ ਜੀ ਦਾ ਹੈ, ਇਕ ਤੁਕ ਉਚਾਰ ਕੇ ਆਪ ਦੀ ਸਮਾਧੀ ਲਗ ਗਈ ਤਾਂ ਅਗਲਾ ਸ਼ਬਦ ਗੁਰੂ ਜੀ ਨੇ ਆਪ ਉਚਾਰ ਕੇ ਉਸ ਨੂੰ ਆਪਣੇ ਵਲੋਂ ਸਿਰੋਪਾਉ ਰੂਪ ਭਗਤ ਜੀ ਦਾ ਨਾਮ ਰਖਿਆ, ਜਦ ਸਮਾਧੀ ਖੁਲ੍ਹੀ ਤਾਂ ਫਿਰ ਉਚਾਰਨ ਲਗੇ। ਜੋ ਅਗਲੀਆਂ ਤੁਕਾਂ ਹਨ, ਉਹ ਭਾਈ ਬੰਨੋ ਜੀ ਦੀ ਬੀੜ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ।

ਗੁਰਬਾਣੀ ਪਾਠ ਦਰਸ਼ਨ ਵਿਚ (ਗਿ. ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ) ਵਿਚ ਹੇਠ ਲਿਖਿਆ ਫੁਟ ਨੋਟ ਦਿਤਾ ਹੈ:-

ਸੂਰਦਾਸ ਭਗਤ ਜੀ ਨੇ ਜਦੋਂ ਇਕ ਤੁਕ ਮਹਾਰਾਜ ਪੰਜਵੇਂ ਪਾਤਿਸ਼ਾਹ ਜੀ ਨੂੰ ਲਿਖਾਈ ਤਾਂ ਸਮਾਧੀ ਵਿਚ ਇਸਥਿਤ ਹੋ ਗਏ, ਬਾਕੀ ਦੀਆਂ ਤੁਕਾਂ ਨਾ ਉਚਾਰੀਆਂ। ਮਹਾਰਾਜ ਜੀ ਨੇ ਸੂਰਦਾਸ ਦੇ ਨਾਮ ਤੇ ਆਪਣੀ ਵਲੋਂ ਸ਼ਬਦ ਉਚਾਰਿਆ। ਜਦੋਂ ਸਮਾਧੀ ਖੁਲ੍ਹੀ ਓਦੋਂ ਮਹਾਰਾਜ ਜੀ ਦਾ ਮਲਾਰ ਰਾਗ ਪ੍ਰਾਰੰਭ ਕੀਤਾ ਹੋਇਆ ਸੀ, ਅਗਲੀਆਂ ਤੁਕਾਂ ਭਾਈ ਬੰਨੋ ਜੀ ਨੇ ਆਪਣੀ ਬੀੜ ਵਿਚ ਲਿਖੀਆਂ ਹਨ, ਮਹਾਰਾਜ ਜੀ ਦੀ ਬੀੜ ਵਿਚ ਇਕੋ ਹੀ ਤੁਕ ਹੈ।

ਸੰਤ ਸੰਪੂਰਣ ਸਿੰਘ ਜੀ ਕਰਤਾ 'ਭਗਤ ਬਾਣੀ ਮਰਮ ਬੋਧਿਨੀ ਟੀਕਾ' ਵਿਚ ਆਪਣਾ ਵੀਚਾਰ ਨੂੰ ਇਉਂ ਅੰਕਿਤ ਕੀਤਾ ਹੈ:-

"ਮੇਰਾ ਵਿਚਾਰ ਸਿਰਫ ਇਤਨਾ ਹੈ ਕਿ ਗੁਰਮਤ ਦੇ ਆਸ਼ਯ ਵਿਰੁਧ ਬਾਕੀ ਦਾ ਸ਼ਬਦ ਸਮਝ ਕੇ ਗੁਰੂ ਅਰਜਨ ਦੇਵ ਜੀ ਨੇ ਜਾਣ ਬੁਝ ਕੇ ਹੀ ਨਹੀ ਪ੍ਰਵਾਣਿਆ ਹੋਯਾ- ਜੋ ਸ਼ਬਦ ਇਸ ਭਾਂਤ ਦੇ ਸ਼ਾਸਤ੍ਰਿਕ ਸਿਧਾਂਤ ਨੂੰ ਹੀ ਫੂਕਦਾ ਹੋਵੇ, ਜਿਹਾ ਕਿ:-

**ਮਾਤ ਤਾਤ ਗੁਰ ਨਾਰਿ ਜੋ ਵਿਘਨੀ ਹਰਿ ਭਜਨ ਕੋ।**
**ਤਾ ਕੋ ਦੂਰਿ ਵਿਡਾਰਿ ਹਰਿ ਭਜ ਜਨਮ ਸਫਲ ਕਰੇ।**

ਸ਼ਬਦਾਰਥੀ ਵਿਦਵਾਨਾਂ ਨੇ ਇਸ ਬਾਰੇ ਇਉਂ ਬਿਆਨ ਕੀਤਾ ਹੈ:-

"ਇਹ ਸ਼ਬਦ ਭਾਈ ਬੰਨੋ ਦੀ ਬੀੜ ਵਿਚ ਸਾਰੇ ਦਾ ਸਾਰਾ ਦਿੱਤਾ ਹੈ ਪਰ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਹਿਲੀ ਤੁਕ ਤੋਂ ਬਿਨਾ ਬਾਕੀ ਸਾਰੀਆਂ ਤੁਕਾਂ ਉਤੇ ਹੜਤਾਲ ਫੇਰੀ ਹੋਈ ਹੈ। ਇਨ੍ਹਾਂ ਵਿਚ ਬੇਮੁਖ ਨੂੰ ਸੱਪ, ਹਾਥੀ, ਕਾਂ, ਗਦੋ, ਪੱਥਰ, ਕਾਲੀ ਕਮਲੀ ਨਾਲ ਤਸ਼ਬੀਹ ਦੇ ਕੇ ਸਦਾ ਲਈ ਅਮੋੜ ਤੇ ਅਭਿੱਗ ਸਾਬਤ ਕੀਤਾ ਹੈ ਅਤੇ ਸੁਧਾਰ ਦੀ ਕੋਈ ਆਸ ਨਹੀ ਦਸੀ ਹੋਈ, ਇਸ ਲਈ ਗੁਰੂ ਜੀ ਨੇ ਸੂਚਨਾ ਮਾਤਰ ਇਕ ਤੁਕ ਦੇ ਕੇ ਬਾਕੀ ਦੀਆਂ ਤੁਕਾਂ ਛੱਡ ਦਿੱਤੀਆਂ ਮਲੂਮ ਹੁੰਦੀਆਂ ਹਨ।

ਸਾਰੀ ਵੀਚਾਰ ਦਾ ਸਿੱਟਾ ਇਹ ਨਿਕਲਦਾ ਹੈ ਕਿ ਜਿਨ੍ਹਾਂ ਲੇਖਕਾਂ ਨੇ ਇਕ ਪੰਗਤੀ ਲਿਖਾ ਕੇ ਭਗਤ ਜੀ ਦੀ ਸਮਾਧੀ ਲਗਣ ਵਾਲੀ ਗਲ ਦਸੀ ਹੈ ਮਨਘੜਤ ਜਿਹੀ ਜਾਪਦੀ ਹੈ। ਕੀ ਲੇਖਕ ਭਗਤ ਬਾਣੀ ਦੀ ਸੰਪਾਦਨਾ ਸਮੇਂ ਉਥੇ ਬੈਠੇ ਹੋਏ ਵੇਖ ਰਹੇ ਸਨ ਕਿ ਭਗਤ ਸੂਰਦਾਸ ਜੀ ਸੌ ਗਏ ਸਨ? । ਇਹ ਸ਼ਬਦ ਪੂਰਨ ਰੂਪ ਵਿਚ ਉਸ ਵੇਲੇ ਵੀ ਮੌਜੂਦ ਸੀ ਕਿਉਂਕਿ 'ਸੂਰ ਸਾਗਰ' ਗ੍ਰੰਥ ਵਿਚ ਇਕ ਸ਼ਬਦ ਦਰਜ ਹੈ। ਪ੍ਰਸ਼ਨ ਕੇਵਲ ਇਹ ਉਠਦਾ ਹੈ ਕਿ ਗੁਰੂ ਸਾਹਿਬ ਨੇ ਕੇਵਲ ਇਕ ਪੰਗਤੀ ਪ੍ਰਵਾਨ ਕਰਕੇ ਬਾਕੀ ਦਾ ਸ਼ਬਦ ਕਿਉਂ ਰੱਦ ਕੀਤਾ? । ਸਮਰਥ ਗੁਰੂ ਜੀ ਨੂੰ ਇਕੋ ਸਤਰ ਸਾਰਥਕ ਲਗੀ, ਬਾਕੀ ਗੁਰਮਤਿ ਕਸਵਟੀ ਤੇ ਅਧੂਰੀ ਹੋਣ ਕਾਰਨ ਆਪ ਜੀ ਨੇ ਨਹੀ ਪਰਵਾਨੀ ਹੋਣੀ। ਗੁਰੂ ਘਰ ਵਿਚ ਨਿਰਾਸ਼ਾਵਾਦੀ ਵੀਚਾਰਾਂ ਲਈ ਕੋਈ ਥਾਂ ਨਹੀ, ਸਦਾ ਹੀ ਆਸ਼ਾਵਾਦੀ ਪਖ ਦੀ ਪ੍ਰੋੜਤਾ ਕੀਤੀ ਜਾਂਦੀ ਹੈ। ਮਨੁੱਖ ਦਾ ਸੁਭਾਉ ਸਦਾ ਭੁਲਾਂ ਕਰਨਾ ਅਤੇ ਸਤਿਗੁਰੂ ਦਾ ਬਿਰਦ ਸਦਾ ਭੁਲਾਂ ਬਖਸ਼ਣਾ ਹੈ। ਗੁਰਬਾਣੀ ਵਿਚ ਕਾਇਰੁ, ਕਰੂਪੁ, ਕੁਚੀਲ, ਕੁਛਿਤ, ਅਹੰਕਾਰੀ, ਮੁਗਧ, ਗਵਾਰ ਅਤੇ ਕੂੜਿਆਰ ਆਦਿ ਸ਼ਬਦਾਵਲੀ ਵਰਤ ਕੇ ਮਨਮੁਖਾਂ ਨੂੰ ਦੁਰਕਾਰਿਆ ਹੈ ਪਰ ਭਗਤ ਸੂਰਦਾਸ ਜੀ ਦੀ ਇਕ ਪੰਕਤੀ ਤੋਂ ਬਿਨਾਂ, ਬਾਕੀ ਸ਼ਬਦਾਵਲੀ ਨੂੰ ਮੂਲੋ ਨਹੀ ਪਰਵਾਨਿਆ ਕਿਉਂਕਿ ਉਸ ਸ਼ਬਦ ਦੀ ਸ਼ਬਦਾਵਲੀ ਵਿਚ ਮਨਮੁਖ ਨੂੰ ਕਾਂ, ਕੁੱਤਾ, ਸੱਪ ਆਦਿ ਨਾਵਾਂ ਨਾਲ ਤੁਲਨਾ ਦਿੱਤੀ ਹੈ। ਹਾਂ, ਸਿਰਲੇਖ ਵਜੋਂ ਭਗਤ ਸੂਰਦਾਸ ਦੇ ਨਾਂ ਦਾ ਹੋਣਾ ਵੀ ਅਗਲੇ ਸ਼ਬਦ ਦੇ ਸਿਰਲੇਖ ਉਤੇ 'ਸੂਰਦਾਸ' ਆਦਿ ਹੋਣ ਕਾਰਨ ਇਹ ਕਸਰ ਪੂਰੀ ਹੋ ਜਾਂਦੀ ਹੈ ਅਤੇ ਅਗਲੇ ਸ਼ਬਦ ਦਾ ਅੰਕ ੨॥੧॥੮॥ ਇਸ ਸ਼ਬਦ ਦੀ ਮੂਲ ਹੋਂਦ ਦਾ ਅਟੱਲ ਸਬੂਤ ਹੈ, ਜਿਸ ਨਾਲ ਗੁਰਮਤਿ ਪਾਠਕਾਂ ਦੀ ਤਸੱਲੀ ਹੋ ਜਾਂਦੀ ਹੈ।ਵਿਅਰਥ ਕਿੰਤੂ ਕਰਨਾ ਬੇਮੁਖਤਾ ਦੀ ਨਿਸ਼ਾਨੀ ਹੈ।

# ਸਾਰੰਸ਼ ਅਤੇ ਸਿਧਾਂਤ

ਭਗਤ ਸੂਰਦਾਸ ਜੀ ਦੀ ਇਕ ਇਕੱਲੀ ਪੰਗਤੀ ਨੂੰ ਭਾਵੇਂ ਕੋਈ ਵਖਰਾ ਅੰਕ ਨਹੀ ਦਿਤਾ ਹੋਇਆ ਪਰ ਅਗਲੇ ਦੁਪਦੇ ਜਿਸ ਦਾ ਸਿਰਲੇਖ ਸਾਰੰਗ ਮਹਲਾ ੫ ਸੂਰਦਾਸ ਹੈ, ਦੇ ਅੰਕ ॥੨॥੧॥੮॥ ਦੇ ਅੰਤਲੇ ਜੋੜ ਵਿਚ ਇਸ ਪੰਕਤੀ ਦੀ ਗਿਣਤੀ ਪੂਰੇ ਸ਼ਬਦ ਵਜੋਂ ਦਿਤੀ ਹੋਈ ਹੈ। ੩॥੧॥੬॥ ਤੋਂ ਬਾਅਦ ਉਪ੍ਰੋਕਤ ਪੰਗਤੀ ਜਿਸ ਨੂੰ ਕੋਈ ਅੰਗ ਨਹੀ ਦਿਤਾ ਹੋਇਆ ਅਸਲ ਵਿਚ ਮਹਲਾ ੫ ਦਾ ਇਹ ਦੁਪਦਾ ਹੀ ਭਗਤ ਸੂਰਦਾਸ ਜੀ ਪ੍ਰਤੀ ਹੈ। ਇਸ ਵਿਚ ਹਰੀ ਤੋਂ ਵੇਮੁਖਾਂ ਦਾ ਸੰਗ ਕਿਵੇਂ ਛਡਣਾ ਹੈ?, ਉਸ ਦਾ ਉਤਰ ਹੈ:-

**ਹਰਿ ਕੇ ਸੰਗ ਬਸੇ ਹਰਿ ਲੋਕ॥**

ਜਦੋਂ ਹਰੀ ਜਨਾ ਦੀ ਸੰਗਤ ਹੋ ਜਾਂਦੀ ਹੈ ਤਾਂ ਹਰੀ ਤੋਂ ਵੇਮੁਖਾਂ ਦਾ ਸੰਗ ਸੁਤੇ ਹੀ ਛੁਟ ਜਾਂਦਾ ਹੈ। ਬੇਮੁਖਾਂ ਦੀ ਬੁਰੀ ਹਾਲਤ ਦਾ ਥਾਂ ਥਾਂ ਜ਼ਿਕਰ ਗੁਰਬਾਣੀ ਵਿਚ ਆਉਂਦਾ ਹੈ। ਜਿਵੇਂ:-

੧. **ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥** [ਪੰ. ੧੩੫

੨. **ਵਿਸਾਰੇਦੇ ਮਰਿ ਗਏ ਮਰਿ ਭਿ ਨ ਸਕਹਿ ਮੂਲਿ॥**

**ਵੇਮੁਖ ਹੋਏ ਰਾਮ ਤੇ, ਜਿਉ ਤਸਕਰ ਉਪਰਿ ਸੂਲਿ॥** [ਪੰ. ੩੧੯

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਹਿੰਸਾ, ਮਮਤਾ ਤੇ ਮੋਹ ਨੂੰ ਮਨ ਚੋਂ ਦੂਰ ਕਰਨ ਲਈ ਹੁਕਮ ਦਿਤਾ ਹੈ। ਇਨ੍ਹਾਂ ਦੇ ਤਿਆਗਿਆਂ ਹੀ ਆਪੇ ਦੀ ਪਛਾਣ ਹੁੰਦੀ ਹੈ:-

**ਏਕਾਦਸੀ ਇਕੁ ਰਿਦੈ ਵਸਾਵੈ॥ ਹਿੰਸਾ ਮਮਤਾ ਮੋਹੁ ਚੁਕਾਵੈ॥** [ਪੰ. ੮੪੦

ਇਸ ਇਕ ਪੰਕਤੀ ਵਿਚ ਉਪਦੇਸ਼ ਦਾ ਸਾਰਾ ਸਾਰ ਸਮੋਇਆ ਹੋਇਆ ਹੈ। ਭਾਈ ਬੰਨੋ ਜੀ ਵਾਲੀ ਬੀੜ ਵਿਚ ਇਸ ਸ਼ਬਦ ਦੀਆਂ ਬਾਕੀ ਪੰਗਤੀਆਂ ਦਾ ਦਰਜ ਹੋਣਾ ਕਿਸੇ ਪ੍ਰਮਾਣਿਕਤਾ ਦਾ ਪ੍ਰਤੀਕ ਨਹੀ ਕਿਉਂਕਿ ਉਸ ਵਿਚ ਹੋਰ ਵੀ ਵਾਧੂ ਬਾਣੀਆਂ ਦਰਜ ਹਨ। ਇਹ ਪੰਗਤੀਆਂ ਛੱਡਣ ਦਾ ਇਹ ਭਾਵ ਵੀ ਲਿਆ ਜਾ ਸਕਦਾ ਹੈ ਕਿ ਗੁਰਮਤਿ ਦਾ ਦਾਇਰਾ ਵਿਸ਼ਾਲ ਹੈ, ਡੰਮ ਨਹੀ, ਵੱਡੇ ਵੱਡੇ ਬੇਮੁਖਾਂ ਨੂੰ ਗੁਰੂ ਘਰ ਵਿਚ ਬਖਸ਼ਿਆ ਜਾਂਦਾ ਹੈ, ਪਰ ਲੋੜ ਹੈ ਗੁਰਮੁਖਾਂ ਦੀ ਸੰਗਤ ਕਰਨ ਦੀ, ਅਤੇ ਬੇਮੁਖਾਂ ਦੀ ਸੰਗਤ ਤਿਆਗਣ ਦੀ। ਹਾਂ, ਬੇਮੁਖ ਜੀਵ ਸਤਿਗੁਰੂ ਦੀ ਸ਼ਰਨ ਆ ਜਾਵੇ ਤਾਂ ਬਖਸ਼ੇ ਜਾਂਦੇ ਹਨ।

## ਸਾਰੰਗ ਮਹਲਾ ੫ ਸੂਰਦਾਸ ॥

**ੴ ਸਤਿਗੁਰ ਪ੍ਰਸਾਦਿ॥ ਹਰਿ ਕੇ ਸੰਗ ਬਸੇ ਹਰਿ ਲੋਕ॥ ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ, ਅਨਦ ਸਹਜ ਧੁਨਿ ਝੋਕ॥੧॥ਰਹਾਉ॥ ਦਰਸਨੁ ਪੇਖਿ ਭਏ ਨਿਰਬਿਖਈ, ਪਾਏ ਹੈ ਸਗਲੇ ਥੋਕ॥ ਆਨ ਬਸਤੁ ਸਿਉ ਕਾਜੁ ਨ ਕਛੂਐ, ਸੁੰਦਰ ਬਦਨ ਅਲੋਕ॥੧॥ ਸਿਆਮ ਸੁੰਦਰ ਤਜਿ ਆਨ ਜੁ ਚਾਹਤ, ਜਿਉ ਕੁਸਟੀ ਤਨਿ ਜੋਕ॥ ਸੂਰਦਾਸ ਮਨੁ ਪ੍ਰਭਿ ਹਥਿ ਲੀਨੋ, ਦੀਨੋ ਇਹੁ ਪਰਲੋਕ॥੨॥੧॥੮॥**

**ਪਦ ਅਰਥ:** ਹਰਿ ਲੋਕ-ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ। ਅਰਪਿ-ਭੇਟਾ ਕਰਕੇ। ਸਰਬਸੁ-ਸਭ ਕੁਝ। ਅਰਪਿਓ-ਭੇਟਾ ਕਰ ਦਿਤਾ। ਧੁਨਿ-ਧੁਨੀ, ਸੁਰ।੧ ।ਰਹਾਉ।

ਪੇਖਿ-ਵੇਖ ਕੇ। ਨਿਰ ਬਿਖਈ-ਵਿਸ਼ਿਆਂ ਤੋਂ ਰਹਿਤ। ਹੈ-(ਹੈਂ) ਹਨ। ਸਗਲੇ ਥੋਕ-ਸਾਰੇ ਪਦਾਰਥ। ਆਨ ਬਸਤੁ ਸਿਉ-ਹੋਰ (ਕਿਸੇ) ਵਸਤੂ ਨਾਲ। ਕਾਜੁ ਨ ਕਛੂਐ-ਕੋਈ ਵਾਸਤਾ ਨਹੀਂ ਹੈ। ਬਦਨ-ਮੂੰਹ। ਅਲੋਕ-ਵੇਖ ਕੇ।੧।

ਸਿਆਮ-ਸ਼ਿਆਮ (ਰੰਗ ਵਾਲਾ ਕ੍ਰਿਸ਼ਨ ਭਾਵ ਵਾਹਿਗੁਰੂ ਜੀ)। ਤਜਿ-ਛਡ ਕੇ। ਆਨ-ਹੋਰ। ਕੁਸਟੀ ਤਨਿ-ਕੋਹੜੀ ਦੇ ਸਰੀਰ ਉਤੇ। ਜੋਕ-ਜੋਕਾਂ। ਪ੍ਰਭਿ-ਪ੍ਰਭੂ ਨੇ। ਹਥਿ-(ਆਪਣਾ) ਹਥ ਵਿਚ। ਇਹ ਪਰਲੋਕ-ਇਹ ਲੋਕ ਤੇ ਪਰਲੋਕ।੨।

**ਅਰਥ:** (ਹੇ ਭਾਈ!) ਹਰੀ ਦੇ ਲੋਕ (ਭਗਤ ਜਨ) ਹਰੀ ਦੇ ਸੰਗ ਹੀ ਵਸ ਰਹੇ ਹਨ (ਉਨ੍ਹਾਂ ਨੇ ਆਪਣਾ) ਸਰੀਰ ਤੇ ਮਨ ਭੇਟਾ ਕਰਕੇ ਹੋਰ ਸਭ ਕੁਝ ਭੇਟਾ ਕਰ ਦਿਤਾ। (ਗੁਰੂ ਦੀ ਬਰਕਤ ਨਾਲ) ਅਨੰਦ ਤੇ ਸਹਿਜ (ਅਵਸਥਾ) ਦੀ ਧੁਨੀ ਪਾ ਲਈ ਹੈ।੧ ।ਰਹਾਉ।

(ਹਰੀ ਦੇ ਲੋਕ ਆਪਣੇ ਪਿਆਰੇ ਪ੍ਰਭੂ ਦਾ) ਦਰਸ਼ਨ ਵੇਖ ਕੇ ਵਿਸ਼ਿਆਂ ਤੋਂ ਰਹਿਤ ਹੋ ਗਏ ਹਨ (ਅਤੇ ਉਨ੍ਹਾਂ ਨੇ) ਸਾਰੇ ਪਦਾਰਥ ਪ੍ਰਾਪਤ ਕਰ ਲਏ ਹਨ। (ਪ੍ਰਭੂ ਦਾ) ਸੁੰਦਰ ਚਿਹਰਾ ਵੇਖ ਕੇ (ਉਨ੍ਹਾਂ ਦਾ) ਹੋਰ ਕਿਸੇ ਵਸਤੂ ਨਾਲ ਕੋਈ ਵਾਸਤਾ ਹੀ ਨਹੀਂ ਰਿਹਾ।੧।

ਸੋਹਣੇ ਸਾਂਵਲੇ (ਪ੍ਰਭੂ ਨੂੰ) ਛੱਡ ਕੇ ਜੋ ਹੋਰ ਪਦਾਰਥ ਚਾਹੁੰਦੇ ਹਨ, ਉਹ (ਉਸ) ਜੋਕ (ਸਮਾਨ ਹਨ ਜੋ ਕਿਸੇ) ਕੋਹੜੀ ਦੇ ਸਰੀਰ ਤੇ (ਲਗ ਕੇ, ਗੰਦਾ ਲਹੂ ਚੂਸਦੀ ਹੈ)। ਹੇ ਸੂਰਦਾਸ! ਜਿਨ੍ਹਾਂ ਦਾ ਮਨ ਪ੍ਰਭੂ ਨੇ (ਆਪਣੇ) ਹਥ ਵਿਚ ਲੈ ਲਿਆ ਹੈ, (ਭਾਵ ਵਸ ਵਿਚ ਕਰ ਲਿਆ ਹੈ, ਉਨ੍ਹਾਂ ਨੂੰ ਉਸ ਨੇ) ਇਹ ਲੋਕ ਤੇ ਪਰਲੋਕ (ਦੋਵੇਂ ਥਾਂ ਸੁਹੇਲੇ) ਬਖਸ਼ ਦਿਤੇ ਹਨ।੨।੧।੮।

# ਸਾਰੰਸ਼ ਅਤੇ ਸਿਧਾਂਤ

ਭਾਈ ਸਾਹਿਬ ਗੁਰਦਾਸ ਜੀ ਪੰਜਵੀ ਵਾਰ ਦੀ ਚੌਥੀ ਪਉੜੀ ਵਿਚ ਲਿਖਦੇ ਹਨ ਜਿਵੇਂ ਨਸ਼ਈ ਨਸ਼ਈਆਂ ਨਾਲ, ਸੂਫ਼ੀ ਸੂਫ਼ੀਆਂ ਨਾਲ, ਜੁਆਰੀਏ ਜੁਆਰੀਆਂ ਨਾਲ, ਚੋਰ ਤੇ ਠੱਗ, ਚੋਰਾਂ ਤੇ ਠੱਗਾਂ ਨਾਲ, ਚੁਗਲ, ਚੁਗਲਾਂ ਨਾਲ, ਜਾਂ ਕਾਰੀਗਰ ਕਾਰੀਗਰਾਂ ਨੂੰ ਕਾਰਖਾਨਿਆਂ ਵਿਚ ਜਾ ਮਿਲਦੇ ਹਨ ਤਿਵੇਂ ਹਰੀ ਦੇ ਲੋਕਾਂ ਦਾ ਹਰੀ ਨਾਲ ਵਸਣਾ ਸੁਭਾਵਿਕ ਹੈ। ਸਹਿਕਾਰੀ ਹਮੇਸ਼ਾਂ ਸਹਿਕਾਰੀਆਂ ਨਾਲ ਮਿਲਦੇ ਹਨ। ਪ੍ਰਭੂ ਦੀ ਬੰਦਗੀ ਕਰਨ ਵਾਲੇ ਪ੍ਰਭੂ ਦੇ ਪ੍ਰੇਮ ਵਸ ਹੋ ਜਾਂਦੇ ਹਨ, ਉਨ੍ਹਾਂ ਅੰਦਰੋਂ ਬਾਕੀ ਦੁਨੀਆਵੀ ਲਾਲਸਾ ਤੇ ਵਾਸ਼ਨਾਵਾਂ ਦਾ ਅਭਾਵ ਹੋ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਜਿਹੜੇ ਮਨੁੱਖ ਇਕ ਸੁੰਦਰ ਪ੍ਰਭੂ ਨੂੰ ਛਡ ਕੇ ਹੋਰ ਹੋਰ ਮਾਇਕੀ ਪਦਾਰਥਾਂ ਵਿਚ ਫਸਦੇ ਹਨ ਓਹ ਉਨ੍ਹਾਂ ਜੋਕਾਂ ਵਾਂਗ ਹਨ ਜੋ ਕਿਸੇ ਕੋਹੜੀ ਦਾ ਗੰਦਾ ਲਹੂ ਚੂਸਦੀਆਂ ਹਨ। ਅਸਲ ਵਿਚ ਜਿਸ ਦਾ ਮਨ ਪ੍ਰਭੂ ਨੇ ਆਪਣੇ ਹਥ ਵਿਚ ਲੈ ਲਿਆ ਹੈ ਉਸ ਨੂੰ ਸੁਤੇ ਹੀ ਲੋਕ ਪਰਲੋਕ ਦਾ ਅਨੰਦ ਪ੍ਰਾਪਤ ਹੋ ਗਿਆ ਹੈ।

ਤੱਤ ਇਹ ਹੈ ਕਿ ਬੇਮੁਖਾਂ ਦੀ ਸੰਗਤ ਛਡ ਕੇ ਹਰੀ ਦੀ ਸੰਗਤ ਕਰਨੀ ਚਾਹੀਦੀ ਹੈ। ਆਪਣਾ ਤਨ ਮਨ ਉਸ ਸੁੰਦਰ ਹਰੀ ਨੂੰ ਸਮਰਪਿਤ ਕਰਕੇ ਸਭ ਸੁਖਾਂ ਨੂੰ ਉਸਦੇ ਦਰਸ਼ਨਾ ਵਿਚੋਂ ਢੂੰਢਣਾ ਚਾਹੀਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਸੂਰਦਾਸ ਨੂੰ ਸੰਬੋਧਨ ਕਰਦੇ ਹੋਏ ਸਮਝਾਂਦੇ ਹਨ ਕਿ ਜਿਹੜੇ ਮਨੁੱਖ ਪਰਮਾਤਮਾ ਨੂੰ ਛੂੱਡ ਕੇ ਹੋਰ ਪਦਾਰਥਾਂ ਦੀ ਲਾਲਸਾ ਵਿਚ ਪੈ ਜਾਂਦੇ ਹਨ ਓਹਨਾਂ ਨੂੰ ਮਾਨੋ ਜੋਕਾਂ ਚਮੜ ਜਾਂਦੀਆਂ ਹਨ, ਜਿਵੇਂ ਕੋਹੜੀ ਦੇ ਸਰੀਰ ਦਾ ਗੰਦਾ ਖ਼ੂਨ ਚੂਸਦੀਆਂ ਹਨ ਤੇ ਛੇਤੀ ਮਰ ਜਾਂਦੀਆਂ ਹਨ। ਜਿਸ ਦਾ ਮਨ ਪ੍ਰਭੂ ਪਰਾਇਣ ਹੁੰਦਾ ਹੈ ਉਹ ਗੁਰੂ ਕਿਰਪਾ ਸਦਕਾ ਸਦਾ ਸੁਖ ਅਨੰਦ ਮਾਣਦਾ ਹੈ।

## ਸਾਰੰਗ ਕਬੀਰ ਜੀਉ॥

**ੴ ਸਤਿਗੁਰ ਪ੍ਰਸਾਦਿ॥ ਹਰਿ ਬਿਨੁ, ਕਉਨੁ ਸਹਾਈ ਮਨ ਕਾ॥ ਮਾਤ ਪਿਤਾ ਭਾਈ ਸੁਤ ਬਨਿਤਾ, ਹਿਤੁ ਲਾਗੋ ਸਭ ਫਨ ਕਾ॥੧॥ਰਹਾਉ॥ ਆਗੇ ਕਉ ਕਿਛੁ ਤੁਲਹਾ ਬਾਂਧਹੁ, ਕਿਆ ਭਰਵਾਸਾ ਧਨ ਕਾ॥ ਕਹਾ ਬਿਸਾਸਾ ਇਸ ਭਾਂਡੇ ਕਾ, ਇਤਨਕੁ ਲਾਗੈ ਠਨਕਾ॥੧॥ ਸਗਲ ਧਰਮ ਪੁੰਨ ਫਲ ਪਾਵਹੁ, ਧੂਰਿ ਬਾਂਛਹੁ ਸਭ ਜਨ ਕਾ॥ ਕਹੈ ਕਬੀਰੁ ਸੁਨਹੁ ਰੇ ਸੰਤਹੁ, ਇਹੁ ਮਨੁ ਉਡਨ ਪੰਖੇਰੂ ਬਨ ਕਾ॥੨॥੧॥੯॥**

**ਪਦ ਅਰਥ:** ਕਉਨੁ-ਕੌਣ?, ਕਿਹੜਾ? । ਸੁਤ-ਪੁੱਤਰ। ਬਨਿਤਾ-ਇਸਤ੍ਰੀ। ਹਿਤੁ-ਮੋਹ। ਫਨ(ਅ.) ਛਲ, ਧੋਖਾ ।੧ ।ਰਹਾਉ ।

ਆਗੈ ਕਉ-ਆਗੇ (ਪਰਲੋਕ ਵਿਚ ਜਾਣ) ਲਈ। ਤੁਲਹਾ-ਬੇੜਾ। ਬਾਧਹੁ-ਬੰਨ੍ਹੋ। ਭਰਵਾਸਾ-ਭਰੋਸਾ। ਬਿਸਾਸਾ-ਵਿਸਾਹ, ਇਤਬਾਰ। ਭਾਂਡੇ ਕਾ-ਸਰੀਰ ਦਾ। ਇਤਨਾ ਕੁ-ਰੱਤਾ ਕੁ। ਠਨਕਾ-ਠੋਕਰ ।੧।

ਧੂਰਿ-(ਚਰਨ) ਧੂੜ। ਬਾਛਹੁ-ਮੰਗੋ। ਸਭ ਜਨ ਕਾ-(ਪ੍ਰਭੂ ਦੇ) ਸਾਰੇ ਸੇਵਕਾਂ ਦਾ। ਉਡਨ ਪੰਖੇਰੂ-ਉਡਦਾ ਪੰਛੀ। ਬਨ ਕਾ-ਜੰਗਲ ਦਾ ।੨।

**ਅਰਥ:** (ਹੇ ਭਾਈ!) ਪਰਮਾਤਮਾ ਤੋਂ ਬਿਨਾ ਇਸ ਮਨ ਦਾ ਕਿਹੜਾ ਸਹਾਈ ਹੈ? (ਭਾਵ ਕੋਈ ਵੀ ਨਹੀਂ)। ਮਾਤਾ, ਪੁਤਰ, ਭਰਾ ਇਸਤ੍ਰੀ ਦਾ (ਜੋ) ਮੋਹ ਲੱਗਾ ਹੋਇਆ ਹੈ, ਸਭ ਇੰਦ੍ਰ ਜਾਲ ਹੈ ।੧ ।ਰਹਾਉ ।

(ਹੇ ਭਾਈ!) ਅਗੇ (ਪਰਲੋਕ ਜਾਣ) ਲਈ ਕੁਝ (ਨਾਮ ਧਨ ਦਾ) ਬੇੜਾ ਬੰਨ੍ਹੋ, (ਕਿਉਂਕਿ ਇਸ ਕੱਚੇ) ਧਨ ਦਾ ਕੀ ਇਤਬਾਰ ਹੈ? (ਧਨ ਤਾਂ ਪਿਛੇ ਰਿਹਾ) ਇਸ (ਸਰੀਰ ਰੂਪੀ) ਭਾਂਡੇ ਦਾ ਕੀ ਭਰੋਸਾ ਹੈ, ਰਤਾ ਕੁ ਠੋਕਰ ਲਗੀ (ਤਾਂ ਟੁੱਟ ਭੱਜ ਜਾਂਦਾ ਹੈ) ।੧।

(ਹੇ ਭਾਈ!) ਸਾਰੇ ਧਰਮ ਤੇ ਪੁੰਨ-ਫਲ ਪ੍ਰਾਪਤ ਕਰ ਲਵੋਗੇ, (ਤੁਸਾਂ ਪ੍ਰਭੂ ਦੇ) ਸਾਰੇ ਸੇਵਕਾਂ ਦੀ ਚਰਨ-ਧੂੜ ਮੰਗੋ। ਕਬੀਰ ਜੀ ਆਖਦੇ ਹਨ ਕਿ ਹੇ ਸੰਤ ਜਨੋ! ਸੁਣੋ ਇਹ ਮਨ (ਸੰਸਾਰ) ਬਨ ਦਾ ਉਡਦਾ ਪੰਛੀ ਹੈ, (ਇਸ ਨੂੰ ਟਿਕਾਣ ਲਈ ਗੁਰੂ-ਪਿਆਰਿਆਂ ਦੀ ਸੰਗਤ ਕਰੋ) ।੨ ।੧ ।੯ ।

# ਅਰਥ ਭੇਦ ਅਤੇ ਨਿਰਣੈ

## ਮਾਤ ਪਿਤਾ ਭਾਈ ਸੁਤ ਬਨਿਤਾ, ਹਿਤੁ ਲਾਗੋ ਸਭ ਫਨ ਕਾ॥

ਵਖ ਵਖ ਅਰਥ:

੧. ਮਾਤਾ ਅਰ ਪਿਤਾ ਅਰ ਭਾਈ ਪੁਨਹ ਪੁਤ੍ਰ ਅਰ ਇਸਤ੍ਰੀ (ਜੋ ਹੈਂ ਇਨ ਕੇ ਸਾਥ ਹਿਤ ਲਾਗੋ ਹੈ ਸੋ (ਫਨਕਾ) ਰੂਪ ਹੈਂ, ਭਾਵ ਸੰਸਾਰਕ ਸਬੰਧ ਮਿਥਯਾ ਹੈ। [ਫ.ਸ., ਨਰੋਤਮ

੨. ਫਨ. ਵਿਭੂਤੀ, ਧਨ ਸੰਪਦਾ-ਹਿਤ ਲਾਗੋ ਸਭ ਫਨ ਕਾ' (ਸਾਰ ਕਬੀਰ)। [ਮਹਾਨ ਕੋਸ਼

੩. ਸਭ ਫਨ ਦਾ ਮੋਹ ਲਗਾ ਹੈ, ਪਿਆਰ ਉਸ ਨਾਲ ਲਗਾ ਹੈ ਜੋ ਨਿਰਾ ਛਲ ਜਾਂ ਧੋਖਾ ਹੈ, ਫ਼ਨ (ਅ) ਧੋਖਾ, ਛਲ। [ਸ਼ਬਦਾਰਥ, ਦਰਪਣ

**ਨਿਰਣੈ:** ਉਰਦੂ ਹਿੰਦੀ ਸ਼ਬਦ ਕੋਸ਼ (ਸੰਕਲਨ ਕਰਤਾ ਮੁਹੰਮਦ ਸਫ਼ਾ ਖਾਂ) ਵਿਚ ਅਰਬੀ, ਫਾਰਸੀ, ਤੁਰਕੀ ਦੇ ਸਾਰੇ ਪ੍ਰਚਲਤ ਸ਼ਬਦ ਹਨ, ਇਸ ਵਿਚ 'ਫ਼ਨ' ਪਦ ਅਰਬੀ ਦਾ ਦਸਿਆ ਹੈ, ਜਿਸ ਦੇ ਅਰਥ ਹਨ-ਕਲਾ, ਆਰਟ, ਹਸਤ ਸ਼ਿਲਾ, ਦਸਤਕਾਰੀ, ਛਲ, ਫਰੇਬ, ਇੰਦ੍ਰਜਾਲ, ਬਾਜ਼ੀਗਰੀ, ਹੁਨਰ ਆਦਿ। ਇਨ੍ਹਾਂ ਵਿਚ ਫਨ ਦੇ ਅਰਥ ਇੰਦ੍ਰਜਾਲ ਢੁਕਵੇਂ ਹਨ। ਪੰਜਾਬੀ ਮਹਾਨ ਕੋਸ਼ ਵਿਚ 'ਫਨ' ਦੇ ਛਲ, ਫਰੇਬ ਅਰਥ ਦਰਜ ਹਨ। ਪਰ ਇਸ ਪੰਕਤੀ ਅਗੇ ਜੋ ਅਰਥ ਦਿੱਤੇ ਹਨ, ਉਹੀ ਵਿਭੂਤੀ, ਧਨ ਸੰਪਦਾ ਦਿਤੇ ਹਨ।

'ਫ਼ਨ' ਦੇ ਅਰਥ 'ਫ਼ਨਾਹ' ਨਾਸ਼ਵੰਤ ਕਿਸੇ ਕੋਸ਼ ਵਿਚ ਨਹੀਂ, ਹਾਂ, ਪੰਕਤੀ ਦੇ ਭਾਵਕ ਅਰਥ ਸਮਝਣ ਲਈ ਸੌਖੇ ਹਨ ਪਰ 'ਸਾਰਿਆਂ ਨਾਲੋਂ ਛਲਬਾਜ਼ੀ ਇੰਦ੍ਰਜਾਲ ਵਾਲੇ ਅਰਥ ਪ੍ਰਕਰਣ ਅਨੁਸਾਰ ਵਧੇਰੇ ਢੁਕਵੇਂ ਹਨ।

ਮਾਤਾ ਪਿਤਾ, ਪੁੱਤਰ, ਭਰਾ, ਇਸਤ੍ਰੀ ਦਾ (ਜੋ) ਮੋਹ ਲੱਗਾ ਹੋਇਆ ਹੈ, ਸਭ 'ਇੰਦ੍ਰਜਾਲ' ਹੈ। ਇੰਦ੍ਰ ਜਾਲ ਦੇ ਮਹਾਨ ਕੋਸ਼ ਵਿਚ ਇਉਂ ਅਰਥ ਦਿਤੇ ਹੋਏ ਹਨ:-

ਸੰਗਯਾ-ਮੋਹ ਲੈਣ ਵਾਲੀ ਕ੍ਰਿਯਾ, ਰਿਖੀ ਮੁਨੀਆਂ ਨੂੰ ਮੋਹਣ (ਫਸਾਉਣ) ਲਈ ਦੇਵਰਾਜ ਇੰਦ੍ਰ, ਬਹੁਤ ਜਾਲ ਬਣਾਇਆ ਕਰਦਾ ਸੀ। ਇਸ ਲਈ ਇਹ ਸੰਗਯਾ ਹੋਈ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸੰਸਾਰ ਵਿਚ ਸਰੀਰ ਨਾਲ ਜੁੜੇ ਹੋਏ ਸੰਬੰਧੀਆਂ ਚੋਂ ਕੋਈ ਵੀ ਸਥਿਰ ਨਹੀਂ ਹੈ ਅਤੇ ਨਾ ਹੀ ਉਡਦੇ ਪੰਛੀ ਮਨ ਨੂੰ ਸਦੀਵੀ ਸਹਾਰਾ ਦੇ ਸਕਣ ਦੇ ਸਮਰਥ ਹਨ। ਇਸ ਸਰੀਰ ਦਾ ਕੋਈ ਭਰੋਸਾ ਨਹੀਂ ਹੈ। ਇਸ ਲਈ ਸਾਧੂ ਜਨਾ ਦੀ ਚਰਨ ਧੂੜ ਮੰਗੋ ਜਿਸ ਨਾਲ ਮਨ ਦਾ ਭਲਾ ਹੋ ਸਕਦਾ ਹੈ ਅਤੇ ਸਾਰੇ ਪੁੰਨ, ਧਰਮ ਇਸ ਵਿਚ ਆ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਮੁਕਤੀ ਹਿਤ ਸੰਸਾਰ ਤੋਂ ਤਾਰਨ ਦਾ ਸਾਧਨ ਪਰਮੇਸ਼ਰ ਹੈ। ਪਰਮੇਸ਼ਰ ਦੀ ਪ੍ਰੇਮਾ-ਭਗਤੀ ਹੈ। ਭਾਵ ਮਨ ਕਰਕੇ ਕੀਤੀ ਪਰਮੇਸ਼ਰ ਦੀ ਭਗਤੀ ਅੰਤ ਕਾਲ ਸਹਾਇਤਾ ਕਰ ਸਕਦੀ ਹੈ ਸਾਰੇ ਸਾਧਨ ਨਿਰਾਰਥਕ ਹਨ। ਇਸ ਸ਼ਬਦ ਵਿਚ ਅਜਿਹੀ ਜੁਗਤੀ ਸਮਝਾਈ ਹੈ ਜਿਸ ਨੂੰ ਗ੍ਰਹਿਣ ਕਰਕੇ ਮਨੁਖ ਰਬੀ ਦਰਗਾਹ ਵਿਚ ਆਦਰ-ਮਾਣ ਨਾਲ ਪਹੁੰਚ ਜਾਂਦਾ ਹੈ।

ਅਧਿਆਤਮਿਕ ਜੀਵਨ ਵਿਚ ਸਭ ਤੋਂ ਵਡੀ ਵੀਚਾਰ ਮਨ ਨੂੰ ਕਾਬੂ ਕਰਨ ਦੀ ਜਾਚ ਸਿਖਣੀ ਹੈ। ਮਨ ਜਦੋਂ ਤਕ ਰਬੀ ਹਜ਼ੂਰੀ ਵਿਚ ਨਹੀਂ ਆਉਂਦਾ, ਓਦੋਂ ਤਕ ਮਨੁੱਖ ਬਾਹਰ ਹੀ ਭਟਕਦਾ ਰਹਿੰਦਾ ਹੈ। ਗੁਰੂ ਦਾ ਸ਼ਬਦ ਵਿਚਾਰਨ ਨਾਲ ਮਨ ਨੂੰ ਵਸ ਕਰਨ ਦੀ ਸੋਧ ਮਿਲਦੀ ਹੈ। ਜਿਵੇਂ ਜਿਵੇਂ ਇਹ ਸ਼ਬਦ ਵੀਚਾਰ ਨੂੰ ਅਮਲੀ ਜੀਵਨ ਵਿਚ ਲਿਆਉਂਦਾ ਹੈ, ਤਿਵੇਂ ਤਿਵੇ ਇਸ ਦਾ ਮਨ ਮਾਇਕੀ ਪਦਾਰਥਾਂ ਅਤੇ ਹੋਰ ਸੰਸਾਰਕ ਖਿੱਚਾਂ ਤੋਂ ਪਰੇ ਹਟਦਾ ਹੈ। ਉਪਰਾਮ ਚਿਤ ਹੋ ਕੇ ਹੀ ਹਰੀ ਨਾਲ ਸਾਂਝ ਪੈਂਦੀ ਹੈ। ਪਰ ਇਹ ਸਭ ਕੁਝ ਪਰਮੇਸ਼ਰ ਦੀ ਕਿਰਪਾ ਨਾਲ ਹੁੰਦਾ ਹੈ:-

**ਦਸ ਦਿਸ ਖੋਜਤ ਮੈ ਫਿਰਿਓ, ਜਤ ਦੇਖਉ ਤਤ ਸੋਇ॥**
**ਮਨੁ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ॥** (ਪੰ. ੨੯੮



# ਰਾਗੁ ਮਲਾਰ

ਮਨੁੱਖ ਦਾ ਪ੍ਰਕ੍ਰਿਤੀ ਨਾਲ ਗੂੜ੍ਹਾ ਸਬੰਧ ਹੈ ਜਿਸ ਕਰਕੇ ਇਸ ਨੂੰ ਸਾਵਣ, ਭਾਦੋਂ ਵਿਚ ਬਦਲਾਂ ਦਾ ਗਰਜਣਾ ਬਿਜਲੀਆਂ ਦਾ ਚਮਕਣਾ ਤੇ ਮੀਹ ਦਾ ਵਰਸਣਾ, ਮੋਰ ਤੇ ਪਪੀਹਿਆਂ ਦੀ ਕੂ ਕੂ ਤੇ ਚਹਿ ਚਹਿ ਆਦਿ ਬਹੁਤ ਚੰਗੀ ਲਗਦੀ ਹੈ। ਮਲਾਰ ਰਾਗ ਦਾ ਸੰਗੀਤ ਵਿਚ ਇਕ ਮਹਤਵਪੂਰਨ ਅਸਥਾਨ ਹੈ ਕਿਉਂਕਿ ਇਹ ਸੀਤਲਤਾ ਦਾ ਪ੍ਰਤੀਕ ਹੈ। ਗੁਰੂ ਪਾਤਿਸ਼ਾਹ ਫੁਰਮਾਉਂਦੇ ਹਨ:-

੧. **ਮਲਾਰੁ ਸੀਤਲ ਰਾਗੁ ਹੈ, ਹਰਿ ਧਿਆਇਐ ਸਾਂਤਿ ਹੋਇ॥** [ਪੰ. ੧੨੮੩

੨. **ਗੁਰਮੁਖਿ ਮਲਾਰ ਰਾਗੁ ਜੋ ਕਰਹਿ, ਤਿਨ ਮਨੁ ਤਨੁ ਸੀਤਲੁ ਹੋਇ॥**
**ਗੁਰਸਬਦੀ ਏਕੁ ਪਛਾਣਿਆ, ਏਕੋ ਸਚਾ ਸੋਇ॥.......** [ਪੰ. ੧੨੮੫

ਇਹ ਰਾਗ ਬਿਰਹੋਂ, ਸ਼ਿੰਗਾਰ ਤੇ ਭਗਤੀ ਰਾਸ ਨਾਲ ਪ੍ਰਭੂ ਮਿਲਾਪ ਦਾ ਵਾਤਾਵਰਨ ਪੈਦਾ ਕਰਨ ਵਿਚ ਸਹਾਈ ਹੁੰਦਾ ਹੈ। ਪਰਮਾਤਮਾ ਦੇ ਗੁਣ ਗਾਉਣੇ, ਉਸ ਦੀ ਮਹਿਮਾ ਅਲਾਪਣ ਨਾਲ ਈਸ਼ਵਰੀ ਮੀਹ ਪੈਂਦਾ ਅਨੁਭਵ ਹੁੰਦਾ ਹੈ। ਜਿਵੇਂ ਪਪੀਹਾ ਸਵਾਂਤੀ ਬੂੰਦ ਨਾਲ ਤ੍ਰਿਪਤ ਹੁੰਦਾ ਹੈ ਤਿਵੇਂ ਜਗਿਆਸੂ 'ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥ ਜਿਨਿ ਪੀਤੀ ਤਿਸੁ ਮੋਖ ਦੁਆਰ॥' ਦਾ ਅਨੰਦ ਮਾਣਦਾ ਹੈ।

ਇਸ ਰਾਗ ਦੇ ਗਾਇਨ ਦਾ ਸਮਾਂ ਬਰਸਾਤ ਰੁਤ ਹੈ ਅਤੇ ਰਾਤ ਦੇ ਤੀਜੇ ਪਹਿਰ ਵਿਚ ਵੀ ਗਾਇਆ ਜਾਂਦਾ ਹੈ। ਮਲਾਰ ਰਾਗ ਦੀ ਧੁਨਿ ਬਹੁਤ ਮਨਮੋਹਣੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਰਤਾਰੀ ਬਾਣੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਵਿਸ਼ੇਸ਼ ਰਾਗ ਰੀਤੀ ਦਾ ਸੰਚਾਲਨ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਰਾਗ ਦੀ ਵਿਲੱਖਣ ਗਾਇਨ ਪੱਧਤੀ ਤੇ ਉਤਪਤੀ ਨੂੰ ਹੋਰ ਉਜਾਗਰ ਕੀਤਾ। ਰਾਗ ਦਾ ਵਿਸ਼ਾ-ਵਸਤੂ, ਸਮੱਗਰੀ ਨੂੰ ਪੜਤਾਲ ਤੇ ਵਾਰ ਰੀਤੀ ਦਾ ਨਾਮ-ਕਰਨ ਦੇ ਕੇ ਲੰਮੇਰੀ ਤੇ ਵਿਸ਼ਾਲ ਲੋਕ ਧੁਨਿ ਨੂੰ ਸਤਿਗੁਰੂ ਜੀ ਨੇ ਅਮਰ ਕਾਵਿ ਰਚਨਾ ਰਾਹੀਂ ਪ੍ਰਫੁਲਤ ਕੀਤਾ।

ਗ੍ਰੰਥਾਂ ਵਿਚ ਇਸ ਰਾਗ ਦੀਆਂ ਕਈ ਕਿਸਮਾਂ ਉਪਲਬਧ ਹਨ ਜਿਵੇਂ:-

ਸੁਧ ਮਲਾਰ, ਗੌਡ ਮਲਾਰ, ਸੂਰ, ਮੇਘ, ਨਟ, ਜਯੰਤ, ਸੋਰਠਿ, ਰੂਪ ਮੰਜਰੀ, ਰਾਮਦਾਸੀ, ਘੁੰਡੀਆ ਤਰਜ਼ ਕੀ, ਮੀਆਂ ਕੀ, ਮੀਰਾਂ ਬਾਈ ਕੀ, ਦੇਸ ਮਾਰ ਅਤੇ ਹੋਰ ਕਈ ਪ੍ਰਕਾਰ ਦੇ ਮਿਸ਼ਰਤ ਸਰੂਪ ਮਿਲਦੇ ਹਨ। ਪਰ ਗੁਰਮਤਿ ਅਨੁਸਾਰ ਇਸ ਰਾਗ ਨੂੰ ਬਾਕੀ ਸਾਰੇ ਰਾਗਾਂ ਨਾਲੋਂ ਨਿਖੇੜ ਕੇ ਗਾਉਣ ਦਾ ਵਿਧਾਨ ਹੈ। ਜਿਸ ਸਰੂਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਰਾਗਾਂ ਦਾ ਅਧਿਐਨ ਕਰਕੇ ਰਾਗ ਨਿਰਣਾਇਕ ਸੰਮਤੀ ਨੇ ਪਰਵਾਨਿਆ ਹੈ, ਓਹ ਸਰੂਪ ਇਸ ਪ੍ਰਕਾਰ ਹੈ:-

**ਅਰੋਹ** : **ਸ, ਰੇ ਗ ਮ, ਮ ਰੇ ਪ, ਨ਼ੀ ਧ ਨੀ ਸਂ।**

**ਅਵਰੋਹ** : **ਸਂ, ਧ ਨ਼ੀ ਪ, ਮ ਗ ਮ, ਰੇ ਸ।**

ਪਕੜ : **ਸ ਰੇ ਗ ਮ, ਮ ਰੇ ਪ, ਧ ਨ਼ੀ ਪ, ਮ ਗ ਮ, ਰੇ ਸ।**

ਵਾਦੀ : **ਮ। ਸੰਵਾਦੀ-ਸ। ਜਾਤੀ-ਸੰਪੂਰਣ।**

ਗਾਇਨ ਦਾ ਸਮਾਂ: **ਬਰਖਾ ਰੁਤ ਵਿਚ ਹਰ ਸਮੇਂ, ਉਂਜ ਰਾਤ ਦਾ ਤੀਜਾ ਪਹਿਰ।**

ਇਸ ਵਿਚ ਦੋਨੋਂ ਨਿਸ਼ਾਧਾਂ ਦਾ ਪ੍ਰਯੋਗ ਹੁੰਦਾ ਹੈ ਅਤੇ ਸ੍ਵਰ ਸ਼ੁੱਧ ਲਗਦੇ ਹਨ। ਸ੍ਰੀ ਦਸਮ ਗ੍ਰੰਥ ਦੀ ਛੰਦ ਰਾਗ ਮਾਲਾ ਵਿਚ ਵੀ ਇਸ ਰਾਗ ਦੇ ਵਿਸ਼ੇਸ਼ ਉਲੇਖ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

**ਟੋਡੀ ਅਉ ਮੇਘ ਮਲਾਰ ਅਲਾਪਤ, ਗੌਂਡ ਸੁਧ ਮਲਾਰ ਸੁਨਾਵੈ॥**

**ਸਿਯਾਮ ਕਹੈ ਹਰਿ ਜੀ ਰਿਝ ਕੈ, ਮੁਰਲੀ ਸੰਗ ਕੌਟਕ ਰਾਗ ਬਜਾਵੈ॥**

**[ਕ੍ਰਿਸ਼ਨਾਵਤਾਰ ਛੰਦ ਨੰਬਰ ੨੩੧**

'ਆਦਿ ਗ੍ਰੰਥ ਰਾਗ ਕੋਸ਼' ਦੇ ਕਰਤਾ ਅਨੁਸਾਰ ਮਲਾਰ ਦੀ ਜਾਤੀ ਬਾਰੇ ਸੰਗੀਤਕਾਰਾਂ ਵਿਚ ਕਾਫ਼ੀ ਮਤ-ਭੇਦ ਹੈ। ਕੋਈ ਸੰਪੂਰਣ-ਸ਼ਾਡਵ, ਕੋਈ ਸੰਪੂਰਣ ਅਤੇ ਕੋਈ ਸ਼ਾਡਵ ਸੰਪੂਰਣ ਮੰਨਦੇ ਹਨ ਪਰ ਵਕਰ ਸੰਪੂਰਨ ਜਾਤੀ ਮੰਨਣਾ ਵਧੇਰੇ ਉਚਿਤ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਿਚ ਇਸ ਰਾਗ ਦਾ ਨੰਬਰ ਸਤਾਈਂਵਾ (੨੭) ਹੈ। ਰਾਗ ਮਾਲਾ ਵਿਚ ਇਸ ਦਾ ਉਲੇਖ ਇਉਂ ਕੀਤਾ ਗਿਆ ਹੈ:-

**ਸੋਰਠਿ ਗੋਡ ਮਲਾਰੀ ਧੁਨੀ॥**

ਮੇਘ ਰਾਗ ਦੀ ਪਹਿਲੀ ਰਾਗਨੀ 'ਮਲਾਰੀ' ਹੈ ਜਿਸ ਨਾਲ ਸਾਰੇ ਸੰਗੀਤ ਸ਼ਾਸਤਰਾਂ ਦੀ ਸੰਮਤੀ ਹੈ। ਬਾਣੀ ਬਿਉਰਾ (ਡਾ. ਚਰਨ ਸਿੰਘ) ਵਿਚ ਇਸ ਰਾਗ ਦੇ ਹੇਠ ਲਿਖੇ ਪ੍ਰਕਾਰ ਦਸੇ ਹਨ:-

੧. ਸੁਧ ਮਲਾਰ ੨. ਗੌਂਡ ਮਲਾਰ ੩. ਧੌਲੀਆ ਮਲਾਰ ੪. ਮਲ ਦੂਹਨ ਮਲਾਰ ੫. ਰਾਮਦਾਸੀ ਮਲਾਰ ੬. ਸੂਰਦਾਸੀ ਮਲਾਰ ੭. ਸਾਵੰਤ ਮਲਾਰ ੮. ਮੇਘਾਵਲੀ ਮਲਾਰ ੯. ਬਸੰਤੀ ਮਲਾਰ ੧੦ ਹਿੰਡੋਲੀ ਮਲਾਰ ੧੧. ਸਾਵਰੀ ਮਲਾਰ ੧੨. ਕਚ ਮਲਾਰ ੧੩. ਮੀਆਂ ਕੀ ਮਲਾਰ ੧੪. ਸਿੰਧ ਮਲਾਰ ੧੫. ਨਟ ਮਲਾਰ।



## ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧
## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
## ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਖਾਣਾ ਪੀਣਾ ਹਸਣਾ ਸਉਣਾ, ਵਿਸਰਿ ਗਇਆ ਹੈ ਮਰਣਾ॥ ਖਸਮੁ ਵਿਸਾਰਿ ਖੁਆਰੀ ਕੀਨੀ, ਧ੍ਰਿਗੁ ਜੀਵਣੁ ਨਹੀ ਰਹਣਾ॥੧॥ ਪ੍ਰਾਣੀ, ਏਕੋ ਨਾਮੁ ਧਿਆਵਹੁ॥ ਅਪਨੀ ਪਤਿ ਸੇਤੀ, ਘਰਿ ਜਾਵਹੁ॥੧॥ਰਹਾਉ॥ ਤੁਧ ਨੋ ਸੇਵਹਿ ਤੁਝੁ ਕਿਆ ਦੇਵਹਿ, ਮਾਂਗਹਿ ਲੇਵਹਿ ਰਹਹਿ ਨਹੀ॥ ਤੂ ਦਾਤਾ ਜੀਆਂ ਸਭਨਾ ਕਾ, ਜੀਆ ਅੰਦਰਿ ਜੀਉ ਤੁਹੀ॥੨॥ ਗੁਰਮੁਖਿ ਧਿਆਵਹਿ, ਸਿ ਅੰਮ੍ਰਿਤੁ ਪਾਵਹਿ, ਸੇਈ ਸੂਚੇ ਹੋਹੀ॥ ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ, ਮੈਲੇ ਹਛੇ ਹੋਹੀ॥੩॥ ਜੇਹੀ ਰੁਤਿ, ਕਾਇਆ ਸੁਖੁ ਤੇਹਾ, ਤੇਹੋ ਜੇਹੀ ਦੇਹੀ॥ ਨਾਨਕ, ਰੁਤਿ ਸੁਹਾਵੀ ਸਾਈ, ਬਿਨੁ ਨਾਵੈ ਰੁਤਿ ਕੇਹੀ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀ, ਸੇਵਹਿ, ਦੇਵਹਿ, ਮਾਂਗਹਿ, ਲੇਵਹਿ, ਰਹਹਿ, ਜੀਆਂ, ਧਿਆਵਹਿ, ਪਾਵਹਿ, ਹੋਹੀ, ਕਾਂਇਆ, ਨਾਂਵੈ,

**ਪਦ ਅਰਥ:** ਖਸਮੁ-ਮਾਲਕ। ਵਿਸਾਰਿ-ਵਿਸਾਰ ਕੇ। ਖੁਆਰੀ-ਬੇ ਇਜ਼ਤੀ। ਧ੍ਰਿਗੁ-ਫਿਟਕਾਰ ਜੋਗ। ਪ੍ਰਾਣੀ-ਹੇ ਜੀਵ!। ਪਤਿ ਸੇਤੀ-ਇਜ਼ਤ ਨਾਲ। ਘਰਿ-ਨਿਜ ਘਰ ਵਿਚ, ਭਾਵ ਪ੍ਰਭੂ ਦੀ ਹਜੂਰੀ ਵਿਚ।੧।ਰਹਾਉ।

ਸੇਵਹਿ-ਸੇਂਵਦੇ, ਸਿਮਰਦੇ ਹਨ। ਕਿਆ ਦੇਵਹਿ-ਕੀ ਦਿੰਦੇ ਹਨ?। ਮਾਗਹਿ-ਮੰਗਦੇ ਹਨ। ਲੇਵਹਿ-ਲੈਂਦੇ, ਪ੍ਰਾਪਤ ਕਰਦੇ ਹਨ। ਰਹਹਿ ਨਹੀ-(ਨਾਮ ਲਏ ਬਿਨਾ) ਰਹਿ ਨਹੀ ਸਕਦੇ, ਰੁਕਦੇ ਨਹੀ। ਜੀਉ-ਜੀਵਨ, ਜਿੰਦਗੀ।੨।

ਗੁਰਮੁਖਿ-ਗੁਰੂ ਦੁਆਰਾ। ਸਿ-ਓਹ। ਸੂਚੇ-ਸੁਚੇ (ਜੀਵਨ ਵਾਲੇ)। ਹੋਹੀ-ਹੁੰਦੇ, ਬਣਦੇ ਹਨ। ਅਹਿਨਿਸਿ-ਦਿਨ ਰਾਤ। ਹਛੇ ਹੋਹੀ-ਚੰਗੇ, ਪਵਿਤਰ ਜੀਵਨ ਵਾਲੇ ਬਣ ਜਾਂਦੇ ਹਨ।੩।

ਕਾਇਆ-ਸਰੀਰ। ਤੇਹਾ-ਓਹ ਜਿਹਾ। ਸੁਹਾਵੀ-ਸੁਹਣੀ। ਸਾਈ-ਓਹੀ।੪।

**ਅਰਥ:** (ਜੀਆਂ ਨੂੰ) ਖਾਣਾ, ਪੀਣਾ, ਹਸਣਾ, ਸੌਣਾ ਯਾਦ ਹੈ (ਅਤੇ) ਮਰਨਾ ਵਿਸਰ ਗਿਆ ਹੈ। ਮਾਲਕ (ਪ੍ਰਭੂ) ਨੂੰ ਵਿਸਾਰ ਕੇ (ਮਾਨੋ ਜੀਆਂ ਨੇ ਆਪਣੇ ਲਈ ਖੁਆਰੀ ਪੈਦਾ ਕਰ ਲਈ ਹੈ, (ਇਹੋ ਜਿਹਾ) ਜੀਵਨ ਫਿਟਕਾਰ ਜੋਗ ਹੈ (ਇਹ ਜੀਵਨ) ਸਦਾ ਰਹਿਣ ਵਾਲਾ ਨਹੀ ਹੈ।੧।

ਹੇ ਜੀਵ! ਇਕ ਪ੍ਰਭੂ ਦਾ ਨਾਮ ਸਿਮਰੋ (ਅਤੇ) ਆਪਣੀ ਇਜ਼ਤ ਨਾਲ ਪ੍ਰਭੂ ਦੀ ਹਜ਼ੂਰੀ ਵਿਚ ਪਹੁੰਚ ਜਾਉ।੧।ਰਹਾਉ।

(ਹੇ ਪ੍ਰਭੂ! ਤੇਰੇ ਭਗਤ) ਤੈਨੂੰ ਸਿਮਰਦੇ ਹਨ, (ਉਹ) ਤੈਨੂੰ ਕੀ ਦਿੰਦੇ ਹਨ? (ਭਾਵ ਉਹ ਆਪਣੇ ਆਤਮਿਕ ਵਿਕਾਸ ਲਈ ਸਿਮਰਨ ਕਰਦੇ ਹਨ), ਤੈਥੋਂ ਨਾਮ ਮੰਗਦੇ ਹਨ, ਨਾਮ ਲੈਂਦੇ ਹਨ, ਨਾਮ ਦੀ (ਦਾਤ ਤੋਂ ਬਿਨਾ) ਰਹਿ ਨਹੀ ਸਕਦੇ। ਤੂੰ ਸਾਰੇ ਜੀਆਂ ਦਾ ਦਾਤਾ ਹੈਂ ਤੂੰ ਹੀ ਜੀਆਂ ਅੰਦਰ ਸਭ ਦਾ ਜੀਵਨ (ਜ਼ਿੰਦਗੀ) ਹੈਂ।੨।

(ਹੇ ਪ੍ਰਭੂ! ਜੋ) ਗੁਰੂ ਦੁਆਰਾ (ਤੈਨੂੰ) ਸਿਮਰਦੇ ਹਨ, ਓਹ ਨਾਮ ਅੰਮ੍ਰਿਤ ਪ੍ਰਾਪਤ ਕਰਦੇ ਹਨ, (ਸਹੀ ਅਰਥਾਂ ਵਿਚ) ਓਹੀ ਸੁਚੇ (ਪਵਿੱਤਰ) ਜੀਵਨ ਵਾਲੇ ਬਣਦੇ ਹਨ। ਹੇ ਜੀਵ! ਦਿਨ ਰਾਤ (ਪਰਮੇਸ਼ਰ ਦਾ) ਨਾਮ ਜਪੋ, (ਇਸ ਤਰ੍ਹਾਂ) ਮੈਲੇ (ਆਤਮਿਕ ਜੀਵਨ ਵਾਲੇ) ਵੀ ਚੰਗੇ (ਜੀਵਨ ਵਾਲੇ) ਬਣ ਜਾਂਦੇ ਹਨ।੩।

(ਹੇ ਭਾਈ!) ਜਿਹੋ ਜਿਹੀ ਰੁੱਤ ਹੁੰਦੀ ਹੈ, ਸਰੀਰ ਨੂੰ ਉਹੋ ਜਿਹਾ ਸੁਖ ਮਿਲਦਾ ਹੈ ਅਤੇ ਉਸ ਦੇ ਅਸਰ ਅਨੁਸਾਰ ਮੁੜ ਕਾਇਆ ਬਣਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਰੁੱਤ ਉਹ ਸੁਹਣੀ ਹੈ (ਜਿਸ ਰੁਤ ਵਿਚ ਨਾਮ ਜਪੀਦਾ ਹੈ) ਨਾਮ ਤੋਂ ਬਿਨਾ ਰੁੱਤ ਕਾਹਦੀ? (ਭਾਵ ਆਤਮਾ ਨਾਮ ਨਾਲ ਹੀ ਪ੍ਰਫੁਲਤ ਹੁੰਦੀ ਹੈ)।੪।੧।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਨੇ ਜੀਆਂ ਨੂੰ ਰਿਜ਼ਕ ਅਤੇ ਖਾਣ-ਪੀਣ ਲਈ ਅਨੇਕ ਪ੍ਰਕਾਰ ਦੇ ਪਦਾਰਥ ਦਿਤੇ ਹਨ ਪਰ ਇਸ ਦਾ ਮਤਲਬ ਇਹ ਨਹੀ ਕਿ ਜੀਵ ਦਾਤੇ ਨੂੰ ਵਿਸਾਰ ਕੇ ਉਸਦੀਆਂ ਦਾਤਾਂ ਨਾਲ ਪਿਆਰ ਕਰਕੇ ਉਨ੍ਹਾਂ ਵਿਚ ਹੀ ਫਸ ਜਾਏ। ਇਸ ਲਈ ਗੁਰੂ ਬਾਬਾ ਜੀ ਨੇ ਜੀਵ ਨੂੰ ਸੁਚੇਤ ਹੋਣ ਲਈ ਚਿਤਾਵਨੀ ਦਿਤੀ ਹੈ:-

**ਪ੍ਰਾਣੀ ਏਕੋ ਨਾਮੁ ਧਿਆਵਹੁ॥ ਅਪਨੀ ਪਤਿ ਸੇਤੀ ਘਰਿ ਜਾਵਹੁ॥**

ਝੂਠੇ ਪਦਾਰਥਾਂ ਨਾਲ ਪ੍ਰੀਤ ਪਾਇਆਂ ਸਚੀ ਪਤਿ ਪ੍ਰਾਪਤ ਨਹੀ ਹੁੰਦੀ। ਗੁਰੂ ਪਾਤਿਸ਼ਾਹ ਜੀ ਨੇ ਇਸ ਲਈ ਇਹ ਸੰਕੇਤ ਕੀਤਾ ਹੈ:-

**ਜਾਲਉ ਐਸੀ ਰੀਤਿ, ਜਿਤੁ ਮੈ ਪਿਆਰਾ ਵੀਸਰੈ॥**<br>**ਨਾਨਕ ਸਾਈ ਭਲੀ ਪਰੀਤਿ, ਜਿਤੁ ਸਾਹਿਬ ਸੇਤੀ ਪਤਿ ਰਹੈ॥** [ਪੰ. ੫੯੦

ਪਰਮੇਸ਼ਰ ਦੇ ਸੇਵਕ ਦੀ ਪਤਿ ਕੇਵਲ ਨਾਮ ਜਪਿਆਂ ਹੀ ਬਣਦੀ ਹੈ। ਗੁਰਵਾਕ ਹਨ:-

**ਜਨ ਕਉ ਨਾਮੁ ਵਡਾਈ ਸੋਭ॥**<br>**ਨਾਮੋ ਗਤਿ ਨਾਮੋ ਪਤਿ ਜਨ ਕੀ, ਮਾਨੈ ਜੋ ਜੋ ਹੋਗ॥੧॥** [ਪੰ. ੬੮੦

ਗੁਰਦੇਵ ਪਿਤਾ ਫੁਰਮਾਂਉਂਦੇ ਹਨ, ਜੇਕਰ ਜੀਵ ਪਰਮਾਤਮਾ ਨੂੰ ਯਾਦ ਕਰਨਗੇ ਤਾਂ ਆਪਣਾ ਹੀ ਕੁਝ ਸਵਾਰਨਗੇ, ਉਸ ਨੂੰ ਤਾਂ ਕੁਝ ਨਹੀ ਦੇਣ ਲਗੇ। ਨਾਮ-ਸਿਮਰਨ ਦਾ ਇਹ ਮਹੱਤਵ ਹੈ ਕਿ ਮੰਦੇ ਆਚਰਨ ਵਾਲਾ ਜੀਵ ਵੀ ਪਵਿੱਤਰ ਜੀਵਨ ਵਾਲਾ ਬਣ ਜਾਂਦਾ ਹੈ। ਸਿਧਾਂਤ ਇਹ ਹੈ, ਨਾਮ-ਜਪਣ ਨਾਲ ਹੀ ਜੀਵਨ ਸਫਲ ਹੁੰਦਾ ਹੈ। ਇਸ ਲਈ ਗੁਰੂ ਜੀ ਦਾ ਵਾਕ ਧਿਆਨ ਨਾਲ ਸੁਣ ਕੇ ਉਸ ਤੇ ਅਮਲ ਕਰਨ ਲਈ ਜਤਨਸ਼ੀਲ ਹੋਵੋ:-

**ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥**

ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥ [ਪੰ. ੧੧੮੫

**ਮਲਾਰ ਮਹਲਾ ੧ ॥ ਕਰਉ ਬਿਨਉ ਗੁਰ ਅਪਨੇ ਪ੍ਰੀਤਮ, ਹਰਿ ਵਰੁ ਆਣਿ ਮਿਲਾਵੈ॥ ਸੁਣਿ ਘਨਘੋਰ ਸੀਤਲੁ ਮਨੁ ਮੋਰਾ, ਲਾਲ ਰਤੀ ਗੁਣ ਗਾਵੈ॥੧॥ ਬਰਸੁ ਘਨਾ, ਮੇਰਾ ਮਨੁ ਭੀਨਾ॥ ਅੰਮ੍ਰਿਤ ਬੂੰਦ ਸੁਹਾਨੀ ਹੀਅਰੈ, ਗੁਰਿ ਮੋਹੀ, ਮਨੁ ਹਰਿ ਰਸਿ ਲੀਨਾ॥੧॥ਰਹਾਉ॥ ਸਹਜਿ ਸੁਖੀ ਵਰ ਕਾਮਣਿ ਪਿਆਰੀ, ਜਿਸੁ ਗੁਰਬਚਨੀ ਮਨੁ ਮਾਨਿਆ॥ ਹਰਿ ਵਰਿ ਨਾਰਿ ਭਈ ਸੋਹਾਗਣਿ, ਮਨਿ ਤਨਿ ਪ੍ਰੇਮੁ ਸੁਖਾਨਿਆ॥੨॥ ਅਵਗਣ ਤਿਆਗਿ ਭਈ ਬੈਰਾਗਨਿ, ਅਸਥਿਰੁ ਵਰੁ ਸੋਹਾਗੁ ਹਰੀ॥ ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ, ਹਰਿ ਪ੍ਰਭਿ ਅਪਣੀ ਕਿਰਪਾ ਕਰੀ॥੩॥ ਆਵਣ ਜਾਣੁ ਨਹੀ,ਮਨੁ ਨਿਹਚਲੁ, ਪੂਰੇ ਗੁਰ ਕੀ ਓਟ ਗਹੀ॥ ਨਾਨਕ, ਰਾਮਨਾਮੁ ਜਪਿ ਗੁਰਮੁਖਿ, ਧਨੁ ਸੋਹਾਗਣਿ ਸਚੁ ਸਹੀ॥੪॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਰਉਂ, ਬਿਨਉਂ, ਮਾਨਿਆਂ,ਸੁਖਾਨਿਆਂ।

**ਪਦ ਅਰਥ:** ਕਰਉ ਬਿਨਉ-ਮੈਂ ਬੇਨਤੀ ਕਰਦੀ ਹਾਂ। ਵਰ-ਖਸਮ। ਆਣਿ-ਲਿਆ ਕੇ। ਸੁਣਿ ਘਨਘੋਰ-ਬਦਲਾਂ ਦੀ ਗਰਜ ਸੁਣ ਕੇ। ਮੋਰਾ-ਮੇਰਾ। ਰਤੀ-ਰੰਗੀ ਹੋਈ।੧।

ਬਰਸੁ-ਵਰਖਾ ਕਰ। ਘਨਾ-ਹੇ ਬਦਲ!। ਸੁਹਾਨੀ-ਸੁਹਣੀ ਲਗੀ ਹੈ। ਹੀਅਰੈ-ਹਿਰਦੇ ਵਿਚ। ਗੁਰਿ-ਗੁਰੂ ਨੇ। ਰਸਿ-ਰਸ ਵਿਚ। ਲੀਨਾ-ਲੀਨ ਰਹਿੰਦਾ ਹੈ।੧।ਰਹਾਉ।

ਸਹਜਿ-ਸਹਿਜ ਵਿਚ, ਅਡੋਲ ਅਵਸਥਾ। ਵਰ ਕਾਮਣਿ-ਪਤੀ ਪ੍ਰਭੂ ਦੀ (ਜੀਵ) ਇਸਤ੍ਰੀ। ਮਨੁ ਮਾਨਿਆ-ਮਨ ਪਤੀਜ ਗਿਆ। ਸੁਖਾਨਿਆ-ਸੁਖਾਇਆ, ਚੰਗਾ ਲੱਗਾ ਹੈ।੨।

ਤਿਆਗਿ-ਤਿਆਗ ਕੇ। ਬੈਰਾਗਨਿ-ਵੈਰਾਗ ਵਾਲੀ। ਅਸਥਿਰੁ-ਸਦਾ ਕਾਇਮ ਰਹਿਣ ਵਾਲਾ, ਅਸਥਿਤ। ਸੋਗੁ-ਫ਼ਿਕਰ, ਚਿੰਤਾ। ਵਿਜੋਗੁ-ਵਿਛੋੜਾ।੩।

ਨਿਹਚਲੁ-ਅਡੋਲ। ਗਹੀ-ਪਕੜੀ। ਸਹੀ-ਠੀਕ ਤਰ੍ਹਾਂ।੪।

**ਅਰਥ:** ਮੈਂ ਆਪਣੇ ਗੁਰੂ ਪ੍ਰੀਤਮ ਅਗੇ ਬੇਨਤੀ ਕਰਦੀ ਹਾਂ, (ਕਿ ਉਹ) ਮੇਰਾ ਪਤੀ-ਪ੍ਰਭੂ ਲਿਆ ਕੇ (ਮੈਨੂੰ) ਮਿਲਾ ਦੇਵੇ। ਬਦਲਾਂ ਦੀ ਗਰਜ ਸੁਣ ਕੇ ਮੇਰਾ ਮਨ ਠੰਢਾ-ਠਾਰ ਹੋਂਦਾ ਹੈ (ਮੇਰੀ ਜੀਭ ਉਸ) ਪ੍ਰੀਤਮ ਵਿਚ ਰੰਗੀ ਹੋਈ (ਉਸ ਦੇ) ਗੁਣ ਗਾਉਂਦੀ ਹੈ।੧।

ਹੇ ਬਦਲ (ਗੁਰੂ!) ਵਸ (ਵਰਖਾ ਕਰ) ਤਾਂ ਜੋ ਮੇਰਾ ਮਨ ਭਿੱਜ ਜਾਵੇ। ਨਾਮ-ਅੰਮ੍ਰਿਤ ਰੂਪ ਬੂੰਦ ਮੇਰੇ ਹਿਰਦੇ ਵਿਚ ਸੁਹਣੀ ਲਗੀ ਹੈ, ਗੁਰੂ ਨੇ (ਮੇਰੀ ਜਿੰਦ) ਮੋਹ ਲਈ ਹੈ (ਅਤੇ ਮੇਰਾ) ਮਨ ਨਾਮ ਰਸ ਵਿਚ ਲੀਨ ਹੋ ਗਿਆ ਹੈ।੧।ਰਹਾਉ।

ਜਿਸ (ਜੀਵ-ਇਸਤ੍ਰੀ) ਦਾ ਮਨ ਗੁਰੂ ਦੇ ਬਚਨਾ ਦੁਆਰਾ ਪਤੀਜ ਗਿਆ ਹੈ ਉਹ ਹਰੀ ਦੀ ਪਿਆਰੀ ਇਸਤ੍ਰੀ ਅਡੋਲ ਅਵਸਥਾ ਵਿਚ ਅਪੜ ਕੇ ਸੁਖੀ ਹੋ ਗਈ ਹੈ। (ਉਹ) ਹਰੀ ਪਤੀ ਦੀ ਇਸਤ੍ਰੀ ਬਣ ਗਈ ਹੈ।੨।

(ਉਹ ਇਸਤ੍ਰੀ) ਔਗੁਣ ਤਿਆਗ ਕੇ ਪ੍ਰਭੂ ਦੀ ਬੈਰਾਗਣ ਹੁੰਦੀ ਹੈ (ਅਤੇ) ਸਦਾ ਕਾਇਮ ਰਹਿਣ ਵਾਲਾ ਹਰੀ ਉਸ ਦਾ ਸੁਹਾਗ (ਬਣ ਗਿਆ ਹੈ)। ਉਸ (ਜੀਵ ਇਸਤ੍ਰੀ) ਨੂੰ ਸੋਗ ਤੇ ਵਿਛੋੜਾ ਕਦੇ ਨਹੀ ਹੁੰਦੇ ਕਿਉਂਕਿ ਉਸ ਹਰੀ-ਪ੍ਰਭੂ ਨੇ ਆਪਣੀ ਕਿਰਪਾ ਕੀਤੀ ਹੈ।੩।

ਜਿਸ (ਜੀਵ ਇਸਤ੍ਰੀ) ਨੇ ਪੂਰੇ ਗੁਰੂ ਦੀ ਓਟ ਪਕੜੀ ਹੈ, ਉਸਦਾ ਮਨ ਅਡੋਲ ਹੋ ਜਾਂਦਾ ਹੈ (ਉਸ ਦਾ) ਜੰਮਣ ਮਰਣ ਵਾਲਾ ਗੇੜਾ ਮੁੱਕ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਜੀਵ-ਇਸਤ੍ਰੀ) ਗੁਰੂ ਦੁਆਰਾ ਰਾਮ ਨਾਮ ਜਪ ਕੇ ਹਰੀ-ਧਨ ਪ੍ਰਾਪਤ ਕਰ ਲੈਂਦੀ ਹੈ, ਉਹ ਠੀਕ ਅਰਥਾਂ ਵਿਚ ਸਚ ਸਰੂਪ ਹੋ ਜਾਂਦੀ ਹੈ।੪।੨।

## ਸਾਰੰਸ਼ ਅਤੇ ਸਿਧਾਂਤ

ਮਲਾਰ ਮੇਘ ਰਾਗ ਦੀ ਇਕ ਰਾਗਣੀ ਹੈ ਅਤੇ ਬਰਖਾ ਰੁਤ ਨਾਲ ਸਬੰਧ ਰਖਦੀ ਹੈ। ਇਸ ਕਰਕੇ ਮਨ 'ਬਰਸ ਘਨਾ' ਦਾ ਸੰਦੇਸ਼ ਗੁਰੂ ਉਪਦੇਸ਼ ਰਾਹੀ ਸੁਣਨ ਦਾ ਚਾਹਕ ਹੈ। ਗੁਰੂ ਦੀ ਸ਼ਰਨ ਲੈਣ ਨਾਲ ਹੀ ਹਰੀ ਵਰ ਪ੍ਰਾਪਤ ਹੁੰਦਾ ਹੈ ਜਿਸ ਨਾਲ ਫ਼ਿਕਰ ਤੇ ਵਿਛੋੜਾ ਨੇੜੇ ਨਹੀ ਲਗਦੇ, ਸਾਰੀ ਜ਼ਿੰਦਗੀ ਸਫ਼ਲ ਹੋ ਜਾਂਦੀ ਹੈ।

**ਮਲਾਰ ਮਹਲਾ ੧ ॥ ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ, ਹਉਮੈ ਕਰਤ ਗਵਾਇਆ॥ ਪਰ ਧਨ ਪਰ ਨਾਰੀ ਰਤੁ ਨਿੰਦਾ, ਬਿਖੁ ਖਾਈ ਦੁਖੁ ਪਾਇਆ॥ ਸਬਦੁ ਚੀਨਿ ਭੈ ਕਪਟ ਨ ਛੂਟੇ, ਮਨਿ ਮੁਖਿ ਮਾਇਆ ਮਾਇਆ॥ ਅਜਗਰਿ ਭਾਰਿ ਲਦੇ ਅਤਿ ਭਾਰੀ, ਮਰਿ ਜਨਮੇ ਜਨਮੁ ਗਵਾਇਆ॥੧॥ ਮਨਿ ਭਾਵੈ ਸਬਦੁ, ਸੁਹਾਇਆ॥ ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨ੍ਹੇ, ਗੁਰਿ ਰਾਖੇ ਸਚੁ ਪਾਇਆ॥੧॥ਰਹਾਉ॥ ਤੀਰਥਿ ਤੇਜੁ ਨਿਵਾਰਿ ਨ ਨ੍ਹਾਤੇ, ਹਰਿ ਕਾ ਨਾਮੁ ਨ ਭਾਇਆ॥ ਰਤਨ ਪਦਾਰਥੁ ਪਰਹਰਿ ਤਿਆਗਿਆ, ਜਤ ਕੋ ਤਤ ਹੀ ਆਇਆ॥ ਬਿਸਟਾ ਕੀਟ ਭਏ ਉਤ ਹੀ ਤੇ, ਉਤ ਹੀ ਮਾਹਿ ਸਮਾਇਆ॥ ਅਧਿਕ ਸੁਆਦ ਰੋਗ ਅਧਿਕਾਈ, ਬਿਨੁ ਗੁਰ ਸਹਜੁ ਨ ਪਾਇਆ॥੨॥**

**ਪਦ ਅਰਥ:** ਸਾਚੀ ਸੁਰਤਿ-ਸੁਰਤਿ ਸਚੀ ਹੋ ਕੇ। ਨਾਮਿ-ਨਾਮ ਵਿਚ। ਨਹੀ ਤ੍ਰਿਪਤੇ-ਰਜਦੀ ਨਹੀ ਹੈ। ਕਰਤ-ਕਰਦਿਆਂ। ਗਵਾਇਆ-(ਜਨਮ) ਗਵਾ ਦਿਤਾ ਹੈ। ਪਰ-ਪਰਾਇਆ। ਪਰ ਨਾਰੀ-ਪਰਾਈ ਇਸਤ੍ਰੀ। ਰਤੁ-ਪ੍ਰੇਮ। ਬਿਖੁ ਜ਼ਹਿਰ। ਚੀਨਿ-ਸਮਝ ਕੇ। ਭੈ-ਡਰ। ਕਪਟ-ਛਲ। ਨ ਛੂਟੇ-ਆਜ਼ਾਦ ਨ ਹੋਏ। ਮਨਿ-ਮਨ

ਵ੍ਰਿਚ। ਮੁਖਿ-ਮੂੰਹ ਵਿਚ। ਮਾਇਆ ਮਾਇਆ-ਨਿਰਾ ਮਾਇਆ ਹੀ ਮਾਇਆ। ਅਜਗਰੁ ਭਾਰਿ-ਬਹੁਤ ਵਡੇ ਭਾਰ ਨਾਲ ।੧।

ਮਨਿ ਭਾਵੈ ਸਬਦੁ-(ਜਿਨ੍ਹਾਂ ਦੇ) ਮਨ ਵਿਚ ਸ਼ਬਦ ਚੰਗਾ ਲਗਦਾ ਹੈ। ਸੁਹਾਇਆ-ਸੁਹਣਾ ਹੋ ਗਿਆ ਹੈ। ਭ੍ਰਮਿ ਭ੍ਰਮਿ ਜੋਨਿ-(ਵਖ 2) ਜੂਨਾਂ ਵਿਚ ਭਟਕ ਭਟਕ ਕੇ। ਭੇਖ ਬਹੁ ਕੀਨੇ-ਅਨੇਕਾਂ ਭੇਖ ਧਾਰੇ (ਭਾਵ ਜਨਮ ਲਏ)। ਗੁਰਿ ਰਾਖੇ-ਗੁਰੂ ਨੇ (ਜਦੋਂ) ਰਖੇ। ਸਚੁ-ਸਦਾ ਥਿਰ ਪਰਮਾਤਮਾ ।੧ ।ਰਹਾਉ।

ਤੀਰਥਿ-ਤੀਰਥਾਂ ਉਤੇ। ਤੇਜ ਨਿਵਾਰਿ-ਕ੍ਰੋਧ ਦੂਰ ਕਰਕੇ। ਨ ਨਾਤੇ-ਨਹੀ ਨ੍ਹਾਤੇ। ਨ ਭਾਇਆ-ਚੰਗਾ ਨਹੀ ਲੱਗਾ। ਪਰਹਰਿ-ਦੂਰ ਕਰਕੇ। ਜਤ ਕੋ-ਜਿਥੋਂ ਆਇਆ ਸੀ। ਤਤ ਹੀ ਆਇਆ-ਓਥੇ ਹੀ (ਜਨਮ ਮਰਨ ਵਿਚ) ਚਕਰ ਲਾਂਦਾ ਰਿਹਾ। ਬਿਸਟਾ ਕੀਟ ਭਏ-ਵਿਸ਼ਟਾ ਦੇ ਕੀੜੇ ਹੋ ਗਏ ਹਨ। ਉਤ ਹੀ ਤੇ-ਉਸੇ ਕਰਕੇ (ਭਾਵ ਗੰਦੀਆਂ ਖਾਹਸ਼ਾਂ ਕਰਕੇ)। ਉਤ ਹੀ ਮਾਹਿ ਸਮਾਇਆ-ਉਸ ਮੈਲ ਵਿਚ ਹੀ ਵਾਸਾ ਬਣਿਆ ਰਿਹਾ। ਅਧਿਕ-ਬਹੁਤ। ਅਧਿਕਾਈ-ਬਹੁਤ। ਸਹਜੁ-ਰਬੀ ਗਿਆਨ ।੨।

**ਅਰਥ:** (ਜਿਨ੍ਹਾਂ ਦੀ) ਸੁਰਤਿ ਸਚੀ ਹੋ ਕੇ ਨਾਮ ਵਿਚ ਨਹੀ ਜੁੜਦੀ (ਉਨ੍ਹਾਂ ਨੇ) ਹਉਮੈ ਕਰਦਿਆਂ (ਆਪਣਾ ਅਮੋਲਕ ਜਨਮ ਨਿਸਫਲ) ਗਵਾਇਆ ਹੈ। (ਉਹ) ਪਰਾਏ ਧਨ, ਪਰਾਈ ਇਸਤ੍ਰੀ ਦਾ ਪ੍ਰੇਮ ਤੇ ਨਿੰਦਾ ਦੀ ਜ਼ਹਿਰ ਖਾਂਦੇ ਰਹੇ (ਜਿਸ ਕਰਕੇ ਉਨ੍ਹਾਂ ਨੇ) ਦੁਖ ਪਾਇਆ। (ਉਹ ਗੁਰੂ ਦਾ) ਸ਼ਬਦ ਵਿਚਾਰ ਕੇ, ਭੈ ਤੇ ਛਲ ਤੋਂ ਆਜ਼ਾਦ ਨਹੀ ਹੋਏ (ਕਿਉਂਕਿ ਉਨ੍ਹਾਂ ਦੇ) ਦਿਲ ਅਤੇ ਮੂੰਹ ਵਿਚ ਨਿਰੀ ਮਾਇਆ ਹੀ ਵਸਦੀ ਹੈ। (ਉਹ) ਪਾਪਾਂ ਦੇ ਬਹੁਤ ਵੱਡੇ ਭਾਰ ਲਦ ਕੇ ਮਰ ਕੇ ਜੰਮਦੇ ਰਹੇ (ਭਾਵ ਆਵਾਗਵਣ ਵਿਚ ਪਏ ਰਹੇ, ਇਸ ਤਰ੍ਹਾਂ ਉਨ੍ਹਾਂ ਨੇ ਆਪਣਾ) ਜਨਮ ਵਿਅਰਥ ਗਵਾ ਲਿਆ ।੧।

(ਜਿਨ੍ਹਾਂ ਦੇ) ਮਨ ਵਿਚ ਗੁਰੂ ਦਾ ਸ਼ਬਦ ਚੰਗਾ ਲਗਾ (ਉਨ੍ਹਾਂ ਦਾ ਜੀਵਨ) ਸੁਹਣਾ ਬਣ ਗਿਆ। (ਸ਼ਬਦ ਸੁਰਤਿ ਦੇ ਅਭਿਆਸ ਤੋਂ ਖੁੰਝ ਕੇ) ਮਨੁੱਖਾਂ ਨੇ ਜੂਨਾਂ ਵਿਚ ਭਟਕ ਭਟਕ ਕੇ ਅਨੇਕਾਂ ਭੇਖ ਧਾਰੇ (ਭਾਵ ਜਨਮ ਲਏ ਪਰ ਜਿਹੜੇ ਮਨੁੱਖ) ਗੁਰੂ ਨੇ ਰਖ ਲਏ (ਉਨ੍ਹਾਂ) ਸਚੁ (ਰਬੀ ਗਿਆਨ) ਪ੍ਰਾਪਤ ਕਰ ਲਿਆ ।੧ ।ਰਹਾਉ।

(ਜਿਹੜੇ ਮਨੁੱਖ) ਤਾਮਸੀ ਸੁਭਾਉ ਦੂਰ ਕਰਕੇ ਤੀਰਥਾਂ ਤੇ ਨਹੀ ਨ੍ਹਾਤੇ, (ਜਾਣੋ ਉਨ੍ਹਾਂ ਨੂੰ) ਹਰੀ ਦਾ ਨਾਮ ਚੰਗਾ ਹੀ ਨਹੀ ਲੱਗਾ। (ਉਨ੍ਹਾਂ ਨੇ) ਨਾਮ ਰੂਪ ਰਤਨ ਪਦਾਰਥ ਨੂੰ ਤਿਆਗ ਦਿਤਾ। (ਇਸ ਦੇ ਫਲ ਸਰੂਪ ਉਹ ਜਿਸ) ਆਵਾਗਵਨ ਵਿਚੋਂ ਨਿਕਲ ਕੇ ਮਨੁੱਖਾ ਜਨਮ ਵਿਚ ਆਏ ਸਨ, ਉਸੇ ਆਵਾਗਵਨ ਵਿਚ ਹੀ ਪਏ ਰਹੇ। (ਜਿਵੇਂ) ਵਿਸ਼ਟਾ ਦੇ ਕੀੜੇ (ਉਸ) ਵਿਸ਼ਟਾ ਤੋਂ ਹੀ ਪੈਦਾ ਹੁੰਦੇ ਹਨ ਤੇ ਉਸ ਵਿਸ਼ਟਾ ਵਿਚ ਹੀ ਸਮਾ ਜਾਂਦੇ ਹਨ। ਬਹੁਤ ਸੁਆਦਾਂ ਕਰਕੇ ਬਹੁਤ ਰੋਗ (ਆ ਲਗਦੇ ਹਨ, ਤੱਤ ਇਹ ਹੈ ਕਿ) ਗੁਰੂ ਤੋਂ ਬਿਨਾ ਕਿਸੇ ਨੇ ਸਹਜ (ਰਬੀ ਗਿਆਨ) ਨਹੀ ਪਾਇਆ ।੨।

**ਸੇਵਾ ਸੁਰਤਿ ਰਹਸਿ ਗੁਣ ਗਾਵਾ, ਗੁਰਮੁਖਿ ਗਿਆਨੁ ਬੀਚਾਰਾ॥ ਖੋਜੀ ਉਪਜੈ ਬਾਦੀ ਬਿਨਸੈ, ਹਉ ਬਲਿ ਬਲਿ ਗੁਰ ਕਰਤਾਰਾ॥ ਹਮ ਨੀਚ ਹੋਤੇ ਹੀਣ ਮਤਿ ਝੂਠੇ, ਤੂ ਸਬਦਿ ਸਵਾਰਣਹਾਰਾ॥ ਆਤਮ ਚੀਨਿ ਤਹਾ ਤੂ ਤਾਰਣ, ਸਚੁ ਤਾਰੇ ਤਾਰਣਹਾਰਾ॥੩॥ ਬੈਸਿ ਸੁ ਥਾਨਿ ਕਹਾਂ ਗੁਣ ਤੇਰੇ, ਕਿਆ ਕਿਆ ਕਥਉ**

**ਅਪਾਰਾ॥ ਅਲਖੁ ਨ ਲਖੀਐ, ਅਗਮੁ ਅਜੋਨੀ, ਤੂੰ ਨਾਥਾਂ ਨਾਥਣਹਾਰਾ॥ ਕਿਸੁ ਪਹਿ ਦੇਖਿ ਕਹਉ ਤੂ ਕੈਸਾ, ਸਭਿ ਜਾਚਕ ਤੂ ਦਾਤਾਰਾ॥ ਭਗਤਿ ਹੀਣੁ ਨਾਨਕੁ ਦਰਿ ਦੇਖਹੁ, ਇਕੁ ਨਾਮੁ ਮਿਲੈ ਉਰਿਧਾਰਾ॥੪॥੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਗਾਵਾਂ, ਹਉਂ, ਤਹਾਂ, ਕਥਉਂ, ਕਹਉਂ, ਉਰਿਧਾਰਾਂ।

**ਫੁਟਕਲ:** 'ਹੁੋਤੇ' ਪਦ ਦੇ 'ਹ' ਨੂੰ ਦੋ ਲੱਗਾ ਲਗੀਆਂ ਹੋਈਆਂ ਹਨ। ਅਸਲੀ ਪਦ 'ਹੋਤੇ' ਹੈ ਪਰ ਇਥੇ ਕਾਵਿ ਦੇ ਪਖੋਂ 'ਹੁਤੇ' ਪੜ੍ਹਨਾ ਹੈ।

**ਪਦ ਅਰਥ:** ਸੇਵਾ ਸੁਰਤਿ-ਬਿਰਤੀ ਸੇਵਾ ਵਿਚ ਲਾ ਕੇ। ਰਹਸਿ-ਟਿਕਾਉ ਨਾਲ। ਗੁਣ ਗਾਵਾ-ਗੁਣਾਂ ਨੂੰ ਗਾਵਾਂ। ਗੁਰਮੁਖਿ-ਗੁਰੂ ਦੁਆਰਾ। ਖੋਜੀ-ਵਿਚਾਰਵਾਨ ਤੌਂ। ਉਪਜੈ-ਤਰ ਨਿਕਲਦਾ ਹੈ। ਬਾਦੀ-ਝਗੜਾਲੂ, ਵਾਦ-ਵਿਵਾਦ ਵਾਲਾ। ਬਿਨਸੈ-ਨਾਸ਼ ਹੋ ਜਾਂਦਾ ਹੈ। ਬਲਿ ਬਲਿ-ਬਲਿਹਾਰ, ਸਦਕੇ। ਹੁੋਤੇ-ਹੋਂਦੇ ਸਾਂ। ਹੀਣ ਮਤਿ-ਨੀਵੀ ਮਤ ਵਾਲੇ। ਸਬਦਿ-ਸ਼ਬਦ ਦੁਆਰਾ। ਚੀਨਿ-ਸਮਝ ਕੇ। ਤਹਾ-ਉਥੇ।੩।

ਬੈਸਿ-ਬੈਠ ਕੇ। ਕਿਆ ਕਿਆ ਕਥਉ-ਕਿਹੜੇ ਕਿਹੜੇ ਆਖਾਂ। ਅਪਾਰਾ-ਬੇਅੰਤ। ਅਲਖੁ-ਨਾ ਸਮਝ ਆਉਣ ਵਾਲਾ। ਅਗਮੁ-ਅਪਹੁੰਚ। ਅਜੋਨੀ-ਜੂਨੀਆਂ ਤੋਂ ਰਹਿਤ। ਨਾਥਾ ਨਾਥਣਹਾਰ-ਮਾਲਕਾਂ ਨੂੰ ਨਥਣ ਵਾਲਾ (ਕਾਬੂ ਕਰਨ ਵਾਲਾ) ਹੈ। ਕਿਸੁ ਪਹਿ-ਕਿਸ ਕੋਲ। ਦੇਖਿ-ਵੇਖ ਕੇ। ਜਾਚਕ-ਮੰਗਤੇ। ਭਗਤਿ ਹੀਣੁ-ਭਗਤੀ ਤੋਂ ਸਖਣਾ। ਦਰਿ -ਦਰ ਉਤੇ। ਉਰਿਧਾਰਾ-ਹਿਰਦੇ ਵਿਚ ਟਿਕਾਈ ਰਖਾਂ।੪।

**ਅਰਥ:** (ਮੇਰਾ ਦਿਲ ਕਰਦਾ ਹੈ ਕਿ ਮੈਂ) ਬਿਰਤੀ ਸੇਵਾ ਵਿਚ ਲਾ ਕੇ ਮਨ ਦੇ ਟਿਕਾਉ ਨਾਲ (ਪ੍ਰਭੂ ਦੇ) ਗੁਣ ਗਾਵਾਂ ਅਤੇ ਗੁਰੂ ਦੁਆਰਾ (ਰਬੀ) ਗਿਆਨ ਨੂੰ ਵੀਚਾਰਾਂ। (ਇਹ ਇਕ ਅਟਲ ਸਚਾਈ ਹੈ ਕਿ) ਵਿਚਾਰਵਾਨ ਤਰ ਨਿਕਲਦਾ ਹੈ (ਅਤੇ) ਵਾਦ-ਵਿਵਾਦ ਕਰਨ ਵਾਲਾ (ਮਨੁੱਖ) ਨਾਸ਼ ਹੁੰਦਾ ਹੈ, ਹੇ ਗੁਰੂ! ਹੇ ਕਰਤਾਰ! (ਮੈਂ ਆਪ ਜੀ ਤੋਂ) ਬਲਿਹਾਰ ਸਦਕੇ ਜਾਂਦਾ ਹਾਂ (ਮੈਨੂੰ ਗੁਣ ਗਾਉਣ ਵਾਲੀ ਵਿਚਾਰ ਤੇ ਸੁਮਤਿ ਬਖਸ਼ੋ ਜੀ)। ਹੇ ਪ੍ਰਭੂ!) ਅਸੀ ਨੀਚ ਨੀਵੀ ਮਤਿ ਵਾਲੇ (ਬੇ-ਸਮਝ) ਝੂਠੇ ਹਾਂ, ਤੂੰ ਸ਼ਬਦ ਦੁਆਰਾ (ਸਾਨੂੰ) ਸਵਾਰਨ ਵਾਲਾ ਹੈਂ। ਹੇ ਤਾਰਣ ਯੋਗ! (ਜਿਥੇ) ਆਤਮਾ ਚੀਨਿਆ (ਵਿਚਾਰਿਆ) ਜਾਂਦਾ ਹੈ, ਉਥੇ ਤੂੰ ਸਚ ਸਰੂਪ ਤਾਣ ਵਾਲਾ ਮੌਜੂਦ ਹੈਂ।੩।

(ਹੇ ਪ੍ਰਭੂ! ਮੇਰੇ ਤੇ ਕਿਰਪਾ ਕਰ ਕਿ ਮੈਂ) ਸ੍ਰੇਸ਼ਟ ਥਾਨ (ਸਤਿਸੰਗਤ ਵਿਚ) ਬੈਠ ਕੇ ਤੇਰੇ ਕਿਹੜੇ ਕਿਹੜੇ ਗੁਣ ਆਖਾਂ, ਤੂੰ ਤਾਂ ਬੇਅੰਤ ਹੈਂ। (ਤੂੰ) ਲਖਤਾ ਤੋਂ ਰਹਿਤ ਹੈਂ, ਸਮਝਿਆ ਨਹੀ ਜਾ ਸਕਦਾ, ਅਪਹੁੰਚ ਹੈਂ, ਜੋਨਾਂ ਤੋਂ ਰਹਿਤ ਹੈਂ, ਤੂੰ ਮਾਲਕਾਂ ਨੂੰ ਵੀ ਨਥਣ ਵਾਲਾ ਭਾਵ ਕਾਬੂ ਕਰਨ ਵਾਲਾ ਹੈਂ। (ਮੈਂ ਸਭ ਜੀਆਂ ਨੂੰ) ਵੇਖ ਕੇ ਕਿਸ ਪਾਸ ਜਾਂ ਕੇ ਆਖਾਂ ਕਿ ਤੂੰ ਕਿਸ ਤਰ੍ਹਾਂ ਦਾ ਹੈਂ? (ਕਿਉਂਕਿ ਤੇਰੇ ਵਰਗਾ ਤੂੰ ਆਪ ਹੀ ਹੈਂ), ਸਾਰੇ (ਜੀਵ ਤੇਰੇ ਦਰ ਦੇ) ਮੰਗਤੇ ਹਨ ਤੇ ਤੂੰ ਦਾਤਾਂ ਦੇਣ ਵਾਲਾ ਹੈਂ। ਭਗਤੀ ਤੋਂ ਸਖਣਾ ਨਾਨਕ ਤੇਰੇ ਦਰ ਤੇ (ਢੱਠਾ ਹੈ) ਮੇਰੇ ਵਲ ਮਿਹਰ ਦੀ ਨਜ਼ਰ ਨਾਲ) ਵੇਖੋ (ਮੈਨੂੰ ਤੇਰਾ) ਇਕ ਨਾਮ ਮਿਲੇ (ਤਾਂ ਜੋ ਉਹ ਨਾਮ ਮੈਂ ਆਪਣੇ) ਹਿਰਦੇ ਵਿਚ ਟਿਕਾਈ ਰੱਖਾਂ।੪।੩।

# ਸਾਰੰਸ਼ ਅਤੇ ਸਿਧਾਂਤ

ਜਿਹੜੀ ਸੁਰਤਿ ਨਾਮ ਵਿਚ ਨਹੀ ਜੁੜੀ ਉਹ ਕਦੇ ਤ੍ਰਿਪਤ ਨਹੀ ਹੋ ਸਕਦੀ। ਉਹ, ਹਉਮੈ ਵਿਚ ਮਾਇਆ ਵਿਚ, ਪਰਾਏ ਧਨ ਤੇ ਪਰਾਏ ਰੂਪ ਵਿਚ ਹੀ ਖਜਲ ਖੁਆਰ ਹੁੰਦੀ ਰਹਿੰਦੀ ਹੈ। ਹਾਂ, ਜਿਹੜੀ ਸੁਰਤਿ ਨਾਮ ਵਿਚ ਰੰਗੀਜ ਗਈ ਹੈ, ਜਿਸ ਦੇ ਮਨ ਵਿਚ ਗੁਰੂ ਦਾ ਸ਼ਬਦ ਚੰਗਾ ਲਗ ਗਿਆ, ਉਹ ਜੀਵਨ ਨੂੰ ਸੁਹਾਵਣਾ ਬਣਾਉਣ ਵਿਚ ਸਫਲ ਹੋ ਗਈ।

ਗੁਰੂ ਦੇ ਸ਼ਬਦ ਰਾਹੀ ਹੀ ਪਾਪਾਂ ਵਾਲੀ ਬ੍ਰਿਤੀ ਦਾ ਅਭਾਵ ਹੁੰਦਾ ਹੈ ਅਤੇ ਸਚੀ ਸੁਰਤਿ ਜਾਗਦੀ ਹੈ। ਜਾਗੀ ਹੋਈ ਸੁਰਤ ਹੀ ਨਾਮ-ਰਸ ਗ੍ਰਹਿਣ ਕਰਦੀ ਹੈ ਜਿਸ ਦੇ ਫਲ ਸਰੂਪ ਤੱਤ-ਬੁਧੀ ਪ੍ਰਾਪਤ ਹੁੰਦੀ ਹੈ ਅਤੇ ਜੀਵਨ ਸੰਵਰ ਜਾਂਦਾ ਹੈ। ਅੰਤ ਵਿਚ ਪਰਮੇਸ਼ਰ ਦੀ ਵਡਿਆਈ ਕੀਤੀ ਹੈ ਅਤੇ "ਇਕੁ ਨਾਮੁ ਮਿਲੈ ਉਰਿਧਾਰਾ" ਵਾਲੀ ਜਾਚਨਾ ਕੀਤੀ ਹੈ।

**ਮਲਾਰ ਮਹਲਾ ੧ ॥ ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ, ਸਾ ਬਿਲਖ ਬਦਨ ਕੁਮਲਾਨੀ॥ ਭਈ ਨਿਰਾਸੀ ਕਰਮ ਕੀ ਫਾਸੀ, ਬਿਨੁ ਗੁਰ ਭਰਮਿ ਭੁਲਾਨੀ॥੧॥ ਬਰਸੁ ਘਨਾ, ਮੇਰਾ ਪਿਰੁ ਘਰਿ ਆਇਆ॥ ਬਲਿ ਜਾਵਾਂ ਗੁਰ ਅਪਨੇ ਪ੍ਰੀਤਮ, ਜਿਨਿ ਹਰਿਪ੍ਰਭੁ ਆਣਿ ਮਿਲਾਇਆ॥੧॥ਰਹਾਉ॥ ਨਉਤਨ ਪ੍ਰੀਤਿ ਸਦਾ ਠਾਕੁਰ ਸਿਉ, ਅਨਦਿਨੁ ਭਗਤਿ ਸੁਹਾਵੀ॥ ਮੁਕਤਿ ਭਏ ਗੁਰਿ ਦਰਸੁ ਦਿਖਾਇਆ, ਜੁਗਿ ਜੁਗਿ ਭਗਤਿ ਸੁਭਾਵੀ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਨਿਆਂ, ਸਿਉਂ।

**ਪਦ ਅਰਥ:** ਜਿਨਿ ਧਨ-**ਜਿਸ** ਇਸਤ੍ਰੀ ਨੇ। ਪਿਰ ਕਾ-ਪਤੀ ਦਾ। ਸਾਦੁ-(ਮਿਲਾਪ ਦਾ) ਰਸ। ਸਾ-ਉਹ। ਬਿਲਖ-ਵਿਆਕੁਲ। ਬਦਨ-ਮੂੰਹ। ਕੁਮਲਾਨੀ-ਕੁਮਲਾਈ ਰਹਿੰਦੀ ਹੈ। ਨਿਰਾਸੀ-ਆਸਾ ਦੀ ਅਪੂਰਤੀ ਕਾਰਨ ਟੁਟੇ ਹੋਏ ਦਿਲ ਵਾਲੀ। ਭਰਮਿ-ਭਟਕਣਾ ਵਿਚ।੧।

ਬਰਸੁ-ਵਰਖਾ ਕਰ। ਘਨਾ-ਹੇ ਘਨ! (ਬੱਦਲ)। ਘਰਿ-(ਹਿਰਦੇ ਰੂਪੀ) ਘਰ ਵਿਚ। ਬਲਿ ਜਾਵਾ-ਬਲਿਹਾਰ, ਸਦਕੇ ਜਾਂਵਾ। ਜਿਨਿ-ਜਿਸ (ਗੁਰੂ) ਨੇ। ਆਣਿ-ਲਿਆ ਕੇ।੧।ਰਹਾਉ।

ਨਉਤਨ-ਨਵੀਂ। ਸਿਉ-ਨਾਲ। ਅਨਦਿਨੁ-ਹਰ ਰੋਜ਼। ਭਗਤਿ-ਭਗਤੀ। ਸੁਹਾਵੀ-ਸੁਖਦਾਈ। ਗੁਰਿ-ਗੁਰੂ ਨੇ। ਜੁਗਿ ਜੁਗਿ-ਹਰੇਕ ਜੁਗ ਵਿਚ। ਸੁਭਾਵੀ-ਸੋਭਾ ਵਾਲੀ।੨।

**ਅਰਥ:** ਜਿਸ (ਜੀਵ) ਇਸਤ੍ਰੀ ਨੇ ਆਪਣੇ (ਪ੍ਰਭੂ) ਪਤੀ ਦੇ (ਮਿਲਾਪ) ਦਾ ਸੁਆਦ ਨਹੀ ਜਾਣਿਆ, ਉਹ ਸਦਾ ਵਿਆਕੁਲ ਰਹਿੰਦੀ ਹੈ (ਅਤੇ ਉਸ ਦਾ) ਮੂੰਹ ਕੁਮਲਾਇਆ ਰਹਿੰਦਾ ਹੈ। (ਉਹ) ਕਰਮਾਂ ਦੇ (ਚਕਰ ਵਿਚ) ਫਸੀ ਹੋਈ ਗੁਰੂ ਤੋਂ ਬਿਨਾ ਭਰਮ (ਭਟਕਣਾ) ਵਿਚੋਂ ਭਰਮ ਵਿਚ ਭੁਲੀ ਭਟਕੀ ਰਹਿੰਦੀ ਹੈ।੧।

ਹੇ ਬਦਲ (ਗੁਰੂ! ਤੂੰ) ਵਸ, ਮੇਰਾ ਪਿਆਰਾ (ਪ੍ਰੀਤਮ ਮੇਰੇ ਹਿਰਦੇ ਰੂਪੀ) ਘਰ ਵਿਚ ਆਇਆ ਹੋਇਆ ਹੈ ਮੈਂ ਆਪਣੇ ਪਿਆਰੇ ਗੁਰੂ ਤੋਂ ਸਦਕੇ ਜਾਵਾਂ ਜਿਸ ਨੇ ਹਰੀ ਪ੍ਰਭੂ ਨੂੰ ਲਿਆ ਕੇ (ਮੇਰੇ ਨਾਲ) ਮਿਲਾ ਦਿਤਾ ਹੈ।੧।ਰਹਾਉ।

ਮਾਲਕ ਪ੍ਰਭੂ ਨਾਲ ਮੇਰੀ ਪ੍ਰੀਤ ਸਦਾ ਨਵੀਂ-ਨਵੇਲੀ ਰਹਿੰਦੀ ਹੈ (ਅਤੇ) ਹਰ ਰੋਜ਼ ਸੁਹਣੀ ਭਗਤੀ ਹੁੰਦੀ ਹੈ। ਗੁਰੂ ਨੇ (ਸਾਨੂੰ ਹਰੀ ਪ੍ਰਭੂ ਦਾ) ਦਰਸ਼ਨ ਕਰਾ ਦਿਤਾ ਹੈ (ਜਿਸ ਕਰਕੇ ਅਸੀ ਬੰਧਨਾਂ ਤੋਂ) ਮੁਕਤ ਹੋ ਗਏ ਹਾਂ (ਅਤੇ) ਹਰੇਕ ਜੁਗ ਵਿਚ (ਪ੍ਰਭੂ ਦੀ) ਭਗਤੀ ਹੀ (ਜਗਿਆਸਾ ਦੀ ਬ੍ਰਿਤੀ ਨੂੰ) ਸੋਭਾ ਵਾਲੀ (ਬਣਾਂਦੀ) ਹੈ।੨।

**ਹਮ ਥਾਰੇ, ਤ੍ਰਿਭਵਣ ਜਗੁ ਤੁਮਰਾ, ਤੂ ਮੇਰਾ ਹਉ ਤੇਰਾ॥ ਸਤਿਗੁਰਿ ਮਿਲਿਐ ਨਿਰੰਜਨੁ ਪਾਇਆ, ਬਹੁਰਿ ਨ ਭਵਜਲਿ ਫੇਰਾ॥੩॥ ਅਪੁਨੇ ਪਿਰ ਹਰਿ ਦੇਖਿ ਵਿਗਾਸੀ, ਤਉ ਧਨ ਸਾਚੁ ਸੀਗਾਰੋ॥ ਅਕੁਲ ਨਿਰੰਜਨ ਸਿਉ ਸਚਿ ਸਾਚੀ, ਗੁਰਮਤਿ ਨਾਮੁ ਅਧਾਰੋ॥੪॥ ਮੁਕਤਿ ਭਈ ਬੰਧਨ ਗੁਰਿ ਖੋਲ੍ਹੇ, ਸਬਦਿ ਸੁਰਤਿ ਪਤਿ ਪਾਈ॥ ਨਾਨਕ, ਰਾਮਨਾਮੁ ਰਿਦ ਅੰਤਰਿ, ਗੁਰਮੁਖਿ ਮੇਲਿ ਮਿਲਾਈ॥੫॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਸ਼ੀਗਾਰੋਂ, ਸਿਉਂ.

**ਪਦ ਅਰਥ:** ਥਾਰੇ-ਤੇਰੇ। ਤ੍ਰਿਭਵਣ-ਤਿੰਨ ਲੋਕ। ਬਹੁਰਿ-ਮੁੜ ਕੇ, ਫਿਰ। ਭਵਜਲਿ-ਸੰਸਾਰ ਵਿਚ। ਫੇਰਾ-ਗੇੜਾ।੩।

ਵਿਗਾਸੀ-ਖੁੱਸ਼ ਹੋ ਗਈ। ਤਉ-ਤਦੋਂ। ਧਨ-ਇਸਤ੍ਰੀ। ਸੀਗਾਰੋ-ਸ਼ਿੰਗਾਰ। ਅਕੁਲ-ਕੁਲ ਤੋਂ ਰਹਿਤ। ਨਿਰੰਜਨ-ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ। ਸਿਉ-ਨਾਲ। ਸਚਿ-ਸਚਾ ਅਸਥਿਰ ਪ੍ਰਭੂ ਵਿਚ। ਗੁਰਮਤਿ-ਗੁਰੂ ਦੀ ਸਿਖਿਆ ਦੁਆਰਾ। ਅਧਾਰੋ-ਆਸਰਾ।੪।

ਮੁਕਤਿ ਭਈ-(ਬੰਧਨਾਂ ਤੋਂ) ਆਜ਼ਾਦ ਹੋ ਗਈ। ਗੁਰਿ ਖੋਲ੍ਹੇ-ਗੁਰੂ ਨੇ ਖੋਲ੍ਹ ਦਿਤੇ ਹਨ। ਸਬਦਿ-ਸ਼ਬਦ ਵਿਚ। ਸੁਰਤਿ-(ਜੋੜ ਕੇ)। ਪਤਿ-ਇਜ਼ਤ। ਰਿਦ ਅੰਤਰਿ-ਹਿਰਦੇ ਅੰਦਰ।੫।

**ਅਰਥ:** (ਹੇ ਪ੍ਰਭੂ!) ਅਸੀ ਤੇਰੇ ਹਾਂ, ਤ੍ਰੈ ਲੋਕ ਸਾਰਾ ਜਗਤ ਹੀ ਤੇਰਾ ਹੈ, ਤੂੰ ਮੇਰਾ ਹੈਂ ਤੇ ਮੈਂ ਤੇਰਾ (ਦਾਸ) ਹਾਂ, ਸਤਿਗੁਰ ਦੇ ਮਿਲਣ ਨਾਲ ਅਸਾਂ ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ ਪਾਇਆ ਹੈ, (ਸਾਡਾ) ਮੁੜ ਕੇ ਸੰਸਾਰ ਵਿਚ ਫੇਰਾ ਨਹੀ ਹੋਵੇਗਾ।੩।

(ਜੀਵ ਇਸਤ੍ਰੀ ਦਾ) ਸਚ ਰੂਪ ਸ਼ਿੰਗਾਰ ਤਦੋਂ ਹੀ ਬਣਿਆ ਹੈ (ਜਦੋਂ ਜੀਵ ਇਸਤ੍ਰੀ) ਆਪਣੇ ਪਤੀ ਪ੍ਰਭੂ ਨੂੰ ਵੇਖ ਕੇ ਖਿੜ ਪਈ (ਅਤੇ) ਜਦੋਂ ਗੁਰੂ ਦੀ ਸਿਖਿਆ ਦੁਆਰਾ (ਉਸ ਨੇ) ਨਾਮ ਦਾ ਆਸਰਾ ਲਿਆ ਉਹ ਕੁਲ-ਰਹਿਤ ਤੇ ਮਾਇਆ ਰਹਿਤ ਹਰੀ ਨਾਲ ਸਚ ਪ੍ਰਾਪਤ ਕਰਕੇ ਇਕ ਰੂਪ ਹੋ ਗਈ।੪।

(ਉਹ ਜੀਵ ਇਸਤ੍ਰੀ) ਮੁਕਤਿ ਹੋ ਗਈ (ਕਿਉਂਕਿ ਉਸ ਦੇ ਮਾਇਕ) ਬੰਧਨ ਗੁਰੂ ਨੇ ਖੋਲ੍ਹ ਦਿਤੇ ਹਨ (ਅਤੇ ਉਸਨੇ) ਸ਼ਬਦ ਦੁਆਰਾ ਸਚੀ ਇਜ਼ਤ ਪਾਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੇ)

ਹਿਰਦੇ ਵਿਚ ਰਾਮ ਨਾਮ ਵਸਿਆ ਹੈ ਗੁਰੂ ਨੇ (ਉਹ ਜੀਵ ਇਸਤ੍ਰੀ) ਆਪਣੇ ਨਾਲ ਮੇਲ ਕੇ ਪਰਮੇਸ਼ਰ ਨਾਲ ਮਿਲਾ ਦਿਤੀ ਹੈ।੫।੪।

## ਸਾਰੰਸ਼ ਅਤੇ ਸਿਧਾਂਤ

ਗੁਰੂ ਤੋਂ ਬਿਨਾ ਜੀਵ-ਇਸਤ੍ਰੀ ਭਰਮ ਵਿਚ ਭੁਲੀ ਭਟਕੀ ਰਹਿੰਦੀ ਹੈ ਅਤੇ ਉਹ ਪਤੀ-ਪ੍ਰਭੂ ਦਾ ਸੁਆਦ ਨਹੀ ਮਾਣ ਸਕਦੀ। ਜਦੋਂ ਗੁਰੂ ਦੀ ਮਿਹਰ ਨਾਲ ਪ੍ਰਭੂ-ਦਰਸ਼ਨ ਦੀ ਤਾਂਘ ਪੈਦਾ ਹੁੰਦੀ ਹੈ ਤਾਂ ਜੀਵ-ਇਸਤ੍ਰੀ ਦੇ ਹਿਰਦੇ ਅੰਦਰ ਨਿਰੰਕਾਰ ਨੂੰ ਮਿਲਣ ਦੀ ਲਗਨ ਲਗ ਜਾਂਦੀ ਹੈ। ਉਸ ਲਗਨ ਦੀ ਪੂਰਤੀ ਲਈ ਉਹ ਸਦਾ ਥਿਰ ਰਹਿਣ ਵਾਲਾ ਸਚਾ ਸ਼ਿੰਗਾਰ ਕਰਦੀ ਹੈ ਅਤੇ ਸਦਾ ਪਤੀ-ਪ੍ਰਭੂ ਨਾਲ ਰਚੀ ਰਸੀ ਰਹਿੰਦੀ ਹੈ।

ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਦੁਆਰਾ ਜੇ ਸ਼ਬਦ ਤੇ ਸੁਰਤਿ ਦਾ ਸੰਗਮ ਬਣ ਜਾਵੇ ਤਾਂ ਹਿਰਦੇ ਵਿਚ ਨਾਮ ਰਸ ਬਣਦਾ ਹੈ ਅਤੇ ਸਚੀ ਮਤਿ ਪ੍ਰਾਪਤ ਹੁੰਦੀ ਹੈ ਜਿਸ ਸਦਕਾ ਜੀਵ-ਇਸਤ੍ਰੀ ਪਰਮੇਸ਼ਰ ਨਾਲ ਸਦਾ ਮਿਲੀ ਰਹਿੰਦੀ ਹੈ।

**ਮਹਲਾ ੧ ਮਲਾਰ॥ ਪਰ ਦਾਰਾ, ਪਰ ਧਨੁ, ਪਰ ਲੋਭਾ, ਹਉਮੈ ਬਿਖੈ ਬਿਕਾਰ॥ ਦੁਸਟ ਭਾਉ, ਤਜਿ ਨਿੰਦ ਪਰਾਈ, ਕਾਮੁ ਕ੍ਰੋਧੁ ਚੰਡਾਰ॥੧॥ ਮਹਲ ਮਹਿ, ਬੈਠੇ ਅਗਮ ਅਪਾਰ॥ ਭੀਤਰਿ ਅੰਮ੍ਰਿਤੁ, ਸੋਈ ਜਨੁ ਪਾਵੈ, ਜਿਸੁ ਗੁਰ ਕਾ ਸਬਦੁ ਰਤਨੁ ਆਚਾਰ॥੧॥ਰਹਾਉ॥ ਦੁਖ ਸੁਖ ਦੋਊ ਸਮ ਕਰਿ ਜਾਨੈ, ਬੁਰਾ ਭਲਾ ਸੰਸਾਰ॥ ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ, ਸਤ ਸੰਗਤਿ ਗੁਰ ਪਿਆਰ॥੨॥ ਅਹਿਨਿਸਿ ਲਾਹਾ ਹਰਿਨਾਮੁ ਪਰਾਪਤਿ, ਗੁਰੁ ਦਾਤਾ ਦੇਵਣਹਾਰੁ॥ ਗੁਰਮੁਖਿ ਸਿਖ ਸੋਈ ਜਨੁ ਪਾਏ, ਜਿਸ ਨੋ ਨਦਰਿ ਕਰੇ ਕਰਤਾਰੁ॥੩॥ ਕਾਇਆ ਮਹਲੁ ਮੰਦਰੁ ਘਰੁ ਹਰਿ ਕਾ, ਤਿਸੁ ਮਹਿ ਰਾਖੀ ਜੋਤਿ ਅਪਾਰ॥ ਨਾਨਕ, ਗੁਰਮੁਖਿ ਮਹਲਿ ਬੁਲਾਈਐ, ਹਰਿ ਮੇਲੇ ਮੇਲਣਹਾਰ॥੪॥੫॥**

**ਪਦ ਅਰਥ:** ਪਰ ਦਾਰਾ-ਪਰਾਈ ਇਸਤ੍ਰੀ। ਪਰ ਧਨੁ-ਪਰਾਇਆ ਮਾਲ, ਪਦਾਰਥ। ਪਰ ਲੋਭ-ਪਰਾਏ ਮਾਲ ਦਾ ਲਾਲਚ। ਬਿਖੈ-ਵਿਸ਼ੇ। ਵਿਕਾਰਾ-ਵਿਕਾਰ, ਮੰਦੇ ਕੰਮ। ਦੁਸਟ ਭਾਉ-ਮਾੜੀ ਬ੍ਰਿਤੀ। ਤਜਿ-ਤਿਆਗ ਦਿੰਦਾ ਹੈ। ਨਿੰਦ ਪਰਾਈ-ਪਰਾਈ ਨਿੰਦਾ। ਚੰਡਾਰ-ਚੰਡਾਲ।੧।

ਮਹਲ ਮਹਿ-(ਸਰੀਰ ਰੂਪੀ) ਮਹਲ ਵਿਚ। ਅਗਮ-ਅਪਹੁੰਚ। ਅਪਾਰ-ਬੇਅੰਤ। ਭੀਤਰਿ-(ਹਿਰਦੇ) ਅੰਦਰ। ਆਚਾਰ-ਨਿਤ ਦੀ ਕ੍ਰਿਆ।੧।ਰਹਾਉ।

ਸਮ ਕਰਿ-ਬਰਾਬਰ, ਇਕੋ ਜਿਹਾ ਕਰਕੇ। ਜਾਨੈਂ-ਜਾਣਦਾ ਹੈ, ਸਮਝਦਾ ਹੈ। ਸੁਧਿ-ਸੂਝ। ਬੁਧਿ-ਅਕਲ।੨।

ਅਹਿ-ਦਿਨ। ਨਿਸਿ-ਰਾਤ। ਲਾਹਾ-ਲਾਭ। ਗੁਰਮੁਖਿ-ਗੁਰੂ ਦੁਆਰਾ। ਸਿਖ-ਸਿਖਿਆ। ਨਦਰਿ-(ਮਿਹਰ ਦੀ) ਨਜ਼ਰ।੩।

ਕਾਇਆ-ਸਰੀਰ। ਮਹਲਿ-ਮਹਿਲ ਵਿਚ। ਜੋਤਿ ਅਪਾਰ-ਬੇਅੰਤ ਪ੍ਰਭੂ ਦੀ ਜੋਤਿ। ਮਹਲਿ-(ਹਿਰਦੇ ਰੂਪੀ) ਮਹਿਲ ਵਿਚ। ਮੇਲਣਹਾਰ-ਮੇਲਣ ਵਾਲਾ ਸਮਰਥ।੪।

**ਅਰਥ:** (ਹੇ ਭਾਈ!) ਪਰਾਈ ਇਸਤ੍ਰੀ, ਪਰਾਇਆ ਮਾਲ-ਪਦਾਰਥ ਅਤੇ ਪਰਾਏ (ਪਦਾਰਥਾਂ ਦਾ) ਲਾਲਚ, ਹਉਮੈ ਅਤੇ ਵਿਸ਼ੇ ਵਿਕਾਰ, ਮਾੜੀ ਬ੍ਰਿਤੀ, ਪਰਾਈ ਨਿੰਦਾ, ਕਾਮ ਤੇ ਕ੍ਰੋਧ ਚੰਡਾਲ ਛੱਡ ਦੇ।੧।

ਸਰੀਰ (ਰੂਪੀ) ਮਹਿਲ ਵਿਚ ਅਪਹੁੰਚ ਤੇ ਬੇਅੰਤ ਹਰੀ ਵਸਦੇ ਹਨ। (ਇਸ ਸਰੀਰ ਰੂਪੀ ਮਹਿਲ) ਵਿਚੋਂ ਅੰਮ੍ਰਿਤ-ਨਾਮ ਓਹੀ (ਪ੍ਰੇਮੀ) ਜਨ ਪਾਉਂਦਾ ਹੈ ਜਿਸ ਦੀ ਜੀਵਨ-ਕ੍ਰਿਆ ਸ਼ਬਦ ਰਤਨ ਹੈ (ਭਾਵ ਜੋ ਅਮੋਲਕ ਸ਼ਬਦ ਦੀ ਕਮਾਈ ਕਰਦਾ ਹੈ)।੧।ਰਹਾਉ।

ਇਹੋ ਜਿਹਾ ਮਨੁੱਖ ਫਿਰ ਦੁਖ-ਸੁਖ ਅਤੇ ਸੰਸਾਰ ਵਲੋਂ ਬੁਰੇ ਭਲੇ ਨੂੰ ਇਕੋ ਜਿਹਾ ਜਾਣਦਾ ਹੈ। ਉਚੀ ਸੂਝ ਬੂਝ ਵਾਲੀ ਸੁਰਤਿ ਹਰਿਨਾਮ ਦੁਆਰਾ ਹੀ ਪ੍ਰਾਪਤ ਹੁੰਦੀ ਹੈ (ਪਰ ਇਹ) ਸਾਧ ਸੰਗਤ ਵਿਚ ਰਹਿ ਕੇ ਗੁਰੂ ਨੂੰ ਪਿਆਰ ਕੀਤਿਆਂ ਹੀ ਮਿਲਦੀ ਹੈ।੨।

ਗੁਰੂ ਦਾਤਾ ਨਾਮ ਦੇਣ ਵਾਲਾ ਹੈ (ਜਿਸ ਉਤੇ ਕਿਰਪਾ ਹੁੰਦੀ ਹੈ) ਉਸ ਨੂੰ ਦਿਨ ਰਾਤ (ਨਾਮ ਦਾ) ਲਾਭ ਪ੍ਰਾਪਤ ਹੁੰਦਾ ਹੈ। ਗੁਰੂ ਦੁਆਰਾ ਸਿਖਿਆ ਭੀ ਉਸੇ (ਮਨੁੱਖ) ਨੂੰ ਮਿਲਦੀ ਹੈ ਜਿਸ ਉਤੇ ਕਰਤਾਰ (ਆਪਣੀ ਮਿਹਰ ਦੀ) ਨਜ਼ਰ ਕਰਦਾ ਹੈ।੩।

(ਮਨੁੱਖਾ) ਸਰੀਰ ਹਰੀ-ਪ੍ਰਭੂ ਦਾ ਮਹਿਲ ਹੈ ਬੇਅੰਤ ਹਰੀ ਨੇ ਇਸ ਵਿਚ ਆਪਣੀ ਜੋਤਿ ਟਿਕਾ ਰਖੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਜੀਵ ਨੂੰ ਇਸ ਮਹਿਲ ਵਿਚ ਬੁਲਾਇਆ ਜਾਂਦਾ ਹੈ ਅਤੇ ਮੇਲਣਹਾਰ ਪ੍ਰਭੂ ਉਸ ਨੂੰ ਆਪਣੇ ਨਾਲ ਮੇਲ ਲੈਂਦਾ ਹੈ।੪।੫।

## ਸਾਰੰਸ਼ ਅਤੇ ਸਿਧਾਂਤ

ਅਨੰਤ ਹਰੀ ਮਨੁਖ ਦੇ ਸਰੀਰ ਰੂਪੀ ਮਹਲ ਵਿਚ ਬੈਠਾ ਹੋਇਆ ਹੈ ਪਰ ਜਿਹੜਾ ਉਸ ਪ੍ਰਭੂ ਦੇ ਅਮੋਲਕ ਸ਼ਬਦ ਦੀ ਕਮਾਈ ਗੁਰੂ ਦੁਆਰਾ ਕਰਦਾ ਹੈ, ਉਸ ਨੂੰ ਪ੍ਰਭੂ ਦੀ ਹਜੂਰੀ ਦਾ ਗਿਆਨ ਹੋ ਜਾਂਦਾ ਹੈ। ਗੁਰੂ ਦੀ ਸੰਗਤ ਨਾਲ ਪਿਆਰ ਪਾਇਆਂ ਹੀ ਉਚੀ ਸੁਰਤਿ ਤੇ ਸਿਖਿਆ ਪ੍ਰਾਪਤ ਹੁੰਦੀ ਹੈ। ਸ਼ਬਦ ਦੀ ਕਮਾਈ ਭੀ ਹਰੀ ਦੀ ਆਪਣੀ ਮਿਹਰ ਦੀ ਨਜ਼ਰ ਨਾਲ ਹੁੰਦੀ ਹੈ।

ਸਿਧਾਂਤ ਇਹ ਹੈ ਕਿ ਇਹ ਸਰੀਰ ਹਰੀ ਦੇ ਰਹਿਣ ਦਾ ਮੰਦਰ ਹੈ, ਕਿਉਂਕਿ ਇਸ ਵਿਚ ਉਸ ਪ੍ਰਭੂ ਦੀ ਅਮਰ ਜੋਤਿ ਟਿਕੀ ਹੋਈ ਹੈ:-

**ਇਹੁ ਸਰੀਰੁ ਸਭੁ ਧਰਮੁ ਹੈ, ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥**
**ਗੁਹਜ ਰਤਨ ਵਿਚਿ ਲੁਕਿ ਰਹੇ, ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥** [ਪੰ. ੩੦੯

### ਮਲਾਰ ਮਹਲਾ ੧ ਘਰੁ ੨

**੧ੴ ਸਤਿਗੁਰ ਪ੍ਰਸਾਦਿ॥ ਪਵਣੈ ਪਾਣੀ ਜਾਣੈ ਜਾਤਿ॥ ਕਾਇਆਂ ਅਗਨਿ ਕਰੇ ਨਿਭਰਾਂਤਿ॥ ਜੰਮਹਿ ਜੀਅ ਜਾਣੈ ਜੇ ਥਾਉ॥ ਸੁਰਤਾ ਪੰਡਿਤੁ, ਤਾ ਕਾ**

**ਨਾਉ॥੧॥ ਗੁਣ ਗੋਬਿੰਦ ਨ ਜਾਣੀਅਹਿ, ਮਾਇ॥ ਅਣਡੀਠਾ, ਕਿਛੂ ਕਹਣੁ ਨ ਜਾਇ॥ ਕਿਆ ਕਰਿ ਆਖਿ ਵਖਾਣੀਐ, ਮਾਇ॥੧॥ਰਹਾਉ॥ ਊਪਰਿ ਦਰਿ ਅਸਮਾਨਿ ਪਇਆਲ॥ ਕਿਉਕਰਿ ਕਹੀਐ, ਦੇਹੁ ਵੀਚਾਰਿ॥ ਬਿਨੁ ਜਿਹਵਾ, ਜੋ ਜਪੈ ਹਿਆਇ॥ ਕੋਈ ਜਾਣੈ, ਕੈਸਾ ਨਾਉ॥੨॥ ਕਥਨੀ ਬਦਨੀ ਰਹੈ ਨਿਭਰਾਂਤਿ॥ ਸੋ ਬੂਝੈ, ਹੋਵੈ ਜਿਸੁ ਦਾਤਿ॥ ਅਹਿਨਿਸਿ, ਅੰਤਰਿ ਰਹੈ ਲਿਵ ਲਾਇ॥ ਸੋਈ ਪੁਰਖੁ, ਜਿ ਸਚਿ ਸਮਾਇ॥੩॥ ਜਾਤਿ ਕੁਲੀਨੁ ਸੇਵਕੁ ਜੇ ਹੋਇ॥ ਤਾ ਕਾ ਕਹਣਾ, ਕਹਹੁ ਨ ਕੋਇ॥ ਵਿਚਿ ਸਨਾਤਂ ੀ, ਸੇਵਕੁ ਹੋਇ॥ ਨਾਨਕ, ਪਣ੍ਹੀਆ ਪਹਿਰੈ ਸੋਇ॥੪॥੧॥੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਜੰਮਹਿਂ, ਥਾਉਂ, ਨਾਉਂ, ਜਾਣੀਅਹਿਂ, ਪਣ੍ਹੀਆਂ।

**ਪਦ ਅਰਥ:** ਪਵਣੈ-ਹਵਾ ਦੀ। ਜਾਤਿ-ਜ਼ਾਤ। ਕਾਇਆ ਅਗਨਿ-ਸਰੀਰ ਦੀ ਤ੍ਰਿਸ਼ਨਾ ਰੂਪੀ ਅੱਗ। ਨਿਭਰਾਂਤਿ-ਨਿਰਸੰਦੇਹ। ਜੰਮਹਿ ਜੀਅ-ਜੀਵ (ਜਿਥੋਂ) ਜੰਮਦੇ, ਪੈਦਾ ਹੁੰਦੇ ਹਨ। ਜਾਣੈ ਜੇ-ਜੇ ਜਾਣ, ਬੁਝ ਲਵੇਂ। ਸੁਰਤਾ-ਉਚੀ ਸੁਰਤਿ ਨਾਲ।੧।

ਨ ਜਾਣੀਅਹਿ-ਨਹੀਂ ਜਾਣੇ ਜਾ ਸਕਦੇ। ਮਾਇ-ਹੇ ਮਾਂ!। ਅਣਡੀਠਾ-ਜਿਹੜਾ ਵੇਖਿਆ ਨਾ ਹੋਵੇ। ਕਿਆ ਕਰਿ ਆਖਿ-ਕੀ ਆਖ ਕੇ। ਵਖਾਣੀਐ-ਬਿਆਨ ਕੀਤਾ ਜਾਏ।੧।ਰਹਾਉ।

ਊਪਰਿ-ਆਕਾਸ਼ ਤੇ। ਦਰਿ-ਅੰਦਰ, ਹੇਠਾਂ। ਪਇਆਲਿ-ਪਾਤਾਲ ਵਿਚ। ਕਿਉ ਕਰਿ-ਕਿਸ ਤਰ੍ਹਾਂ, ਕਿਵੇਂ?। ਕਹੀਐ-ਆਖੀਏ, ਦਸੀਏ। ਦੇਹੁ ਵੀਚਾਰਿ-ਵੀਚਾਰ ਕੇ (ਜਵਾਬ) ਦਿਉ। ਹਿਆਇ-ਹਿਰਦੇ ਵਿਚ। ਕੋਈ ਜਾਣੈ-ਕੋਈ (ਵਿਰਲਾ ਹੀ) ਜਾਣਦਾ ਹੈ। ਕੈਸਾ ਨਾਉ-ਨਾਮ ਕਿਹੋ ਜਿਹਾ ਹੈ?, ਉਸ ਦਾ ਸੁਆਦ ਕੈਸਾ ਹੈ?।੨।

ਕਥਨੀ ਬਦਨੀ-ਮੂੰਹ ਦੁਆਰਾ ਆਖੀ ਹੋਈ ਗਲ !। ਰਹੈ ਨਿਭਰਾਂਤਿ-ਸ਼ਾਂਤ ਰਹਿੰਦਾ ਹੈ, ਭਾਵ 'ਬਹੁਤਾ ਬੋਲਣੁ ਝਖਣੁ ਹੋਇ' (ਪੰ. ੬੬੧) ਵਾਲੇ ਸਿਧਾਂਤ ਨੂੰ ਸਮਝਦਾ ਹੈ। ਅਹਿਨਿਸਿ-ਦਿਨ ਰਾਤ, ਹਰ ਵੇਲੇ। ਜਿ-ਜਿਹੜਾ। ਸਚਿ ਸਮਾਇ-ਸਚ ਵਿਚ ਲੀਨ ਰਹਿੰਦਾ ਹੈ।੩।

ਕੁਲੀਨੁ-ਉਚੀ ਕੁਲ ਦਾ। ਤਾ ਕਾ ਕਹਣਾ-ਉਸ ਬਾਰੇ ਕਹਿਣਾ। ਕਹਹੁ ਨ ਕੋਇ-ਕੋਈ (ਕੁਝ ਭੀ) ਨਾ ਆਖੋ। ਵਿਚਿ ਸਨਾਤੀ-ਛੋਟੀ ਜਾਤ ਵਿਚ। ਪਣ੍ਹੀਆ-ਜੁਤੀਆਂ। ਪਹਿਰੈ ਸੋਇ-ਓਹ ਪਾ ਲਵੇ।੪।

**ਅਰਥ:** (ਪੰਡਿਤ) ਹਵਾ, ਪਾਣੀ (ਆਦਿ ਤਤਾਂ ਤੋਂ ਬਣੇ ਸਰੀਰ ਵਿਚ) ਜ਼ਾਤ ਵੇਖਦਾ ਹੈ। ਨਿਰਸੰਦੇਹ (ਉਸ) ਕਾਇਆ ਦੀ ਅਗਨੀ ਨੂੰ ਵੀ ਜ਼ਾਤ ਬਣਾਉਂਦਾ ਹੈ। (ਫਿਰ) ਜੇ ਉਹ ਉਸ ਥਾਂ ਨੂੰ ਜਾਣ ਲਏ ਜਿਥੇ ਜੀਵ ਬਣਦੇ ਹਨ (ਭਾਵ ਸਭ ਜੀਵ ਪ੍ਰਭੂ ਤੋਂ ਪੈਦਾ ਹੁੰਦੇ ਹਨ ਤੇ ਫਿਰ ਜ਼ਾਤ ਦਾ ਵਿਤਕਰਾ ਕਿਉਂ?)। ਉਸ ਦਾ ਨਾਉ ਉਚੀ ਸੁਰਤਿ ਵਾਲਾ ਪੰਡਿਤ ਹੈ।੧।

ਹੇ ਮਾਂ! ਗੋਬਿੰਦ ਦੇ ਗੁਣ ਪੂਰੀ ਤਰ੍ਹਾਂ ਕਿਸੇ ਤੋਂ ਵੀ ਨਹੀ ਜਾਣੇ (ਗਿਣੇ) ਜਾ ਸਕਦੇ। ਬਿਨਾ ਵੇਖੇ (ਉਸ ਗੋਬਿੰਦ ਦੇ ਸਰੂਪ ਬਾਰੇ) ਕੁਝ ਕਹਿਣਾ ਸੰਭਵ ਨਹੀ ਹੈ (ਭਾਵ ਦਸਿਆ ਨਹੀ ਜਾ ਸਕਦਾ)। ਹੇ ਮਾਂ! ਕੀ ਆਖ ਕੇ ਉਸਦਾ ਬਿਆਨ ਕੀਤਾ ਜਾਏ? ।੧।ਰਹਾਉ।

(ਹੇ ਮਾਂ! ਉਹ ਪ੍ਰਭੂ) ਉਪਰ, ਹੇਠਾਂ ਆਕਾਸ਼ ਤੇ ਪਾਤਾਲ ਵਿਚ (ਭਾਵ ਸਭ ਥਾਵਾਂ ਤੇ ਵਿਆਪਕ ਹੈ ਫਿਰ ਉਸਦਾ) ਕਿਸ ਤਰ੍ਹਾਂ ਬਿਆਨ ਕਰੀਏ? (ਇਸ ਗਲ ਦਾ) ਉਤਰ ਦੇ। (ਇਸ ਦਾ ਉਤਰ ਇਹ ਹੈ ਕਿ) ਜੀਭ ਤੋਂ ਬਿਨਾ ਹਿਰਦੇ ਵਿਚ (ਉਸ ਪ੍ਰਭੂ) ਨੂੰ ਜਪੇ। (ਤਾਂ) ਕੋਈ ਜਾਣ ਸਕਦਾ ਹੈ ਕਿ ਉਸ ਦਾ ਨਾਮ ਕਿਤਨਾ (ਸੁਆਦਲਾ ਹੈ) ।੨।

ਨਿਰਸੰਦੇਹ ਮੂੰਹ ਦੀ ਕਥਨੀ (ਇਸ ਅਵਸਥਾ ਤੇ ਅਪੜ ਕੇ) ਰਹਿ ਜਾਂਦੀ ਹੈ। (ਪਰ) ਉਹ (ਜੀਵ ਇਸ ਨੂੰ) ਸਮਝਦਾ ਹੈ ਜਿਸ ਨੂੰ (ਪਰਮਾਤਮਾ ਵਲੋਂ) ਦਾਤ (ਪ੍ਰਾਪਤ ਹੁੰਦੀ ਹੈ)। (ਉਹ ਮਨੁੱਖ) ਦਿਨ ਰਾਤ (ਹਿਰਦੇ) ਅੰਦਰ ਲਿਵ ਲਾਈ ਰਖਦਾ ਹੈ। ਅਸਲ ਮਨੁੱਖ ਉਹ ਹੈ ਜੋ ਸਦਾ ਥਿਰ ਪ੍ਰਭੂ ਵਿਚ ਸਮਾਅ ਜਾਂਦਾ ਹੈ।੩।

(ਹੇ ਭਾਈ!) ਉਚੀ ਕੁਲ ਦਾ ਕੋਈ (ਮਨੁੱਖ) ਸੇਵਕ ਹੋ ਜਾਵੇ (ਭਾਵ ਨਾਮ ਵਿਚ ਲੀਨ ਹੋ ਜਾਵੇ ਤਾਂ ਉਸ ਦਾ ਕੋਈ ਬਿਆਨ) ਨਾ ਕਰੋ (ਕਿਉਂਕਿ ਉਹ ਮਹਾਨ ਹੈ)। (ਪਰ ਜੇ) ਨੀਵੀ ਜਾਤ ਵਿਚੋਂ ਵੀ ਕੋਈ ਉਸ ਪ੍ਰਭੂ ਦਾ) ਸੇਵਕ ਹੋਵੇ (ਉਹ ਵੀ ਮਹਾਨ ਹੈ) ਉਹ ਬੇਸ਼ਕ ਨਾਨਕ (ਦੇ ਸਰੀਰ ਦੇ ਚਮ ਦੀਆਂ) ਜੁਤੀਆਂ ਪਾ ਲਵੇ।੪।੧।੬।

## ਸਾਰੰਸ਼ ਅਤੇ ਸਿਧਾਂਤ

ਪੰਡਿਤ ਸਰੀਰ ਦੀ ਬਣਤਰ ਬਾਰੇ ਲੋਕਾਂ ਨੂੰ ਇਹ ਗਿਆਨ ਦਿੰਦੇ ਹਨ ਕਿ ਇਹ ਸਰੀਰ ਹਵਾ, ਪਾਣੀ ਤੇ ਅਗਨੀ ਆਦਿ ਤੱਤਾਂ ਤੋਂ ਬਣਦਾ ਹੈ ਪਰ ਇਹ ਹਰੀ ਦੀ ਜਾਣ-ਪਛਾਣ ਨਹੀਂ ਹੈ। ਸਰੀਰ ਦੀ ਬਣਤਰ ਨੂੰ ਜਾਣ ਲੈਣਾ ਕੋਈ ਵਡੀ ਵਿਦਵਤਾ ਨਹੀ, ਅਸਲੀ ਵਿਦਵਤਾ ਹਰੀ ਦੀ ਹੋਂਦ ਤੋਂ ਜਾਣੂੰ ਹੋਣਾ ਹੈ। ਪਰਮਾਤਮਾ ਦੀ ਹੋਂਦ ਅਦਿਖ ਹੋਣ ਕਾਰਨ ਸਮਝਣੀ ਔਖੀ ਹੈ। ਪ੍ਰਭੂ ਦਾ ਪਰਵੇਸ਼ ਸਭ ਥਾਂ ਹੈ ਪਰ ਉਸ ਦਾ ਅਖਰਾਂ ਦੁਆਰਾ ਪੂਰਾ ਬਿਆਨ ਨਹੀ ਹੋ ਸਕਦਾ। ਹਰੀ ਹਿਰਦੇ ਵਿਚ ਅਨੁਭਵ ਹੋਣ ਵਾਲੀ ਪਰਮ-ਹਸਤੀ ਹੈ। ਉਹ ਪ੍ਰਭੂ ਸਭ ਥਾਵਾਂ ਤੇ ਵਿਆਪਕ ਹੈ। ਜਿਹੜਾ ਜੀਵ ਦਿਨ ਰਾਤ ਲਿਵ ਲਾ ਕੇ ਪ੍ਰਭੂ ਦਾ ਸਿਮਰਨ ਕਰਦਾ ਹੈ ਉਸ ਨੂੰ ਸੋਝੀ ਆ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਭਾਵੇਂ ਕੋਈ ਉਚੀ ਕੁਲ ਵਾਲਾ ਹੋਵੇ ਭਾਵੇਂ ਨੀਵੀ ਕੁਲ ਵਾਲਾ ਹੋਵੇ, ਜਿਹੜਾ ਮਨੁਖ ਪਰਮੇਸ਼ਰ ਦਾ ਨਾਮ ਜਪਦਾ ਹੈ ਉਹ ਸਮਾਜ ਵਿਚ ਮਾਨਨੀਕ ਹੈ। ਇਹ ਸ਼ਬਦ ਨਾਮ ਜਪਣ ਦੀ ਮਹਾਨਤਾ ਨੂੰ ਦਰਸਾਉਂਦਾ ਹੈ।

**ਮਲਾਰ ਮਹਲਾ ੧ ॥ ਦੁਖੁ ਵੇਛੋੜਾ, ਇਕੁ ਦੁਖੁ ਭੂਖ॥ ਇਕੁ ਦੁਖੁ, ਸਕਤਵਾਰ ਜਮਦੂਤ॥ ਇਕੁ ਦੁਖੁ, ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥੧॥ ਵੈਦ ਨ ਭੋਲੇ ਦਾਰੂ ਲਾਇ॥ ਦਰਦੁ ਹੋਵੈ, ਦੁਖੁ ਰਹੈ ਸਰੀਰ॥ ਐਸਾ ਦਾਰੂ ਲਗੈ ਨ ਬੀਰ॥੧॥ਰਹਾਉ॥ ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥ ਮਨ ਅੰਧੇ ਕਉ ਮਿਲੈ ਸਜਾਇ॥ ਵੈਦ ਨ ਭੋਲੇ ਦਾਰੂ**

**ਲਾਇ॥੨॥ ਚੰਦਨ ਕਾ ਫਲੁ, ਚੰਦਨ ਵਾਸੁ॥ ਮਾਣਸ ਕਾ ਫਲੁ, ਘਟ ਮਹਿ ਸਾਸੁ॥ ਸਾਸਿ ਗਇਐ, ਕਾਇਆ ਢਲਿ ਪਾਇ॥ ਤਾ ਕੈ ਪਾਛੈ, ਕੋਇ ਨ ਖਾਇ॥੩॥ ਕੰਚਨ ਕਾਇਆ, ਨਿਰਮਲ ਹੰਸੁ॥ ਜਿਸੁ ਮਹਿ ਨਾਮੁ ਨਿਰੰਜਨੁ ਅੰਸੁ॥ ਦੂਖ ਰੋਗ ਸਭਿ ਗਇਆ ਗਵਾਇ॥ ਨਾਨਕ, ਛੂਟਸਿ ਸਾਚੈ ਨਾਇ॥੪॥੨॥੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਕਾਇਆਂ, ਨਾਇਂ।

**ਪਦ ਅਰਥ:** ਵਿਛੋੜਾ-ਇਕ ਦੂਜੇ ਨਾਲੋਂ ਸਦੀਵੀ ਵਿਛੋੜਾ। ਭੂਖ-(ਮਾਇਕੀ ਪਦਾਰਥਾਂ ਦੀ) ਭੁਖ। ਸਕਤਵਾਰ-ਸ਼ਕਤੀ ਵਾਲੇ। ਤਨਿ-ਸਰੀਰ ਵਿਚ। ਧਾਇ-ਧਾ ਕੇ, ਫੌਰਨ। ਭੋਲੇ-ਵੈਦ। ਨ ਦਾਰੂ ਲਾਇ-ਦਾਰੂ (ਦਵਾਈ) ਨਾ ਲਾ।੧।

ਦਰਦੁ-ਪੀੜਾ। ਲਗੈ ਨ-ਲਗਦਾ ਨਹੀ ਭਾਵ ਅਸਰ ਨਹੀ ਕਰਦਾ। ਬੀਰ-ਹੇ ਵੀਰ!।੧।ਰਹਾਉ।

ਖਸਮੁ ਵਿਸਾਰਿ-ਮਾਲਕ ਨੂੰ ਵਿਸਾਰ ਕੇ। ਰਸ ਭੋਗ-ਰੱਸਾਂ ਦੇ ਭੋਗ। ਤਾਂ-ਇਸ ਕਰਕੇ। ਉਠਿ ਖਲੋਏ-ਪੈਦਾ ਹੋ ਗਏ। ਮਨ ਅੰਧੇ ਕਉ-(ਮਾਇਆ ਮੋਹ ਵਿਚ) ਅੰਨ੍ਹੇ ਹੋਏ ਮਨ ਨੂੰ। ਸਜਾਇ-ਸਜ਼ਾ।੨।

ਚੰਦਨ ਕਾ ਫਲ-ਚੰਦਨ (ਰੁਖ) ਦਾ ਫਲ (ਲਾਭ)। ਚੰਦਨ ਵਾਸੁ-ਚੰਦਨ ਦੀ ਸੁਗੰਧੀ। ਮਾਣਸ-ਮਨੁੱਖ। ਸਾਸੁ-ਸੁਆਸ। ਸਾਸਿ ਗਇਐ-ਜੇ ਸੁਆਸ ਨਿਕਲ ਜਾਣ। ਢਲਿ ਪਾਇ-ਢਲ ਕੇ (ਢਹਿ) ਪੈਂਦਾ ਹੈ। ਤਾ ਕੈ ਪਾਛੈ-(ਸਰੀਰ) ਦੇ (ਢਲ ਜਾਣ) ਪਿਛੋਂ। ਕੋਇ ਨ ਖਾਇ-ਕੋਈ (ਮਨੁੱਖ ਫਿਰ ਦਵਾਈ) ਨਹੀ ਖਾਂਦਾ।੩।

ਕਾਇਆ ਕੰਚਨ-ਸਰੀਰ ਸੋਨੇ ਵਰਗਾ (ਸੋਹਣਾ ਹੋ ਜਾਂਦਾ ਹੈ)। ਨਿਰਮਲ ਹੰਸੁ-ਸ਼ੁੱਧ ਆਤਮਾ। ਅੰਸੁ-(ਰਾਮ ਦੀ ਅੰਸ ਭਾਵ) ਜੋਤਿ। ਛੂਟਸਿ-ਛੁਟਕਾਰਾ ਪਾਂਦਾ ਹੈ। ਸਾਚੈ ਨਾਇ-ਸਚੇ ਪ੍ਰਭੂ ਦੇ ਨਾਮ ਵਿਚ (ਜੁੜ ਕੇ)।੪।

**ਅਰਥ:** ਹੇ ਵੈਦ! (ਮਨੁਖ ਲਈ) ਇਕ ਦੁਖ (ਮਾਂ ਬਾਪ ਤੇ ਸਬੰਧੀਆਂ ਦੇ ਵਿਛੋੜੇ ਨਾਲੋਂ ਸਾਧੂ ਸੰਗਤ ਦਾ ਵੱਡਾ) ਵਿਛੋੜਾ ਹੈ। ਇਕ ਦੁਖ (ਮਾਇਕੀ ਪਦਾਰਥਾਂ ਦੀ) ਭੁੱਖ ਦਾ (ਭਾਵ ਗਰੀਬੀ ਦਾ)। ਇਕ ਦੁਖ ਸ਼ਕਤੀਵਾਲੇ ਜਮਦੂਤਾਂ ਦਾ ਹੈ। ਇਕ ਦੁਖ (ਉਹ ਹੈ ਜੋ) ਧਾ ਕੇ (ਮਨੁੱਖ ਦੇ) ਸਰੀਰ ਵਿਚ ਆ ਲਗਦਾ ਹੈ। ਹੇ ਭੋਲੇ ਵੈਦ! (ਇਹਨਾਂ ਦੁਖਾਂ ਨੂੰ ਦੂਰ ਕਰਨ ਲਈ ਤੇਰਾ ਇਲਾਜ ਕੋਈ ਅਸਰ ਨਹੀ ਕਰ ਸਕਦਾ, ਇਸ ਲਈ ਤੂੰ ਕੋਈ) ਦਵਾਈ ਨਾ ਦੇ (ਭਾਵ ਇਲਾਜ ਕਰਨਾ ਛਡ ਦੇ)।੧।

ਹੇ ਭੋਲੇ ਵੈਦ! ਤੂੰ (ਆਪਣਾ) ਦਾਰੂ ਨਾ ਦੇ (ਮੈਂ ਵੇਖਿਆ ਹੈ ਕਿ ਇਸ ਨਾਲ) ਸਰੀਰ ਦਾ ਦੁਖ ਦਰਦ (ਹਰ ਵੇਲੇ) ਬਣਿਆ ਰਹਿੰਦਾ ਹੈ। ਹੇ ਵੀਰ! ਇਹੋ ਜਿਹਾ ਦਾਰੂ (ਕੋਈ) ਕਾਟ ਨਹੀ ਕਰਦਾ (ਕਿਉਂਕਿ ਤੈਨੂੰ ਰੋਗਾਂ ਦਾ ਮੂਲ ਕਾਰਨ ਹੀ ਪੱਤਾ ਨਹੀ ਹੈ)।੧।ਰਹਾਉ।

(ਹੇ ਭੋਲੇ ਵੈਦ! ਜਦੋਂ ਜੀਵ ਨੇ) ਮਾਲਕ ਨੂੰ ਭੁਲਾ ਕੇ (ਵਿਸ਼ੇ ਵਿਕਾਰਾਂ ਦੇ) ਰਸ ਭੋਗੇ, ਇਸ ਕਰਕੇ (ਇਸ ਦੇ) ਸਰੀਰ ਵਿਚ ਰੋਗ ਪੈਦਾ ਹੋ ਗਏ। (ਮਾਇਆ ਮੋਹ ਵਿਚ) ਅੰਨ੍ਹੇ ਹੋਏ ਮਨ ਨੂੰ (ਇਨ੍ਹਾਂ ਕੁਕਰਮਾਂ ਦੀ) ਸਜ਼ਾ ਮਿਲਦੀ ਹੈ। ਹੇ ਭੋਲੇ ਵੈਦ! (ਤੂੰ ਆਪਣਾ) ਦਾਰੂ ਨਾ ਦੇ (ਭਾਵ ਇਲਾਜ ਛਡ ਦੇ)।੨।

(ਹੇ ਭਾਈ !) ਚੰਦਨ ਦਾ ਲਾਭ (ਉਦੋਂ ਤੱਕ ਹੈ ਜਦੋਂ ਤੱਕ ਉਸ ਵਿੱਚ) ਚੰਦਨ ਦੀ ਸੁਗੰਧੀ ਹੈ। (ਤਿਵੇਂ) ਮਨੁੱਖ ਦਾ ਲਾਭ (ਓਦੋਂ ਤੱਕ ਹੈ ਜਦੋਂ ਤੱਕ ਇਸ) ਅੰਦਰ ਸੁਆਸ ਹਨ। ਜੇ ਸੁਆਸ ਨਿਕਲ ਜਾਣ ਤਾਂ ਸਰੀਰ ਢਲ ਕੇ (ਢਹਿ) ਪੈਂਦਾ ਹੈ। (ਫਿਰ ਸਰੀਰ ਢਹਿਣ ਪਿਛੋਂ ਦਵਾਈ) ਕੋਈ ਨਹੀਂ ਖਾ ਸਕਦਾ, (ਸੋ ਅਸਲ ਦਵਾਈ ਤਾਂ ਨਾਮ-ਸੁਗੰਧੀ ਹੈ ਜੋ ਜੀਵਾਤਮਾ ਨੂੰ ਨਰੋਆ ਕਰਦੀ ਹੈ)।੩।

(ਹੇ ਵੈਦ ! ਉਹ) ਸਰੀਰ ਸੋਨੇ ਵਰਗਾ ਸੋਹਣਾ ਹੈ, (ਕਿਉਂਕਿ) ਉਸ ਅੰਦਰ ਸ਼ੁੱਧ-ਆਤਮਾ (ਵਸਦਾ) ਹੈ। ਜਿਸ (ਸਰੀਰ) ਵਿੱਚ ਪਰਮਾਤਮਾ ਦਾ (ਪਵਿੱਤਰ) ਨਾਮ (ਤੇ ਰਾਮ ਦੀ ਅੰਸ਼) ਜੋਤਿ ਵਸਦੀ ਹੈ (ਉਹ ਨਾਮ-ਜੋਤਿ ਦੀ ਬਰਕਤ ਨਾਲ ਆਪਣੇ) ਸਾਰੇ ਰੋਗ ਦੂਰ ਕਰਕੇ ਸੰਸਾਰ ਤੋਂ (ਸੱਚ ਖੰਡ ਵਿੱਚ ਪਹੁੰਚ) ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਦਾ ਥਿਰ ਪਰਮੇਸ਼ਰ ਦੇ ਨਾਮ ਦੁਆਰਾ ਹੀ (ਜੀਵ ਮਾਇਆ ਮੋਹ ਤੇ ਸਰੀਰਕ ਦੁੱਖਾਂ ਤੇ ਬੰਧਨਾਂ ਤੋਂ) ਛੁਟਕਾਰਾ ਪਾਉਂਦਾ ਹੈ।੪।੨।੭।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਵਿਆਖਿਆ ਨੂੰ ''ਵੈਦਾ ਵੈਦੁ ਸੁਵੈਦ ਤੂ ਪਹਿਲਾ ਰੋਗੁ ਪਛਾਣੁ'' ਵਾਲੇ ਸਲੋਕ ਨਾਲ ਜੋੜ ਕੇ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਲਿਖਤ ਸ੍ਰੀ ਮਿਹਰਬਾਨ ਜੀ ਸੋਢੀ) ਵਿੱਚ ਪਿਛਲੀ ਵਾਰਤਾਲਾਪ ਨੂੰ ਜਾਰੀ ਰਖਦਿਆਂ ਇਉਂ ਲਿਖਿਆ ਹੈ:-

''ਤਬ ਉਨਿ ਬੈਦਿ ਕਹਿਆ ਜਿ, ''ਜੀ ਮੈ ਨਾੜੀ ਸੋਧਿ ਦੇਖੀ ਹੈ, ਸੈ ਰੋਗ ਮਾਹ ਤੇ ਤੈ ਮਹਿ ਰੋਗ ਕੋਈ ਨਾਹੀ।'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਤੂ ਸੈ ਰੋਗ ਕੇ ਦਾਰੂ ਸੁਣਾਇ ਅਰੁ ਸੈ ਰੋਗੁ ਕੇ ਨਾਮ ਸੁਣਾਉ। ਦਿਖਾ ਰੋਗ ਕਉਣ ਕਉਣ ਹੈਸਿ।''

ਸਰੀਰਕ ਰੋਗਾਂ ਦੀ ਸੋਝੀ ਦੁਨੀਆ ਲਈ ਉਚੀ ਹਕੀਮੀ ਹੋ ਸਕਦੀ ਹੈ ਪਰ ਅਧਿਆਤਮਿਕ ਖੇਤਰ ਵਿੱਚ ਇਸ ਦੀ ਕੋਈ ਖ਼ਾਸ ਕੀਮਤ ਨਹੀਂ। ਅਸਲ ਰੋਗ ਪਰਮਾਤਮਾ ਨੂੰ ਵਿਸਾਰਨਾ ਹੈ ਜਿਸ ਤੋਂ ਅਨੇਕ ਪ੍ਰਕਾਰ ਦੇ ਰੋਗ ਉਠ ਖਲੋਂਦੇ ਹਨ। ਇਹਨਾਂ ਰੋਗਾਂ ਦਾ ਦਾਰੂ ਹਰੀ ਦਾ ਨਾਮ ਹੈ, ਜਿਸ ਦੇ ਸੇਵਨ ਨਾਲ ਸਾਰੇ ਰੋਗ ਦੂਰ ਹੋ ਜਾਂਦੇ ਹਨ ਅਤੇ ਸਰੀਰ ਵੀ ਸੋਨੇ ਵਰਗਾ ਸੋਹਣਾ ਤੇ ਆਰੋਗ ਦਿੱਸਣ ਲਗ ਪੈਂਦਾ ਹੈ।

ਇਸ ਸ਼ਬਦ ਦੀ ਵਿਆਖਿਆ ਇਸ ਤਰ੍ਹਾਂ ਹੈ ਕਿ ਮਾਤਾ, ਪਿਤਾ, ਭੈਣ, ਭਰਾ, ਸਾਕਾਂ ਸੰਬੰਧੀਆਂ ਦੇ ਵਿਛੋੜੇ ਨਾਲੋਂ ਸਾਧੂ ਸੰਗਿ ਤੋਂ ਵਿਛੁੜਨਾ ਦੁਖਦਾਈ ਭਾਵ ਵੱਡਾ ਵਿਛੋੜਾ ਹੈ। ਚਉਰਾਸੀ ਲਖ ਜੂਨੀਆਂ ਵਿੱਚ ਭਰਮਦਿਆਂ ਭਰਮਦਿਆਂ ਕਿਤੇ ਵਡੇ ਭਾਗਾਂ ਨਾਲ ਮਨੁੱਖਾ ਜਨਮ ਦੀ ਵਾਰੀ ਆਉਂਦੀ ਹੈ। ਫਿਰ ਵਡੇ ਭਾਗਾਂ ਨਾਲ ਸਾਧ-ਸੰਗ ਪ੍ਰਾਪਤ ਹੋ ਜਾਵੇ ਤਾਂ ਨਾਮ ਦੀ ਪ੍ਰਾਪਤੀ ਹੁੰਦੀ ਹੈ। ਦੂਜਾ, ਮਾਇਆ ਦੀ ਭੁੱਖ ਦਾ ਦੁੱਖ ਹੈ। ਮਨੁੱਖ ਦੀ ਤ੍ਰਿਸ਼ਨਾ ਸੈਂਕੜੇ, ਹਜ਼ਾਰਾਂ, ਲੱਖਾਂ ਕ੍ਰੋੜਾਂ ਦੀ ਮਾਇਆ ਨਾਲ ਵੀ ਨਹੀਂ ਪੂਰੀ ਹੁੰਦੀ। ਗੁਰਵਾਕ ਹਨ:-

ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ਰਹਾਉ॥
ਕੋਟਿ ਜੋਰੇ, ਲਾਖ ਕ੍ਰੋਰੇ, ਮਨੁ ਨ ਹੋਰੈ ॥
ਪਰੈ ਪਰੈ ਹੀ ਕਉ ਲੁਝੀ ਹੇ ॥ ਪੰਨਾ ੨੧੩

ਸੋ, ਮਨ ਸਦਾ ਭੁੱਖੇ ਦਾ ਭੁੱਖਾ ਹੀ ਰਹਿੰਦਾ ਹੈ। ਇਕ ਦੁਖ ਜਨਮ-ਮਰਨ ਦਾ ਹੈ ਜੋ ਸ਼ਾਹਾਂ ਬਾਦਸ਼ਾਹਾਂ ਸਭ ਦੇ ਸਿਰ ਉਤੇ ਹੈ, ਜੋ ਕਿਸੇ ਨੂੰ ਕਿਸੇ ਤਰੀਕੇ ਨਾਲ ਨਹੀਂ ਛੱਡਦਾ, ਨਾ ਰਿਸ਼ਵਤ ਦਿੱਤਿਆਂ, ਨਾ ਸੇਵਾ ਕੀਤਿਆਂ, ਨਾ ਚਾਕਰੀ ਕੀਤਿਆਂ, ਨਾ ਪੁੰਨ-ਦਾਨ ਕੀਤਿਆਂ। ਇਸ ਦੁਖ ਤੋਂ ਰੰਕ ਤੋਂ ਰਾਜੇ, ਕੀੜੀ ਤੋਂ ਹਾਥੀ ਤੱਕ ਕੋਈ ਨਹੀਂ ਬੱਚਦਾ। ਇਕ ਦੁਖ ਹੋਰ- ਜੁਆਨੀ ਨੂੰ ਬੁਢਾਪੇ ਦਾ ਰੋਗ

ਲਗਦਾ ਹੈ, ਉਹ ਨਾ ਦਾਰੂ ਕੀਤਿਆਂ, ਨਾ ਸਾਧੂ ਬਣਿਆਂ, ਨਾ ਚੋਰ ਬਣਿਆਂ, ਨਾ ਸ਼ਾਹ ਬਾਦਸ਼ਾਹ ਬਣਿਆਂ, ਕਿਸੇ ਤਰ੍ਹਾਂ ਵੀ ਦੂਰ ਨਹੀਂ ਹੁੰਦਾ। ਜਦੋਂ ਜਰਾ ਰੋਗ ਆਉਂਦਾ ਹੈ, ਸਰੀਰ ਨੂੰ ਕਾਲ ਮਾਰ ਕੇ ਲੈ ਜਾਂਦਾ ਹੈ, ਛੱਡਦਾ ਨਹੀਂ ਹੈ।

ਮਨੁੱਖ ਰਸ ਕਸ ਖਾਂਦਾ ਹੈ, ਰਸ ਵਾਲੇ ਭੋਗ ਭੋਗਦਾ ਹੈ, ਪਰਮੇਸ਼ਰ ਨੂੰ ਭੁਲ ਜਾਂਦਾ ਹੈ, ਦੁਖ ਵਿਆਪਦੇ ਹਨ। ਜੇ ਖਾਂਦੇ ਪੀਂਦੇ ਹੋਏ ਪਰਮੇਸ਼ਰ ਨੂੰ ਯਾਦ ਰਖੇ ਤਾਂ ਕੋਈ ਦੁਖ ਨਹੀਂ ਲਗਦਾ।

ਮਨੁੱਖ ਦਾ ਜੀਵਨ ਫਲ ਖਾਣ ਲਈ ਨਹੀਂ। ਇਸ ਦੇ ਜੀਵਨ ਦਾ ਫਲ ਸਾਸ ਹੈ। ਜਦ ਤੱਕ ਸਾਸ ਹਨ ਤਦ ਤੱਕ ਮਨੁੱਖ ਨੂੰ ਜੀਵਨ ਦੀ ਆਸ ਹੈ। ਜਦੋਂ ਸਰੀਰ ਚੋਂ ਸਾਸ ਨਿਕਲ ਗਏ ਫਿਰ ਸਰੀਰ ਕਿਸੇ ਕੰਮ ਦਾ ਨਹੀਂ ਰਹਿੰਦਾ। ਜਿਵੇਂ ਚੰਦਨ ਵਿੱਚ ਜਦ ਤੱਕ ਵਾਸ਼ਨਾ ਹੈ, ਉਸ ਦੀ ਕਦਰ ਤੇ ਕੀਮਤ ਹੈ, ਜੇ ਵਾਸ਼ਨਾ ਨਾ ਹੋਵੇ ਤਾਂ ਕੇਵਲ ਲਕੜ ਹੀ ਹੈ, ਉਸ ਨੂੰ ਪਰੇ ਸੁੱਟ ਦੇਈਦਾ ਹੈ। ਇਸੇ ਤਰ੍ਹਾਂ ਸਾਰਾ ਸੌਦਾ ਤੇ ਸਬੰਧ ਸਾਸਾਂ ਦਾ ਹੈ। ਸਾਸ ਲੈਣ ਦਾ ਫਲ ਗੋਬਿੰਦ ਦਾ ਸਿਮਰਨਾ ਹੈ ਵਰਨਾ ਜਿਹੋ ਜਿਹਾ ਮਨੁੱਖ ਆਇਆ, ਜਿਹਾ ਨਾ ਆਇਆ।

ਸਿਧਾਂਤ ਇਹ ਹੈ ਕਿ ਪਰਮੇਸ਼ਰ ਦੀ ਅੰਸ਼ ਹੋਣ ਕਰਕੇ ਹੀ ਮਨੁੱਖਾ ਦੇਹੀ ਦੀ ਮਾਨਤਾ ਹੈ, ਨਾਮ ਸਿਮਰਨ ਦੀ ਵਡਿਆਈ ਹੈ, ਨਾਮ ਜਪਦਿਆਂ ਦੁਖਾਂ ਤੋਂ ਇਸ ਜਿੰਦ ਦਾ ਛੁਟਕਾਰਾ ਹੋ ਜਾਂਦਾ ਹੈ। ਸੋ, ਅਸਲੀ ਦਾਰੂ ਉਹ ਹੈ ਜਿਸ ਦੇ ਖਾਧਿਆਂ ਫਿਰ ਕੋਈ ਰੋਗ ਹੀ ਨਾ ਲਗੇ। ਅਗਲੇ ਸ਼ਬਦ ਵਿੱਚ ਸਾਰੇ ਦੁਖਾਂ ਦਾ ਵੇਰਵਾ ਹੈ।

**ਮਲਾਰ ਮਹਲਾ ੧ ॥ ਦੁਖ ਮਹੁਰਾ, ਮਾਰਣ ਹਰਿਨਾਮੁ ॥ ਸਿਲਾ ਸੰਤੋਖ, ਪੀਸਣੁ ਹਥਿ ਦਾਨੁ ॥ ਨਿਤ ਨਿਤ ਲੇਹੁ, ਨ ਛੀਜੈ ਦੇਹ ॥ ਅੰਤ ਕਾਲਿ, ਜਮੁ ਮਾਰੈ ਠੇਹ ॥ ੧ ॥ ਐਸਾ ਦਾਰੂ ਖਾਹਿ, ਗਵਾਰ ॥ ਜਿਤੁ ਖਾਧੈ, ਤੇਰੇ ਜਾਹਿ ਵਿਕਾਰ ॥ ੧ ॥ ਰਹਾਉ ॥ ਰਾਜੁ ਮਾਲੁ ਜੋਬਨੁ ਸਭੁ ਛਾਂਵ ॥ ਰਥਿ ਫਿਰੰਦੈ ਦੀਸਹਿ ਥਾਵ ॥ ਦੇਹ ਨ ਨਾਉ, ਨ ਹੋਵੈ ਜਾਤਿ ॥ ਓਥੈ ਦਿਹੁ, ਐਥੈ ਸਭ ਰਾਤਿ ॥ ੨ ॥ ਸਾਦ ਕਰਿ ਸਮਧਾਂ, ਤ੍ਰਿਸਨਾ ਘਿਉ ਤੇਲੁ ॥ ਕਾਮੁ ਕ੍ਰੋਧੁ, ਅਗਨੀ ਸਿਉ ਮੇਲੁ ॥ ਹੋਮ ਜਗ ਅਰੁ ਪਾਠ ਪੁਰਾਣ ॥ ਜੋ ਤਿਸੁ ਭਾਵੈ, ਸੋ ਪਰਵਾਣ ॥ ੩ ॥ ਤਪੁ ਕਾਗਦੁ, ਤੇਰਾ ਨਾਮੁ ਨੀਸਾਨੁ ॥ ਜਿਨ ਕਉ ਲਿਖਿਆ, ਏਹੁ ਨਿਧਾਨੁ ॥ ਸੇ ਧਨਵੰਤ ਦਿਸਹਿ ਘਰਿ ਜਾਇ ॥ ਨਾਨਕ, ਜਨਨੀ ਧੰਨੀ ਮਾਇ ॥ ੪ ॥ ੩ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਖਾਹਿਂ, ਜਾਹਿਂ, ਦੀਸਹਿਂ, ਥਾਂਵ, ਨਾਉਂ, ਦਿਹੁਂ, ਸਿਉਂ, ਦਿਸਹਿਂ।

**ਪਦ ਅਰਥ** : ਮਹੁਰਾ-ਸੰਖੀਆ, ਜ਼ਹਿਰ। ਮਾਰਣ-ਭਸਮ ਕਰਨ ਵਾਲਾ ਮਸਾਲਾ। ਸਿਲਾ ਸੰਤੋਖ-ਸੰਤੋਖ ਦੀ ਸਿਲਾ (ਪੱਥਰ ਦੀ ਪੜੀ) ਬਣਾਏ। ਪੀਸਣੁ-ਪੀਹਣ ਵਾਲਾ ਵੱਟਾ। ਹਥਿ-ਹੱਥ ਵਿੱਚ। ਨਿਤ ਨਿਤ-ਸਦਾ ਹੀ। ਲੇਹੁ-(ਦਵਾਈ) ਲੈਂਦੇ ਹਨ। ਨ ਛੀਜੈ ਦੇਹ-ਦੇਹੀ ਛਿੱਜਦੀ ਨਹੀਂ, ਕਮਜ਼ੋਰ ਨਹੀਂ ਹੁੰਦੀ। ਅੰਤ ਕਾਲਿ-ਅੰਤ ਸਮੇਂ। ਮਾਰੈ ਠੇਹ-ਥਾਂ ਹੀ ਮਾਰੇਗਾ।੧।

ਖਾਹਿ-ਤੂੰ ਖਾਵੇਂ। ਗਵਾਰ-ਹੇ ਮੂਰਖ !। ਜਿਤੁ ਖਾਧੈ-ਜਿਸ ਦੇ ਖਾਧਿਆਂ। ਜਾਹਿ ਵਿਕਾਰ-ਮੰਦੇ ਕਰਮ ਚਲੇ ਜਾਂਦੇ ਹਨ, ਨਾਸ਼ ਹੋ ਜਾਂਦੇ ਹਨ।੧।ਰਹਾਉ।

ਛਾਂਵ-ਪਰਛਾਵੇਂ ਵਾਂਗੂੰ ਢਲਣ ਵਾਲੇ ਹਨ। ਰਥਿ ਫਿਰੰਦੈ-ਰਥ ਦੇ ਫਿਰਿਆਂ, ਜਦੋਂ ਸੂਰਜ ਚੜ੍ਹਦਾ ਹੈ। ਥਾਵ-(ਆਪਣੇ) ਥਾਂ ਟਿਕਾਣੇ। ਦੇਹ-ਦੇਹੀ, ਸਰੀਰ। ਓਥੈ-ਉਥੇ (ਪ੍ਰਭੂ ਦੀ ਹਜ਼ੂਰੀ ਵਿੱਚ)। ਦਿਹੁ-ਦਿਨ। ਐਥੈ-ਇਸ ਲੋਕ ਵਿੱਚ।੨।

ਸਾਦ-ਸੁਆਦ। ਸਮਧਾਂ-ਲਕੜਾਂ, ਬਾਲਣ। ਸਿਉ-ਨਾਲ। ਅਰੁ-ਅਤੇ।੩।

ਨੀਸਾਨੁ-ਪਰਵਾਨਾ। ਨਿਧਾਨੁ-ਖ਼ਜ਼ਾਨਾ। ਧਨਵੰਤ-ਧੰਨੀ। ਦਿਸਹਿ-ਦਿਸਦੇ ਹਨ। ਘਰਿ ਜਾਇ-ਨਿਜ ਘਰ ਵਿੱਚ ਜਾ ਕੇ। ਜਨਨੀ-(ਉਨ੍ਹਾਂ ਦੀ) ਮਾਤਾ। ਧੰਨੀ-ਧੰਨਤਾ ਯੋਗ, ਭਾਗਾਂ ਵਾਲੀ। ਮਾਇ-ਮਾਂ।੪।

**ਅਰਥ** : (ਹੇ ਭਾਈ !) ਦੁਖ (ਮਨੁੱਖ ਨੂੰ) ਜ਼ਹਿਰ (ਸਮਾਨ ਲਗਦੇ) ਹਨ (ਪਰ ਇਸ ਜ਼ਹਿਰ ਨੂੰ) ਮਾਰਨ ਲਈ ਪਰਮਾਤਮਾ ਦਾ ਨਾਮ ਮਸਾਲਾ ਹੈ। (ਇਸ ਮਹੁਰੇ ਨੂੰ ਬਾਰੀਕ ਕਰਨ ਲਈ) ਸੰਤੋਖ ਦੀ ਸਿਲਾ (ਪੜੀ ਹੋਵੇ ਅਤੇ ਗਰੀਬਾਂ ਨੂੰ) ਦਾਨ ਦੇਣਾ ਹੱਥ ਵਿੱਚ ਪੀਸਣ ਵਾਲਾ ਵੱਟਾ ਹੋਵੇ। (ਜੇ ਏਦਾਂ ਦਾ ਦਾਰੂ ਤੂੰ) ਸਦਾ ਖਾਂਦਾ ਰਹੇਂ ਤਾਂ ਅੰਤ ਸਮੇਂ (ਇਹ ਦਾਰੂ) ਜਮ ਦੇ ਡਰ ਨੂੰ ਭੀ ਥਾਂ ਹੀ ਮਾਰੇਗਾ।੧।

ਹੇ ਮੂਰਖ ! (ਜੀਵ) ਇਹੋ ਜਿਹਾ ਦਾਰੂ ਖਾ, ਜਿਸ ਦੇ ਖਾਧਿਆਂ ਤੇਰੇ ਵਿਕਾਰ ਦੂਰ ਹੋਣ।੧।ਰਹਾਉ।

(ਹੇ ਭਾਈ !) ਦੁਨੀਆ ਦੇ ਰਾਜ, ਧਨ ਪਦਾਰਥ ਤੇ ਜੋਬਨ ਸਭ ਪਰਛਾਵੇਂ (ਸਮਾਨ) ਹਨ। (ਜਿਵੇਂ) ਸੂਰਜ ਦੇ ਰੱਥ ਚੜ੍ਹਦਿਆਂ ਸਾਰ ਪਰਛਾਵਾਂ ਮਿਟ ਜਾਂਦਾ ਹੈ, ਤਿਵੇਂ (ਗਿਆਨ ਹੋਣ) ਸਮੇਂ (ਜਿਵੇਂ ਰਾਜ ਮਾਲ ਆਦਿ) ਆਪਣੇ ਥਾਂ ਹੋ ਕੇ ਦਿਸਦੇ ਹਨ (ਅਥਵਾ ਤਿੰਨ੍ਹਾਂ ਦੀ ਕੀਮਤ ਦਾ ਪਤਾ ਲਗ ਜਾਂਦਾ ਹੈ, ਤਿਵੇਂ (ਗਿਆਨ ਹੋਣ) ਸਮੇਂ (ਰਾਜ ਮਾਲ ਆਦਿ) ਆਪਣੇ ਜਾਤ ਅਗੇ ਜਾ ਕੇ (ਪਰਲੋਕ ਵਿੱਚ) ਕੁਝ ਮੁੱਲ ਨਹੀਂ ਰਖਦੇ (ਕਿਉਂਕਿ) ਉਥੇ ਦਿਨ (ਭਾਵ ਚਾਨਣਾ ਹੈ) ਇਥੇ (ਇਸ ਲੋਕ ਵਿੱਚ) ਅਗਿਆਨਤਾ ਭਰੀ ਰਾਤ ਹੈ।੨।

(ਹੇ ਭਾਈ ! ਦੁਨਿਆਵੀ) ਸੁਆਦਾਂ ਨੂੰ ਹਵਨ ਦੀਆਂ ਲਕੜਾਂ ਬਣਾ, (ਪਦਾਰਥਕ) ਤ੍ਰਿਸ਼ਨਾ ਨੂੰ (ਹਵਨ ਲਈ) ਘਿਉ ਤੇ ਤੇਲ ਬਣਾ। ਕਾਮ, ਕ੍ਰੋਧ ਨੂੰ ਅੱਗ ਨਾਲ ਮਿਲਾ (ਭਾਵ ਸਾੜ ਦੇ)। ਜੋ ਉਸ ਪ੍ਰਭੂ ਨੂੰ ਭਾਉਂਦਾ ਹੈ ਉਹ (ਮਿੱਠਾ ਕਰਕੇ) ਪਰਵਾਨ ਕਰਨਾ ਹੀ ਹੋਮ, ਯੋਗ ਤੇ ਪੁਰਾਣਾਂ ਦਾ ਪਾਠ (ਕਰਨ ਸਮਾਨ) ਹੈ।੩।

(ਹੇ ਪ੍ਰਭੂ ! ਤੇਰਾ ਜਾਪ ਕਰਨਾ ਇਹ) ਤਪ ਕਾਗਜ਼ ਹੈ (ਉਸ ਉਤੇ) ਤੇਰਾ ਨਾਮ ਰੂਪੀ ਨਿਸ਼ਾਨ (ਰਾਹਦਾਰੀ ਹੈ)। ਜਿਸ ਦੇ (ਮੱਥੇ ਤੇ ਪ੍ਰਾਪਤੀ ਦਾ ਲੇਖ) ਲਿਖਿਆ ਹੋਵੇ (ਉਸ ਨੂੰ) ਇਹ (ਨਾਮ ਰੂਪੀ) ਖ਼ਜ਼ਾਨਾ ਮਿਲਦਾ ਹੈ। ਉਹ (ਜੀਵ ਪ੍ਰਭੂ ਦੇ) ਘਰ ਵਿੱਚ ਜਾ ਕੇ ਧਨਵਾਨ ਦਿਸਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਨੂੰ) ਜਨਮ ਦੇਣ ਵਾਲੀ ਮਾਂ ਧੰਨਤਾਯੋਗ ਹੈ।੪।੩।੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਸੰਖੇਪ ਵਿਆਖਿਆ ਸ਼ਬਦਾਰਥੀ ਵਿਦਵਾਨਾਂ ਨੇ ਇਉਂ ਕੀਤੀ ਹੈ:-

ਦੁੱਖਾਂ ਪੀੜਾਂ ਦੀ ਨਿਵਿਰਤੀ ਲਈ ਲੋਕ ਕੁਸ਼ਤੇ ਆਦਿ ਅਕਸੀਰ ਦਵਾਈਆਂ ਵਰਤਦੇ ਹਨ। ਗੁਰੂ ਜੀ ਨਾਮ ਨੂੰ ਹੀ ਸਭ ਦਵਾਈਆਂ ਦੀ ਦਵਾ ਮੰਨਦੇ ਹਨ ਅਤੇ ਇਸ ਦੇ ਨਾਲ ਸੰਤੋਖ ਦਾਨ ਆਦਿ ਪਥ ਦਸਦੇ ਹਨ। ਲੋਕੀ ਦੁਖ ਅਪਦਾ ਦੀ ਨਿਵਿਰਤੀ ਲਈ ਹੋਮ ਜਗ ਭੀ ਕਰਾਇਆ ਕਰਦੇ ਹਨ। ਗੁਰੂ ਜੀ ਇਸ ਦੀ ਥਾਂ ਇਕ ਅਨੋਖਾ ਹਵਨ ਯਗ ਰਚਦੇ ਹਨ, ਜਿਸ ਵਿੱਚ ਸਵਾਦਾਂ ਨੂੰ ਲਕੜਾਂ,

ਤ੍ਰਿਸ਼ਨਾ ਨੂੰ ਘਿਉ ਤੇਲ ਤੇ ਕਾਮ ਕ੍ਰੋਧ ਨੂੰ ਅੱਗ ਬਣਾ ਕੇ ਇਨ੍ਹਾਂ ਸਾਰਿਆਂ ਦਾ ਮੇਲ ਕਰਕੇ ਇਕਠਿਆਂ ਨੂੰ ਇਸ ਯੱਗ ਵਿੱਚ ਫੂਕਣਾ ਦਸਦੇ ਹਨ। ਇਸ ਤਰ੍ਹਾਂ ਕਰਨ ਨਾਲ ਹਵਨ ਯਗ ਤੇ ਪੁਰਾਣਾਂ ਦੇ ਪਾਠ ਆਦਿ ਦਾ ਫਲ ਮਿਲ ਜਾਂਦਾ ਹੈ। ਫਿਰ ਮਨੁੱਖ ਹੁਕਮੀ ਬੰਦਾ ਬਣ ਜਾਂਦਾ ਹੈ, ਉਸ ਲਈ ਜੋ ਹਰੀ ਨੂੰ ਭਾਵੇ, ਉਹੀ ਪ੍ਰਵਾਨ ਹੁੰਦਾ ਹੈ।

**ਮਲਾਰ ਮਹਲਾ ੧ ॥ ਬਾਗੇ ਕਾਪੜ, ਬੋਲੈ ਬੈਣ ॥ ਲੰਮਾ ਨਕੁ, ਕਾਲੇ ਤੇਰੇ ਨੈਣ ॥ ਕਬਹੂੰ ਸਾਹਿਬੁ ਦੇਖਿਆ, ਭੈਣ ॥ ੧ ॥ ਊਡਾਂ ਊਡਿ ਚੜਾਂ ਅਸਮਾਨਿ ॥ ਸਾਹਿਬ ਸੰਮ੍ਰਿਥ, ਤੇਰੈ ਤਾਣਿ ॥ ਜਲਿ ਥਲਿ ਡੂੰਗਰਿ, ਦੇਖਾਂ ਤੀਰ ॥ ਥਾਨ ਥਨੰਤਰਿ ਸਾਹਿਬ, ਬੀਰ ॥ ੨ ॥ ਜਿਨਿ, ਤਨੁ ਸਾਜਿ, ਦੀਏ ਨਾਲਿ ਖੰਭ ॥ ਅਤਿ ਤ੍ਰਿਸਨਾ, ਉਡਨੈ ਕੀ ਡੰਝ ॥ ਨਦਰਿ ਕਰੇ, ਤਾਂ ਬੰਧਾਂ ਧੀਰ ॥ ਜਿਉ ਵੇਖਾਲੇ, ਤਿਉ ਵੇਖਾਂ ਬੀਰ ॥ ੩ ॥ ਨ ਇਹੁ ਤਨੁ ਜਾਇਗਾ, ਨ ਜਾਹਿਗੇ ਖੰਭ ॥ ਪਉਣੈ ਪਾਣੀ ਅਗਨੀ ਕਾ ਸਨਬੰਧ ॥ ਨਾਨਕ, ਕਰਮੁ ਹੋਵੈ, ਜਪੀਐ ਕਰਿ ਗੁਰੁ ਪੀਰੁ॥ ਸਚਿ ਸਮਾਵੈ ਏਹੁ ਸਰੀਰੁ ॥ ੪ ॥ ੪ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ, ਤਿਉਂ, ਜਾਹਿੰਗੇ ।

**ਪਦ ਅਰਥ** : ਬਾਗੇ-ਬੱਗੇ, ਚਿੱਟੇ। ਕਾਪੜ-ਕਪੜੇ ਭਾਵ ਖੰਭ। ਬੋਲੈ ਬੈਣ-(ਮਿੱਠੇ) ਬੋਲ ਬੋਲਦੀ ਹੈ। ਨੈਣ-ਅੱਖਾਂ। ਭੈਣ-ਹੇ ਭੈਣ !।੧।

ਊਡਾਂ-ਮੈਂ ਉਡਦੀ ਹਾਂ। ਉਡਿ-ਉਡ ਕੇ। ਚੜਾਂ-ਚੜ੍ਹਦੀ ਹਾਂ। ਅਸਮਾਨਿ-ਆਕਾਸ਼ ਵਿੱਚ। ਸਾਹਿਬ-ਹੇ ਮਾਲਕ !। ਤੇਰੈ ਤਾਣਿ-ਤੇਰੇ ਦਿਤੇ ਬਲ ਕਰਕੇ। ਜਲਿ-ਪਾਣੀ ਵਿੱਚ। ਥਲਿ-ਸੁਕੀ ਧਰਤੀ। ਡੂੰਗਰਿ-ਪਹਾੜ ਵਿੱਚ। ਦੇਖਾਂ। ਮੈਂ ਵੇਖਦੀ ਹਾ। ਤੀਰ-ਦਰਿਆਵਾਂ ਦੇ ਕੰਢੇ। ਥਾਨ ਥਨੰਤਰਿ-ਥਾਵਾਂ ਦੇ ਬਾਹਰ ਤੇ ਅੰਦਰ ਭਾਵ ਹਰ ਥਾਂ। ਬੀਰ-ਹੇ ਵੀਰ !।੨।

ਜਿਨਿ-ਜਿਸ (ਪ੍ਰਭੂ) ਨੇ। ਸਾਜਿ-ਬਣਾ ਕੇ। ਅਤਿ-ਬਹੁਤ। ਉਡਨੈ ਕੀ ਡੰਝ-ਉਡਣ ਦੀ ਭਾਵ ਭਟਕਣ ਦੀ ਡੰਝ (ਤਾਂਘ)। ਨਦਰਿ ਕਰੇ-ਮਿਹਰ ਦੀ ਨਜ਼ਰ ਕਰੇ। ਬੰਧਾਂ ਧੀਰ-ਮੈਂ ਧੀਰਜ ਬੰਨ੍ਹਦੀ, ਕਰਦੀ ਹਾਂ। ਬੀਰ-ਹੇ ਵੀਰ !।੩।

ਤਨੁ-ਸਰੀਰ। ਖੰਭ-ਸਰੀਰ ਦੇ ਅੰਗ। ਪਉਣੈ-ਹਵਾ। ਸਨਬੰਧ-ਮੇਲ। ਕਰਮੁ-ਬਖ਼ਸ਼ਿਸ਼। ਕਰਿ-ਕਰਕੇ। ਸਚਿ-ਸਚ ਵਿੱਚ।੪।

**ਅਰਥ** : ਪ੍ਰਭੂ ਮਿਲਾਪ ਦੀ ਸਿਕ ਰਖਣ ਵਾਲੀ ਜਗਿਆਸੂ ਰੂਪ ਇਸਤਰੀ ਸਾਧਨਾ ਕਰਕੇ ਉਚੀ ਉਡਾਰੀ ਮਾਰਨ ਵਾਲੀ ਆਤਮਾ ਚਿੱਟੇ ਕਪੜੇ (ਭਾਵ ਸੁੰਦਰ ਪਹਿਰਾਵਾ ਪਹਿਨਦੀ ਹੈ ਅਤੇ) ਮਿੱਠੇ ਬੋਲ ਬੋਲਦੀ ਹੈ। (ਪ੍ਰਸ਼ਨ) ਹੇ ਭੈਣ ! (ਹੇ ਜਗਿਆਸੂ ਰੂਪ ਕੂੰਜ !) ਤੇਰਾ ਨੱਕ ਲੰਮਾ, ਨੇਤਰ ਕਾਲੇ ਹਨ (ਭਾਵ ਤੇਰੀ ਸੁੰਦਰ ਡੀਲ ਡੌਲ ਵੇਖ ਕੇ ਮੈਂ ਤੇਰੇ ਪਾਸੋਂ ਪੁਛ ਕਰਦਾ ਹਾਂ ਕਿ ਜਿਸ ਮਾਲਕ ਨੇ ਤੈਨੂੰ ਐਨਾ ਸੁੰਦਰ ਰੂਪ ਬਖ਼ਸ਼ਿਆ ਹੈ, ਕੀ ਤੂੰ ਉਸ ਮਾਲਕ (ਪਤੀ) ਨੂੰ ਕਦੇ ਵੇਖਿਆ ਵੀ ਹੈ ?।੧।

(ਭੈਣ ਇਉਂ ਉਤਰ ਦਿੰਦੀ ਹੈ, ਹੇ ਵੀਰ !) ਮੈਂ ਉਡਦੀ ਹਾਂ (ਅਤੇ) ਉਡ ਕੇ ਆਕਾਸ਼ ਵਿੱਚ

ਪਹੁੰਚਦੀ ਹਾਂ। (ਹੇ ਵੀਰ ! ਮੈਂ) ਪਾਣੀ, ਸੁਕੀ ਧਰਤੀ, ਪਹਾੜਾਂ ਤੇ ਦਰਿਆਵਾਂ ਦੇ ਕੰਢਿਆਂ ਤੇ, ਥਾਵਾਂ ਦੇ ਬਾਹਰ, ਥਾਵਾਂ ਦੇ ਅੰਦਰ, (ਮੈਂ ਉਸ ਵਿਸਮਾਦੀ) ਮਾਲਕ ਨੂੰ ਢੂੰਢਦੀ ਫਿਰਦੀ ਹਾਂ।੨।

(ਹੇ ਵੀਰ !) ਜਿਸ (ਪ੍ਰਭੂ) ਨੇ ਮੇਰਾ ਸੁੰਦਰ ਸਰੀਰ ਬਣਾ ਕੇ (ਇਸ ਨਾਲ ਜਿਥੇ ਸੁਹਣੇ ਖੰਭ ਲਾ ਦਿੱਤੇ ਹਨ)। (ਉਥੇ ਉਸ ਨੇ) ਉਡਣ ਲਈ ਤੀਬਰ ਤ੍ਰਿਸ਼ਨਾ ਵੀ ਲਾਈ ਹੋਈ ਹੈ। ਹੇ ਵੀਰ ! ਜੇ ਉਹ ਮਿਹਰ ਕਰੇ ਤਾਂ (ਮੈਂ ਤ੍ਰਿਸ਼ਨਾ ਅਤੇ ਭਟਕਣਾ ਵਲੋਂ) ਧੀਰਜ ਬੰਨ੍ਹਦੀ ਹਾਂ। ਜਿਵੇਂ ਉਹ ਮੈਨੂੰ ਆਪਣਾ ਦਰਸ਼ਨ ਵਿਖਾਉਂਦਾ ਹੈ, ਤਿਵੇਂ ਮੈਂ ਵੇਖਦੀ ਹਾਂ।੩।

(ਇਸ ਵਾਰਤਾਲਾਪ ਦਾ ਸਮਰਥ ਗੁਰੂ ਜੀ ਇਉਂ ਉਤਰ ਦਿੰਦੇ ਹਨ)। (ਹੇ ਭੈਣ !) ਨਾ ਇਹ ਸਰੀਰ ਨਾਲ ਜਾਏਗਾ, ਨਾ ਹੀ ਇਹ ਸੋਹਣੇ ਖੰਭ (ਅੰਗ) ਨਾਲ ਜਾਣਗੇ (ਕਿਉਂਕਿ) ਇਹ ਤਾਂ ਹਵਾ ਪਾਣੀ ਤੇ ਅਗਨੀ ਦੇ ਤੱਤਾਂ ਦਾ ਮੇਲ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ ਉਸ ਮਾਲਕ ਦੀ) ਮਿਹਰ ਹੋਵੇ ਤਾਂ ਹੀ ਗੁਰੂ-ਪੀਰ ਧਾਰਨ) ਕਰਕੇ (ਭਾਵ ਗੁਰੂ ਦੇ ਲੜ ਲਗ ਕੇ ਪਰਮਾਤਮਾ ਦਾ ਨਾਮ) ਜਪਿਆ ਜਾਂਦਾ ਹੈ। (ਇਸ ਤਰ੍ਹਾਂ) ਇਹ ਸਰੀਰ ਸਚੇ ਹਰੀ ਵਿੱਚ ਲੀਨ ਹੋ ਜਾਂਦਾ ਹੈ।੪।੪।੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਕੂੰਜ ਦਾ ਅਲੰਕਾਰ ਬੰਨ੍ਹ ਕੇ ਸੁੰਦਰ ਸਰੀਰ ਤੇ ਰੂਪ ਦਾ ਜ਼ਿਕਰ ਕੀਤਾ ਹੈ। ਜੇ ਕਰ ਸੁੰਦਰ ਸਰੀਰ ਪਾ ਕੇ ਵੀ ਮਨ ਨੂੰ ਪਦਾਰਥਾਂ ਦੀ ਤ੍ਰਿਸ਼ਨਾ, ਇਧਰ ਉਧਰ ਦੀ ਭਟਕਣਾ ਲਗੀ ਰਹਿੰਦੀ ਹੈ ਇਸ ਕਰਕੇ ਇਸਦੇ ਅੰਦਰ ਹਰੀ ਦਾ ਵਾਸਾ ਨਹੀਂ ਹੋ ਸਕਦਾ। ਭਟਕਣਾ ਦਾ ਮੂਲ ਕਾਰਨ ਨਿਗੁਰੇ ਹੋਣ ਦੀ ਨਿਸ਼ਾਨੀ ਹੈ। ਗੁਰਬਾਣੀ ਵਿੱਚ ਤਾਂ ਨਿਗੁਰੇ ਪੁਰਸ਼ ਦਾ ਨਾਉਂ ਲੈਣਾ ਹੀ ਮਾੜਾ ਦਸਿਆ ਹੈ। ਫਿਰ ਨਿਗੁਰੇ ਮਨੁੱਖ ਦਾ ਜਮਣ ਮਰਣ ਭਾਵ ''ਨਿਗੁਰੇ ਆਵਣ ਜਾਵਣਿਆ'' ਬਣਿਆ ਰਹਿੰਦਾ ਹੈ। ਨਿਗੁਰੇ ਬਾਰੇ ਗੁਰਦੇਵ ਪਿਤਾ ਜੀ ਦੇ ਹੋਰ ਬਚਨ ਵੀ ਹਨ:-

ਜਿਉ ਨਿਗੁਰਾ ਬਹੁ ਬਾਤਾ ਜਾਣੈ, ਓਹੁ ਹਰਿ ਦਰਗਹ ਹੈ ਭ੍ਰਸਟੀ ॥ [ਪੰਨਾ ੫੨੮

ਗੁਰੂ ਪਾਤਿਸ਼ਾਹ ਜਗਿਆਸੂ ਨੂੰ ਇਹ ਸੇਧ ਬਖ਼ਸ਼ਦੇ ਹਨ ਕਿ ਸੰਸਾਰ ਵਿੱਚ ਵਿਚਰਦਿਆਂ ਜੇ ਰਹਿਣੀ-ਬਹਿਣੀ ਗੁਰਮਤਿ ਅਨੁਕੂਲ ਹੋਵੇ, ਸੰਤੋਖ ਤੇ ਧੀਰਜ ਆਦਿ ਦੈਵੀ ਗੁਣ ਹੋਣ ਤਾਂ ਸੁਰਤਿ ਆਤਮਿਕ ਮੰਡਲ ਵਿੱਚ ਉਡਾਰੀਆਂ ਮਾਰਦੀ ਹੋਈ ਪ੍ਰੀਤਮ ਦੇ ਦੇਸ਼ ਵਿੱਚ ਪਹੁੰਚ ਕੇ ਸੱਚ ਵਿੱਚ ਸਮਾਅ ਜਾਂਦੀ ਹੈ। ਤੱਤ ਇਹ ਹੈ :-

ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ,  
ਜੋ ਨਾਮਿ ਹਰਿ ਰਾਤੇ ॥  
ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ,  
ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥ [ਪੰਨਾ ੬੪੮

**ਮਲਾਰ ਮਹਲਾ ੩ ਚਉਪਦੇ ਘਰੁ ੧ ॥ ਨਿਰੰਕਾਰੁ ਆਕਾਰੁ ਹੈ ਆਪੇ, ਆਪੇ ਭਰਮਿ ਭੁਲਾਏ ॥ ਕਰਿ ਕਰਿ ਕਰਤਾ ਆਪੇ ਵੇਖੈ, ਜਿਤੁ ਭਾਵੈ ਤਿਤੁ ਲਾਏ ॥ ਸੇਵਕ ਕਉ ਏਹਾ ਵਡਿਆਈ, ਜਾ ਕਉ ਹੁਕਮੁ ਮਨਾਏ ॥ ੧ ॥ ਆਪਣਾ ਭਾਣਾ ਆਪੇ ਜਾਣੈ, ਗੁਰ ਕਿਰਪਾ ਤੇ ਲਹੀਐ ॥ ਏਹਾ ਸਕਤਿ ਸਿਵੈ ਘਰਿ ਆਵੈ, ਜੀਵਦਿਆ ਮਰਿ ਰਹੀਐ ॥ ੧ ॥ ਰਹਾਉ ॥ ਵੇਦ ਪੜੈ ਪੜਿ ਵਾਦੁ ਵਖਾਣੈ, ਬ੍ਰਹਮਾ ਬਿਸਨੁ ਮਹੇਸਾ ॥ ਏਹ**

**ਤ੍ਰਿਗੁਣ ਮਾਇਆ ਜਿਨਿ ਜਗਤੁ ਭੁਲਾਇਆ, ਜਨਮ ਮਰਣ ਕਾ ਸਹਸਾ॥ ਗੁਰ ਪਰਸਾਦੀ ਏਕੋ ਜਾਣੈ, ਚੂਕੈ ਮਨਹੁ ਅੰਦੇਸਾ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਵਦਿਆਂ, ਮਨਹੁਂ,

**ਛੁਟਕਲ:**'ਪੜੈ ਪੜਿ' ਨੂੰ 'ਪੜ੍ਹੈ ਪੜ੍ਹਿ' ਪੜ੍ਹਨਾ ਹੈ।

**ਪਦ ਅਰਥ:** ਨਿਰੰਕਾਰੁ-ਆਕਾਰ ਰਹਿਤ। ਆਕਾਰੁ-ਦਿਸਦਾ ਪਸਾਰਾ। ਭਰਮਿ-ਭਰਮ ਵਿਚ (ਪਾ ਕੇ)। ਭੁਲਾਏ-ਭੁਲਾਉਂਦਾ ਹੈ। ਵੇਖੈ-ਵੇਖਦਾ ਹੈ, ਸਾਰ ਲੈਂਦਾ ਹੈ। ਜਿਤੁ-ਜਿਸ (ਪਾਸੇ)। ਤਿਤੁ-ਉਸ (ਪਾਸੇ)। ਭਾਣਾ-ਰਜ਼ਾ। ਤੇ-ਤੋਂ। ਲਹੀਐ-ਲਭੀਦਾ ਹੈ, ਪ੍ਰਾਪਤ ਕਰੀਦਾ ਹੈ। ਸਕਤਿ-ਸ਼ਕਤੀ, ਮਾਇਆ ਵਾਲੀ ਬ੍ਰਿਤੀ। ਸਿਵੈ ਘਰਿ-ਪਰਮਾਤਮਾ ਦੇ ਘਰ ਵਿਚ। ਜੀਵਦਿਆ ਮਰਿ ਰਹੀਐ-ਜੀਵਤ ਭਾਵ ਤੋਂ ਮਰ ਕੇ ਰਹੀਦਾ ਹੈ, ਆਪਾ-ਭਾਵ ਮੁੱਕ ਜਾਂਦਾ ਹੈ।੧।ਰਹਾਉ।

ਵਾਦੁ-ਝਗੜਾ। ਬਿਸਨੁ-ਵਿਸ਼ਨੂੰ। ਮਹੇਸਾ-ਮਹੇਸ਼, ਸ਼ਿਵ ਜੀ। ਤ੍ਰਿਗੁਣ ਮਾਇਆ-ਰਜੋ, ਤਮੋ, ਸਤੋ ਗੁਣਾਂ ਵਾਲੀ ਮਾਇਆ। ਜਿਨਿ-ਜਿਸ (ਮਾਇਆ) ਨੇ। ਸਹਸਾ-ਸੰਸਾ।੨।

**ਅਰਥ:** (ਹੇ ਭਾਈ! ਇਹ) ਦਿਸਦਾ ਸਾਰਾ ਪਸਾਰਾ ਆਕਾਰ ਰਹਿਤ (ਪ੍ਰਭੂ) ਆਪ ਹੀ ਹੈ, ਅਤੇ ਆਪ ਹੀ (ਜੀਆਂ ਨੂੰ) ਭਰਮ ਵਿਚ ਭੁਲਾਉਂਦਾ ਹੈ। ਕਰਤਾਰ (ਜੀਵ ਪੈਦਾ) ਕਰ ਕਰਕੇ ਆਪ ਹੀ (ਜੀਆਂ ਦੇ ਕੰਮਾਂ ਨੂੰ) ਵੇਖਦਾ ਹੈ, ਜਿਸ (ਕੰਮ ਵਿਚ ਅਥਵਾ ਜਿਸ ਤਰ੍ਹਾਂ) ਉਸ ਨੂੰ ਭਾਉਂਦਾ ਹੈ, ਉਸ ਪਾਸੇ ਲਾ ਦਿੰਦਾ ਹੈ। (ਪ੍ਰਭੂ) ਆਪ ਹੀ (ਜਿਸ) ਸੇਵਕ ਤੋਂ (ਆਪਣਾ) ਹੁਕਮ (ਮਿੱਠਾ ਕਰਕੇ) ਮੰਨਾਉਂਦਾ ਹੈ (ਉਸ) ਸੇਵਕ ਲਈ ਇਹ ਵਡਿਆਈ ਹੀ (ਸਭ ਤੋਂ ਵੱਡੀ ਹੈ)।੧।

(ਹੇ ਭਾਈ! ਪ੍ਰਭੂ) ਆਪਣਾ ਝਗੜਾ (ਹੁਕਮ, ਰਜ਼ਾ) ਆਪ ਹੀ ਜਾਣਦਾ ਹੈ (ਅਤੇ ਉਸ ਦੀ ਰਜ਼ਾ ਨੂੰ) ਗੁਰੂ ਦੀ ਕਿਰਪਾ ਨਾਲ ਹੀ ਸਮਝਿਆ ਜਾ ਸਕਦਾ ਹੈ। (ਜਦੋਂ ਰਜ਼ਾ ਦੀ ਸੋਝੀ ਆ ਜਾਂਦੀ ਹੈ ਤਾਂ) ਇਹ ਮਾਇਆ ਵਾਲੀ ਬ੍ਰਿਤੀ (ਖਤਮ ਹੋ ਕੇ) ਪਰਮਾਤਮਾ ਦੇ ਘਰ ਵਿਚ ਆ ਜੁੜਦੀ ਹੈ (ਇਸ ਤਰ੍ਹਾਂ) ਜੀਵਤ-ਭਾਵ ਤੋਂ ਮਰ ਰਹੀਦਾ ਹੈ।੧।ਰਹਾਉ।

(ਹੇ ਭਾਈ! ਪ੍ਰਭੂ ਰਜ਼ਾ ਨੂੰ ਨਾ ਸਮਝਣ ਵਾਲਾ ਪੰਡਤ) ਵੇਦ ਪੜ੍ਹਦਾ ਹੈ, ਪੜ੍ਹ ਕੇ (ਉਸ ਦੀ) ਚਰਚਾ (ਹੋਰਨਾਂ ਨੂੰ) ਸੁਣਾਉਂਦਾ ਹੈ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ (ਮਿਥਹਾਸਕ ਕਥਾਵਾਂ ਦਾ) ਵਖਿਆਨ ਕਰਦਾ ਰਹਿੰਦਾ ਹੈ। ਤਿੰਨ ਗੁਣੀ ਮਾਇਆ ਜਿਸ ਨੇ (ਸਾਰੇ) ਸੰਸਾਰ ਨੂੰ ਭੁਲਾਇਆ ਹੋਇਆ ਹੈ (ਉਸ ਨੇ ਜੀਵ ਦੇ ਅੰਦਰ) ਜਨਮ ਮਰਣ ਦਾ ਸੰਸਾ (ਪਾਇਆ ਹੋਇਆ ਹੈ)। ਗੁਰੂ ਦੀ ਕਿਰਪਾ ਨਾਲ (ਜਿਹੜਾ ਮਨੁੱਖ) ਇਕ ਪਰਮਾਤਮਾ ਨੂੰ ਜਾਣਦਾ ਹੈ (ਉਸ ਦੇ) ਮਨ ਚੋਂ (ਜਨਮ ਮਰਨ ਦਾ) ਅੰਦੇਸ਼ਾ ਦੂਰ ਹੋ ਜਾਂਦਾ ਹੈ।੨।

**ਹਮ ਦੀਨ ਮੂਰਖ ਅਵੀਚਾਰੀ, ਤੁਮ ਚਿੰਤਾ ਕਰਹੁ ਹਮਾਰੀ॥ ਹੋਹੁ ਦਇਆਲ ਕਰਿ ਦਾਸੁ ਦਾਸਾ ਕਾ, ਸੇਵਾ ਕਰੀ ਤੁਮਾਰੀ॥ ਏਕੁ ਨਿਧਾਨੁ ਦੇਹਿ ਤੂ ਅਪਣਾ, ਅਹਿਨਿਸਿ ਨਾਮੁ ਵਖਾਣੀ॥੩॥ ਕਹਤ ਨਾਨਕੁ, ਗੁਰ ਪਰਸਾਦੀ ਬੂਝਹੁ, ਕੋਈ ਐਸਾ**

**ਕਰੇ ਵੀਚਾਰਾ। ਜਿਉ ਜਲ ਊਪਰਿ ਫੇਨੁ ਬੁਦਬੁਦਾ, ਤੈਸਾ ਇਹੁ ਸੰਸਾਰਾ॥ ਜਿਸ ਤੇ ਹੋਆ ਤਿਸਹਿ ਸਮਾਣਾ, ਚੂਕਿ ਗਇਆ ਪਾਸਾਰਾ॥੪॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਦਾਸਾਂ, ਕਰੀਂ, ਜਿਉਂ।

**ਪਦ ਅਰਥ:** ਦੀਨ-ਗਰੀਬ, ਨਿਮਾਣਾ। ਅਵੀਚਾਰੀ-ਵਿਚਾਰ ਰਹਿਤ, ਬੇਸਮਝ। ਚਿੰਤਾ-ਫ਼ਿਕਰ। ਦਾਸਾ ਕਾ-ਦਾਸਾਂ ਦਾ। ਨਿਧਾਨ-ਖਜ਼ਾਨਾ, ਸੁੱਖਾਂ ਦਾ ਘਰ। ਅਹਿਨਿਸਿ-ਦਿਨ ਰਾਤ। ਵਖਾਣੀ-ਜਪਦਾ ਰਹਾਂ।੩।

ਫੇਨ-ਝੱਗ। ਬੁਦਬੁਦਾ-ਬੁਲਬੁਲਾ। ਤਿਸਹਿ-ਉਸ ਵਿਚ ਹੀ। ਚੂਕਿ ਗਇਆ-ਮੁੱਕ ਗਿਆ।੪।

**ਅਰਥ:** (ਹੇ ਪ੍ਰਭੂ!) ਅਸੀਂ ਨਿਮਾਣੇ (ਗਰੀਬ) ਮੂਰਖ ਅਤੇ ਵੀਚਾਰ ਹੀਣ ਹਾਂ, (ਸਾਨੂੰ ਸੰਸਾਰ ਤੋਂ ਤਾਰਨ ਲਈ) ਸਾਡੀ ਚਿੰਤਾ ਤੁਸੀਂ ਆਪ ਹੀ ਕਰੋ। (ਹੇ ਪ੍ਰਭੂ! ਤੁਸੀਂ ਮੇਰੇ ਉਤੇ) ਦਇਆਲੂ ਹੋਵੋ, ਮੈਨੂੰ (ਆਪਣੇ) ਦਾਸਾਂ ਦਾ ਦਾਸ ਬਣਾਉ (ਤਾਂ ਜੋ ਮੈਂ) ਆਪ ਜੀ ਦੀ ਸੇਵਾ ਕਰਾਂ। (ਹੇ ਪ੍ਰਭੂ! ਤੁਸੀਂ) ਆਪਣਾ ਇਕ (ਨਾਮ ਰੂਪੀ) ਖਜ਼ਾਨਾ (ਮੈਨੂੰ) ਦੇ ਦੇਵੋ, (ਤਾਂ ਜੋ ਮੈਂ) ਦਿਨ ਰਾਤ ਆਪ ਦਾ ਨਾਮ ਜਪਦਾ ਰਹਾਂ।੩।

ਨਾਨਕ (ਗੁਰੂ ਜੀ) ਆਖਦੇ ਹਨ ਕਿ ਹੇ ਭਾਈ! ਗੁਰੂ ਦੀ ਕਿਰਪਾ ਦੁਆਰਾ ਕੋਈ ਅਜਿਹੀ ਗਲ ਨੂੰ ਮਨ ਵਿਚ) ਸਮਝੇ ਤੇ ਉਸ ਦਾ ਇਸ ਤਰ੍ਹਾਂ ਵੀਚਾਰ ਕਰੇ। ਜਿਵੇਂ ਪਾਣੀ ਉਤੇ ਝਗ (ਅਤੇ) ਬੁਲਬੁਲੇ ਉਠਦੇ ਹਨ ਤੇ ਮਿਟਦੇ ਹਨ (ਉਸ ਤਰ੍ਹਾਂ ਦਾ) ਇਹ ਸੰਸਾਰ ਹੈ (ਕੋਈ ਜੰਮਦਾ ਹੈ ਤੇ ਕੋਈ ਮਰਦਾ ਹੈ)। ਜਿਸ ਪਰਮਾਤਮਾ ਤੋਂ (ਇਹ ਜੀਵ ਪੈਦਾ) ਹੋਇਆ (ਜਦੋਂ ਉਸ ਵਿਚ) ਲੀਨ ਹੋ ਗਿਆ, ਇਕ-ਮਿਕ ਹੋ ਗਿਆ ਤਾਂ ਉਸ ਲਈ ਇਹ ਸਾਰਾ ਸੰਸਾਰ ਪਸਾਰਾ ਮੁੱਕ ਗਿਆ।੪।੧।

# ਸਾਰੰਸ਼ ਅਤੇ ਸਿਧਾਂਤ

ਹਰੀ ਸਭ ਕੁਝ ਆਪ ਹੈ। ਉਹ ਆਪੇ ਭਰਮ ਵਿਚ ਪਾ ਕੇ ਆਪਣੇ ਤੋਂ ਦੂਰ ਰਖਦਾ ਹੈ, ਅਤੇ ਆਪੇ ਸੇਵਕ ਬਣਾ ਕੇ ਤੇ ਆਪਣੇ ਹੁਕਮ ਵਿਚ ਰਖ ਕੇ ਆਪਣੇ ਨਾਲ ਮੇਲ ਲੈਂਦਾ ਹੈ। ਜਦ ਆਪਣੇ ਆਪ ਤੋਂ ਵਿਛੋੜਦਾ ਹੈ ਤਾਂ ਮਨੁੱਖ ਮਾਇਆ ਦੇ ਅਸਰ ਹੇਠਾਂ ਆ ਕੇ ਇਕ ਹਰੀ ਦੀ ਉਪਾਸ਼ਨਾ ਛਡ ਕੇ ਦੇਵੀ ਦੇਵਤਿਆਂ ਦੀ ਪੂਜਾ ਵਿਚ ਲਗ ਪੈਂਦਾ ਹੈ। ਫਿਰ ਜਦ ਹਰੀ ਮਿਹਰ ਵਿਚ ਆ ਕੇ ਮਨੁੱਖ ਨੂੰ ਬਚਾਣ ਦੀ ਕਰਦਾ ਹੈ, ਤਾਂ ਉਸ ਨੂੰ ਗੁਰੂ ਦੇ ਰਾਹੀਂ ਇਕ ਹਰੀ ਦੀ ਉਪਾਸ਼ਨਾ ਸਿਖਾ ਕੇ ਹੁਕਮੀ ਬੰਦਾ ਬਣਨ ਦੀ ਰੁਚੀ ਦਿੰਦਾ ਹੈ। (ਸ਼ਬਦਾਰਥ)

ਅਧਿਆਤਮਿਕ ਖੇਤਰ ਵਿਚ ਦੁਨੀਆ ਵਾਲੀਆਂ ਤੁੱਛ ਵਡਿਆਈਆਂ ਲਈ ਕੋਈ ਥਾਂ ਨਹੀਂ। ਇਥੇ ਤਾਂ ਆਪਣੇ ਪਿਆਰੇ ਪ੍ਰੀਤਮ ਨੂੰ ਮਿਲਣ ਲਈ ਜੋ ਅੰਮ੍ਰਿਤ ਬੋਲ ਹਨ, ਉਨ੍ਹਾਂ ਨੂੰ ਸੰਭਾਲਣ ਦੀ ਤੀਬਰਤਾ ਹੁੰਦੀ ਹੈ। ਸੇਵਕ ਲਈ ਸਭ ਤੋਂ ਵੱਡੀ ਵਡਿਆਈ ਕਰਤਾ ਪੁਰਖ ਜੀ ਦਾ ਹੁਕਮ ਮੰਨਣ ਦੀ ਹੈ, ਉਸ ਦੇ ਭਾਣੇ ਵਿਚ ਰਹਿਣ ਦੀ ਹੈ ਅਤੇ ਜੀਵਦਿਆਂ ਸਭ ਦੇ ਚਰਨਾ ਦੀ ਧੂੜ ਬਣਨ ਦੀ ਹੈ।

'ਜਿਤੁ ਭਾਵੈ ਤਿਤੁ ਲਾਏ' ਵਾਲੀ ਭਾਵਨਾ ਨੂੰ ਗ੍ਰਹਿਣ ਕਰਨਾ ਸੁਰਤਿ ਦੇ ਮਾਰਗ ਉਤੇ ਚਲਣ ਵਾਲੇ ਸ਼ਬਦ-ਸੰਜੋਗੀ ਦੀ ਬਿਖੜੀ ਕਾਰ ਹੈ। ਦਾਸਨਿ ਦਾਸਾ ਬਣਨ ਦੀ ਚਾਹਨਾ ਤੇ ਸੇਵਾ ਦੀ ਮੰਗ ਕੋਈ ਛੋਟੀ ਜਿਹੀ ਗਲ ਨਹੀਂ, ਲਗਾਤਾਰ ਨਾਮ-ਅਭਿਆਸ ਕਮਾਈ ਦਾ ਸਦਕਾ ਹੀ ਇਹ ਦਾਤ ਪ੍ਰਾਪਤ ਹੁੰਦੀ ਹੈ।

ਜੇ ਗਹੁ ਨਾਲ ਸੋਚੀਏ ਤਾਂ ਸਾਰਾ ਸੰਸਾਰ ਹੀ ਮਾਇਆ ਦੇ ਤਿੰਨਾ ਗੁਣਾ ਵਿਚ ਕੁਰਾਹੇ ਪਿਆ ਹੋਇਆ ਹੈ, ਮਾਇਆ ਦੇ ਪ੍ਰਭਾਵ ਤੋਂ ਬਚਣਾ ਵੀ ਗੁਰੂ ਮਹਾਰਾਜ ਦੀ ਕਿਰਪਾ ਨਾਲ ਹੀ ਹੋ ਸਕਦਾ ਹੈ, ਜਨਮ ਮਰਨ ਦਾ ਮੂਲ ਕਾਰਨ ਮਾਇਆ-ਮੋਹ ਹੀ ਹੈ, ਇਸ ਤੋਂ ਬਚਣ ਦੀ ਲੋੜ ਹੈ।

ਅੰਤ ਵਿਚ ਦਸਿਆ ਹੈ ਕਿ ਇਸ ਸੰਸਾਰ ਦੀ ਮਾਇਆ ਸਮੁੰਦਰ ਦੀ ਝਗ ਜਾਂ ਪਾਣੀ ਦੇ ਬੁਲਬੁਲੇ ਵਾਂਗ ਛਿਨ-ਭੰਗਰ ਹੈ।

ਸਿਧਾਂਤ ਇਹ ਹੈ ਕਿ ਸਾਰਾ ਸੰਸਾਰ ਪ੍ਰਭੂ ਤੋਂ ਹੀ ਹੋਂਦ ਵਿਚ ਆਇਆ ਹੈ ਅਤੇ ਅੰਤ ਉਸੇ ਵਿਚ ਹੀ ਸਮਾਅ ਜਾਂਦਾ ਹੈ।

**ਮਲਾਰ ਮਹਲਾ ੩ ॥ ਜਿਨੀ ਹੁਕਮੁ ਪਛਾਣਿਆ ਸੇ ਮੇਲੇ, ਹਉਮੈ ਸਬਦਿ ਜਲਾਇ॥ ਸਚੀ ਭਗਤਿ ਕਰਹਿ ਦਿਨੁ ਰਾਤੀ, ਸਚਿ ਰਹੇ ਲਿਵ ਲਾਇ॥ ਸਦਾ ਸਚੁ ਹਰਿ ਵੇਖਦੇ, ਗੁਰ ਕੈ ਸਬਦਿ ਸੁਭਾਇ॥੧॥ ਮਨ ਰੇ, ਹੁਕਮੁ ਮੰਨਿ ਸੁਖੁ ਹੋਇ॥ ਪ੍ਰਭ ਭਾਣਾ ਅਪਣਾ ਭਾਵਦਾ, ਜਿਸੁ ਬਖਸੇ ਤਿਸੁ ਬਿਘਨੁ ਨ ਕੋਇ॥੧॥ਰਹਾਉ॥ ਤ੍ਰੈ ਗੁਣ ਸਭਾ ਧਾਤੁ ਹੈ, ਨਾ ਹਰਿ ਭਗਤਿ ਨ ਭਾਇ॥ ਗਤਿ ਮੁਕਤਿ ਕਦੇ ਨ ਹੋਵਈ, ਹਉਮੈ ਕਰਮ ਕਮਾਹਿ॥ ਸਾਹਿਬ ਭਾਵੈ ਸੋ ਥੀਐ, ਪਇਐ ਕਿਰਤਿ ਫਿਰਾਹਿ॥੨॥ ਸਤਿਗੁਰ ਭੇਟਿਐ ਮਨੁ ਮਰਿ ਰਹੈ, ਹਰਿਨਾਮੁ ਵਸੈ ਮਨਿ ਆਇ॥ ਤਿਸ ਕੀ ਕੀਮਤਿ ਨਾ ਪਵੈ, ਕਹਣਾ ਕਿਛੂ ਨ ਜਾਇ॥ ਚਉਥੈ ਪਦਿ ਵਾਸਾ ਹੋਇਆ, ਸਚੈ ਰਹੈ ਸਮਾਇ॥੩॥ ਮੇਰਾ ਹਰਿਪ੍ਰਭੁ ਅਗਮੁ ਅਗੋਚਰੁ ਹੈ, ਕੀਮਤਿ ਕਹਣੁ ਨ ਜਾਇ॥ ਗੁਰਪਰਸਾਦੀ ਬੁਝੀਐ, ਸਬਦੇ ਕਾਰ ਕਮਾਇ॥ ਨਾਨਕ, ਨਾਮੁ ਸਲਾਹਿ ਤੂ, ਹਰਿ ਹਰਿ ਦਰਿ ਸੋਭਾ ਪਾਇ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਨ੍ਹੀਂ, ਹਉਮੈਂ, ਕਰਹਿੰ, ਭਾਂਵਦਾ, ਕਮਾਹਿੰ, ਫਿਰਾਹਿੰ।

**ਪਦ ਅਰਥ:** ਜਿਨੀ-ਜਿਨ੍ਹਾਂ ਨੇ। ਸੇ-ਓਹ। ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਜਲਾਇ-ਸਾੜ ਕੇ। ਕਰਹਿ-ਕਰਦੇ ਹਨ। ਸਚਿ-ਸਦਾ ਥਿਰ ਪ੍ਰਭੂ ਵਿਚ। ਰਹੇ-ਟਿਕੇ ਹੋਏ ਹਨ। ਲਿਵ ਲਾਇ-ਲਿਵ ਲਾ ਕੇ, ਸੁਰਤਿ ਜੋੜ ਕੇ। ਸਚੁ ਹਰਿ-ਸਚ ਸਰੂਪ ਹਰੀ ਨੂੰ। ਗੁਰ ਕੈ ਸਬਦਿ-ਗੁਰੂ ਦੇ ਸ਼ਬਦ ਰਾਹੀਂ। ਸੁਭਾਇ-ਸੁਭਾਵਿਕ ਹੀ।੧।

ਮੰਨਿ-ਮੰਨ ਕੇ। ਭਾਣਾ-ਰਜ਼ਾ। ਭਾਵਦਾ-ਚੰਗਾ ਲਗਦਾ ਹੈ। ਬਿਘਨੁ-ਰੁਕਾਵਟ, ਔਕੜ। ਤ੍ਰੈ ਗੁਣ-ਰਜੋ, ਤਮੋ, ਸਤੋ (ਗੁਣੀ ਸੁਭਾਵ)। ਧਾਤੁ-ਮਾਇਆ ਦੀ ਦੌੜ-ਭਜ। ਭਗਤਿ-ਭਗਤੀ। ਭਾਇ-ਪ੍ਰੇਮ। ਗਤਿ-ਗਤੀ, ਕਲਿਆਨ। ਮੁਕਤਿ-ਮੁਕਤੀ। ਕਮਾਹਿ-ਕਮਾਉਂਦੇ ਹਨ। ਥੀਐ-ਹੁੰਦਾ ਹੈ। ਪਇਐ ਕਿਰਤਿ-ਪੂਰਬਲੇ ਕਰਮਾਂ ਦੇ ਅਨੁਸਾਰ। ਫਿਰਾਹਿ-ਭਟਕਦੇ ਫਿਰਦੇ ਹਨ।੨।

ਭੇਟਿਐ-ਮਿਲਣ ਨਾਲ। ਮਰਿ ਰਹੈ-ਆਪਾ-ਭਾਵ ਦੂਰ ਕਰ ਲੈਂਦਾ ਹੈ ਭਾਵ ਕਾਬੂ ਵਿਚ ਆ ਜਾਂਦਾ ਹੈ। ਮਨਿ-ਮਨ ਵਿਚ। ਤਿਸੁ-ਉਸ (ਵਾਹਿਗੁਰੂ) ਦੀ। ਚਉਥੈ ਪਦਿ-ਤਿੰਨ ਗੁਣਾ ਤੋਂ ਉਪਰ ਚਉਥੈ ਪਦ ਵਿਚ ਭਾਵ ਸਹਿਜ ਅਵਸਥਾ ਵਿਚ। ਸਚੈ-ਸਦਾ ਥਿਰ ਪ੍ਰਭੂ ਵਿਚ। ਅਗਮੁ-ਪਹੁੰਚ ਤੋਂ ਪਰੇ, ਅਪਹੁੰਚ। ਅਗੋਚਰੁ-ਗਿਆਨ ਇੰਦ੍ਰਿਆਂ ਦੀ ਸਮਝ ਤੋਂ ਪਰੇ। ਸਬਦੇ-ਸ਼ਬਦ ਦੁਆਰਾ। ਕਾਰ ਕਮਾਇ-ਕਮਾਈ ਕਰਦਾ ਹੈ। ਸਲਾਹਿ ਤੂ-ਤੂੰ ਸਿਫਤ ਕਰ। ਹਰਿ ਦਰਿ-ਹਰੀ ਦੇ ਦਰ ਉਤੇ। ਸੋਭਾ ਪਾਇ-ਵਡਿਆਈ ਪ੍ਰਾਪਤ ਕਰਦਾ ਹੈ।੪।

**ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖਾਂ) ਨੇ (ਪ੍ਰਭੂ ਦਾ) ਹੁਕਮ ਪਛਾਣਿਆ ਭਾਵ ਅਨੁਭਵ ਕਰ ਲਿਆ ਹੈ, (ਪ੍ਰਭੂ ਨੇ) ਓਹ (ਮਨੁੱਖ) ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਦੇ ਅੰਦਰੋਂ) ਹਉਮੈ ਸਾੜ ਕੇ (ਆਪਣੇ ਨਾਲ) ਮਿਲਾ ਲਏ ਹਨ। (ਓਹ) ਦਿਨ ਰਾਤ ਸਚੀ ਭਗਤੀ ਕਰਦੇ ਹਨ (ਅਤੇ) ਲਿਵ ਲਾ ਕੇ ਸਦਾ ਥਿਰ ਪ੍ਰਭੂ ਵਿਚ ਟਿਕੇ ਹੋਏ ਹਨ। (ਉਹ ਮਨੁੱਖ) ਗੁਰੂ ਸ਼ਬਦ ਰਾਹੀਂ (ਪ੍ਰਭੂ ਦੇ) ਪ੍ਰੇਮ ਵਿਚ (ਟਿਕ ਕੇ) ਸਦਾ ਸਚ ਰੂਪ ਹਰੀ ਨੂੰ ਵੇਖਦੇ ਹਨ (ਭਾਵ ਸੁਆਮੀ ਦੇ ਦੀਦਾਰ ਵਿਚ ਮਸਤ ਰਹਿੰਦੇ ਹਨ)।੧।

ਹੇ ਮਨ! (ਪ੍ਰਭੂ ਦਾ) ਹੁਕਮ ਮੰਨ ਕੇ ਹੀ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। ਪ੍ਰਭੂ ਨੂੰ ਆਪਣਾ ਭਾਣਾ ਪਿਆਰਾ ਲਗਦਾ ਹੈ ਜਿਸ (ਮਨੁੱਖ) ਨੂੰ (ਭਾਣਾ ਮੰਨਣ ਦੀ ਦਾਤਿ) ਬਖਸ਼ ਦੇਂਦਾ ਹੈ ਉਸ (ਨੂੰ ਕਿਸੇ ਪ੍ਰਕਾਰ ਦਾ) ਕੋਈ ਵਿਘਨ ਨਹੀ ਲਗਦਾ।੧।ਰਹਾਉ।

(ਹੇ ਭਾਈ!) ਤਿੰਨਾਂ ਗੁਣਾਂ ਦੇ (ਸੁਭਾਵ ਹੇਠਾਂ ਰਹਿਣਾ) ਸਭ ਮਾਇਆ ਦੀ ਭਟਕਣਾ ਹੈ, (ਕਿਉਂਕਿ ਇਸ ਹਾਲਤ ਵਿਚ) ਪ੍ਰਭੂ ਦੀ ਭਗਤੀਨਹੀਂ ਹੋ ਸਕਦੀ ਤੇ ਨਾ ਪ੍ਰਭੂ ਪ੍ਰੇਮ ਵਿਚ ਲੀਨ ਹੋਇਆ ਜਾ ਸਕਦਾ ਹੈ। (ਜਿਹੜੇ ਮਨੁੱਖ) ਹਉਮੈ ਵਿਚ (ਫਸ ਕੇ ਅਨੇਕ ਪ੍ਰਕਾਰ ਦੇ) ਕਰਮ ਕਮਾਉਂਦੇ ਹਨ, (ਉਨ੍ਹਾਂ ਦੀ) ਕਲਿਆਨ (ਅਥਵਾ) ਮੁਕਤੀ ਕਦੇ ਨਹੀ ਹੁੰਦੀ। (ਜੋ ਕੁਝ) ਮਾਲਕ ਨੂੰ ਚੰਗਾ ਲਗਦਾ ਹੈ ਉਹੀ ਕੁਝ ਹੁੰਦਾ ਹੈ (ਮਨੁੱਖ ਆਪਣੇ) ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ (ਜੂਨਾਂ ਵਿਚ) ਭਟਕਦੇ ਫਿਰਦੇ ਹਨ।੨।

(ਹੇ ਭਾਈ!) ਜੇ ਗੁਰੂ ਮਿਲ ਪਏ ਤਾਂ (ਮਨੁਖ ਦਾ) ਮਨ ਆਪਾ-ਭਾਵ ਤੋਂ ਮਰ ਜਾਦਾ ਹੈ ਭਾਵ ਕਾਬੂ ਵਿਚ ਆ ਜਾਂਦਾ ਹੈ ਅਤੇ ਹਰੀ ਦਾ ਨਾਮ ਉਸ ਦੇ ਮਨ ਵਿਚ ਆ ਕੇ ਵਸ ਜਾਂਦਾ ਹੈ। (ਫਿਰ) ਉਸ (ਜੀਵ ) ਦੀ ਕੀਮਤ ਕਿਸੇ ਤੋਂ ਨਹੀ ਪੈ ਸਕਦੀ (ਅਤੇ) ਨਾ ਉਸ ਬਾਰੇ ਕੁਝ ਕਹਿਆ ਜਾ ਸਕਦਾ ਹੈ। (ਉਸ ਦਾ) ਚੌਥੇ ਪਦ ਵਿਚ (ਭਾਵ ਸਹਿਜ ਅਵਸਥਾ ਵਿਚ) ਵਾਸਾ ਹੋ ਜਾਂਦਾ ਹੈ ਅਤੇ ਉਹ ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ ਲੀਨ ਹੋਇਆ ਰਹਿੰਦਾ ਹੈ।੩।

(ਹੇ ਭਾਈ!) ਮੇਰਾ ਹਰੀ ਸੁਆਮੀ ਪਹੁੰਚ ਤੋਂ ਪਰੇ, ਗਿਆਨ-ਇੰਦ੍ਰਿਆਂ ਦੀ ਸੋਝੀ ਤੋਂ ਪਰੇ ਹੈ, (ਅਤੇ ਉਸ ਦੀ) ਕੀਮਤਿ ਨਹੀਂ ਬਿਆਨ ਕੀਤੀ ਜਾ ਸਕਦੀ। ਗੁਰੂ ਦੀ ਕਿਰਪਾ ਨਾਲ (ਉਸ ਪ੍ਰਭੂ ਦੀ) ਜਾਣ ਪਛਾਣ ਹੁੰਦੀ) ਹੈ (ਜਿਹੜਾ ਮਨੁੱਖ ਨਾਮ ਲੈਂਦਾ ਹੈ, ਉਹ ਗੁਰੂ ਦੇ) ਸ਼ਬਦ ਦੁਆਰਾ ਹੀ (ਸਚੇ ਨਾਮ ਦੀ) ਕਾਰ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ! ) ਤੂੰ (ਵਾਹਿਗੁਰੂ) ਨਾਮ ਨੂੰ ਸਲਾਹ (ਭਾਵ ਉਸ ਦੀ ਸਿਫਤ ਕਰ, ਇਸ ਤਰ੍ਹਾਂ ਤੂੰ ਉਸ) ਹਰੀ ਦੇ ਦਰ ਉਤੇ ਸ਼ੋਭਾ (ਵਡਿਆਈ) ਪ੍ਰਾਪਤ ਕਰੇ ਲੈ।੪।੨।

# ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਮਰਦਾਸ ਜੀ ਇਸ ਸ਼ਬਦ ਰਾਹੀ ਉਨ੍ਹਾਂ ਸਿਖਾਂ ਦੀ ਸੋਭਾ ਕਰਦੇ ਹਨ, ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੁਆਰਾ ਹਉਮੈ ਨੂੰ ਸਾੜ ਕੇ ਪਰਮਾਤਮਾ ਦਾ ਹੁਕਮ ਪਛਾਣਿਆ ਹੈ ਅਤੇ ਪ੍ਰਭੂ ਦੀ ਰਜ਼ਾ ਵਿਚ ਟਿਕੇ ਹਨ।

ਇਹ ਤੱਤ ਗਿਆਨ ਹੈ ਕਿ ਪਰਮਾਤਮਾ ਦੀ ਭਗਤੀ ਤਿੰਨਾਂ ਗੁਣਾ ਦੇ ਅਧੀਨ ਰਹਿ ਕੇ ਕਦੇ ਵੀ ਨਹੀ ਹੋ ਸਕਦੀ ਅਤੇ ਨਾ ਹੀ ਹਿਰਦੇ ਵਿਚ ਸਚਾ ਪ੍ਰੇਮ ਪੈਦਾ ਹੋ ਸਕਦਾ ਹੈ। ਹੁਕਮੀ ਬੰਦੇ ਹੰਕਾਰ ਤੇ ਮਾਇਆ ਦੀ ਭਟਕਣਾ ਛਡਕੇ ਸਚੇ ਨਾਮ ਵਿਚ ਲੀਨ ਹੋਏ ਰਹਿੰਦੇ ਹਨ। ਸੋ ਸਤਿਗੁਰੂ ਦੇ ਮਿਲਣ ਨਾਲ ਹੀ ਅਡੋਲ ਅਵਸਥਾ ਪ੍ਰਾਪਤ ਹੁੰਦੀ ਹੈ। ਪਰਮੇਸ਼ਰ ਦਾ ਹੁਕਮ ਮੰਨ ਕੇ ਹੀ ਆਤਮਿਕ ਸੁਖ ਮਿਲਦਾ ਹੈ।

ਅੰਤ ਵਿਚ ਗੁਰੂ ਦੀ ਕਿਰਪਾ ਨਾਲ ਗੁਰੂ ਦੀ ਦਸੀ ਕਾਰ ਕਮਾ ਕੇ ਪ੍ਰਭੂ ਦਾ ਨਾਮ ਸਿਮਰਨ ਅਤੇ ਉਸ ਦੀ ਸਿਫਤਿ ਸਲਾਹ ਕਰਨ ਦਾ ਆਦੇਸ਼ ਦਿਤਾ ਹੈ ਜਿਸ ਨਾਲ ਸਚੇ ਜੀਵ ਹਰੀ ਦੇ ਦਰ ਉਤੇ ਸ਼ੋਭਾ ਪਾਉਂਦੇ ਹਨ।

**ਮਲਾਰ ਮਹਲਾ ੩ ॥ ਗੁਰਮੁਖਿ ਕੋਈ ਵਿਰਲਾ ਬੂਝੈ, ਜਿਸ ਨੋ ਨਦਰਿ ਕਰੇਇ॥ ਗੁਰ ਬਿਨੁ ਦਾਤਾ ਕੋਈ ਨਾਹੀ, ਬਖਸੇ ਨਦਰਿ ਕਰੇਇ॥ ਗੁਰ ਮਿਲਿਐ ਸਾਂਤਿ ਊਪਜੈ, ਅਨਦਿਨੁ ਨਾਮੁ ਲਏਇ॥੧॥ ਮੇਰੇ ਮਨ, ਹਰਿ ਅੰਮ੍ਰਿਤ ਨਾਮੁ ਧਿਆਇ॥ ਸਤਿਗੁਰੁ ਪੁਰਖੁ ਮਿਲੈ ਨਾਉ ਪਾਈਐ, ਹਰਿਨਾਮੇ ਸਦਾ ਸਮਾਇ॥੧॥ਰਹਾਉ॥ ਮਨਮੁਖ ਸਦਾ ਵਿਛੁੜੇ ਫਿਰਹਿ, ਕੋਇ ਨ ਕਿਸ ਹੀ ਨਾਲਿ॥ ਹਉਮੈ ਵਡਾ ਰੋਗੁ ਹੈ, ਸਿਰਿ ਮਾਰੇ ਜਮਕਾਲਿ॥ ਗੁਰਮਤਿ ਸਤ ਸੰਗਤਿ ਨ ਵਿਛੁੜਹਿ, ਅਨਦਿਨੁ ਨਾਮੁ ਸਮ੍ਹਾਲਿ॥੨॥ ਸਭਨਾ ਕਰਤਾ ਏਕੁ ਤੂ, ਨਿਤ ਕਰਿ ਦੇਖਹਿ ਵੀਚਾਰੁ॥ ਇਕਿ ਗੁਰਮੁਖਿ ਆਪਿ ਮਿਲਾਇਆ, ਬਖਸੇ ਭਗਤਿ ਭੰਡਾਰ॥ ਤੂ ਆਪੇ ਸਭੁ ਕਿਛੁ ਜਾਣਦਾ, ਕਿਸੁ ਆਗੈ ਕਰੀ ਪੂਕਾਰ॥੩॥ ਹਰਿ ਹਰਿ ਨਾਮੁ ਅੰਮ੍ਰਿਤੁ ਹੈ, ਨਦਰੀ ਪਾਇਆ ਜਾਇ॥ ਅਨਦਿਨੁ ਹਰਿ ਹਰਿ ਉਚਰੈ, ਗੁਰ ਕੈ ਸਹਜਿ ਸੁਭਾਇ॥ ਨਾਨਕ, ਨਾਮੁ ਨਿਧਾਨੁ ਹੈ, ਨਾਮੇ ਹੀ ਚਿਤੁ ਲਾਇ॥੪॥੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਨਾਉਂ, ਫਿਰਹਿੰ, ਵਿਛੁੜਹਿੰ, ਦੇਖਹਿੰ, ਕਰੀਂ,

**ਪਦ ਅਰਥ:** ਗੁਰਮੁਖਿ-ਗੁਰੂ ਅਨੁਸਾਰੀ। ਬੂਝੈ-ਸਮਝਦਾ ਹੈ। ਨਦਰਿ-ਮਿਹਰ ਵਾਲੀ ਦ੍ਰਿਸ਼ਟੀ। ਦਾਤਾ-ਦਾਤਾਰ। ਕਰੇਇ-ਕਰਦਾ ਹੈ। ਊਪਜੈ-ਪੈਦਾ ਹੁੰਦੀ ਹੈ। ਅਨਦਿਨੁ-ਰਾਤ ਦਿਨ, ਭਾਵ ਹਰ ਵੇਲੇ। ਲਏਇ-ਲੈਂਦਾ, ਉਚਾਰਨ ਕਰਦਾ ਹੈ।੧।

ਅੰਮ੍ਰਿਤ ਨਾਮ-ਆਤਮਿਕ ਜੀਵਨ ਦੇਣ ਵਾਲਾ ਨਾਮ। ਪੁਰਖੁ-ਵਿਆਪਕ ਸਰਬ ਸ਼ਕਤੀਵਾਨ। ਸਮਾਇ-ਲੀਨ ਹੋਇਆ ਰਹਿੰਦਾ ਹੈ।੧।ਰਹਾਉ।

ਮਨਮੁਖ-ਆਪ ਹੁਦਰੇ ਮਨਮਤੀਏ। ਫਿਰਹਿ-(ਭਟਕਦੇ) ਫਿਰਦੇ ਹਨ। ਹਉਮੈ-ਹੰਕਾਰ। ਵੱਡਾ ਰੋਗ-ਭਾਰੀ ਰੋਗ। ਸਿਰਿ-ਸਿਰ ਉਤੇ। ਜਮਕਾਲਿ-ਮੌਤ ਦੇ ਦੂਤ ਨੇ। ਗੁਰਮਤਿ-ਗੁਰੂ ਦੀ ਸਿਖਿਆ ਦੁਆਰਾ। ਸਤਸੰਗਤਿ-ਸਾਧ ਸੰਗਤ ਨਾਲੋਂ। ਨ ਵਿਛੁੜਹਿ-ਜੁਦਾਅ ਨਹੀ ਹੁੰਦੇ, ਵਖਰੇ ਨਹੀ ਹੁੰਦੇ। ਸਮਾਲਿ-ਸਿਮਰਦੇ ਹਨ।੨।

ਕਰਤਾ-ਪੈਦਾ ਕਰਨ ਵਾਲਾ, ਸਿਰਜਣਹਾਰ। ਦੇਖਹਿ-ਵੇਖਦਾ ਹੈ, ਸੰਭਾਲ ਕਰਦਾ ਹੈ। ਕਰਿ ਵੀਚਾਰ-ਵਿਚਾਰ ਕਰਕੇ। ਇਕਿ-ਕਈ। ਗੁਰਮੁਖਿ-ਗੁਰੂ ਦੁਆਰਾ। ਬਖਸੇ-ਬਖਸ਼ ਦੇਂਦਾ ਹੈ, ਪਰਦਾਨ ਕਰਦਾ ਹੈ। ਭਗਤਿ ਭੰਡਾਰ-ਭਗਤੀ ਦੇ ਖਜ਼ਾਨੇ।੩। ਆਗੈ-ਸਾਹਮਣੇ। ਕਰੀ ਪੂਕਾਰ-ਮੈਂ ਪੁਕਾਰ, (ਫਰਿਆਦ) ਕਰਾਂ।੩।

ਨਦਰੀ-ਮਿਹਰ ਦੀ ਨਜ਼ਰ ਨਾਲ। ਉਚਰੈ-ਉਚਾਰਦਾ ਹੈ। ਸਹਜਿ ਸੁਭਾਇ-ਸੁਭਾਵਿਕ ਹੀ, ਅਡੋਲ ਪਿਆਰ ਵਿਚ। ਨਿਧਾਨੁ-ਖਜ਼ਾਨਾ। ਨਾਮੇ-ਨਾਮ ਵਿਚ। ਚਿਤੁ ਲਾਇ-ਚਿਤ ਜੋੜਦਾ ਹੈ।੪।

**ਅਰਥ:** ਕੋਈ ਵਿਰਲਾ ਗੁਰੂ ਅਨੁਸਾਰੀ ਸਿਖ ਜਿਸ ਉਤੇ ਗੁਰੂ ਮਿਹਰ ਵਾਲੀ ਦ੍ਰਿਸ਼ਟੀ ਕਰਦਾ ਹੈ ਉਹ ਸਮਝਦਾ ਹੈ ਕਿ ਗੁਰੂ ਤੋਂ ਬਿਨਾ ਹੋਰ ਕੋਈ ਦਾਤਾਰ ਨਹੀ ਹੈ, (ਕੇਵਲ) ਗੁਰੂ ਹੀ ਮਿਹਰ ਦੀ ਨਜ਼ਰ ਕਰਕੇ (ਨਾਮ ਦੀ) ਬਖਸ਼ਿਸ਼ ਕਰਦਾ ਹੈ। ਗੁਰੂ ਦੇ ਮਿਲਣ ਨਾਲ (ਹਿਰਦੇ ਵਿਚ) ਆਤਮਿਕ ਸ਼ਕਤੀ ਪੈਦਾ ਹੁੰਦੀ ਹੈ (ਅਤੇ ਮਨੁਖ) ਹਰ ਵੇਲੇ (ਪਰਮਾਤਮਾ ਦਾ) ਨਾਮ ਉਚਾਰਨ ਕਰਦਾ ਹੈ।੧।

ਹੇ ਮੇਰੇ ਮਨ! ਪ੍ਰਭੂ ਦਾ ਆਤਮਿਕ ਜੀਵਨ ਦੇਣ ਵਾਲਾ ਪ੍ਰਭੂ ਦਾ ਨਾਮ ਸਿਮਰ। (ਜਦ ਸਰਬ ਸ਼ਕਤੀਵਾਨ ਵਿਆਪਕ) ਸਤਿਗੁਰੂ ਪੁਰਖ ਦਾ ਮਿਲਾਪ ਹੁੰਦਾ ਹੈ ਤਾਂ ਨਾਮ ਪਾਈਦਾ ਹੈ (ਅਤੇ ਪ੍ਰਾਣੀ) ਸਦਾ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹੈ।੧।ਰਹਾਉ।

(ਹੇ ਭਾਈ!) ਆਪਹੁਦਰੇ ਮਨੁੱਖ ਸਦਾ ਵਾਹਿਗੁਰੂ ਨਾਲੋਂ ਵਿਛੜੇ ਰਹਿੰਦੇ ਹਨ (ਉਨ੍ਹਾਂ ਨੂੰ ਇਹ ਗਿਆਨ ਨਹੀ ਕਿ) ਕੋਈ (ਮਨੁੱਖ) ਭੀ ਕਿਸੇ ਦੇ ਨਾਲ (ਸਦੀਵ ਕਾਲ) ਨਹੀ (ਰਹਿ ਸਕਦਾ)। (ਉਨ੍ਹਾਂ ਦੇ ਅੰਦਰ) ਹੰਕਾਰ ਦਾ ਭਾਰੀ ਰੋਗ ਟਿਕਿਆ ਰਹਿੰਦਾ ਹੈ (ਅਤੇ) ਜਮ ਕਾਲ ਨੇ (ਓਹ ਮਨੁੱਖ) ਸਿਰ ਪਰਨੇ ਮਾਰੇ ਹਨ। (ਜਿਹੜੇ) ਗੁਰੂ ਦੀ ਸਿਖਿਆ ਲੈਂਦੇ ਹਨ ਉਹ ਸਤਸੰਗਤ ਨਾਲੋਂ ਨਹੀ ਵਿਛੜਦੇ,ਸਦਾ ਹੀ (ਪਰਮਾਤਮਾ ਦਾ)ਨਾਮ ਸੰਭਾਲਦੇ (ਯਾਦ ਕਰਦੇ ਹਨ)।੨।

(ਹੇ ਪ੍ਰਭੂ!)ਸਾਰਿਆਂ ਦਾ ਸਿਰਜਨਹਾਰ ਇਕ ਤੂੰ ਹੀ ਹੈ (ਜੋ) ਹਰ ਰੋਜ ਵਿਚਾਰ ਕਰਕੇ (ਸਭ ਨੂੰ) ਵੇਖਦਾ ਹੈਂ (ਭਾਵ ਸਭ ਦੀ ਸਾਰ ਲੈਂਦਾ ਹੈਂ)। ਕਈ (ਜੀਵਾਂ ਨੂੰ) ਗੁਰੂ ਦੀ ਰਾਹੀ ਤੂੰ ਆਪ (ਆਪਣੇ ਨਾਲ) ਮਿਲਾਇਆ ਹੋਇਆ ਹੈ (ਅਤੇ ਉਨ੍ਹਾਂ ਨੂੰ) ਭਗਤੀ ਦੇ ਖਜ਼ਾਨੇ ਬਖਸ਼ੇ ਹੋਏ ਹਨ। (ਹੇ ਪ੍ਰਭੂ!) ਤੂੰ ਆਪ ਹੀ ਸਭ ਕੁਝ ਜਾਣਦਾ ਹੈਂ, ਮੈਂ ਹੋਰ ਕਿਸੇ ਅਗੇ ਪੁਕਾਰ (ਫਰਿਆਦ) ਕਰਾਂ।੩।

ਪਰਮਾਤਮਾ ਦਾ ਨਾਮ ਅੰਮ੍ਰਿਤ ਹੈ ਭਾਵ (ਅਮਰ-ਜੀਵਨ ਦੇਣ ਵਾਲਾ ਹੈ, ਪਰ ਪਰਮੇਸ਼ਰ ਦੀ) ਮਿਹਰ ਦੀ ਨਜ਼ਰ ਨਾਲ ਹੀ (ਅੰਮ੍ਰਿਤ) ਪਾਇਆ ਜਾਂਦਾ ਹੈ। (ਜਿਸ ਉਤੇ ਮਿਹਰ ਹੁੰਦੀ ਹੈ ਉਹ) ਗੁਰੂ ਦੇ ਅਡੋਲਤਾ ਵਾਲੇ ਪਿਆਰ ਵਿਚ ਟਿਕ ਕੇ ਦਿਨ ਰਾਤ ਪ੍ਰਭੂ ਦਾ ਨਾਮ ਜਪਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ

ਉਸ ਮਨੁੱਖ ਲਈ) ਹਰੀ ਦਾ ਨਾਮ ਹੀ ਖਜ਼ਾਨਾ ਹੈ (ਅਤੇ ਉਹ) ਨਾਮ ਵਿਚ ਹੀ (ਆਪਣਾ) ਚਿਤ ਜੋੜੀ ਰਖਦਾ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਅੰਮ੍ਰਿਤ ਨਾਮ ਸਿਮਰਨ ਦਾ ਉਪਦੇਸ਼ ਦਿਤਾ ਹੈ। ਨਾਮ ਦੀ ਦਾਤ ਸਤਿਗੁਰੂ ਦੇ ਮਿਲਣ ਤੇ ਹੀ ਪ੍ਰਾਪਤ ਹੁੰਦੀ ਹੈ। ਜਿਸ ਉਤੇ ਗੁਰੂ ਤ੍ਰੁਠਦਾ ਹੈ, ਉਹ ਮਨੁੱਖ ਹੀ ਨਾਮ ਵਿਚ ਲੀਨ ਹੁੰਦਾ ਹੈ।

ਗੁਰੂ ਨੂੰ ਨਾ ਮੰਨਣ ਵਾਲੇ ਆਪ ਹੁਦਰੇ ਮਨੁੱਖ ਹਉਮੈ ਵਿਚ ਪਏ ਹੋਣ ਕਰਕੇ ਪਰਮਾਤਮਾ ਨਾਲੋਂ ਵਿਛੜੇ ਰਹਿੰਦੇ ਹਨ। ਸਿਧਾਂਤ ਇਹ ਹੈ ਕਿ ਪ੍ਰਭੂ ਦੀ ਮਿਹਰ, ਕਿਰਪਾ ਦ੍ਰਿਸ਼ਟੀ ਨਾਲ ਹੀ ਨਾਮ ਪ੍ਰਾਪਤ ਹੁੰਦਾ ਹੈ।

**ਮਲਾਰ ਮਹਲਾ ੩ ॥ ਗੁਰੁ ਸਾਲਾਹੀ ਸਦਾ ਸੁਖਦਾਤਾ, ਪ੍ਰਭੁ ਨਾਰਾਇਣੁ ਸੋਈ॥ ਗੁਰ ਪਰਸਾਦਿ ਪਰਮ ਪਦੁ ਪਾਇਆ, ਵਡੀ ਵਡਿਆਈ ਹੋਈ॥ ਅਨਦਿਨੁ ਗੁਣ ਗਾਵੈ ਨਿਤ ਸਾਚੇ, ਸਚਿ ਸਮਾਵੈ ਸੋਈ॥੧॥ ਮਨ ਰੇ, ਗੁਰਮੁਖਿ ਰਿਦੈ ਵੀਚਾਰਿ॥ ਤਜਿ ਕੂੜੁ ਕੁਟੰਬੁ ਹਉਮੈ ਬਿਖੁ ਤ੍ਰਿਸਨਾ, ਚਲਣੁ ਰਿਦੈ ਸਮ੍ਹਾਲਿ॥੧॥ਰਹਾਉ॥ ਸਤਿਗੁਰੁ ਦਾਤਾ ਰਾਮਨਾਮ ਕਾ, ਹੋਰੁ ਦਾਤਾ ਕੋਈ ਨਾਹੀ॥ ਜੀਅ ਦਾਨੁ ਦੇਇ ਤ੍ਰਿਪਤਾਸੇ, ਸਚੈ ਨਾਮਿ ਸਮਾਹੀ॥ ਅਨਦਿਨੁ ਹਰਿ ਰਵਿਆ ਰਿਦ ਅੰਤਰਿ, ਸਹਜਿ ਸਮਾਧਿ ਲਗਾਹੀ॥੨॥ ਸਤਿਗੁਰ ਸਬਦੀ ਇਹੁ ਮਨੁ ਭੇਦਿਆ, ਹਿਰਦੈ ਸਾਚੀ ਬਾਣੀ॥ ਮੇਰਾ ਪ੍ਰਭੁ ਅਲਖੁ ਨ ਜਾਈ ਲਖਿਆ, ਗੁਰਮੁਖਿ ਅਕਥ ਕਹਾਣੀ॥ ਆਪੇ ਦਇਆ ਕਰੇ ਸੁਖਦਾਤਾ, ਜਪੀਐ ਸਾਰਿੰਗਪਾਣੀ॥੩॥ ਆਵਣ ਜਾਣਾ ਬਹੁੜਿ ਨ ਹੋਵੈ, ਗੁਰਮੁਖਿ ਸਹਜਿ ਧਿਆਇਆ॥ ਮਨੁ ਹੀ ਤੇ ਮਨੁ ਮਿਲਿਆ ਸੁਆਮੀ, ਮਨ ਹੀ ਮੰਨੁ ਸਮਾਇਆ॥ ਸਾਚੇ ਹੀ ਸਚੁ ਸਾਚਿ ਪਤੀਜੈ, ਵਿਚਹੁ ਆਪੁ ਗਵਾਇਆ॥੪॥ ਏਕੋ ਏਕੁ ਵਸੈ ਮਨਿ ਸੁਆਮੀ, ਦੂਜਾ ਅਵਰੁ ਨ ਕੋਈ॥ ਏਕੋ ਨਾਮੁ ਅੰਮ੍ਰਿਤੁ ਹੈ ਮੀਠਾ, ਜਗਿ ਨਿਰਮਲ ਸਚੁ ਸੋਈ॥ ਨਾਨਕ, ਨਾਮੁ ਪ੍ਰਭੂ ਤੇ ਪਾਈਐ, ਜਿਨ ਕਉ ਧੁਰਿ ਲਿਖਿਆ ਹੋਈ॥੫॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਲਾਹੀ, ਨਾਹੀ, ਸਮਾਹੀ, ਲਗਾਹੀ, ਵਿਚਹੁੰ,

**ਪਦ ਅਰਥ:** ਸਾਲਾਹੀ-ਮੈਂ ਸਲਾਹੁੰਦਾ ਹਾਂ। ਸੋਈ-ਉਹ। ਪਰਸਾਦਿ-ਕਿਰਪਾ ਦੁਆਰਾ। ਪਰਮਪਦੁ-ਵੱਡਾ ਮਰਤਬਾ। ਵਡੀ-ਵਿਸ਼ਾਲ। ਸਚਿ-ਸਚ ਵਿਚ। ਸਮਾਵੈ ਸੋਈ-ਉਹ ਲੀਨ ਹੁੰਦਾ ਹੈ।੧।

ਗੁਰਮੁਖਿ-ਗੁਰੂ ਦੇ ਰਾਹੀ। ਤਜਿ-ਤਿਆਗ ਕੇ, ਛੋੜ ਕੇ। ਬਿਖੁ-(ਮਾਇਆ ਰੂਪੀ) ਜ਼ਹਿਰ। ਚਲਣੁ-ਮੌਤ। ਰਿਦੈ ਸਮਾਲਿ-ਹਿਰਦੇ ਵਿਚ ਚੇਤੇ ਕਰ।੧।ਰਹਾਉ।

ਜੀਅ ਦਾਨੁ-ਆਤਮਿਕ ਜੀਵਨ। ਦੇਇ-ਦਿੰਦਾ ਹੈ। ਤ੍ਰਿਪਤਾਸੇ-ਰਜੇ ਜਾਂਦੇ ਹਨ। ਨਾਮਿ-ਨਾਮ ਵਿਚ। ਸਮਾਹੀ-ਲੀਨ ਹੋ ਜਾਂਦੇ ਹਨ। ਹਰਿ ਰਵਿਆ-ਹਰੀ ਨੂੰ ਸਿਮਰਿਆ। ਰਿਦ ਅੰਤਰਿ-ਹਿਰਦੇ ਵਿਚ। ਸਹਜਿ-ਅਡੋਲਤਾ ਵਿਚ। ਸਮਾਧਿ-ਸਮਾਧੀ, ਤਾੜੀ। ਲਗਾਹੀ-ਲਗਾਂਦੇ ਹਨ।੨।

ਸਬਦੀ-ਸ਼ਬਦ ਦੁਆਰਾ। ਭੇਦਿਆ-ਵਿੰਨ੍ਹਿਆ ਗਿਆ ਹੈ। ਹਿਰਦੈ-ਹਿਰਦੇ ਵਿਚ। ਅਲਖ-ਲਖਤਾ ਤੋਂ ਰਹਿਤ। ਨ ਲਖਿਆ ਜਾਈ-ਨਹੀ ਜਾਣਿਆ ਜਾ ਸਕਦਾ। ਗੁਰਮੁਖਿ-ਗੁਰੂ ਦੁਆਰਾ। ਅਕਥ ਕਹਾਣੀ-ਕਥਾ, ਪ੍ਰਭੂ ਦੀ ਸਿਫਤਿ ਸਲਾਹ ਵਾਲੀ ਅਕਹਿ ਕਹਾਣੀ। ਦਇਆ-ਮਿਹਰ। ਜਪੀਐ-ਜਪਣਾ ਚਾਹੀਦਾ ਹੈ। ਸਾਰਿੰਗ ਪਾਣੀ-ਜਿਸ ਦੇ ਹਥ ਵਿਚ ਧਰਤੀ ਹੈ ਭਾਵ ਸਮਰਥ ਹਰੀ।੩।

ਆਵਣ ਜਾਣਾ-ਜੰਮਣ ਮਰਣਾ। ਬਹੁੜਿ-ਫਿਰ, ਮੁੜ ਕੇ। ਗੁਰਮੁਖਿ-ਗੁਰੂ ਦੁਆਰਾ। ਸਹਜਿ-ਅਡੋਲ ਅਵਸ਼ਥਾ ਵਿਚ। ਧਿਆਇਆ-ਸਿਮਰਿਆ। ਮਨ ਹੀ-ਮਨ(ਵਿਚ)ਹੀ। ਸੁਆਮੀ-ਮਾਲਕ। ਮੰਨੁ-ਮਨ। ਸਾਚੇ ਹੀ-ਸੱਚ ਵਿਚ ਹੀ। ਸਚੁ-ਸਦਾ ਥਿਰ ਪ੍ਰਭੂ। ਸਚੁ ਸਾਚਿ-ਉਹ ਸਚ ਨਿਰੋਲ ਸਚ ਦੁਆਰਾ। ਪਤੀਜੈ-ਪ੍ਰਸੰਨ ਹੁੰਦਾ ਹੈ। ਆਪੁ ਗਵਾਇਆ-ਆਪਾ-ਭਾਵ, ਮਤ ਨੂੰ ਦੂਰ ਕੀਤਾ।੪।

ਮਨਿ-ਮਨ ਵਿਚ। ਸੁਆਮੀ-ਮਾਲਕ। ਜਗਿ-ਜਗਤ ਵਿਚ। ਸਚੁ ਸੋਈ-(ਕੇਵਲ) ਓਹੀ ਸਦਾ ਥਿਰ ਰਹਿਣ ਵਾਲਾ ਹੈ। ਪ੍ਰਭੂ ਤੇ ਪਾਇਆ-ਪ੍ਰਭੂ ਪਾਸੋਂ ਪਾਈਦਾ ਹੈ। ਧੁਰਿ-ਧੁਰ ਦਰਗਾਹ ਤੋਂ।੫।

**ਅਰਥ:** (ਹੇ ਭਾਈ!) ਮੈਂ ਸਦਾ (ਆਪਣਾ) ਗੁਰੂ ਸਲਾਹੁੰਦਾ ਹਾਂ (ਜੋ) ਸਾਰੇ ਸੁਖ ਦੇਣ ਵਾਲਾ ਹੈ (ਮੇਰੇ ਲਈ ਉਹ) ਨਾਰਾਇਣ ਤੇ ਪ੍ਰਭੂ ਹੈ। ਗੁਰੂ ਦੀ ਕਿਰਪਾ ਨਾਲ ਮੈਂ ਵਡਾ ਆਤਮਿਕ ਮਰਤਬਾ ਪਾ ਲਿਆ ਹੈ (ਅਤੇ ਲੋਕ ਪਰਲੋਕ ਵਿਚ ਮੇਰੀ) ਵਡੀ ਪ੍ਰਭਤਾ (ਸ਼ਲਾਘਾ) ਹੋ ਰਹੀ ਹੈ। (ਜਿਹੜਾ ਮਨੁੱਖ) ਰਾਤ ਦਿਨ ਹਰ ਰੋਜ਼ ਹੀ ਸਚੇ ਸੁਆਮੀ ਦੇ ਗੁਣ ਗਾਉਂਦਾ ਹੈ, ਉਹ (ਮਨੁਖ) ਸਚ ਵਿਚ ਲੀਨ ਹੋ ਜਾਂਦਾ ਹੈ।੧।

ਹੇ ਮੇਰੇ ਮਨ! ਗੁਰੂ ਦੀ ਰਾਹੀਂ (ਆਪਣੇ) ਹਿਰਦੇ ਵਿਚ (ਤਤ) ਵੀਚਾਰ (ਧਾਰ ਲੈ)। ਝੂਠ, ਪਰਵਾਰ (ਦਾ ਮੋਹ) ਹੰਕਾਰ, (ਮਾਇਆ ਤੇ ਵਿਸ਼ਿਆਂ ਰੂਪੀ) ਜ਼ਹਰ, (ਪਦਾਰਥਾਂ ਦੀ) ਤ੍ਰਿਸ਼ਨਾ (ਆਦਿ) ਛਡ ਕੇ (ਆਪਣੇ) ਹਿਰਦੇ ਵਿਚ ਚਲਣੁ (ਮੌਤ) ਨੂੰ ਚੇਤੇ ਕਰ।੧।ਰਹਾਉ।

(ਹੇ ਭਾਈ!) ਪਰਮਾਤਮਾ ਦਾ ਨਾਮ ਦੇਣ ਵਾਲਾ (ਕੇਵਲ) ਸਤਿਗੁਰੂ ਹੈ (ਉਸ ਤੋਂ ਬਿਨਾ ਸੰਸਾਰ ਵਿਚ) ਹੋਰ ਕੋਈ ਦਾਤਾ ਨਹੀ ਹੈ। (ਜਿਨ੍ਹਾਂ ਨੂੰ ਸਤਿਗੁਰੂ) ਜੀਵਨ ਦਾਨ ਦਿੰਦਾ ਹੈ, (ਓਹ ਮਾਇਆ ਵਲੋਂ) ਰੱਜ ਜਾਂਦੇ ਹਨ (ਅਤੇ) ਸਚੇ ਨਾਮ ਵਿਚ ਲੀਨ ਹੋ ਜਾਂਦੇ ਹਨ। (ਜਿਨ੍ਹਾਂ ਨੇ) ਹਿਰਦੇ ਵਿਚ ਪਰਮਾਤਮਾ ਦਾ ਨਾਮ (ਸਿਮਰਿਆ ਹੈ, ਓਹ) ਅਡੋਲ ਅਵਸਥਾ ਵਿਚ ਸਮਾਧੀ ਅਸਥਿਤ ਹੁੰਦੇ ਹਨ।੨।

(ਹੇ ਭਾਈ!) ਸਤਿਗੁਰੂ ਦੇ ਸ਼ਬਦ ਦੁਆਰਾ (ਜਿਨ੍ਹਾਂ ਦਾ) ਇਹ ਮਨ ਵਿੰਨ੍ਹਿਆ ਜਾਂਦਾ ਹੈ (ਉਨ੍ਹਾਂ ਦੇ) ਹਿਰਦੇ ਵਿਚ ਸਦਾ ਥਿਰ ਪ੍ਰਭੂ ਦੀ ਬਾਣੀ ਟਿਕੀ ਰਹਿੰਦੀ ਹੈ। ਮੇਰਾ ਪ੍ਰਭੂ (ਜੋ) ਲਖਤਾ ਤੋਂ ਰਹਿਤ ਹੈ, ਜਾਣਿਆ ਨਹੀ ਜਾ ਸਕਦਾ, (ਉਸ ਦੇ ਪਿਆਰੇ) ਗੁਰੂ ਦੇ ਰਾਹੀ ਉਸ ਅਕਥ (ਪ੍ਰਭੂ ਦੀ ਸਿਫਤਿ ਸਾਲਾਹ ਵਾਲੀ) ਕਹਾਣੀ ਕਥਨ ਕਰਦੇ ਹਨ। (ਉਹ) ਸੁਖਾਂ ਦਾ ਦਾਤਾ (ਆਪ ਹੀ ਆਪਣੀ) ਦਇਆ (ਦ੍ਰਿਸ਼ਟੀ) ਕਰੇ ਤਾਂ ਸਾਰਿੰਗਪਾਣੀ ਪ੍ਰਭੂ ਨੂੰ ਜਪਿਆ ਜਾ ਸਕਦਾ ਹੈ।੩।

ਜਿਨ੍ਹਾਂ (ਮਨੁਖਾਂ) ਨੇ ਅਡੋਲ ਅਵਸਥਾ ਵਿਚ ਗੁਰੂ ਦੇ ਰਾਹੀਂ (ਪਰਮਾਤਮਾ ਦਾ ਨਾਮ) ਸਿਮਰਿਆ ਹੈ, (ਉਨ੍ਹਾਂ ਨੂੰ) ਮੁੜ ਕੇ ਸੰਸਾਰ ਵਿਚ ਆਉਣਾ ਜਾਣਾ ਨਹੀਂ ਹੁੰਦਾ (ਭਾਵ ਉਨ੍ਹਾਂ ਦਾ ਆਵਾਗਵਣ ਮਿਟ ਜਾਂਦਾ ਹੈ)। (ਉਨ੍ਹਾਂ ਨੂੰ) ਮਨ ਤੋਂ ਆਪਣੇ ਹੀ ਮਨ ਵਿਚ ਸੁਆਮੀ ਮਿਲ ਪਿਆ ਹੈ (ਅਤੇ ਉਨ੍ਹਾਂ ਦਾ) ਮਨ ਆਤਮਾ ਨਾਲ ਲੀਨ ਹੋ ਗਿਆ ਹੈ। (ਜਿਨ੍ਹਾਂ ਨੇ ਹਿਰਦੇ) ਵਿਚੋਂ ਆਪਾ-ਭਾਵ ਦੂਰ ਕਰ ਦਿਤਾ ਹੈ (ਉਨ੍ਹਾਂ ਦਾ ਮਨ ਉਸ) ਨਿਰੋਲ ਸਦਾ ਥਿਰ ਪ੍ਰਭੂ ਵਿਚ ਪਤੀਜਦਾ (ਭਾਵ ਪ੍ਰਸੰਨ ਹੁੰਦਾ) ਹੈ।੪।

(ਹੇ ਭਾਈ! ਜਿਨ੍ਹਾਂ ਦੇ) ਮਨ ਵਿਚ ਇਕੋ ਸੁਆਮੀ ਵਸਦਾ ਹੈ (ਉਨ੍ਹਾਂ ਨੂੰ) ਹੋਰ ਕੋਈ ਦੂਜਾ ਨਜ਼ਰ ਨਹੀ ਆਉਂਦਾ। ਆਤਮਿਕ ਜੀਵਨ ਦੇਣ ਵਾਲਾ ਅੰਮ੍ਰਿਤ ਨਾਮ ਸੰਸਾਰ ਵਿਚ ਮਿੱਠਾ ਹੈ ਹਰ ਕੋਈ (ਪਦਾਰਥ ਉਸ ਤੁਲ) ਨਹੀ ਹੈ ਓਹੀ ਪਵਿਤਰ ਤੇ ਸਦਾ ਥਿਰ ਰਹਿਣ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਦਾ) ਨਾਮ ਪਰਮਾਤਮਾ ਤੋਂ ਹੀ ਮਿਲਦਾ ਹੈ। ਪਰ ਮਿਲਦਾ ਕੇਵਲ ਉਨ੍ਹਾਂ ਨੂੰ ਹੈ) ਜਿਨ੍ਹਾਂ ਦੇ (ਮਥੇ ਉਤੇ) ਧੁਰ ਦਰਗਾਹ ਤੋਂ (ਨਾਮ ਪ੍ਰਾਪਤੀ ਦਾ ਲੇਖ) ਲਿਖਿਆ ਹੁੰਦਾ ਹੈ।੫।੪।

## ਸਾਰੰਸ਼ ਅਤੇ ਸਿਧਾਂਤ

ਗੁਰੂ ਪਰਮੇਸ਼ਰ ਰੂਪ ਹੈ, ਉਸ ਦੀ ਕਿਰਪਾ ਨਾਲ ਨਾਮ ਜਪ ਕੇ ਜੀਵਨ ਵਿਚ ਲੋਕ ਪਰਲੋਕ ਦੀ ਪ੍ਰਭਤਾ ਪ੍ਰਾਪਤ ਹੁੰਦੀ ਹੈ। ਨਾਮ ਦਾ ਦਾਤਾ ਸਤਿਗੁਰੂ ਹੈ। ਗੁਰੂ ਦੀ ਬਾਣੀ ਜਗਿਆਸੂ ਲਈ ਐਸੀ ਗੁਣਕਾਰੀ ਹੈ ਕਿ ਉਸ ਅਲਖ ਪ੍ਰਭੂ ਦੀ ਲਖਤਾ ਕਰਾ ਦਿੰਦੀ ਹੈ। ਲਖਤਾ ਦੀ ਜੁਗਤੀ ਇਹ ਹੈ ਕਿ ਸਤਿਗੁਰੂ ਪ੍ਰਭੂ ਨੂੰ ਮਨ ਨਾਲ ਮਿਲਾ ਕੇ ਭਾਵ ਸਾਡੇ ਮਨ ਨੂੰ ਨਾਮ-ਅਭਿਆਸ ਨਾਲ ਪਵਿਤਰ ਕਰਕੇ ਸਾਡੀ ਆਤਮਿਕ ਜੋਤਿ ਪਰਮਜੋਤਿ ਨਾਲ ਇਕ-ਮਿਕ ਕਰਾ ਦਿੰਦਾ ਹੈ।

ਸਚੇ ਪ੍ਰਭੂ ਦੇ ਗੁਣ ਗਾਉਣ ਨਾਲ ਹੀ ਸਚ ਵਿਚ ਸਮਾਈ ਹੁੰਦੀ ਹੈ। ਲੋੜ ਹੈ ਕਿ ਮਨੁਖ ਕੂੜ, ਕੁਟੰਬ, ਹਉਮੈ, ਬਿਖੁ ਤੇ ਤ੍ਰਿਸ਼ਨਾ ਆਦਿ ਤਿਆਗ ਦੇਵੇ ਅਤੇ ਆਪਣੇ ਹਿਰਦੇ ਵਿੱਚ ਜਗਤ ਤੋਂ ਕੂਚ ਕਰਨ ਵਾਲੀ ਗਲ ਸਦਾ ਚੇਤੇ ਰਖੇ। ਜਿਸ ਮਨੁੱਖ ਨੇ ਆਪਣੇ ਅੰਦਰੋਂ ਹਉਮੈ ਦੂਰ ਕੀਤੀ ਹੈ, ਓਹੀ ਸਚ ਨਾਲ ਪਤੀਜਿਆ, ਪ੍ਰਸੰਨ ਹੋਇਆ ਹੈ। ਅੰਤ ਵਿਚ ਸਿਧਾਂਤ ਇਹ ਦਿਤਾ ਹੈ ਕਿ ਸੰਸਾਰ ਵਿਚ ਕੇਵਲ ਨਾਮ ਹੀ ਅੰਮ੍ਰਿਤ ਹੈ ਉਸ ਦੇ ਤੁਲ ਹੋਰ ਕੋਈ ਅੰਮ੍ਰਿਤ ਨਹੀ ਹੈ। ਪਰ ਇਹ ਨਾਮ ਅੰਮ੍ਰਿਤ ਉਸ ਨੂੰ ਨਸੀਬ ਹੁੰਦਾ ਹੈ ਜਿਸ ਦੇ ਭਾਗਾਂ ਵਿਚ ਰਬੀ-ਦਰਗਾਹ ਤੋਂ ਲਿਖਿਆ ਹੁੰਦਾ ਹੈ।

**ਮਲਾਰ ਮਹਲਾ ੩ ॥ ਗਣ ਗੰਧਰਬ ਨਾਮੇ ਸਭਿ ਉਧਰੇ, ਗੁਰ ਕਾ ਸਬਦੁ ਵੀਚਾਰਿ॥ ਹਉਮੈ ਮਾਰਿ ਸਦ ਮੰਨਿ ਵਸਾਇਆ, ਹਰਿ ਰਾਖਿਆ ਉਰਿ ਧਾਰਿ॥ ਜਿਸਹਿ ਬੁਝਾਏ ਸੋਈ ਬੂਝੈ, ਜਿਸ ਨੋ ਆਪੇ ਲਏ ਮਿਲਾਇ॥ ਅਨਦਿਨੁ ਬਾਣੀ ਸਬਦੇ ਗਾਂਵੈ, ਸਾਚਿ ਰਹੈ ਲਿਵ ਲਾਇ॥੧॥ ਮਨ ਮੇਰੇ, ਖਿਨੁ ਖਿਨੁ ਨਾਮੁ ਸਮ੍ਾਲਿ॥ ਗੁਰ ਕੀ ਦਾਤਿ ਸਬਦ ਸੁਖੁ ਅੰਤਰਿ, ਸਦਾ ਨਿਬਹੈ ਤੇਰੈ ਨਾਲਿ॥੧॥ਰਹਾਉ॥ ਮਨਮੁਖ ਪਾਖੰਡੁ ਕਦੇ ਨ ਚੂਕੈ, ਦੂਜੈ ਭਾਇ ਦੁਖੁ ਪਾਏ॥ ਨਾਮੁ ਵਿਸਾਰਿ ਬਿਖਿਆ**

**ਮਨਿ ਰਾਤੇ, ਬਿਰਥਾ ਜਨਮੁ ਗਵਾਏ॥ ਇਹ ਵੇਲਾ ਫਿਰਿ ਹਥਿ ਨ ਆਵੈ, ਅਨਦਿਨੁ ਸਦਾ ਪਛੁਤਾਏ॥ ਮਰਿ ਮਰਿ ਜਨਮੈ ਕਦੇ ਨ ਬੂਝੈ, ਵਿਸਟਾ ਮਾਹਿ ਸਮਾਏ ॥੨॥**

**ਫੁਟਕਲ:** ਪੁਰਾਤਨ ਹਥ ਲਿਖਤੀ ਸਰੂਪਾਂ ਵਿਚ 'ਗਾਵੈ' ਪਾਠ ਹੈ, 'ਗਾਂਵੈ' ਨਹੀ।

**ਪਦ ਅਰਥ:** ਗਣ-ਦੇਵਤਿਆਂ ਦੇ ਸੇਵਕ। ਗੰਧਰਬ-ਦੇਵਤਿਆਂ ਦੇ ਰਾਗੀ। ਨਾਮੇ-ਨਾਮ (ਸਿਮਰਨ) ਦੁਆਰਾ। ਉਧਰੇ-(ਸੰਸਾਰ ਸਾਗਰ ਤੋਂ) ਪਾਰ ਹੋ ਗਏ। ਵੀਚਾਰਿ-ਵਿਚਾਰ ਕੇ। ਮੰਨਿ-ਮਨ ਵਿਚ। ਉਰਿ-ਹਿਰਦੇ ਵਿਚ। ਜਿਸਹਿ-ਜਿਸ (ਮਨੁਖ) ਨੂੰ। ਬੁਝਾਏ-ਸਮਝਾਏ। ਅਨਦਿਨੁ-ਹਰ ਰੋਜ਼। ਸਾਚਿ-ਸਦਾ ਥਿਰ ਪ੍ਰਭੂ ਵਿਚ।੧।

ਖਿਨੁ ਖਿਨੁ-ਹਰੇਕ ਖਿਨ। ਸਮਾਲਿ-ਸੰਭਾਲ, ਯਾਦ ਕਰ। ਸਬਦ ਸੁਖੁ-ਸ਼ਬਦ ਦਾ (ਆਤਮਿਕ) ਅਨੰਦ। ਅੰਤਰਿ-ਅੰਦਰ ਹੈ। ਨਿਬਹੈ-ਸਾਥ ਦਿੰਦਾ ਹੈ, ਸਹਾਈ ਹੁੰਦਾ ਹੈ।੧।ਰਹਾਉ।

ਮਨਮੁਖ ਪਾਖੰਡੁ-ਮਨਮੁਖ ਦਾ ਪਖੰਡ, ਝੂਠਾ ਵਿਖਾਵਾ। ਕਦੇ ਨ ਚੂਕੈ-ਕਦੇ ਨਹੀ ਮੁਕਦਾ। ਦੂਜੈ ਭਾਇ-(ਪਰਮਾਤਮਾ ਨੂੰ ਛਡ ਕੇ) ਦੂਜੇ ਪਿਆਰ ਵਿਚ। ਰਾਤੇ-ਰੱਤੇ ਹੋਏ। ਬਿਰਥਾ-ਵਿਅਰਥ। ਹਥਿ ਨ ਆਵੈ-ਲਭਦਾ ਨਹੀ। ਮਰਿ ਮਰਿ-ਮਰ ਮਰ ਕੇ। ਵਿਸਟਾ ਮਾਹਿ-ਗੰਦਗੀ ਵਿਚ ਹੀ।੨।

**ਅਰਥ:** ਦੇਵਤਿਆਂ ਦੇ ਸੇਵਕ, ਦੇਵਤਿਆਂ ਦੇ ਰਾਗੀ ਆਦਿਕ ਸਾਰੇ ਗੁਰੂ ਦਾ ਸ਼ਬਦ ਵੀਚਾਰ ਕੇ ਨਾਮ (ਸਿਮਰਨ) ਦੁਆਰਾ ਹੀ (ਸੰਸਾਰ ਸਾਗਰ ਤੋਂ) ਪਾਰ ਹੋਏ ਹਨ। (ਉਨ੍ਹਾਂ ਨੇ) ਆਪਣੀ ਹੰਗਤਾ ਨੂੰ ਮਾਰ ਕੇ (ਸਚੇ ਨਾਮ ਨੂੰ) ਸਦਾ ਆਪਣੇ ਮਨ ਵਿਚ ਵਸਾਇਆ (ਅਤੇ) ਪ੍ਰਭੂ ਨੂੰ ਹਿਰਦੇ ਵਿਚ ਟਿਕਾਅ ਕੇ ਰਖਿਆ। ਜਿਸ (ਮਨੁਖ) ਨੂੰ (ਪ੍ਰਭੂ ਨਾਮ ਬਾਰੇ ਆਪ) ਸੋਝੀ ਬਖਸ਼ਦਾ ਹੈ, ਓਹੀ (ਨਾਮ ਨੂੰ) ਸਮਝਦਾ ਹੈ (ਅਤੇ ਉਸ ਨੂੰ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ। (ਉਹ) ਦਿਨ ਰਾਤ ਗੁਰੂ ਦੀ ਬਾਣੀ ਦਾ ਕਥਨ ਤੇ ਨਾਮ ਦਾ ਉਪਦੇਸ਼ ਗਾਉਂਦਾ ਹੈ। ਲਿਵ ਲਾ ਕੇ ਸਚੇ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ।੧।

ਹੇ ਮੇਰੇ ਮਨ! (ਤੂੰ ਪਰਮਾਤਮਾ ਦਾ) ਨਾਮ ਹਰੇਕ ਖਿਨ ਯਾਦ ਕਰਦਾ ਰਹੁ। ਗੁਰੂ ਦੀ ਬਖਸ਼ੀ ਹੋਈ ਦਾਤਿ (ਅਤੇ ਉਸ ਦੇ ਬਖਸ਼ੇ ਹੋਏ) ਸ਼ਬਦ (ਉਪਦੇਸ਼) ਦਾ (ਆਤਮਿਕ) ਸੁਖ ਤੇਰੇ ਅੰਦਰ ਸਦਾ ਹੀ ਬਣਿਆ ਰਹੇਗਾ (ਤੇ ਅੰਤ ਸਮੇਂ ਸਦਾ) ਤੇਰੇ ਨਾਲ ਨਿਭ੍ਹੇਗਾ (ਭਾਵ ਚਲਦਿਆਂ ਤੇਰੇ ਨਾਲ ਚਲੇਗਾ)।੧।ਰਹਾਉ।

(ਹੇ ਭਾਈ!) ਮਨੁਖ ਦਾ ਪਖੰਡ ਕਦੇ ਵੀ ਨਹੀ ਮੁਕਦਾ (ਭਾਵ ਉਹ ਵਿਖਾਵਾ ਧੋਖਾ ਦਿੰਦਾ ਰਹਿੰਦਾ ਹੈ ਅਤੇ) ਦ੍ਵੈਤ ਭਾਵ ਕਰਕੇ ਸਦਾ ਦੁਖ ਪਾਉਂਦਾ ਹੈ। (ਜਿਹੜਾ ਪਰਮੇਸ਼ਰ ਦਾ) ਨਾਮ ਭੁਲਾ ਕੇ ਮਨ ਕਰਕੇ ਮਾਇਆ ਵਿਚ ਮਗਨ ਹੋਣ ਕਾਰਨ ਆਪਣਾ ਜਨਮ ਵਿਅਰਥ ਗੁਆ ਲੈਂਦਾ ਹੈ, (ਉਸ ਨੂੰ) ਇਹ (ਮਨੁਖਾ ਜਨਮ ਦਾ) ਵੇਲਾ ਫਿਰ ਹਥ ਨਹੀ ਆਉਂਦਾ ਅਤੇ ਰਾਤ ਦਿਨ ਸਦਾ ਹੀ ਪਛਤਾਵਾ ਕਰਦਾ ਰਹਿੰਦਾ ਹੈ। (ਉਹ) ਮਰ ਮਰ ਕੇ ਜੰਮਦਾ ਹੈ (ਅਤੇ ਆਪਣੇ ਅਸਲੇ ਨੂੰ) ਕਦੇ ਨਹੀ ਸਮਝਦਾ (ਜਿਸ ਦੇ ਫਲ ਸਰੂਪ ਵਿਕਾਰਾਂ ਦੀ) ਗੰਦਗੀ ਵਿਚ ਗਲ-ਸੜ ਜਾਂਦਾ ਹੈ।੨।

**ਗੁਰਮੁਖਿ ਨਾਮਿ ਰਤੇ ਸੇ ਉਧਰੇ, ਗੁਰ ਕਾ ਸਬਦੁ ਵੀਚਾਰਿ॥ ਜੀਵਨ ਮੁਕਤਿ ਹਰਿਨਾਮੁ ਧਿਆਇਆ, ਹਰਿ ਰਾਖਿਆ ਉਰਿ ਧਾਰਿ॥ ਮਨੁ ਤਨੁ ਨਿਰਮਲੁ, ਨਿਰਮਲ ਮਤਿ ਊਤਮ, ਊਤਮ ਬਾਣੀ ਹੋਈ॥ ਏਕੋ ਪੁਰਖੁ ਏਕੁ ਪ੍ਰਭੁ ਜਾਤਾ, ਦੂਜਾ ਅਵਰੁ ਨ ਕੋਈ॥੩॥ ਆਪੇ ਕਰੇ ਕਰਾਏ ਪ੍ਰਭੁ ਆਪੇ, ਆਪੇ ਨਦਰਿ ਕਰੇਇ॥ ਮਨੁ**

ਤਨੁ ਰਾਤਾ ਗੁਰ ਕੀ ਬਾਣੀ, ਸੇਵਾ ਸੁਰਤਿ ਸਮੇਇ ॥ ਅੰਤਰਿ ਵਸਿਆ ਅਲਖ ਅਭੇਵਾ, ਗੁਰਮੁਖਿ ਹੋਇ ਲਖਾਇ ॥ ਨਾਨਕ, ਜਿਸੁ ਭਾਵੈ ਤਿਸੁ ਆਪੇ ਦੇਵੈ, ਭਾਵੈ ਤਿਵੈ ਚਲਾਇ ॥ ੪ ॥ ੫ ॥

**ਪਦ ਅਰਥ** : ਗੁਰਮੁਖਿ-ਗੁਰੂ ਅਨੁਸਾਰੀ ਮਨੁੱਖ। ਨਾਮਿ ਰਤੇ-ਨਾਮ ਵਿੱਚ ਰੰਗੇ ਹੋਏ। ਸੇ-ਓਹ। ਉਧਰੇ-ਤਰ ਗਏ। ਵੀਚਾਰਿ-ਵਿਚਾਰ ਕੇ। ਜੀਵਨ ਮੁਕਤਿ-ਜੀਉਂਦੇ ਜੀਅ ਮੁਕਤੀ। ਉਰਿ ਧਾਰਿ-ਹਿਰਦੇ ਵਿੱਚ ਟਿਕਾ ਕੇ। ਨਿਰਮਲੁ-ਪਵਿੱਤਰ। ਮਤਿ-ਬੁਧੀ, ਅਕਲ। ਊਤਮ-ਸ੍ਰੇਸ਼ਟ। ਬਾਣੀ-ਬੋਲ, ਬਾਣੀ। ਪੁਰਖੁ-(ਅਦੁੱਤੀ) ਪੁਰਖ ਵਾਹਿਗੁਰੂ। ਜਾਤਾ-ਜਾਣਿਆ ਹੈ। ਅਵਰੁ-ਹੋਰ।੩।

ਨਦਰਿ-ਮਿਹਰ ਦੀ ਦ੍ਰਿਸ਼ਟੀ। ਕਰੇਇ-ਕਰਦਾ ਹੈ। ਸਮੇਇ-ਸਮਾਈ ਰਹਿੰਦੀ ਹੈ। ਅਲਖ-ਲਖਤਾ ਤੋਂ ਰਹਿਤ ਪ੍ਰਭੂ। ਅਭੇਵ-ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ,ਪ੍ਰਭੂ। ਗੁਰਮੁਖਿ ਹੋਇ-ਗੁਰੂ ਅਨੁਸਾਰੀ ਬਣ ਜਾਵੇ। ਲਖਾਇ-ਜਣਾਅ ਦਿੰਦਾ ਹੈ। ਜਿਸੁ ਭਾਵੈ-ਜਿਹੜਾ ਉਸ ਪ੍ਰਭੂ ਨੂੰ ਚੰਗਾ ਲਗਦਾ ਹੈ। ਤਿਸੁ-ਉਸ। ਦੇਵੈ-(ਨਾਮ) ਬਖ਼ਸ਼ਦਾ ਹੈ। ਭਾਵੈ-ਚੰਗਾ ਲਗਦਾ ਹੈ। ਤਿਵੈ ਚਲਾਇ-ਉਸੇ ਤਰ੍ਹਾਂ (ਜੀਵ ਨੂੰ) ਟੋਰਦਾ ਹੈ।੪।

**ਅਰਥ** : ਗੁਰਮੁਖ (ਜੀਉੜੇ ਜੋ) ਨਾਮ ਵਿੱਚ ਰੰਗੇ ਹੋਏ ਸਨ, ਗੁਰੂ ਦਾ ਸ਼ਬਦ ਵੀਚਾਰ ਕੇ ਉਹ (ਸੰਸਾਰ ਸਾਗਰ ਤੋਂ) ਪਾਰ ਹੋ ਗਏ। (ਉਨ੍ਹਾਂ ਨੇ ਪਰਮਾਤਮਾ ਦਾ) ਨਾਮ ਸਿਮਰਿਆ (ਅਤੇ) ਪਰਮਾਤਮਾ ਨੂੰ (ਆਪਣੇ) ਹਿਰਦੇ ਵਿੱਚ ਟਿਕਾਅ ਕੇ ਰਖਿਆ। (ਉਨ੍ਹਾਂ ਦਾ) ਮਨ ਤੇ ਸਰੀਰ ਪਵਿੱਤਰ ਹੋ ਗਿਆ, ਮਤਿ ਉਚੀ, ਨਿਰਮਲ ਹੋ ਗਈ, (ਅਤੇ ਬੋਲ) ਬਾਣੀ ਬਹੁਤ ਚੰਗੀ ਹੋ ਗਈ। (ਉਨ੍ਹਾਂ ਨੇ) ਇਕ ਪੁਰਖ (ਸਰਬ-ਵਿਆਪਕ ਹਰੀ) ਨੂੰ ਹੀ ਇਕ ਪ੍ਰਭੂ ਜਾਣਿਆ, (ਉਸ ਤੁਲ) ਕੋਈ ਹੋਰ ਦੂਜਾ ਨਹੀਂ ਜਾਣਿਆ।੩।

ਪ੍ਰਭੂ ਆਪ ਹੀ (ਸਭ ਕੁਝ) ਕਰਦਾ ਹੈ (ਜੀਆਂ ਤੋਂ ਕਰਮ) ਕਰਾਉਂਦਾ ਹੈ, (ਅਤੇ) ਆਪੇ ਹੀ (ਜੀਆਂ ਉੱਤੇ ਆਪਣੀ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ। (ਜਿਸ ਦਾ) ਮਨ ਤੇ ਸਰੀਰ ਗੁਰੂ ਦੀ ਬਾਣੀ ਵਿੱਚ ਰੰਗਿਆ ਗਿਆ ਹੈ (ਉਸ ਦੀ) ਸੁਰਤਿ ਸੇਵਾ ਵਿੱਚ ਸਮਾਉਂਦੀ ਹੈ। ਲਖਤਾ ਤੇ ਭੇਦ ਤੋਂ ਰਹਿਤ ਪ੍ਰਭੂ (ਸਭ ਦੇ) ਅੰਦਰ ਵਸਿਆ ਹੋਇਆ ਹੈ (ਜੇ ਉਹ) ਗੁਰੂ ਅਨੁਸਾਰੀ ਬਣ ਜਾਵੇ ਤਾਂ (ਗੁਰੂ ਉਸ ਨੂੰ ਪ੍ਰਭੂ) ਜਣਾਅ (ਭਾਵ ਅਨੁਭਵ ਕਰਾ) ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜਾ ਜੀਵ ਪ੍ਰਭੂ ਨੂੰ ਚੰਗਾ ਲਗਦਾ ਹੈ, ਉਸ ਨੂੰ (ਉਹ ਆਪਣਾ ਨਾਮ) ਦਿੰਦਾ ਹੈ, (ਜਿਸ ਤਰ੍ਹਾਂ ਉਸ ਨੂੰ) ਭਾਉਂਦਾ ਹੈ, ਉਸੇ ਤਰ੍ਹਾਂ ਹੀ (ਜੀਵ ਨੂੰ) ਮਾਰਗ ਤੇ ਚਲਾਉਂਦਾ ਹੈ।੪।੫।

## ਸਾਰੰਸ਼ ਅਤੇ ਸਿਧਾਂਤ

ਜੇ ਪਿਛੇ ਹੋਏ ਵੱਡੇ ਵੱਡੇ ਦੇਵਤਿਆਂ ਤੇ ਰਿਸ਼ੀਆਂ ਮੁਨੀਆਂ ਨੂੰ ਵੇਖੀਏ ਤਾਂ ਸਾਰਿਆਂ ਦਾ ਗੁਰੂ-ਸ਼ਬਦ ਰਾਹੀਂ ਹੀ ਨਿਸਤਾਰਾ ਹੋਇਆ ਹੈ। ਗੁਰੂ ਰਾਹੀਂ ਜਿਨ੍ਹਾਂ ਨੂੰ ਸ਼ਬਦ ਦੀ ਦਾਤਿ ਪ੍ਰਾਪਤ ਹੋਈ ਹੈ, ਉਨ੍ਹਾਂ ਨੇ ਅਮਲੀ ਤੌਰ ਤੇ ਨਾਮ ਨੂੰ ਮਨ ਵਿੱਚ ਵਸਾਇਆ ਹੈ। ਇਸ ਲਈ ਗੁਰੂ ਅਮਰਦਾਸ ਜੀ ਮਨ ਨੂੰ ਚੇਤੰਨ ਕਰਦੇ ਹਨ :-

ਮਨ ਮੇਰੇ ! ਖਿਨੁ ਖਿਨੁ ਨਾਮੁ ਸਮ੍ਾਲਿ ॥

ਖਿਨੁ ਖਿਨੁ ਨਾਮ ਸੰਭਾਲਣਾ, ਯਾਦ ਕਰਨਾ ਹੀ ਮਨੁੱਖਾ ਜਨਮ ਦੀ ਕਮਾਈ ਹੈ। ਜਿਨ੍ਹਾਂ ਨੇ ਇਹ ਕਮਾਈ ਨਹੀਂ ਕੀਤੀ, ਗਵਾ ਦਿੱਤੀ ਹੈ, ਉਹ ਪਾਖੰਡੀ ਹਨ, ਓਹ ਮਨ ਕਰਕੇ ਜ਼ਹਿਰ ਰੂਪ ਮਾਇਆ ਵਿੱਚ ਹੀ ਲਗੇ ਰਹਿੰਦੇ ਹਨ। ਉਨ੍ਹਾਂ ਦੇ ਮਨ ਸਦਾ ਅਪਵਿੱਤਰ ਹੀ ਰਹਿੰਦੇ ਹਨ।

ਜਿਨ੍ਹਾਂ ਨੇ ਗੁਰੂ ਦੇ ਸ਼ਬਦ ਨੂੰ ਵੀਚਾਰਿਆ ਹੈ ਉਹ ਨਾਮ ਵਿੱਚ ਰੰਗੇ ਗਏ ਹਨ। ਗੁਰੂ ਦੀ ਬਾਣੀ ਦਾ ਹਿਰਦੇ ਵਿੱਚ ਵਸਣਾ ਵੱਡੀ ਪ੍ਰਾਪਤੀ ਹੈ। ਕਿਉਂਕਿ ਇਸ ਬਾਣੀ ਨਾਲ ਮਨ ਤਨ ਨਿਹਾਲ ਹੋ ਜਾਂਦਾ ਹੈ, ਬੋਲ ਬਾਣੀ ਵੀ ਸ੍ਰੇਸ਼ਟ ਹੋ ਜਾਂਦੀ ਹੈ।

ਸ਼ਬਦ ਦਾ ਸਿਧਾਂਤ ਇਹ ਹੈ ਕਿ ਜੀਵਨ-ਮੁਕਤੀ ਦਾ ਮਾਰਗ ਹਰੀ ਦਾ ਨਾਮ-ਸਿਮਰਨ ਹੈ:-

ਜੀਵਨ ਮੁਕਤਿ ਹਰਿਨਾਮੁ ਧਿਆਇਆ, ਹਰਿ ਰਾਖਿਆ ਉਰਿ ਧਾਰਿ ॥

**ਮਲਾਰ ਮਹਲਾ ੩ ਦੁਤੁਕੇ ॥ ਸਤਿਗੁਰ ਤੇ ਪਾਵੈ, ਘਰੁ ਦਰੁ ਮਹਲੁ ਸੁ ਥਾਨੁ॥ ਗੁਰ ਸਬਦੀ, ਚੂਕੈ ਅਭਿਮਾਨੁ॥੧॥ ਜਿਨ ਕਉ ਲਿਲਾਟਿ ਲਿਖਿਆ ਧੁਰਿ ਨਾਮ॥ ਅਨਦਿਨੁ ਨਾਮੁ ਸਦਾ ਸਦਾ ਧਿਆਵਹਿ, ਸਾਚੀ ਦਰਗਹ ਪਾਵਹਿ ਮਾਨੁ॥੧॥ਰਹਾਉ॥ ਮਨ ਕੀ ਬਿਧਿ, ਸਤਿਗੁਰ ਤੇ ਜਾਣੈ ਅਨਦਿਨੁ ਲਾਗੈ ਸਦ ਹਰਿ ਸਿਉ ਧਿਆਨੁ॥ ਗੁਰ ਸਬਦਿ ਰਤੇ, ਸਦਾ ਬੈਰਾਗੀ, ਹਰਿ ਸਾਚੀ ਦਰਗਹ ਪਾਵਹਿ ਮਾਨੁ॥੨॥ ਇਹੁ ਮਨੁ ਖੇਲੈ ਹੁਕਮ ਕਾ ਬਾਧਾ, ਇਕ ਖਿਨ ਮਹਿ ਦਹਦਿਸ ਫਿਰਿ ਆਵੈ॥ ਜਾਂ ਆਪੇ ਨਦਰਿ ਕਰੇ ਹਰਿਪ੍ਰਭੁ ਸਾਚਾ, ਤਾਂ ਇਹੁ ਮਨੁ ਗੁਰਮੁਖਿ ਤਤਕਾਲ ਵਸਿ ਆਵੈ॥੩॥ ਇਸੁ ਮਨ ਕੀ ਬਿਧਿ ਮਨ ਹੂ ਜਾਣੈ, ਬੂਝੈ ਸਬਦਿ ਵੀਚਾਰਿ॥ ਨਾਨਕ, ਨਾਮੁ ਧਿਆਇ ਸਦਾ ਤੂ, ਭਵ ਸਾਗਰੁ ਜਿਤੁ ਪਾਵਹਿ ਪਾਰਿ॥੪॥੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਹਿਂ, ਸਿਉਂ, ਹੂੰ, ਪਾਵਹਿਂ, ਮਹਿਂ।

**ਪਦ ਅਰਥ:** ਤੇ-ਤੋਂ, ਪਾਸੋਂ। ਘਰੁ ਦਰੁ ਮਹਲੁ-(ਪਰਮਾਤਮਾ ਦਾ ਉਹ) ਘਰ, ਉਹ ਦਰ ਤੇ ਮਹਲ। ਸੁ ਥਾਨੁ-ਉਹ ਥਾਂ। ਗੁਰਸਬਦੀ-ਗੁਰੂ ਦੇ ਸ਼ਬਦ ਰਾਹੀ। ਚੂਕੈ ਅਭਿਮਾਨੁ-ਹੰਕਾਰ ਦੂਰ ਹੋ ਜਾਂਦਾ ਹੈ।੧।

ਲਿਲਾਟਿ-ਮੱਥੇ ਉਤੇ। ਧੁਰਿ-ਧੁਰ (ਦਰਗਾਹ) ਤੋਂ। ਧਿਆਵਹਿ-ਧਿਆਉਂਦੇ ਹਨ। ਸਾਚੀ ਦਰਗਹ-ਸਦਾ ਥਿਰ ਰਹਿਣ ਵਾਲੀ ਰਬੀ ਦਰਗਾਹ ਵਿਚ। ਪਾਵਹਿ ਮਾਨੁ-ਆਦਰ ਪਾਉਂਦੇ ਹਨ।੧।ਰਹਾਉ।

ਮਨ ਕੀ ਬਿਧਿ-ਮਨ (ਨੂੰ ਵਸ ਵਿਚ ਕਰਨ ਦੀ) ਬਿਧੀ, ਤਰੀਕਾ। ਜਾਣੈ-ਜਾਣਦਾ, ਸਮਝਦਾ ਹੈ। ਸਦ-ਸਦਾ, ਹਮੇਸ਼ਾਂ। ਹਰਿ ਸਿਉ-ਹਰੀ ਨਾਲ। ਗੁਰ ਸਬਦਿ ਰਤੇ-ਗੁਰੂ ਦੇ ਸ਼ਬਦ ਵਿਚ ਰੰਗੇ ਗਏ ਹਨ। ਬੈਰਾਗੀ-ਵੈਰਾਗਵਾਨ।੨।

ਖੇਲੈ-ਖੇਡਦਾ ਹੈ। ਬਾਧਾ-ਬੱਧਾ ਹੋਇਆ। ਦਹਦਿਸਿ-ਦਸੀ ਪਾਸੀ। ਫਿਰਿ ਆਵੈ-ਫਿਰ ਘੁੰਮ ਕੇ ਆ ਜਾਂਦਾ ਹੈ। ਜਾਂ-ਜਦੋਂ। ਗੁਰਮੁਖਿ-ਗੁਰੂ ਦੇ ਰਾਹੀ। ਤਤਕਾਲ-ਫ਼ੌਰਨ, ਉਸੇ ਵੇਲੇ। ਵਸਿ ਆਵੈ-ਵਸ ਵਿਚ ਆ ਜਾਂਦਾ, ਕਬੂਲ ਪੈ ਜਾਂਦਾ ਹੈ।੩।

ਬਿਧਿ-ਤਰੀਕਾ। ਮਨ ਹੂ-ਮਨ ਤੋਂ ਹੀ। ਬੂਝੈ ਸਬਦਿ ਵੀਚਾਰਿ-ਗੁਰੂ ਦੇ ਸ਼ਬਦ ਵੀਚਾਰ ਦੁਆਰਾ ਅਨੁਭਵ ਕਰਦਾ ਹੈ। ਭਵ ਸਾਗਰੁ-ਸੰਸਾਰ ਸਮੁੰਦਰ। ਜਿਤੁ-ਜਿਸ ਨਾਮ ਦੀ ਰਾਹੀ। ਪਾਵਹਿ ਪਾਰਿ-ਪਾਰ ਉਤਰ ਜਾਵੇ।੪।

**ਅਰਥ:** (ਹੇ ਭਾਈ! ਇਹ ਜੀਵ) ਸਤਿਗੁਰੂ ਪਾਸੋਂ ਹੀ (ਪ੍ਰਭੂ ਦਾ) ਘਰੁ, ਦਰੁ, ਮਹਲੁ (ਅਤੇ) ਉਹ ਥਾਂ (ਭਾਵ ਸਰੂਪ) ਪ੍ਰਾਪਤ ਕਰਦਾ ਹੈ। ਗੁਰੂ ਦੇ ਸ਼ਬਦ ਰਾਹੀ ਹੀ (ਜੀਵ ਦੇ ਅੰਦਰੋਂ) ਹੰਕਾਰ ਦੂਰ ਹੁੰਦਾ ਹੈ।੧।

(ਹੇ ਭਾਈ!) ਜਿਨ੍ਹਾਂ (ਮਨੁੱਖਾਂ ਦੇ) ਮਥੇ ਉਤੇ ਧੁਰ (ਦਰਗਾਹ) ਤੋਂ ਨਾਮ ਰੂਪ (ਲੇਖ) ਲਿਖਿਆ ਹੋਇਆ ਹੈ, ਓਹ (ਮਨੁੱਖ) ਰਾਤ ਦਿਨ, ਸਦਾ ਸਦਾ (ਭਾਵ ਹਰ ਵੇਲੇ) ਨਾਮ ਨੂੰ ਧਿਆਉਂਦੇ ਹਨ। (ਜਿਹੜਾ ਮਨੁੱਖ) ਮਨ

ਦੇ (ਵਸੀਕਾਰ ਕਰਨ ਦੀ) ਬਿਧੀ ਸਤਿਗੁਰੂ ਤੋਂ ਸਮਝਦਾ ਹੈ (ਉਸ ਦਾ) ਰਾਤ ਦਿਨ ਸਦਾ ਹੀ ਹਰੀ ਦੇ (ਚਰਨਾਂ) ਨਾਲ ਧਿਆਨ ਲਗਦਾ (ਭਾਵ ਜੁੜਦਾ) ਹੈ। (ਜਿਹੜੇ ਮਨੁੱਖ) ਗੁਰੂ ਦੇ ਸ਼ਬਦ ਵਿਚ ਰੰਗੇ ਰਹਿੰਦੇ ਹਨ (ਓਹ ਸੰਸਾਰ ਵਲੋਂ) ਸਦਾ ਵੈਰਾਗਵਾਨ ਰਹਿੰਦੇ ਹਨ (ਅਤੇ ਪ੍ਰਭੂ ਦੀ) ਸੱਚੀ ਦਰਗਾਹ ਵਿਚ ਇਜ਼ਤ ਪਾਉਂਦੇ ਹਨ।੧।ਰਹਾਉ।

(ਹੇ ਭਾਈ!) ਇਹ ਮਨ (ਵਾਹਿਗੁਰੂ ਜੀ ਦੇ) ਹੁਕਮ ਦਾ ਬੱਧਾ ਹੋਇਆ (ਜੀਵਨ ਦੀ) ਖੇਡ ਖੇਡਦਾ ਹੈ, ਇਕ ਖਿਨ ਵਿਚ ਦਸੀ ਪਾਸੀ ਫਿਰ ਫਿਰ ਕੇ (ਫਿਰ ਸਰੀਰ ਵਿਚ) ਆ ਵੜਦਾ ਹੈ। ਜਦੋਂ ਸਚਾ ਹਰੀ ਪ੍ਰਭੂ ਆਪ ਮਿਹਰ ਦੀ ਦ੍ਰਿਸ਼ਟੀ ਕਰੇ ਤਾਂ ਇਹ (ਚੰਚਲ) ਮਨ ਗੁਰੂ ਦੇ ਰਾਹੀਂ ਤੁਰਤ ਹੀ ਵਸ ਵਿਚ ਆ ਜਾਂਦਾ ਹੈ।੨।

(ਹੇ ਭਾਈ! ਓਦੋਂ) ਇਸ (ਚੰਚਲ) ਮਨ ਦੀ ਹਾਲਤ ਮਨ ਤੋਂ ਹੀ ਜਾਣੀ ਜਾਂਦੀ ਹੈ (ਜਦੋਂ ਇਹ ਗੁਰੂ ਦੇ) ਸ਼ਬਦ ਦੁਆਰਾ ਵੀਚਾਰ ਕੇ (ਆਪਣੀ ਅਸਲੀਅਤ ਨੂੰ) ਬੁਝ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਤੂੰ ਸਦਾ (ਪਰਮਾਤਮਾ ਦੇ) ਨਾਮ ਨੂੰ ਸਿਮਰ ਜਿਸ (ਨਾਮ ਦੀ) ਬਰਕਤ ਨਾਲ ਤੂੰ ਸੰਸਾਰ ਸਾਗਰ ਤੋਂ) ਪਾਰ ਲੰਘ ਜਾਵੇਂ।੪।੬।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੇ ਉਸ ਘਰ ਦਾ, ਉਸ ਦੇ ਦਰ ਦਾ ਅਤੇ ਉਸ ਮਾਲਕ ਦੇ ਸਰੂਪ ਦੀ ਜਾਣਕਾਰੀ ਸਤਿਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ। ਉਸ ਦੀ ਹਜ਼ੂਰੀ ਨੂੰ ਅਨੁਭਵ ਕਰਨ ਦਾ ਵਸੀਲਾ ਕੇਵਲ ਗੁਰੂ ਦਾ ਸ਼ਬਦ ਹੈ:-

**ਗੁਰ ਕੈ ਸਬਦਿ ਬਨਾਵਹੁ ਇਹ ਮਨੁ॥ ਗੁਰ ਕਾ ਦਰਸਨੁ ਸੰਚਹੁ ਹਰਿ ਧਨੁ॥੧॥**
**ਊਤਮ ਮਤਿ ਮੇਰੈ ਰਿਦੈ ਤੂੰ ਆਉ॥ ਧਿਆਵਉ ਗਾਵਉ ਗੁਣ ਗੋਵਿੰਦਾ,**
**ਅਤਿ ਪ੍ਰੀਤਮੁ ਮੋਹਿ ਲਾਗੈ ਨਾਉ॥** [ਪੰ. ੩੭੭

ਗੁਰੂ ਦਾ ਸ਼ਬਦ ਵੀਚਾਰਿਆਂ, ਉਸ ਤੇ ਅਮਲ ਕੀਤਿਆਂ ਹੀ ਮਨ ਨੂੰ ਵਸ ਕਰਨ ਦੀ ਜਾਚ ਆਉਂਦੀ ਹੈ। ਮਨ ਦਾ ਸੰਸਾਰਕ ਪਦਾਰਥਾਂ ਦੇ ਫੁਰਨਿਆਂ, ਸੰਕਲਪਾਂ ਵਿਕਲਪਾਂ ਤੋਂ ਰਹਿਤ ਹੋ ਕੇ ਵੈਰਾਗੀ ਬਣਨਾ ਹੀ ਪ੍ਰਭੂ ਦੇ ਮਿਲਾਪ-ਮਾਰਗ ਵਲ ਵਧਣਾ ਹੈ ਪਰ ਇਹ ਸਭ ਬਿਧਿ ਓਦੋਂ ਬਣਦੀ ਹੈ ਜਦੋਂ ਗੁਰੂ ਦੀ ਕਿਰਪਾ ਹੁੰਦੀ ਹੈ।

**ਮਲਾਰ ਮਹਲਾ ੩ ॥ ਜੀਉ ਪਿੰਡੁ ਪ੍ਰਾਣ ਸਭਿ ਤਿਸ ਕੇ, ਘਟਿ ਘਟਿ ਰਹਿਆ ਸਮਾਈ॥ ਏਕਸੁ ਬਿਨੁ ਮੈ ਅਵਰੁ ਨ ਜਾਣਾ, ਸਤਿਗੁਰਿ ਦੀਆ ਬੁਝਾਈ॥੧॥ ਮਨ ਮੇਰੇ, ਨਾਮਿ ਰਹਉ ਲਿਵ ਲਾਈ॥ ਅਦਿਸਟੁ ਅਗੋਚਰੁ ਅਪਰੰਪਰੁ ਕਰਤਾ, ਗੁਰ ਕੈ ਸਬਦਿ ਹਰਿ ਧਿਆਈ॥੧॥ਰਹਾਉ॥ ਮਨੁ ਤਨੁ ਭੀਜੈ ਏਕ ਲਿਵ ਲਾਗੈ, ਸਹਜੇ ਰਹੇ ਸਮਾਈ॥ ਗੁਰ ਪਰਸਾਦੀ ਭ੍ਰਮੁ ਭਉ ਭਾਗੈ, ਏਕ ਨਾਮਿ ਲਿਵਲਾਈ॥੨॥ ਗੁਰ ਬਚਨੀ ਸਚੁ ਕਾਰ ਕਮਾਵੈ, ਗਤਿ ਮਤਿ ਤਬ ਹੀ ਪਾਈ॥ ਕੋਟਿ ਮਧੇ ਕਿਸਹਿ ਬੁਝਾਏ, ਤਿਨਿ ਰਾਮਨਾਮਿ ਲਿਵ ਲਾਈ॥੩॥ ਜਹ ਜਹ**

**ਦੇਖਾ ਤਹ ਏਕੋ ਸੋਈ, ਇਹ ਗੁਰਮਤਿ ਬੁਧਿ ਪਾਈ॥ ਮਨੁ ਤਨੁ ਪ੍ਰਾਨ ਧਰੰੀ ਤਿਸੁ ਆਗੈ, ਨਾਨਕ ਆਪੁ ਗਵਾਈ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਰਹਉਂ,ਦੇਖਾਂ,

**ਪਦ ਅਰਥ:** ਜੀਉ-ਜਿੰਦ। ਪਿੰਡੁ-ਸਰੀਰ। ਪ੍ਰਾਣ-ਸੁਆਸ। ਤਿਸ ਕੇ-ਉਸ (ਪਰਮਾਤਮਾ) ਦੇ। ਘਟਿ ਘਟਿ-ਹਰੇਕ ਸਰੀਰ ਵਿਚ। ਸਮਾਈ-ਸਮਾਅ ਰਿਹਾ ਹੈ। ਸਤਿਗੁਰਿ-ਸਤਿਗੁਰ ਨੇ। ਦੀਆ ਬੁਝਾਈ-ਸਮਝਾ ਦਿਤਾ ਹੈ।੧।

ਨਾਮਿ-ਨਾਮ ਵਿਚ। ਰਹਉ ਲਿਵ ਲਾਈ-ਮੈਂ ਸੁਰਤਿ ਜੋੜੀ ਰਖਦਾ ਹਾਂ। ਅਦਿਸਟੁ-ਵੇਖਣ ਤੋਂ ਪਰੇ। ਅਗੋਚਰੁ-ਜੋ ਮਨ ਤੇ ਗਿਆਨ ਇੰਦ੍ਰਿਆਂ ਦੀ ਤ੍ਰਿਸ਼ਨਾ ਤੋਂ ਪਰੇ ਹੈ। ਅਪਰੰਪਰੁ-ਪਰੇ ਤੋਂ ਪਰੇ। ਕਰਤਾ-ਕਰਤਾਰ। ਧਿਆਈ-ਮੈਂ ਧਿਆਉਂਦਾ ਹਾਂ।੧।ਰਹਾਉ।

ਭੀਜੈ-ਭਿੱਜ ਜਾਂਦਾ, ਭਾਵ ਰਸ-ਲੀਨ ਹੋ ਜਾਂਦਾ ਹੈ। ਸਹਜੇ-ਸਹਿਜ (ਅਵਸਥਾ) ਵਿਚ। ਗੁਰ ਪਰਸਾਦੀ-ਗੁਰੂ ਦੀ ਕਿਰਪਾ ਨਾਲ। ਭ੍ਰਮੁ-ਭਟਕਣਾ। ਭਉ-ਡਰ। ਭਾਗੈ-ਦੂਰ ਹੋ ਜਾਂਦਾ ਹੈ।੨।

ਗੁਰਬਚਨੀ-ਗੁਰੂ ਦੇ ਬਚਨਾ ਅਨੁਸਾਰ। ਸਚੁ ਕਾਰ-ਸਚ ਰੂਪ (ਸਿਮਰਨ ਦੀ) ਕਾਰ। ਗਤਿ ਮਤਿ-ਮੁਕਤੀ ਵਾਲੀ ਸਮਝ। ਕੋਟਿ ਮਧੇ ਕਿਸੈ-ਕ੍ਰੋੜਾਂ ਵਿਚੋਂ ਕਿਸੇ ਨੂੰ।੩।

ਜਹ ਜਹ ਦੇਖਾ-ਜਿਥੇ ਜਿਥੇ ਮੈਂ ਵੇਖਦਾ ਹਾਂ। ਤਹ-ਉਥੇ। ਇਹ ਗੁਰਮਤਿ ਬੁਧਿ ਪਾਈ-ਇਹ ਬੁਧੀ ਗੁਰੂ ਦੇ ਉਪਦੇਸ਼ ਦੁਆਰਾ ਪਾਈਦੀ ਹੈ। ਧਰੀ-ਮੈਂ ਧਰਦਾ ਹਾਂ। ਆਪੁ-ਆਪਾ-ਭਾਵ।੪।

**ਅਰਥ:** (ਹੇ ਭਾਈ!) ਮੈਨੂੰ ਸਤਿਗੁਰੂ ਨੇ ਇਹ ਸੋਝੀ ਬਖਸ਼ ਦਿਤੀ ਹੈ ਕਿ ਜਿੰਦ, ਸਰੀਰ, ਸੁਆਸ ਸਾਰੇ ਉਸ (ਵਾਹਿਗੁਰੂ ਜੀ ਦੇ) ਬਣਾਏ ਹੋਏ ਹਨ (ਅਤੇ ਆਪ ਹੀ) ਹਰੇਕ ਸਰੀਰ ਵਿਚ ਸਮਾਅ ਰਹਿਆ ਹੈ। ਮੈਂ ਇਕ (ਪਰਮਾਤਮਾ ਤੋਂ) ਬਿਨਾ ਹੋਰ (ਕਿਸੇ ਨੂੰ) ਨਹੀ ਜਾਣਦਾ।੧।

ਹੇ ਮੇਰੇ ਮਨ! (ਤੂੰ ਪਰਮੇਸ਼ਰ ਦੇ) ਨਾਮ ਵਿਚ ਹੀ ਲਿਵ ਲਾਈ ਰਖ (ਭਾਵ ਜੁੜਿਆ ਰਹੁ)। (ਜਿਹੜਾ ਪਰਮੇਸ਼ਰ) ਇਹਨਾਂ ਅੱਖਾਂ ਨਾਲ ਵੇਖਣ ਤੋਂ ਪਰੇ ਹੈ, (ਜਿਹੜਾ) ਮਨ ਤੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਉਹ) ਕਰਤਾ (ਪੁਰਖ) ਪਰੇ ਤੋਂ ਪਰੇ ਭਾਵ ਬੇਅੰਤ ਹੈ,ਉਸ ਹਰੀ ਨੂੰ ਗੁਰੂ ਦੇ ਸ਼ਬਦ ਦੁਆਰਾ ਧਿਆਈਦਾ ਹੈ।੧।ਰਹਾਉ।

(ਹੇ ਭਾਈ! ਜਿਸ ਮਨੁੱਖ ਦੀ) ਬ੍ਰਿਤੀ ਇਕ (ਪਰਮੇਸ਼ਰ ਵਿਚ) ਲਗਦੀ ਹੈ, (ਉਹ) ਸਹਜ ਦੀ (ਅਵਸਥਾ ਵਿਚ) ਲੀਨ ਹੋਇਆ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ ਜਿਸ ਦਾ ਸੰਸਾ ਤੇ (ਦੁਨਿਆਵੀ) ਡਰ ਨਾਸ਼ ਹੋ ਜਾਂਦਾ ਹੈ (ਉਹ) ਇਕ (ਪਰਮੇਸ਼ਰ ਦੇ) ਨਾਮ ਵਿਚ ਸੁਰਤੀ ਜੋੜੀ ਰਖਦਾ ਹੈ।੨।

(ਹੇ ਭਾਈ! ਜਦੋਂ ਮਨੁਖ) ਗੁਰੂ ਦੇ (ਅੰਮ੍ਰਿਤ) ਬਚਨਾਂ ਦੁਆਰਾ ਸਚ ਰੂਪ (ਨਾਮ ਦੀ) ਕਾਰ (ਕਮਾਈ) ਕਰਦਾ ਹੈ ਤਦੋਂ ਉਹ ਮੁਕਤੀ ਵਾਲੀ ਮਤਿ ਪ੍ਰਾਪਤ ਕਰ ਲੈਂਦਾ ਹੈ। ਕ੍ਰੋੜਾਂ ਵਿਚੋਂ ਜਿਸ ਕਿਸੇ ਵਿਰਲੇ (ਮਨੁੱਖ ਨੂੰ ਗੁਰੂ ਇਹ ਮਤਿ) ਸਮਝਾਉਂਦਾ ਹੈ ਉਸ ਨੇ ਹੀ (ਵਾਹਿਗੁਰੂ ਦੇ ਨਾਮ ਵਿਚ (ਆਪਣੀ) ਬ੍ਰਿਤੀ ਜੋੜੀ ਹੈ।੩।

(ਹੇ ਭਾਈ!) ਮੈਂ ਜਿਥੇ ਜਿਥੇ ਵੇਖਦਾ ਹਾਂ ਉਥੇ ਉਥੇ ਉਹ ਇਕ (ਪਰਮਾਤਮਾ ਹੀ ਵਸਦਾ) ਹੈ ਇਹ ਬੁਧੀ ਮੈਂ ਗੁਰੂ ਦੀ ਸਿਖਿਆ ਦੁਆਰਾ ਪ੍ਰਾਪਤ ਕੀਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਆਪਾ-ਭਾਵ

ਤਿਆਗ ਕੇ ਉਸ ਗੁਰੂ ਅਗੇ (ਮੈਂ ਆਪਣੇ) ਪ੍ਰਾਣ (ਭੇਟਾ ਵਜੋਂ) ਅਰਪਨ ਕਰਦਾ ਹਾਂ (ਜਿਸ ਨੇ ਮੈਨੂੰ ਇਹ ਸੋਝੀ ਬਖਸ਼ੀ ਹੈ) ।੪।੭।

## ਸਾਰੰਸ਼ ਅਤੇ ਸਿਧਾਂਤ

ਜਿਥੇ ਹੰਗਤਾ ਹੈ ਉਥੇ ਇਹ ਸਮਝ ਨਹੀ ਆਉਂਦੀ ਕਿ ਜਿੰਦ, ਸਰੀਰ ਤੇ ਪ੍ਰਾਣ ਸਭ ਪਰਮੇਸ਼ਰ ਦੇ ਦਿਤੇ ਹੋਏ ਹਨ। ਇਸ ਭਰਮ ਨੂੰ ਦੂਰ ਕਰਨ ਦਾ ਇਕੋ ਇਕ ਵਸੀਲਾ ਹੈ- ਗੁਰੂ ਦਾ ਸ਼ਬਦ। ਗੁਰੂ ਦੇ ਸ਼ਬਦ ਰਾਹੀ ਜਦੋਂ ਭਰਮ ਤੇ ਭਉ ਦੂਰ ਹੋ ਜਾਂਦੇ ਹਨ ਮਤ ਨਿਰਮਲ ਹੋ ਜਾਂਦੀ ਹੈ, ਫਿਰ ਹਰ ਥਾਂ ਹਰੀ ਦੀ ਵਿਆਪਕਤਾ ਦੇ ਦਰਸ਼ਨ ਹੁੰਦੇ ਹਨ। ਆਪਾ-ਭਾਵ ਤਿਆਗਣ ਮਗਰੋਂ ਹੀ ਮਨੁੱਖ ਨਾਮ ਵਾਲੀ ਸਚੀ ਕਾਰ ਕਰਦਾ ਹੈ। ਇਸ ਤਰ੍ਹਾਂ ਅਦਿਸ, ਅਗੋਚਰ, ਤੇ ਬੇਅੰਤ ਹਰੀ ਦੀ ਹਸਤੀ ਵਿਚ ਲੀਨ ਹੁੰਦਾ ਹੈ।

ਸਿਧਾਂਤ ਇਹ ਹੈ ਕਿ ਗੁਰੂ ਦੁਆਰਾ ਹੀ ਹਰੀ ਵਿਚ ਲੀਨ ਹੋਇਆ ਜਾ ਸਕਦਾ ਹੈ, ਹੋਰ ਕੋਈ ਉਕਤੀ ਜੁਕਤੀ ਇਸ ਮਾਰਗ ਵਿਚ ਸਹਾਈ ਨਹੀ ਹੁੰਦੀ।

**ਮਲਾਰ ਮਹਲਾ ੩॥ ਮੇਰਾ ਪ੍ਰਭੁ ਸਾਚਾ ਦੂਖ ਨਿਵਾਰਣੁ, ਸਬਦੇ ਪਾਇਆ ਜਾਈ॥ ਭਗਤੀ ਰਾਤੇ ਸਦ ਬੈਰਾਗੀ, ਦਰਿ ਸਾਚੈ ਪਤਿ ਪਾਈ॥੧॥ ਮਨ ਰੇ, ਮਨ ਸਿਉ ਰਹਉ ਸਮਾਈ॥ ਗੁਰਮੁਖਿ ਰਾਮਨਾਮਿ ਮਨੁ ਭੀਜੈ, ਹਰਿ ਸੇਤੀ ਲਿਵ ਲਾਈ॥੧॥ਰਹਾਉ॥ ਮੇਰਾ ਪ੍ਰਭੁ ਅਤਿ ਅਗਮ ਅਗੋਚਰੁ, ਗੁਰਮਤਿ ਦੇਇ ਬੁਝਾਈ॥ ਸਚੁ ਸੰਜਮੁ ਕਰਣੀ ਹਰਿ ਕੀਰਤਿ, ਹਰਿ ਸੇਤੀ ਲਿਵ ਲਾਈ॥੨॥ ਆਪੇ ਸਬਦੁ, ਸਚੁ ਸਾਖੀ ਆਪੇ, ਜਿਨ ਜੋਤੀ ਜੋਤਿ ਮਿਲਾਈ॥ ਦੇਹੀ ਕਾਚੀ ਪਉਣੁ ਵਜਾਏ, ਗੁਰਮੁਖਿ ਅੰਮ੍ਰਿਤੁ ਪਾਈ॥੩॥ ਆਪੇ ਸਾਜੇ ਸਭ ਕਾਰੈ ਲਾਏ, ਸੋ ਸਚੁ ਰਹਿਆ ਸਮਾਈ॥ ਨਾਨਕ, ਨਾਮ ਬਿਨਾ ਕੋਈ ਕਿਛੁ ਨਾਹੀ, ਨਾਮੇ ਦੇਇ ਵਡਾਈ॥੪॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ। **ਬਿੰਦੀ ਰਹਿਤ:** ਰਹਉ।

**ਪਦ ਅਰਥ:** ਦੂਖ ਨਿਵਾਰਣੁ-ਦੁਖਾਂ ਨੂੰ ਦੂਰ ਕਰਨ ਵਾਲਾ। ਸਬਦੇ-(ਗੁਰੂ ਦੇ) ਸ਼ਬਦ ਦੀ ਰਾਹੀ। ਪਾਇਆ ਜਾਈ-ਪਾਇਆ ਜਾ ਸਕਦਾ ਹੈ। ਭਗਤੀ ਰਾਤੇ-(ਜੋ) ਭਗਤੀ ਵਿਚ ਰੰਗੇ ਹੋਏ ਹਨ। ਬੈਰਾਗੀ-ਮਾਇਆ ਤੋਂ ਨਿਰਲੇਪ, ਵੈਰਾਗਵਾਨ। ਦਰਿ ਸਾਚੈ-ਸਚੇ (ਪ੍ਰਭੂ) ਦੇ ਦਰ ਉਤੇ। ਪਤਿ-ਇਜ਼ਤ।੧।

ਮਨ ਰੇ-ਹੇ ਮਨ!। ਮਨ ਸਿਉ-ਜੋਤਿ ਸਰੂਪ (ਹਰੀ) ਨਾਲ। ਰਹਉ ਸਮਾਈ-ਸਮਾਇਆ ਰਹੁ, ਲੀਨ ਹੋਇਆ ਰਹੁ। ਗੁਰਮੁਖਿ-ਗੁਰੂ ਦੁਆਰਾ। ਨਾਮਿ-ਨਾਮ ਵਿਚ। ਭੀਜੈ-ਭਿਜਦਾ ਹੈ। ਸੇਤੀ-ਨਾਲ।੧।ਰਹਾਉ।

ਅਤਿ-ਬਹੁਤ। ਅਗਮ-ਅਪਹੁੰਚ। ਅਗੋਚਰੁ-ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਗੁਰਮਤਿ-ਗੁਰੂ ਦੀ ਸਿਖਿਆ। ਦੇਇ ਬੁਝਾਈ-(ਇਹ ਗਲ) ਸਮਝਾ ਦਿਤੀ ਹੈ। ਸੰਜਮੁ-ਜੀਵਨ ਜੁਗਤੀ। ਕਰਣੀ-ਜੀਵਨ ਕ੍ਰਿਆ। ਹਰਿ ਕੀਰਤਿ-ਹਰੀ ਦੀ ਕੀਰਤੀ (ਸਿਫਤਿ ਸਾਲਾਹ)। ਹਰਿ ਸੇਤੀ-ਹਰੀ ਨਾਲ।੨।

ਸਚੁ-ਸਦਾ ਥਿਰ ਰਹਿਣ ਵਾਲਾ ਪਰਮੇਸ੍ਰ। ਸਾਖੀ-ਸਿਖਿਆ। ਜਿਨ-ਜਿਨ੍ਹਾਂ ਨੇ। ਜੋਤੀ ਜੋਤਿ ਮਿਲਾਈ-ਆਪਣੀ ਜੋਤਿ (ਪ੍ਰਭੂ ਦੀ) ਜੋਤਿ ਵਿਚ ਮਿਲਾਈ ਹੈ (ਭਾਵ ਸੁਰਤਿ ਪ੍ਰਭੂ ਨਾਲ ਇਕ ਮਿਕ ਕੀਤੀ ਹੈ)। ਦੇਹੀ-ਕਾਇਆ। ਕਾਚੀ-ਕਚੀ, ਨਾਸ਼ਵੰਤ। ਪਉਣ-ਹਵਾ ਭਾਵ ਸੁਆਸ। ਵਜਾਏ-ਵਜਾ ਰਿਹਾ, ਚਲਾ ਰਿਹਾ ਹੈ। ਗੁਰਮੁਖਿ-ਗੁਰੂ ਦੁਆਰਾ। ਅੰਮ੍ਰਿਤੁ-ਅਮਰ ਜੀਵਨ ਦੇਣ ਵਾਲਾ ਨਾਮ ਜਲ।੩।

ਸਾਜੇ-ਬਣਾਏ ਹਨ। ਕਾਰੈ-ਕੰਮ ਕਾਰ ਵਿਚ। ਨਾਮੇ-ਨਾਮ ਦੁਆਰਾ ਹੀ। ਦੇਇ ਵਡਿਆਈ-ਇਜ਼ਤ ਦੇਂਦਾ ਹੈ।੪।

**ਅਰਥ:** (ਹੇ ਭਾਈ!) ਮੇਰਾ ਸਦਾ ਥਿਰ ਰਹਿਣ ਵਾਲਾ ਪ੍ਰਭੂ ਹੈ (ਜੋ) ਦੁਖਾਂ ਨੂੰ ਦੂਰ ਕਰਨ ਵਾਲਾ ਹੈ (ਉਹ) ਗੁਰੂ ਦੇ ਸ਼ਬਦ ਦੁਆਰਾ ਹੀ ਪਾਇਆ ਜਾਂਦਾ ਹੈ। (ਜਿਹੜੇ ਮਨੁਖ) ਭਗਤੀ ਵਿਚ ਰੰਗੇ ਹੋਏ ਹਨ ਓਹ ਸਦਾ ਹੀ ਵੈਰਾਗੀ ਹਨ (ਉਨ੍ਹਾਂ ਨੇ) ਸਚੇ (ਪਰਮੇਸ੍ਰ ਦੇ) ਦਰ ਉਤੇ ਇਜ਼ਤ ਪਾਈ ਹੈ।੧।

ਹੇ (ਮੇਰੇ) ਮਨ! (ਤੂੰ ਆਪਣੇ) ਮੂਲ (ਪ੍ਰਭੂ) ਨਾਲ ਜੁੜਿਆ ਰਹੁ। (ਜਿਨ੍ਹਾਂ ਦਾ) ਮਨ ਪਰਮਾਤਮਾ ਦੇ ਨਾਮ ਵਿਚ ਭਿਜ ਜਾਂਦਾ ਹੈ (ਉਨ੍ਹਾਂ ਨੇ ਹੀ) ਹਰੀ ਨਾਲ (ਆਪਣੀ) ਸੁਰਤਿ ਜੋੜੀ ਹੈ।੧।ਰਹਾਉ।

(ਹੇ ਭਾਈ!) ਮੇਰਾ ਮਾਲਕ ਬਹੁਤ ਹੀ ਅਪਹੁੰਚ ਅਤੇ ਮਨ ਇੰਦ੍ਰਿਆਂ ਤੋਂ ਪਰੇ ਹੈ, ਗੁਰੂ ਦੀ ਸਿਖਿਆ (ਇਸ ਗਲ ਨੂੰ) ਸਮਝਾ ਦੇਂਦੀ ਹੈ। (ਜਿਸ ਨੇ) ਹਰੀ ਨਾਲ (ਆਪਣੀ) ਬਿਰਤੀ ਜੋੜ ਲਈ ਹੈ, ਹਰੀ ਦੀ ਕੀਰਤੀ (ਸਿਫਤਿ ਸਾਲਾਹ ਹੀ ਉਸ ਲਈ) ਸਚ, ਸੰਜਮ (ਅਤੇ ਨਿਰਮਲ) ਕਰਣੀ ਬਣ ਗਈ ਹੈ।੨।

(ਹੇ ਭਾਈ!) ਜਿਨ੍ਹਾਂ ਦੀ ਜੀਵਨ ਜੋਤਿ (ਗੁਰੂ ਰਾਹੀਂ) ਪ੍ਰਭੂ ਦੀ ਜੋਤਿ ਨਾਲ ਮਿਲ ਗਈ ਹੈ (ਉਨ੍ਹਾਂ ਨੂੰ ਦਿਸ ਪੈਂਦਾ ਹੈ ਕਿ ਪ੍ਰਭੂ) ਆਪ ਹੀ ਸ਼ਬਦ ਹੈ (ਅਤੇ) ਆਪ ਹੀ ਸਚ ਰੂਪ ਸਿਖਿਆ ਹੈ। (ਉਨ੍ਹਾਂ ਨੂੰ ਨਿਸਚਾ ਹੋ ਜਾਂਦਾ ਹੈ ਕਿ) ਕਾਇਆ ਕਚੀ (ਭਾਵ ਨਾਸ਼ਵੰਤ) ਹੈ (ਅਤੇ ਇਸ ਨੂੰ) ਪਉਣ ਰੂਪੀ ਵਾਜਾ ਚਲਾ ਰਿਹਾ ਹੈ, ਗੁਰੂ ਦੁਆਰਾ (ਉਹ ਮਨੁੱਖ) ਅਮਰ ਕਰਨ ਵਾਲਾ (ਅੰਮ੍ਰਿਤ ਨਾਮ) ਪ੍ਰਾਪਤ ਕਰਦਾ ਹੈ।੩।

(ਹੇ ਭਾਈ! ਉਸ ਪ੍ਰਭੂ ਨੇ) ਸਾਰੇ (ਜੀਵ) ਆਪ ਹੀ ਬਣਾਏ ਹਨ (ਅਤੇ ਆਪ ਹੀ) ਕੰਮ-ਕਾਰ ਵਿਚ ਲਾਏ ਹਨ, ਉਹ (ਆਪ) ਸਚ ਰੂਪ (ਪ੍ਰਭੂ ਸਾਰੀ ਸ੍ਰਿਸ਼ਟੀ ਵਿਚ) ਸਮਾ ਰਹਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਨਾਮ ਤੋਂ ਬਿਨਾ ਕੋਈ ਜੀਵ (ਆਪਣੇ ਆਪ ਵਿਚ) ਕੁਝ ਨਹੀ ਹੈ (ਉਹ ਪ੍ਰਭੂ) ਨਾਮ ਦੁਆਰਾ ਹੀ (ਜੀਆਂ ਨੂੰ) ਵਡਿਆਈ ਬਖਸ਼ਦਾ ਹੈ।੪।੮।

# ਅਰਥ ਭੇਦ ਅਤੇ ਨਿਰਣੈ

## ਮਨ ਰੇ,ਮਨ ਸਿਉ ਰਹਉ ਸਮਾਈ॥

## ਗੁਰਮੁਖਿ ਰਾਮ ਨਾਮਿ ਮਨੁ ਭੀਜੈ, ਹਰਿ ਸੇਤੀ ਲਿਵ ਲਾਈ॥

ਵਖ ਵਖ ਅਰਥ:

੧. ਹੇ ਮਨ ਮੇਰੇ (ਮਨ) ਪਰਮਾਤਮਾ ਕੇ ਸਾਥ ਸਮਾਇ ਰਹੋ। ਜਿਨ ਕਾ ਮਨ ਗੁਰੋਂ ਦੁਆਰੇ (ਰਾਮ) ਵਿਆਪਕ ਨਾਮੀ ਕੇ ਬੀਚ ਭੀਜ ਜਾਤਾ ਹੈ ਤਿਨੋਂ ਨੇ ਹਰੀ ਸਾਥ ਬ੍ਰਿਤੀ ਲਗਾਈ ਹੈ। [ਫ.ਸ.

੨. ਹੇ ਮੇਰੀ ਆਤਮਾ! ਤੂੰ ਪਰਮ ਆਤਮ ਨਾਲ ਅਭੇਦ ਹੋਈ ਰਹੁ। ਗੁਰਾਂ ਦੀ ਦਇਆ ਦੁਆਰਾ ਮਨੁਖ ਦਾ ਚਿਤ ਪ੍ਰਭੂ ਦੇ ਨਾਮ ਨਾਲ ਪ੍ਰਸੰਨ ਹੋ ਜਾਂਦਾ ਹੈ ਅਤੇ ਉਸ ਦਾ ਸੁਆਮੀ ਨਾਲ ਪਿਆਰ ਪੈ ਜਾਂਦਾ ੈ। [ਸ੍ਰ. ਮਨਮੋਹਨ ਸਿੰਘ ਐਡਵੋਕੇਟ

੩. ਹੇ ਮੇਰੇ ਮਨ! ਮੈਂ (ਤਾਂ ਗੁਰੂ ਦੇ ਸਨਮੁਖ ਹੋ ਕੇ ਹੀ ਪ੍ਰਭੂ-ਚਰਨਾਂ ਵਿਚ) ਟਿਕਿਆ ਰਹਿ ਸਕਦਾ ਹਾਂ। ਗੁਰੂ ਦੀ ਸ਼ਰਨ ਪਿਆਂ ਹੀ (ਮਨੁੱਖ ਦਾ) ਮਨ ਪਰਮਾਤਮਾ ਦੇ ਨਾਮ ਵਿਚ ਭਿਜਦਾ ਹੈ, (ਗੁਰੂ ਦੇ ਸਨਮੁਖ ਰਹਿ ਕੇ ਹੀ ਮਨੁੱਖ ਪ੍ਰਭੂ ਨਾਲ ਸੁਰਤਿ ਜੋੜੀ ਰਖਦਾ ਹੈ)। [ਦਰਪਣ

੪. ਹੇ ਮਨ! ਗੁਰਾਂ ਦੇ ਮਨ=ਮੰਤ੍ਰ ਨਾਲ ਸਮਾ ਰਹਿਣਾ ਵਾ. ਮਨ=ਸ਼ਰੋਮਣੀ ਪਰਮੇਸ਼ਰ ਨਾਲ ਸਮਾ ਰਹਿਣਾ ਕਰ। ਗੁਰਮੁਖਿ=ਗੁਰਾਂ ਦੁਆਰੇ ਰਾਮ ਨਾਮ ਦੇ ਸਿਮਰਨ ਵਿਚ ਮਨ ਭਿਜ ਜ਼ਾਵੇ ਤਾਂ ਹਰੀ ਨਾਲ ਲਿਵ ਲਗ ਜਾਂਦੀ ਹੈ। [ਸੰ.ਸ.

**ਨਿਰਣੈ:** ਗੁਰਬਾਣੀ ਅੰਦਰ 'ਮਨ' ਪਦ ਕਈ ਅਰਥਾਂ ਵਿਚ ਵਰਤਿਆ ਹੋਇਆ ਮਿਲਦਾ ਹੈ:-

੧. **ਰਾਮ ਨਾਮ ਬਿਨੁ ਜੀਵਨੁ ਮਨ ਹੀਨਾ॥** (ਮਾਨ, ਪ੍ਰਤਿਸ਼ਟਾ)
੨. **ਸਗਲ ਰੂਪ ਵਰਨ ਮਨ ਮਾਹੀ॥** (ਮਨੁੱਖ)
੩. **ਸੁਣਿ ਮਨ! ਮੰਨਿ ਵਸਾਇ ਤੂੰ...॥** (ਹੇ ਮਨ)
੪. **ਡੋਮ ਚੰਡਾਰ ਮਲੇਛ ਮਨ ਸੋਇ॥** "
੫. **ਰੇ ਮਨ ਮੁਗਧ ਅਚੇਤ ਚੰਚਲ ਚਿਤ॥** "
੬. **ਮਨ ਅਸਵਾਰ ਜੈਸੇ ਤੁਰੀ ਸੀਗਾਰੀ॥** (ਖਿਆਲੀ)
੭. **ਜਿਨਿ ਮਨੁ ਰਾਖਿਆ ਅਗਨੀ ਪਾਇ॥** (ਦਿਲ)

ਜਿਸ ਨੇ ਸਰੀਰ ਵਿਚ ਗਰਮੀ (ਉਸਨਤ) ਪਾ ਕੇ ਦਿਲ ਨੂੰ ਹਰਕਤ ਕਰਦਾ ਰਖਿਆ ਹੈ।

੮. **ਮਨ ਮੇਰੇ, ਗੁਰ ਕੀ ਮੰਨਿ ਲੈ ਰਜਾਇ॥** (ਅੰਤਹਕਰਣ)
੯. **ਬੀਸ ਬਿਸਵੇ ਗੁਰ ਕਾ ਮਨੁ ਮਾਨੈ॥** (ਖਿਆਲ)
੧੦. **ਮਨ, ਤੂੰ ਜੋਤਿ ਸਰੂਪ ਹੈਂ, ਆਪਣਾ ਮੂਲ ਪਛਾਣੁ॥** (ਜੀਵਾਤਮਾ)
**ਇਸ ਮਨ ਕਉ ਨਹੀ ਆਵਨ ਜਾਨਾ॥** "

ਮਨਨ ਦੀ ਥਾਂ ਭੀ ਮਨ ਸ਼ਬਦ ਆਇਆ ਹੈ:-

**ਮਨ ਮਹਿ ਮਨੂਆ, ਚਿਤ ਮਹਿ ਚੀਤਾ॥** "
**ਮਨਨ ਵਿਚ ਮਨ ਅਤੇ ਚਿੰਤਨ ਵਿਚ ਚਿਤ।** "

੧੧. **ਮਨ ਦਸ ਨਾਜ, ਟਕਾ ਚਾਰ ਗਾਂਠੀ॥** (ਮਣ)
੧੨. **ਮਨ ਕਮੀਨ ਕਮਤਰੀਨ॥** (ਮੈਂ)
**ਮਨਸਰਨਿ ਤੁਮਾਰੈ ਪਰੀਂ॥**
੧੩. **ਮਨੁ ਰਾਜਾ ਮਨੁ ਮਨ ਤੇ ਮਾਨਿਆ॥** (ਵਿਚਾਰਵਾਨ ਵਿਵੇਕੀ)
੧੪. **ਜੇਤੇ ਸਾਸ ਗ੍ਰਾਸ ਮਨੁ ਲੇਤਾ॥** (ਮਨੁਖ, ਆਦਮੀ)

ਹਿੰਦੂ ਮਤ ਅਨੁਸਾਰ ਮਨੁੱਖ ਜਾਤਿ ਦਾ ਆਦਿ ਪੁਰਖ ਹੈ।

੧੫. **ਹਉਮੈ ਵਿਚਿ ਸੇਵਾ ਨ ਹੋਵਈ, ਤਾ ਮਨੁ ਬਿਰਥਾ ਜਾਇ॥** (ਮਨੁਖਾ ਦੇਹ)
**ਮਨੁ ਅਰਪਉ ਧਨੁ ਰਾਖਉ ਆਗੈ॥** (ਦਿਲ)
**ਮੇਰਾ ਚਿਤ ਨ ਚਲੈ, ਮਨ ਭਇਓ ਪੰਗੁ॥** (ਮਾਨੋ, ਗੋਯਾ, ਜਨ)

ਇਸ ਪੰਕਤੀ ਵਿਚ ਪਹਿਲੇ 'ਮਨ' ਦਾ 'ਨ' ਮੁਕਤਾ ਹੈ ਇਸ ਲਈ ਸੰਬੋਧਨ ਵਾਚੀ ਹੈ। ਦੂਜੇ ਅਗੇ ਸਬੰਧਕੀ ਪਦ 'ਸਿਉ' ਕਾਰਨ 'ਨ' ਦਾ ਔਂਕੜ ਲਹਿ ਗਿਆ ਹੈ। ਪਰ ਇਸ ਦੇ 'ਮੂਲ' ਦੇ ਅਰਥ 'ਜੋਤਿ ਸਰੂਪ' ਹਨ। ਇਸੇ ਤਰ੍ਹਾਂ 'ਰਹਉ ਸਮਾਈ' ਦੇ ਅਰਥ ਹਨ 'ਤੂੰ ਸਮਾਇਆ ਰਹੁ। ਭਾਵ ਹੇ ਮਨ! ਤੂੰ ਆਪਣੇ ਮੂਲ ਮਾਲਕ ਨਾਲ ਜੁੜਿਆ ਰਹੁ, ਲੀਨ ਹੋਇਆ ਰਹੁ।

ਨੰ. ੩ ਵਾਲੇ ਅਰਥ 'ਮੈਂ (ਤਾਂ ਗੁਰੂ ਦੇ ਸਨਮੁਖ ਹੋ ਕੇ ਹੀ ਪ੍ਰਭੂ ਚਰਨ ਵਿਚ ਟਿਕਿਆ) ਰਹਿ ਸਕਦਾ ਹਾਂ, ਬਾਕੀ ਸ਼ਬਦ ਦੀਆਂ ਪੰਗਤੀਆਂ ਨਾਲ ਮੇਲ ਨਹੀਂ ਖਾਂਦੇ। ਦਰਪਣ ਦੇ ਕਰਤਾ ਨੇ ਇਹੋ ਜੇਹੇ ਸਰੂਪ ਵਾਲੇ ਪਦਾਂ ਦਾ ਅਰਥ ਭੇਦ ਇਥੇ ਨਹੀ, ਹੋਰ ਕਈ ਪੰਗਤੀਆਂ ਵਿਚ ਵੀ ਪ੍ਰਗਟ ਕੀਤਾ ਹੈ। ਪਾਠਕ ਜਨ ਦਰਪਣ ਦੇ ਕਰਤਾ ਵਲੋਂ ਕੀਤੇ ਗਏ ਦੂਜੀ ਪੰਗਤੀ ਦੇ ਅਰਥਾਂ ਤੋਂ ਆਪ ਹੀ ਨਿਰਣਾ ਕਰ ਲੈਣ ਕਿ ਕੀ ਗੁਰਦੇਵ ਪਿਤਾ ਜੀ ਆਪਣੇ ਮਨ ਦੀ ਹਾਲਤ ਦਸ ਰਹੇ ਹਨ ਜਾਂ ਅਨਪੁਰਖ ਦੀ ਗਲ ਕਰ ਰਹੇ ਹਨ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੇ ਦੁਖਾਂ-ਦਰਦਾਂ ਨੂੰ ਦੂਰ ਕਰਨ ਵਾਲਾ ਪਰਮੇਸ਼ਰ ਹੀ ਸਦਾ ਥਿਰ ਰਹਿਣ ਵਾਲਾ ਹੈ ਜਿਸ ਦਾ ਮਿਲਾਪ ਗੁਰੂ ਦੇ ਸ਼ਬਦ ਦੁਆਰਾ ਹੀ ਨਸੀਬ ਹੁੰਦਾ ਹੈ। ਜਿਹੜੇ ਮਨੁੱਖ ਪਰਮੇਸ਼ਰ ਦੀ ਭ੍ਰਗਤੀ ਵਿਚ ਲਗਦੇ ਹਨ, ਓਹ ਸੰਸਾਰ ਦੇ ਝੰਬੇਲਿਆਂ ਵਿਚੋਂ ਨਿਕਲ ਕੇ ਨਿਰਲੇਪ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ।

ਸਿਧਾਂਤ ਇਹ ਹੈ ਕਿ ਪਰਮੇਸ਼ਰ ਦੇ ਨਾਮ ਵਿਚ ਭਿਜਿਆ ਹੋਇਆ ਮਨ ਹੀ ਮਾਲਕ ਨਾਲ ਮਿਲਦਾ ਹੈ। ਇਸ ਮਿਲਾਪ ਵਿਚ ਗੁਰੂ ਦੀ ਮਤਿ ਹੀ ਕੰਮ ਆਉਂਦੀ ਹੈ:-

**ਗੁਰ ਕੀ ਮਤਿ ਜੀਇ ਆਈ ਕਾਰਿ॥** [ਪੰ. ੨੨੦-੨੧

ਸਰੀਰ ਨਾਸ਼ਵੰਤ ਹੈ। ਨਾਮ ਤੋਂ ਬਿਨਾ ਮਨੁੱਖ ਕੁਝ ਵੀ ਨਹੀ ਹੈ ਕਿਉਂਕਿ ਲੋਕ ਪਰਲੋਕ ਵਿਚ ਨਾਮ ਦੀ ਵਡਿਆਈ ਹੀ ਕੰਮ ਆਉਂਦੀ ਹੈ। ਹਾਂ,ਜਦੋਂ ਹਰੀ ਮਿਹਰ ਕਰਦਾ ਹੈ ਤਾਂ ਜੀਵ ਨੂੰ ਗੁਰੂ ਦਾ ਮਿਲਾਪ ਕਰਾ ਕੇ ਸਚ ਦੀ ਸੋਝੀ ਕਰਾ ਦਿੰਦਾ ਹੈ, ਜਿਸ ਦੇ ਫਲ ਸਰੂਪ ਮਨੁੱਖ ਦੀ ਸਚ ਵਾਲੀ ਰਹਿਣੀ ਜਸ ਵਾਲੀ ਕਰਨੀ ਦੁਆਰਾ ਉਘੜਦੀ ਹੈ।

**ਮਲਾਰ ਮਹਲਾ ੩ ॥ ਹਉਮੈ ਬਿਖੁ ਮਨੁ ਮੋਹਿਆ, ਲਦਿਆ ਅਜਗਰ ਭਾਰੀ॥ ਗਰੁੜੁ ਸਬਦੁ ਮੁਖਿ ਪਾਇਆ, ਹਉਮੈ ਬਿਖੁ ਹਰਿ ਮਾਰੀ॥੧॥ ਮਨ ਰੇ, ਹਉਮੈ ਮੋਹੁ ਦੁਖੁ ਭਾਰੀ॥ ਇਹੁ ਭਵਜਲੁ ਜਗਤੁ ਨ ਜਾਈ ਤਰਣਾ, ਗੁਰਮੁਖਿ ਤਰੁ ਹਰਿ ਤਾਰੀ॥੧॥ਰਹਾਉ॥ ਤ੍ਰੈਗੁਣ ਮਾਇਆ ਮੋਹੁ ਪਸਾਰਾ, ਸਭ ਵਰਤੈ ਆਕਾਰੀ॥ ਤੁਰੀਆ ਗੁਣੁ ਸਤ ਸੰਗਤਿ ਪਾਈਐ, ਨਦਰੀ ਪਾਰਿ ਉਤਾਰੀ॥੨॥ ਚੰਦਨ ਗੰਧ ਸੁਗੰਧ ਹੈ, ਬਹੁ ਬਾਸਨਾ ਬਹਕਾਰਿ॥ ਹਰਿਜਨ ਕਰਣੀ ਊਤਮ ਹੈ, ਹਰਿ ਕੀਰਤਿ ਜਗਿ ਬਿਸਥਾਰਿ॥੩॥ ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੇਰੇ, ਹਰਿ ਹਰਿ ਹਰਿ ਉਰਧਾਰਿ॥ ਨਾਨਕ ਸਤਿਗੁਰੁ ਪੂਰਾ ਪਾਇਆ, ਮਨਿ ਜਪਿਆ ਨਾਮੁ ਮੁਰਾਰਿ॥੪॥੯॥**

**ਪਦ ਅਰਥ**: ਬਿਖੁ-ਜਹਰ ਰੂਪੀ (ਮਾਇਆ)। ਅਜਗਰ ਭਾਰੀ-ਬਹੁਤ ਵਡੇ ਭਾਰ ਨਾਲ। ਗਰੁੜੂ ਸਬਦੁ-ਸਪ ਦੀ ਜ਼ਹਰ ਉਤਾਰਨ ਵਾਲਾ ਮੰਤਰ। ਸਬਦੁ-(ਗੁਰੂ ਦਾ) ਮੰਤਰ। ਮੁਖਿ-ਮੂੰਹ ਵਿਚ।੧।

ਹਉਮੈ ਮੋਹੁ-ਹੰਗਤਾ ਦੀ ਪਕੜ। ਭਵਜਲੁ-ਸੰਸਾਰ ਸਮੁੰਦਰ। ਗੁਰਮੁਖਿ-ਗੁਰੂ ਦੇ ਰਾਹੀ। ਤਰੁ-ਪਾਰ ਹੋ ਜਾ। ਤਾਰੀ-ਬੇੜੀ।੧। ਰਹਾਉ।

ਵਰਤੈ

ਤ੍ਰੈ ਗੁਣ-ਤਿੰਨ (ਰਜੋ, ਤਮੋ, ਸਤੋ) ਗੁਣ। ਪਸਾਰਾ-ਖਿਲਾਰਾ। ਆਕਾਰੀ-ਆਕਾਰ ਵਾਲੀ ਸਾਰੀ (ਸ੍ਰਿਸ਼ਟੀ) ਵਿਚ ਵਰਤ ਰਿਹਾ ਹੈ। ਤੁਰੀਆ-ਸਹਜ (ਅਵਸਥਾ)। ਨਦਰੀ-(ਹਰੀ ਦੀ ਮਿਹਰ ਦੀ) ਨਜ਼ਰ ਨਾਲ।੨।

ਚੰਦਨ ਸੁਗੰਧ-ਚੰਦਨ ਦੀ ਖੁਸ਼ਬੂ, ਵਾਸ਼ਨਾ। ਸੁਗੰਧ-ਸੁਗੰਧੀ। ਬਹੁ ਬਾਸਨਾ-ਬਹੁਤ ਵਾਸ਼ਨਾ। ਬਹਕਾਰਿ-ਮਹਿਕ। ਹਰਿ ਕੀਰਤਿ-ਹਰੀ ਦੀ ਕੀਰਤੀ (ਸਿਫਤਿ ਸਲਾਹ)। ਜਗਿ-ਜਗਤ ਵਿਚ। ਬਿਸਥਾਰਿ-ਖਿਲਾਰੀ ਹੋਈ ਹੈ।੩।

ਠਾਕੁਰ-ਹੇ ਮਾਲਕ!। ਉਰ-ਹਿਰਦਾ। ਧਾਰਿ-ਰਖ ਕੇ, ਟਿਕਾ ਕੇ। ਮਨਿ-ਮਨ ਵਿਚ। ਮੁਰਾਰਿ-ਮੁਰ ਦੈਂਤ ਦਾ ਵੈਰੀ, ਭਾਵ ਪਰਮੇਸ਼ਰ।੪।

**ਅਰਥ**: ਹਉਮੈ (ਮਾਨੋ ਇਕ) ਜ਼ਹਿਰ ਹੈ (ਅਤੇ ਮਨੁਖ ਦਾ) ਮਨ (ਇਸ ਜ਼ਹਿਰ ਵਿਚ) ਮੋਹਿਆ ਪਿਆ ਹੈ (ਇਹ ਪਾਪਾਂ ਦੇ) ਵਡੇ ਭਾਰ ਨਾਲ ਲਦਿਆ ਹੋਇਆ ਹੈ। ਗੁਰੂ ਦਾ ਸ਼ਬਦ (ਮਨ ਦੀ ਜ਼ਹਿਰ ਮਾਰਨ ਲਈ) ਮੰਤਰ ਹੈ (ਜਿਵੇਂ ਸਪ ਦੀ ਜ਼ਹਿਰ ਮਾਰਨ ਲਈ) ਗਾਰੁੜੀ ਮੰਤਰ ਹੈ। (ਜਿਸ ਨੇ ਗੁਰੂ ਦਾ) ਸ਼ਬਦ ਗਰੁੜ ਰੂਪ (ਆਪਣੇ) ਮੂੰਹ ਵਿਚ ਪਾਇਆ ਹੈ (ਉਸ ਦੀ) ਹੰਗਤਾ ਰੂਪੀ ਜ਼ਹਿਰ ਹਰੀ ਨੇ ਮਾਰ ਦਿਤੀ ਹੈ।੧।

ਹੇ ਮਨ! ਹੰਗਤਾ ਅਤੇ (ਮਾਇਆ) ਮੋਹ ਦਾ ਬਹੁਤ ਵੱਡਾ ਦੁਖ ਹੈ। ਇਹ ਸੰਸਾਰ ਸਮੁੰਦਰ (ਜੋ ਹੰਗਤਾ ਤੇ ਮੋਹ ਨਾਲ ਭਰਿਆ ਹੋਇਆ ਹੈ, ਜਿਸ ਤੋਂ) ਪਾਰ ਨਹੀ ਲੰਘਿਆ ਜਾਂਦਾ (ਤੂੰ) ਗੁਰੂ ਦੁਆਰਾ ਹਰਿ ਦੀ ਬੇੜੀ ਵਿਚ (ਸਵਾਰ ਹੋ ਕੇ) ਪਾਰ ਲੰਘ ਜਾ।੧।ਰਹਾਉ।

(ਹੇ ਭਾਈ! ਜੀਵ) ਮਾਇਆ ਦੇ ਤਿੰਨ ਗੁਣਾ (ਰਜੋ, ਤਮੋ, ਸਤੋ) ਦੇ ਮੋਹ ਰੂਪ ਖਿਲਾਰੇ ਤੇ ਅਕਾਰ ਵਾਲੀ ਸਾਰੀ ਸ੍ਰਿਸ਼ਟੀ ਵਿਚ ਵਿਆਪ ਰਿਹਾ ਹੈ (ਜਦੋਂ ਕਿ) ਤੁਰੀਆ ਗੁਣ (ਭਾਵ ਚੌਥਾ ਪਦ) ਸੰਤਾਂ ਦੀ ਸੰਗਤ ਕਰਕੇ ਪਾਈਦਾ ਹੈ (ਅਤੇ ਪਰਮਾਤਮਾ ਦੀ) ਮਿਹਰ ਨਾਲ (ਸੰਸਾਰ ਸਮੁੰਦਰ ਤੋਂ) ਪਾਰ ਹੋ ਸਕੀਦਾ ਹੈ।੨।

(ਹੇ ਭਾਈ! ਜਿਵੇਂ) ਸਾਰੀਆਂ ਸੁਗੰਧੀਆਂ ਤੋਂ ਚੰਦਨ ਦੀ ਸੁਗੰਧੀ ਬਹੁਤ ਚੰਗੀ ਹੈ ਅਤੇ ਹੋਰ ਰੁਖਾਂ ਨੂੰ ਵੀ ਮਹਿਕਾਰ ਦਿੰਦੀ ਹੈ, (ਇਸੇ ਤਰ੍ਹਾਂ) ਹਰੀ ਦੇ ਪਿਆਰਿਆਂ ਦੀ ਕਰਣੀ ਬਹੁਤ ਚੰਗੀ ਹੈ (ਕਿਉਂਕਿ ਉਨ੍ਹਾਂ ਨੇ ਪਰਮਾਤਮਾ ਦੀ) ਸਿਫਤਿ ਸਾਲਾਹ ਜਗਤ ਵਿਚ ਵਿਸਥਾਰੀ (ਖਿਲਾਰੀ) ਹੈ।੩।

ਹੇ ਮੇਰੇ ਮਾਲਕ! (ਮੇਰੇ ਤੇ) ਮਿਹਰ ਕਰ, ਮਿਹਰ ਕਰ, ਮੇਰੇ ਹਿਰਦੇ ਵਿਚ ਹਰਿ ਹਰਿ (ਨਾਮ) ਟਿਕਾ ਕੇ ਰਖ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੇ) ਪੂਰਾ ਸਤਿਗੁਰੂ ਪਾ ਲਿਆ ਹੈ, ਉਸ ਨੇ ਮਨ ਵਿਚ ਮੁਰ ਰਾਖਸ਼ ਮਾਰਨ ਵਾਲੇ ਪਰਮਾਤਮਾ ਦਾ ਨਾਮ ਜਪਿਆ ਹੈ।੪।੯।

# ਸਾਰੰਸ਼ ਅਤੇ ਸਿਧਾਂਤ

ਸਸੀਰ ਵਿਚ ਹਉਮੈ ਰੂਪੀ ਜ਼ਹਿਰ ਅਤੇ ਮਾਇਆ ਦਾ ਮੋਹ ਪ੍ਰਬਲ ਹੈ ਜਿਹੜਾ ਕਿ ਹਰੇਕ ਜੀਵ ਨੂੰ ਚੰਬੜਿਆ ਹੋਇਆ ਹੈ। ਸਾਰੇ ਸਰੀਰਾਂ ਵਿਚ ਮਾਇਆ ਦੇ ਤਿੰਨ ਗੁਣ ਰਜੋ, ਤਮੋ, ਸਤੋ ਦਾ ਗ਼ਲਬਾ ਹੈ। ਇਸ ਤੋਂ ਛੁਟਕਾਰਾ ਪਾਣ ਲਈ ਸਤਿਸੰਗਤ ਦੀ ਓਟ ਲਾਹੇਵੰਦੀ ਹੈ ਜਿਥੋਂ ਚੌਥੇ ਪਦ ਦੀ ਪ੍ਰਾਪਤੀ ਹੁੰਦੀ ਹੈ। ਜਿਵੇ

ਚੰਦਨ ਦੇ ਬੂਟੇ ਦੇ ਨੇੜੇ ਜਿਹੜੇ ਦਰਖਤ ਹੁੰਦੇ ਹਨ ਉਹ ਸਾਰੇ ਸੁਗੰਧਤ ਹੋ ਜਾਂਦੇ ਹਨ ਤਿਵੇਂ ਪਰਮੇਸੁਰ ਦਾ ਪਿਆਰਾ ਭਗਤ ਪ੍ਰਭੂ ਦੀ ਸਿਫਤ ਸਲਾਹ ਕਰਕੇ ਨਾਮਨਾ ਖਟਦਾ ਹੈ। ਸਿਧਾਂਤ ਇਹ ਹੈ ਕਿ ਜਿਨ੍ਹਾਂ ਨੂੰ ਸਤਿਗੁਰੂ ਦਾ ਸੰਗ ਪ੍ਰਾਪਤ ਹੋਇਆ ਹੈ ਉਨ੍ਹਾਂ ਨੇ ਆਪਣੇ ਮਨ ਵਿਚ ਪਰਮਾਤਮਾ ਦਾ ਨਾਮ ਜਪਿਆ ਹੈ। ਸੋ ਮਾਇਆ ਮੋਹ ਤੇ ਹਉਮੈ ਤੋਂ ਛੁਟਕਾਰਾ ਗੁਰ-ਸ਼ਬਦ ਦੀ ਕਮਾਈ ਕੀਤਿਆਂ ਹੀ ਹੁੰਦਾ ਹੈ।

**ਮਲਾਰ ਮਹਲਾ ੩ ਘਰੁ ੨ ॥**

**ੴ ਸਤਿਗੁਰ ਪ੍ਰਸਾਦਿ ॥ ਇਹੁ ਮਨੁ ਗਿਰਹੀ, ਕਿ ਇਹੁ ਮਨੁ ਉਦਾਸੀ॥ ਕਿ ਇਹੁ ਮਨੁ ਅਵਰਨੁ, ਸਦਾ ਅਵਿਨਾਸੀ॥੧॥ ਕਿ ਇਹੁ ਮਨੁ ਚੰਚਲੁ, ਕਿ ਇਹੁ ਮਨੁ ਬੈਰਾਗੀ॥ ਇਸੁ ਮਨ ਕਉ, ਮਮਤਾ ਕਿਥਹੁ ਲਾਗੀ॥੧॥ ਪੰਡਿਤ, ਇਸੁ ਮਨ ਕਾ ਕਰਹੁ ਬੀਚਾਰੁ॥ ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ॥੧॥ਰਹਾਉ॥ ਮਾਇਆ ਮਮਤਾ, ਕਰਤੈ ਲਾਈ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ॥ ਗੁਰਪਰਸਾਦੀ ਬੂਝਹੁ ਭਾਈ॥ ਸਦਾ ਰਹਹੁ ਹਰਿ ਕੀ ਸਰਣਾਈ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਿਥਹੁਂ, ਪੜਹਿਂ, ਉਠਾਵਹਿਂ,

**ਪਦ ਅਰਥ:** ਗਿਰਹੀ-ਗ੍ਰਿਹਸਤੀ। ਉਦਾਸੀ-ਉਪਰਾਮਤਾ ਵਾਲਾ। ਅਵਰਨੁ-ਵਰਨ, ਆਸ਼ਰਮ ਰਹਿਤ। ਅਵਿਨਾਸੀ-ਨਾਸ਼ ਰਹਿਤ।੧।

ਚੰਚਲੁ-ਇਕ ਥਾਂ ਨਾ ਟਿਕਣ ਵਾਲਾ। ਮਮਤਾ-ਮੈਂ-ਮੇਰੀ ਦਾ ਭਾਵ, ਅਪਣੱਤ।੧।

ਪੰਡਿਤ-ਹੇ ਪੰਡਤ!। ਅਵਰੁ-ਹੋਰ। ਪੜਹਿ-ਪੜ੍ਹਦਾ ਹੈ। ਉਠਾਵਹਿ ਭਾਰੁ-(ਪੁਸਤਕਾਂ ਦਾ ਭਾਰ) ਚੁਕਦਾ ਹੈ।੧।ਰਹਾਉ।

ਕਰਤੈ-ਕਰਤਾਰ ਨੇ। ਹੁਕਮ ਕਰਿ-ਹੁਕਮ ਕਰਕੇ। ਉਪਾਈ-ਪੈਦਾ ਕੀਤੀ, ਬਣਾਈ। ਗੁਰਪਰਸਾਦੀ-ਗੁਰੂ ਦੀ ਕਿਰਪਾ ਨਾਲ। ਬੂਝਹੁ-ਸਮਝੋ। ਭਾਈ-ਹੇ ਭਾਈ!।੨।

**ਅਰਥ:** (ਹੇ ਪੰਡਿਤ! ਪਹਿਲਾਂ ਤੂੰ ਇਹ ਵੀਚਾਰ ਕਿ) ਇਹ ਮਨ (ਘਰੋਗੀ ਜੰਜਾਲਾਂ ਵਿਚ ਫਸਿਆ) ਗ੍ਰਿਹਸਤੀ ਹੈ ਕਿ ਇਹ ਮਨ ਉਦਾਸੀ (ਉਪਰਮਾਤਮਾ ਵਾਲਾ) ਹੈ?। ਕੀ ਇਹ ਮਨ ਅਵਰਨ ਹੈ (ਜਾਂ) ਸਦਾ ਨਾਸ਼-ਰਹਿਤ ਹੈ?। (ਹੇ ਪੰਡਿਤ! ਤੂੰ ਇਹ ਦਸ, ਕੀ) ਇਹ ਮਨ ਇਕ ਥਾਂ ਟਿਕਦਾ ਨਹੀ (ਮਾਇਆ ਦੀ ਦੌੜ-ਭਜ ਵਿਚ ਰਹਿੰਦਾ ਹੈ), ਕਿ ਇਹ ਮਨ (ਮਾਇਆ ਤੋਂ) ਵੈਰਾਗਵਾਨ ਹੈ? ਇਸ ਮਨ ਨੂੰ (ਮਾਇਆ ਦੀ) ਮਮਤਾ ਕਿਸ ਥਾਂ ਤੋਂ (ਕਿਸ ਪਾਸੋਂ) ਲਗੀ ਹੈ?।੧।

ਹੇ ਪੰਡਿਤ ਇਸ ਮਨ (ਦੇ ਉਤਰਾਅ ਤੇ ਚੜ੍ਹਾਅ ਬਾਰੇ) ਵੀਚਾਰ ਕਰ, ਹੋਰ ਬਹੁਤਾ ਕੀ ਪੜ੍ਹਦਾ ਹੈਂ (ਭਾਵ ਵਿਅਰਥ ਹੈ), ਐਵੇਂ ਵਾਧੂ ਦਾ ਭਾਰ ਸਿਰ ਉਤੇ ਚੁਕੀ ਫਿਰਦਾ ਹੈਂ।੧।ਰਹਾਉ।

(ਹੇ ਪੰਡਿਤ!) ਕਰਤਾਰ ਨੇ (ਆਪ ਹੀ ਇਸ ਮਨ ਨੂੰ) ਮਾਇਆ ਮੋਹ ਦੀ ਮਮਤਾ (ਮੈਂ-ਮੇਰੀ) ਲਾਈ ਹੈ। ਇਹ ਹੁਕਮ ਕਰਕੇ ਸ੍ਰਿਸ਼ਟੀ ਪੈਦਾ ਕੀਤੀ ਹੈ। ਹੇ ਭਾਈ! ਗੁਰੂ ਦੀ ਕਿਰਪਾ ਨਾਲ (ਇਸ ਭੇਦ ਨੂੰ) ਸਮਝੋ (ਅਤੇ) ਸਦਾ ਪਰਮਾਤਮਾ ਦੀ ਸ਼ਰਣ ਵਿਚ (ਟਿਕਿਆ) ਰਹੁ।੨।

**ਸੋ ਪੰਡਿਤੁ, ਜੋ ਤਿਹਾਂ ਗੁਣਾ ਕੀ ਪੰਡ ਉਤਾਰੈ॥ ਅਨਦਿਨੁ, ਏਕੋ ਨਾਮੁ ਵਖਾਣੈ॥ ਸਤਿਗੁਰ ਕੀ ਓਹੁ ਦੀਖਿਆ ਲੇਇ॥ ਸਤਿਗੁਰ ਆਗੈ ਸੀਸੁ ਧਰੇਇ॥ ਸਦਾ ਅਲਗੁ ਰਹੈ ਨਿਰਬਾਣੁ॥ ਸੋ ਪੰਡਿਤ, ਦਰਗਹ ਪਰਵਾਣੁ॥੩॥ ਸਭਨਾਂ ਮਹਿ ਏਕੋ ਏਕੁ ਵਖਾਣੈ॥ ਜਾਂ ਏਕੋ ਵੇਖੈ, ਤਾਂ ਏਕੋ ਜਾਣੈ॥ ਜਾ ਕਉ ਬਖਸੇ, ਮੇਲੇ ਸੋਇ॥ ਐਥੈ ਓਥੈ, ਸਦਾ ਸੁਖੁ ਹੋਇ॥੪॥ ਕਹਤ ਨਾਨਕੁ, ਕਵਨ ਬਿਧਿ ਕਰੇ ਕਿਆ ਕੋਇ॥ ਸੋਈ ਮੁਕਤਿ, ਜਾ ਕਉ ਕਿਰਪਾ ਹੋਇ॥ ਅਨਦਿਨੁ ਹਰਿਗੁਣ ਗਾਵੈ ਸੋਇ॥ ਸਾਸਤ੍ਰ ਬੇਦ ਕੀ, ਫਿਰਿ ਕੂਕ ਨ ਹੋਇ॥੫॥੧॥੧੦॥**

**ਪਦ ਅਰਥ:** ਸੋ ਪੰਡਿਤ-ਉਹ (ਅਸਲੀ) ਪੰਡਿਤ ਹੈ। ਤਿਹਾਂ ਗੁਣਾ ਕੀ-ਤਿੰਨਾ ਗੁਣਾ (ਰਜੋ, ਤਮੋ, ਸਤੋ) ਦੀ। ਪੰਡ-ਗਠੜੀ, ਭਾਰ। ਉਤਾਰੈ-ਉਤਾਰਦਾ ਹੈ, ਲਾਹੁੰਦਾ ਹੈ। ਅਨਦਿਨੁ-ਰਾਤ ਦਿਨ, ਭਾਵ ਹਰ ਰੋਜ਼। ਵਖਾਣੈ-ਉਚਾਰਦਾ ਹੈ। ਦੀਖਿਆ-ਸਿਖਿਆ। ਲੇਇ-ਲੈਂਦਾ ਹੈ। ਸੀਸੁ ਧਰੇਇ-ਸਿਰ (ਭੇਟਾ ਵਜੋਂ ਅਗੇ) ਧਰਦਾ ਹੈ। ਅਲਗੁ-ਵਖਰਾ। ਨਿਰਬਾਣੁ-ਨਿਰਲੇਪ।੪।

ਕਵਨ ਬਿਧਿ-ਕਿਹੜੀ ਜੁਗਤੀ?। ਕੋਇ-ਕੋਈ। ਸੋਇ-ਓਹ। ਕੂਕ ਨ ਹੋਇ-ਰੌਲਾ ਗੌਲਾ, ਭਾਵ ਮਰਯਾਦਾ ਦੀ ਪਾਬੰਧੀ ਨਹੀ ਹੁੰਦੀ।੫।

**ਅਰਥ:** (ਹੇ ਭਾਈ! ਅਸਲ ਵਿਚ) ਉਹ ਪੰਡਿਤ ਹੈ ਜਿਹੜਾ (ਆਪਣੇ ਸਿਰ ਉੱਤੋਂ) ਤਿੰਨਾ ਗੁਣਾਂ ਦੀ ਪੰਡ ਲਾਹ ਦਿੰਦਾ ਹੈ। (ਉਹ) ਦਿਨ ਰਾਤ ਕੇਵਲ ਨਾਮ ਜਪਦਾ ਹੈ। (ਉਹ ਪੰਡਿਤ) ਸਤਿਗੁਰੂ ਦੀ ਸਿਖਿਆ ਗ੍ਰਹਿਣ ਕਰਦਾ ਹੈ। (ਉਹ) ਸਤਿਗੁਰੂ ਅਗੇ ਆਪਣਾ ਸਿਰ ਧਰਦਾ ਹੈ (ਭਾਵ ਆਗਿਆਕਾਰੀ ਹੁੰਦਾ ਹੈ)। (ਉਹ) ਸਦਾ ਨਿਰਲੇਪ ਰਹਿੰਦਾ, (ਵਿਸ਼ੇ) ਵਾਸ਼ਨਾ ਤੋਂ ਬਚਿਆ ਰਹਿੰਦਾ ਹੈ। ਉਹ ਪੰਡਿਤ ਰਬੀ-ਦਰਗਾਹ ਵਿਚ ਪਰਵਾਨ ਹੁੰਦਾ ਹੈ।੩।

(ਉਹ ਪੰਡਿਤ) ਸਭ ਜੀਆਂ ਵਿਚ ਇਕ (ਪਰਮਾਤਮਾ ਵਸਿਆ ਹੋਇਆ) ਦਸਦਾ ਹੈ। ਜਦ (ਜੀਵ ਸਭ ਵਿਚ) ਇਕ (ਪ੍ਰਭੂ ਨੂੰ) ਵੇਖਦਾ ਹੈ ਤਾਂ ਇਕ ਨੂੰ ਜਾਣਦਾ ਹੈ। ਜਿਸ (ਮਨੁੱਖ) ਨੂੰ ਉਹ (ਪ੍ਰਭੂ) ਬਖਸ਼ ਦੇਵੇ, (ਉਸ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ। (ਅਜਿਹੇ ਪੰਡਿਤ ਨੂੰ) ਲੋਕ ਪਰਲੋਕ ਵਿਚ (ਸਦਾ ਆਤਮਿਕ) ਸੁਖ (ਪ੍ਰਾਪਤ ਹੁੰਦਾ ਹੈ)।੪।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪੰਡਿਤ! ਤਿੰਨਾ ਗੁਣਾਂ ਤੋਂ ਛੁਟਕਾਰਾ ਪਾਉਣ ਲਈ) ਕੋਈ (ਮਨੁੱਖ) ਕਿਹੜੀ ਜੁਗਤੀ ਵਰਤ ਸਕਦਾ ਹੈ? (ਭਾਵ ਕੋਈ ਅਕਲ ਤੇ ਜੁਗਤੀ ਕੰਮ ਨਹੀਂ ਸਾਰ ਸਕਦੀ, ਅਸਲ ਵਿਚ ਉਹੀ ਮਨੁੱਖ ਮਾਇਆ ਦੇ ਬੰਧਨਾਂ ਤੋਂ) ਛੁਟਕਾਰਾ ਪਾਂਦਾ ਹੈ, ਜਿਸ ਉਤੇ ਪ੍ਰਭੂ ਦੀ ਮਿਹਰ ਹੁੰਦੀ ਹੈ। ਉਹ (ਮਨੁੱਖ) ਰਾਤ ਦਿਨ (ਸਦਾ ਹੀ) ਹਰੀ ਦੇ ਗੁਣ ਗਾਂਦਾ ਹੈ। (ਉਹ) ਫਿਰ ਸ਼ਾਸਤਰਾਂ ਵੇਦਾਂ ਦੀ (ਮਰਯਾਦਾ ਦਾ) ਰੌਲਾ ਨਹੀਂ ਪਾਂਦਾ (ਭਾਵ ਇਹਨਾਂ ਦੀ ਪਾਬੰਦੀ ਤੋਂ ਮੁਕਤਿ ਹੋ ਜਾਂਦਾ ਹੈ)।੫।੧।੧੦।

# ਅਰਥ ਭੇਦ ਅਤੇ ਨਿਰਣੈ

## ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ॥

ਵੱਖ ਵੱਖ ਅਰਥ:

੧. ਇਹ ਅੰਤਹਕਰਣ ਮਰਨ ਵਾਲਾ ਹੈ, ਜਾਂ ਨਿੱਤ ਅਵਿਨਾਸ਼ੀ ਹੈ। [ਮਹਾਨ ਕੋਸ਼

੨. ਕਿ ਇਹ ਮਨ ਅਵਰਨੁ=ਝਲਾ ਹੈ? ਯਾਂ ਇਹ ਮਨ ਸਚਾ ਅਵਿਨਾਸੀ=ਅਮਰ ਹੈ? [ਸੰ.ਸ.

੩. ਹੇ ਪੰਡਿਤ! (ਇਹ ਸੋਚਿਆ ਕਰ ਕਿ ਤੇਰਾ) ਇਹ ਮਨ (ਬ੍ਰਾਹਮਣ, ਖਤਰੀ ਆਦਿਕ) ਵਰਨਵਿਤਕਰੇ ਤੋਂ ਉਤਾਂਹ ਹੈ ਅਤੇ ਸਦਾ ਆਤਮਿਕ ਮੌਤ ਤੋਂ ਬਚਿਆ ਰਹਿੰਦਾ ਹੈ। [ਦਰਪਣ

**ਨਿਰਣੈ:** ਨਿਰੁਕਤ ਦੇ ਵੀ ਉਪਰੋਕਤ ਹੀ ਅਰਥ ਦਸੇ ਹਨ ਪਰ ਅਰਥਾਂ ਦਾ ਕੋਈ ਨਿਰਣਾ ਨਹੀ ਕੀਤਾ। 'ਅਵਰਨ' ਪਦ ਦੀ ਵਿਤਪਤੀ ਦਾ ਜਦੋਂ ਤਕ ਗਿਆਨ ਨਹੀ ਹੁੰਦਾ, ਇਸ ਪਦ ਦਾ ਇਕ ਅਰਥ ਸਿਧ ਨਹੀ ਕੀਤਾ ਜਾ ਸਕਦਾ। ਹਾਂ, ਪਰਮਾਣ ਅਨੁਸਾਰ ਅਤੇ ਪਰਸ਼ਨੋਤਰੀ ਦੇ ਪਖੋਂ ਮਹਾਨ ਕੋਸ਼ ਵਾਲੇ ਅਰਥ ਹੀ ਠੀਕ ਜਾਪਦੇ ਹਨ।

# ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਇਕ ਪੰਡਿਤ ਬੇਣੀ ਨਾਮੇ ਪਰਥਾਇ ਹੈ, ਜੋ ਬੜਾ ਵਿਦਵਾਨ ਸੀ ਤੇ ਮੰਨੇ ਪਰਮੰਨੇ ਵਿਦਵਾਨਾਂ ਪਾਸ ਪਹੁੰਚ ਕੇ ਬਹਿਸਾਂ (ਸ਼ਾਸਤ੍ਰਾਰਥ) ਕਰਦਾ ਫਿਰਦਾ ਸੀ। ਇਸੇ ਸਬੰਧ ਵਿਚ ਉਹ ਇਕ ਵੇਰ ਗੁਰੂ ਅਮਰਦਾਸ ਜੀ ਪਾਸ ਸ੍ਰੀ ਗੋਇੰਦਵਾਲ ਭੀ ਆਇਆ। ਇਸ ਸ਼ਬਦ ਵਿਚ ਗੁਰੂ ਜੀ ਪੰਡਿਤ ਪਾਸੋਂ ਮਨ ਬਾਬਤ ਸਵਾਲ ਪੁਛਦੇ ਹਨ, ਜਿਸ ਦੇ ਲਹਾਉ ਚੜ੍ਹਾਉ ਅਨੁਸਾਰ ਤਿੰਨਾਂ ਗੁਣਾਂ ਦੇ ਅਸਰ ਨੂੰ ਪ੍ਰਬਲ ਮੰਨਿਆ ਹੋਇਆ ਸੀ। ਇਨ੍ਹਾਂ ਦੇ ਅਸਰ ਹੇਠਾਂ ਮਨ ਕਦੀ ਮਮਤਾ ਵਿਚ ਪੈ ਕੇ ਚੰਚਲ ਹੋ ਜਾਂਦਾ ਹੈ, ਕਦੀ ਨਿਰਲੇਪ ਹੋ ਕੇ ਉਚੀ ਸੁਰਤ ਵਿਚ ਕੰਮ ਕਰਦਾ ਹੈ। ਜਦ ਪੰਡਿਤ ਉਤਰ ਨਹੀ ਦੇ ਸਕਦਾ, ਤਾਂ ਉਸਨੂੰ ਆਪ ਸਮਝਾਂਦੇ ਹਨ ਕਿ ਮਨ ਦੇ ਆਪਣੇ ਵਸ ਕੁਝ ਨਹੀ। ਹਰੀ ਦੇ ਹੁਕਮ ਅਨੁਸਾਰ ਇਸ ਦੀ ਬਣਾਵਟ ਬਣਦੀ ਹੈ, ਇਸ ਲਈ ਤਿੰਨਾਂ ਗੁਣਾਂ ਦੇ ਝਮੇਲੇ ਵਿਚੋਂ ਨਿਕਲ ਕੇ ਹਰੀ ਦੇ ਹੁਕਮ ਅੱਗੇ ਸਿਰ ਨਿਵਾਣਾ ਚਾਹੀਦਾ ਹੈ। ਜਦ ਗੁਰੂ ਦੀ ਸਿਖਿਆ ਰਾਹੀ ਹੁਕਮ ਦੀ ਸਮਝ ਆ ਜਾਂਦੀ ਹੈ, ਤਾਂ ਮਨੁਖ ਅਡੋਲ ਨਿਰਬਾਣ ਹੋ ਕੇ ਹਰ ਇਕ ਜੀਵ ਵਿਚ ਹਰੀ ਦਾ ਵਾਸਾ ਦੇਖਦਾ ਹੈ।

**ਮਲਾਰ ਮਹਲਾ ੩ ॥ ਭ੍ਰਮਿ ਭ੍ਰਮਿ ਜੋਨਿ ਮਨਮੁਖ ਭਰਮਾਈ॥ ਜਮਕਾਲੁ ਮਾਰੇ, ਨਿਤ ਪਤਿ ਗਵਾਈ॥ ਸਤਿਗੁਰ ਸੇਵਾ, ਜਮ ਕੀ ਕਾਣਿ ਚੁਕਾਈ॥ ਹਰਿਪ੍ਰਭੁ ਮਿਲਿਆ, ਮਹਲੁ ਘਰੁ ਪਾਈ॥੧॥ ਪ੍ਰਾਣੀ, ਗੁਰਮੁਖਿ ਨਾਮੁ ਧਿਆਇ॥ ਜਨਮੁ ਪਦਾਰਥੁ ਦੁਬਿਧਾ ਖੋਇਆ, ਕਉਡੀ ਬਦਲੈ ਜਾਇ॥੧॥ਰਹਾਉ॥ ਕਰਿ ਕਿਰਪਾ ਗੁਰਮੁਖਿ ਲਗੈ ਪਿਆਰੁ॥ ਅੰਤਰਿ ਭਗਤਿ ਹਰਿ ਹਰਿ ਉਰਿਧਾਰੁ॥ ਭਵਜਲੁ ਸਬਦਿ ਲੰਘਾਵਣਹਾਰੁ॥ ਦਰਿ ਸਾਚੈ, ਦਿਸੈ ਸਚਿਆਰੁ॥੨॥ ਬਹੁ ਕਰਮ ਕਰੇ,**

**ਸਤਿਗੁਰੁ ਨਹੀ ਪਾਇਆ॥ ਬਿਨੁ ਗੁਰ, ਭਰਮਿ ਭੂਲੇ ਬਹੁ ਮਾਇਆ॥ ਹਉਮੈ ਮਮਤਾ, ਬਹੁ ਮੋਹੁ ਵਧਾਇਆ॥ ਦੂਜੈ ਭਾਇ, ਮਨਮੁਖਿ ਦੁਖੁ ਪਾਇਆ॥੩॥ ਆਪੇ ਕਰਤਾ, ਅਗਮ ਅਥਾਹਾ॥ ਗੁਰ ਸਬਦੀ ਜਪੀਐ, ਸਚੁ ਲਾਹਾ॥ ਹਾਜਰੁ ਹਜੂਰਿ ਹਰਿ ਵੇਪਰਵਾਹਾ॥ ਨਾਨਕ, ਗੁਰਮੁਖਿ ਨਾਮਿ ਸਮਾਹਾ॥੪॥੨॥੧੧॥**

**ਪਦ ਅਰਥ:** ਭ੍ਰਮਿ-ਭਰਮ ਕੇ, ਭਟਕ ਕੇ। ਮਨਮੁਖ-ਆਪਹੁਦਰਾ। ਭਰਮਾਈ-ਭਟਕਦਾ ਫਿਰਦਾ ਹੈ। ਪਤਿ-ਇਜ਼ਤ। ਕਾਣਿ-ਮੁਥਾਜੀ। ਮਹਲੁ ਘਰੁ-(ਪ੍ਰਭੂ ਦਾ) ਮਹਲ ਤੇ ਸਰੂਪ।੧।

ਗੁਰਮੁਖਿ-ਗੁਰੂ ਦੁਆਰਾ। ਜਨਮ ਪਦਾਰਥੁ-ਅਮੋਲਕ ਮਨੁਖਾ ਜਨਮ। ਦੁਬਿਧਾ-ਦੁਚਿਤੀ ਕਰਕੇ। ਖੋਇਆ-ਗੁਆਇਆ।੧।ਰਹਾਉ।

ਉਰਿਧਾਰੁ-ਦਿਲ ਵਿਚ ਰਖ (ਟਿਕਾਅ)। ਭਵਜਲੁ-ਸੰਸਾਰ ਸਮੁੰਦਰ ਤੋਂ। ਸਬਦਿ-ਸ਼ਬਦ ਦੁਆਰਾ। ਦਰਿ ਸਾਚੈ-ਸਚੇ (ਪ੍ਰਭੂ) ਦੇ ਦਰ ਉਤੇ।੨।

ਬਹੁ ਕਰਮ ਕਰੇ-(ਮਿਥੇ ਹੋਏ) ਬਹੁਤੇ ਕਰਮ ਕਰਕੇ। ਦੂਜੈ ਭਾਇ-ਹਰੀ ਨੂੰ ਛਡ ਕੇ ਕਿਸੇ ਹੋਰ ਨੂੰ ਪਿਆਰ ਕਰਨ ਨਾਲ।੩।

ਅਗਮ-ਅਪਹੁੰਚ। ਅਥਾਹਾ-ਜਿਸ ਦੀ ਥਾਹ ਡੂੰਘਾਈ ਦਾ ਪਤਾ ਨਾ ਲਗ ਸਕੇ, ਬਹੁਤ ਡੂੰਘਾ। ਗੁਰ ਸਬਦੀ-ਗੁਰੂ ਦੇ ਸ਼ਬਦ ਦੁਆਰਾ। ਲਾਹਾ-ਲਾਭ। ਨਾਮਿ-ਨਾਮ ਵਿਚ।੪।

**ਅਰਥ:** (ਹੇ ਭਾਈ!) ਆਪ-ਹੁਦਰਾ ਮਨੁੱਖ ਜੂਨਾਂ ਵਿਚ ਫਿਰ ਫਿਰ ਕੇ ਭਟਕਦਾ ਹੀ ਰਹਿੰਦਾ ਹੈ। ਉਸ ਨੂੰ ਨਿਤ ਜਮ ਮਾਰਦਾ ਤੇ (ਉਹ ਆਪਣੀ) ਇਜ਼ਤ ਗੁਆ ਲੈਂਦਾ ਹੈ। ਸਤਿਗੁਰ ਦੀ ਸੇਵਾ (ਕਰਕੇ ਹੀ) ਜਮ ਦੀ ਮੁਥਾਜੀ ਦੂਰ ਕੀਤੀ ਜਾਂਦੀ ਹੈ, (ਜਿਸ ਨੂੰ) ਹਰੀ ਪ੍ਰਭੂ ਮਿਲ ਪਿਆ (ਉਸ ਨੇ ਮਾਨੋਂ ਹਰੀ ਦਾ) ਮਹਲ ਤੇ ਘਰ ਪਾ ਲਿਆ।੧।

ਹੇ ਪ੍ਰਾਣੀ! ਗੁਰੂ ਦੀ ਰਾਹੀ਼ ਪਰਮਾਤਮਾ ਦਾ ਨਾਮ ਸਿਮਰ। ਅਮੋਲਕ (ਮਨੁਖਾ) ਜਨਮ ਦੁਬਿਧਾ ਵਿਚ ਪੈ ਕੇ ਗੁਆ ਲਿਆ,(ਇਸ ਤਰ੍ਹਾ ਇਹ ਜਨਮ) ਕੌਡੀਆਂ ਦੇ ਬਦਲੇ ਚਲਾ ਜਾਂਦਾ ਹੈ।੧।ਰਹਾਉ।

ਗੁਰੂ ਦੀ ਕਿਰਪਾ ਨਾਲ ਜਿਸ (ਮਨੁੱਖ ਦੇ ਹਿਰਦੇ ਵਿਚ ਪ੍ਰਭੂ ਦਾ ਪਿਆਰ ਲਗਦਾ ਹੈ (ਉਸ ਦੇ) ਅੰਦਰ (ਪ੍ਰਭੂ ਦੀ) ਭਗਤੀ ਪੈਦਾ ਹੁੰਦੀ ਹੈ (ਅਤੇ ਉਹ) ਪ੍ਰਭੂ ਨੂੰ ਆਪਣੇ ਹਿਰਦੇ ਵਿਚ ਟਿਕਾ ਕੇ ਰਖਦਾ ਹੈ। (ਪ੍ਰਭੂ ਉਸ ਨੂੰ ਗੁਰੂ ਦੇ) ਸ਼ਬਦ ਦੁਆਰਾ ਸੰਸਾਰ ਸਾਗਰ ਤੋਂ ਪਾਰ ਲੰਘਾਉਣ ਨਾਲ ਬਣਦਾ ਹੈ (ਉਹ ਮਨੁੱਖ) ਸਚੇ (ਪ੍ਰਭੂ ਦੇ) ਦਰ ਉਤੇ ਸਚਿਆਰ ਰੂਪ ਦਿਸਦਾ ਹੈ।੨।

(ਮਿਥੇ ਹੋਏ) ਕਰਮ ਕਰਕੇ ਸਤਿਗੁਰੂ ਨੂੰ ਕਿਸੇ (ਮਨੁੱਖ) ਨੇ ਨਹੀ ਪਾਇਆ। ਗੁਰੂ ਤੋਂ ਬਿਨਾ ਮਾਇਆ ਦੇ ਬਹੁਤ ਭਰਮ ਵਿਚ ਭੁਲਿਆ ਰਹਿੰਦਾ ਹੈ। ਹਉਮੈ ਤੇ ਮਮਤਾ (ਅਪੱਣਤ ਦੁਆਰਾ ਉਸਨੇ ਮਾਇਆ ਦਾ) ਬਹੁਤ ਮੋਹ ਵਧਾਇਆ ਹੋਇਆ ਹੈ। ਦ੍ਵੈਤ ਭਾਵ ਕਰਕੇ ਆਪ-ਹੁਦਰੇ ਮਨੁੱਖ ਨੇ (ਨਿਰਾ) ਦੁਖ ਹੀ ਪਾਇਆ ਹੈ।੩।

(ਹੇ ਭਾਈ! ਉਹ) ਕਰਤਾਰ ਆਪ ਹੀ ਅਪਹੁੰਚ ਅਤੇ ਅਤੀ ਡੂੰਘਾ ਹੈ, ਗੁਰੂ ਦੇ ਸ਼ਬਦ ਰਾਹੀ (ਉਸ ਦਾ) ਨਾਮ ਜਪਣਾ ਚਾਹੀਦਾ ਹੈ (ਜਿਸ ਨਾਲ) ਸਚ ਰੂਪ ਲਾਭ ਪ੍ਰਾਪਤ ਹੁੰਦਾ ਹੈ। (ਉਹ) ਹਰੀ ਜੋ ਬੇਪਰਵਾਹ

(ਬੇਮੁਹਤਾਜ) ਹੈ,(ਉਹ ਹਰ ਥਾਂ) ਹਾਜ਼ਰ ਨਾਜ਼ਰ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਦੀ) ਗੁਰੂ ਰਾਹੀ ਹੀ (ਪ੍ਰਭੂ ਦੇ) ਨਾਮ ਵਿਚ ਸਮਾਈ (ਲੀਨਤਾ) ਹੁੰਦੀ ਹੈ।੪।੨।੧੧।

# ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਦਿਤੇ ਉਪਦੇਸ਼ ਦੀ ਕਮਾਈ ਨਾ ਕਰਨ ਦੇ ਫਲ ਸਰੂਪ ਹੀ ਮਨੁਖ ਵਖ ਵਖ ਜੂਨਾਂ ਵਿਚ ਭਰਮਦਾ ਭਟਕਦਾ ਰਹਿੰਦਾ ਹੈ। ਜੇ ਮਨੁੱਖ ਗੁਰੂ ਦੀ ਦਸੀ ਸੇਵਾ ਕਰਕੇ, ਨਾਮ ਸਿਮਰਨ ਤੇ ਭਗਤੀ ਵਿਚ ਪਿਆਰ ਕਰੇ ਤਾਂ ਪ੍ਰਭੂ ਜੀਵ ਨੂੰ ਸੰਸਾਰ ਸਾਗਰ ਤੋਂ ਪਾਰ ਕਰ ਦਿੰਦਾ ਹੈ। ਜਿਹੜਾ ਮਨੁੱਖ ਆਪਣੀ ਅਕਲ ਦੇ ਆਸਰੇ ਧਰਮ ਦੇ ਮਿਥੇ ਹੋਏ ਕਰਮ ਕਰਨ ਵਿਚ ਗਲਤਾਨ ਰਹਿੰਦਾ ਹੈ, ਉਹ ਸਤਿਗੁਰੂ ਨੂੰ ਪ੍ਰਾਪਤ ਨਹੀ ਕਰ ਸਕਦਾ।

ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ ਦੁਆਰਾ ਹੀ ਜੀਵਨ ਦਾ ਲਾਭ ਉਠਾਇਆ ਜਾ ਸਕਦਾ ਹੈ ਅਤੇ ਗੁਰੂ ਦੀ ਸੇਵਾ ਕਰਕੇ, ਭਾਵ ਗ੍ਰਹਿਣ ਕਰਨ ਨਾਲ ਹੀ ਨਿਸਤਾਰਾ ਹੋ ਸਕਦਾ ਹੈ।

**ਮਲਾਰ ਮਹਲਾ ੩ ॥ ਜੀਵਤ ਮੁਕਤ, ਗੁਰਮਤੀ ਲਾਗੇ॥ ਹਰਿ ਕੀ ਭਗਤਿ, ਅਨਦਿਨੁ ਸਦ ਜਾਗੇ॥ ਸਤਿਗੁਰੁ ਸੇਵਹਿ ਆਪੁ ਗਵਾਇ॥ ਹਉ, ਤਿਨ ਜਨ ਕੇ ਸਦ ਲਾਗਉ ਪਾਇ॥੧॥ ਹਉ ਜੀਵਾਂ ਸਦਾ, ਹਰਿ ਕੇ ਗੁਣ ਗਾਈ॥ ਗੁਰ ਕਾ ਸਬਦੁ ਮਹਾਰਸੁ ਮੀਠਾ, ਹਰਿ ਕੈ ਨਾਮਿ ਮੁਕਤਿ ਗਤਿ ਪਾਈ॥੧॥ਰਹਾਉ॥ ਮਾਇਆ ਮੋਹੁ, ਅਗਿਆਨੁ ਗੁਬਾਰੁ॥ ਮਨਮੁਖ ਮੋਹੇ, ਮੁਗਧ ਗਵਾਰ॥ ਅਨਦਿਨੁ, ਧੰਧਾ ਕਰਤ ਵਿਹਾਇ॥ ਮਰਿ ਮਰਿ ਜੰਮਹਿ, ਮਿਲੈ ਸਜਾਇ॥੨॥ ਗੁਰਮੁਖਿ, ਰਾਮਨਾਮਿ ਲਿਵ ਲਾਈ॥ ਕੂੜੈ ਲਾਲਚਿ, ਨਾ ਲਪਟਾਈ॥ ਜੋ ਕਿਛੁ ਹੋਵੈ, ਸਹਜਿ ਸੁਭਾਇ॥ ਹਰਿ ਰਸੁ ਪੀਵੈ, ਰਸਨ ਰਸਾਇ॥੩॥ ਕੋਟਿ ਮਧੇ, ਕਿਸਹਿ ਬੁਝਾਈ॥ ਆਪੇ ਬਖਸੇ, ਦੇ ਵਡਿਆਈ॥ ਜੋ ਧੁਰਿ ਮਿਲਿਆ, ਸੁ ਵਿਛੁੜਿ ਨ ਜਾਈ॥ ਨਾਨਕ, ਹਰਿ ਹਰਿ ਨਾਮਿ ਸਮਾਈ॥੪॥੩॥੧੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਗੋਈਂ, ਪਾਈਂ, ਲਾਗਉਂ, ਪਾਂਇ, ਜੰਮਹਿਂ,

**ਪਦ ਅਰਥ:** ਜੀਵਤ ਮੁਕਤ-ਜੀਉਂਦਿਆਂ ਹੀ ਮੁਕਤ। ਗੁਰਮਤੀ ਲਾਗੇ-ਗੁਰੂ ਦੀ ਸਿਖਿਆ ਅਨੁਸਾਰ ਕਾਰ ਕਰਦੇ ਹਨ। ਅਨਦਿਨੁ-ਹਰ ਰੋਜ਼। ਸੇਵਹਿ-ਸੇਂਵਦੇ, ਸਿਮਰਦੇ ਹਨ। ਆਪੁ ਗਵਾਇ-ਆਪਾ ਭਾਵ ਦੂਰ ਕਰਕੇ। ਲਾਗਉ-ਲਗਦਾ । ਪਾਇ-ਪੈਰੀ ।੧।

ਗੁਣ ਗਾਈ-ਗੁਣ ਗਾਉਂਦਾ ਹਾਂ। ਨਾਮਿ-ਨਾਮ ਦੁਆਰਾ। ਮੁਕਤਿ-ਮੁਕਤੀ, ਖ਼ਲਾਸੀ। ਗਤਿ-ਉਚੀ ਆਤਮਿਕ ਅਵਸਥਾ। ਪਾਈ-ਮੈਂ ਪਾਉਂਦਾ ਹਾਂ।੧।ਰਹਾਉ।

ਅਗਿਆਨੁ-ਬੇਸਮਝੀ। ਗੁਬਾਰੁ-ਹਨੇਰਾ। ਮਨਮੁਖ-ਆਪ ਹੁਦਰੇ ਮਨੁਖ। ਮੁਗਧ-ਗਵਾਰ, ਮੂਰਖ। ਧੰਧਾ ਕਰਤ-ਧੰਧਾ ਕਰਦਿਆਂ। ਵਿਹਾਇ-(ਉਮਰ) ਗੁਜ਼ਰ ਜਾਂਦੀ ਹੈ। ਮਰਿ-ਮਰ ਕੇ।੨।

ਗੁਰਮੁਖਿ-ਗੁਰੂ ਅਨੁਸਾਰੀ ਸਿਖ। ਨਾਮਿ-ਨਾਮ ਵਿਚ। ਲਾਲਚਿ-ਲੋਭ ਵਿਚ। ਨ ਲਪਟਾਈ-ਨਹੀ ਚਿੰਬੜਦਾ। ਸਹਜਿ-ਅਡੋਲ ਅਵਸਥਾ ਵਿਚ। ਸੁਭਾਇ-ਪ੍ਰੇਮ ਵਿਚ। ਰਸਨ ਰਸਾਇ-ਜੀਭ ਨਾਲ ਰਸ ਰਸ ਕੇ ਸੁਆਦ ਲਾ ਲਾ ਕੇ।੩।

ਕੋਟਿ ਮਧੇ-ਕ੍ਰੋੜਾਂ ਵਿਚ। ਕਿਸੈ ਬੁਝਾਈ-ਕਿਸੇ ਵਿਰਲੇ ਨੂੰ ਸਮਝਾਉਂਦਾ ਹੈ। ਧੁਰਿ-ਧੁਰ (ਦਰਗਾਹ) ਤੋਂ। ਸਮਾਈ-ਸਮਾਇਆ ਰਹਿੰਦਾ, ਲੀਨ ਰਹਿੰਦਾ ਹੈ।੪।

**ਅਰਥ:** (ਹੇ ਭਾਈ! ਜਿਹੜੇ ਮਨੁੱਖ) ਗੁਰੂ ਦੀ ਸਿਖਿਆ ਅਨੁਸਾਰ ਚਲਦੇ ਹਨ ਉਹ ਜੀਉਂਦਿਆਂ ਹੀ ਮੁਕਤ ਹੋ ਜਾਂਦੇ ਹਨ। (ਉਹ) ਹਰ ਵੇਲੇ ਪ੍ਰਭੂ ਦੀ ਭਗਤੀ ਕਰਕੇ (ਮਾਇਆ ਦੇ ਹੱਲਿਆਂ ਤੋਂ ਸਦਾ) ਸੁਚੇਤ ਰਹਿੰਦੇ ਹਨ। (ਜਿਹੜੇ ਮਨੁੱਖ) ਆਪਾ-ਭਾਵ ਗਵਾ ਕੇ ਸਤਿਗੁਰੂ ਨੂੰ ਸੇਂਵਦੇ ਹਨ (ਮੈਂ ਉਹਨਾਂ ਮਨੁੱਖਾਂ) ਦੀ ਸਦਾ ਚਰਨੀ ਲਗਦਾ ਹਾਂ।੧।

(ਹੇ ਭਾਈ! ਮੈਂ) ਸਦਾ ਹਰੀ ਦੇ ਗੁਣ ਗਾਇਨ ਕਰਕੇ ਸਦਾ ਜੀਉਂਦਾ ਹਾਂ। ਗੁਰੂ ਦਾ ਸ਼ਬਦ-ਰਸ ਬਹੁਤ ਹੀ ਮਿੱਠਾ ਹੈ ਮੈਂ ਹਰੀ ਦੇ ਨਾਮ ਵਿਚ ਜੁੜ ਕੇ (ਵਿਕਾਰਾਂ ਤੋਂ) ਖ਼ਲਾਸੀ ਪਾਈ ਹੈ (ਅਤੇ) ਉਚੀ ਆਤਮਿਕ ਅਵਸਥਾ ਪ੍ਰਾਪਤ ਕੀਤੀ ਹੈ।੧।ਰਹਾਉ।

(ਹੇ ਭਾਈ!) ਮਾਇਆ ਦਾ ਮੋਹ, ਅਗਿਆਨਤਾ ਰੂਪੀ ਹਨੇਰਾ ਹੈ। ਮਨੁਖ (ਉਸ ਮਾਇਆ ਦੇ ਮੋਹ ਵਿਚ) ਮੋਹੇ ਗਏ ਹਨ। ਰਾਤ ਦਿਨ ਧੰਧਾ ਕਰਦਿਆਂ (ਉਨ੍ਹਾਂ ਦੀ ਉਮਰ) ਗੁਜ਼ਰ ਜਾਂਦੀ ਹੈ। (ਉਹ) ਮਰ ਮਰ ਕੇ ਜੰਮਦੇ ਹਨ (ਅਤੇ ਉਨ੍ਹਾਂ ਨੂੰ ਆਵਾਗਉਣ ਵਿਚ ਪੈਣ ਦੀ) ਸਜ਼ਾ ਮਿਲਦੀ ਹੈ।੨।

ਗੁਰੂ ਅਨੁਸਾਰੀ (ਮਨੁੱਖ ਨੇ ਆਪਣੀ) ਬਿਰਤੀ ਪਰਮਾਤਮਾ ਦੇ ਨਾਮ ਵਿਚ ਜੋੜੀ ਹੈ। (ਉਹ ਮਾਇਆ ਦੇ) ਕੂੜੇ ਲੋਭ ਵਿਚ ਲੰਪਟ ਨਹੀ ਹੁੰਦਾ। ਜੋ ਕਿਛ (ਪ੍ਰਭੂ ਵਲੋਂ) ਹੁੰਦਾ ਹੈ (ਉਹ ਉਸ ਨੂੰ) ਸਹਜ ਸੁਭਾਵਿਕ (ਵਾਪਰਿਆ) ਮੰਨਦਾ ਹੈ। ਉਹ ਪਰਮਾਤਮਾ ਦਾ (ਨਾਮ) ਰਸ ਰਸਨਾ ਨੂੰ ਰਸਾ ਕੇ ਭਾਵ ਸੁਆਦ ਲਾ ਲਾ ਕੇ ਪੀਂਦਾ ਹੈ।੩।

ਕ੍ਰੋੜਾਂ ਵਿਚੋਂ ਕਿਸੇ (ਵਿਰਲੇ) ਨੂੰ (ਪਰਮੇਸ਼ੁਰ ਇਹ) ਸੋਝੀ ਬਖਸ਼ਦਾ ਹੈ। (ਉਹ ਪ੍ਰਭੂ) ਆਪ ਹੀ (ਸੋਝੀ ਬਖ਼ਸ਼ ਕੇ) ਵਡਿਆਈ ਦੇਂਦਾ ਹੈ। ਜੋ (ਮਨੁੱਖ) ਧੁਰ (ਦਰਗਾਹ) ਤੋਂ (ਪਰਮਾਤਮਾ ਨਾਲ) ਮਿਲਿਆ ਹੋਇਆ ਹੈ ਉਹ (ਪ੍ਰਭੂ ਵਲੋਂ ਕਦੇ ਵੀ) ਵਿਛੜਦਾ ਨਹੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ) ਨਿਰੰਤਰ ਪਰਮਾਤਮਾ ਦੇ ਨਾਮ ਵਿਚ ਅਭੇਦ ਹੋ ਜਾਂਦਾ ਹੈ।੪।੩।੧੨।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਮਤਿ ਅਨੁਸਾਰ ਜੀਵਨ ਬਿਤਾਉਣ ਵਾਲਿਆਂ ਦਾ ਅਤੇ ਮਾਇਆ ਵਿਚ ਮਗਨ ਹੋ ਰਹੇ ਮਨਮੁਖਾਂ ਦੇ ਜੀਵਨ ਦਾ ਪਰਸਪਰ ਟਾਕਰਾ ਕਰਕੇ ਦਸਿਆ ਹੈ ਕਿ ਆਪ-ਹੁਦਰੇ ਮਨੁਖ ਮਾਇਆ-ਮੋਹ ਕਰਕੇ ਅਗਿਆਨਤਾ ਦੇ ਹਨੇਰੇ ਵਿਚ ਦੁਖੀ ਹੋਏ ਰਹਿੰਦੇ ਹਨ ਜਦੋਂ ਕਿ ਗੁਰਮੁਖਿ ਜੀਉੜੇ ਨਾਮ ਵਿਚ ਲੀਨ ਹੋ ਕੇ ਮਾਇਆ ਦੇ ਮੋਹ ਤੋਂ ਨਿਰਲੇਪ ਰਹਿੰਦੇ ਹਨ ਅਤੇ ਪਰਮਾਤਮਾ ਦੇ ਨਾਮ ਦਾ ਰਸ ਸੁਆਦ ਨਾਲ ਮਾਣਦੇ ਹਨ।

ਮਲਾਰ ਮਹਲਾ ੩ ॥ ਰਸਨਾ, ਨਾਮੁ ਸਭੁ ਕੋਈ ਕਹੈ॥ ਸਤਿਗੁਰ ਸੇਵੇ, ਤਾ ਨਾਮੁ ਲਹੈ॥ ਬੰਧਨ ਤੋੜੇ, ਮੁਕਤਿ ਘਰਿ ਰਹੈ॥ ਗੁਰਸਬਦੀ, ਅਸਿਥਰੁ ਘਰਿ ਬਹੈ॥੧॥ ਮੇਰੇ ਮਨ, ਕਾਹੇ ਰੋਸੁ ਕਰੀਜੈ॥ ਲਾਹਾ ਕਲਜੁਗਿ ਰਾਮਨਾਮੁ ਹੈ, ਗੁਰਮਤਿ, ਅਨਦਿਨੁ ਹਿਰਦੈ ਰਵੀਜੈ॥੧॥ਰਹਾਉ॥ ਬਾਬੀਹਾ ਖਿਨੁ ਖਿਨੁ ਬਿਲਲਾਇ॥ ਬਿਨੁ ਪਿਰ ਦੇਖੇ, ਨੰੀਦ ਨ ਪਾਇ॥ ਇਹੁ ਵੇਛੋੜਾ, ਸਹਿਆ ਨ ਜਾਇ॥ ਸਤਿਗੁਰੁ ਮਿਲੈ, ਤਾਂ ਮਿਲੈ ਸੁਭਾਇ॥੨॥ ਨਾਮ ਹੀਣੁ ਬਿਨਸੈ ਦੁਖੁ ਪਾਇ॥ ਤ੍ਰਿਸਨਾ ਜਲਿਆ, ਭੂਖ ਨ ਜਾਇ॥ ਵਿਣੁ ਭਾਗਾ, ਨਾਮੁ ਨ ਪਾਇਆ ਜਾਇ॥ ਬਹੁ ਬਿਧਿ ਥਾਕਾ ਕਰਮ ਕਮਾਇ॥੩॥ ਤ੍ਰੈ ਗੁਣ ਬਾਣੀ ਬੇਦ ਬੀਚਾਰੁ॥ ਬਿਖਿਆ ਮੈਲੁ, ਬਿਖਿਆ ਵਾਪਾਰੁ॥ ਮਰਿ ਜਨਮਹਿ ਫਿਰਿ ਹੋਹਿ ਖੁਆਰੁ॥ ਗੁਰਮੁਖਿ, ਤੁਰੀਆ ਗੁਣੁ ਉਰਿਧਾਰੁ॥੪॥ ਗੁਰੁ ਮਾਨੈ, ਮਾਨੈ ਸਭੁ ਕੋਇ॥ ਗੁਰ ਬਚਨੀ, ਮਨੁ ਸੀਤਲੁ ਹੋਇ॥ ਚਹੁ ਜੁਗਿ ਸੋਭਾ, ਨਿਰਮਲ ਜਨੁ ਸੋਇ॥ ਨਾਨਕ, ਗੁਰਮੁਖਿ ਵਿਰਲਾ ਕੋਇ॥੫॥੪॥੧੩॥੯॥੧੩॥੨੨॥

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਭਾਗਾਂ, ਜਨਮਹਿੰ, ਹੋਹਿੰ, ਚਹੁੰ।

**ਪਦ ਅਰਥ:** ਰਸਨਾ-ਜੀਭ (ਨਾਲ)। ਕਹੈ-ਆਖਦਾ ਹੈ। ਸੇਵੇ-ਸੇਵਾ ਕਰੇ। ਨਾਮੁ ਲਹੈ-ਨਾਮ ਪ੍ਰਾਪਤ ਕਰਦਾ ਹੈ। ਬੰਧਨ-(ਮਾਇਆ ਦੇ) ਜੰਜਾਲ। ਮੁਕਤਿ ਘਰਿ-ਮੁਕਤੀ ਦੇ ਘਰ ਵਿਚ, (ਭਾਵ ਵਿਸ਼ੇ ਵਿਕਾਰਾਂ ਤੋਂ ਛੁਟਿਆ ਰਹਿੰਦਾ ਹੈ)। ਗੁਰਸਬਦੀ-ਗੁਰੂ ਦੇ ਸ਼ਬਦ ਦੁਆਰਾ। ਅਸਥਿਰੁ-ਪੱਕਾ, ਅਡੋਲ। ਘਰਿ ਬਹੈ-ਹਿਰਦੇ ਰੂਪੀ ਘਰ ਵਿਚ ਬੈਠਦਾ, ਟਿਕਦਾ ਹੈ।੧।

ਕਾਹੇ-ਕਿਸ ਲਈ?। ਰੋਸ-ਰੋਸਾ, ਗੁੱਸਾ-ਗਿਲਾ। ਲਾਹਾ-ਲਾਭ, ਖਟੀ। ਕਲਜੁਗਿ-ਕਲਜੁਗ ਵਿਚ। ਗੁਰਮਤਿ-ਗੁਰੂ ਦੀ ਸਿਖਿਆ ਦੁਆਰਾ। ਅਨਦਿਨੁ-ਹਰ ਰੋਜ਼। ਰਵੀਜੈ-ਸਿਮਰਨਾ ਚਾਹੀਦਾ ਹੈ।੧।ਰਹਾਉ।

ਬਾਬੀਹਾ-(ਜੀਵ ਰੂਪੀ) ਪਪੀਹਾ। ਬਿਲਲਾਇ-ਵਿਲਕਦਾ ਹੈ। ਪਿਰੁ-ਪਤੀ (ਪਰਮਾਤਮਾ)। ਨੀਦ ਨ ਪਾਇ-ਨੀਦ ਨਹੀ ਪੈਂਦੀ, ਭਾਵ ਮਨ ਵਿਚ ਖਲਜਗਨ ਪਿਆ ਰਹਿੰਦਾ ਹੈ, ਸ਼ਾਂਤੀ ਨਹੀ ਆਉਂਦੀ। ਸਹਿਆ-ਸਹਾਰਿਆ। ਸੁਭਾਇ-ਸੁਭਾਵਿਕ ਹੀ, (ਪ੍ਰੇਮ ਵਿਚ)।੨।

ਨਾਮਹੀਣੁ-ਨਾਮ ਤੋਂ ਖ਼ਾਲੀ। ਬਿਨਸੈ-ਨਾਸ਼ ਹੁੰਦਾ ਹੈ। ਤ੍ਰਿਸਨਾ ਜਲਿਆ-ਤ੍ਰਿਸ਼ਨਾ ਦਾ ਸੜਿਆ ਹੋਇਆ। ਕਰਮ ਕਮਾਇ-(ਅਨੇਕ ਪ੍ਰਕਾਰ ਦੇ) ਕਰਮ ਕਮਾ ਕੇ।੩।

ਤ੍ਰੈਗੁਣ-ਤਿੰਨ ਗੁਣਾਂ ਵਿਚ। ਬਾਣੀ ਬੇਦ ਬੀਚਾਰੁ-ਵੇਦਾਂ ਦੀ ਬਾਣੀ ਦਾ ਵੀਚਾਰ। ਬਿਖਿਆ ਮੈਲੁ-ਮਾਇਆ ਦੀ ਮੈਲ। ਬਿਖਿਆ ਵਾਪਾਰ-ਮਾਇਆ ਦਾ ਵਪਾਰ। ਮਰਿ ਜਨਮਹਿ-ਮਰ ਕੇ ਫਿਰ ਜੰਮਦੇ ਹਨ।

ਹੋਹਿ-ਹੁੰਦੇ ਹਨ। ਤੁਰੀਆ ਗੁਣ-ਤਿੰਨ ਗੁਣਾਂ ਤੋਂ ਪਰੇ, ਸਹਜ ਅਵਸਥਾ ਵਾਲੇ ਗੁਣ। ਉਰਿਧਾਰੁ-ਹਿਰਦੇ ਵਿਚ ਧਾਰਨ ਕਰਦਾ ਹੈ।੪।

ਗੁਰੁ ਮਾਨੈ-(ਜਿਹੜਾ) ਗੁਰੂ ਨੂੰ ਮੰਨਦਾ ਹੈ (ਅਗਿਆਕਾਰੀ)। ਮਾਨੈ ਸਭੁ ਕੋਇ-(ਉਸ ਨੂੰ) ਹਰ ਕੋਈ ਮੰਨਦਾ ਹੈ। ਗੁਰਬਚਨੀ-ਗੁਰੂ ਦੇ ਬਚਨਾ ਨਾਲ। ਸੀਤਲੁ-ਠੰਢਾ, ਸ਼ਾਂਤ। ਚਹੁ ਜੁਗਿ-ਚਾਰ ਜੁਗਾਂ ਵਿਚ। ਸੋਭਾ-ਵਡਿਆਈ। ਸੋਇ-ਓਹ। ਗੁਰਮੁਖਿ-ਗੁਰੂ ਅਨੁਸਾਰੀ।੫।

**ਅਰਥ:** (ਆਪਣੇ ਆਪ) ਹਰੇਕ ਮਨੁੱਖ (ਆਪਣੀ) ਜੀਭ ਨਾਲ (ਪਰਮਾਤਮਾ ਦਾ) ਨਾਮ ਉਚਾਰਦਾ ਹੈ (ਪਰ ਫਲੀਭੂਤ ਨਹੀ ਹੁੰਦਾ, ਅਸਲ ਵਿਚ ਜਦੋਂ ਜੀਵ) ਸਤਿਗੁਰੂ ਨੂੰ ਸੇਵੇ ਤਾਂ (ਉਸ ਨੂੰ) ਨਾਮ ਪ੍ਰਾਪਤ ਹੁੰਦਾ ਹੈ। (ਓਦੋਂ ਇਹ ਮਾਇਆ ਦੇ ਸਾਰੇ) ਬੰਧਨ ਤੋੜ ਕੇ ਮੁਕਤੀ ਦੇ ਘਰ ਵਿਚ ਜਾ ਰਹਿੰਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਮਨੁੱਖ ਦਾ ਚਿਤ ਹਿਰਦੇ ਰੂਪੀ) ਘਰ ਵਿਚ ਜਾ ਬੈਠਦਾ ਹੈ (ਭਾਵ ਟਿਕ ਜਾਂਦਾ ਹੈ)।੧।

ਹੇ ਮੇਰੇ ਮਨ! (ਪਰਮਾਤਮਾ ਨਾਲ) ਕਾਹਦੇ ਲਈ ਰੋਸਾ ਕਰਨਾ ਹੋਇਆ (ਭਾਵ ਨਹੀਂ ਕਰਨਾ ਚਾਹੀਦਾ)। ਕਲਜੁਗਿ ਵਿਚ ਪਰਮਾਤਮਾ ਦਾ ਨਾਮ ਹੀ (ਅਸਲੀ ਜੀਵਨ) ਲਾਭ ਹੈ ਗੁਰੂ ਦੀ ਸਿਖਿਆ ਦੁਆਰਾ (ਉਹ ਨਾਮ) ਹਰ ਰੋਜ਼ ਹਰ ਵੇਲੇ ਹਿਰਦੇ ਵਿਚ ਸਿਮਰਨਾ ਚਾਹੀਦਾ ਹੈ।੧।ਰਹਾਉ।

(ਹੇ ਭਾਈ! ਜਿਵੇਂ ਸਵਾਂਤੀ ਬੂੰਦ ਤੋਂ ਬਿਨਾ) ਪਪੀਹਾ ਖਿਨ ਖਿਨ ਵਿਲਕਦਾ (ਕੂਕਦਾ) ਹੈ,(ਇਸ ਤਰ੍ਹਾਂ ਜੀਵ ਇਸਤ੍ਰੀ ਨੂੰ) ਪਤੀ ਪਰਮਾਤਮਾ ਦਾ ਦਰਸ਼ਨ ਕੀਤੇ ਬਿਨਾ ਨੀਦ ਨਹੀਂ ਪੈਂਦੀ (ਭਾਵ ਆਤਮਿਕ ਸ਼ਾਂਤੀ ਨਹੀਂ ਮਿਲਦੀ)। (ਇਸੇ ਤਰ੍ਹਾਂ ਜੀਵ ਜਗਿਆਸੂ ਤੋਂ) ਇਹ ਵਿਛੋੜਾ ਸਹਾਰਿਆ ਨਹੀ ਜਾਂਦਾ। ਜਦੋਂ ਸਤਿਗੁਰੂ ਮਿਲ ਪੈਂਦਾ ਹੈ ਤਾਂ ਉਹ ਸਹਜ ਸੁਭਾਵਿਕ ਪਤੀ-ਪਰਮਾਤਮਾ ਨੂੰ ਮਿਲ ਪੈਂਦਾ ਹੈ।੨।

(ਪ੍ਰਭੂ ਦੇ) ਨਾਮ ਤੋਂ ਖ਼ਾਲੀ ਮਨੁੱਖ ਦੁਖ ਪਾ ਕੇ ਨਾਸ਼ ਹੋ ਜਾਂਦਾ ਹੈ। (ਉਹ ਤ੍ਰਿਸ਼ਨਾ ਦੀ) ਅੱਗ ਵਿੰਚ ਸੜਦਾ ਹੈ (ਉਸ ਦੀ ਮਾਇਕੀ ਪਦਾਰਥਾਂ ਵਾਲੀ) ਭੁੱਖ ਦੂਰ ਨਹੀਂ ਹੁੰਦੀ। (ਮਨਮੁਖ ਜੀਵ) ਅਨੇਕ ਪ੍ਰਕਾਰ ਦੇ ਕਰਮ ਕਮਾ ਕਮਾ ਕੇ ਥਕ ਗਿਆ ਹੈ, (ਪਰ ਚੰਗੇ) ਭਾਗਾਂ ਤੋਂ ਬਿਨਾ (ਪ੍ਰਭੂ ਦਾ ਨਾਮ) ਨਹੀ ਪਾਇਆ ਜਾ ਸਕਦਾ।੩।

(ਹੇ ਭਾਈ!) ਵੇਦਾਂ ਦੀ ਬਾਣੀ ਦਾ ਵੀਚਾਰ ਤਿੰਨਾਂ ਗੁਣਾ ਵਿਚ ਰਖਣ ਵਾਲਾ ਹੈ। (ਜਿਥੇ) ਮਾਇਆ ਦਾ ਵਾਪਾਰ ਹੈ (ਉਥੇ ਮਨ ਨੂੰ ਸਦਾ) ਮਾਇਆ ਦੀ ਮੈਲ (ਲਗੀ ਰਹਿੰਦੀ ਹੈ ਜੋ ਜੀਵਨ ਨੂੰ ਨਿਰਮਲ ਨਹੀ ਹੋਣ ਦਿੰਦੀ)।(ਇਸੇ ਕਾਰਨ ਮਨਮੁਖ ਜੀਵ) ਮਰ ਕੇ ਜੰਮਦੇ ਹਨ, ਫਿਰ (ਜਨਮ ਮਰਨ ਦੇ ਗੇੜ ਵਿਚ ਪੈ ਕੇ) ਖ਼ੁਜਲ ਖ਼ੁਆਰ ਹੁੰਦੇ ਹਨ। (ਜੋ) ਗੁਰੂ ਅਨੁਸਾਰੀ (ਜਗਿਆਸੂ) ਹੈ, ਓਹ ਤਿੰਨ ਗੁਣਾਂ ਤੋਂ ਪਰੇ ਤੁਰੀਆ (ਸਹਜ ਅਵਸਥਾ ਵਾਲੇ) ਗੁਣ ਨੂੰ ਹਿਰਦੇ ਵਿਚ ਧਾਰਨ ਕਰਦਾ ਹੈ।੪।

(ਹੇ ਭਾਈ! ਜਿਹੜਾ ਮਨੁੱਖ ਗੁਰੂ ਨੂੰ) ਮੰਨਦਾ ਹੈ ਉਸ ਦਾ ਹਰ ਕੋਈ ਆਦਰ ਕਰਦਾ ਹੈ (ਕਿਉਂਕਿ) ਗੁਰੂ ਦੇ ਬਚਨਾ ਦੁਆਰਾ (ਉਸ ਦਾ) ਮਨ ਠੰਢਾ (ਸ਼ਾਂਤ) ਹੋ ਜਾਂਦਾ ਹੈ। (ਉਸ ਮਨੁੱਖ) ਦੀ ਵਡਿਆਈ ਚਹੁਆਂ ਜੁਗਾਂ ਵਿਚ ਹੁੰਦੀ ਹੈ, (ਸਹੀ ਅਰਥਾਂ ਵਿਚ) ਓਹੀ ਪਵਿੱਤਰ ਜਨ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ) ਗੁਰੂ ਅਨੁਸਾਰੀ (ਸਿਖ) ਕੋਈ ਵਿਰਲਾ ਹੀ ਹੁੰਦਾ ਹੈ।੫।੪।੧੩।੯।੧੩।੨੨।

## ਅਰਥ ਭੇਦ ਅਤੇ ਨਿਰਣੈ

**ਗੁਰੁ ਮਾਨੈ, ਮਾਨੈ ਸਭੁ ਕੋਇ॥**

ਵਖ ਵਖ ਅਰਥ:

੧. ਜੋ ਪੁਰਸ਼ ਗੁਰੂ ਕੋ ਮਾਨਤਾ ਹੈ ਤਿਸ ਕੋ ਸਭ ਕੋਈ ਮਾਨਤਾ ਹੈ। [ਫ.ਸ.

੨. ਉਸਦਾ ਹਰ ਕੋਈ ਆਦਰ ਕਰਦਾ ਹੈ। [ਸ਼ਬਦਾਰਥ

੩. ਹੇ ਭਾਈ! ਜੋ ਗੁਰਾਂ ਦੀ ਪੂਜਾ ਕਰਦਾ ਹੈ, ਹਰ ਕੋਈ ਉਸ ਨੂੰ ਪੂਜਦਾ ਹੈ।

੪. ਜਿਸ ਮਨੁੱਖ ਨੂੰ ਗੁਰੂ ਇੱਜ਼ਤ ਬਖ਼ਸ਼ਦਾ ਹੈ, ਉਸ ਦਾ ਆਦਰ ਹਰ ਕੋਈ ਕਰਦਾ ਹੈ। [ਦਰਪਣ

੫. ਜੋ ਗੁਰਾਂ ਦੇ ਮੰਤ੍ਰ ਨੂੰ ਮੰਨਦਾ ਹੈ, ਉਸ ਨੂੰ ਸਭ ਕੋਈ ਮੰਨਦਾ ਹੈ। [ਸੰ.ਸ.

**ਨਿਰਣੈ**: 'ਗੁਰੁ ਮਾਨੈ' ਦੇ ਅਰਥ 'ਜਿਸ ਨੂੰ ਗੁਰੂ ਇਜ਼ਤ ਬਖ਼ਸ਼ਦਾ ਹੈ' ਜਿਵੇਂ ਕਿ ਦਰਪਣ ਦੇ ਕਰਤਾ ਨੇ ਕੀਤੇ ਹਨ ਠੀਕ ਨਹੀ ਹਨ। ਇਥੇ ਸਪਸ਼ਟ ਅਰਥ ਹਨ ਕਿ ਜਿਹੜਾ ਜਗਿਆਸੂ ਗੁਰੂ (ਸ਼ਬਦ) ਨੂੰ ਮੰਨਦਾ ਹੈ। ਉਸ ਨੂੰ ਸਭ ਕੋਈ ਮੰਨਦਾ ਹੈ। ਗੁਰਵਾਕ ਵੀ ਹਨ:-:

**੧. ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ, ਤਿਨ ਕੇ ਸਭਿ ਪਾਪ ਗਵਾਈ॥**
**ਹਰਿ ਦਰਗਹ ਤੇ ਮੁਖ ਉਜਲੇ, ਬਹੁ ਸੋਭਾ ਪਾਈ॥** [ਪੰ. ੩੧੦

**੨. ਜਿਨੀ ਸਤਿਗੁਰ ਪੁਰਖੁ ਮਨਾਇਆ, ਤਿਨ ਪੂਜੇ ਸਭੁ ਕੋਈ॥** [ਪੰ. ੪੫੧

**੩. ਜਿਨ ਨਾਨਕੁ ਸਤਿਗੁਰੁ ਪੂਜਿਆ, ਤਿਨ ਹਰਿ ਪੂਜ ਕਰਾਵਾ॥** [ਪੰ. ੪੫੦

# ਸਾਰੰਸ਼ ਅਤੇ ਸਿਧਾਂਤ

ਨਾਮ ਦਾ ਜਪਣਾ ਨਿਰਾ ਰਸਨਾ ਨਾਲ ਨਾਮ ਦੀ ਰਟ ਲਾਇਆਂ ਫਲੀਭੂਤ ਨਹੀ ਹੁੰਦਾ ਜਦੋਂ ਤਕ ਕਿ ਮਨੁੱਖ ਗੁਰੂ ਦੀ ਸੇਵਾ ਕਰਕੇ ਗੁਰੂ ਪਾਸੋਂ ਨਾਮ ਦੀ ਦਾਤਿ ਪ੍ਰਾਪਤ ਨਹੀ ਕਰਦਾ। ਸਤਿਗੁਰੂ ਜੀ ਸਰਬ ਕਲਾ ਸਮਰਥ ਹਨ ਜੋ ਜਗਿਆਸੂ ਨੂੰ ਆਪਣੀ ਮਿਹਰ ਦੀ ਦ੍ਰਿਸ਼ਟੀ ਨਾਲ ਉਚੀ ਆਤਮਿਕ ਅਵਸਥਾ ਤੇ ਅਪੜਾ ਸਕਦੇ ਹਨ ਜਿਥੇ ਮਨੁੱਖ ਨਾਮ ਦਾ ਅਲੌਕਿਕ ਰਸ ਮਾਣਦਾ ਹੈ। ਪਿਤਾ ਗੁਰੂ ਅਮਰਦਾਸ ਜੀ ਨੇ ਇਹ ਅਹਿਮ ਨੁਕਤਾ ਵੀ ਸਪਸ਼ਟ ਕਰ ਦਿੱਤਾ ਹੈ ਕਿ ਵੇਦਾਂ ਦੀ ਬਾਣੀ-ਵੀਚਾਰ ਜਗਿਆਸੂ ਨੂੰ ਤਿੰਨ ਗੁਣਾ ਦੀ ਘੁੰਮਣ ਘੇਰੀ ਵਿਚ ਪਾਈ ਰਖਦੀ ਹੈ, ਚਉਥੇ ਪਦ ਵਲ ਪ੍ਰੇਰਤ ਨਹੀ ਕਰਦੀ ਜੋ ਸਹਜ-ਅਵਸਥਾ ਦੀ ਲਖਾਇਕ ਹੈ। ਤਿੰਨਾ ਗੁਣਾ ਵਿਚ ਸਾਰਾ ਸੰਸਾਰ ਸੁਤਾ ਪਿਆ ਹੈ, ਇਹਨਾਂ ਵਿਚ ਮਨੁੱਖ ਦੀ ਉਮਰ ਬਤੀਤ ਹੋ ਜਾਂਦੀ ਹੈ। ਸੋ ਜਾਗ੍ਰਤੀ ਦੀ ਲੋੜ ਹੈ। ਗੁਰੂ ਦੇ ਬਚਨਾਂ ਰਾਹੀ ਮਨ ਠੰਢਾ-ਠਾਰ ਹੋ ਜਾਂਦਾ ਹੈ। ਮਾਇਆ ਦੀ ਤਪਤ ਬੁਝ ਜਾਂਦੀ ਹੈ:-

**ਤਪਤਿ ਬੁਝੀ ਗੁਰਸਬਦੀ ਮਾਇ॥ ਬਿਨਸਿ ਗਇਓ ਤਾਪ ਸਭੁ ਸਹਸਾ,**
**ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ॥** [ਪੰ. ੩੭੩

## ਰਾਗੁ ਮਲਾਰ ਮਹਲਾ ੪ ਘਰੁ ੧ ਚਉਪਦੇ

**ੴ ਸਤਿਗੁਰ ਪ੍ਰਸਾਦਿ ॥ ਅਨਦਿਨੁ ਹਰਿ ਹਰਿ ਧਿਆਇਓ ਹਿਰਦੈ, ਮਤਿ ਗੁਰਮਤਿ ਦੂਖ ਵਿਸਾਰੀ॥ ਸਭ ਆਸਾ ਮਨਸਾ ਬੰਧਨ ਤੂਟੇ, ਹਰਿ ਹਰਿ ਪ੍ਰਭਿ ਕਿਰਪਾ ਧਾਰੀ॥੧॥ ਨੈਨੀ, ਹਰਿ ਹਰਿ ਲਾਗੀ ਤਾਰੀ॥ ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ, ਜਨੁ ਹਰਿ ਭੇਟਿਓ ਬਨਵਾਰੀ॥੧॥ਰਹਾਉ॥ ਜਿਨਿ ਐਸਾ ਨਾਮੁ**

**ਵਿਸਾਰਿਆ ਮੇਰਾ ਹਰਿ ਹਰਿ, ਤਿਸ ਕੈ ਕੁਲਿ ਲਾਗੀ ਗਾਰੀ॥ ਹਰਿ ਤਿਸ ਕੈ ਕੁਲਿ, ਪਰਸੂਤਿ ਨ ਕਰੀਅਹੁ, ਤਿਸੁ ਬਿਧਵਾ ਕਰਿ ਮਹਤਾਰੀ॥੨॥ ਹਰਿ ਹਰਿ ਆਨਿ ਮਿਲਾਵਹੁ ਗੁਰ ਸਾਧੂ, ਜਿਸੁ ਅਹਿਨਿਸਿ ਹਰਿ ਉਰਿ ਧਾਰੀ॥ ਗੁਰਿ ਡੀਠੈ ਗੁਰ ਕਾ ਸਿਖੁ ਬਿਗਸੈ, ਜਿਉ ਬਾਰਿਕੁ ਦੇਖਿ ਮਹਤਾਰੀ॥੩॥ ਧਨ ਪਿਰ ਕਾ ਇਕ ਹੀ ਸੰਗਿ ਵਾਸਾ, ਵਿਚਿ ਹਉਮੈ ਭੀਤਿ ਕਰਾਰੀ॥ ਗੁਰਿ ਪੂਰੈ ਹਉਮੈ ਭੀਤਿ ਤੋਰੀ, ਜਨ ਨਾਨਕ ਮਿਲੇ ਬਨਵਾਰੀ॥੪॥੧॥**

**ਪਦ ਅਰਥ:** ਅਨਦਿਨੁ-ਹਰ ਰੋਜ਼। ਹਿਰਦੈ-ਹਿਰਦੇ ਵਿਚ। ਮਤਿ-ਬੁਧੀ ਵਿਚ। ਗੁਰਮਤਿ-ਗੁਰੂ ਦੀ ਮਤਿ ਦੁਆਰਾ। ਦੂਖ-ਦੁਖਾਂ ਦੀ (ਹਾਲਤ)। ਵਿਸਾਰੀ-ਭੁਲਾ ਦਿਤੀ ਹੈ। ਆਸਾ-ਪ੍ਰਾਪਤੀ ਦੀ ਇਛਾ। ਮਨਸਾ-ਖਾਹਿਸ਼, ਵਾਸ਼ਨਾ। ਪ੍ਰਭਿ-ਪ੍ਰਭੂ ਨੇ। ਕਿਰਪਾ ਧਾਰੀ-ਕਿਰਪਾ ਕੀਤੀ ਹੈ।੧।

ਨੈਨੀ-ਨੈਣਾ (ਅੱਖਾਂ) ਦੀ। ਤਾਰੀ-ਤਾੜੀ। ਦੇਖਿ-ਵੇਖ ਕੇ। ਬਿਗਸਿਓ-ਖਿੜ ਗਿਆ ਹੈ। ਜਨੁ-ਸੇਵਕ। ਭੇਟਿਆ-ਮਿਲਿਆ। ਬਨਵਾਰੀ-(ਸੰਸਾਰ) ਬਨ, ਦਾ ਮਾਲਕ, ਪਰਮਾਤਮਾ।੧।ਰਹਾਉ।

ਜਿਨਿ-ਜਿਸ (ਮਨੁੱਖ) ਨੇ। ਕੁਲਿ-ਕੁਲ ਵਿਚ। ਗਾਰੀ-ਗਾਲ੍ਹੀ, ਬਦਨਾਮੀ। ਹਰਿ-ਹੇ ਹਰੀ!। ਤਿਸ ਕੈ ਕੁਲਿ-ਉਸ ਦੀ ਕੁਲ ਵਿਚ। ਪਰਸੂਤਿ ਨ ਕਰੀਅਹੁ-(ਕਿਸੇ ਜਨਾਨੀ ਨੂੰ) ਪ੍ਰਸੂਤ ਦਾ ਰੋਗ ਭਾਵ ਇਸਤ੍ਰੀ ਬਚੇ ਨੂੰ ਜਨਮ ਨਾ ਦੇਵੇ। ਬਿਧਵਾ-ਵਿਧਵਾ, ਰੰਡੀ। ਮਹਤਾਰੀ-ਮਾਂ।੨।

ਆਨਿ-ਲਿਆ ਕੇ। ਅਹਿਨਿਸਿ-ਦਿਨ ਰਾਤ, ਹਰ ਵੇਲੇ। ਹਰਿ-ਹਰੀ ਦੀ (ਪ੍ਰੀਤ)। ਉਰਿ ਧਾਰੀ-ਹਿਰਦੇ ਵਿਚ ਧਰੀ ਹੋਈ ਹੈ। ਗੁਰਿ ਡੀਠੈ-ਜੇ ਗੁਰੂ ਦਿਸ ਪਵੇ। ਬਿਗਸੈ-ਖਿੜ ਪੈਂਦਾ ਹੈ ਭਾਵ ਪ੍ਰਸੰਨ ਹੁੰਦਾ ਹੈ।੩।

ਧਨ-(ਜੀਵ) ਇਸਤ੍ਰੀ।ਪਿਰ ਕਾ-ਪਤੀ(ਪਰਮਾਤਮਾ) ਦਾ। ਭੀਤਿ-ਕੰਧ (ਭੀਤਿ' ਦੇ ਭਭੇ ਉਤੇ ਲਗੀ ਬਿੰਦੀ ਉਤਾਰਾ ਕਰਦਿਆਂ ਲਿਖਾਰੀ ਪਾਸੋਂ ਲੱਗੀ ਆਖਣਾ ਠੀਕ ਨਹੀਂ। ਇਸ ਤਰ੍ਹਾਂ ਦਾ ਸ਼ਬਦ ਅਗੇ ਵੇਖੋ ੪।੫।)। ਕਰਾਰੀ-ਕਰੜੀ, ਸਖ਼ਤ। ਗੁਰਿ ਪੂਰੈ-ਪੂਰੇ ਗੁਰੂ ਨੇ। ਤੋਰੀ-ਤੋੜੀ ਹੈ।੪।

**ਅਰਥ:** (ਹੇ ਭਾਈ! ਜਿਸ ਮਨੁੱਖ ਨੇ) (ਆਪਣੇ) ਹਿਰਦੇ ਵਿਚ ਹਰੀ ਨੂੰ ਰਾਤ ਦਿਨ ਭਾਵ ਹਰ ਵੇਲੇ ਸਿਮਰਿਆ ਹੈ (ਉਸਨੇ ਆਪਣੀ) ਮਤ ਵਿਚ ਗੁਰੂ ਦੀ ਮਤਿ ਧਾਰਨ ਕਰਕੇ ਦੁਖਾਂ ਦੀ (ਅਵਸਥਾ) ਭੁਲਾ ਦਿਤੀ ਹੈ। ਹਰੀ ਪ੍ਰਭੂ ਨੇ (ਉਸ ਉਤੇ ਅਜਿਹੀ) ਕਿਰਪਾ ਕੀਤੀ ਹੈ (ਜਿਸ ਦੀ ਬਰਕਤ ਨਾਲ ਉਸ ਦੀ) ਸਾਰੀ ਆਸਾ, ਵਾਸ਼ਨਾ (ਦੂਰ ਹੋ ਗਈ ਹੈ ਤੇ ਮਾਇਆ ਦੇ) ਬੰਧਨ ਟੁੱਟ ਗਏ ਹਨ।੧।

(ਹੇ ਭਾਈ! ਮੇਰੇ) ਨੈਣਾਂ (ਅੱਖਾਂ) ਦੀ ਤਾੜੀ ਹਰੀ ਹਰੀ ਦੇ (ਨਾਮ ਸਿਮਰਨ ਵਿਚ) ਲਗੀ ਹੋਈ ਹੈ। ਸਤਿਗੁਰੂ ਨੂੰ ਵੇਖ ਕੇ (ਭਾਵ ਦਰਸ਼ਨ ਕਰਕੇ) ਮੇਰਾ ਮਨ ਖਿੜ ਗਿਆ (ਅਤੇ) ਜਨ ਨੂੰ (ਭਾਵ ਮੈਨੂੰ) ਸੰਸਾਰ ਬਨ ਦਾ ਮਾਲੀ (ਹਰੀ) ਮਿਲ ਪਿਆ।੧।ਰਹਾਉ।

ਜਿਸ (ਮਨੁੱਖ) ਨੇ ਇਹੋ ਜਿਹੇ ਹਰੀ ਦਾ ਨਾਮ ਵਿਸਾਰ ਦਿਤਾ ਉਸ ਦੇ ਕੁਲ ਵਿਚ ਗਾਲ੍ਹ ਲਗਦੀ ਹੈ ਭਾਵ ਬਦਨਾਮੀ ਹੁੰਦੀ ਹੈ। ਹੇ ਹਰੀ! ਉਸ (ਮਨੁੱਖ) ਦੀ ਕੁਲ ਵਿਚ (ਅਗੇ ਤੋਂ ਕਿਸੇ ਇਸਤ੍ਰੀ) ਨੂੰ ਪਰਸੂਤ ਨਾ

ਕਰੀ (ਭਾਵ ਜਨਮ ਨਾ ਦੇਵੀ) ਉਸ ਦੀ ਮਾਂ ਨੂੰ ਹੀ ਵਿਧਵਾ ਕਰ ਦੇ (ਤਾਂ ਜੋ ਉਹ ਕੋਈ ਹੋਰ ਬਚਾ ਜੰਮ ਹੀ ਨਾ ਸਕੇ) ।੨।

ਹੇ ਹਰੀ! (ਕਿਰਪਾ ਕਰਕੇ ਮੈਨੂੰ ਉਹ) ਸਾਧੂ ਗੁਰੂ ਮਿਲਾ ਦੇਵੇ ਜਿਸ (ਨੇ ਆਪਣੇ) ਹਿਰਦੇ ਵਿਚ ਦਿਨ ਰਾਤ (ਭਾਵ ਹਰ ਵੇਲੇ) ਹਰੀ ਦੀ (ਪ੍ਰੀਤ) ਧਾਰੀ ਹੋਈ ਹੈ। ਗੁਰੂ ਦਾ ਦਰਸ਼ਨ ਵੇਖ ਕੇ ਗੁਰੂ ਦਾ ਸਿਖ ਇਉਂ ਪ੍ਰਸੰਨ ਹੁੰਦਾ ਹੈ ਜਿਵੇਂ ਬਚਾ (ਆਪਣੀ) ਮਾਂ ਨੂੰ ਵੇਖ ਕੇ (ਖੁੱਸ਼ ਹੁੰਦਾ ਹੈ) ।੩।

ਹੇ ਭਾਈ! (ਜੀਵ) ਇਸਤ੍ਰੀ (ਅਤੇ) ਪਤੀ (ਪਰਮਾਤਮਾ) ਦਾ ਇਕ ਥਾਂ (ਹਿਰਦੇ ਵਿਚ ਹੀ) ਨਿਵਾਸ ਹੈ (ਪਰ ਦੋਹਾਂ ਦੇ) ਵਿਚਕਾਰ ਹਉਮੈ ਦੀ ਕਰੜੀ (ਭਾਵ ਤਕੜੀ) ਕੰਧ (ਬਣੀ ਹੋਈ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ ਨੇ ਜਿਨ੍ਹਾਂ (ਮਨੁੱਖਾਂ ਦੀ) ਹਉਮੈ ਦੀ ਕੰਧ ਤੋੜੀ ਹੈ ਉਹ ਜਨ ਸੰਸਾਰ ਬਨ ਦੇ ਮਾਲੀ ਭਾਵ ਪਰਮਾਤਮਾ ਨੂੰ ਮਿਲ ਪਏ ਹਨ ।੪।੧।

# ਅਰਥ ਭੇਦ ਅਤੇ ਨਿਰਣੈ

## ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ, ਜਨੁ ਹਰਿ ਭੇਟਿਓ ਬਨਵਾਰੀ॥

ਵਖ ਵਖ ਅਰਥ:

੧. ਸਤਿਗੁਰਾਂ ਨੂੰ ਵੇਖ ਕੇ ਮੇਰਾ ਮਨ ਖੁਸ਼ ਹੋਇਆ ਹੈ ਅਤੇ ਮੈਂ ਦਾਸ ਨੂੰ ਹਰੀ ਸੰਸਾਰ ਸੰਸਾਰ ਬਨ ਦਾ ਮਾਲੀ ਮਿਲਿਆ ਹੈ। [ਗਿ.ਬਿਸ਼ਨ ਸਿੰਘ ਜੀ

੨. ਗੁਰੂ ਨੂੰ ਵੇਖ ਕੇ ਮੇਰਾ ਮਨ ਖਿੜ ਪਿਆ ਹੈ, ਦਾਸ (ਨਾਨਕ ਗੁਰੂ ਦੀ ਕਿਰਪਾ ਨਾਲ ਹੀ) ਬਨਵਾਰੀ ਪ੍ਰਭੂ ਨੂੰ ਮਿਲਿਆ ਹੈ। [ਦਰਪਣ

**ਨਿਰਣੈ:** 'ਦਰਪਣ' ਦੇ ਅਰਥ ਵਿਆਕਰਣ ਦੇ ਨੇਮਾਂ ਅਨੁਸਾਰ ਨਹੀ ਹਨ। ਇਥੇ ਭਾਵ ਹੈ ਕਿ ਦਾਸ (ਨਾਨਕ) ਨੂੰ ਬਨਵਾਰੀ ਪ੍ਰਭੂ ਮਿਲਿਆ ਹੈ। ਰਹਾਉ ਤੋਂ ਪਹਿਲੀਆਂ ਪੰਕਤੀਆਂ ਵਿਚ '.....ਹਰਿ ਹਰਿ ਪ੍ਰਭਿ ਕਿਰਪਾ ਧਾਰੀ' ਦਾ ਸਪਸ਼ਟ ਸੰਕੇਤ ਇਸ ਗਲ ਦਾ ਨਿਰਣਾਇਕ ਹੈ ਕਿ ਜਨੁ (ਦਾਸ ਨੂੰ) ਬਨਵਾਰੀ ਪ੍ਰਭੂ ਮਿਲ ਪਿਆ ਹੈ, ਇਹ ਨਹੀ ਕਿ ਦਾਸ ਬਨਵਾਰੀ ਪ੍ਰਭੂ ਨੂੰ ਮਿਲਿਆ ਹੈ।

# ਸਾਰੰਸ਼ ਅਤੇ ਸਿਧਾਂਤ

ਦਿਨ ਰਾਤ ਹਰੀ ਨਾਮ ਦਾ ਧਿਆਨ ਕੀਤਿਆਂ ਸਾਰੇ ਸੁਖਾਂ ਦਾ ਦਾਤਾ ਹਿਰਦੇ ਵਿਚ ਵਸ ਜਾਂਦਾ ਹੈ ਜਿਸ ਦੇ ਫਲ ਸਰੂਪ ਸਮੂਹ ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ। ਨਾਮ ਜਪਣ ਨਾਲ ਆਸਾ ਮਨਸਾ ਦੇ ਬੰਧਨ ਟੁਟ ਜਾਂਦੇ ਹਨ ਪਰ ਵਿਸ਼ੇਸ਼ ਤੌਰ ਪਲੇ ਬੰਨ੍ਹਣ ਵਾਲੀ ਇਹ ਗਲ ਹੈ ਕਿ ਗੁਰੂ ਪਾਸੋਂ ਨਾਮ ਸਿਮਰਨ ਦੀ ਦਾਤਿ ਪ੍ਰਾਪਤ ਕਰਕੇ ਕੀਤੀ ਕਮਾਈ ਨੂੰ ਹੀ ਫਲ ਲਗਦਾ ਹੈ।

ਰਹਾਉ ਤੋਂ ਮਗਰੋਂ ਨਾਮ ਤੋਂ ਬੇਮੁਖ ਹੋਏ ਮਨੁਖਾਂ ਦਾ ਜ਼ਿਕਰ ਕੀਤਾ ਗਿਆ ਹੈ। ਇਥੋਂ ਤਕ ਦਸਿਆ ਹੈ ਕਿ ਨਾਮ ਵਿਸਾਰਨ ਵਾਲੇ ਮਨੁੱਖ ਦੀ ਕੁਲ ਹੀ ਕਲੰਕਤ ਹੋ ਜਾਂਦੀ ਹੈ। ਪਰਮਾਤਮਾ ਦੇ ਚਰਨਾ ਵਿਚ ਇਹ ਅਰਜ਼ੋਈ ਵੀ ਕੀਤੀ ਹੈ ਕਿ ਹੇ ਪ੍ਰਭੂ! ਸਾਨੂੰ ਸਤਿਗੁਰੂ ਦਾ ਮੇਲ ਬਖਸ਼ੋ ਜਿਸ ਦੇ ਹਿਰਦੇ ਵਿਚ ਨਿਰੰਤਰ ਨਾਮ-ਸਿਮਰਨ ਦੀ ਰੌ ਚਲਦੀ ਰਹਿੰਦੀ ਹੈ।

ਮਨੁੱਖਾ ਜੀਵਨ ਵਿਚ ਜੇ ਕੋਈ ਰਬੀ-ਮਿਲਾਪ ਵਿਚ ਰੁਕਾਵਟ ਪਾਣ ਵਾਲੀ ਚੀਜ਼ ਹੈ ਤਾਂ ਉਹ 'ਹਉਮੈਂ' ਦੀ ਦੀਵਾਰ ਹੈ,ਜਦੋਂ ਤਕ ਇਹ ਦੀਵਾਰ ਦੂਰ ਨਹੀ ਹੁੰਦੀ ਉਦੋਂ ਤਕ ਜੀਵ-ਇਸਤ੍ਰੀ ਤੇ ਪਤੀ-ਪਰਮੇਸ਼ਰ ਦੇ ਇਕ ਥਾਂ ਵਸਦੇ ਹੋਇਆਂ ਵੀ ਪਰਸਪਰ ਮੇਲ ਨਹੀਂ ਹੁੰਦਾ।

**ਮਲਾਰੁ ਮਹਲਾ ੪ ॥ ਗੰਗਾ ਜਮੁਨਾ ਗੋਦਾਵਰੀ ਸਰਸੁਤੀ, ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥ ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ, ਹਮਰੀ ਮੈਲੁ, ਸਾਧੂ ਕੀ ਧੂਰਿ ਗਵਾਈ॥੧॥ ਤੀਰਥਿ ਅਠਸਠਿ ਮਜਨੁ ਨਾਈ॥ ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ, ਸਭ ਦੁਰਮਤਿ ਮੈਲੁ ਗਵਾਈ॥੧॥ਰਹਾਉ॥ ਜਾਹਰਨਵੀ ਤਪੈ ਭਾਗੀਰਥਿ ਆਣੀ, ਕੇਦਾਰੁ ਥਾਪਿਓ, ਮਹਸਾਈ॥ ਕਾਂਸੀ ਕ੍ਰਿਸਨੁ ਚਰਾਵਤ ਗਾਊ, ਮਿਲਿ ਹਰਿ ਜਨ ਸੋਭਾ ਪਾਈ॥੨॥ ਜਿਤਨੇ ਤੀਰਥ ਦੇਵੀ ਥਾਪੇ, ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥ ਹਰਿ ਕਾ ਸੰਤੁ ਮਿਲੈ ਗੁਰ ਸਾਧੂ, ਲੈ ਤਿਸ ਕੀ ਧੂਰਿ ਮੁਖਿ ਲਾਈ॥੩॥ ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ, ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥ ਨਾਨਕ, ਲਿਲਾਟਿ ਹੋਵੈ ਜਿਸੁ ਲਿਖਿਆ, ਤਿਸੁ ਸਾਧੂ ਧੂਰਿ ਦੇ, ਹਰਿ ਪਾਰਿ ਲੰਘਾਈ॥੪॥੨॥**

## ਉਚਾਰਨ ਸੇਧ

**ਬਿੰਦੀ ਸਹਿਤ;** ਕਰਹਿੰ, ਤਾਂਈ, ਨੇਤ੍ਰੀਂ, ਦੇਵੀਂ, ਲੋਚਹਿੰ। **ਫੁਟਕਲ:** ਨ੍ਹਾਈ, ਕਾਸ਼ੀ, ਕ੍ਰਿਸ਼ਨ।

**ਪਦ ਅਰਥ:** ਗੰਗਾ, ਜਮਨਾ, ਗੋਦਾਵਰੀ, ਸਰਸੁਤੀ-ਨਦੀਆਂ ਦੇ ਨਾਮ। ਤੇ-ਉਹ (ਨਦੀਆਂ)। ਕਰਹਿ ਉਦਮ-ਜਤਨ ਕਰਦੀਆਂ ਹਨ। ਧੂਰਿ ਸਾਧੂ ਕੀ-ਸਾਧੂ (ਗੁਰੂ ਦੀ ਚਰਨ) ਧੂੜੀ। ਤਾਈ-ਵਾਸਤੇ, ਲਈ। ਕਿਲਵਿਖ ਮੈਲੁ ਭਰੇ-ਪਾਪਾਂ ਦੀ ਮੈਲ ਨਾਲ ਭਰੇ ਹੋਏ। ਹਮਰੈ ਵਿਚਿ-ਸਾਡੇ ਵਿਚ ਪੈਂਦੇ ਹਨ, ਭਾਵ ਇਸ਼ਨਾਨ ਕਰਦੇ ਹਨ। ਹਮਰੀ ਮੈਲੁ-ਸਾਡੀ ਮੈਲ। ਗਵਾਈ-ਦੂਰ ਕਰਦੀ ਹੈ।੧।

ਤੀਰਥਿ ਅਠਸਠਿ ਮਜਨੁ-੬੮ ਤੀਰਥਾਂ ਦਾ ਇਸ਼ਨਾਨ। ਨਾਈ-ਨਹਾ ਕੇ। ਪਰੀ-ਪਈ। ਉਡਿ-ਉਡ ਕੇ। ਨੇਤ੍ਰੀ-ਅੱਖਾਂ ਵਿਚ। ਦੁਰਮਤਿ ਮੈਲੁ-ਖੋਟੀ ਮਤਿ ਵਾਲੀ ਮੈਲ। ਗਵਾਈ-ਦੂਰ ਕਰ ਦਿਤੀ।੧।ਰਹਾਉ।

ਜਾਹਰਨਵੀ-ਗੰਗਾ ਨਦੀ। ਤਪੈ ਭਾਗੀਰਥਿ-ਭਾਗੀਰਥ ਤਪੇ ਨੇ। ਆਣੀ-ਲਿਆਂਦੀ। ਕੇਦਾਰੁ-ਤੀਰਥ ਦਾ ਨਾਂ। ਥਾਪਿਓ-ਬਣਾਇਆ। ਮਹਸਾਈ-ਮਹੇਸ਼, ਸ਼ਿਵ ਜੀ ਨੇ। ਮਿਲਿ-ਮਿਲ ਕੇ। ਸੋਭਾ-ਵਡਿਆਈ।੨।

ਦੇਵੀ-ਦੇਵਤਿਆਂ ਨੇ। ਥਾਪੇ-ਬਣਾਏ ਹਨ। ਸਭਿ ਤਿਤਨੇ-ਸਾਰੇ ਉਤਨੇ ਦੇ ਉਤਨੇ। ਲੋਚਹਿ-ਲੋਚਦੇ ਹਨ, ਚਾਹੁੰਦੇ ਹਨ। ਮੁਖਿ-ਮੂੰਹ (ਮਥੇ) ਤੇ।੩।

ਲਿਲਾਟਿ-ਮਥੇ ਉਤੇ। ਤਿਸੁ-ਉਸ ਨੂੰ। ਦੇ-ਦੇ ਕੇ। ਪਾਰਿ ਲੰਘਾਈ-(ਸੰਸਾਰ ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ।੪।

**ਅਰਥ:** (ਹੇ ਭਾਈ!) ਗੰਗਾ, ਜਮਨਾ, ਗੋਦਾਵਰੀ ਅਤੇ ਸਰੁਸਤੀ (ਆਦਿ ਨਦੀਆਂ) ਓਹ ਸਾਧੂ ਦੀ ਧੂੜੀ ਲਈ ਉਦਮ ਕਰਦੀਆਂ ਹਨ (ਭਾਵ ਗੁਰੂ ਸਾਧੂ ਦੇ ਚਰਨ ਇਨ੍ਹਾਂ ਨਾਲੋਂ ਵੀ ਵਧੇਰੇ ਪਵਿੱਤਰ ਹਨ, ਇਸ ਲਈ ਇਹ ਨਦੀਆਂ ਸਾਧੂ ਦੀ ਚਰਨ ਧੂੜ ਲਈ ਤਰਸਦੀਆਂ ਹਨ)। (ਓਹ ਆਖਦੀਆਂ ਹਨ ਕਿ) ਪਾਪਾਂ ਦੀ ਮੈਲ ਨਾਲ ਭਰੇ ਹੋਏ (ਜੀਵ) ਸਾਡੇ ਵਿਚ (ਆ ਕੇ ਇਸ਼ਨਾਨ ਕਰਦੇ ਹਨ) ਸਾਡੀ ਮੈਲ ਸਾਧੂ ਜਨਾ ਦੇ ਚਰਨਾ ਦੀ ਧੂੜ ਦੂਰ ਕਰਦੀ ਹੈ ।੧।

(ਹੇ ਭਾਈ! ਗੁਰੂ) ਤੀਰਥ ਉਤੇ ਨਹਾਉਣਾ, ਅਠਾਹਠ ਤੀਰਥਾਂ ਦਾ ਇਸਨਾਨ (ਕਰਨਾ ਹੈ)। (ਜਿਸ ਮਨੁੱਖ ਦੀਆਂ) ਅਖਾਂ ਵਿਚ ਸਾਧ ਸੰਗਤ ਦੀ (ਚਰਨ) ਧੂੜੀ ਉਡ ਕੇ ਜਾ ਪਈ (ਉਸ ਧੂੜੀ ਨੇ) ਸਭ ਤਰ੍ਹਾਂ ਦੀ ਖੋਟੀ ਮਤਿ ਤੇ ਮੈਲ ਦੂਰ ਕਰ ਦਿੱਤੀ ਹੈ ।੧ ।ਰਹਾਉ।

(ਹੇ ਭਾਈ!) ਭਾਗੀਰਥ ਤਪੇ ਨੇ ਗੰਗਾ ਨਦੀ ਲਿਆਂਦੀ, (ਅਤੇ) ਸ਼ਿਵ ਜੀ ਨੇ ਕੇਦਾਰਾ (ਤੀਰਥ ਦੀ) ਥਾਪਨਾ ਕੀਤੀ। ਕਾਂਸ਼ੀ ਅਤੇ ਜਿਥੇ ਕ੍ਰਿਸ਼ਨ ਜੀ ਨੇ ਗਊਆਂ ਚਾਰੀਆਂ, (ਉਸ ਥਾਂ ਨੇ) ਹਰੀ ਜਨਾਂ ਨਾਲ ਮਿਲ ਕੇ ਸੋਭਾ ਪਾਈ ।੨।

(ਹੇ ਭਾਈ!) ਦੇਵੀ ਦੇਵਤਿਆਂ ਨੇ ਜਿਤਨੇ ਤੀਰਥ ਥਾਪੇ (ਬਣਾਏ ਉਹ) ਸਾਰੇ ਦੇ ਸਾਰੇ ਸਾਧੂ ਜਨਾਂ ਦੇ ਚਰਨਾਂ ਦੀ ਧੂੜ ਲੈਣ ਨੂੰ ਲੋਚਦੇ ਹਨ। ਜਦੋਂ (ਉਨ੍ਹਾਂ ਨੂੰ) ਪਰਮਾਤਮਾ ਦਾ (ਪਰਵਾਨਿਆ) ਗੁਰੂ ਸਾਧੂ ਮਿਲਦਾ ਹੈ (ਉਨ੍ਹਾਂ ਨੇ ਗੁਰੂ ਚਰਨਾ) ਦੀ ਧੂੜ ਲੈ ਕੇ (ਆਪਣੇ) ਮੂੰਹ ਵਿਚ (ਪਾਈ ਭਾਵ ਮਥੇ ਤੇ) ਲਾਈ ਹੈ ।੩।

ਹੇ ਮੇਰੇ ਸੁਆਮੀ (ਮਾਲਕ!) ਤੁਹਾਡੀ ਬਣਾਈ ਹੋਈ ਜਿਤਨੀ ਸ੍ਰਿਸ਼ਟੀ ਹੈ, ਉਹ ਸਾਰੀ ਦੀ ਸਾਰੀ ਗੁਰੂ-ਸਾਧੂ ਦੇ ਚਰਨਾ ਦੀ ਧੂੜੀ ਲਈ ਲੋਚਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ ਦੇ) ਮਸਤਕ ਉਤੇ (ਵਿਸ਼ੇਸ਼ ਲੇਖ) ਲਿਖਿਆ ਹੁੰਦਾ ਹੈ, ਉਸ (ਮਨੁੱਖ) ਨੂੰ ਪਰਮਾਤਮਾ, (ਗੁਰੂ) ਦੇ ਚਰਨਾਂ ਦੀ ਧੂੜੀ ਦੇ ਕੇ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦੇਂਦਾ ਹੈ ।੪ ।੨।

# ਅਰਥ ਭੇਦ ਅਤੇ ਨਿਰਣੈ

## ਜਾਹਰਨਵੀ ਤਪੈ ਭਾਗੀਰਥਿ ਆਣੀ, ਕੇਦਾਰੁ ਥਾਪਿਓ ਮਹਿਸਾਈ॥

ਵਖ ਵਖ ਅਰਥ:

੧. (ਜਾਹਰ ਨਵੀ) ਗੰਗਾ ਜੀ ਤਪ ਕਰਕੇ ਭਾਗੀਰਥ ਨੇ (ਆਣੀ) ਲਿਆਂਦੀ ਹੈ ਔਰ ਕੇਦਾਰ ਤੀਰਥ (ਮਹਸਾਈ) ਸ਼ਿਵ ਜੀ ਨੇ ਥਾਪਿਆ ਹੈ। [ਫ.ਸ.

੨. ਹੇ ਭਾਈ! ਗੰਗਾ ਨੂੰ ਭਾਗੀਰਥ ਤਪੇ ਨੇ (ਸੁਰਗਾਂ ਵਿਚੋਂ) ਲਿਆਂਦਾ, ਸ਼ਿਵ ਜੀ ਨੇ ਕੇਦਾਰ ਤੀਰਥ ਅਸਥਾਪਨ ਕੀਤਾ। [ਦਰਪਣ

**ਨਿਰਣੈ:** ਹਿੰਦੀ ਵਿਚ ਗੰਗਾ ਦਾ ਨਾ 'ਜਾਹਰਨਵੀ' ਹੈ, ਫਰੀਦਕੋਟ ਸਟੀਕ ਵਿਚ 'ਜਾਹਰ ਨਵੀ' ਪਾਠ ਪਦ ਛੇਦ ਕਰਕੇ ਦਿਤਾ ਗਿਆ ਹੈ, ਜਿਸ ਤੋਂ ਪਾਠਕਾਂ ਨੂੰ ਭੁਲੇਖਾ ਲਗਦਾ ਹੈ, ਸ਼ਾਇਦ 'ਨਵੀ' ਦੇ ਅਰਥ 'ਨਦੀ' ਹੋਣ 'ਜ਼ਾਹਰ' ਨਦੀ ਦਾ ਨਾਂ ਹੋਵੇ। ਪਰ ਇਥੇ 'ਜਾਹਰਨਵੀ' ਜੁੜਤ ਰੂਪ ਵਿਚ ਉਚਾਰਨਾ ਉਚਿਤ ਹੈ। ਮਹਾਨ ਕੋਸ਼ ਵਿਚ 'ਜਾਹਰਨਵੀ' ਲਿਖਿਆ ਹੈ ਤੇ ਇਸ ਦੇ ਪਿਛੋਕੜ ਵਿਚ ਜੋ ਪ੍ਰਸੰਗ ਹੈ, ਉਸ ਦਾ ਵੇਰਵਾ ਇਸ ਤਰ੍ਹਾਂ ਉਪਲਬਧ ਹੈ:- ਸੰ. ਜਾਹਨਵੀ ਗੰਗਾ, "ਜਾਹਰਨਵੀ ਤਪੇ ਭਗੀਰਥਿ ਆਣੀ," (ਮਲਾ. ਮ: ੪) ਦੇਖੋ, ਜਨੁਸਤਾ ਅਤੇ ਭਗੀਰਥ।

# ਸਾਰੰਸ਼ ਅਤੇ ਸਿਧਾਂਤ

ਤੀਰਥਾਂ ਦੀ ਮਹੱਤਤਾ ਆਪਣੇ ਵਿਚ ਕੁਝ ਨਹੀ। ਉਨ੍ਹਾਂ ਦੀ ਵਡਿਆਈ ਭੀ ਇਸੇ ਕਰਕੇ ਹੈ ਕਿ ਉਥੇ ਹਰੀ ਦੇ ਭਗਤਾਂ ਦੇ ਚਰਨ ਪੈਂਦੇ ਹਨ। ਇਹ ਕਹਾਵਤ ਹੈ ਗੰਗਾ ਦੀ ਵਡਿਆਈ ਇਸ ਕਰਕੇ ਹੈ ਕਿਉਂਕਿ ਭਗੀਰਥ ਜਹੇ ਤਪੱਸਵੀ ਨੇ ਮਿਹਨਤ ਕਰਕੇ ਇਸ ਨੂੰ ਅਸਮਾਨ ਤੋਂ ਮੰਗਵਾਇਆ, ਕੇਦਾਰਾ ਦੀ ਮਹੱਤਤਾ ਮਹਾਂਦੇਵ ਕਰਕੇ ਹੈ, ਕਾਂਸ਼ੀ ਭੀ ਹਰੀਜਨਾਂ ਦੇ ਜੋੜ-ਮੇਲ ਦਾ ਅਸਥਾਨ ਹੋਣ ਕਰਕੇ ਪ੍ਰਸਿਧ ਹੈ।

**ਮਲਾਰ ਮਹਲਾ ੪*॥ ਤਿਸੁ ਜਨ ਕਉ ਹਰਿ ਮੀਠ ਲਗਾਨਾ, ਜਿਸੁ ਹਰਿ ਹਰਿ ਕ੍ਰਿਪਾ ਕਰੈ॥ ਤਿਸ ਕੀ ਭੂਖ ਦੂਖ ਸਭਿ ਉਤਰੈ, ਜੋ ਹਰਿ ਗੁਣ ਹਰਿ ਉਚਰੈ॥੧॥ ਜਪਿ ਮਨ, ਹਰਿ ਹਰਿ ਹਰਿ ਨਿਸਤਰੈ॥ ਗੁਰ ਕੇ ਬਚਨ, ਕਰਨ ਸੁਨਿ ਧਿਆਵੈ, ਭਵ ਸਾਗਰੁ ਪਾਰਿ ਪਰੈ॥੧॥ਰਹਾਉ॥ ਤਿਸੁ ਜਨ ਕੇ ਹਮ ਹਾਟਿ ਬਿਹਾਝੇ, ਜਿਸੁ ਹਰਿ ਹਰਿ ਕ੍ਰਿਪਾ ਕਰੈ॥ ਹਰਿ ਜਨ ਕਉ ਮਿਲਿਆਂ ਸੁਖੁ ਪਾਈਐ, ਸਭੁ ਦੁਰਮਤਿ ਮੈਲੁ ਹਰੈ॥੨॥ ਹਰਿ ਜਨ ਕਉ ਹਰਿ ਭੂਖ ਲਗਾਨੀ, ਜਨੁ ਤ੍ਰਿਪਤੈ ਜਾ ਹਰਿ ਗੁਨ ਬਿਚਰੈ॥ ਹਰਿ ਕਾ ਜਨੁ, ਹਰਿ ਜਲ ਕਾ ਮੀਨਾ, ਹਰਿ ਬਿਸਰਤ ਫੂਟਿ ਮਰੈ॥੩॥ ਜਿਨਿ ਏਹ ਪ੍ਰੀਤਿ ਲਾਈ ਸੋ ਜਾਨੈ, ਕੈ ਜਾਨੈ ਜਿਸੁ ਮਨਿ ਧਰੈ॥ ਜਨੁ ਨਾਨਕ ਹਰਿ ਦੇਖਿ ਸੁਖੁ ਪਾਵੈ, ਸਭ ਤਨ ਕੀ ਭੂਖ ਟਰੈ॥੪॥੩॥**

**ਪਦ ਅਰਥ:** ਮੀਠ-ਮਿੱਠਾ, ਪਿਆਰਾ। ਉਤਰੈ-ਲਹਿ ਜਾਂਦੀ ਹੈ। ਹਰਿ ਉਚਰੈ-ਹਰੀ ਉਚਾਰਦਾ ਹੈ। ਨਿਸਤਰੈ-(ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ। ਕਰਨ-ਕੰਨਾਂ ਨਾਲ। ਸੁਨਿ-ਸੁਣ ਕੇ। ਭਵਸਾਗਰੁ-ਸੰਸਾਰ ਸਮੁੰਦਰ।੧।ਰਹਾਉ।

ਹਾਟਿ-ਹੱਟ ਉਤੇ। ਬਿਹਾਝੇ-ਖ਼ਰੀਦੇ ਹੋਏ, ਭਾਵ ਵਿਕੇ ਹੋਏ ਹਾਂ। ਦੁਰਮਤਿ ਮੈਲੁ-ਖੋਟੀ ਮਤਿ ਵਾਲੀ ਮੈਲ। ਹਰੈ-ਦੂਰ ਕਰ ਦਿੰਦਾ ਹੈ।੨।

ਜਨੁ-ਸੇਵਕ। ਤ੍ਰਿਪਤੈ-ਰਜ ਜਾਂਦਾ ਹੈ। ਜਾ-ਜਦੋਂ। ਬਿਚਰੈ-ਵਿਚਾਰਦਾ ਹੈ। ਮੀਨਾ-ਮੱਛ। ਫੂਟਿ ਮਰੈ-ਦੁਖੀ ਹੋ ਕੇ ਮਰਦਾ ਹੈ।੩।

ਜਿਨਿ-ਜਿਸ (ਪ੍ਰਭੂ) ਨੇ। ਸੋ ਜਾਨੈ-ਉਹ (ਪ੍ਰਭੂ) ਜਾਣਦਾ ਹੈ। ਕੈ-ਜਾਂ। ਮਨਿ ਧਰੈ-ਮਨ ਵਿਚ ਟਿਕਾਂਦਾ ਹੈ। ਦੇਖਿ-ਵੇਖ ਕੇ। ਟਰੈ-ਟਲ ਜਾਂਦਾ ਹੈ ਭਾਵ ਮੁਕ ਜਾਂਦੀ ਹੈ।੪।

**ਅਰਥ:** (ਹੇ ਭਾਈ!) ਜਿਸ (ਮਨੁਖ ਉਤੇ) ਹਰੀ ਕਿਰਪਾ ਕਰਦਾ ਹੈ, ਉਸ (ਸੇਵਕ) ਜਨ ਨੂੰ ਹੀ ਹਰੀ ਦਾ (ਨਾਮ) ਮਿੱਠਾ (ਪਿਆਰਾ) ਲਗਦਾ ਹੈ। ਜਿਹੜਾ (ਮਨੁੱਖ) ਹਰੀ ਦੇ ਗੁਣ ਹਰੀ (ਜਾਪ ਨੂੰ) ਉਚਾਰਦਾ ਹੈ, ਉਸ ਦੀ ਭੁੱਖ ਉਤਰ ਜਾਂਦੀ (ਅਤੇ) ਸਾਰੇ ਦੁਖ (ਦਰ ਹੋ ਜਾਂਦੇ ਹਨ)।੧।

*(ਕੇਵਲ ਇਥੇ ਹੀ, ਜਾਂ ਇਸੇ ਰਾਗ ਦੀ ਵਾਰ, ਪਉੜੀ ੧੧ ਦੇ ਦੂਜੇ ਸਲੋਕ ਵਿਚ, ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ 'ਮਲਾਰੁ' ਦੇ ਰਾਰੇ ਨਾਲ ਔਂਕੜ ਆਇਆ ਹੈ, ਹੋਰ ਕਿਧਰੇ ਨਹੀ।)

ਹੇ ਮੇਰੇ ਮਨ! ਸਦਾ ਹਰੀ ਦਾ ਨਾਮ (ਜਿਹੜਾ ਜਪਦਾ ਹੈ, ਉਹ ਸੰਸਾਰ ਸਮੁੰਦਰ ਤੋਂ) ਪਾਰ ਹੋ ਜਾਂਦਾ ਹੈ। (ਜੋ ਮਨੁੱਖ) ਗੁਰੂ ਦੇ ਬਚਨ ਕੰਨਾ ਨਾਲ ਸੁਣ ਕੇ (ਹਰੀ ਨਾਮ ਨੂੰ) ਧਿਆਉਂਦਾ ਹੈ (ਉਹ) ਸੰਸਾਰ ਸਾਗਰੋ ਤੋਂ ਪਾਰ ਹੋ ਜਾਂਦਾ ਹੈ।੧।ਰਹਾਉ।

(ਹੇ ਭਾਈ!) ਜਿਸ (ਮਨੁੱਖ) ਉਤੇ ਹਰੀ ਕਿਰਪਾ ਕਰਦਾ ਹੈ ਅਸੀਂ ਉਸ (ਮਨੁੱਖ) ਦੇ ਹਟ ਉਤੇ ਵਿਕੇ ਹੋਏ ਹਾਂ। ਹਰੀ ਦੇ (ਸੇਵਕਾਂ) ਨੂੰ ਮਿਲਿਆਂ (ਆਤਮਿਕ) ਸੁਖ ਪਾਈਦਾ ਹੈ, ਉਹ ਖੋਟੀ ਮਤਿ ਵਾਲੀ ਸਾਰੀ ਮੈਲ ਦੂਰ ਕਰ ਦਿੰਦਾ ਹੈ।੨।

(ਹੇ ਭਾਈ!) ਪਰਮਾਤਮਾ ਦੇ ਸੇਵਕ ਹਰੀ (ਨਾਮ ਦੀ) ਭੁਖ ਲਗੀ ਰਹਿੰਦੀ ਹੈ, (ਹਰੀ ਦਾ) ਸੇਵਕ (ਉਦੋਂ) ਤ੍ਰਿਪਤ ਹੋ ਜਾਂਦਾ ਹੈ (ਜਦੋਂ ਉਹ) ਹਰੀ ਦੇ ਗੁਣ ਵੀਚਾਰਦਾ ਹੈ। (ਹੇ ਭਾਈ!) ਪਰਮਾਤਮਾ ਦਾ ਸੇਵਕ (ਇਸ ਤਰ੍ਹਾਂ ਹੈ ਜਿਵੇਂ) ਪਾਣੀ ਦਾ ਮੱਛ ਹੁੰਦਾ ਹੈ। (ਜਿਵੇਂ ਪਾਣੀ ਤੋਂ ਬਿਨਾ ਮੱਛ ਤੜਫਦਾ ਹੈ) ਤਿਵੇਂ ਹਰੀ (ਦਾ ਸੇਵਕ ਹਰੀ ਦੇ ਵਿਸਰਦਿਆਂ ਤੜਫ਼ ਕੇ (ਭਾਵ ਦੁਖੀ ਹੋ ਕੇ) ਮਰਦਾ ਹੈ।੩।

(ਹੇ ਭਾਈ!) ਜਿਸ (ਪ੍ਰਭੂ) ਨੇ ਇਹ ਪ੍ਰੀਤਿ ਲਾਈ ਹੈ, ਉਹ (ਆਪ ਹੀ) ਜਾਣਦਾ ਜਾਂ ਉਹ (ਸਿਵਕ) ਜਾਣਦਾ ਹੈ ਜਿਸ ਦੇ ਮਨ ਵਿਚ (ਪਰਮਾਤਮਾ ਪ੍ਰੀਤਿ) ਟਿਕਾਂਦਾ ਹੈ। ਦਾਸ ਨਾਨਕ (ਉਸ) ਹਰੀ ਦਾ (ਦਰਸ਼ਨ) ਵੇਖ ਕੇ (ਸੱਚਾ ਆਤਮਿਕ) ਸੁਖ ਪਾਂਦਾ ਹੈ (ਜਿਸ ਦੀ ਬਰਕਤ ਨਾਲ) ਸਰੀਰ ਦੀ ਸਾਰੀ ਭੁੱਖ ਮਿਟ ਜਾਂਦੀ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਉਸ ਜਨ ਦੀ ਵਡਿਆਈ ਦਾ ਜ਼ਿਕਰ ਹੈ ਜਿਸ ਉਤੇ ਪਰਮੇਸ਼ਰ ਆਪਣੀ ਕਿਰਪਾ ਕਰਦਾ ਹੈ। ਉਹ ਮਨੁੱਖ ਹਰੀ ਦਾ ਨਾਮ ਜਪਦਾ ਹੈ, ਗੁਰੂ ਦੇ ਬਚਨ ਸੁਣ ਕੇ ਉਸ ਦੇ ਹਿਰਦੇ ਵਿਚ ਨਾਮ-ਸਿਮਰਨ ਦੀ ਇਹੋ ਜਿਹੀ ਪ੍ਰੀਤ ਲਗਦੀ ਹੈ ਜਿਵੇਂ ਮੱਛੀ ਦੀ ਪਾਣੀ ਨਾਲ ਪ੍ਰੀਤਿ ਹੁੰਦੀ ਹੈ।

ਅੰਤ ਵਿਚ ਵਿਸ਼ੇਸ਼ ਸਿਧਾਂਤਕ ਗਲ ਨੂੰ ਇਉਂ ਨਿਰੂਪਣ ਕੀਤਾ ਹੈ ਕਿ ਜਿਸ ਦੇ ਹਿਰਦੇ ਵਿਚ ਗੁਰ-ਪਰਮੇਸ਼ਰ ਨੇ ਨਾਮ-ਜਪਣ ਦੀ ਪ੍ਰੀਤਿ ਲਾਈ ਹੈ ਉਸ ਨੂੰ ਉਹ ਜਾਣਦਾ ਜਾਂ ਲਾਉਣ ਵਾਲਾ ਜਾਣਦਾ ਹੈ, ਐਰੇ ਗ਼ੈਰੇ ਨੂੰ ਇਸ ਪ੍ਰੀਤਿ ਦੀ ਕੋਈ ਸੋਝੀ ਨਹੀਂ ਹੁੰਦੀ। ਇਸ ਪ੍ਰੀਤਿ ਦਾ ਟੀਚਾ ਪ੍ਰਭੂ ਦਾ ਦਰਸ਼ਨ ਕਰਕੇ ਆਤਮਿਕ ਸੁਖ ਪਾਉਣਾ ਹੁੰਦਾ ਹੈ ਜਿਸ ਨਾਲ ਸਭ ਸਰੀਰਕ ਭੁੱਖਾਂ ਦਾ ਭੋਗ ਪੈ ਜਾਂਦਾ ਹੈ।

**ਮਲਾਰ ਮਹਲਾ ੪ ॥ ਜਿਤਨੇ ਜੀਅ ਜੰਤ ਪ੍ਰਭਿ ਕੀਨੇ, ਤਿਤਨੇ ਸਿਰਿ ਕਾਰ ਲਿਖਾਵੈ ॥ ਹਰਿ ਜਨ ਕਉ ਹਰਿ ਦੀਨ ਵਡਾਈ, ਹਰਿ ਜਨੁ ਹਰਿ ਕਾਰੈ ਲਾਵੈ ॥ ੧ ॥ ਸਤਿਗੁਰੁ ਹਰਿ ਹਰਿਨਾਮੁ ਦ੍ਰਿੜਾਵੈ ॥ ਹਰਿ ਬੋਲਹੁ ਗੁਰਕੇ ਸਿਖ ਮੇਰੇ ਭਾਈ, ਹਰਿ ਭਉਜਲੁ ਜਗਤੁ ਤਰਾਵੈ ॥ ੧ ॥ ਰਹਾਉ ॥ ਜੋ ਗੁਰ ਕਉ ਜਨੁ ਪੂਜੇ ਸੇਵੇ, ਸੋ ਜਨੁ ਮੇਰੇ ਹਰਿ ਪ੍ਰਭ ਭਾਵੈ॥ ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ**

**ਤਰਾਵੈ॥੨॥ ਭਰਮਿ ਭੂਲੇ ਅਗਿਆਨੀ ਅੰਧੁਲੇ, ਭ੍ਰਮਿ ਭ੍ਰਮਿ ਫੂਲ ਤੋਰਾਵੈ॥ ਨਿਰਜੀਉ ਪੂਜਹਿ, ਮੜਾ ਸਰੇਵਹਿ, ਸਭ ਬਿਰਥੀ ਘਾਲ ਗਵਾਵੈ॥੩॥ ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ, ਹਰਿ ਹਰਿ ਕਥਾ ਸੁਣਾਵੈ॥ ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ, ਬਹੁ ਬਿਧਿ, ਸਤਿ ਕਰਿ ਮੁਖਿ ਸੰਚਹੁ, ਤਿਸੁ ਪੁੰਨ ਕੀ ਫਿਰਿ ਤੋਟ ਨ ਆਵੈ॥੪॥ ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ॥ ਨਾਨਕ, ਭਾਗ ਭਲੇ ਤਿਸੁ ਜਨ ਕੇ, ਜੋ ਹਰਿ ਚਰਣੀ ਚਿਤੁ ਲਾਵੈ॥੫॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੂਜਹਿੰ, ਸਰੇਵਹਿੰ,

**ਪਦ ਅਰਥ:** ਪ੍ਰਭਿ-ਪ੍ਰਭੂ ਨੇ। ਕੀਨੇ-ਪੈਦਾ ਕੀਤੇ ਹਨ। ਸਿਰਿ-ਸਿਰ ਉਤੇ। ਕਾਰ-(ਹੁਕਮ ਰੂਪੀ) ਕਾਰ। ਲਿਖਾਵੈ-ਲਿਖਾਂਦਾ ਹੈ। ਹਰਿ-ਹਰੀ ਨੇ। ਦੀਨ ਵਡਾਈ-ਸ਼ੋਭਾ ਦਿੱਤੀ ਹੈ। ਹਰਿ ਜਨੁ ਹਰਿ ਕਾਰੈ ਲਾਵੈ-ਹਰਿ ਜਨ ਨੂੰ (ਹੁਕਮ ਰੂਪੀ) ਕਾਰ ਵਿਚ ਲਾਉਂਦਾ ਹੈ।੧।

ਨਾਮੁ ਦ੍ਰਿੜਾਵੈ-ਨਾਮ (ਹਿਰਦੇ ਵਿਚ) ਪੱਕਾ ਕਰਾਉਂਦਾ ਹੈ। ਭਉਜਲੁ ਜਗਤ-ਸੰਸਾਰ ਸਮੁੰਦਰ। ਤਰਾਵੈ-ਪਾਰ ਲੰਘਾਂਦਾ ਹੈ।੧।ਰਹਾਉ।

ਜੋ ਜਨੁ-ਜਿਹੜਾ (ਮਨੁੱਖ)। ਪੂਜੇ ਸੇਵੇ-ਪੂਜਦਾ, ਸੇਵਦਾ ਰਹੇ। ਪ੍ਰਭ ਭਾਵੈ-ਪ੍ਰਭੂ ਨੂੰ ਚੰਗਾ (ਪਿਆਰਾ) ਲਗਦਾ ਹੈ। ਪੂਜਹੁ-ਪੂਜਾ ਕਰੋ, (ਭਾਵ ਨਾਮ ਧਿਆਓ)- 'ਪੂਜਾ ਕੀਚੈ ਨਾਮੁ ਧਿਆਈਐ, ਬਿਨੁ ਨਾਵੈ ਪੂਜ ਨ ਹੋਇ'।(ਪੰ.੪੮੯) ਕਰਿ ਕਿਰਪਾ-ਕਿਰਪਾ ਕਰਕੇ। ਆਪਿ ਤਰਾਵੈ-(ਪ੍ਰਭੂ) ਆਪ ਪਾਰ ਲੰਘਾਉਂਦਾ ਹੈ।੨।

ਭਰਮਿ ਭੂਲੇ-ਭਟਕਣਾ ਵਿਚ ਭੁਲੇ ਹੋਏ। ਅਭਿਮਾਨੀ-ਆਤਮਿਕ ਜੀਵਨ ਵਲੋਂ ਬੇ-ਸਮਝ। ਭ੍ਰਮਿ ਭ੍ਰਮਿ-ਭਟਕ ਭਟਕ ਕੇ। ਫੂਲ ਤੋਰਾਵੈ-ਫੂਲ ਤੋੜਦਾ ਹੈ। ਨਿਰਜੀਉ-ਨਿਰ ਜਿੰਦ, ਬੇ-ਜਾਨ (ਪਥਰ ਦੀ ਮੂਰਤੀ)। ਪੂਜਹਿ-ਪੂਜਦੇ ਹਨ। ਮੜਾ ਸਰੇਵਹਿ-ਸਮਾਧਾਂ ਦੀ ਸੇਵਾ, ਪੂਜਾ ਕਰਦੇ ਹਨ। ਬਿਰਥੀ-ਵਿਅਰਥ। ਘਾਲ-ਮਿਹਨਤ। ਗਵਾਵੈ-ਗੁਆਉਂਦਾ ਹੈ, ਜ਼ਾਇਆ ਕਰਦਾ ਹੈ।੩।

ਬ੍ਰਹਮੁ ਬਿੰਦੇ-ਪਰਮਾਤਮਾ ਨੂੰ ਪਛਾਣੇ, ਸਾਂਝ ਪਾਉਣ ਵਾਲਾ ਹੋਵੇ। ਛਾਦਨ-ਕਪੜੇ। ਪਾਟ ਪਟੰਬਰ-ਰੇਸ਼ਮੀ ਕਪੜੇ। ਬਹੁ ਬਿਧਿ-ਕਈ ਪ੍ਰਕਾਰ ਦੀਆਂ। ਸਤਿ ਕਰਿ-ਸ਼ਰਧਾ ਧਾਰ ਕੇ। ਮੁਖਿ-ਮੂੰਹ ਵਿਚ। ਸੰਚਹੁ-ਇਕੱਠਾ ਕਰੋ ਭਾਵ ਖਵਾਵੋ। ਪੁੰਨ-ਭਲੇ ਕੰਮ ਦੀ। ਤੋਟਿ-ਕਮੀ, ਘਾਟ।੪।

ਪਰਤਖਿ-ਹਾਜ਼ਰ ਨਾਜ਼ਰ। ਮੂਰਤਿ-ਹਸਤੀ। ਅੰਮ੍ਰਿਤ ਬਚਨ-ਆਤਮਿਕ ਜੀਵਣ ਦੇਣ ਵਾਲੇ ਬਚਨ।੫।

**ਅਰਥ:** (ਹੇ ਭਾਈ!) ਪ੍ਰਭੂ ਨੇ ਜਿਤਨੇ ਜੀਵ (ਸੂਖਮ ਤੇ ਅਸਥੂਲ ਰੂਪ ਵਿਚ ਪੈਦਾ) ਕੀਤੇ ਹਨ, ਉਤਨੇ ਹੀ (ਭਾਵ ਹਰੇਕ ਜੀਵ ਆਪਣੇ) ਸਿਰ ਉਤੇ (ਕਰਮ ਕਰਨ ਵਾਲੀ) ਕਾਰ ਲਿਖਾ ਕੇ ਆਉਂਦਾ ਹੈ। ਹਰੀ ਨੇ (ਆਪਣੇ) ਸੇਵਕ ਨੂੰ (ਇਹ) ਵਡਿਆਈ ਦਿਤੀ ਹੈ (ਕਿ ਉਹ) ਹਰੀ (ਆਪਣੇ) ਜਨ ਨੂੰ (ਨਾਮ ਜਪਣ ਦੀ) ਕਾਰ ਵਿਚ ਲਾਉਂਦਾ ਹੈ।੧।

(ਹੇ ਭਾਈ!) ਸਤਿਗੁਰੂ (ਆਪਣੇ ਸੇਵਕ ਨੂੰ) ਹਰਿ ਹਰਿ ਨਾਮੁ ਦ੍ਰਿੜ ਕਰਾਉਂਦਾ ਹੈ (ਭਾਵ ਹਿਰਦੇ ਵਿਚ ਪੱਕੀ ਤਰ੍ਹਾਂ ਟਿਕਾ ਦਿੰਦਾ ਹੈ)। ਹੇ ਗੁਰੂ ਦੇ ਸਿਖਹੁ, ਹੇ ਮੇਰੇ ਭਾਈਓ! ਹਰੀ ਦਾ (ਨਾਮ) ਬੋਲੋ (ਭਾਵ ਜਪੋ, ਇਸ ਤਰ੍ਹਾਂ) ਹਰੀ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦਿੰਦਾ ਹੈ।੧।ਰਹਾਉ।

(ਹੇ ਭਾਈ!) ਜਿਹੜਾ (ਸੇਵਕ ਜਨ) ਗੁਰੂ ਨੂੰ ਪੂਜੇ ਤੇ ਸੇਵਾ ਭਾਵ ਆਗਿਆਕਾਰੀ ਬਣ ਕੇ ਆਦਰ ਸਤਿਕਾਰ ਕਰੇ, ਉਹ (ਸੇਵਕ ਜਨ) ਮੇਰੇ ਹਰੀ ਪ੍ਰਭੂ ਨੂੰ ਭਾਉਂਦਾ ਹੈ ਭਾਵ ਪਿਆਰਾ ਲਗਦਾ ਹੈ। (ਹੇ ਭਾਈਓ!) ਸਤਿਗੁਰੂ ਨੂੰ ਪੂਜੋ (ਅਤੇ) ਹਰੀ ਦੀ ਸੇਵਾ ਕਰੋ, (ਫਿਰ) ਹਰੀ ਆਪਣੀ ਕਿਰਪਾ ਕਰਕੇ (ਆਪਣੇ ਸੇਵਕ ਨੂੰ ਸੰਸਾਰ ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ।੨।

(ਹੇ ਭਾਈ!) ਅਗਿਆਨੀ (ਮਨੁੱਖ) ਭਟਕਣਾ ਵਿਚ ਭੁਲੇ ਹੋਏ ਅੰਨ੍ਹੇ ਹੋਏ ਹਨ, (ਜਿਸ ਕਰਕੇ ਅਗਿਆਨੀ ਜੀਵ ਭਰਮ ਵਿਚ ਫਿਰ ਫਿਰ ਕੇ ਮੂਰਤੀ ਪੂਜਾ ਲਈ) ਫੁੱਲਾਂ ਨੂੰ ਤੋੜਦੇ ਫਿਰਦੇ ਹਨ, (ਉਹ) ਨਿਰਜਿੰਦ (ਮੂਰਤੀਆਂ ਨੂੰ) ਪੂਜਦੇ ਹਨ, ਸਮਾਧਾਂ ਨੂੰ ਸੇਵਦੇ (ਭਾਵ ਮਥਾ ਟੇਕਦੇ ਹਨ ਜਿਸ ਕਰਕੇ ਅਗਿਆਨੀ ਮਨੁੱਖ) ਸਾਰੀ ਘਾਲ ਵਿਅਰਥ ਗਵਾ ਲੈਂਦਾ ਹੈ।੩।

(ਹੇ ਭਾਈ! ਜੋ) ਪਰਮਾਤਮਾ ਨੂੰ ਜਾਣਦਾ-ਪਛਾਣਦਾ ਹੈ (ਭਾਵ ਉਸ ਦਾ ਵਿਸ਼ੇਸ਼ ਰੂਪ ਹੈ) ਉਹ (ਜਗਤ ਵਿਚ) ਸਤਿਗੁਰੂ ਆਖਿਆ ਜਾਂਦਾ ਹੈ, (ਅਤੇ ਉਹ) ਹਰੀ ਹਰੀ ਦੀ ਕਥਾ ਸੁਣਾਉਂਦਾ ਹੈ। (ਹੇ ਭਾਈ!) ਉਸ (ਗੁਰੂ) ਨੂੰ ਕਪੜੇ, ਭੋਜਨ (ਪਰਸ਼ਾਦਾ) ਕਪੜੇ, ਰੇਸ਼ਮੀ ਕਪੜੇ (ਆਦਿ) ਬਹੁ ਪ੍ਰਕਾਰ ਦੀਆਂ (ਭੇਟਾਵਾਂ), ਸ਼ਰਧਾ ਨਾਲ (ਉਸ ਨੂੰ) ਅਰਪਨ ਕਰੋ ਫਿਰ ਉਸ ਧਨ ਦੀ ਕਦੇ ਵੀ ਕਮੀ ਨਹੀਂ ਆਉਂਦੀ।੪।

(ਹੇ ਭਾਈ!) ਸਤਿਗੁਰ-ਦੇਵ ਪਰਤਖ ਰੂਪ ਵਿਚ ਪਰਮਾਤਮਾ ਦੀ ਮੂਰਤਿ (ਹਸਤੀ) ਹੈ, ਜੋ (ਅਮਰ ਜੀਵਨ ਦੇਣ ਵਾਲੇ) ਅੰਮ੍ਰਿਤ ਬਚਨ ਸੁਣਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਸੇਵਕ ਜਨ ਦੇ ਚੰਗੇ ਭਾਗ ਹਨ, ਜਿਹੜਾ (ਗੁਰੂ ਦੁਆਰਾ) ਹਰੀ ਦੇ ਚਰਨਾ ਵਿਚ (ਆਪਣਾ) ਚਿਤ ਜੋੜਦਾ ਹੈ।੫।੪।

## ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸੰਦੇਹ ਨਹੀ ਕਿ ਹਰੇਕ ਜੀਵ ਜੋ ਸੰਸਾਰ ਵਿਚ ਜਨਮਿਆ ਹੈ, ਉਹ ਆਪਣੇ ਮੱਥੇ ਉਤੇ ਪ੍ਰਭੂ ਵਲੋਂ ਪਈ ਕਿਰਤ ਦਾ ਲੇਖ ਲਿਖਾ ਕੇ ਆਇਆ ਹੈ। ਤੱਤ ਇਹ ਹੈ ਕਿ ਹਰੀ ਦੀ ਸੇਵਾ ਤੇ ਹਰੀ ਨਾਮ-ਸਿਮਰਨ ਦੀ ਸੋਝੀ ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ। ਇਸ ਲਈ ਗੁਰੂ ਦੀ ਸ਼ਰਨ ਲੈਣੀ ਅਤਿ ਜਰੂਰੀ ਹੈ ਅਤੇ ਹੋਰ ਦੇਵੀ ਦੇਵਤਿਆਂ ਤੇ ਨਿਰਜਿੰਦ ਮੂਰਤੀਆਂ ਦੀ ਪੂਜਾ ਕਰਨੀ ਸਭ ਕੁਝ ਵਿਅਰਥ ਹੈ ਅਰਥਾਤ ਸਿਵਾਏ ਭਟਕਣਾ ਦੇ ਹੋਰ ਕੁਝ ਵੀ ਪਲੇ ਨਹੀ ਪੈਂਦਾ।

ਸਤਿਗੁਰੂ ਨੂੰ ਪਰਤਖ ਰਬ ਦਾ ਰੂਪ ਮੰਨਿਆਂ ਹੀ ਜੀਵ ਦੀ ਕਲਿਆਣ ਹੁੰਦੀ ਹੈ। ਸੋ ਸਮੂਹ ਗੁਰਸਿਖਾਂ ਨੂੰ ਚਾਹੀਦਾ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ 'ਪਰਤਖਿ ਹਰਿ ਮੂਰਤਿ' ਮੰਨਣ, ਕੇਵਲ ਕਹਿਣ ਮਾਤਰ ਹੀ 'ਗੁਰੂ' ਦੀ ਰੱਟ ਨਾ ਲਾਉਣ।

**ਮਲਾਰ ਮਹਲਾ ੪ ॥ ਜਿਨ ਕੈ ਹੀਅਰੈ ਬਸਿਓ ਮੇਰਾ ਸਤਿਗੁਰੁ, ਤੇ ਸੰਤ ਭਲੇ ਭਲ ਭਾਂਤਿ॥ ਤਿਨ ਦੇਖੇ ਮੇਰਾ ਮਨੁ ਬਿਗਸੈ, ਹਉ ਤਿਨ ਕੈ ਸਦ ਬਲਿ ਜਾਂਤ॥੧॥ ਗਿਆਨੀ, ਹਰਿ ਬੋਲਹੁ ਦਿਨੁ ਰਾਤਿ॥ ਤਿਨ ਕੀ ਤ੍ਰਿਸਨਾ ਭੂਖ ਸਭ**

ਉਤਰੀ, ਜੋ ਗੁਰਮਤਿ ਰਾਂਮ ਰਸੁ ਖਾਂਤਿ॥੧॥ਰਹਾਉ॥ ਹਰਿ ਕੇ ਦਾਸ ਸਾਧ ਸਖਾ ਜਨ, ਜਿਨ ਮਿਲਿਆ ਲਹਿ ਜਾਇ ਭਰਾਂਤਿ॥ ਜਿਉ ਜਲ ਦੁਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ,ਤਿਉ ਦੇਹੀ ਤੇ ਚੁਣਿ ਕਾਢੈ ਸਾਧੂ, ਹਉਮੈ ਤਾਤਿ॥੨॥ ਜਿਨ ਕੈ ਪ੍ਰੀਤਿ ਨਾਹੀ ਹਰਿ ਹਿਰਦੈ, ਤੇ ਕਪਟੀ ਨਰ, ਨਿਤ ਕਪਟੁ ਕਮਾਂਤਿ॥ ਤਿਨ ਕਉ ਕਿਆ ਕੋਈ ਦੇਇ ਖਵਾਲੈ, ਓਇ ਆਪਿ ਬੀਜਿ ਆਪੇ ਹੀ ਖਾਂਤਿ॥੩॥ ਹਰਿ ਕਾ ਚਿਹਨੁ, ਸੋਈ ਹਰਿ ਜਨ ਕਾ, ਹਰਿ ਆਪੇ ਜਨ ਮਹਿ, ਆਪੁ ਰਖਾਂਤਿ॥ ਧਨ ਧੰਨੁ ਗੁਰੂ ਨਾਨਕੁ ਸਮ ਦਰਸੀ, ਜਿਨਿ, ਨਿੰਦਾ ਉਸਤਤਿ ਤਰੀ ਤਰਾਂਤਿ॥੪॥੫॥

## ਉਚਾਰਨ ਸੇਧ

**ਫੁਟਕਲ:** ਪੁਰਾਤਨ ਹਥ ਲਿਖਤੀ ਸਰੂਪ (ਸੰਮਤ ੧੮੪੪) ਵਿਚ ਕੇਵਲ 'ਭਾਂਤਿ' ਦਾ ਕੰਨਾ ਬਿੰਦੀ ਸਹਿਤ ਹੈ। ਬਾਕੀ ਸਾਰੇ ਪਦ ਕੰਨਾ ਮੁਕਤਾ ਵਾਲੇ ਹਨ।

**ਬਿੰਦੀ ਸਹਿਤ:** ਮਿਲਿਆਂ, ਜਿਉਂ, ਤਿਉਂ, ਨਾਹੀ਼, ਮਹਿਂ।

**ਪਦ ਅਰਥ:** ਹੀਅਰੈ-ਹਿਰਦੇ ਵਿਚ। ਭਲ ਭ਼ਾਂਤਿ-ਭਲੀ ਪ੍ਰਕਾਰ। ਬਿਗਸੈ-ਖਿੜਦਾ, ਪ੍ਰਸੰਨ ਹੁੰਦਾ ਹੈ। ਸਦ ਬਲ ਜਾਂਤ-ਸਦਾ ਕੁਰਬਾਨ ਜਾਂਦਾ ਹੈ।੧।

ਗਿਆਨੀ-ਹੇ ਗਿਆਨੀ (ਪੁਰਸ਼)। ਸਭ ਉਤਰੀ-ਸਾਰੀ ਲਹਿ ਗਈ ਹੈ। ਖਾਂਤਿ-ਖਾਂਦੇ ਹਨ।੧।ਰਹਾਉ।

ਸਖਾ-ਮਿੱਤਰ। ਲਹਿ ਜਾਇ ਭਰਾਂਤਿ-ਭਟਕਣਾ ਦੂਰ ਹੋ ਜਾਂਦੀ ਹੈ। ਜਿਉ-ਜਿਵੇਂ। ਕਾਢੈ-ਵਖ ਵਖ ਕਰ ਦਿੰਦਾ ਹੈ। ਚੁਣਿ-ਚੁਣ ਕੇ। ਹੰਸੁਲਾ-ਹੰਸ। ਤਿਉ-ਤਿਵੇਂ। ਦੇਹੀ ਤੇ-ਸਰੀਰ ਚੋਂ। ਤਾਤਿ-ਈਰਖਾ।੨।

ਜਿਨ ਕੈ-ਜਿਨ੍ਹਾਂ ਦੇ। ਤੇ ਕਪਟੀ ਨਰ-ਓਹ ਪਖੰਡੀ ਮਨੁੱਖ। ਕਮਾਂਤਿ-ਕਮਾਂਦੇ ਹਨ। ਦੇਇ ਖਵਾਲੈ-ਦੇ ਕੇ ਖਵਾਏ। ਬੀਜਿ-ਬੀਜ ਕੇ।੩।

ਚਿਹਨੁ-ਚਿੰਨ੍ਹ, ਲੱਛਣ। ਧਨ ਧੰਨੁ-ਸਲਾਹੁਣ ਯੋਗ। ਸਮਦਰਸੀ-ਸਮਦ੍ਰਿਸ਼ਟਾ, ਸਭ ਨੂੰ ਇਕੋ ਜਿਹਾ ਵੇਖਣ ਵਾਲਾ। ਜਿਨਿ-ਜਿਸ (ਗੁਰੂ) ਨੇ। ਸਮਦਰਸੀ-ਸਮਦ੍ਰਿਸ਼ਟਾ, ਸਭ ਨੂੰ ਇਕੋ ਜਿਹਾ ਵੇਖਣ ਵਾਲਾ। ਜਿਨਿ-ਜਿਸ (ਗੁਰੂ) ਨੇ। ਤਰੀ ਤਰਾਂਤਿ-(ਜੋ ਨਿੰਦਾ ਉਸਤਤਿ ਤੋਂ ਆਪ) ਨਿਰਲੇਪ ਹੈ ਅਤੇ ਹੋਰਨਾਂ ਨੂੰ ਨਿਰਲੇਪ ਕਰਦਾ ਹੈ।੪।

**ਅਰਥ:** (ਹੇ ਭਾਈ!) ਜਿਨ੍ਹਾਂ ਦੇ ਹਿਰਦੇ ਵਿਚ ਮੇਰਾ ਸਤਿਗੁਰੂ ਵਸਿਆ ਹੈ, ਓਹ ਸੰਤ ਭਲੀ ਪ੍ਰਕਾਰ ਚੰਗੇ ਹਨ। ਉਨ੍ਹਾਂ ਨੂੰ ਵੇਖ ਕੇ (ਭਾਵ ਦਰਸ਼ਨ ਕਰਕੇ) ਮੇਰਾ ਮਨ ਖਿੜਦਾ (ਪ੍ਰਸੰਨ ਹੁੰਦਾ) ਹੈ, (ਇਸ ਲਈ) ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ।੧।

ਹੇ ਗਿਆਨੀ (ਪੁਰਸ਼!) ਦਿਨ ਰਾਤ ਭਾਵ ਹਰ ਵੇਲੇ ਹਰੀ ਦਾ ਨਾਮ ਬੋਲੋ (ਜਪੋ)। ਉਨ੍ਹਾਂ (ਮਨੁੱਖਾਂ) ਦੀ ਸਾਰੀ ਤ੍ਰਿਸ਼ਨਾ (ਤੇ ਪਦਾਰਥਾਂ ਦੀ) ਭੁਖ ਦੂਰ ਹੋ ਗਈ ਹੈ, ਜਿਹੜੇ ਗੁਰੂ ਦੀ ਸਿਖਿਆ ਲੈ ਕੇ ਪਰਮਾਤਮਾ ਦਾ ਨਾਮ ਰਸ ਖਾਂਦੇ ਹਨ।੧।ਰਹਾਉ।

(ਹੇ ਭਾਈ! ਜੋ) ਹਰੀ ਦੇ ਦਾਸ ਸਾਧੂ ਜਨ ਹਨ, ਜਿਨ੍ਹਾਂ ਦੇ ਮਿਲਿਆਂ (ਮਨ ਦੀ) ਭਟਕਣਾ ਦੂਰ ਹੋ ਜਾਂਦੀ ਹੈ। ਜਿਵੇਂ ਹੰਸ ਪਾਣੀ ਤੇ ਦੁਧ ਨੂੰ (ਆਪਣੇ ਢੰਗ ਨਾਲ) ਚੁਣ ਕੇ ਵਖ ਵਖ ਕਰ ਦਿੰਦਾ ਹੈ, ਤਿਵੇਂ (ਆਤਮਦਰਸ਼ੀ) ਸਾਧੂ ਸਰੀਰ ਵਿਚੋਂ ਹਉਮੈ, ਈਰਖਾ ਨੂੰ ਚੁਣ ਕੇ ਬਾਹਰ ਕੱਢ ਦਿੰਦਾ ਹੈ।੨।

(ਹੇ ਭਾਈ!) ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਦੀ ਪ੍ਰੀਤਿ ਨਹੀ ਹੈ, ਓਹ ਕਪਟੀ (ਪਖੰਡੀ) ਮਨੁੱਖ ਨਿਤ ਕਪਟ (ਠੱਗੀ) ਹੀ ਕਮਾਉਂਦੇ ਹਨ। ਉਨ੍ਹਾਂ ਨੂੰ ਕੋਈ (ਮਨੁੱਖ ਹੋਰ) ਕੀ ਦੇ ਸਕਦਾ ਤੇ ਖਵਾ ਸਕਦਾ ਹੈ, ਉਹ ਆਪ (ਹੀ ਬੱਦੀ ਦਾ ਬੀਜ ਬੀਜ ਕੇ) ਆਪ (ਉਸ ਦਾ ਫਲ) ਖਾਂਦੇ ਹਨ।੩।

(ਹੇ ਭਾਈ!) ਜੋ ਹਰੀ ਦਾ ਚਿੰਨ੍ਹ (ਲਛਣ) ਹੈ, ਉਹੀ (ਲਛਣ) ਹਰੀ ਦੇ ਸੇਵਕ ਦਾ ਹੁੰਦਾ ਹੈ (ਕਿਉਂਕਿ) ਹਰੀ ਆਪ ਹੀ ਆਪਣੇ ਆਪ ਨੂੰ ਸੇਵਕ ਵਿਚ ਟਿਕਾਈ ਰਖਦਾ ਹੈ। ਗੁਰੂ ਨਾਨਕ ਦੇਵ ਜੀ ਸਲਾਹੁਣ ਯੋਗ ਹਨ ਜਿਨ੍ਹਾਂ ਦੀ ਅੰਮ੍ਰਿਤ-ਦ੍ਰਿਸ਼ਟੀ ਸਭ ਨੂੰ ਇਕੋ ਜਿਹਾ ਵੇਖਣ ਵਾਲੀ ਹੈ (ਜਿਹੜੀ) ਨਿੰਦਾ ਉਸਤਤਿ ਤੋਂ ਨਿਰਲੇਪ ਹੈ ਅਤੇ ਹੋਰਨਾਂ ਨੂੰ ਵੀ) ਨਿਰਲੇਪ ਕਰਦੀ ਹੈ।੪।੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗਿਆਨਵਾਨ ਪੁਰਸ਼ ਨੂੰ ਦਿਨ ਰਾਤ ਹਰੀ ਦਾ ਨਾਮ ਜਪਣ ਦੀ ਸਿਖਿਆ ਦਿਤੀ ਹੈ। ਨਾਮ-ਰਸ ਹਿਰਦੇ ਵਿਚ ਵਸਣ ਨਾਲ ਹੀ ਜੀਵਨ ਸੁਆਦਲਾ ਬਣਦਾ ਹੈ। ਸਤਿਗੁਰੂ ਸਾਡੇ ਵਿਚੋਂ ਭਰਮ, ਹਉਮੈ ਤੇ ਈਰਖਾ ਆਦਿ ਔਗਣ ਕਢ ਕੇ ਆਪ ਹਰੀ ਸਮਾਨ ਵਰਤਦਾ ਹੈ। ਗੁਰੂ ਨਾਨਕ ਦੇਵ ਜੀ ਸਲਾਹਣਯੋਗ ਹਨ, ਅਤੇ ਆਪ ਜੀ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿਉਂਕਿ ਆਪ ਜੀ ਨਿੰਦਾ ਉਸਤਤਿ ਤੋਂ ਨਿਰਲੇਪ ਹਨ ਅਤੇ ਹੋਰਨਾਂ ਨੂੰ ਨਿਰਲੇਪ ਕਰਦੇ ਹਨ:-

**ਧਨੁ ਧੰਨੁ ਗੁਰੂ ਨਾਨਕੁ ਸਮਦਰਸੀ, ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ॥**

**ਮਲਾਰ ਮਹਲਾ ੪ ॥ ਅਗਮੁ ਅਗੋਚਰੁ ਨਾਮੁ ਹਰਿ ਊਤਮੁ, ਹਰਿ ਕਿਰਪਾ ਤੇ ਜਪਿ ਲਇਆ॥ ਸਤਸੰਗਤਿ ਸਾਧ ਪਾਈ ਵਡਭਾਗੀ, ਸੰਗਿ ਸਾਧੂ ਪਾਰਿ ਪਇਆ॥੧॥ ਮੇਰੈ ਮਨਿ, ਅਨਦਿਨੁ ਅਨਦੁ ਭਇਆ॥ ਗੁਰ ਪਰਸਾਦਿ ਨਾਮੁ ਹਰਿ ਜਪਿਆ, ਮੇਰੇ ਮਨ ਕਾ ਭ੍ਰਮੁ ਭਉ ਗਇਆ॥੧॥ਰਹਾਉ॥ ਜਿਨ ਹਰਿ ਗਾਇਆ, ਜਿਨ ਹਰਿ ਜਪਿਆ, ਤਿਨ ਸੰਗਤਿ ਹਰਿ ਮੇਲਹੁ ਕਰਿ ਮਇਆ॥ ਤਿਨ ਕਾ ਦਰਸੁ ਦੇਖਿ ਸੁਖੁ ਪਾਇਆ, ਦੁਖੁ ਹਉਮੈ ਰੋਗੁ ਗਇਆ॥੨॥ ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ, ਸਭੁ ਜਨਮੁ ਤਿਨਾ ਕਾ ਸਫਲੁ ਭਇਆ॥ ਓਇ ਆਪਿ ਤਰੇ, ਸ੍ਰਿਸਟਿ ਸਭ ਤਾਰੀ, ਸਭੁ ਕੁਲੁ ਭੀ ਪਾਰਿ ਪਇਆ॥੩॥ ਤੁਧੁ ਆਪੇ ਆਪਿ ਉਪਾਇਆ ਸਭੁ ਜਗੁ, ਤੁਧੁ ਆਪੇ ਵਸਿ ਕਰਿ ਲਇਆ॥ ਜਨ ਨਾਨਕ ਕਉ ਪ੍ਰਭਿ ਕਿਰਪਾ ਧਾਰੀ, ਬਿਖੁ ਡੁਬਦਾ ਕਾਢਿ ਲਇਆ॥੪॥੬॥**

# ਉਚਾਰਨ ਸੇਧ

**ਬਿੰਦੀ ਸਹਿਤ**: ਵਡਭਾਗੀ, ਧਿਆਵਹਿੰ,

**ਪਦ ਅਰਥ**: ਅਗਮੁ-ਅਪਹੁੰਚ। ਅਗੋਚਰੁ-ਮਨ ਤੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਊਤਮੁ-ਚੰਗਾ ਤੇ ਉਚਾ। ਤੇ-ਤੋਂ। ਸਾਧ-ਗੁਰੂ। ਵਡਭਾਗੀ-ਵੱਡੇ ਭਾਗਾਂ ਨਾਲ। ਸੰਗਿ ਸਾਧੂ-ਸਾਧੂ (ਗੁਰੂ) ਦਾ ਸੰਗ ਕਰਕੇ। ਪਾਰਿ ਪਇਆ-(ਸੰਸਾਰ ਸਾਗਰ ਤੋਂ) ਪਾਰ ਲੰਘ ਗਿਆ।੧।

ਮੇਰੈ ਮਨਿ-ਮੇਰੇ ਮਨ ਵਿਚ। ਅਨਦਿਨੁ-ਹਰ ਰੋਜ਼। ਅਨਦੁ-ਆਨੰਦ। ਪਰਸਾਦਿ-ਕਿਰਪਾ ਨਾਲ। ਭ੍ਰਮੁ ਭਉ ਗਇਆ-ਭਰਮ ਤੇ ਡਰ ਦੂਰ ਹੋ ਗਿਆ।੧।ਰਹਾਉ।

ਕਰਿ ਮਇਆ-ਮਿਹਰ ਕਰਕੇ। ਦੇਖਿ-ਵੇਖ ਕੇ।੨। ਧਿਆਵਹਿ-ਧਿਆਉਂਦੇ ਹਨ। ਓਇ-ਉਹ (ਗੁਰਮੁਖ ਜੀਊੜੇ)। ਕੁਲੁ-ਖ਼ਾਨਦਾਨ।੩।

ਉਪਾਇਆ-ਪੈਦਾ ਕੀਤਾ। ਵਸਿ-ਵਸ ਵਿਚ। ਬਿਖੁ ਡੁਬਦਾ-ਸੰਸਾਰ ਸਮੁੰਦਰ ਵਿਚ ਡੁਬਦਾ ਜਾਂਦਾ ਹੈ।੪।

**ਅਰਥ**: (ਹੇ ਭਾਈ!) ਪਰਮਾਤਮਾ ਅਪਹੁੰਚ ਹੈ, ਮਨ ਤੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ (ਉਸ ਦਾ) ਨਾਮ ਉਤਮ ਹੈ (ਜਿਸ ਮਨੁਖ ਨੇ) ਪਰਮਾਤਮਾ ਦੀ ਕਿਰਪਾ ਕਰਕੇ (ਇਹ ਨਾਮ) ਜਪ ਲਿਆ ਹੈ। (ਉਸ ਨੇ) ਵਡੇ ਭਾਗਾਂ ਨਾਲ ਸਤਿਗੁਰੂ ਦੀ ਸੰਗਤਿ ਪ੍ਰਾਪਤ ਕੀਤੀ ਹੈ ਉਹ ਸਾਧ ਗੁਰੂ ਦਾ ਸੰਗ ਕਰਕੇ (ਸੰਸਾਰ ਸਾਗਰ ਤੋਂ) ਪਾਰ ਹੋ ਗਿਆ ਹੈ।੧।

(ਹੇ ਭਾਈ!) ਮੇਰੇ ਮਨ ਵਿਚ ਦਿਨ ਰਾਤ (ਨਾਮ ਦਾ) ਅਨੰਦ ਹੋ ਗਿਆ ਹੈ। ਗੁਰੂ ਦੀ ਕਿਰਪਾ ਨਾਲ ਮੈਂ ਹਰੀ ਦਾ ਨਾਮ ਜਪਿਆ ਹੈ (ਜਿਸ ਦਾ ਸਦਕਾ) ਮੇਰੇ ਮਨ ਦਾ ਭਰਮ ਤੇ ਡਰ ਦੂਰ ਹੋ ਗਿਆ ਹੈ।੧।ਰਹਾਉ।

(ਹੇ ਭਾਈ!) ਜਿਨ੍ਹਾਂ (ਮਨੁੱਖਾਂ) ਨੇ ਪਰਮਾਤਮਾ ਦੇ (ਗੁਣਾ ਨੂੰ) ਗਾਇਆ ਹੈ, ਜਿਨ੍ਹਾਂ ਹਰੀ ਦੇ (ਨਾਮ ਦਾ ਜਾਪ) ਜਪਿਆ ਹੈ, ਹੇ ਹਰੀ! ਮਿਹਰ ਕਰਕੇ ਉਨ੍ਹਾਂ ਦੀ ਸੰਗਤ ਵਿਚ ਮੈਨੂੰ ਮੇਲੋ। (ਮਿਲਾਪ ਕਰਾਓ)। ਉਨ੍ਹਾਂ ਦਾ ਦਰਸ਼ਨ ਵੇਖ ਕੇ (ਜਿਨ੍ਹਾਂ ਆਤਮਿਕ) ਸੁਖ ਪ੍ਰਾਪਤ ਕੀਤਾ ਹੈ, (ਉਨ੍ਹਾਂ ਦਾ) ਹਉਮੈ ਅਤੇ (ਹਰੇਕ) ਦੁਖ ਦੂਰ ਹੋ ਗਿਆ ਹੈ।੨।

(ਹੇ ਭਾਈ!) ਜਿਹੜੇ (ਮਨੁੱਖ) ਰਾਤ ਦਿਨ ਪਰਮਾਤਮਾ ਦਾ ਨਾਮ ਧਿਆਉਂਦੇ ਨ, ਉਨ੍ਹਾਂ ਦਾ ਸਾਰਾ (ਮਨੁੱਖਾ) ਜਨਮ ਸਫਲ ਹੋਇਆ ਹੈ। ਉਹ (ਮਨੁੱਖ) ਆਪ (ਸੰਸਾਰ ਸਮੁੰਦਰ ਤੋਂ) ਪਾਰ ਹੋ ਗਏ ਹਨ ਤੇ ਸਾਰੀ ਸ੍ਰਿਸ਼ਟੀ ਵੀ ਤਾਰ ਦਿਤੀ ਹੈ, (ਅਤੇ ਉਨ੍ਹਾਂ ਦਾ) ਸਾਰਾ ਖ਼ਾਨਦਾਨ ਵੀ (ਸੰਸਾਰ ਸਮੁੰਦਰ ਤੋਂ) ਪਾਰ ਹੋ ਗਿਆ ਹੈ।੩।

(ਹੇ ਪ੍ਰਭੂ!) ਤੁਸਾਂ ਆਪਣੇ ਆਪ ਤੋਂ ਸਾਰਾ (ਸੰਸਾਰ) ਪੈਦਾ ਕੀਤਾ ਹੈ (ਅਤੇ) ਆਪ ਹੀ (ਸੰਸਾਰ ਨੂੰ) ਵਸ ਵਿਚ ਕਰ ਲਿਆ ਹੈ। (ਹੇ ਭਾਈ!) ਨਾਨਕ ਦਾਸ ਉਤੇ ਪ੍ਰਭੂ ਨੇ ਕਿਰਪਾ ਕੀਤੀ ਹੈ, ਸੰਸਾਰ (ਸਮੁੰਦਰ ਵਿਚ) ਡੁਬਦਾ ਜਾਂਦਾ (ਬਾਹਰ) ਕਢ ਲਿਆ (ਭਾਵ ਡੁਬਣ ਤੋਂ ਬਚਾਅ ਲਿਆ)।੪।੬।

# ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਨਾਮ ਅਗਮ-ਅਗੋਚਰ ਅਤੇ ਉਤਮ ਹੈ ਪਰ ਗੁਰੂ ਦੀ ਕਿਰਪਾ ਨਾਲ ਸਤਿਸੰਗਤ ਮਿਲੇ ਤਾਂ ਹੀ ਇਹ ਨਾਮ ਜਪਿਆ ਜਾਂਦਾ ਹੈ। ਨਾਮ ਜਪਣ ਨਾਲ ਭਰਮ ਤੇ ਡਰ ਦੂਰ ਹੋ ਜਾਂਦੇ ਹਨ। ਇਸ ਸ਼ਬਦ ਵਿਚ ਪ੍ਰਭੂ ਪਿਆਰਿਆਂ ਦੀ ਸੰਗਤ ਲਈ ਜਾਚਨਾ ਕੀਤੀ ਹੈ, ਜਿਨ੍ਹਾਂ ਨੇ ਹਰੀ ਦਾ ਨਾਮ ਦਾ ਜਪਿਆ ਹੈ, ਉਨ੍ਹਾਂ ਦਾ

ਹਉਮੈ ਵਾਲਾ ਰੋਗ ਦੂਰ ਹੋ ਗਿਆ। ਨਾਮ-ਸਿਮਰਨ ਕਰਕੇ ਉਨ੍ਹਾਂ ਦਾ ਜਨਮ ਸਫਲ ਹੋ ਗਿਆ ਹੈ।

ਸਿਧਾਂਤ ਇਹ ਹੈ ਕਿ ਜਿਸ ਮਨੁੱਖ ਉਤੇ ਪ੍ਰਭੂ ਕਿਰਪਾ ਕਰਦਾ ਹੈ, ਉਹ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ।

**ਮਲਾਰ ਮਹਲਾ ੪ ॥ ਗੁਰ ਪਰਸਾਦੀ ਅੰਮ੍ਰਿਤੁ ਨਹੀ ਪੀਆ, ਤ੍ਰਿਸਨਾ ਭੂਖ ਨ ਜਾਈ॥ ਮਨਮੁਖ ਮੂੜ੍ ਜਲਤ ਅਹੰਕਾਰੀ, ਹਉਮੈ ਵਿਚਿ ਦੁਖੁ ਪਾਈ॥ ਆਵਤ ਜਾਤ ਬਿਰਥਾ ਜਨਮੁ ਗਵਾਇਆ, ਦੁਖਿ ਲਾਗੈ ਪਛੁਤਾਈ॥ ਜਿਸ ਤੇ ਉਪਜੇ ਤਿਸਹਿ ਨ ਚੇਤਹਿ, ਧ੍ਰਿਗੁ ਜੀਵਣੁ ਧ੍ਰਿਗੁ ਖਾਈ॥੧॥ ਪ੍ਰਾਣੀ, ਗੁਰਮੁਖਿ ਨਾਮੁ ਧਿਆਈ॥ ਹਰਿ ਹਰਿ ਕ੍ਰਿਪਾ ਕਰੇ ਗੁਰੁ ਮੇਲੇ, ਹਰਿ ਹਰਿ ਨਾਮਿ ਸਮਾਈ॥੧॥ਰਹਾਉ॥ ਮਨਮੁਖ ਜਨਮੁ ਭਇਆ ਹੈ ਬਿਰਥਾ, ਆਵਤ ਜਾਤ ਲਜਾਈ॥ ਕਾਮਿ ਕ੍ਰੋਧਿ ਡੂਬੇ ਅਭਿਮਾਨੀ, ਹਉਮੈ ਵਿਚਿ ਜਲਿ ਜਾਈ॥ ਤਿਨ ਸਿਧਿ ਨ ਬੁਧਿ, ਭਈ ਮਤਿ ਮਧਿਮ, ਲੋਭ ਲਹਰਿ ਦੁਖੁ ਪਾਈ॥ ਗੁਰ ਬਿਹੂਨ, ਮਹਾ ਦੁਖੁ ਪਾਇਆ, ਜਮ ਪਕਰੇ ਬਿਲਲਾਈ॥੨॥ ਹਰਿ ਕਾ ਨਾਮੁ ਅਗੋਚਰੁ ਪਾਇਆ, ਗੁਰਮੁਖਿ ਸਹਜਿ ਸੁਭਾਈ॥ ਨਾਮੁ ਨਿਧਾਨੁ ਵਸਿਆ ਘਟ ਅੰਤਰਿ, ਰਸਨਾ ਹਰਿ ਗੁਣ ਗਾਈ॥ ਸਦਾ ਅਨੰਦਿ ਰਹੈ ਦਿਨੁ ਰਾਤੀ, ਏਕ ਸਬਦਿ ਲਿਵ ਲਾਈ॥ ਨਾਮੁ ਪਦਾਰਥੁ ਸਹਜੇ ਪਾਇਆ, ਇਹ ਸਤਿਗੁਰ ਕੀ ਵਡਿਆਈ॥੩॥ ਸਤਿਗੁਰ ਤੇ, ਹਰਿ ਹਰਿ ਮਨਿ ਵਸਿਆ, ਸਤਿਗੁਰ ਕਉ ਸਦ ਬਲਿ ਜਾਈ॥ ਮਨੁ ਤਨੁ ਅਰਪਿ ਰਖਉ ਸਭੁ ਆਗੈ, ਗੁਰ ਚਰਣੀ ਚਿਤੁ ਲਾਈ॥ ਅਪਣੀ ਕ੍ਰਿਪਾ ਕਰਹੁ ਗੁਰ ਪੂਰੇ, ਆਪੇ ਲੈਹੁ ਮਿਲਾਈ॥ ਹਮ ਲੋਹ, ਗੁਰ ਨਾਵ ਬੋਹਿਥਾ, ਨਾਨਕ ਪਾਰਿ ਲੰਘਾਈ॥੪॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀ,ਚੇਤਹਿਂ, ਮੂ੍ਹਾਂ, ਲਜਾਈ, ਬਿਲਲਾਈ, ਜਾਈ, ਰਖਉਂ, ਲਾਈ।

**ਪਦ ਅਰਥ:** ਗੁਰ ਪਰਸਾਦੀ-ਗੁਰੂ ਦੀ ਕਿਰਪਾ ਦੁਆਰਾ। ਮੂੜ-ਮੂਰਖ। ਜਲਤ-ਸੜਦਾ ਰਹਿੰਦਾ ਹੈ। ਅਹੰਕਾਰੀ-ਹੰਕਾਰ ਵਿਚ। ਨ ਚੇਤਹਿ-ਯਾਦ ਨਹੀ ਕਰਦੇ। ਧ੍ਰਿਗੁ-ਫਿਟਕਾਰ ਜੋਗ। ਖਾਈ-(ਜੋ) ਖਾਂਦਾ ਹੈ।੧।

ਪ੍ਰਾਣੀ-ਹੇ ਪ੍ਰਾਣੀ!। ਗੁਰਮੁਖਿ-ਗੁਰੂ ਦੁਆਰਾ। ਨਾਮਿ-ਨਾਮ ਵਿਚ। ਸਮਾਈ-ਸਮਾਂਦਾ, ਲੀਨ ਹੁੰਦਾ ਹੈ। ਬਿਰਥਾ-ਵਿਅਰਥ। ਆਵਤ ਜਾਤ ਲਜਾਈ-ਆਉਂਦਿਆਂ ਜਾਂਦਿਆਂ, ਭਾਵ ਜਨਮ ਮਰਨ ਦੇ ਗੇੜ ਵਿਚ ਪਿਆ, ਲਜਿਆਵਾਨ, ਸ਼ਰਮਿੰਦੇ ਹੁੰਦੇ ਹਨ। ਕਾਮਿ-ਵਿਸ਼ੇ ਵਿਕਾਰਾਂ ਦੀ ਵਾਸ਼ਨਾ ਵਿਚ। ਕ੍ਰੋਧਿ-ਗੁੱਸੇ ਵਿਚ। ਡੂਬੇ-ਡੁਬਦਾ ਹੈ। ਅਭਿਮਾਨੀ-ਅਹੰਕਾਰੀ। ਜਲਿ ਜਾਈ-ਸੜ ਜਾਂਦਾ ਹੈ। ਸਿਧਿ-ਸਫਲਤਾ। ਮਧਿਮ-ਹੌਲੀ, ਨੀਵੀ। ਜਮ

ਪਕਰੇ-ਜਮਾ ਦੇ ਪਕੜਨ ਤੇ। ਬਿਲਲਾਈ-ਵਿਲਕਦੇ, ਰੋਂਦੇ ਹਨ।੨।

ਅਗੋਚਰੁ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਵਾਹਿਗੁਰੂ। ਗੁਰਮੁਖਿ-ਗੁਰੂ ਅਨੁਸਾਰੀ। ਸਹਜਿ ਸੁਭਾਈ-ਸੁਭਾਵਿਕ, ਸੁਤੇ ਸਿਧ ਹੀ। ਨਿਧਾਨੁ-ਖਜ਼ਾਨਾ। ਘਟ-ਹਿਰਦਾ। ਰਸਨਾ-ਜੀਭ ਨਾਲ। ਗਾਈ-ਗਾਉਂਦਾ ਹੈ। ਅਨੰਦਿ-ਅਨੰਦ ਵਿਚ। ਸਬਦਿ-ਸ਼ਬਦ ਵਿਚ। ਲਿਵ ਲਾਈ-ਸੁਰਤਿ ਜੋੜ ਕੇ।੩।

ਸਦ ਬਲਿ ਜਾਈ-ਮੈਂ ਸਦਾ ਬਲਿਹਾਰ ਜਾਂਦਾ ਹਾਂ। ਅਰਪਿ-ਭੇਟਾ ਕਰਕੇ। ਰਖਉ-ਮੈਂ ਰਖਦਾ ਹਾਂ। ਚਿਤ ਲਾਈ-ਮੈਂ ਚਿਤ ਲਾਂਦਾ ਹਾਂ। ਲੋਹ-ਲੋਹਾ, ਭਾਵ ਬੇੜੀ। ਬੋਹਿਥਾ-ਜਹਾਜ਼।੪।

**ਅਰਥ:** (ਜਿਸ ਨੇ) ਗੁਰੂ ਦੀ ਕਿਰਪਾ ਦੁਆਰਾ (ਨਾਮ) ਅੰਮ੍ਰਿਤ ਨਹੀ ਪੀਤਾ (ਉਸ) ਦੇ ਅੰਦਰੋਂ ਪਦਾਰਥਾਂ ਤੇ ਮਾਇਆ ਦੀ) ਤ੍ਰਿਸ਼ਨਾ ਤੇ ਭੁਖ (ਆਦਿ) ਦੂਰ ਨਹੀ ਹੁੰਦੀ। ਆਪ ਹੁਦਰੇ ਮੂਰਖ ਮਨੁੱਖ ਹੰਕਾਰ ਵਿਚ ਸੜਦੇ ਰਹਿੰਦੇ ਹਨ (ਅਤੇ) ਹੰਕਾਰ ਵਿਚ ਪੈ ਕੇ ਉਹ ਜਨਮ ਮਰਨ ਦਾ) ਦੁਖ ਪਾਂਦੇ ਹਨ। (ਉਨ੍ਹਾਂ ਮੂਰਖ ਮਨੁੱਖਾਂ ਨੇ) ਆਵਾਗਵਣ ਵਿਚ ਪੈ ਕੇ (ਆਪਣਾ) ਜਨਮ ਵਿਅਰਥ ਗਵਾ ਲਿਆ ਹੈ (ਜਦੋਂ ਉਨ੍ਹਾਂ ਨੂੰ) ਦੁਖ ਲਗਦਾ ਹੈ (ਤਾਂ ਉਹ) ਪਛਤਾਉਂਦੇ ਹਨ। (ਅਜਿਹੇ ਮਨੁੱਖ) ਜਿਸ (ਪ੍ਰਭੂ) ਤੋਂ ਪੈਦਾ ਹੋਏ ਹਨ ਉਸ ਨੂੰ ਨਹੀ ਸਿਮਰਦੇ (ਜਿਸ ਕਰਕੇ) ਉਨ੍ਹਾਂ ਦਾ ਖਾਣਾ ਤੇ ਜੀਉਣਾ ਫਿਟਕਾਰ ਜੋਗ ਹੈ।੧।

ਹੇ ਪ੍ਰਾਣੀ! (ਤੂੰ) ਗੁਰੂ ਦੇ ਰਾਹੀ ਪਰਮਾਤਮਾ ਦਾ ਨਾਮ ਸਿਮਰ। (ਹੇ ਭਾਈ! ਜਿਸ ਨੂੰ) ਪਰਮਾਤਮਾ (ਆਪਣੀ) ਕਿਰਪਾ ਕਰਕੇ ਗੁਰੂ ਮਿਲਾ ਦੇਵੇ, (ਉਹ) ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ।੧।ਰਹਾਉ।

(ਹੇ ਭਾਈ!) ਮਨਮੁਖਾਂ ਦਾ ਜਨਮ ਵਿਅਰਥ ਹੀ ਗਿਆ ਹੈ (ਓਹ) ਆਉਂਦੇ ਜਾਂਦੇ (ਭਾਵ ਜਨਮ ਮਰਨ ਦੇ ਗੇੜ ਵਿਚ ਪਏ) ਸ਼ਰਮਿੰਦੇ ਹੁੰਦੇ ਹਨ। (ਮਨਮੁਖ) ਕਾਮ, ਕ੍ਰੋਧ ਅਤੇ ਹੰਕਾਰ ਵਿਚ ਡੂਬ ਰਹੇ ਹਨ, (ਅਤੇ ਓਹ) ਮੈਂ-ਮੇਰੀ ਵਿਚ ਸੜ ਜਾਂਦੇ ਹਨ। (ਉਨ੍ਹਾਂ ਨੂੰ ਜੀਵਨ ਵਿਚ) ਸਫਲਤਾ ਨਹੀ ਮਿਲਦੀ (ਕਿਉਂਕਿ ਉਨ੍ਹਾਂ ਪਾਸ ਸ੍ਰੇਸ਼ਟ) ਅਕਲ (ਵਿਸ਼ੈਣੀ ਬੁਧੀ) ਨਹੀਂ ਹੁੰਦੀ (ਉਨ੍ਹਾਂ ਦੀ) ਮਤਿ ਨੀਵੀ ਰਹਿੰਦੀ ਹੈ, ਲੋਭ ਦੀ ਲਹਿਰ ਵਿਚ (ਵਸ) ਕੇ ਦੁਖ ਪਾਂਦੇ ਹਨ। ਗੁਰੂ ਤੋਂ ਵਿਹੂਣੇ (ਅਤੇ ਨਿਗੁਰੇ ਮਨੁਖ ਨੇ) ਵੱਡਾ ਦੁਖ ਪਾਇਆ (ਜਿਸ ਵੇਲੇ) ਜਮ ਫੜਦਾ ਹੈ ਤਾਂ (ਉਹ ਬਹੁਤ) ਵਿਲਕਦਾ ਹੈ।੨।

(ਗੁਰਮੁਖ ਜੀਉੜੇ ਨੇ) ਸੁਤੇ ਸਿਧ ਹੀ ਗੁਰੂ ਦੁਆਰਾ ਅਪਹੁੰਚ ਪ੍ਰਭੂ ਦਾ ਨਾਮ ਪ੍ਰਾਪਤ ਕਰ ਲਿਆ ਹੈ। (ਉਸ ਦੇ) ਹਿਰਦੇ ਅੰਦਰ ਨਾਮ ਰੂਪੀ ਖਜ਼ਾਨਾ ਵੱਸ ਗਿਆ ਹੈ (ਉਹ ਗੁਰਮੁਖ) ਜੀਭ ਨਾਲ ਹਰੀ ਦਾ ਗੁਣ ਗਾਉਂਦਾ ਹੈ। (ਉਹ) ਦਿਨ ਰਾਤ ਸਦਾ (ਆਤਮਿਕ) ਅਨੰਦ ਵਿਚ ਰਹਿੰਦਾ ਹੈ (ਅਤੇ) ਸੁਰਤਿ ਜੋੜ ਕੇ ਇਕ (ਪ੍ਰਭੂ ਦੀ ਸਿਫਤ ਸਲਾਹ ਵਾਲੇ) ਸ਼ਬਦ ਵਿਚ ਜੁੜਿਆ ਰਹਿੰਦਾ ਹੈ, ਉਸ ਨੇ) ਨਾਮ ਰੂਪੀ ਪਦਾਰਥ ਸਹਿਜੇ ਹੀ ਪਾ ਲਿਆ ਹੈ ਇਹ (ਸਭ ਪ੍ਰਾਪਤ ਹੋਣ ਦੀ) ਵਡਿਆਈ ਸਤਿਗੁਰੂ ਦੀ (ਬਖਸ਼ਿਸ਼) ਹੈ।੩।

(ਹੇ ਭਾਈ!) ਸਤਿਗੁਰੂ ਤੋਂ ਹੀ ਹਰੀ ਹਰੀ (ਨਾਮ ਮੇਰੇ) ਮਨ ਵਿਚ ਵਸਿਆ ਹੈ (ਅਤੇ) ਮੈ ਸਤਿਗੁਰੂ ਤੋਂ ਸਦਾ ਬਲਿਹਾਰ ਜਾਂਦਾ ਹਾਂ। ਮੈਂ ਆਪਣਾ ਮਨ, ਸਰੀਰ ਸਭ ਕੁਝ ਗੁਰੂ ਦੇ ਅਗੇ ਭੇਟਾ ਰਖਦਾ ਹਾਂ (ਅਤੇ) ਗੁਰੂ ਦੇ ਚਰਨਾਂ ਵਿਚ ਆਪਣਾ) ਚਿਤ ਲਾਉਂਦਾ ਹਾਂ। ਹੇ ਪੂਰਨ ਗੁਰੂ ਜੀ! (ਮੇਰੇ ਉਤੇ ਆਪਣੀ) ਕਿਰਪਾ ਕਰੋ (ਅਤੇ ਮੈਨੂੰ) ਆਪ ਹੀ (ਆਪਣੇ ਨਾਲ) ਮਿਲਾ ਲਵੋ ਜੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ) ਜੀਵ (ਪਾਪਾਂ ਨਾਲ ਭਰੇ ਹੋਏ) ਲੋਹੇ (ਸਮਾਨ ਹਨ) ਗੁਰੂ ਬੇੜੀ ਹੈ (ਗੁਰੂ) ਜਹਾਜ਼ ਹੈ, (ਗੁਰੂ ਹੀ ਸੰਸਾਰ ਸਾਗਰ ਤੋਂ) ਪਾਰ ਲੰਘਾਉਣ ਵਾਲਾ ਹੈ। ੪।੭।

# ਸਾਰੰਸ਼ ਅਤੇ ਸਿਧਾਂਤ

ਅਗੋਚਰ ਵਸਤੂ ਪਰਮਾਤਮਾ ਦਾ ਅੰਮ੍ਰਿਤ ਨਾਮ ਹੈ ਜੋ ਗੁਰੂ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ ਜਿਸ ਤੋਂ ਸਾਰੇ ਸੁਖਾਂ ਦਾ ਖਜ਼ਾਨਾ ਮਿਲਦਾ ਹੈ। ਮਨਮੁਖ ਦਾ ਜੀਵਨ ਫਿਟਕਾਰ ਜੋਗ ਹੈ ਕਿਉਂਕਿ ਉਹ ਪ੍ਰਭੂ ਜਿਸ ਨੇ ਉਸ ਨੂੰ ਪੈਦਾ ਕੀਤਾ ਹੈ, ਉਸ ਨੂੰ ਸਿਮਰਨ ਤੋਂ ਅਵੇਸਲਾ ਰਹਿੰਦਾ ਹੈ, ਜਿਸ ਕਰਕੇ ਮੁੜ ਮੁੜ ਆਵਾਗਵਣ ਦੇ ਚਕਰ ਵਿਚ ਪਿਆ ਰਹਿੰਦਾ ਹੈ।

ਚਉਥੇ ਪਦੇ ਵਿਚ ਇਹ ਦਰਸਾਇਆ ਹੈ ਕਿ ਜਿਸ ਸਤਿਗੁਰੂ ਦੀ ਕਿਰਪਾ ਨਾਲ ਮੇਰੇ ਮਨ ਵਿਚ ਨਾਮ ਵਸਿਆ ਹੈ ਉਸ ਤੋਂ ਮੈਂ ਬਲਿਹਾਰ ਜਾਂਦਾ ਹਾਂ। ਅੰਤ ਵਿਚ ਮਿਲਾਪ ਲਈ ਜੋਦੜੀ ਕੀਤੀ ਹੈ:-

**ਆਪਣੀ ਕ੍ਰਿਪਾ ਕਰਹੁ ਗੁਰ ਪੂਰੇ, ਆਪੇ ਲੈਹੁ ਮਿਲਾਈ॥**
**ਹਮ ਲੋਹ ਗੁਰ ਨਾਵ ਬੋਹਿਥਾ, ਨਾਨਕ ਪਾਰਿ ਲੰਘਾਈ॥**

### ਮਲਾਰ ਮਹਲਾ ੪ ਪੜਤਾਲ

**ੴ ਸਤਿਗੁਰ ਪ੍ਰਸਾਦਿ॥ ਹਰਿ ਜਨ ਬੋਲਤ ਸ੍ਰੀ ਰਾਮ ਨਾਮਾ, ਮਿਲਿ ਸਾਧ ਸੰਗਤਿ ਹਰਿ ਤੋਰ॥੧॥ਰਹਾਉ॥ ਹਰਿ ਧਨੁ ਬਨਜਹੁ, ਹਰਿ ਧਨੁ ਸੰਚਹੁ, ਜਿਸੁ ਲਾਗਤ ਹੈ ਨਹੀ ਚੋਰ॥੧॥ ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ, ਸੁਨਿ ਘਨਿਹਰ ਕੀ ਘੋਰ॥੨॥ ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥੩॥ ਨਾਨਕ ਜਨ ਹਰਿ ਕੀਰਤਿ ਗਾਈ, ਛੂਟਿ ਗਇਓ ਜਮ ਕਾ ਸਭ ਸੋਰ॥੪॥੧॥੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਹੀ, ਹੈ। **ਫੁਟਕਲ:** ਸ਼ੋਰ।

**ਪਦ ਅਰਥ:** ਪੜਤਾਲ-ਪਰਤਾਓ ਤਾਲ। ਇਥੇ ਗਾਉਣ ਵਿਚ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ। ਬੋਲਤ-ਬੋਲਦੇ ਹਨ। ਮਿਲਿ ਸਾਧ ਸੰਗਤਿ-ਸਾਧ ਸੰਗਤ ਨੂੰ ਮਿਲ ਕੇ। ਹਰਿ-ਹੇ ਹਰੀ!। ਤੋਰ-ਤੇਰੀ।੧ ।ਰਹਾਉ।

ਬਨਜਹੁ-ਖ਼ਰੀਦੋ। ਸੰਚਹੁ-ਇਕੱਠਾ ਕਰੋ।੧। ਚਾਤ੍ਰਿਕ ਮੋਰ-ਬਬੀਹਾ ਅਤੇ ਮੋਰ। ਹੈ-ਹੈਂ। ਸੁਨਿ-ਸੁਣ ਕੇ। ਘਨਿਹਰ ਕੀ ਘੋਰ-ਬਦਲ ਦੀ ਘਨਘੋਰ, ਆਵਾਜ਼।੨।

ਮ੍ਰਿਗ-ਜਨੌਰ। ਮੀਨ-ਮੱਛੀ। ਪੰਖੇਰੂ-ਪੰਛੀ। ਕੀਰਤਿ-ਸਿਫਤ ਸਾਲਾਹ। ਜਾਪਤ-ਜਪਦੇ ਹਨ।੩। ਸੋਰ-ਸ਼ੋਰ, ਰੌਲਾ।੪।

**ਅਰਥ:** ਹੇ ਹਰੀ! ਤੇਰੀ ਸਾਧ ਸੰਗਤ ਵਿਚ ਮਿਲ ਕੇ ਹਰੀ-ਜਨ ਰਾਮ ਨਾਮ ਦਾ ਉਚਾਰਨ ਕਰਦੇ ਹਨ।੧ ।ਰਹਾਉ। (ਹੇ ਭਾਈ! ਤੁਸੀ ਵੀ ਸਾਧ ਸੰਗਤ ਦੁਆਰਾ) ਹਰੀ (ਨਾਮ ਦਾ) ਧਨ ਖ਼ਰੀਦੋ, ਨਾਮ-ਧਨ ਇਕੱਠਾ ਕਰੋ ।੧।

(ਹੇ ਭਾਈ! ਜਿਵੇਂ) ਪਪੀਹੇ ਤੇ ਮੋਰ ਬਦਲਾਂ ਦੀ ਘਨਘੋਰ ਸੁਣ ਕੇ ਦਿਨ ਰਾਤ ਬੋਲਦੇ ਹਨ (ਤਿਵੇਂ ਤੁਸੀ ਵੀ) ਸਾਧ ਸੰਗਤ ਵਿਚ ਮਿਲ ਕੇ ਪਰਮਾਤਮਾ ਦਾ ਨਾਮ ਜਪਿਆ ਕਰੋ।੨।

(ਹੇ ਭਾਈ!) ਜੋ ਮ੍ਰਿਗ (ਹਿਰਨ) ਮੀਨ (ਮੱਛੀ) ਪੰਖੇਰੂ, (ਪੰਛੀ ਆਦਿਕ) ਬੋਲਦੇ ਹਲ, ਉਹ ਹਰੀ ਤੋਂ ਬਿਨਾ (ਕਿਸੇ) ਹੋਰ ਦਾ ਜਾਪ ਨਹੀ ਕਰਦੇ।੩। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਦਾਸ ਨੇ ਹਰੀ ਦੀ ਕੀਰਤੀ ਗਾਈ ਹੈ (ਜਿਸ ਕਰਕੇ) ਜਮਾਂ ਦਾ ਸਾਰਾ ਸ਼ੋਰ (ਰੌਲਾ ਰੱਪਾ) ਮੁਕ ਗਿਆ ਹੈ।੪।੧।੮।

# ਅਰਥ ਭੇਦ ਅਤੇ ਨਿਰਣੈ

## ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ, ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥

ਵਖ ਵਖ ਅਰਥ:

੧. ਜੋ ਮ੍ਰਿਗ ਅਰ ਮੀਨ ਪੰਖੇਰੂ ਬੋਲਤੇ ਹੈ ਸੋ ਬਿਨਾ ਹਰੀ ਕੇ ਔਰ ਕੋ ਨਹੀ ਜਪਤੇ ਹੈਂ। ਭਾਵ ਸਭੀ ਹਰੀ ਸਵਾਮੀ ਕਾ ਜਾਪ ਕਰਤੇ ਹੈ। [ਫ.ਸ.

੨. ਹੇ ਭਾਈ! (ਉਹ ਪਰਮਾਤਮਾ ਐਸਾ ਹੈ ਕਿ) ਪਸ਼ੂ ਪੰਛੀ, ਮੱਛੀਆਂ ਆਦਿਕ (ਧਰਤੀ ਉਤੇ ਤੁਰਨ ਫਿਰਨ ਵਾਲੇ, ਪਾਣੀ ਵਿਚ ਰਹਿਣ ਵਾਲੇ, ਆਕਾਸ਼ ਵਿਚ ਉਡਣ ਵਾਲੇ ਸਾਰੇ ਹੀ) ਜੋ ਬੋਲਦੇ ਹਨ, ਪਰਮਾਤਮਾ (ਦੀ ਦਿਤੀ ਸਤਿਆ ਤੋਂ) ਬਿਨਾ (ਕਿਸੇ) ਹੋਰ (ਦੀ ਸੱਤਿਆ ਨਾਲ) ਨਹੀ ਬੋਲਦੇ। [ਦਰਪਣ

**ਨਿਰਣੈ:** ਨੰ. ੨ ਵਾਲੇ ਅਰਥਾਂ ਵਿਚ ਜੋ ਕਲਪਣਾ ਕੀਤੀ ਗਈ ਹੈ ਉਹ ਗੁਰਬਾਣੀ ਵਿਚ ਅੰਕਿਤ ਅਜਿਹੀਆਂ ਹੋਰ ਪੰਕਤੀਆਂ ਨਾਲ ਮੇਲ ਨਹੀ ਖਾਂਦੀ, ਵਿਰੋਧੀ ਭਾਵ ਰਖਦੀ ਹੈ। ਨੰ. ੧ ਵਾਲੇ ਅਰਥ ਬਿਲਕੁਲ ਠੀਕ ਹਨ। ਗੁਰਬਾਣੀ ਵਿਚੋਂ ਸਾਨੂੰ ਇਸ ਭਾਵ ਦੀ ਪੁਸ਼ਟੀ ਲਈ ਕਈ ਪਰਮਾਣ ਮਿਲਦੇ ਹਨ:-

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ॥**
**ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ, ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ॥** [ਪੰ. ੫੪੦
**ਗਾਵਨ ਤੁਧਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥** [ਪੰ. ੮

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚੋਂ ਇਹ ਸੇਧ ਮਿਲਦੀ ਹੈ ਕਿ ਪਰਮਾਤਮਾ ਦਾ ਨਾਮ ਕੇਵਲ ਮਨੁੱਖ ਹੀ ਨਹੀ ਜਪਦੇ, ਹਿਰਨ, ਮੱਛ, ਪੰਖੇਰੂ ਸਾਰੇ ਹੀ ਉਸ ਪ੍ਰਭੂ ਦਾ ਨਾਮ ਬੜੇ ਚਾਅ ਨਾਲ ਜਪਦੇ ਹਨ।
ਇਸ ਤੋਂ ਇਲਾਵਾ ਹਰੀ ਦਾ ਨਾਮ-ਧਨ ਖਰੀਦਣ ਤੇ ਇਕਠਾ ਕਰਨ ਦੀ ਪ੍ਰੇਰਨਾ ਦਿਤੀ ਹੈ ਕਿਉਂਕਿ ਇਸ ਨੂੰ ਕੋਈ ਚੁਰਾ ਨਹੀਂ ਸਕਦਾ। ਗੁਰਵਾਕ ਹਨ:-

੧. **ਹਰਿ ਧਨ ਕਉ ਉਚਕਾ ਨੇੜਿ ਨ ਆਵਈ, ਜਮੁ ਜਾਗਾਤੀ ਡੰਡੁ ਨ ਲਗਾਈ॥** [ਪੰ. ੭੩੪
੨. **ਐਸਾ ਹਰਿ ਧਨੁ ਸੰਚੀਐ ਭਾਈ॥**
**ਭਾਹਿ ਨ ਜਾਲੈ, ਜਲਿ ਨਹੀ ਡੂਬੈ, ਸੰਗੁ ਛੋਡਿ ਕਰਿ, ਕਤਹੁ ਨ ਜਾਈ॥** [ਪੰ.੩੭੫

**ਮਲਾਰ ਮਹਲਾ ੪ ॥ ਰਾਮ ਰਾਮ ਬੋਲਿ ਬੋਲਿ, ਖੋਜਤੇ ਬਡ ਭਾਗੀ॥ ਹਰਿ**

**ਕਾ ਪੰਥੁ, ਕੋਊ ਬਤਾਵੈ, ਹਉ ਤਾ ਕੈ ਪਾਇ ਲਾਗੀ॥੧॥ਰਹਾਉ॥ ਹਰਿ ਹਮਾਰੋ ਮੀਤੁ ਸਖਾਈ, ਹਮ ਹਰਿ ਸਿਉ ਪ੍ਰੀਤਿ ਲਾਗੀ॥ ਹਰਿ ਹਮ ਗਾਵਹਿ, ਹਰਿ ਹਮ ਬੋਲਹਿ, ਅਉਰੁ ਦੁਤੀਆ ਪ੍ਰੀਤਿ, ਹਮ ਤਿਆਗੀ॥੧॥ ਮਨਮੋਹਨ, ਮੋਰੋ ਪ੍ਰੀਤਮ ਰਾਮ, ਹਰਿ ਪਰਮਾਨੰਦੁ ਬੈਰਾਗੀ॥ ਹਰਿ ਦੇਖੇ ਜੀਵਤ ਹੈ ਨਾਨਕੁ, ਇਕ ਨਿਮਖ ਪਲੋ ਮੁਖਿ ਲਾਗੀ॥੨॥੨॥੯॥੯॥੧੩॥੯॥੩੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਪਾਇੰ, ਲਾਗੀ, ਸਿਉਂ, ਗਾਵਹਿੰ, ਬੋਲਹਿੰ।

**ਪਦ ਅਰਥ:** ਖੋਜਤੇ-ਖੋਜਦੇ, ਭਾਲਦੇ ਹਨ। ਵਡਭਾਗੀ-ਵਡੇ ਭਾਗਾਂ ਵਾਲੇ। ਪੰਥੁ-ਮਾਰਗ, ਰਸਤਾ। ਤਾ ਕੈ-ਉਸ ਦੇ। ਪਾਇ- ਲਾਗੀ-ਪੈਰੀਂ ਲਗਦਾ ਹਾਂ।੧।ਰਹਾਉ।

ਸਖਾਈ-ਸਾਥੀ। ਸਿਉ-ਨਾਲ। ਗਾਵਹਿ-ਗਾਉਂਦੇ ਹਨ। ਬੋਲਹਿ-ਬੋਲਦੇ, ਉਚਾਰਦੇ ਹਨ। ਅਉਰੁ-ਹੋਰ। ਦੁਤੀਆ-ਦੂਜੀ।੧।

ਪਰਮਾਨੰਦੁ ਬੈਰਾਗੀ-ਵਡੇ ਅਨੰਦ ਦੇਣ ਵਾਲਾ ਤੇ ਨਿਰਲੇਪ ਰਹਿਣ ਵਾਲਾ।੧। ਜੀਵਤ-ਜੀਊਂਦਾ ਹੈ। ਨਿਮਖ-ਅੱਖ ਝਮਕਣ ਜਿਤਨਾ ਸਮਾਂ। ਪਲੋ-ਪਲ। ਮੁਖਿ ਲਾਗੀ-ਮੂੰਹ ਲਗੇ, ਭਾਵ ਦਰਸ਼ਨ ਦੇਵੇ।

**ਅਰਥ:** ਵਡੇ ਭਾਗਾਂ ਵਾਲੇ (ਮਨੁੱਖ) ਰਾਮ ਰਾਮ (ਪਰਮਾਤਮਾ ਦਾ ਨਾਮ) ਬੋਲ ਬੋਲ ਕੇ (ਉਸ ਰਾਮ ਨੂੰ) ਖੋਜਦੇ ਹਨ। (ਹੇ ਭਾਈ! ਜਿਹੜਾ ਕੋਈ ਜੀਵ ਮੈਨੂੰ) ਪਰਮਾਤਮਾ ਦਾ ਰਸਤਾ ਦਸੇ, ਮੈਂ ਉਸ ਦੇ ਚਰਨੀ ਲੱਗਾਂ।੧।ਰਹਾਉ।

ਹਰੀ ਸਾਡਾ (ਮਿਤਰ) ਮਦਦਗਾਰ ਹੈ, (ਸਾਡੀ ਉਸ) ਨਾਲ ਪ੍ਰੀਤ ਲਗੀ ਹੈ। ਅਸੀ ਹਰੀ ਨੂੰ ਗਾਉਂਦੇ ਹਾਂ, ਅਸੀ ਹਰੀ ਬੋਲਦੇ ਹਾਂ, (ਪ੍ਰਭੂ ਤੋਂ ਬਿਨਾ) ਹੋਰ ਦੂਜੀ ਪ੍ਰੀਤਿ ਅਸਾਂ ਤਿਆਗ ਦਿਤੀ ਹੈ।੧।

(ਹੇ ਭਾਈ! ਉਹ) ਮਨ ਨੂੰ ਮੋਹਣ ਵਾਲਾ ਰਾਮ ਮੇਰਾ ਪ੍ਰੀਤਮ (ਪਿਆਰਾ) ਹੈ, (ਉਹ) ਪਰਮ-ਅਨੰਦ ਦਾ ਮਾਲਕ, (ਸੰਸਾਰ ਵਲੋਂ) ਵੈਰਾਗਵਾਨ (ਨਿਰਲੇਪ) ਹੈ।

ਨਾਨਕ (ਉਸ) ਹਰੀ ਨੂੰ ਵੇਖ ਕੇ (ਭਾਵ ਦਰਸ਼ਨ ਕਰਕੇ) ਜੀਉਂਦਾ ਹੈ (ਇਸ ਲਈ ਬੇਨਤੀ ਕਰਦਾ ਹੈ ਕਿ ਹੇ ਹਰੀ!) ਇਕ ਨਿਮਖ ਪਲ ਲਈ ਮੇਰੇ ਮੂੰਹ ਲਗੋ, (ਭਾਵ ਮੈਥੋਂ ਓਹਲੇ ਨਾ ਹੋ, ਦਰਸ਼ਨ ਦੇਂਦਾ ਰਹੁ)।੨।੨।੯।੯।੧੩।੯।੩੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਹਰੀ ਨਾਲ ਆਪਣੀ ਪ੍ਰੀਤ ਦਾ ਇਜ਼ਹਾਰ (ਪ੍ਰਗਟਾਵਾ) ਕੀਤਾ ਹੈ ਕਿ ਅਸੀ ਹਰੀ ਹਰੀ ਗਾਵਾਂਗੇ, ਹਰੀ ਹਰੀ ਸਿਮਰਾਂਗੇ, ਕਿਉਂਕਿ ਉਸ ਨਾਲ ਸਾਡੀ ਪ੍ਰੀਤ ਲਗੀ ਹੈ ਓਹ ਹਰੀ ਸਾਡਾ ਜੀਵਨ ਹੈ।

## ਰਾਗੁ ਮਲਾਰ ਮਹਲਾ ੪ ਚਉਪਦੇ ਘਰੁ ੧ ॥

**੧ਓ ਸਤਿਗੁਰ ਪ੍ਰਸਾਦਿ॥ ਕਿਆ ਤੂ ਸੋਚਹਿ, ਕਿਆ ਤੂ ਚਿਤਵਹਿ, ਕਿਆ ਤੂੰ ਕਰਹਿ ਉਪਾਏ॥ ਤਾ ਕਉ ਕਹਹੁ ਪਰਵਾਹ ਕਾਹੂ ਕੀ, ਜਿਹ ਗੋਪਾਲ ਸਹਾਏ॥੧॥ ਬਰਸੈ ਮੇਘੁ ਸਖੀ, ਘਰਿ ਪਾਹੁਨ ਆਏ॥ ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰ, ਨਵ ਨਿਧਿ ਨਾਮਿ ਸਮਾਏ॥੧॥ਰਹਾਉ॥ ਅਨਿਕ ਪ੍ਰਕਾਰ ਭੋਜਨ ਬਹੁ ਕੀਏ, ਬਹੁ ਬਿੰਜਨ ਮਿਸਟਾਏ॥ ਕਰੀ ਪਾਕਸਾਲ ਸੋਚ ਪਵਿਤ੍ਰਾ, ਹੁਣਿ ਲਾਵਹੁ ਭੋਗੁ ਹਰਿ ਰਾਏ॥੨॥ ਦੁਸਟ ਬਿਦਾਰੇ, ਸਾਜਨ ਰਹਸੇ, ਇਹਿ ਮੰਦਿਰ ਘਰ ਅਪਨਾਏ॥ ਜਉ ਗ੍ਰਿਹਿ ਲਾਲੁ ਰੰਗੀਓ ਆਇਆ, ਤਉ ਮੈ ਸਭਿ ਸੁਖ ਪਾਏ॥੩॥ ਸੰਤ ਸਭਾ, ਓਟ ਗੁਰ ਪੂਰੇ, ਧੁਰਿ ਮਸਤਕਿ ਲੇਖੁ ਲਿਖਾਏ॥ ਜਨ ਨਾਨਕ ਕੰਤੁ ਰੰਗੀਲਾ ਪਾਇਆ, ਫਿਰਿ ਦੂਖੁ ਨ ਲਾਗੈ ਆਏ॥੪॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੋਚਹਿਂ, ਚਿਤਵਹਿਂ, ਕਰਹਿਂ, ਮੈਂ,

**ਪਦ ਅਰਥ:** ਸੋਚਹਿ-ਸੋਚਦਾ ਹੈਂ। ਚਿਤਵਹਿ-ਚਿਤਵਦਾ, ਚੇਤੇ ਕਰਦਾ ਹੈਂ। ਉਪਾਏ-ਉਪਾਵ, ਜਤਨ। ਤਾ ਕਉ-ਉਸ ਨੂੰ। ਕਹਹੁ-ਦਸੋ!। ਕਾਹੂ ਕੀ-ਕਿਸੇ ਦੀ। ਜਿਹ-ਜਿਸ (ਮਨੁੱਖ) ਨੂੰ। ਗੋਪਾਲ ਸਹਾਏ-ਪ੍ਰਿਥਵੀ ਦਾ ਪਾਲਕ ਸਹਾਈ, ਰਖਿਆ ਕਰਨ ਵਾਲਾ ਹੋਵੇ।੧।

ਮੇਘੁ-ਬੱਦਲ। ਸਖੀ-ਹੇ ਸਖੀ, ਸਹੇਲੀ!। ਘਰਿ-ਮੇਰੇ (ਹਿਰਦੇ ਰੂਪੀ) ਘਰ ਵਿਚ। ਪਾਹੁਨ-ਪ੍ਰਾਹੁਣੇ, ਪ੍ਰਾਨਪਤੀ ਜੀ। ਮੋਹਿ ਦੀਨ-ਮੈਂ ਗਰੀਬ, ਨਿਮਾਣੇ ਨੂੰ। ਕ੍ਰਿਪਾ ਨਿਧਿ ਠਾਕੁਰ-ਹੇ ਕਿਰਪਾ ਦੇ ਖਜ਼ਾਨੇ ਠਾਕੁਰ ਜੀ!। ਨਵ ਨਿਧਿ ਨਾਮਿ-ਨਉ ਨਿਧੀਏ ਨਾਮ ਵਿਚ। ਸਮਾਏ-ਲੀਨ ਕਰ ਲਵੋ।੧।ਰਹਾਉ।

ਬਹੁ ਬਿੰਜਨ-ਕਈ ਪ੍ਰਕਾਰ ਦੀਆਂ ਖਾਣ ਵਾਲੀਆਂ ਚੀਜ਼ਾਂ। ਮਿਸਟਾਏ-ਮਿੱਠੇ, ਸੁਆਦਲੇ। ਕਰੀ-ਕੀਤੀ ਹੈ। ਪਾਕ ਸਾਲ-ਰੋਟੀ ਪਕਾਉਣ ਦੀ ਥਾਂ, ਰੋਸਈ। ਸੋਚ-ਸੁਚ ਨਾਲ। ਪਵਿਤ੍ਰਾ-ਪਵਿਤ੍ਰਤਾ ਨਾਲ। ਲਾਵਹੁ ਭੋਗ ਹਰਿ ਰਾਇ-ਹੇ ਹਰੀ ਰਾਜੇ! (ਪ੍ਰਭੂ ਪਾਤਿਸ਼ਾਹ ਜੀ ਤੁਸੀ) ਛਕੋ, ਖਾਓ ਜੀ।੨।

ਦੁਸਟ ਬਿਦਾਰੇ-(ਕਾਮਾਦਿਕ **ਵੈਰੀ) ਦੁਸ਼ਟ** ਪਾੜੇ, ਭਾਵ ਨਾਸ਼ ਕੀਤੇ। ਸਾਜਨ ਰਹਸੇ-(ਸ਼ੁੱਧ ਗੁਣਾ) ਰੂਪੀ ਸਜਣ ਪ੍ਰਸੰਨ ਹੋਏ। ਅਪਨਾਏ-ਅਪਣਾਅ ਲਏ, ਪਰਵਾਨ ਕਰ ਲਏ। ਜਉ-ਜਦੋਂ। ਗ੍ਰਿਹਿ-ਘਰ ਵਿਚ। ਨਾਲੁ ਰੰਗੀਓ-ਰੰਗੀਲਾ ਪ੍ਰੀਤਮ। ਤਉ-ਤਦੋਂ।੩।

ਸੰਤ ਸਭਾ-ਸੰਤ ਸੰਗਤ ਵਿਚ। ਧੁਰਿ-ਧੁਰ (ਰਬੀ ਦਰਗਾਹ) ਤੋਂ। ਮਸਤਕਿ-ਮੱਥੇ ਉਤੇ। ਲੇਖੁ ਲਿਖਾਏ-ਲੇਖ ਲਿਖਿਆ ਹੋਇਆ ਸੀ।੪।

**ਅਰਥ:**(ਹੇ ਭਾਈ!) ਤੂੰ ਕੀ (ਦਿਲ ਵਿਚ) ਸੋਚਦਾ ਹੈਂ ਅਤੇ (ਮਨ ਵਿਚ) ਕਿਹੜੀਆਂ (ਆਸਾਂ) ਚਿਤਵਦਾ ਹੈਂ, (ਉਹਨਾਂ ਦੀ ਪੂਰਤੀ ਲਈ) ਤੂੰ ਕੀ ਜਤਨ ਕਰਦਾ ਹੈਂ॥ ਜਿਸ (ਮਨੁੱਖ ਨੂੰ) ਪ੍ਰਿਥਵੀ ਦਾ ਪਾਲਕ (ਆਪ) ਸਹਾਈ ਹੋਵੇ, ਉਸ ਨੂੰ ਕਿਸੇ (ਹੋਰ ਦੀ) ਕੀ ਪਰਵਾਹ ਹੈ? (ਭਾਵ ਉਹ ਕਿਸੇ ਦੀ ਪਰਵਾਹ ਨਹੀ

ਕਰਦਾ ।੧।

ਹੇ ਸਹੇਲੀਏ! ਮੇਰੇ (ਹਿਰਦੇ ਰੂਪੀ) ਘਰ ਵਿਚ (ਪ੍ਰਾਨ ਪਿਆਰੇ ਪ੍ਰਭੂ) ਪ੍ਰਾਹੁਣੇ (ਬਣ ਕੇ) ਆਏ ਹਨ, (ਮਾਨੋ ਗੁਰੂ ਰੂਪ ਮਿਹਰ ਦਾ) ਬਦਲ ਵਸ ਰਿਹਾ ਹੈ। ਹੇ ਕਿਰਪਾ ਦੇ ਸਮੁੰਦਰ ਮਾਲਕ ਜੀ! ਮੈਂ ਦੀਨ ਹਾਂ (ਮੈਨੂੰ ਆਪਣੇ) ਨਉਂ-ਨਿਧੀਏ ਨਾਮ ਵਿਚ ਲੀਨ ਕਰ ਲਵੋ ਜੀ। ੧ ।ਰਹਾਉ।

(ਮੈਂ) ਅਨੇਕ ਪ੍ਰਕਾਰ ਦੇ (ਸਲੂਣੇ) ਭੋਜਨ (ਅਤੇ) ਕਈ ਕਿਸਮ ਦੇ ਮਿਠੇ ਖਾਣ ਵਾਲੇ ਪਦਾਰਥ ਤਿਆਰ ਕੀਤੇ ਹਨ। ਬੜੀ ਸੁਚ ਨਾਲ ਰਸੋਈ ਨੂੰ ਪਵਿੱਤਰ ਕੀਤਾ ਹੈ, (ਆਓ) ਪ੍ਰਭੂ ਪਾਤਿਸ਼ਾਹ ਜੀ! ਹੁਣ (ਦਰਸ਼ਨ ਦੇ ਕੇ ਇਹਨਾਂ ਪ੍ਰੇਮ-ਪਦਾਰਥਾਂ ਨੂੰ) ਭੋਗ ਲਾਓ (ਭਾਵ ਛਕੋ) ।੨।

(ਹੇ ਸਖੀ! ਜਦੋਂ ਮੇਰੇ ਪ੍ਰਾਨਪਤੀ ਪ੍ਰਭੂ ਨੇ) ਇਹ (ਸਰੀਰ ਰੂਪੀ) ਘਰ ਆਪਣਾਅ ਲਏ (ਇਸ ਦੇ ਫਲ ਸਰੂਪ ਕਾਮ, ਕ੍ਰੋਧ ਆਦਿ) ਦੁਸ਼ਟ (ਵੈਰੀ) ਨਾਸ਼ ਹੋ ਗਏ (ਅਤੇ ਸਤਿ ਸੰਤੋਖ ਆਦਿ ਸੁਭ ਗੁਣ ਰੂਪੀ) ਸਜਣ ਅਨੰਦਤ ਹੋ ਗਏ। ਜਦੋਂ (ਹਿਰਦੇ ਰੂਪ) ਘਰ ਵਿਚ (ਸੋਹਣਾ) ਲਾਲ ਰੰਗੀਲਾ ਪ੍ਰੀਤਮ ਆ ਵਸਿਆ ਤਦੋਂ ਮੈਂ ਸਾਰੇ ਸੁਖ ਪ੍ਰਾਪਤ ਕਰ ਲਏ ।੩।

(ਹੇ ਸਖੀ! ਮੈਨੂੰ) ਸੰਤ ਸੰਗਤ ਵਿਚ ਪੂਰੇ ਗੁਰੂ ਦਾ ਆਸਰਾ ਮਿਲਿਆ (ਇਹ ਮੇਰੇ ਮਥੇ ਉਤੇ) ਧੁਰੋਂ (ਰਬੀ ਦਰਗਾਹ) ਤੋਂ ਲੇਖ ਲਿਖਿਆ ਹੋਇਆ ਸੀ। ਦਾਸ ਨਾਨਕ (ਆਖਦਾ ਹੈ ਕਿ ਜਦ ਤੋਂ ਉਹ) ਸੋਹਣਾ ਪਤੀ-ਪਰਮਾਤਮਾ ਪਾਇਆ ਹੈ ਫਿਰ (ਕਦੇ ਵੀ) ਦੁਖ ਆ ਕੇ ਨਹੀ ਲੱਗਦਾ ।੪।੧।

# ਅਰਥ ਭੇਦ ਅਤੇ ਨਿਰਣੈ

**ਅਨਿਕ ਪ੍ਰਕਾਰ ਭੋਜਨ ਬਹੁ ਕੀਏ, ਬਹੁ ਬਿੰਜਨ ਮਿਸਟਾਏ॥**
**ਕਰੀ ਪਾਕਸਾਲ ਸੋਚ ਪਵਿਤ੍ਰਾ, ਹੁਣਿ ਲਾਵਹੁ ਭੋਗੁ ਹਰਿ ਰਾਏ॥**

ਵਖ ਵਖ ਅਰਥ:

੧. ਹੇ ਭਗਵਾਨ ਹਮ ਨੇ ਸਲੂਣੇ ਸ੍ਰਵਣ ਮੀਠੇ ਮਨਨ ਨਿਧਯਾਸਨ ਅਨੇਕ ਪ੍ਰਕਾਰ ਸਾਧਨੋਂ ਰੂਪ ਭੋਜਨ ਤਯਾਰ ਕੀਏ ਹੈਂ ਭਾਵ ਇਹ ਬਹੁਤੇ ਸਾਧਨੋਂ ਸਹਿਤ ਹੂਏ ਹੈਂ। ਬੁਧੀ ਰੂਪੀ ਪਾਕਸਾਲ ਭੂਮੀ (ਸਚੇ ਪਵਿਤ੍ਰਾ) ਪਵਿਤ੍ਰ ਤੇ ਪਵਿਤ੍ਰ ਕਰੀ ਹੈ । ਹੇ ਹਰੀ ਰਾਜਾ ਅਬ ਭੋਗ ਲਗਾਈਏ ਅਰਥਾਤ ਪੂਰਬੋਕਤ ਸਾਧਨੋਂ ਕੋ ਸਫਲ ਕਰੀਏ ਭਾਵ ਸਾਖਯਾਤਕਾਰ ਹੋਵੇ। [ਫ.ਸ., ਸੰ.ਸ.

੨. ਮੈਂ ਅਨੇਕ ਤਰੀਕਿਆਂ ਨਾਲ ਘਣੇਰੇ ਖਾਣੇ ਅਤੇ ਬਹੁਤੀਆਂ ਮਿਠੀਆਂ ਨਿਆਮਤਾਂ ਤਿਆਰ ਕੀਤੀਆਂ ਹਨ। ਰਸੋਈ ਨੂੰ ਬਹੁਤ ਸਾਫ ਅਤੇ ਪਵਿਤਰ ਕੀਤਾ ਹੈ। ਹੁਣ, ਹੇ ਪ੍ਰਭੂ ਪਾਤਿਸ਼ਾਹ! ਤੂੰ ਆ ਕੇ ਪ੍ਰਸ਼ਾਦ ਛਕ। [ਮਨਮੋਹਨ ਸਿੰਘ

੩. ਜਿਵੇਂ ਕੋਈ ਇਸਤ੍ਰੀ ਆਪਣੇ ਪਤੀ ਵਾਸਤੇ) ਅਨੇਕ ਕਿਸਮਾਂ ਦੇ ਮਿੱਠੇ ਸੁਆਦਲੇ ਖਾਣੇ ਤਿਆਰ ਕਰਦੀ ਹੈ, ਬੜੀ ਸੁੱਚ ਨਾਲ ਰਸੋਈ ਸੁਥਰੀ ਬਣਾਂਦੀ ਹੈ, ਹੇ ਮੇਰੇ ਪ੍ਰਭੂ ਪਾਤਿਸ਼ਾਹ! (ਤੇਰੇ ਪਿਆਰ ਵਿਚ ਮੈਂ ਆਪਣੇ ਹਿਰਦੇ ਦੀ ਰਸੋਈ ਨੂੰ ਤਿਆਰ ਕੀਤਾ) ਮਿਹਰ ਕਰ, ਤੇ ਇਸ ਨੂੰ ਹੁਣ ਪਰਵਾਨ ਕਰ। [ਦਰਪਣ

**ਨਿਰਣੈ:** ਅਜਿਹੀਆਂ ਪੰਕਤੀਆਂ ਦੇ ਅਰਥ ਜਦੋਂ ਵਿਦਵਾਨ ਆਪਣੀ ਅਕਲ ਦੇ ਖੰਭ ਲਾ ਕੇ ਕਰਦੇ ਹਨ, ਨਾ ਉਹ ਸਰਲ ਹੁੰਦੇ ਹਨ ਅਤੇ ਨਾ ਹੀ ਆਪਣੇ ਆਪ ਵਿਚ ਰਸਦਾਇਕ ਹੁੰਦੇ ਹਨ। ਭਾਵਕ ਅਰਥ

ਸਾਧਾਰਨ ਪਾਠਕਾਂ ਨੂੰ ਬੇ-ਰੱਸਾ ਜਿਹਾ ਕਰ ਦੇਂਦੇ ਹਨ, ਇਹਨਾਂ ਪੰਕਤੀਆਂ ਦਾ ਵਿਸ਼ੇਸ਼ ਤੌਰ ਤੇ ਅਰਦਾਸਿ ਵਿਚ ਭੋਗ ਲਾਉਣ ਦੇ ਭਾਵ ਵਿਚ ਉਚਾਰਨ ਗੁਰਮਤਿ ਆਸ਼ੇ ਦੇ ਉਲਟ ਹੈ। ਕਈ ਪਾਠੀ ਸਿੰਘ ਜਦੋਂ 'ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ' ਪੜ੍ਹਦੇ ਹਨ ਤਾਂ ਫੌਰਨ ਪਤਾ ਲਗ ਜਾਂਦਾ ਹੈ ਕਿ ਅਰਦਾਸੀਏ ਸਿੰਘਾਂ ਨੂੰ ਇਹਨਾਂ ਪੰਕਤੀਆਂ ਦਾ ਅਰਥ-ਗਿਆਨ ਹੀ ਨਹੀ, ਕਿਉਂਕਿ ਉਹ 'ਕਰੀ' ਨੂੰ 'ਕਰੀਂ' ਪੜ੍ਹਦੇ ਹਨ। ਕਈ ਸੰਪ੍ਰਦਾਈ ਤਾਂ ਇਹ ਆਖਦੇ ਹਨ ਕਿ ਇਨ੍ਹਾਂ ਪੰਕਤੀਆਂ ਨੂੰ ਪੜ੍ਹੇ ਬਿਨਾ ਦੇਗ ਨੂੰ ਭੋਗ ਹੀ ਨਹੀ ਲਗਦਾ। ਇਸ ਬਾਰੇ ਵੇਰਵੇ ਸਹਿਤ ਪੜ੍ਹੋ 'ਕੜਾਹ ਪ੍ਰਸ਼ਾਦ ਮਰਯਾਦਾ ਨਿਰਣੈ' ਪੁਸਤਕ ਜੋ ਇਸੇ ਕਲਮ ਤੋਂ ਲਿਖੀ ਹੋਈ ਹੈ। ਗੁਰੂ ਸਭ ਨੂੰ ਸੁਮਤਿ ਬਖਸ਼ਨ, ਉਨ੍ਹਾਂ ਨੂੰ ਬਾਣੀ ਦੀ ਸੋਝੀ ਆਵੇ।

**੨. ਮੋਹਿ ਦੀਨ ਕ੍ਰਿਪਾਨਿਧਿ ਠਾਕੁਰ, ਨਵਨਿਧਿ ਨਾਮਿ ਸਮਾਏ॥**

ਇਸ ਸ਼ਬਦ ਵਿਚ 'ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰੁ, ਨਵਨਿਧਿ ਨਾਮਿ ਸਮਾਏ' ਵਾਲੀ ਪੰਕਤੀ ਵਿਚ 'ਮੋਹਿ' ਦੇ ਅਰਥ ਫਰੀਦਕੋਟ ਵਾਲੇ ਸਟੀਕ ਵਿਚ 'ਤਿਨੋ ਨੇ ਮੋਹ ਆਦਿਕ ਕੋ ਅਧੀਨ ਕੀਆ ਹੈ... ਜੋ ਅਰਥ ਕੀਤੇ ਹਨ ਗੁਰਬਾਣੀ ਵਿਆਕਰਣ ਨੇਮਾਂ ਦੇ ਉਲਟ ਹਨ ਅਤੇ ਪਾਠਕਾਂ ਲਈ ਭੁਲੇਖੇ ਦਾ ਕਾਰਨ ਬਣ ਸਕਦੇ ਹਨ। ਅਸਲ ਵਿਚ 'ਮੋਹਿ' ਪਦ ਦੇ ਅਰਥ ਇਥੇ 'ਮੈਨੂੰ' ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦਾ ਪਠਨ-ਪਾਠਨ ਬਹੁਤ ਸੰਗਤਾਂ ਕਰਦੀਆਂ ਹਨ ਕਿਉਂਕਿ ਕਈ ਚਿੰਤਾਤੁਰ ਗ੍ਰਿਹਸਤੀ ਜਦੋਂ ਸੰਤਾਂ ਮਹਾਤਮਾ ਪਾਸ ਸੁਖ ਦੀ ਇਛਾ ਕਰਕੇ ਜਾਂਦੇ ਹਨ ਤਾਂ ਉਹ ਸੰਗਤਾਂ ਨੂੰ ਇਸ ਸ਼ਬਦ ਦਾ ਪਾਠ ਕਰਨ ਦੀ ਪ੍ਰੇਰਨਾ ਦਿੰਦੇ ਹਨ।

ਗੁਰਬਾਣੀ ਦਾ ਜਿਤਨਾ ਪਾਠ ਕੀਤਾ ਜਾਏ ਉਤਨਾ ਹੀ ਚੰਗਾ ਹੈ ਪਰ ਜਿਸ ਆਸ਼ੇ ਨਾਲ 'ਸ਼ਰਧਾ ਪੂਰਨ ਗ੍ਰੰਥ' ਵਿਚ ਕਈ ਸ਼ਬਦ ਦਿਤੇ ਹੋਏ ਹਨ, ਉਹ ਗੁਰਮਤਿ ਅਨੁਕੂਲ ਨਹੀਂ। ਜਿਸ ਸ਼ਬਦ ਦੇ ਅਭਿਆਸ ਨਾਲ ਕਿਸੇ ਦੀ ਸ਼ਰਧਾ ਪੂਰੀ ਹੋ ਜਾਏ, ਉਹ ਉਸੀ ਸ਼ਬਦ ਦਾ ਉਪਾਸ਼ਕ ਬਣ ਜਾਂਦਾ ਹੈ ਪਰ ਜਿਸ ਦੀ ਆਸਾ ਪੂਰੀ ਨਾ ਹੋਵੇ, ਉਹ ਉਸ ਸ਼ਬਦ ਨਾਲੋਂ ਟੁਟ ਜਾਂਦਾ ਹੈ, ਉਸ ਦਾ ਵਿਸ਼ਵਾਸ਼ ਥਿੜਕ ਜਾਂਦਾ ਹੈ।

ਇਹ ਸ਼ਬਦ ਆਪਣੇ ਆਪ ਨੂੰ ਜੀਵ-ਰੂਪ ਇਸਤ੍ਰੀ ਅਤੇ ਪਰਮਾਤਮਾ ਨੂੰ ਸੋਹਣੇ ਕੰਤ ਖਿਆਲ ਕਰਕੇ, ਪ੍ਰਾਹੁਣਾ ਰੂਪ ਵਿਚ ਉਸ ਲਈ ਅਨੇਕ ਪ੍ਰਕਾਰ ਦੇ ਭੋਜਨ ਬਿੰਜਨ ਤਿਆਰ ਕੀਤੇ, ਘਰ ਆਉਣ ਲਈ ਬੇਨਤੀ ਕੀਤੀ ਹੈ। ਉਸ ਨੇ ਦੈਵੀ ਗੁਣਾ ਨੂੰ ਹਿਰਦੇ ਵਿਚ ਟਿਕਾਇਆ, ਕਾਮ, ਕ੍ਰੋਧ ਆਦਿ ਦੁਸ਼ਟਾਂ ਨੂੰ ਘਰੋਂ ਕਢਿਆ। ਆਖਰ ਜੋ ਧੁਰ ਦਰਗਾਹੋਂ ਮਥੇ ਤੇ ਲੇਖ ਲਿਖੇ ਹੋਏ ਸਨ, ਪ੍ਰਗਟ ਹੋਏ, ਰੰਗੀਲਾ-ਕੰਤ (ਪਤੀ-ਪਰਮਾਤਮਾ) ਪਾ ਲਿਆ ਭਾਵ ਦਰਸ਼ਨ ਹੋ ਗਏ ਅਤੇ ਫਿਰ ਦੁਖ ਨੇੜੇ ਨਹੀ ਆਏ:-

**ਨਾਮੁ ਮੀਠਾ ਮਨਹਿ ਲਾਗਾ, ਦੂਖਿ ਡੇਰਾ ਢਾਹਿਆ॥**
**ਸੂਖੁ ਮਨ ਮਹਿ ਆਇ ਵਸਿਆ, ਜਾਮਿ ਤੈ ਫੁਰਮਾਇਆ॥** [ਪੰ. ੫੬੬

ਸਿਧਾਂਤ ਇਹ ਹੈ ਕਿ ਜਿਸ ਦੇ ਸਿਰ ਉਤੇ ਸਿਰਜਣਹਾਰ ਦਾਤਾਰ ਦਾ ਹਥ ਹੋਵੇ, ਉਹ ਮਨੁੱਖ ਕਿਸੇ ਦੀ ਪਰਵਾਹ ਨਹੀ ਕਰਦਾ, ਉਹ ਲਾਲ ਰੰਗੀਲੇ ਪ੍ਰੀਤਮ ਮਨਮੋਹਨ ਨਾਲ ਇਕ-ਮਿਕ ਹੋਇਆ ਰਹਿੰਦਾ ਹੈ।

**ਮਲਾਰ ਮਹਲਾ ੫ ॥ ਖੀਰ ਅਧਾਰਿ ਬਾਰਿਕੁ ਜਬ ਹੋਤਾ, ਬਿਨੁ ਖੀਰੈ ਰਹਨੁ**

ਨ ਜਾਈ॥ ਸਾਰਿ ਸਮ੍ਾਲਿ ਮਾਤਾ ਮੁਖਿ ਨੀਰੈ, ਤਬ ਓਹੁ ਤ੍ਰਿਪਤਿ ਅਘਾਈ॥੧॥ ਹਮ ਬਾਰਿਕ, ਪਿਤਾ ਪ੍ਰਭੁ ਦਾਤਾ॥ ਭੂਲਹਿ ਬਾਰਿਕ ਅਨਿਕ ਲਖ ਬਰੀਆ, ਅਨ ਠਉਰ ਨਾਹੀ, ਜਹ ਜਾਤਾ॥੧॥ਰਹਾਉ॥ ਚੰਚਲ ਮਤਿ ਬਾਰਿਕ ਬਪੁਰੇ ਕੀ, ਸਰਪ ਅਗਨਿ ਕਰ ਮੇਲੈ॥ ਮਾਤਾ ਪਿਤਾ ਕੰਠਿ ਲਾਇ ਰਾਖੈ, ਅਨਦ ਸਹਜਿ ਤਬ ਖੇਲੈ॥੨॥ ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ, ਤਿਸੁ ਬਾਰਿਕ ਭੂਖ ਕੈਸੀ॥ ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ, ਮਨਿ ਬਾਂਛੈ ਸੋ ਲੈਸੀ॥੩॥ ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ, ਬਾਰਿਕੁ ਮੁਖਿ ਮਾਂਗੈ ਸੋ ਦੇਨਾ॥ ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥੪॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਭੂਲਹਿੰ, ਨਾਹੀਂ, ਹੈਂ, ਬਸਹਿੰ,

**ਪਦ ਅਰਥ:** ਖੀਰ ਅਧਾਰਿ-(ਮਾਂ ਦੇ) ਦੁਧ ਦੇ ਆਸਰੇ। ਬਿਨੁ ਖੀਰੈ-ਦੁੱਧ ਤੋਂ ਬਿਨਾ। ਰਹਨੁ ਨ ਜਾਈ-(ਉਸ ਤੋਂ) ਰਿਹਾ ਨਹੀ ਜਾ ਸਕਦਾ। ਸਾਰਿ ਸਮ੍ਾਲਿ-(ਮਾਤਾ) ਸਾਰ ਲੈਂਦੀ ਹੈ। ਮੁਖਿ ਨੀਰੈ-ਮੁਖ ਵਿਚ ਭੋਜਨ ਪ੍ਰੋਸਦੀ ਹੈ। ਤ੍ਰਿਪਤਿ ਅਘਾਈ-ਚੰਗੀ ਤਰ੍ਹਾਂ ਰਜ ਜਾਂਦਾ ਹੈ।੧।

ਭੂਲਹਿ ਬਾਰਿਕ-ਬੱਚੇ ਭੁਲਦੇ ਹਨ। ਅਨਿਕ ਲਖ ਬਰੀਆ-ਅਨੇਕਾਂ ਤੇ ਲਖਾਂ ਵਾਰੀ। ਅਨ ਠਉਰ ਨਹੀ-ਹੋਰ ਥਾਂ ਨਹੀ ਹੈ। ਜਹ-ਜਿਥੇ। ਜਾਤਾ-ਜਾਂਦਾ।੧।ਰਹਾਉ।

ਚੰਚਲ ਮਤਿ-ਇਕ ਥਾਂ ਨਾ ਟਿਕਣ ਵਾਲੀ ਅਕਲ। ਬਾਰਿਕ ਬਪੁਰੇ ਕੀ-ਵਿਚਾਰੇ ਬਾਲਕ ਦੀ। ਸਰਪ-ਸੱਪ। ਕਰ-ਹੱਥ। ਕੰਠਿ-ਗਲ ਨਾਲ। ਲਾਇ ਰਾਖੈ-ਲਾ ਕੇ ਰਖਦਾ ਹੈ। ਅਨਦ ਸਹਜਿ-ਸਹਜੇ ਹੀ, ਅਨਦ ਵਿਚ। ਖੇਲੈ-ਖੇਡਦਾ ਹੈ।੨।

ਸੁਆਮੀ-ਹੇ ਮਾਲਕ!। ਨਵ ਨਿਧਿ ਨਾਮ-ਨੌਂ ਨਿਧਾਂ ਦੇਣ ਵਾਲਾ ਨਾਮ। ਨਿਧਾਨੁ-ਖਜ਼ਾਨਾ। ਗ੍ਰਿਹਿ ਤੇਰੈ-ਤੇਰੇ ਘਰ ਵਿਚ ਹੈ। ਮਨਿ ਬਾਛੈ-ਮਨ ਵਿਚ ਚਾਹੁੰਦਾ ਹੈ। ਸੋ ਲੈਸੀ-ਉਹ ਲੈਂਦਾ ਹੈ।੩।

ਕਿਰਪਾਲਿ-(ਪਿਤਾ) ਕਿਰਪਾਲੂ ਨੇ। ਦੀਨੀ-ਦਿਤੀ ਹੈ। ਮੁਖਿ ਮਾਗੈ-ਮੂੰਹ ਤੋਂ (ਜੋ) ਮੰਗੇ। ਦਰਸੁ ਪ੍ਰਭ-ਪ੍ਰਭੂ ਦਾ ਦਰਸ਼ਨ। ਮੋਹਿ ਹ੍ਰਿਦੈ-ਮੇਰੇ ਹਿਰਦੇ ਵਿਚ। ਬਸਹਿ-ਵਸਦੇ ਰਹਿਣ।੪।

**ਅਰਥ:** (ਹੇ ਭਾਈ!) ਜਦੋਂ ਬੱਚਾ ਦੁੱਧ ਦੇ ਆਸਰੇ ਹੁੰਦਾ ਹੈ (ਉਸ ਪਾਸੋਂ) ਦੁਧ ਤੋਂ ਬਿਨਾ ਨਹੀ ਰਹਿਆ ਜਾ ਸਕਦਾ (ਉਸ ਦੀ) ਮਾਂ (ਜਦੋਂ ਉਸ ਦੀ) ਸਾਰ ਲੈ ਕੇ (ਉਸ ਦੇ) ਮੂੰਹ ਵਿਚ (ਥ਼ਣ) ਪਾਂਦੀ ਹੈ ਤਦੋਂ ਉਹ (ਦੁੱਧ ਨਾਲ) ਚੰਗੀ ਤਰ੍ਹਾਂ ਰੱਜ ਜਾਂਦਾ ਹੈ।੧।

(ਹੇ ਭਾਈ!) ਅਸੀ ਬੱਚੇ ਹਾਂ ਪ੍ਰਭੂ ਦਾਤਾਰ (ਸਾਡਾ) ਪਿਤਾ ਹੈ। ਬੱਚੇ ਅਨੇਕਾਂ, ਲਖਾਂ ਵਾਰੀ ਭੁੱਲਾਂ ਕਰਦੇ ਹਨ (ਪ੍ਰੰਤੂ ਉਨ੍ਹਾਂ ਲਈ ਪਿਤਾ ਤੋਂ ਬਿਨਾ) ਹੋਰ ਕੋਈ ਥਾਂ ਨਹੀ ਜਿਥੇ ਉਹ ਜਾ ਸਕਦੇ ਹੋਣ (ਭਾਵ ਮੁੜ ਕੇ ਪਿਤਾ ਕੋਲ ਹੀ ਆਉਂਦੇ ਹਨ) ਅਤੇ ਉਹ ਭੁਲੇ ਹੋਇਆਂ ਨੂੰ ਆਪਣੇ ਗਲ ਨਾਲ ਲਾਉਂਦਾ ਹੈ।੧।ਰਹਾਉ।

ਵਿਚਾਰੇ ਬਾਲ ਦੀ ਬੁਧੀ ਚੰਚਲ ਹੁੰਦੀ ਹੈ (ਜਿਸ ਕਰਕੇ ਉਹ) ਸੱਪ ਤੇ ਅਗ ਵਿਚ ਹੱਥ ਪਾ ਦੇਂਦਾ ਹੈ।

ਜਦੋਂ (ਉਸ ਦਾ) ਮਾਤਾ ਤੇ ਪਿਤਾ (ਉਸ ਨੂੰ) ਗਲ ਨਾਲ ਲਾ ਕੇ ਰਖਦਾ ਹੈ ਤਦੋਂ (ਉਹ) ਸਹਜ ਤੇ ਅਨੰਦ ਵਿਚ ਖੇਡਦਾ ਹੈ।੨।

ਹੇ ਮੇਰੇ ਮਾਲਕ! ਜਿਸ (ਬੱਚੇ) ਦਾ ਤੂੰ ਪਿਤਾ (ਰਾਖਾ) ਹੈਂ, ਉਸ ਬਚੇ ਨੂੰ ਕਿਸ ਤਰ੍ਹਾਂ ਭੁੱਖ ਲਗ ਸਕਦੀ ਹੈ? (ਭਾਵ ਭੁਖ ਨਹੀਂ ਲਗਦੀ, ਉਹ ਤ੍ਰਿਪਤ ਹੋ ਜਾਂਦਾ ਹੈ)। ਤੇਰੇ ਘਰ ਵਿਚ ਨਉਨਿਧ ਨਾਮ ਰੂਪ ਖਜ਼ਾਨਾ ਹੈ (ਉਹ ਬੱਚਾ ਜੋ ਪਦਾਰਥ ਪ੍ਰਾਪਤ ਕਰਨ ਦੀ) ਚਾਹਨਾ ਮਨ ਵਿਚ ਰਖਦਾ ਹੈ ਉਹ (ਵਸਤੂ ਪ੍ਰਾਪਤ ਕਰ) ਲੈਂਦਾ ਹੈ।੩।

(ਹੇ ਭਾਈ! ਪ੍ਰਭੂ) ਪਿਤਾ ਕਿਰਪਾਲੂ ਨੇ ਇਹ ਆਗਿਆ ਦਿਤੀ ਹੋਈ ਹੈ ਕਿ ਬਾਲਕ ਜੋ ਕੁਝ ਮੰਗਦਾ ਹੈ, ਉਸ ਨੂੰ ਉਹ ਕੁਝ ਦੇ ਦੇਣਾ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਹੇ ਪ੍ਰਭੂ!) ਬੱਚਾ (ਤੇਰਾ) ਦਰਸ਼ਨ ਚਾਹੁੰਦਾ ਹੈ (ਅਤੇ ਇਹ ਇਛਾ ਰਖਦਾ ਹੈ ਕਿ) ਤੇਰੇ ਚਰਨ ਮੇਰੇ ਹਿਰਦੇ ਵਿਚ ਵਸਦੇ ਰਹਿਣ।੪।੨।

# ਅਰਥ ਭੇਦ ਅਤੇ ਨਿਰਣੈ

## ਚੰਚਲ ਮਤਿ ਬਾਰਿਕ ਬਪੁਰੇ ਕੀ, ਸਰਪ ਅਗਨਿ ਕਰ ਮੇਲੈ॥

ਵਖ ਵਖ ਅਰਥ:

੧. ਬਾਰਕ ਬੀਚਾਰੇ ਕੀ ਚੰਚਲ ਮਤਿ ਹੋਤੀ ਹੈ ਸਰਪ ਔ ਅਗਨੀ ਕੋ ਹਾਥ ਮੈਂ (ਮੇਲੈ) ਪਾ ਲੀਤਾ ਹੈ। [ਫ.ਸ.

੨. ਸਪ ਤੇ ਅੱਗ ਨੂੰ ਹੱਥ ਪਾਣੋਂ ਨਹੀਂ ਝਕਦਾ। [ਸ਼ਬਦਾਰਥ

੩. ਚੁਲਬੁਲਾ ਹੈ ਚਿਤ ਗਰੀਬ ਬੱਚੇ ਦਾ। ਉਹ ਸੱਪ ਅਤੇ ਅੱਗ ਨੂੰ ਵੀ ਹੱਥ ਪਾ ਲੈਂਦਾ ਹੈ। [ਮਨਮੋਹਨ ਸਿੰਘ

੪. ਹੇ ਭਾਈ! ਵਿਚਾਰੇ ਬੱਚੇ ਦੀ ਅਕਲ ਹੋਛੀ ਹੁੰਦੀ ਹੈ, ਉਹ (ਜਦੋਂ ਮਾਂ ਪਿਉ ਤੋਂ ਪਰੇ ਹੁੰਦਾ ਹੈ ਤਦੋਂ) ਸੱਪ ਨੂੰ ਹੱਥ ਪਾਂਦਾ ਹੈ, ਅੱਗ ਨੂੰ ਹੱਥ ਪਾਂਦਾ ਹੈ (ਤੇ ਦੁਖੀ ਹੁੰਦਾ ਹੈ)। [ਦਰਪਣ

੫. ਜਿਵੇਂ ਵਿਚਾਰੇ ਬਾਲਕ ਦੀ ਬੁਧੀ ਚੰਚਲ ਹੁੰਦੀ ਹੈ ਇਸ ਲਈ ਉਹ ਹੱਥ ਸੱਪ ਤੇ ਅੱਗ ਵਿਚ ਪਾ ਦੇਂਦਾ ਹੈ। [ਸੰ.ਸ.

**ਨਿਰਣੈ:** 'ਚੰਚਲ ਮਤਿ' ਦੇ ਅਰਥ ਚੁਲਬੁਲਾ ਹੈ, ਕਰਨੇ ਠੀਕ ਨਹੀਂ ਹਨ ਅਤੇ ਨਾ ਹੀ 'ਸੱਪ ਤੇ ਅੱਗ ਵਿਚ ਹੱਥ ਪਾ ਦੇਂਦਾ ਹੈ' ਸ਼ਬਦਾਵਲੀ ਠੀਕ ਵਰਤੀ ਗਈ ਹੈ। ਇਸੇ ਤਰ੍ਹਾਂ 'ਬਾਰਿਕ ਬਪੁਰੇ ਕੀ' ਦੇ ਅਰਥ 'ਗਰੀਬ ਬੱਚੇ ਦਾ' ਅਰਥ ਕਰਨੇ ਵੀ ਅਢੁਕਵੇਂ ਜਿਹੇ ਹਨ। ਪਾਠਕ ਜਨ ਆਪ ਹੀ ਅੰਦਾਜ਼ਾ ਲਾ ਲੈਣ। ਨੰ. ੨ ਵਾਲੇ ਅਰਥ ਜਿਸ ਸਟੀਕ ਵਿਚੋਂ ਦਿੱਤੇ ਹਨ ਉਹ ਸਿਖਾਂ ਦੀ ਧਾਰਮਿਕ ਜਥੇਬੰਦੀ ਸ੍ਰੋ.ਗੁ.ਪ੍ਰ.ਕਮੇਟੀ ਅੰਮ੍ਰਿਤਸਰ ਨੇ ਪ੍ਰਕਾਸ਼ਤ ਕਰਵਾਇਆ ਹੈ। 'ਚੁਲਧੁਲਾ' ਦੇ ਅਰਥ ਸਾਧਾਰਨ ਮਨੁੱਖ ਦੀ ਸਮਝ ਤੋਂ ਪਰੇ ਹਨ। ਸਰਲ ਅਰਥ ਪਿਛੇ ਕਰ ਦਿਤੇ ਹਨ।

# ਸਾਰੰਸ਼ ਅਤੇ ਸਿਧਾਂਤ

ਇਸ ਬੇਨਤੀ ਭਰੇ ਸ਼ਬਦ ਚੋ ਸਾਨੂੰ ਵੱਡੀ ਸਿਖਿਆ ਮਿਲਦੀ ਹੈ। ਅਸੀ 'ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥' ਪੜ੍ਹਦੇ ਜ਼ਰੂਰ ਹਾਂ ਪਰ ਸਹੀ ਅਰਥਾਂ ਵਿਚ ਅਸੀ ਮਾਤਾ ਪਿਤਾ ਮੰਨਦੇ

ਨਹੀ, ਦੁਨਿਆਵੀ ਮਾਤਾ ਪਿਤਾ ਵਲ ਹੀ ਸਾਡਾ ਝੁਕਾਅ ਬਣਿਆ ਰਹਿੰਦਾ ਹੈ।

ਜਿਵੇਂ ਬਾਲਕ ਦੀ ਚੰਚਲ ਬੁਧੀ ਹੁੰਦੀ ਹੈ, ਓਹ ਸਪ ਨੂੰ ਹਥ ਵਿਚ ਫੜਨ ਤੋ ਪਿਛੇ ਨਹੀ ਹਟਦਾ ਅਤੇ ਨਾ ਹੀ ਅਗ ਵਿਚ ਹਥ ਪਾਣੋ ਰੁਕਦਾ ਹੈ। ਕਾਰਨ ਇਹ ਕਿ ਉਸ ਨੂੰ ਸਪ ਤੇ ਅਗ ਦਾ ਗਿਆਨ ਹੀ ਨਹੀ ਹੁੰਦਾ। ਇਸੇ ਤਰ੍ਹਾਂ ਜੀਵ ਅਗਿਆਨਤਾ ਕਾਰਨ ਮਾਇਆ ਰੂਪ ਨਾਗ ਅਤੇ ਕਾਮ ਕ੍ਰੋਧ (ਵਿਸ਼ੇ ਵਿਕਾਰਾਂ ਦੀ) ਅਗ ਵਿਚ ਹਥ ਪਾਣ ਤੋਂ ਪਿਛੈ ਨਹੀ ਹੱਟਦਾ। ਜੇ ਉਹ ਸਤਿਗੁਰੂ ਅਥਵਾ ਸਤ ਸੰਗਤ ਦੀ ਗੋਦ ਵਿਚ ਆ ਜਾਵੇ ਤਾਂ ਉਸ ਨੂੰ ਕੋਈ ਖਤਰਾ ਨਹੀ ਵਾਪਰ ਸਕਦਾ।

ਸਿਧਾਂਤ ਇਹ ਹੈ ਕਿ ਜਿਹੜਾ ਜਗਿਆਸੂ ਗੁਰੂ ਦੀ ਸ਼ਰਨ ਵਿਚ ਰਹੇ, ਸਤਿਗੁਰੂ ਵਲ ਧਿਆਨ ਜੋੜੇ, ਉਸ ਨੂੰ ਕਿਸੇ ਬਿਪਤਾ ਦਾ ਸਾਹਮਣੇਂ ਨਹੀ ਕਰਨਾ ਪੈਂਦਾ। ਉਹ ਗੁਰਦੇਵ ਪਿਤਾ ਜੀ ਤੋਂ ਮਨ ਬਾਂਛਤ ਫਲ ਪ੍ਰਾਪਤ ਕਰ ਲੈਂਦਾ ਹੈ। ਸੋ ਲੋੜ ਹੈ ਗੁਰੂ ਦੇ ਅਨੁਸਾਸ਼ਨ ਵਿਚ ਦ੍ਰਿੜ ਰਹਿਣ ਦੀ। ਗੁਰਮਤਿ ਦਾ ਜੀਵਨ ਆਦਰਸ਼ ਪਿਤਾ-ਪ੍ਰਭੂ ਦਾ ਦਰਸ਼ਨ ਅਤੇ ਉਸਦੇ ਚਰਨਾ ਨੂੰ ਨਿਤ ਹਿਰਦੇ ਵਿਚ ਵਸਾਉਣ ਦਾ ਹੋਵੇ, ਤਾਂ ਹੀ ਉਹ 'ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸਰਾਂ'।

**ਮਲਾਰ ਮਹਲਾ ੫ ॥ ਸਗਲ ਬਿਧੀ ਜੁਰਿ ਆਹਰੁ ਕਰਿਆ, ਤਜਿਓ ਸਗਲ ਅੰਦੇਸਾ॥ ਕਾਰਜੁ ਸਗਲ ਅਰੰਭਿਓ ਘਰ ਕਾ, ਠਾਕੁਰ ਕਾ ਭਾਰੋਸਾ॥੧॥ ਸੁਨੀਐ ਬਾਜੈ ਬਾਜ ਸੁਹਾਵੀ॥ ਭੋਰੁ ਭਇਆ, ਮੈ ਪ੍ਰਿਅ ਮੁਖ ਪੇਖੇ, ਗ੍ਰਿਹ ਮੰਗਲ ਸੁਹਲਾਵੀ॥੧॥ਰਹਾਉ॥ ਮਨੂਆ ਲਾਇ ਸਵਾਰੇ ਥਾਨਾਂ, ਪੂਛਉ ਸੰਤਾ ਜਾਏ॥ ਖੋਜਤ ਖੋਜਤ ਮੈ ਪਾਹੁਨ ਮਿਲਿਓ, ਭਗਤਿ ਕਰਉ ਨਿਵਿ ਪਾਏ॥੨॥ ਜਬ ਪ੍ਰਿਅ ਆਇ ਬਸੇ ਗ੍ਰਿਹਿ ਆਸਨਿ, ਤਬ ਹਮ ਮੰਗਲੁ ਗਾਇਆ॥ ਮੀਤ ਸਾਜਨ ਮੇਰੇ ਭਏ ਸੁਹੇਲੇ ਪ੍ਰਭੁ ਪੂਰਾ ਗੁਰੂ ਮਿਲਾਇਆ॥੩॥ ਸਖੀ ਸਹੇਲੀ ਭਏ ਅਨੰਦਾ, ਗੁਰਿ, ਕਾਰਜ ਹਮਰੇ ਪੂਰੇ॥ ਕਹੁ ਨਾਨਕ ਵਰੁ ਮਿਲਿਆ ਸੁਖਦਾਤਾ, ਛੋਡਿ ਨ ਜਾਈ ਦੂਰੇ॥੪॥੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਬਿਧੀ, ਪੂਛਉਂ, ਸੰਤਾਂ, ਕਰਉਂ, ਨਿੰਵਿ, ਪਾਏਂ, ਸਖੀਂ ਸਹੇਲੀਂ।

**ਪਦ ਅਰਥ:** ਸਗਲ ਬਿਧੀ-ਸਾਰੀਆਂ ਬਿਧੀਆਂ (ਤ੍ਰੀਕਿਆਂ) ਨਾਲ। ਜੁਰਿ-ਜੁੜ ਕੇ। ਆਹਰੁ-ਉਦਮ। ਤਜਿਓ-ਤਿਆਗ ਦਿੱਤਾ। ਅੰਦੇਸਾ-ਚਿੰਤੇ, ਫ਼ਿਕਰ। ਕਾਰਜੁ-ਕੰਮ। ਘਰ ਕਾ-(ਹਿਰਦੇ ਰੂਪ) ਘਰ ਦਾ। ਭਾਰੋਸਾ-ਭਰੋਸਾ, ਟੇਕ।੧।

ਸੁਨੀਐ-ਸੁਣੀ ਜਾ ਰਹੀ ਹੈ। ਬਾਜੈ ਬਾਜ-ਵਾਜੇ ਦੀ ਆਵਾਜ਼। ਸੁਹਾਵੀ-ਸੋਹਣੀ ਲਗਦੀ ਹੈ। ਭੋਰੁ-ਚਾਨਣ ਭਾਵ ਦਿਨ। ਮੁਖੁ ਪੇਖੇ-ਮੂੰਹ ਵੇਖੇ, ਦਰਸ਼ਨ ਕੀਤੇ ਨੂੰ। ਗ੍ਰਿਹ-ਹਿਰਦਾ ਰੂਪ ਘਰ। ਮੰਗਲ-ਸੁਖ ਅਨੰਦ। ਸੁਹਲਾਵੀ-ਸੁੱਖ।੧।ਰਹਾਉ।

ਮਨੂਆ ਲਾਇ-ਮਨ ਲਾ ਕੇ, ਭਾਵ ਧਿਆਨ ਨਾਲ। ਸਵਾਰੇ ਥਾਨਾਂ-(ਸਾਰੇ) ਥਾਂ (ਭਾਵ ਸਾਰੇ ਇੰਦ੍ਰੇ) ਸਵਾਰ ਲਏ ਹਨ, ਚੰਗੇ ਬਣਾ ਲਏ ਹਨ। ਪੂਛਉ-ਮੈਂ ਪੁਛਦੀ ਹਾਂ। ਸੰਤਾ ਜਾਇ-ਸੰਤਾ ਪਾਸ ਜਾ ਕੇ।

ਖੋਜਤ-ਖੋਜਦਿਆਂ, ਲਭਦਿਆਂ। ਪਾਹੁਨ-ਪ੍ਰਾਹੁਣਾ, ਭਾਵ ਪ੍ਰਭੂ-ਪਤੀ। ਕਰਉ-ਮੈਂ ਕਰਦੀ ਹਾਂ। ਨਿਵਿ-ਨੀਵਾਂ ਹੋ ਕੇ, ਝੁਕ ਕੇ। ਪਾਏ-ਪੈਰੀਂ, ਚਰਨੀ।੨।

ਪ੍ਰਿਅ-ਪਿਆਰੇ (ਪ੍ਰਭੂ)। ਗ੍ਰਿਹਿ-(ਹਿਰਦੇ ਰੂਪੀ) ਘਰ ਵਿਚ। ਆਸਨਿ-ਆਸਣ ਉਤੇ। ਮੰਗਲੁ-ਖੁਸ਼ੀ ਦਾ ਗੀਤ। ਸੁਹੇਲੇ-ਸੁਖੀ।੩।

ਸਖੀ ਸਹੇਲੀ-ਇੰਦ੍ਰੀਆਂ। ਗੁਰਿ-ਗੁਰੂ ਨੇ। ਪੂਰੇ-ਸਿਰੇ ਚਾੜ੍ਹ ਦਿੱਤੇ।੪।

**ਅਰਥ:** (ਹੇ ਭਾਈ!) ਸਾਰੀਆਂ ਵਿਧੀਆਂ (ਤਰੀਕਿਆਂ ਰਾਹੀ) ਜੁੜ ਕੇ (ਮੈਂ ਕੇਵਲ ਪ੍ਰਭੂ ਨੂੰ ਮਿਲਣ ਦਾ) ਉਦਮ ਕੀਤਾ (ਅਤੇ ਫਿਰ) ਸਾਰਾ ਅੰਦੇਸ਼ਾ (ਫ਼ਿਕਰ) ਛਡ ਦਿਤਾ। (ਮੈਂ ਆਪਣਾ ਜੀਵਨ ਸਫਲ ਕਰਨ ਲਈ ਹਿਰਦੇ ਰੂਪੀ) ਘਰ ਦਾ ਸਾਰਾ ਕਾਰਜ ਆਰੰਭ ਦਿੱਤਾ, (ਮੈਨੂੰ ਆਪਣੇ) ਮਾਲਕ ਦਾ ਹੀ ਭਰੋਸਾ (ਆਸਰਾ) ਹੈ।੧।

(ਹੇ ਭਾਈ! ਮੈਨੂੰ ਪਉਣ ਰੂਪੀ) ਵਾਜੇ ਦੀ ਸੋਹਣੀ ਆਵਾਜ਼ ਸੁਣੀਦੀ ਹੈ (ਭਾਵ ਮੈਨੂੰ ਪੂਰਨ ਆਨੰਦ ਪ੍ਰਾਪਤ ਹੋ ਗਿਆ ਹੈ)। ਪਿਆਰੇ ਪਤੀ-ਪਰਮਾਤਮਾ ਦਾ ਮੂੰਹ ਵੇਖ ਕੇ (ਭਾਵ ਦਰਸ਼ਨ ਕਰਕੇ ਮੇਰੇ ਅੰਦਰ) ਦਿਨ ਚੜ੍ਹ ਪਿਆ ਹੈ, (ਮਾਨੋ) ਹਿਰਦੇ ਰੂਪੀ ਘਰ ਅੰਦਰ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ ਅਤੇ ਇਸ) ਮੰਗਲ ਦਾ (ਸਦਕਾ ਮੈਂ ਆਤਮਿਕ ਤੌਰ ਤੇ) ਸੁਖੀ ਹੋ ਗਈ ਹਾਂ।੧।ਰਹਾਉ।

(ਹੇ ਸਖੀ! ਮੈਂ) ਮਨ ਲਾ ਕੇ ਭਾਵ ਪ੍ਰੀਤ ਨਾਲ ਅੰਤਸ਼ਕਰਨ ਰੂਪੀ ਥਾਨ ਨੂੰ ਸਵਾਰਿਆ (ਨਿਰਮਲ ਕੀਤਾ ਹੈ, ਹੁਣ) ਸੰਤਾਂ ਪਾਸ ਜਾ ਕੇ ਪੁਛਦੀ ਹਾਂ (ਕਿ ਮੇਰਾ ਪਤੀ ਕਿਥੇ ਹੈ?) ਭਾਲਦਿਆਂ ਭਾਲਦਿਆਂ ਮੈਨੂੰ ਪਤੀ ਪਰਮਾਤਮਾ ਮਿਲ ਪਿਆ (ਅਤੇ ਹੁਣ ਮੈਂ ਉਸ ਦੇ) ਚਰਨਾ ਤੇ ਆਪਣਾ ਸਿਰ ਰਖ ਕੇ (ਉਸ ਦੀ) ਭਗਤੀ ਕਰਦੀ ਹਾਂ।੨।

ਜਦੋਂ ਪਤੀ-ਪਰਮਾਤਮਾ (ਮੇਰੇ ਹਿਰਦੇ ਰੂਪੀ) ਘਰ ਵਿਚ (ਅੰਤਸ਼ਕਰਨ ਰੂਪੀ) ਆਸਣ ਉਤੇ ਆ ਵਸੇ (ਆ ਬਿਰਾਜੇ), ਤਦੋਂ ਮੈਂ (ਉਸ ਦੀ ਸਿਫਤ ਸਾਲਾਹ ਦਾ) ਮੰਗਲ ਗਾਇਨ ਕੀਤਾ। ਗੁਰੂ ਨੇ ਮੈਨੂੰ ਪੂਰਨ ਪ੍ਰਭੂ ਮਿਲਾ ਦਿਤਾ, (ਮੇਰੇ) ਮਿਤਰ ਸਜਣ (ਅਰਥਾਤ ਇੰਦ੍ਰੇ) ਸੁਖੀ ਹੋ ਗਏ (ਭਾਵ ਸ਼ਾਂਤ ਹੋ ਗਏ)।੩।

ਹੇ ਸਖੀ ਸਹੇਲੀ! (ਜਦੋਂ) ਗੁਰੂ ਨੇ ਸਾਰੇ ਕੰਮ ਪੂਰਨ ਕਰ ਦਿਤੇ (ਸਵਾਰ ਦਿਤੇ, ਫਿਰ ਘਰ ਵਿਚ) ਅਨੰਦ ਹੀ ਆਨੰਦ ਹੋ ਗਿਆ। ਨਾਨਕ! ਆਖ ਕਿ ਸਾਰੇ ਸੁਖਾਂ ਦਾ ਦਾਤਾ ਪਤੀ (ਮੈਨੂੰ) ਮਿਲ ਪਿਆ (ਜਿਹੜਾ ਮੈਨੂੰ) ਛਡ ਕੇ ਕਿਤੇ ਦੂਰ ਨਹੀ ਜਾਂਦਾ।੪।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਤੀ ਪਤਨੀ ਦੇ ਮਿਲਾਪ ਦਾ ਦ੍ਰਿਸ਼ਟਾਂਤ ਸਾਹਮਣੇ ਰਖ ਕੇ ਜੀਵ-ਇਸਤ੍ਰੀ ਤੇ ਪਰਮਾਤਮਾ ਦੇ ਮਿਲਾਪ ਨੂੰ ਨਿਰੂਪਣ ਕੀਤਾ ਹੈ। ਪਿਰ ਮਿਲਨ ਦੀ ਆਸਾ ਹਿਤ ਉਹ ਆਪਣਾ ਘਰ ਬਾਰ ਸੇਜਾ ਆਦਿ ਸਵਾਰਦੀ ਹੈ ਇਸ ਤਰ੍ਹਾਂ ਜੀਵ-ਇਸਤ੍ਰੀ ਆਪਣਾ ਅੰਤਸ਼ਕਰਨ ਸੁੱਧ ਕਰਦੀ ਹੈ ਤਾਂ ਜੋ ਲਾਲ ਪਿਆਰਾ ਉਸ ਤੇ ਰੀਝ ਜਾਵੇ।

ਸਿਧਾਂਤ ਇਹ ਹੈ ਕਿ ਸਤਿਗੁਰੂ ਹੀ ਪੂਰੇ ਪ੍ਰਭੂ ਨਾਲ ਮੇਲ ਕਰਾਉਣ ਦੇ ਸਮਰਥ ਹੈ। ਜਦੋਂ ਗੁਰੂ ਪਤੀ-ਪਰਮਾਤਮਾ ਨਾਲ ਮਿਲਾ ਦਿੰਦਾ ਹੈ, ਫਿਰ ਹਿਰਦੇ ਵਿਚ ਆਨੰਦ ਹੀ ਅਨੰਦ ਹੋ ਜਾਂਦਾ ਹੈ। ਸੁਖਦਾਤਾ ਪ੍ਰਭੂ ਜਦੋਂ ਮਿਲ ਜਾਂਦਾ ਹੈ ਫਿਰ ਉਹ ਛੱਡ ਕੇ ਕਿਤੇ ਨਹੀ ਜਾਂਦਾ:-

**ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ, ਇਹ ਰੀਤਿ ਭਲੀ ਭਗਵੰਤੈ॥ [ਪੰ. ੨੪੯**

**ਮਲਾਰ ਮਹਲਾ ੫ ॥ ਰਾਜ ਤੇ ਕੀਟ, ਕੀਟ ਤੇ ਸੁਰਪਤਿ, ਕਰਿ ਦੋਖ ਜਠਰ ਕਉ ਭਰਤੇ॥ ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ, ਆਤਮ ਘਾਤੀ ਹਰਤੇ॥੧॥ ਹਰਿ ਬਿਸਰਤ, ਤੇ ਦੁਖਿ ਦੁਖਿ ਮਰਤੇ॥ ਅਨਿਕ ਬਾਰ ਭ੍ਰਮਹਿ ਬਹੁ ਜੋਨੀ, ਟੇਕ ਨ ਕਾਹੂ ਧਰਤੇ॥੧॥ਰਹਾਉ॥ ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ॥ ਕਾਗਰ ਨਾਵ, ਲੰਘਹਿ ਕਤ ਸਾਗਰੁ, ਬ੍ਰਿਥਾ ਕਥਤ ਹਮ ਤਰਤੇ॥੨॥ ਸਿਵ ਬਿਰੰਚਿ ਅਸੁਰ ਸੁਰ ਜੇਤੇ, ਕਾਲ ਅਗਨਿ ਮਹਿ ਜਰਤੇ॥ ਨਾਨਕ, ਸਰਨਿ ਚਰਨ ਕਮਲਨ ਕੀ, ਤੁਮ ਨ ਡਾਰਹੁ ਪ੍ਰਭ ਕਰਤੇ॥੩॥੪॥**

## ਉਚਾਰਨ ਸੇਧ

- **ਬਿੰਦੀ ਸਹਿਤ:** ਪੂਜਹਿੰ, ਭ੍ਰਮਹਿੰ, ਲੰਘਹਿੰ, ਮਹਿੰ,

**ਪਦ ਅਰਥ:** ਰਾਜ ਤੇ-ਰਾਜੇ ਤੋਂ। ਕੀਟ-ਕੀੜੀ ਤਕ। ਕੀਟ ਤੇ ਸੁਰਪਤਿ-ਕੀੜੀ ਤੋਂ ਦੇਵਤਿਆਂ ਦੇ ਪਤੀ ਇੰਦ੍ਰ ਤੱਕ। ਕਰਿ ਦੋਖ-ਪਾਪ ਵਿਕਾਰ ਕਰਕੇ। ਜਠਰ-ਪੇਟ। ਭਰਤੇ-ਭਰਦੇ ਹਨ। ਕ੍ਰਿਪਾ ਨਿਧਿ ਛੋਡਿ-ਕਿਰਪਾ ਦੇ ਖਜ਼ਾਨੇ ਪ੍ਰਭੂ ਨੂੰ ਛੋੜ ਕੇ। ਆਨ ਕਉ-ਹੋਰਾਂ ਨੂੰ। ਪੂਜਹਿ-ਪੂਜਦੇ ਹਨ। ਆਤਮ ਘਾਤੀ-ਆਤਮਾ ਦਾ ਘਾਤ ਕਰਨ ਵਾਲੇ। ਹਰਤੇ-ਚੋਰ। ਤੇ-ਓਹ।੧।

ਹਰਿ ਬਿਸਰਤ-ਹਰੀ ਦੇ ਵਿਸਰਦਿਆਂ। ਤੇ-ਉਹ (ਮਨੁੱਖ)। ਦੁਖਿ ਦੁਖਿ ਮਰਤੇ-ਦੁਖੀ ਹੋ ਕੇ ਮਰਦੇ ਹਨ। ਅਨਿਕ ਬਾਰ-ਅਨੇਕਾਂ ਵਾਰੀ। ਭ੍ਰਮਹਿ-ਭਟਕਦੇ ਹਨ। ਟੇਕ-ਓਟ, ਆਸ। ਨ ਕਾਹੂ ਧਰਤੇ-ਕਿਸੇ ਦੀ ਨਹੀ ਧਰਦੇ।੧।ਰਹਾਉ।

ਤਿਆਗਿ-ਤਿਆਗ ਕੇ। ਆਨ ਕਉ-ਹੋਰ ਨੂੰ। ਚਿਤਵਤ-ਚਿਤਵਦੇ ਹਨ, ਯਾਦ ਕਰਦੇ ਹਨ। ਮੂੜ ਮੁਗਧ-ਮੂਰਖ। ਖਲ-ਮੂਰਖ। ਖਰ-ਖਰ, ਖੋਤੇ। ਕਾਗਰ ਨਾਵ-ਕਾਗਜ਼ ਦੀ ਬੇੜੀ। ਲੰਘਹਿ ਕਤ ਸਾਗਰ-ਸਮੁੰਦਰ ਤੋਂ ਕਿਵੇਂ (ਪਾਰ) ਲੰਘ ਸਕਦੇ ਹਨ?। ਬ੍ਰਿਥਾ ਕਥਤ-(ਉਹ) ਵਿਅਰਥ ਆਖਦੇ ਹਨ। ਹਮ ਤਰਤੇ-ਅਸੀ ਤਰਦੇ ਹਾਂ।੨।

ਬਿਰੰਚਿ-ਬ੍ਰਹਮਾ। ਅਸੁਰ-ਦੈਂਤ। ਸੁਰ-ਦੇਵਤੇ। ਜੇਤੇ-ਜਿਤਨੇ ਭੀ ਹਨ। ਜਰਤੇ-ਸੜਦੇ ਹਨ। ਨ ਡਾਰਹੁ-ਪਰੇ ਨਾਂਹ ਹਟਾਵੋ। ਕਰਤੇ-ਹੇ ਕਰਤਾਰ!।੩।

**ਅਰਥ:** (ਹੇ ਭਾਈ!) ਰਾਜੇ ਤੋਂ ਕੀੜੀ ਤਕ,ਤੇ ਕੀੜੀ ਤੋਂ ਦੇਵਤਿਆਂ ਦੇ ਪਤੀ ਇੰਦ੍ਰ ਤੱਕ (ਜੋ) ਪਾਪ (ਕਰਮ) ਕਰਕੇ ਢਿੱਡ (ਪੇਟ) ਭਰਦੇ ਹਨ (ਅੰਤ ਗਰਭ ਜੂਨਾਂ ਵਿਚ ਹੀ ਪੈਂਦੇ ਹਨ)। (ਜੋ) ਕਿਰਪਾ ਦੇ ਖਜ਼ਾਨੇ (ਪ੍ਰਭੂ) ਨੂੰ ਛਡ ਕੇ ਹੋਰ (ਦੇਵੀ ਦੇਵਤਿਆਂ ਦੀ) ਪੂਜਾ ਕਰਦੇ ਹਨ (ਓਹ) ਚੋਰ ਹਨ,(ਅਤੇ) ਆਪਣੀ ਆਤਮਾ ਦਾ ਆਪ ਘਾਤ ਕਰਦੇ ਹਨ।੧।

(ਹੇ ਭਾਈ! ਜੋ ਮਨੁੱਖ) ਹਰੀ ਨੂੰ ਵਿਸਾਰਦੇ ਹਨ, ਉਹ ਦੁਖੀ ਹੋ ਕੇ ਦੁਖ ਵਿਚ ਹੀ ਮਰਦੇ ਹਨ। (ਉਹ) ਅਨੇਕਾਂ ਵਾਰ ਕਈ ਜੂਨਾਂ ਵਿਚ ਭਟਕਦੇ ਫਿਰਦੇ ਹਨ। (ਉਹ) ਕਿਸੇ ਦੀ ਵੀ ਟੇਕ (ਆਸਰਾ ਆਦਿ) ਪ੍ਰਾਪਤ

ਨਹੀਂ ਕਰ ਸਕਦੇ ।੧ ।ਰਹਾਉ ।

(ਜਿਹੜੇ ਆਪਣੇ) ਮਾਲਕ ਪ੍ਰਭੂ ਨੂੰ ਛੋੜ ਕੇ ਹੋਰ ਨੂੰ ਸਿਮਰਦੇ ਹਨ, ਉਹ ਮੂਰਖ, ਅਤੇ ਖੋਤੇ ਹਨ। ਕਾਗਜ਼ ਦੀ ਬੇੜੀ ਵਿਚ ਬੈਠ ਕੇ ਉਹ) ਕਿਸ ਤਰ੍ਹਾਂ (ਸੰਸਾਰ) ਸਮੁੰਦਰ ਤੋਂ ਪਾਰ ਹੋ ਸਕਦੇ ਹਨ? (ਉਹ) ਵਿਅਰਥ ਹੀ ਆਖਦੇ ਹਨ ਕਿ ਅਸੀ (ਸੰਸਾਰ ਸਾਗਰ ਤੋਂ) ਤਰ ਜਾਂਦੇ ਹਾਂ ।੨ ।

ਸ਼ਿਵ, ਬ੍ਰਹਮਾ, ਦੈਂਤ ਅਤੇ ਦੇਵਤੇ ਜਿਤਨੇ ਵੀ ਹਨ (ਸਾਰੇ) ਮੌਤ ਦੀ ਅਗ ਵਿਚ ਸੜਦੇ ਹਨ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ! ਹੇ ਕਰਤੇ! ਮੈਂ ਤੇਰੇ ਸੋਹਣੇ ਚਰਨ ਕਮਲਾਂ ਦੀ ਸ਼ਰਨ ਲਈ ਹੈ (ਮੈਨੂੰ ਆਪਣੇ ਪਾਸੋ) ਪਰੇ ਨਾਹ ਸੁਟੋ (ਭਾਵ ਆਪਣੀ ਸ਼ਰਨ ਵਿਚ ਹੀ ਰਖੋ) ।੩ ।੪ ।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੀ ਸਾਜੀ ਹੋਈ ਸ੍ਰਿਸ਼ਟੀ ਵਿਚ ਸਾਰਿਆਂ ਲਈ ਇਕ ਨਿਯਮ ਹੈ। ਇਹ ਨਹੀ ਕਿ ਬ੍ਰਹਮਾ, ਇੰਦਰ ਜਾਂ ਹੋਰ ਕੋਈ ਵਡੀ ਪਦਵੀ ਵਾਲੇ ਹੋਣ, ਉਨ੍ਹਾਂ ਨੂੰ ਪਾਪ ਕਰਮ ਦੀ ਸਜ਼ਾ ਤੋਂ ਛੋਟ ਹੈ ਅਤੇ ਨੀਵੇਂ ਮਨੁੱਖ ਹੀ ਸਜ਼ਾ ਦੇ ਭਾਗੀ ਹੁੰਦੇ ਹਨ। ਪਰਮੇਸ਼ਰ ਦਾ ਕਾਨੂੰਨ ਹੈ:-

**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ, ਪਾਪਿ ਕਮਾਣੈ ਪਾਪੀ ਜਾਣੀਐ॥** [ਪੰ. ੧੩੮

ਸੋ, ਪ੍ਰਭੂ ਨੂੰ ਵਿਸਾਰਨ ਵਾਲੇ ਭਾਵੇਂ ਵੱਡੇ ਹੋਣ ਭਾਵੇਂ ਛੋਟੇ ਹੋਣ, ਪਾਪ ਕਰਮ ਕਰਨ ਵਾਲੇ ਸਾਰੇ ਹੀ ਵਖ ਵਖ ਜੂਨਾਂ ਵਿਚ ਭਟਕਦੇ ਰਹਿੰਦੇ ਹਨ। ਪ੍ਰਭੂ ਨੂੰ ਤਿਆਗ ਕੇ ਹੋਰ ਹੋਰ ਦੀ ਪੂਜਾ ਕਰਨ ਵਾਲਿਆਂ ਨੂੰ ਮਹਾਂ ਮੂਰਖ, ਆਤਮ-ਘਾਤੀ ਤੇ ਖੋਤਾ ਵੀ ਕਿਹਾ ਹੈ। ਉਹ ਐਵੇਂ ਬੜ੍ਹਕਾਂ ਮਾਰਦੇ ਰਹਿੰਦੇ ਹਨ ਕਿ ਉਹ ਸੰਸਾਰ ਤੋਂ ਪਾਰ ਹੋ ਜਾਣਗੇ।

ਸਿਧਾਂਤ ਇਹ ਹੈ ਕਿ ਛੁਟਕਾਰਾ ਕੇਵਲ ਪ੍ਰਭੂ ਦੀ ਚਰਨ ਸ਼ਰਨ ਵਿਚ ਪਇਆਂ ਹੀ ਹੋ ਸਕਦਾ ਹੈ।

**ਰਾਗੁ ਮਲਾਰ ਮਹਲਾ ੫ ਦੁਪਦੇ ਘਰੁ ੧ ॥**

**ੴ ਸਤਿਗੁਰ ਪ੍ਰਸਾਦਿ॥ ਪ੍ਰਭ ਮੇਰੇ ਓਇ, ਬੈਰਾਗੀ ਤਿਆਗੀ॥ ਹਉ ਇਕ ਖਿਨੁ ਤਿਸੁ ਬਿਨੁ ਰਹਿ ਨ ਸਕਉ, ਪ੍ਰੀਤਿ ਹਮਾਰੀ ਲਾਗੀ॥੧॥ਰਹਾਉ॥ ਉਨ ਕੈ ਸੰਗਿ ਮੋਹਿ ਪ੍ਰਭੁ ਚਿਤਿ ਆਵੈ, ਸੰਤ ਪ੍ਰਸਾਦਿ ਮੋਹਿ ਜਾਗੀ॥ ਸੁਨਿ ਉਪਦੇਸੁ, ਭਏ ਮਨ ਨਿਰਮਲ, ਗੁਨ ਗਾਏ ਰੰਗਿ ਰਾਂਗੀ॥੧॥ ਇਹੁ ਮਨੁ ਦੇਇ ਕੀਏ ਸੰਤ ਮੀਤਾ, ਕ੍ਰਿਪਾਲ ਭਏ ਬਡਭਾਗਂ ੀ ॥ ਮਹਾਂ ਸੁਖੁ ਪਾਇਆ ਬਰਨਿ ਨ ਸਾਕਉ, ਰੇਨੁ ਨਾਨਕ ਜਨ ਪਾਗੀ॥੨॥੧॥੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਸਕਉਂ, ਮਹਾਂ, ਸਾਕਉਂ, ਪਾਗੀਂ,

**ਪਦ ਅਰਥ:** ਓਇ-ਉਹ ਤੋਂ ਬਹੁ ਵਚਨ। ਬੈਰਾਗੀ-ਵੈਰਾਗਵਾਨ। ਤਿਆਗੀ-ਵਿਰੱਕਤ। ਹਉ-ਮੈਂ।

ਤਿਸੁ ਬਿਨੁ-ਉਸ (ਵੈਰਾਗੀ ਪ੍ਰਭੂ) ਤੋਂ ਬਿਨਾ। ਰਹਿ ਨ ਸਕਉ-ਰਹਿ ਨਹੀ ਸਕਦੀ।੧।ਰਹਾਉ।

ਉਨ ਕੈ ਸੰਗਿ-ਉਹਨਾਂ (ਵੈਰਾਗੀਆਂ ਤਿਆਗੀਆਂ ਦੀ ਸੰਗਤ ਵਿਚ)। ਮੋਹਿ-ਮੈਨੂੰ। ਚਿਤਿ ਆਵੈ-ਚਿਤ ਵਿਚ, ਚੇਤੇ। ਸੰਤ ਪ੍ਰਸਾਦਿ-ਸੰਤ (ਗੁਰੂ ਦੀ) ਕਿਰਪਾ ਨਾਲ। ਮੋਹਿ ਜਾਗੀ-ਮੈਂ ਜਾਗ ਪਈ ਹਾਂ। ਰੰਗਿ-ਰੰਗ ਵਿਚ, ਪ੍ਰੇਮ ਵਿਚ। ਰਾਂਗੀ-ਰੰਗੀਜ ਕੇ।੧।

ਦੇਹਿ-ਦੇ ਕੇ। ਬਡਭਾਗੀ-ਵੱਡੇ ਭਾਗਾਂ ਨਾਲ। ਮਹਾਂ ਸੁਖੁ-ਵੱਡਾ (ਆਤਮਿਕ) ਸੁਖ। ਬਰਨਿ ਨ ਸਾਕਉ-ਮੈਂ ਵਰਣਨ ਨਹੀ ਕਰ ਸਕਦੀ। ਰੇਨੁ-ਧੂੜੀ। ਪਾਗੀ-ਚਰਨਾ ਦੀ।੨।

**ਅਰਥ:** (ਹੇ ਭਾਈ! ਓਹ) ਮਨੁੱਖ ਜੋ ਮੇਰੇ ਪ੍ਰਭੂ ਦੇ ਪਿਆਰੇ ਬੈਰਾਗੀ ਤਿਆਗੀ ਸੰਤ (ਗੁਰੂ ਜੀ ਹਨ) ਉਨ੍ਹਾਂ ਤੋਂ ਬਿਨਾ ਮੈਂ ਇਕ ਖਿਨ ਭਰ ਸਮਾਂ ਭੀ ਰਹਿ ਨਹੀ ਸਕਦੀ, ਮੇਰੀ ਪ੍ਰੀਤ (ਉਸ ਗੁਰ ਪਰਮੇਸ਼ਰ ਨਾਲ ਹੀ) ਲਗੀ ਹੈ।੧।ਰਹਾਉ।

(ਹੇ ਭਾਈ!) ਉਨ੍ਹਾਂ ਦੀ ਸੰਗਤ ਵਿਚ ਮੈਨੂੰ ਪ੍ਰਭੂ ਚੇਤੇ ਆਉਂਦਾ ਹੈ, (ਅਤੇ) ਸੰਤ (ਦੀ) ਕਿਰਪਾ ਨਾਲ ਮੈਂ (ਪ੍ਰਭੂ ਦੇ ਪ੍ਰੇਮ ਵਿਚ) ਰੰਗ ਵਿਚ ਰੰਗੀਜ ਕੇ (ਪ੍ਰਭੂ ਦੇ) ਗੁਣ ਗਾਏ ਹਨ। (ਗਿਆਨ ਅਵਸਥਾ ਵਿਚ) ਜਾਗ ਪਈ ਹਾਂ। (ਸੰਤ ਗੁਰੂ ਦਾ) ਉਪਦੇਸ਼ ਸੁਣ ਕੇ (ਉਨ੍ਹਾਂ ਦੇ) ਮਨ ਪਵਿੱਤਰ ਹੋ ਗਏ ਹਨ।੧।

(ਹੇ ਭਾਈ! ਆਪਣਾ) ਇਹ ਮਨ ਦੇ ਕੇ ਸੰਤ ਜਨ ਮਿਤਰ ਬਣਾਏ ਹਨ, ਵਡੇ ਭਾਗਾਂ ਕਰਕੇ (ਮੇਰੇ ਉਤੇ) ਕਿਰਪਾਲੂ ਹੋਏ ਹਨ। ਨਾਨਕ (ਗੁਰੂ ਜੀ ਆਖਦੇ ਹਨ ਕਿ ਮੈਂ) ਸੰਤ ਜਨਾ ਦੀ ਧੂੜੀ ਪ੍ਰਾਪਤ ਕੀਤੀ ਹੈ (ਜਿਸ ਦੀ ਬਰਕਤ ਨਾਲ) ਵੱਡਾ (ਆਤਮਿਕ) ਸੁਖ ਪਾਇਆ ਹੈ (ਜਿਸ ਦਾ ਮੈਥੋਂ) ਵਰਣਨ ਨਹੀਂ ਹੋ ਸਕਦਾ।੨।੧।੫।

# ਅਰਥ ਭੇਦ ਅਤੇ ਨਿਰਣੈ

## ਪ੍ਰਭ ਮੇਰੇ ਓਇ, ਬੈਰਾਗੀ ਤਿਆਗੀ॥

ਵਖ ਵਖ ਅਰਥ:

੧. ਜੋ ਮੇਰੇ ਪ੍ਰਭੂ ਅਰਥਾਤ ਗੁਰੂ ਹੈਂ ਸੋ ਵਹੁ ਬੈਰਾਗੀ ਹੈਂ ਭਾਵ ਸੰਸਾਰ ਸੇ ਉਪਰਾਮ ਹੂਏ ਹੈ ਔਰ ਹੰਗਤਾ ਤਯਾਗੀ ਹੈ। [ਫ.ਸ.

੨. ਓਹ ਮੇਰੇ ਪ੍ਰਭੂ ਦੇ ਪਿਆਰੇ ਬੈਰਾਗੀ ਤਿਆਗੀ ਸੰਤ -(ਗੁਰੂ ਜੀ) ਹਨ, ਉਨ੍ਹਾਂ ਤੋਂ ਬਿਨਾ ਮੈਂ ਰਹਿ ਨਹੀ ਸਕਦਾ। (ਇਥੇ ਗੁਰੂ ਦੀ ਇਕ ਹਸਤੀ ਵਲ ਇਸ਼ਾਰਾ ਹੈ)। [ਸ਼ਬਦਾਰਥ

੩. ਹੇ ਭਾਈ! ਜਿਹੜੇ ਮਨੁੱਖ ਮੇਰੇ ਪ੍ਰਭੂ ਦੇ ਪ੍ਰੀਤਵਾਨ ਹੁੰਦੇ ਹਨ ਉਹ ਮਾਇਆ ਦੇ ਮੋਹ ਤੋਂ ਬਚੇ ਰਹਿੰਦੇ ਹਨ। [ਦਰਪਣ

੪. ਜਗਿਆਸੂ ਆਖਦਾ ਹੈ-ਮੇਰੇ ਪ੍ਰਭੂ ਪਰਮਾਤਮਾ ਦੇ ਪਿਆਰੇ ਜੋ ਸੰਤ ਹਨ, ਉਹ ਪੂਰੇ ਵੈਰਾਗੀ ਤੇ ਪਦਾਰਥਾਂ ਦੇ ਤਿਆਗੀ ਹਨ। [ਸੰ.ਸ.

**ਨਿਰਣੈ:** ਇਹ ਸ਼ਬਦ 'ਪ੍ਰਭ ਮੇਰੇ ਓਇ ਬੈਰਾਗੀ ਤਿਆਗੀ' ਨਾਲ ਆਰੰਭ ਹੁੰਦਾ ਹੈ। ਰਹਾਉ ਤੋਂ ਅਗਲੀਆਂ ਪੰਕਤੀਆਂ ਵਿਚ ਵਿਦਵਾਨਾਂ ਨੇ 'ਸੰਤ ਪ੍ਰਸਾਦਿ' ਅਤੇ 'ਕੀਏ ਸੰਤ ਮੀਤਾ' ਸ਼ਬਦਾਵਲੀ ਗੁਰੂ ਦੀ ਪ੍ਰਤੀਕ ਮੰਨੀ ਹੈ। ਇਹਨ੍ਹਾਂ ਦਾ ਬਹੁ-ਬਚਨੀ ਰੂਪ ਆਦਰਵਾਚੀ ਭਾਵਨਾ ਦਾ ਲਖਾਇਕ ਹੈ। ਯਾਦ ਰਖੋ ਕਿ ਪਹਿਲੀ ਪੰਗਤੀ ਸੰਬੋਧਨ ਰੂਪ ਦੀ ਲਖਾਇਕ ਨਹੀ ਹੈ।

ਇਸ ਸ਼ਬਦ ਵਿਚ 'ਓਇ' ਪਦ ਆਦਰਵਾਚੀ ਹੈ ਜੋ ਗੁਰੂ ਦੀ ਸ਼ਾਨ ਵਿਚ ਵਰਤਿਆ ਗਿਆ ਹੈ। ਗੁਰੂ ਦੀ ਹਸਤੀ ਵਲ ਇਸ਼ਾਰਾ ਹੋਣ ਕਾਰਨ ਹੀ 'ਤਿਸੁ' ਪਦ ਆਇਆ ਹੈ। ਅਗੇ 'ਉਨ' ਪਦ ਵੀ ਅਦਬ ਦਾ ਸੂਚਕ ਹੈ। ਇਹ ਪੜਨਾਵ ਬਹੁਤੇ ਸੰਤਾਂ ਦਾ ਲਖਾਇਕ ਨਹੀਂ, ਕੇਵਲ ਸੰਤ ਗੁਰੂ ਦਾ ਪ੍ਰਤੀਕ ਹੈ।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਨੂੰ ਮਿਲਣ ਲਈ ਪਿਆਰੇ ਗੁਰੂ ਸੰਤ ਨਾਲ ਪਿਆਰ ਪਾਉਣਾ ਅਤਿ ਜ਼ਰੂਰੀ ਹੈ, ਕਿਉਂਕਿ ਗੁਰਮਤਿ ਦਾ ਇਹ ਸਿਧਾਂਤ ਹੈ:-

**ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ॥**
**ਸਤਿਗੁਰ ਵਿਚਿ ਆਪੁ ਰਖਿਓਨੁ, ਕਰਿ ਪਰਗਟੁ ਆਖਿ ਸੁਣਾਇਆ॥** [ਪੰ. ੪੬੬

ਮਲਾਰ ਮਹਲਾ ੫ ॥ ਮਾਈ, ਮੋਹਿ ਪ੍ਰੀਤਮੁ ਦੇਹੁ ਮਿਲਾਈ ॥ ਸਗਲ ਸਹੇਲੀ ਸੁਖ ਭਰਿ ਸੂਤੀ, ਜਿਹ ਘਰਿ ਲਾਲੁ ਬਸਾਈ ॥੧॥ਰਹਾਉ॥ ਮੋਹਿ ਅਵਗਨ, ਪ੍ਰਭੁ ਸਦਾ ਦਇਆਲਾ, ਮੋਹਿ ਨਿਰਗੁਨਿ ਕਿਆ ਚਤੁਰਾਈ ॥ ਕਰਉ ਬਰਾਬਰਿ, ਜੋ ਪ੍ਰਿਅ ਸੰਗਿ ਰਾਤੰ ੀ, ਇਹ ਹਉਮੈ ਕੀ ਢੀਠਾਈ ॥੧॥ ਭਈ ਨਿਮਾਣੀ ਸਰਨਿ ਇਕ ਤਾਕੀ, ਗੁਰ ਸਤਿਗੁਰ ਪੁਰਖ ਸੁਖਦਾਈ ॥ ਏਕ ਨਿਮਖ ਮਹਿ, ਮੇਰਾ ਸਭੁ ਦੁਖੁ ਕਾਟਿਆ, ਨਾਨਕ ਸੁਖਿ ਰੈਨਿ ਬਿਹਾਈ ॥੨॥੨॥੬॥

## ਉਚਾਰਨ ਸੇਧ

**ਬਿੰਦੀ ਸਹਿਤ:** ਸਹੇਲੀਂ, ਸੂਤੀਂ, ਮਹਿਂ,

ਫੁਟਕਲ: ਪੁਰਾਤਨ ਹਥ ਲਿਖਤੀ ਸਰੂਪ (ਸੰਮਤ ੧੮੪੪) ਵਿਚ ਸ਼ਬਦ 'ਰਾਤੀ' ਹੈ, 'ਰਾਂਤੀ' ਨਹੀ।

**ਪਦ ਅਰਥ:** ਮਾਈ-ਹੇ ਮਾਂ!। ਮੋਹਿ-ਮੈਨੂੰ। ਪ੍ਰੀਤਮੁ-ਪਿਆਰਾ ਪ੍ਰਭੂ। ਦੇਹੁ ਮਿਲਾਈ-ਮਿਲਾ ਦੇ। ਸਗਲ ਸਹੇਲੀ-ਸਾਰੀਆਂ (ਸਖੀਆਂ) ਸਹੇਲੀਆਂ। ਸੁਖੁ ਭਰਿ ਸੂਤੀ-ਸੁਖ ਭਰ ਕੇ ਸੁਤੀਆਂ ਹੋਈਆਂ ਹਨ। ਜਿਹ ਘਰਿ-ਜਿਨ੍ਹਾਂ ਦੇ (ਹਿਰਦੇ ਰੂਪੀ) ਘਰ ਵਿਚ। ਲਾਲੁ-ਪਿਆਰਾ ਪ੍ਰਭੂ। ਬਸਾਈ-ਵਸਦਾ ਹੈ।੧ ।ਰਹਾਉ।

ਮੋਹਿ ਅਵਗਨ-ਮੇਰੇ ਵਿਚ ਅਵਗਣ ਹਨ। ਮੋਹਿ ਨਿਰਗੁਨਿ-ਮੇਰੇ ਗੁਣ-ਹੀਣ ਵਿਚ। ਕਿਆ ਚਤੁਰਾਈ-ਕਿਹੜੀ ਸਿਆਣਪ ਹੈ?। ਕਰਉ ਬਰਾਬਰਿ-ਮੈਂ ਬਰਾਬਰੀ ਕਰਦੀ ਹਾਂ। ਜੋ ਪ੍ਰਿਅ ਸੰਗਿ ਰਾਤੀ-ਜੋ (ਸੁਹਾਗਣਾ) ਆਪਣੇ ਪ੍ਰੀਤਮ ਨਾਲ ਰੱਤੀਆਂ ਹੋਈਆਂ ਹਨ। ਢੀਠਾਈ-ਢੀਠਤਾਈ, ਢੀਠਪੁਣਾ ।੧।

ਭਈ ਨਿਮਾਣੀ-ਮੈਂ ਨਿਮਾਣੀ ਹੋ ਗਈ। ਤਾਕੀ-ਤੱਕੀ, ਵੇਖੀ। ਸੁਖਦਾਈ-ਸੁਖ ਦੇਣ ਵਾਲੀ ਹੈ। ਨਿਮਖ-ਅੱਖ ਦੇ ਝਮਕਣ ਜਿਤਨਾ ਸਮਾਂ। ਸੁਖਿ-ਸੁਖ ਨਾਲ। ਰੈਨ ਬਿਹਾਈ-(ਜੀਵਨ ਰੂਪ) ਰਾਤ ਗੁਜ਼ਰੀ (ਬਿਤੀਤ ਹੋਈ) ।੨।

**ਅਰਥ:** ਹੇ ਮਾਂ! ਮੈਨੂੰ (ਮੇਰਾ) ਪਿਆਰਾ ਪ੍ਰਭੂ ਮਿਲਾ ਦੇ। ਜਿਨ੍ਹਾਂ (ਸਖੀਆਂ ਦੇ ਹਿਰਦੇ ਰੂਪੀ) ਘਰ ਵਿਚ ਪਿਆਰਾ ਪ੍ਰਭੂ ਵਸਦਾ ਹੈ, ਉਹ ਸਾਰੀਆਂ ਸਹੇਲੀਆਂ ਸੁਖ ਕਰਕੇ ਸੁਤੀਆਂ ਹੋਈਆਂ ਹਨ ।੧ ।ਰਹਾਉ।

(ਹੇ ਮਾਂ!) ਮੇਰੇ ਵਿਚ ਅਵਗਣ (ਭਰੇ ਹੋਏ ਹਨ ਪਰ ਉਹ) ਪ੍ਰਭੂ ਸਦਾ ਹੀ ਦਇਆਲੂ ਹੈ, ਮੈਂ ਗੁਣਹੀਣ ਦੀ ਕੋਈ ਸਿਆਣਪ ਨਹੀ (ਜਿਸ ਨਾਲ ਕਿ ਮੈਂ ਉਸ ਸੋਹਣੇ ਪ੍ਰਭੂ ਨੂੰ ਮਿਲ ਸਕਾਂ)। ਮੈਂ ਉਨ੍ਹਾਂ (ਸਖੀਆਂ ਦੀ) ਬਰਾਬਰੀ ਕਰਦੀ ਹਾਂ ਜਿਹੜੀਆਂ (ਆਪਣੇ ਪਿਆਰੇ ਪ੍ਰੀਤਮ ਨਾਲ) ਰਤੀਆਂ ਹੋਈਆਂ ਹਨ, ਇਹ (ਕਿਰਿਆ ਮੇਰੀ) ਹੰਗਤਾ ਦਾ ਢੀਠਪੁਣਾ ਹੈ।੧।

(ਹੇ ਮਾਂ!) ਮੈਂ ਨਿਮਾਣੀ ਹੋ ਕੇ ਇਕੋ ਸਤਿਗੁਰ ਪੁਰਖ ਜੋ ਸਦਾ ਸੁਖਾਂ ਦਾ ਦਾਤਾ ਹੈ, ਦੀ ਸ਼ਰਨ ਤੱਕੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਸਤਿਗੁਰੂ ਨੇ) ਅੱਖ ਝਮਕਣ ਜਿਤਨੇ ਸਮੇਂ ਵਿਚ ਮੇਰਾ ਸਾਰਾ ਦੁਖ ਕੱਟ ਦਿਤਾ (ਅਤੇ ਮੇਰੀ ਜੀਵਨ ਰੂਪੀ) ਰਾਤ ਸੁਖ ਨਾਲ ਗੁਜ਼ਰ ਗਈ ਹੈ।੨।੨।੬।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ-ਮਿਲਾਪ ਲਈ ਬੜੀ ਉਤਸੁਕਤਾ ਦਰਸਾਈ ਹੈ ਜਿਸ ਦਾ ਉਲੇਖ ਪਹਿਲੀ ਪੰਕਤੀ ਤੋਂ ਪ੍ਰਗਟ ਹੁੰਦਾ ਹੈ:-

**ਮਾਈ, ਮੋਹਿ ਪ੍ਰੀਤਮੁ ਦੇਹੁ ਮਿਲਾਈ॥**

ਪਤੀ-ਪਰਮਾਤਮਾ ਦੇ ਅਗੇ ਇਕ ਪਾਸੇ ਜੀਵ-ਇਸਤ੍ਰੀ ਦਾ ਨਿਮਾਣਪੁਣਾ ਅਤੇ ਦੂਜੇ ਪਾਸੇ ਪਿਆਰੇ ਪ੍ਰਭੂ ਦੀ ਦਇਆਲਤਾ, ਇਹਨਾਂ ਦੋਹਾਂ ਦੇ ਮੇਲ ਨਾਲ ਜੀਵਨ ਰੂਪੀ ਰਾਤ ਸੁਖਾਂ ਨਾਲ ਬਿਤੀਤ ਹੁੰਦੀ ਹੈ।

ਸਿਧਾਂਤ ਇਹ ਹੈ ਕਿ ਹਮੇਸ਼ਾਂ ਆਪਣੇ ਅਵਗਣਾਂ ਦਾ ਇਕਬਾਲ ਕਰੋ ਅਤੇ ਜੋ ਸੁਹਾਗਣਾਂ ਪ੍ਰਭੂ-ਪਤੀ ਨਾਲ ਰਤੀਆਂ ਹੋਈਆਂ ਹਨ, ਉਨ੍ਹਾਂ ਦੀ ਬਰਾਬਰੀ ਨਾ ਕਰੋ। ਕਈ ਜੀਵ-ਇਸਤ੍ਰੀਆਂ ਦੇ ਪਲੇ ਕੁਝ ਨਹੀਂ ਹੁੰਦਾ, ਓਹ ਪ੍ਰਭੂ ਦੇ ਦਰ ਤੇ ਪਰਵਾਨ ਹੋਈਆਂ ਆਤਮਾਵਾਂ ਦੀਆਂ ਰੀਸਾਂ ਕਰਦੀਆਂ ਰਹਿੰਦੀਆਂ ਹਨ, ਜੋ ਕਿ ਠੀਕ ਨਹੀ। ਗੁਰਵਾਕ ਹਨ:-

**ਰੀਸਾ ਕਰਹਿ ਤਿਨਾੜੀਆ, ਜੋ ਸੇਵਹਿ ਦਰੁ ਖੜੀਆਹ॥** [ਪੰ. ੮੫

**ਮਲਾਰ ਮਹਲਾ ੫ ॥ ਬਰਸੁ ਮੇਘ ਜੀ, ਤਿਲੁ ਬਿਲਮੁ ਨ ਲਾਉ॥ ਬਰਸੁ ਪਿਆਰੇ, ਮਨਹਿ ਸਧਾਰੇ, ਹੋਇ ਅਨਦੁ, ਸਦਾ ਮਨਿ ਚਾਉ॥੧॥ਰਹਾਉ॥ ਹਮ ਤੇਰੀ ਧਰ, ਸੁਆਮੀਆ ਮੇਰੇ, ਤੂ ਕਿਉ ਮਨਹੁ ਬਿਸਾਰੇ॥ ਇਸਤ੍ਰੀ ਰੂਪ ਚੇਰੀ ਕੀ ਨਿਆਈ, ਸੋਭ ਨਹੀ ਬਿਨੁ ਭਰਤਾਰੇ॥੧॥ ਬਿਨਉ ਸੁਨਿਓ ਜਬ ਠਾਕੁਰ ਮੇਰੈ, ਬੇਗਿ ਆਇਓ ਕਿਰਪਾ ਧਾਰੇ॥ ਕਹੁ ਨਾਨਕ, ਮੇਰੋ ਬਨਿਓ ਸੁਹਾਗੋ, ਪਤਿ ਸੋਭਾ ਭਲੇ ਅਚਾਰੇ॥੨॥੩॥੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਨਹਿੰ, ਆਨੰਦ, ਕਿਉਂ, ਮਨਹੁੰ, ਨਿਆਈਂ, ਨਹੀਂ, ਬਿਨਉਂ, ਸੁਨਿਓਂ।

**ਪਦ ਅਰਥ:** ਬਰਸੁ-ਵਸ ਪਉ, (ਭਾਵ ਨਾਮ ਰੂਪ ਉਪਦੇਸ਼ ਦੀ ਵਰਖਾ ਕਰ ਦੇ)। ਮੇਘ ਜੀ-ਹੇ ਬੱਦਲ

ਰੂਪ (ਸਤਿਗੁਰੂ ਜੀ!)। ਤਿਲੁ-ਰਤਾ ਭਰ। ਬਿਲਮੁ ਨ ਲਾਓ-ਦੇਰੀ ਨਾ ਕਰੋ। ਮਨਹਿ ਸਧਾਰੇ-ਹੇ ਮਨ ਨੂੰ ਆਸਰਾ ਦੇਣ ਵਾਲੇ! । ਮਨਿ-ਮਨ ਵਿਚ। ਚਾਉ-ਉਤਸਾਹ, ਖੁਸ਼ੀ।੧।ਰਹਾਉ।

ਧਰ-ਆਸਰਾ। ਸੁਆਮੀਆ ਮੇਰੇ-ਹੇ ਮੇਰੇ ਸੁਆਮੀ (ਮਾਲਕ)!। ਮਨੁ-(ਆਪਣੇ) ਮਨ ਤੋਂ। ਕਿਉ ਬਿਸਾਰੇ-ਕਿਉਂ ਵਿਸਾਰਦਾ ਹੈਂ?(ਭਾਵ ਨਾਹ ਵਿਸਾਰ)। ਚੇਰੀ ਕੀ ਨਿਆਈ-ਦਾਸੀ ਦੀ ਤਰ੍ਹਾਂ। ਸੋਭ-ਸੋਭਾ। ਬਿਨੁ ਭਰਤਾਰੇ-ਖਸਮ (ਪਤੀ) ਤੋਂ ਬਿਨਾ। ਠਾਕੁਰ ਮੇਰੈ-ਮੇਰੇ ਮਾਲਕ ਨੇ। ਬੇਗਿ-ਛੇਤੀ, ਜਲਦੀ। ਕਿਰਪਾ ਧਾਰੇ-ਕਿਰਪਾ ਕਰਕੇ। ਸੁਹਾਗੋ-ਸੁਹਾਗ, ਭਾਗੁ। ਪਤਿ-ਇਜ਼ਤ। ਭਲੇ ਅਚਾਰੇ-ਕੰਮ ਭਲੇ ਹੋ ਗਏ।੨।

**ਅਰਥ:** ਹੇ ਬਦਲ ਰੂਪ (ਭਾਵ ਅੰਮ੍ਰਿਤ-ਨਾਮ ਜਲ ਦੇ ਭੰਡਾਰ ਸਤਿਗੁਰੂ) ਜੀ! (ਉਪਦੇਸ਼ ਦੀ) ਵਰਖਾ ਕਰ ਦਿਉ, ਰਤਾ ਭਰ ਵੀ ਦੇਰੀ ਨਾਹ ਕਰੋ। ਹੇ ਮਨ ਨੂੰ ਆਸਰਾ ਦੇਣ ਵਾਲੇ (ਪਿਆਰੇ ਗੁਰੂ ਜੀ! ਉਪਦੇਸ਼ ਰੂਪ ਵਿਚ ਝੜੀ ਲਾ ਕੇ) ਵਸ ਪਉ (ਇਸ ਤਰ੍ਹਾਂ ਮੇਰੇ) ਮਨ ਵਿਚ ਸਦਾ ਅਨੰਦ ਤੇ ਖੁਸ਼ੀ ਹੁੰਦੀ ਹੈ।੧।ਰਹਾਉ।

ਹੇ ਸੁਆਮੀ! (ਮਾਲਕ) ਮੈਨੂੰ ਤੇਰਾ ਹੀ ਆਸਰਾ ਹੈ, ਤੂੰ (ਮੈਨੂੰ ਆਪਣੇ) ਮਨ ਤੋਂ ਕਿਉਂ ਵਿਸਾਰਦਾ ਹੈਂ? (ਭਾਵ ਨਾਹ ਵਿਸਾਰ)। (ਮੈਂ ਜੀਵ) ਇਸਤ੍ਰੀ (ਤੇਰੀ) ਦਾਸੀ (ਇਸਤ੍ਰੀ ਹਾਂ ਅਤੇ) (ਇਸਤ੍ਰੀ) ਦੀ ਪਤੀ ਤੋਂ ਬਿਨਾ ਸ਼ੋਭਾ ਨਹੀ ਹੁੰਦੀ,(ਇਸ ਲਈ ਮੈਨੂੰ ਛੇਤੀ ਮਿਲੋ)।੧।

ਜਦੋਂ ਮੇਰੇ ਮਾਲਕ ਨੇ (ਮੇਰੀ) ਬੇਨਤੀ ਸੁਣੀ (ਤਾਂ ਉਹ) ਕਿਰਪਾ ਕਰਕੇ ਛੇਤੀ (ਮੇਰੇ ਹਿਰਦੇ ਵਿਚ ਆ ਵਸਿਆ)। ਨਾਨਕ! ਆਖ (ਕਿ ਹੁਣ) ਮੇਰਾ ਸੁਹਾਗ-ਭਾਗ ਸੋਹਣਾ ਬਣਿਆ ਹੈ। ਇਜ਼ਤ ਤੇ ਸ਼ੋਭਾ ਵਾਲੇ (ਸਾਰੇ) ਕੰਮ ਹੀ ਭਲੇ ਹੋ ਗਏ ਹਨ।੨।੩।੭।

# ਸਾਰੰਸ਼ ਅਤੇ ਸਿਧਾਂਤ

ਜੀਵ-ਇਸਤ੍ਰੀ ਦੇ ਰੂਪ ਵਿਚ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੇ ਚਰਨਾ ਵਿਚ ਸਰਬ ਸੁਖਦਾਤੇ ਨਾਮ-ਜਲ ਦੀ ਝੜੀ ਲਾਉਣ ਲਈ ਪੁਕਾਰ ਕੀਤੀ ਹੈ। ਪਤੀ ਹਮੇਸ਼ਾਂ ਇਸਤ੍ਰੀ ਦੀ ਲਾਜ ਰਖਦਾ ਹੈ। ਜਦੋਂ ਨਿਮਾਣੀ ਹੋ ਕੇ ਬੇਨਤੀ ਕੀਤੀ ਜਾਵੇ ਤਾਂ ਅਵੱਸ਼ ਸੁਣਦਾ ਹੈ ਤੇ ਮਿਹਰ ਦੇ ਘਰ ਵਿਚ ਆ ਕੇ ਲੋੜੀਦੀ ਇਜ਼ਤ, ਸੋਭਾ ਤੇ ਆਚਰਨ ਬਖਸ਼ ਦਿੰਦਾ ਹੈ।

**ਮਲਾਰ ਮਹਲਾ ੫ ॥ ਪ੍ਰੀਤਮ ਸਾਚਾ ਨਾਮੁ ਧਿਆਇ॥ ਦੂਖ ਦਰਦ ਬਿਨਸੈ ਭਵ ਸਾਗਰੁ, ਗੁਰ ਕੀ ਮੂਰਤਿ ਰਿਦੈ ਬਸਾਇ॥੧॥ਰਹਾਉ॥ ਦੁਸਮਨ ਹਤੇ, ਦੋਖੀ ਸਭਿ ਵਿਆਪੇ, ਹਰਿ ਸਰਣਾਈ ਆਇਆ॥ ਰਾਖਨਹਾਰੈ ਹਾਥ ਦੇ ਰਾਖਿਓ, ਨਾਮੁ ਪਦਾਰਥੁ ਪਾਇਆ॥੧॥ ਕਰਿ ਕਿਰਪਾ ਕਿਲਵਿਖ ਸਭਿ ਕਾਟੇ, ਨਾਮੁ ਨਿਰਮਲੁ ਮਨਿ ਦੀਆ॥ ਗੁਣ ਨਿਧਾਨੁ ਨਾਨਕ ਮਨਿ ਵਸਿਆ, ਬਾਹੁੜਿ ਦੂਖ ਨ ਥੀਆ॥੨॥੪॥੮॥**

**ਪਦ ਅਰਥ:** ਪ੍ਰੀਤਮ-ਪਿਆਰੇ (ਪ੍ਰਭੂ) ਦਾ। ਸਾਚਾ ਨਾਮੁ-ਸਦਾ ਥਿਰ ਰਹਿਣ ਵਾਲਾ ਨਾਮ। ਬਿਨਸੈ-ਨਾਸ਼ ਹੋ ਜਾਂਦਾ ਹੈ। ਭਵ ਸਾਗਰ-ਸੰਸਾਰ ਸਮੁੰਦਰ। ਗੁਰ ਕੀ ਮੂਰਤਿ-ਸਤਿਗੁਰ ਦੇ ਆਚਰਣ ਦਾ ਰੂਪ, ਭਾਵ ਗੁਰੂ ਦਾ ਸ਼ਬਦ। ਰਿਦੈ ਬਸਾਇ-ਹਿਰਦੇ ਵਿਚ ਵਸਾ ਕੇ ਰਖ।੧।ਰਹਾਉ।

ਹਤੇ-ਮਾਰੇ ਗਏ। ਦੋਖੀ-ਈਰਖਾ ਕਰਨ ਵਾਲੇ। ਵਿਆਪੇ-ਭਾਰੂ ਹੋਏ ਰਹਿੰਦੇ ਹਨ। ਕਿਲਵਿਖੁ-ਪਾਪ। ਮਨਿ-ਮਨ ਵਿਚ। ਗੁਣ ਨਿਧਾਨੁ-ਗੁਣਾਂ ਦਾ ਖਜ਼ਾਨਾ। ਬਾਹੁੜਿ-ਮੁੜ ਕੇ। ਨ ਥੀਆ-ਨਹੀ ਹੋਇਆ ।੨।

**ਅਰਥ:** (ਹੇ ਭਾਈ!) ਪਿਆਰੇ (ਪ੍ਰਭੂ) ਦਾ ਸਦਾ ਥਿਰ ਰਹਿਣ ਵਾਲਾ ਨਾਮ ਸਿਮਰ। ਗੁਰੂ ਦਾ ਸ਼ਬਦ (ਆਪਣੇ) ਹਿਰਦੇ ਵਿਚ ਵਸਾਈ ਰਖ (ਇਸ ਸ਼ਬਦ ਦੀ ਬਰਕਤ ਨਾਲ ਹਰ ਪ੍ਰਕਾਰ ਦਾ) ਦੁਖ ਦਰਦ ਨਾਸ਼ ਹੋ ਜਾਂਦਾ ਹੈ (ਅਤੇ ਪ੍ਰਾਣੀ) ਸੰਸਾਰ ਸਮੁੰਦਰ ਤੋਂ (ਪਾਰ ਹੋ ਜਾਂਦਾ ਹੈ) ।੧ ।ਰਹਾਉ।

(ਹੇ ਭਾਈ! ਜਿਹੜਾ ਮਨੁੱਖ) ਹਰੀ ਦੀ ਸ਼ਰਣ ਵਿਚ ਆਇਆ (ਉਸ ਨੇ ਆਪਣੇ ਸਭ) ਦੁਸ਼ਮਨ (ਅਤੇ) ਈਰਖਾ ਕਰਨ ਵਾਲੇ (ਵਿਰੋਧੀ ਜੋ ਹਰ ਵੇਲੇ) ਭਾਰੂ ਹੋਏ ਰਹਿੰਦੇ ਸਨ,(ਸਾਰੇ) ਮਾਰ ਦਿਤੇ । ਰਖਣ ਵਾਲੇ (ਪਰਮਾਤਮਾ) ਨੇ (ਉਸ ਨੂੰ ਆਪਣਾ ਕਿਰਪਾ ਦਾ) ਹਥ ਦੇ ਕੇ ਰਖ ਲਿਆ (ਅਤੇ ਉਸ ਨੇ ਪ੍ਰਭੂ ਦਾ ਅਮੋਲਕ) ਨਾਮ ਪਦਾਰਥ ਪ੍ਰਾਪਤ ਕਰ ਲਿਆ ਹੈ ।੧।

(ਹੇ ਭਾਈ!) ਪਰਮਾਤਮਾ ਨੇ ਕਿਰਪਾ ਕਰਕੇ (ਉਸ ਦੇ) ਮਨ ਵਿਚ ਪਵਿੱਤਰ ਨਾਮ ਟਿਕਾ ਦਿੱਤਾ ਹੈ (ਅਤੇ ਉਸ ਦੇ) ਸਾਰੇ ਪਾਪ ਕੱਟ ਦਿੱਤੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਮੂਹ) ਗੁਣਾ ਦਾ ਖਜ਼ਾਨਾ (ਪ੍ਰਭੂ ਉਸ ਦੇ) ਮਨ ਵਿਚ ਆ ਵਸਿਆ, (ਅਤੇ ਉਸ ਨੂੰ) ਮੁੜ ਕੇ (ਕੋਈ ਦੁਖ ਨਹੀ ਹੋਇਆ) ।੨ ।੪ ।੮।

# ਅਰਥ ਭੇਦ ਅਤੇ ਨਿਰਣੈ

## ਪ੍ਰੀਤਮ ਸਾਚਾ ਨਾਮੁ ਧਿਆਇ॥ ਦੂਖ ਦਰਦ ਬਿਨਸੈ ਭਵਸਾਗਰ, ਗੁਰ ਕੀ ਮੂਰਤਿ ਰਿਦੈ ਬਸਾਇ॥

ਵਖ ਵਖ ਅਰਥ:

੧. ਪ੍ਰੀਤਮ ਦਾ ਸਚਾ ਨਾਮ ਧਯਾਵਣਾ ਕੀਆਂ ਹੈ। ਗੁਰੋ ਕੀ ਮੂਰਤੀ ਰਿਦੇ ਮੈ ਬਸਾਵਨੇ ਕਰ ਭਵ ਸਾਗਰ ਕੇ ਦੂਖ ਦਰਦ ਸਭ ਬਿਨਸ ਗਏ ਹੈ। [ਫ.ਸ.

੨. ਹੇ ਭਾਈ! ਪਿਆਰੇ ਪ੍ਰਭੂ ਦਾ ਸਦਾ ਕਾਇਮ ਰਹਿਣ ਵਾਲਾ ਨਾਮ ਸਿਮਰਿਆ ਕਰ। ਹੇ ਭਾਈ! ਗੁਰੂ ਦਾ ਸ਼ਬਦ (ਆਪਣੇ) ਹਿਰਦੇ ਵਿਚ ਵਸਾਈ ਰੱਖ (ਜਿਹੜਾ ਮਨੁੱਖ ਇਹ ਉਦਮ ਕਰਦਾ ਹੈ, ਉਸ ਦੇ ਵਾਸਤੇ) ਦੁਖਾਂ ਕਲੇਸ਼ਾਂ ਨਾਲ ਭਰਿਆ ਹੋਇਆ ਸੰਸਾਰ ਸਮੁੰਦਰ ਮੁੱਕ ਜਾਂਦਾ ਹੈ। [ਦਰਪਣ

੩. ਸਚੇ ਪ੍ਰੀਤਮ ਦੇ ਨਾਮ ਨੂੰ ਮੈਂ ਧਿਆਵਣ ਕੀਤਾ ਹੈ ਅਤੇ ਹਿਰਦੇ ਵਿਚ ਗੁਰਾਂ ਦੀ ਮੂਰਤੀ ਦਾ ਧਿਆਨ, ਵਸਾਉਣ ਕਰਕੇ ਸੰਸਾਰ ਦੇ ਦੁਖ ਦਰਦ ਸਭ ਬਿਨਸ ਗਏ ਹਨ। [ਸੰ.ਸ.

**ਨਿਰਣੈ:** ਫਰੀਦਕੋਟ ਅਤੇ ਸੰਪ੍ਰਦਾਈ ਸਟੀਕ ਦੇ ਕਰਤਾ 'ਧਿਆਇ' ਪਦ ਦੇ ਅਰਥ 'ਮੈ ਧਿਯਾਵਣਾ (ਕੀਆ) ਕੀਤਾ ਹੈ' ਅਰਥ ਕੀਤੇ ਹਨ ਜੋ ਗੁਰਬਾਣੀ ਲਗਮਾਤਰੀ ਨੇਮਾਂ ਦੇ ਉਲਟ ਹਨ। ਇਥੇ ਨਾਮ ਧਿਆਉਣ ਦਾ ਆਦੇਸ਼ ਦਿੱਤਾ ਹੈ। 'ਧਿਆਇਆ'ਅਰਥ ਕਰਨੇ ਠੀਕ ਨਹੀ ਹਨ। ਇਸੇ ਤਰ੍ਹਾਂ ਦੂਜੀ ਪੰਗਤੀ ਵਿਚ 'ਗੁਰ ਕੀ ਮੂਰਤਿ' ਦੇ ਅਰਥ ਸ਼ਬਦਾਰਥ ਦੇ ਪੰਨਾ ੬੬੧ ਉਤੇ 'ਸਤਿਗੁਰ ਕੀ ਮੂਰਤਿ ਹਿਰਦੈ ਵਸਾਇ' ਵਾਲੀ ਪੰਗਤੀ ਦੇ ਸਾਹਮਣੇ ਬਹੁਤ ਸੁੰਦਰ ਦਿਤੇ ਹੋਏ ਹਨ:-

ਸਤਿਗੁਰੂ ਦੇ ਆਚਰਣ ਦਾ ਰੂਪ (vision of his personality) ਮਨ ਵਿਚ ਵਸਾਏ। ਗੁਰੂ ਦੀ ਦੇਹ ਦਾ ਧਿਆਨ ਨਹੀ ਕਰਣਾ, ਕਿਉਂਕਿ 'ਸਤਿਗੁਰੁ ਨਿਰੰਜਨੁ ਸੋਇ, ਮਾਨੁਖ ਕਾ ਕਰਿ ਰੂਪੁ ਨ ਜਾਨੁ' (ਪੰ.੮੯੫) ਹੈ।

ਬਿਨਸੈ' ਪਦ ਦੇ ਅਰਥ ਵੀ ਨਾਸ਼ ਹੋ ਜਾਂਦਾ ਹੈ' ਹਨ। 'ਬਿਨਸ ਗਏ ਹੈਂ' ਅਰਥ ਠੀਕ ਨਹੀ ਹਨ।

ਭਾ.ਸ. ਰਣਧੀਰ ਸਿੰਘ ਜੀ ਨੇ ਇਹਨਾਂ ਪੰਕਤੀਆਂ ਦੇ ਬਹੁਤ ਸੁੰਦਰ ਅਰਥ ਕੀਤੇ ਹਨ:

ਪ੍ਰੀਤਮ=(ਪਰਮਾਤਮਾ) ਦਾ ਸਚਾ ਨਾਮੁ (ਵਾਹਿਗੁਰੂ) ਧਿਆਇ। (ਜਿਸ ਦੇ ਧਿਆਵਨ ਕਰਕੇ) ਦੂਖਾਂ ਦਰਦਾਂ ਦਾ ਭਰਿਆ ਭਵ ਸਾਗਰ ਬਿਨਸ ਜਾਂਦਾ ਹੈ ਅਤੇ ਸਤਿਗੁਰੂ ਦੀ ਤੇਜਸ੍ਵੀ ਜੋਤਿ ਸਰੂਪ ਮੂਰਤੀ ਦਾ ਸਾਂਗੋ ਪਾਂਗ ਅਰਸ਼ੀ ਦਿਦਾਰਾ ਹਿਰਦੇ ਅੰਦਰਿ ਉਕਰਿ ਆਉਂਦਾ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਸ਼ਬਦ ਦਾ ਧਿਆਨ ਕਰਕੇ ਪਿਆਰੇ ਪ੍ਰਭੂ ਦਾ ਸਦਾ ਥਿਰ ਰਹਿਣ ਵਾਲਾ ਨਾਮ ਧਿਆਉਣ ਦਾ ਉਦਮ ਕਰੀਏ ਤਾਂ ਸਾਰੇ ਵਿਰੋਧੀਆਂ ਤੇ ਈਰਖਾਲੂਆਂ ਤੋਂ ਬਚਿਆ ਜਾ ਸਕਦਾ ਹੈ, ਇਹਨਾਂ ਵਿਚ ਕੋਈ ਨੇੜੇ ਨਹੀ ਫਟਕ ਸਕਦਾ। ਸਿਧਾਂਤ ਇਹ ਹੈ ਕਿ ਜਦੋਂ ਗੁਣਾਂ ਦੇ ਖਜ਼ਾਨੇ ਪ੍ਰਭੂ ਦਾ ਨਾਮ ਮਨ ਵਿਚ ਆ ਵਸਦਾ ਹੈ ਤਾਂ ਸਾਰੇ ਦੁਖਾਂ ਦਾ ਨਾਸ਼ ਹੋ ਜਾਂਦਾ ਹੈ।

**ਮਲਾਰ ਮਹਲਾ ੫ ॥ ਪ੍ਰਭ ਮੇਰੇ ਪ੍ਰੀਤਮ, ਪ੍ਰਾਨ ਪਿਆਰੇ॥ ਪ੍ਰੇਮ ਭਗਤਿ ਅਪਨੋ ਨਾਮੁ ਦੀਜੈ, ਦਇਆਲ ਅਨੁਗ੍ਰਹੁ ਧਾਰੇ॥੧॥ਰਹਾਉ॥ ਸਿਮਰਉ ਚਰਨ ਤੁਹਾਰੇ ਪ੍ਰੀਤਮ, ਰਿਦੈ ਤੁਹਾਰੀ ਆਸਾ॥ ਸੰਤ ਜਨਾ ਪਹਿ ਕਰਉ ਬੇਨਤੀ, ਮਨਿ ਦਰਸਨ ਕੀ ਪਿਆਸਾ॥੧॥ ਬਿਛੁਰਤ ਮਰਨੁ, ਜੀਵਨੁ ਹਰਿ ਮਿਲਤੇ, ਜਨ ਕਉ ਦਰਸਨੁ ਦੀਜੈ॥ ਨਾਮ ਅਧਾਰੁ, ਜੀਵਨ ਧਨੁ ਨਾਨਕ, ਪ੍ਰਭ ਮੇਰੇ ਕਿਰਪਾ ਕੀਜੈ॥੨॥੫॥੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਮਰਉਂ, ਕਰਉਂ,

**ਪਦ ਅਰਥ:** ਪ੍ਰੇਮ ਭਗਤਿ-ਪ੍ਰੇਮਾ ਭਗਤੀ। ਦਇਆਲ-ਹੇ ਦਇਆ ਦੇ ਘਰ (ਪ੍ਰਭੂ!)। ਅਨੁਗ੍ਰਹੁ-ਕਿਰਪਾ। ਧਾਰੇ-ਧਾਰ, ਕਰ।੧ ।ਰਹਾਉ।

ਸਿਮਰਉ-ਮੈਂ ਸਿਮਰਦਾ ਰਹਾਂ। ਤੁਹਾਰੇ-ਤੁਹਾਡੇ। ਰਿਦੈ-ਹਿਰਦੇ ਵਿਚ। ਤੁਹਾਰੀ-ਤੁਹਾਡੀ। ਪਹਿ-ਪਾਸ। ਕਰਉ ਬੇਨਤੀ-ਮੈਂ ਬੇਨਤੀ ਕਰਦਾ ਹਾਂ। ਮਨਿ-ਮਨ ਵਿਚ।੧।

ਬਿਛੁਰਤ-ਵਿਛੜਿਆਂ। ਮਰਨੁ-ਮੌਤ। ਨਾਮ ਆਧਾਰੁ-ਨਾਮ ਦਾ ਆਸਰਾ।੨।

**ਅਰਥ:** ਹੇ ਪ੍ਰਭੂ! ਹੇ ਮੇਰੇ ਪ੍ਰੀਤਮ! ਹੇ ਪ੍ਰਾਨਾਂ ਤੋਂ ਪਿਆਰੇ! ਹੇ ਦਇਆ ਦੇ ਘਰ! (ਮੇਰੇ ਤੇ) ਕਿਰਪਾ ਕਰ, ਮੈਨੂੰ ਆਪਣਾ ਨਾਮ ਤੇ ਪ੍ਰੇਮਾ-ਭਗਤੀ ਬਖਸ਼।੧ ।ਰਹਾਉ।

ਹੇ ਪ੍ਰੀਤਮ ਪ੍ਰਭੂ! (ਕਿਰਪਾ ਕਰ ਕਿ) ਮੈਂ ਤੇਰੇ ਚਰਨ ਸਿਮਰਦਾ ਰਹਾਂ (ਅਤੇ) ਹਿਰਦੇ ਵਿਚ ਤੇਰੀ ਆਸਾ (ਟਿਕਾਈ ਰਖਾਂ)। ਮੇਰੇ ਮਨ ਵਿਚ ਤੇਰੇ ਦਰਸ਼ਨ ਦੀ ਪਿਆਸ ਹੈ (ਜਿਸ ਕਰਕੇ ਮੈਂ) ਸੰਤ ਜਨਾ ਦੇ ਪਾਸ ਬੇਨਤੀ ਕਰਦਾ ਰਹਿੰਦਾ ਹਾਂ (ਕਿ ਉਹ ਤੇਰਾ ਮਿਲਾਪ ਕਰਾ ਦੇਣ)।੧।

ਹੇ ਹਰੀ! ਤੈਥੋਂ ਵਿਛੜਿਆਂ (ਮੇਰੀ) ਮੌਤ ਹੋ ਜਾਂਦੀ ਹੈ ਅਤੇ (ਤੈਨੂੰ) ਮਿਲਦੇ ਹੋਏ ਜੀਵਨ (ਮਿਲਦਾ ਹੈ ਇਸ ਲਈ ਬੇਨਤੀ ਹੈ ਕਿ ਆਪਣੇ) ਸੇਵਕ ਜਨ ਨੂੰ ਦਰਸ਼ਨ ਦਿਉ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਹੇ ਪ੍ਰਭੂ! ਮੇਰੇ ਤੇ ਕਿਰਪਾ ਕਰ) ਤੇਰੇ ਨਾਮ ਦਾ ਆਸਰਾ (ਮੈਨੂੰ ਮਿਲਿਆ ਰਹੇ, ਮੇਰੇ ਲਈ ਇਹੀ) ਜੀਵਨ ਦਾ ਧਨ (ਸਰਮਾਇਆ) ਹੈ।੨।੫।੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਾਮ-ਸਿਮਰਨ, ਪ੍ਰੇਮਾ-ਭਗਤੀ ਅਤੇ ਦਰਸ਼ਨ ਦੀ ਆਸ-ਪਿਆਸ ਨੂੰ ਬੜੇ ਪਿਆਰ ਨਾਲ ਨਿਰੂਪਣ ਕੀਤਾ ਗਿਆ ਹੈ। ਵਿਛੋੜਾ ਮੌਤ ਦਾ ਅਤੇ ਮਿਲਾਪ ਜੀਵਨ ਦਾ ਪ੍ਰਤੀਕ ਦਰਸਾਇਆ ਹੈ।

**ਮਲਾਰ ਮਹਲਾ ੪ ॥ ਅਬ, ਅਪਨੇ ਪ੍ਰੀਤਮ ਸਿਉ ਬਨਿ ਆਈ॥ ਰਾਜਾ ਰਾਮੁ ਰਮਤ ਸੁਖੁ ਪਾਇਓ, ਬਰਸੁ ਮੇਘ ਸੁਖਦਾਈ॥੧॥ਰਹਾਉ॥ ਇਕੁ ਪਲੁ, ਬਿਸਰਤ ਨਹੀ ਸੁਖ ਸਾਗਰੁ, ਨਾਮੁ ਨਵੈ ਨਿਧਿ ਪਾਈ॥ ਉਦੌਤੁ ਭਇਓ ਪੂਰਨ ਭਾਵੀ ਕੋ, ਭੇਟੇ ਸੰਤ ਸਹਾਈ॥੧॥ ਸੁਖ ਉਪਜੇ, ਦੂਖ ਸਗਲ ਬਿਨਾਸੇ, ਪਾਰਬ੍ਰਹਮ ਲਿਵ ਲਾਈ॥ ਤਰਿਓ ਸੰਸਾਰੁ, ਕਠਿਨ ਭੈ ਸਾਗਰੁ, ਹਰਿ ਨਾਨਕ ਚਰਨ ਧਿਆਈ॥੨॥੬॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਨਹੀਂ।

**ਪਦ ਅਰਥ:** ਅਬ-ਹੁਣ। ਸਿਉ-ਨਾਲ। ਬਨਿਆਈ-(ਪ੍ਰੀਤਿ) ਬਣ ਗਈ ਹੈ। ਰਾਜਾ ਰਾਮੁ-ਵਿਆਪਕ ਪਰਮਾਤਮਾ ਨੂੰ। ਰਮਤ-ਸਿਮਰਦਿਆਂ। ਸੁਖੁ-(ਆਤਮਿਕ) ਸੁਖ। ਮੇਘ-ਹੇ ਬਦਲ! । ਸੁਖਦਾਈ-ਸੁਖ ਦੇਣ ਵਾਲੇ (ਸਤਿਗੁਰੂ)।੧।ਰਹਾਉ।

ਬਿਸਰਤ ਨਹੀ-ਵਿਸਰਦਾ ਨਹੀ ਹੈ। ਸੁਖ ਸਾਗਰੁ-ਸੁੱਖਾਂ ਦਾ ਸਮੁੰਦਰ (ਪ੍ਰਭੂ)। ਨਵੈ ਨਿਧਿ-(ਨਾਮ ਰੂਪ) ਨੌ ਨਿਧੀਆਂ। ਉਦੌਤੁ ਭਇਓ ਪੂਰਨ-ਪੂਰਨ ਪ੍ਰਕਾਸ਼ ਹੋ ਗਿਆ। ਭਾਵੀ ਕੋ-ਹਰੀ ਦੀ ਰਜ਼ਾ ਦਾ। ਭੇਟੇ ਸੰਤ ਸਹਾਈ-ਸਹਾਇਤਾ ਕਰਨ ਵਾਲੇ ਗੁਰੂ ਸੰਤ ਮਿਲ ਪਏ।੧।

ਉਪਜੇ-ਪੈਦਾ ਹੋ ਗਏ। ਬਿਨਾਸੇ-ਨਾਸ਼ ਹੋ ਗਏ। ਲਿਵਲਾਈ-ਲਿਵ ਲਾ ਕੇ। ਕਠਿਨ-ਔਖਾ। ਭੈ ਸਾਗਰੁ-ਡਰਾਉਣਾ ਸਮੁੰਦਰ। ਚਰਨ ਧਿਆਈ-ਚਰਨਾ ਦਾ ਧਿਆਨ ਧਰ ਕੇ।੨।

**ਅਰਥ:** (ਹੇ ਭਾਈ!) ਹੁਣ ਮੇਰੀ ਆਪਣੇ ਪ੍ਰੀਤਮ ਨਾਲ (ਪ੍ਰੀਤ) ਬਣ ਗਈ ਹੈ। ਵਿਆਪਕ ਪਰਮਾਤਮਾ ਨੂੰ ਸਿਮਰਦਿਆਂ ਮੈਂ (ਸੱਚਾ) ਸੁਖ ਪ੍ਰਾਪਤ ਕੀਤਾ ਹੈ, ਹੇ ਸੁਖ ਦੇਣ ਵਾਲੇ ਬਦਲ ਰੂਪ ਗੁਰੂ ਜੀ! ਵਸ ਪਵੋ (ਭਾਵ ਨਾਮ ਦੀ ਵਰਖਾ ਕਰ ਦਿਉ)।੧।ਰਹਾਉ।

(ਹੇ ਗੁਰਦੇਵ! ਤੁਹਾਡੀ ਬਖਸ਼ਿਸ਼ ਕਰਕੇ) ਸੁਖਾਂ ਦਾ ਸਮੁੰਦਰ (ਪ੍ਰਭੂ ਮੈਨੂੰ) ਇਕ ਪਲ ਭਰ ਵੀ ਨਹੀ ਵਿਸਰਦਾ, ਮੈਂ (ਗੁਰੂ ਘਰ ਦੀ) ਨਾਮ ਰੂਪ ਨੌ ਨਿਧੀ ਪਾ ਲਈ ਹੈ। (ਜਦੋਂ) ਪੂਰਨ ਭਾਵੀ ਦਾ ਪ੍ਰਕਾਸ਼ ਹੋਇਆ (ਭਾਵ ਪੂਰਬਲੇ ਕ੍ਰਮਾਂ ਦਾ ਅੰਕੁਰ ਫੁਟਿਆ ਤਾਂ ਮੈਨੂੰ) ਸਹਾਇਤਾ ਕਰਨ ਵਾਲੇ ਸੰਤ (ਗੁਰੂ) ਮਿਲ ਪਏ।੧।

(ਹੇ ਭਾਈ! ਜਦੋਂ) ਪਰਮਾਤਮਾ ਵਿਚ ਸੁਰਤਿ ਜੋੜੀ ਤਾਂ ਮੇਰੇ ਅੰਦਰ ਸੁਖ ਪੈਦਾ ਹੋ ਗਏ (ਅਤੇ) ਸਾਰੇ ਦੁਖ ਨਾਸ਼ ਹੋ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਮੈਂ) ਪ੍ਰਭੂ ਦੇ ਚਰਨਾ ਦਾ ਧਿਆਨ ਧਰ ਕੇ ਔਖੇ ਤੇ ਡਰਾਉਣੇ ਸੰਸਾਰ ਸਮੁੰਦਰ ਤੋਂ ਪਾਰ ਹੋ ਗਿਆ।੨।੬।੧੦।

# ਸਾਰੰਸ਼ ਅਤੇ ਸਿਧਾਂਤ

ਪ੍ਰੀਤਮ ਨਾਲ ਪ੍ਰੀਤਿ ਬਣਨ ਦਾ ਮੂਲਿਕ ਅਧਾਰ ਨਾਮ ਸਿਮਰਨ ਹੈ। ਨਾਮ-ਸਿਮਰਨ ਦੀ ਸੁਖਦਾਈ ਦਾਤ ਵੀ ਗੁਰੂ ਪਾਸੋਂ ਓਦੋਂ ਪ੍ਰਾਪਤ ਹੁੰਦੀ ਹੈ ਜਦੋਂ ਪੂਰਬਲੇ ਸੰਜੋਗਾਂ ਦਾ ਪ੍ਰਗਟਾ ਹੁੰਦਾ ਹੈ। ਗੁਰਵਾਕ ਹਨ:-

**ਪੂਰਬ ਕਰਮ ਅੰਕੁਰ ਜਬ ਪ੍ਰਗਟੇ, ਭੇਟਿਓ ਪੁਰਖੁ ਰਸਿਕ ਬੈਰਾਗੀ॥**
**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ, ਜਨਮ ਜਨਮ ਕੀ ਸੋਈ ਜਾਗੀ॥** [ਪੰ. ੨੦੪

**ਮਲਾਰ ਮਹਲਾ ੫ ॥ ਘਨਿਹਰ ਬਰਸਿ ਸਗਲ ਜਗੁ ਛਾਇਆ॥ ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ, ਅਨਦ ਮੰਗਲ ਸੁਖ ਪਾਇਆ॥੧॥ਰਹਾਉ॥ ਮਿਟੇ ਕਲੇਸ, ਤ੍ਰਿਸਨ ਸਭ ਬੂਝੀ, ਪਾਰਬ੍ਰਹਮੁ ਮਨਿ ਧਿਆਇਆ॥ ਸਾਧ ਸੰਗਿ ਜਨਮ ਮਰਨ ਨਿਵਾਰੇ, ਬਹੁਰਿ ਨ ਕਤਹੂ ਧਾਇਆ॥੧॥ ਮਨੁ ਤਨੁ ਨਾਮਿ ਨਿਰੰਜਨਿ ਰਾਤਉ, ਚਰਨ ਕਮਲ ਲਿਵ ਲਾਇਆ॥ ਅੰਗੀਕਾਰ ਕੀਓ ਪ੍ਰਭਿ ਅਪਨੈ, ਨਾਨਕ ਦਾਸ ਸਰਣਾਇਆ॥੨॥੭॥੧੧॥**

**ਪਦ ਅਰਥ:** ਘਨਿਹਰ-ਬਦਲ (ਭਾਵ ਗੁਰੂ ਉਪਦੇਸ਼)। ਬਰਸਿ-ਵਸ ਕੇ, ਵਰਖਾ ਕਰਕੇ। ਜਗੁ ਛਾਇਆ-ਜਗਤ ਉਤੇ ਛਾਇਆ ਹੋਇਆ, ਭਾਵ ਆਪਣਾ ਪ੍ਰਭਾਵ ਪਾ ਰਿਹਾ ਹੈ।੧।ਰਹਾਉ।

ਮਿਟੇ ਕਲੇਸ-ਦੁਖ ਕਲੇਸ਼ ਮਿਟ ਗਏ। ਤ੍ਰਿਸਨ-(ਮਾਇਆ) ਤੇ ਪਦਾਰਥਾਂ ਦੀ ਤ੍ਰਿਸ਼ਨਾ। ਬੂਝੀ-ਬੁਝ ਗਈ, ਮਿਟ ਗਈ। ਮਨਿ-ਮਨ ਵਿਚ। ਨਿਵਾਰੇ-ਦੂਰ ਕੀਤੇ। ਬਹੁਰਿ-ਫਿਰ। ਕਤਹੂ-ਕਿਸੇ ਪਾਸੇ।੧।

ਨਾਮਿ-ਨਾਮ ਵਿਚ। ਰਾਤਉ-ਰੰਗਿਆ ਹੋਇਆ। ਅੰਗੀਕਾਰੁ-ਪਖ, ਸਹਾਇਤਾ।੨।

**ਅਰਥ:** (ਹੇ ਭਾਈ!) ਬਦਲ ਰੂਪ (ਗੁਰੂ ਦਾ ਉਪਦੇਸ਼) ਵਸ ਕੇ ਸਾਰੇ ਜਗਤ ਉਤੇ ਛਾਇਆ ਹੋਇਆ ਹੈ (ਭਾਵ ਉਸ ਨੇ ਆਪਣਾ ਪ੍ਰਭਾਵ ਪਾਇਆ ਹੋਇਆ ਹੈ)। (ਜਿਸ ਮਨੁੱਖ ਉਤੇ) ਜਦੋਂ ਮੇਰੇ ਪ੍ਰੀਤਮ ਪ੍ਰਭੂ ਕਿਰਪਾਲੂ ਹੋਏ (ਉਸ ਨੇ ਨਾਮ ਵਰਖਾ ਤੋਂ) ਅਨਦ ਮੰਗਲ ਤੇ (ਸਮੂਹ) ਸੁਖਾਂ ਨੂੰ ਪ੍ਰਾਪਤ ਕਰ ਲਿਆ।੧।ਰਹਾਉ।

(ਹੇ ਭਾਈ! ਜਿਸ ਮਨੁਖ ਨੇ ਆਪਣੇ) ਮਨ ਵਿਚ ਪਰਮੇਸ਼ਰ ਨੂੰ ਧਿਆਇਆ ਉਸ ਦੇ (ਸਾਰੇ) ਦੁਖ ਕਲੇਸ਼ ਦੂਰ ਹੋ ਗਏ,(ਤੇ) ਸਾਰੀ ਤ੍ਰਿਸ਼ਨਾ ਬੁਝ ਗਈ। ਸਾਧ ਸੰਗ ਕਰਕੇ (ਉਸ ਦੇ) ਜਨਮ ਮਰਨ ਦੇ (ਗੇੜ) ਦੂਰ ਹੋ ਗਏ,(ਉਹ) ਫਿਰ ਕਿਸੇ ਪਾਸੇ ਵੀ ਨਹੀਂ ਭਟਕਿਆ।੧।

(ਜਿਸ ਮਨੁੱਖ ਨੇ ਪ੍ਰਭੂ ਦੇ) ਚਰਨ ਕਮਲਾ ਨਾਲ ਲਿਵ ਲਾਈ (ਭਾਵ ਸੁਰਤਿ ਜੋੜੀ, ਉਸ ਦਾ) ਮਨ ਤਨ ਨਿਰਲੇਪ ਪ੍ਰਭੂ ਦੇ ਨਾਮ ਵਿਚ ਰੰਗਿਆ ਗਿਆ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ) ਦਾਸ (ਪ੍ਰਭੂ ਦੀ) ਸ਼ਰਣ ਵਿਚ ਆਇਆ ਤਾਂ (ਆਪਣੇ) ਪ੍ਰਭੂ ਨੇ (ਆਪਣੇ ਦਾਸ) ਦੀ ਸਹਾਇਤਾ ਕੀਤੀ।੨।੭।੧੧।

# ਸਾਰੰਸ਼ ਅਤੇ ਸਿਧਾਂਤ

ਗੁਰੂ ਦਾ ਉਪਦੇਸ਼ ਸਾਰੇ ਜਗਤ ਉਤੇ ਛਾਇਆ ਹੋਇਆ ਹੈ ਭਾਵ ਸਭ ਨੂੰ ਪ੍ਰਭਾਵਤ ਕਰ ਰਿਹਾ ਹੈ। ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ, ਉਹ ਆਪਣੇ ਮਨ ਵਿਚ ਪ੍ਰਭੂ ਦਾ ਨਾਮ ਸਿਮਰਦਾ ਹੈ ਜਿਸ ਦੇ ਫਲ ਸਰੂਪ ਉਸ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ, ਦੁਖਾਂ ਕਲੇਸਾਂ ਦਾ ਨਾਸ਼ ਹੋ ਜਾਦਾ ਹੈ। ਸਿਧਾਂਤ ਇਹ ਹੈ ਕਿ ਜਦ ਦਾਸ ਪ੍ਰਭੂ ਦੀ ਸ਼ਰਣ ਪੈ ਜਾਂਦਾ ਹੈ ਤਾਂ ਪ੍ਰਭੂ ਉਸ ਦੀ ਅਵੱਸ਼ ਸਹਾਇਤਾ ਕਰਦਾ ਹੈ।

**ਮਲਾਰ ਮਹਲਾ ੫ ॥ ਬਿਛੁਰਤ ਕਿਉ ਜੀਵੇ, ਓਇ ਜੀਵਨ॥ ਚਿਤਹਿ ਉਲਾਸ, ਆਸ ਮਿਲਬੇ ਕੀ, ਚਰਨ ਕਮਲ ਰਸ ਪੀਵਨ॥੧॥ਰਹਾਉ॥ ਜਿਨ ਕਉ ਪਿਆਸ ਤੁਮਾਰੀ ਪ੍ਰੀਤਮ, ਤਿਨ ਕਉ ਅੰਤਰੁ ਨਾਹੀ॥ ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ, ਸੇ ਮੂਏ ਮਰਿ ਜਾਂਹੀ॥੧॥ ਮਨਿ ਤਨਿ ਰਵਿ ਰਹਿਆ ਜਗਦੀਸੁਰ, ਪੇਖਤ ਸਦਾ ਹਜੂਰੇ॥ ਨਾਨਕ, ਰਵਿ ਰਹਿਓ ਸਭ ਅੰਤਰਿ, ਸਰਬ ਰਹਿਆ ਭਰਪੂਰੇ॥੨॥੮॥੧੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ?, ਚਿਤਹਿੰ, ਨਾਹੀਂ।

**ਪਦ ਅਰਥ:** ਬਿਛੁਰਤ-ਵਿਛੋੜੇ ਦਾ। ਕਿਉਂ-ਕਿਵੇਂ?। ਜੀਵੇ-ਜੀ ਸਕਦੇ ਹਨ। ਓਇ-ਓਹ ਮਨੁੱਖ। ਮਨਹਿ-(ਜਿਨ੍ਹਾਂ ਦੇ) ਮਨ ਵਿਚ। ਉਲਾਸ-ਉਤਸ਼ਾਹ, ਚਾਹਨਾ। ਆਸ-ਉਮੰਗ। ਮਿਲਬੇ ਕੀ-ਮਿਲਣ ਦੀ। ਚਰਨ ਕਮਲ ਰਸ ਪੀਵਨ-(ਪ੍ਰਭੂ ਦੇ) ਪਵਿੱਤਰ ਚਰਨਾਂ ਦੇ ਰਸ ਪੀਣ ਦੀ।੧।ਰਹਾਉ।

ਅੰਤਰੁ-ਵਿਥ। ਸੇ ਮੂਏ-ਓਹ (ਆਤਮਿਕ ਮੌਤ) ਮਰੇ ਹੋਏ। ਮਰਿ ਜਾਂਹੀ-ਮਰ ਜਾਂਦੇ ਹਨ।੧।

ਮਨਿ-ਮਨ ਵਿਚ। ਤਨਿ-ਸਰੀਰ ਵਿਚ। ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਜਗਦੀਸਰੁ-ਜਗਤ ਦਾ ਮਾਲਕ। ਪੇਖਤ-ਦਿਸਦਾ। ਹਜੂਰੇ-ਹਾਜ਼ਰ-ਨਾਜ਼ਰ। ਸਰਬ-ਸਾਰਿਆਂ ਵਿਚ। ਭਰਪੂਰੇ-ਭਰਪੂਰ ਹੋ ਰਿਹਾ ਹੈ, ਮੌਜੂਦ ਹੈ।੨।

**ਅਰਥ:** (ਹੇ ਪ੍ਰਭੂ! ਜਿਨ੍ਹਾਂ ਦੇ ਹਿਰਦੇ ਵਿਚ ਤੈਨੂੰ) ਮਿਲਣ ਦੀ ਚਾਹਨਾ ਤੇ ਪਵਿੱਤਰ ਚਰਨ ਕਮਲਾਂ ਦਾ ਪ੍ਰੇਮ-ਰਸ ਪੀਣ ਦਾ ਉਤਸ਼ਾਹ ਹੋਵੇ, ਓਹ (ਮਨੁੱਖ) ਵਿਛੋੜੇ ਦਾ ਜੀਵਨ ਕਿਵੇਂ ਜੀ ਸਕਦੇ ਹਨ?।੧।ਰਹਾਉ।

ਹੇ ਪ੍ਰੀਤਮ! ਜਿਨ੍ਹਾਂ ਦੇ (ਅੰਦਰ) ਤੇਰੇ (ਮਿਲਣ ਤੇ ਨਾਮ-ਸਿਮਰਨ ਦੀ) ਪਿਆਸ ਹੈ, ਉਨ੍ਹਾਂ ਦੀ (ਤੇਰੇ ਨਾਲੋਂ ਕੋਈ) ਵਿਥ ਨਹੀ ਹੁੰਦੀ। (ਹਾਂ,) ਜਿਨ੍ਹਾਂ (ਮਨੁੱਖਾਂ) ਨੂੰ ਮੇਰਾ ਪਿਆਰਾ ਪ੍ਰਭੂ ਭੁੱਲ ਜਾਂਦਾ ਹੈ, ਓਹ (ਆਤਮਿਕ ਮੌਤੇ) ਮਰੇ ਹੋਏ (ਬਿਲਕੁਲ ਹੀ) ਮਰ ਜਾਂਦੇ ਹਨ।੧।

(ਜਿਨ੍ਹਾਂ ਦੇ) ਮਨ ਵਿਚ, ਸਰੀਰ ਵਿਚ ਉਹ ਜਗਤ ਦਾ ਇਕੋ ਮਾਲਕ ਹਰ ਥਾਂ ਵਿਆਪਕ ਹੋ ਰਿਹਾ ਹੈ, ਉਨ੍ਹਾਂ ਨੂੰ (ਉਹ ਪ੍ਰਭੂ) ਹਰ ਥਾਂ ਹਾਜ਼ਰ-ਨਾਜ਼ਰ ਦਿਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ) ਸਭ (ਜੀਆਂ) ਦੇ ਅੰਦਰ ਮੌਜੂਦ ਹੈ (ਅਤੇ) ਸਾਰਿਆਂ ਵਿਚ ਭਰਪੂਰ ਹੋ ਰਿਹਾ ਹੈ।੨।੮।੧੨।

# ਸਾਰੰਸ਼ ਅਤੇ ਸਿਧਾਂਤ

ਪ੍ਰਭੂ ਤੋਂ ਵਿਛੋੜੇ ਵਾਲਾ ਜੀਵਨ ਦੁਖੀ-ਜੀਵਨ ਦਾ ਪ੍ਰਤੀਕ ਹੈ। ਗੁਰਵਾਕ ਹਨ:-

**ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ॥**
**ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੋਦਿ॥** [ਪੰ. ੧੧੦੦

ਪ੍ਰੀਤਮ ਪ੍ਰਭੂ ਨੂੰ ਮਿਲਣ ਦੀ ਉਮੰਗ ਦਾ ਰੱਸ ਹੀ ਵਿਲੱਖਣ ਹੈ।

ਸਿਧਾਤ ਇਹ ਹੈ ਕਿ ਜਿਨ੍ਹਾਂ ਨੂੰ ਜਗਤ-ਪਿਤਾ ਵਿਸਰ ਜਾਂਦਾ ਹੈ, ਓਹ ਜਾਣੋ ਮੁਰਦੇ ਹਨ, ਪਰ ਪ੍ਰਭੂ ਦੇ ਪਿਆਰੇ ਆਪਣੇ ਮਾਲਕ ਨੂੰ ਹਰੇਕ ਹਿਰਦੇ ਵਿਚ ਮੌਜੂਦ ਅਤੇ ਆਪਣੇ ਅੰਗ ਸੰਗ ਵਸਦਾ ਅਨੁਭਵ ਕਰਦੇ ਹਨ।

**ਮਲਾਰ ਮਹਲਾ ੫ ॥ ਹਰਿ ਕੈ ਭਜਨਿ ਕਊਨ ਕਊਨ ਨ ਤਾਰੇ॥ ਖਗ ਤਨ, ਮੀਨ ਤਨ, ਮ੍ਰਿਗ ਤਨ, ਬਰਾਹ ਤਨ, ਸਾਧੂ ਸੰਗਿ ਉਧਾਰੇ॥੧॥ਰਹਾਉ॥ ਦੇਵ ਕੁਲ, ਦੈਤ ਕੁਲ, ਜਖ੍ਯ ਕਿੰਨਰ ਨਰ, ਸਾਗਰ ਉਤਰੇ ਪਾਰੇ॥ ਜੋ ਜੋ ਭਜਨ ਕਰੈ ਸਾਧੂ ਸੰਗਿ, ਤਾ ਕੇ ਦੂਖ ਬਿਦਾਰੇ॥੧॥ ਕਾਮ ਕਰੋਧ ਮਹਾ ਬਿਖਿਆ ਰਸ, ਇਨ ਤੇ ਭਏ ਨਿਰਾਰੇ॥ ਦੀਨ ਦਇਆਲ ਜਪਹਿ ਕਰੁਣਾਮੈ, ਨਾਨਕ ਸਦ ਬਲਿਹਾਰੇ॥੨॥੯॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਾਂ, ਜਪਹਿੰ।

**ਪਦ ਅਰਥ** : ਹਰਿ ਕੈ ਭਜਨਿ-ਹਰੀ ਦੇ ਸਿਮਰਨ ਨੇ। ਖਗ ਤਨ-ਪੰਛੀ ਦਾ ਸਰੀਰ (ਧਾਰਨ ਵਾਲੇ)। ਮੀਨ ਤਨ-ਮੱਛੀ ਦਾ ਸਰੀਰ (ਧਾਰਨ ਵਾਲੇ)। ਮ੍ਰਿਗ ਤਨ-ਹਿਰਨ ਦਾ ਸਰੀਰ (ਧਾਰਨ ਵਾਲੇ)। ਬਰਾਹ ਤਨ-ਸੂਰ ਦਾ ਸਰੀਰ (ਧਾਰਨ ਵਾਲੇ)। ਸਾਧੂ ਸੰਗਿ-ਸਾਧੂ ਸੰਗ ਕਰਕੇ।੧।ਰਹਾਉ। ਦੇਵ ਕੁਲ-ਦੇਵਤਿਆਂ ਦੇ ਖ਼ਾਨਦਾਨ। ਦੈਤ ਕੁਲ-ਦੈਂਤਾਂ ਦੇ ਖ਼ਾਨਦਾਨ। ਜਖ-ਦੇਵਤਿਆਂ ਦੀ ਜਾਤਿ। ਕਿੰਨਰ-ਦੇਵਤਿਆਂ ਦੀ ਇਕ ਕੁਲ। ਨਰ-ਮਨੁੱਖ। ਬਿਦਾਰੇ-ਨਾਸ਼ ਕਰ ਦਿੱਤੇ, ਭਾਵ ਦੂਰ ਕਰ ਦਿੱਤੇ।੧।

**ਅਰਥ** : (ਹੇ ਭਾਈ !) ਹਰੀ ਦੇ ਸਿਮਰਨ ਨੇ ਕਿਹੜੇ ਕਿਹੜੇ (ਜੀਵ ਜੰਤੂ ਸੰਸਾਰ ਸਾਗਰ ਤੋਂ) ਪਾਰ ਨਹੀਂ ਕੀਤੇ? (ਭਾਵ ਸਾਰੇ ਤਾਰ ਦਿੱਤੇ)। ਪੰਛੀ ਦਾ ਸਰੀਰ ਧਾਰਨ ਵਾਲੇ (ਹੰਸ ਅਵਤਾਰ ਵਰਗੇ), ਮੱਛੀ ਦਾ ਸਰੀਰ ਧਾਰਨ ਵਾਲੇ (ਮੱਛ ਅਵਤਾਰ ਵਰਗੇ), ਹਿਰਨ ਦਾ ਰੂਪ ਧਾਰਨ ਵਾਲੇ (ਸ੍ਰਿੰਗੀ ਰਿਖੀ ਵਰਗੇ), ਸੂਰ ਦਾ ਸਰੀਰ ਧਾਰਨ ਵਾਲੇ (ਵਰਾਹ ਅਵਤਾਰ ਵਰਗੇ, ਇਹ ਸਾਰੇ) ਸਾਧੂ (ਗੁਰੂ ਦਾ) ਸੰਗ ਕਰਕੇ (ਨਾਮ ਸਿਮਰਨ ਦਾ ਸਦਕਾ, ਸੰਸਾਰ ਸਾਗਰ ਤੋਂ) ਪਾਰ ਲੰਘ ਗਏ ।੧।ਰਹਾਉ।

ਦੇਵਤਿਆਂ ਦੀਆਂ ਕੁਲਾਂ, ਦੈਂਤਾਂ ਦੀਆਂ ਕੁਲਾਂ, ਦੇਵਤਿਆਂ ਦੇ ਖ਼ਜਾਨਚੀ, ਦੇਵਤਿਆਂ ਦੀ ਸਭਾ ਵਿੱਚ ਸਿਫਤ ਕਰਨ ਵਾਲੇ, ਭਵ ਸਾਗਰ ਤੋਂ ਪਾਰ ਹੋ ਗਏ। ਸਾਧੂ (ਗੁਰੂ ਦੇ) ਸੰਗ ਕਰਕੇ ਜਿਹੜਾ ਜਿਹੜਾ ਮਨੁੱਖ (ਪਰਮਾਤਮਾ ਦਾ) ਭਜਨ ਕਰਦਾ ਹੈ, ਉਨ੍ਹਾਂ (ਸਾਰਿਆਂ) ਦੇ ਦੂਖ ਦੂਰ ਕਰ ਦਿੱਤੇ।੧।

ਕਾਮ, ਕ੍ਰੋਧ, (ਮਾਇਆ ਦੇ ਜੋ) ਵਡੇ ਰੱਸ ਹਨ, ਇਹਨਾਂ (ਸਭਨਾਂ) ਤੋਂ ਓਹ ਨਿਰਲੇਪ ਹੋ ਗਏ। ਜਿਹੜੇ ਜਿਹੜੇ (ਮਨੁੱਖ) ਦੀਨਾਂ ਉਤੇ ਦਇਆ ਕਰਨ ਵਾਲੇ ਪਰਮੇਸ਼ਰ ਦਾ ਨਾਮ ਜਪਦੇ ਹਨ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਉਨ੍ਹਾਂ ਤੋਂ) ਸਦਾ ਕੁਰਬਾਨ ਜਾਂਦਾ ਹਾਂ।੨।੯।੧੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪ੍ਰਭੂ-ਸਿਮਰਨ ਦੀ ਸ਼ਕਤੀ ਨੂੰ ਉਜਾਗਰ ਕੀਤਾ ਹੈ ਜੋ ਸਭ ਜੀਆਂ ਨੂੰ ਭਾਵੇਂ ਕੋਈ ਵੱਡਾ ਹੈ ਜਾਂ ਛੋਟਾ ਹੈ, ਤਾਰ ਦਿੰਦੀ ਹੈ। ਭਜਨ ਬੰਦਗੀ ਕਰਨ ਵਾਲੇ ਮਨੁੱਖ ਕਾਮ, ਕ੍ਰੋਧ ਅਤੇ ਮਾਇਆ ਦੇ ਰੱਸਾਂ ਤੋਂ ਨਿਰਲੇਪ ਰਹਿੰਦੇ ਹਨ।

ਸਿਧਾਂਤ ਇਹ ਹੈ ਕਿ ਨਾਮ-ਸਿਮਰਨ ਹੀ ਸੰਸਾਰ ਸਾਗਰ ਤੋਂ ਪਾਰ ਕਰਨ ਵਾਲਾ ਹੈ।

**ਮਲਾਰ ਮਹਲਾ ੫ ॥ ਆਜੁ, ਮੈ ਬੈਸਿਓ ਹਰਿ ਹਾਟ॥ ਨਾਮੁ ਰਾਸਿ ਸਾਝੀ ਕਰਿ ਜਨ ਸਿਉ, ਜਾਂਉ ਨ ਜਮ ਕੈ ਘਾਟ॥੧॥ਰਹਾਉ॥ ਧਾਰਿ ਅਨੁਗ੍ਰਹੁ ਪਾਰਬ੍ਰਹਮਿ ਰਾਖੇ, ਭ੍ਰਮ ਕੇ ਖੁਲ੍ਹੇ ਕਪਾਟ॥ ਬੇਸੁਮਾਰ ਸਾਹੁ ਪ੍ਰਭੁ ਪਾਇਆ, ਲਾਹਾ ਚਰਨ ਨਿਧਿ ਖਾਟ॥੧॥ ਸਰਨਿ ਗਹੀ ਅਚੁਤ ਅਬਿਨਾਸੀ, ਕਿਲਬਿਖ ਕਾਢੇ ਹੈ ਛਾਂਟਿ॥ ਕਲਿ ਕਲੇਸ ਮਿਟੇ ਦਾਸ ਨਾਨਕ, ਬਹੁਰਿ ਨ ਜੋਨੀ ਮਾਟ॥੨॥੧੦॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਸਾਂਝੀ, ਸਿਉਂ, ਜਾਉਂ, ਹੈਂ,

**ਪਦ ਅਰਥ:** ਬੈਸਿਓ-ਬੈਠਾ ਹਾਂ। ਹਰਿ ਹਾਟ-ਹਰੀ ਦਾ ਹੱਟ ਭਾਵ ਸਾਧ ਸੰਗਤਿ। ਰਾਸਿ-ਪੂੰਜੀ। ਸਾਝੀ ਕਰਿ-ਸਾਂਝੀ ਕਰਕੇ, ਭਾਈਵਾਲੀ ਕਰਕੇ। ਜਨ ਸਿਉ-(ਸੰਤ) ਜਨਾ ਨਾਲ। ਜਾਉ ਨ-ਮੈਂ ਨਹੀ ਜਾਂਦਾ। ਘਾਟ-ਰਸਤੇ।੧।ਰਹਾਉ।

ਧਾਰਿ-ਧਾਰ ਕੇ, ਕਰਕੇ। ਅਨੁਗ੍ਰਹੁ-ਕਿਰਪਾ। ਪਾਰਬ੍ਰਹਮਿ-ਪਰਮਾਤਮਾ ਨੇ। ਰਾਖੇ-ਰਖ ਲਏ। ਕਪਾਟ-ਕਿਵਾੜ, ਦਰਵਾਜ਼ੇ। ਬੇਸੁਮਾਰ ਸਾਹੁ-ਬੇਅੰਤ ਸ਼ਾਹ, ਪ੍ਰਭੂ। ਲਾਹਾ-ਲਾਭ। ਨਿਧਿ-ਖਜ਼ਾਨਾ। ਖਾਟ-ਖੱਟਿਆ, ਕਮਾਇਆ ਹੈ।੧।

ਗਹੀ-ਫੜੀ। ਅਚੁਤ-ਨਾਸ਼ ਤੋਂ ਰਹਿਤ ਪ੍ਰਭੂ। ਕਿਲਬਿਖ-ਪਾਪ। ਕਾਢੇ ਹੈ ਛਾਂਟਿ-ਚੁਣ ਦੇ ਕਢ ਦਿਤੇ ਹਨ। ਕਲਿ ਕਲੇਸ-ਝਗੜੇ, ਦੁਖ। ਬਹੁਰਿ-ਮੁੜ ਕੇ। ਨ ਜੋਨੀ ਮਾਟ-ਜੂਨ ਵਿਚ ਨਹੀ ਪੈਂਦੇ।੨।

**ਅਰਥ:** (ਹੇ ਭਾਈ!) ਅਜ ਮੈਂ ਹਰੀ ਦੀ ਹੱਟੀ (ਭਾਵ ਸਾਧ ਸੰਗਤ) ਵਿਚ ਆ ਬੈਠਾ ਹਾਂ। ਸੰਤ ਜਨਾ ਨਾਲ (ਮਿਲ ਕੇ ਨਾਮ ਦੀ) ਪੂੰਜੀ ਸਾਂਝੀ ਕੀਤੀ ਹੈ (ਇਸ ਲਈ ਮੈਂ) ਜਮਾਂ ਦੇ ਰਸਤੇ ਨਹੀ ਜਾਂਦਾ (ਭਾਵ ਜਮਾਂ ਦੇ ਵਸ ਨਹੀ ਪੈਂਦਾ)।੧।ਰਹਾਉ।

(ਹੇ ਭਾਈ!) ਪਾਰਬ੍ਰਹਮ (ਪਰਮੇਸ਼ਰ) ਨੇ ਕਿਰਪਾ ਕਰਕੇ (ਜਿਹੜੇ ਜਨ) ਰਖ ਲਏ ਹਨ (ਉਨ੍ਹਾਂ ਦੇ) ਭਰਮ ਦੇ ਕਿਵਾੜ ਖੁਲ੍ਹ ਗਏ ਹਨ। (ਉਨ੍ਹਾਂ ਨੇ) ਬੇਅੰਤ ਸ਼ਾਹ ਪ੍ਰਭੂ ਨੂੰ ਪਾ ਲਇਆ ਹੈ (ਅਤੇ ਪਰਮਾਤਮਾ ਦੇ) ਚਰਨਾ ਵਿਚ

(ਰਹਿਣ ਦਾ ਇਹ) ਖਜ਼ਾਨਾ ਲਾਭ ਖਟ ਲਿਆ ਹੈ।੧।

(ਹੇ ਭਾਈ! ਜਿਨ੍ਹਾਂ ਨੇ) ਅਜੂਨੀ ਤੇ ਨਾਸ਼ ਰਹਿਤ ਪ੍ਰਭੂ ਦੀ ਸ਼ਰਨ ਫੜੀ ਹੈ (ਪਰਮਾਤਮਾ ਨੇ ਉਨ੍ਹਾਂ ਦੇ ਅੰਦਰੋਂ ਸਾਰੇ) ਪਾਪ ਚੁਣ ਕੇ ਕਢ ਦਿਤੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਦਾਸਾਂ ਦੇ ਸਾਰੇ ਝਗੜੇ, ਕਲੇਸ਼ ਮੁਕ ਗਏ ਹਨ (ਅਤੇ ਉਹ) ਮੁੜ ਜੂਨਾਂ ਵਿਚ ਨਹੀ ਪੈਂਦੇ।੨।੧੦।੧੪।

# ਅਰਥ ਭੇਦ ਅਤੇ ਨਿਰਣੈ

## ਕਲਿ ਕਲੇਸ ਮਿਟੇ ਦਾਸ ਨਾਨਕ, ਬਹੁਰਿ ਨ ਜੋਨੀ ਮਾਟ॥

ਵਖ ਵਖ ਅਰਥ:

੧. ਸ੍ਰੀ ਗੁਰੂ ਜੀ ਕਹਿਤੇ ਹੈਂ ਮੁਝ ਦਾਸ ਕੇ ਕਲਪਣਾ ਕਲੇਸ਼ ਸਭ ਮਿਟ ਗਏ ਹੈਂ ਔਰ (ਬਹੁਰਿ) ਫੇਰ ਜੋਨੀਓ ਮੇ (ਮਾਟ) ਅਸਥਾਨ ਮੈ ਪ੍ਰਾਪਤ ਨਹੀ ਹੋਗੇ ਵਾ ਸਰੀਰ ਮਟ ਮੈ ਨਹੀ ਆਵੇ ਹੈਂ। [ਫ.ਸ.

੨. ਬਚੇਦਾਨ-ਰਿਹਮ, ਸਰੀਰ-'ਬਹੁਰਿ ਨ ਜੋਨੀ ਮਾਟ' [ਮਹਾਨ ਕੋਸ਼, ਸ਼ਬਦਾਰਥ

੩. ਮਾਟ=ਮਿਟਦੇ, ਪੈਂਦੇ।

ਹੇ ਨਾਨਕ! (ਆਖ ਹੇ ਭਾਈ!) ਉਹਨਾਂ ਦਾਸਾਂ ਦੇ ਅੰਦਰੋਂ ਸਾਰੇ ਝਗੜੇ ਕਲੇਸ਼, ਮੁੱਕ ਗਏ, ਉਹ ਮੁੜ ਜੂਨਾਂ ਵਿਚ ਨਹੀ ਪੈਂਦੇ। [ਦਰਪਣ

**ਨਿਰਣੈ**: 'ਮਾਟ' ਪਦ ਪੈਂਦੇ ਦੇ ਅਰਥਾਂ ਵਿਚ ਕਿਤੇ ਨਹੀਂ ਵਰਤਿਆ ਗਿਆ। 'ਮਾਟ' ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿਚ ਮਿਲਦੀ ਹੈ:-

**੧. ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ,ਲਜ ਭਾਨੀ ਮਟੁਕੀ ਮਾਟ॥** [ਪੰ. ੯੮੬

**੨. ਕਾਮ ਕ੍ਰੋਧ ਫੂਟੈ ਬਿਖੁ ਮਾਟੁ॥ (ਮਟਕਾ)** [ਪੰ. ੧੫੩

ਸੋ ਇਥੇ ਜੋਨੀ ਦੇ ਮਟਕੇ ਭਾਵ ਗਰਭ ਦਾਨੀ ਜਾਂ ਸਰੀਰ ਹੀ ਠੀਕ ਹਨ। ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਗੁਰਗਿਰਾਰਥ ਕੋਸ਼ ਵਿਚ ਇਹ ਪਦ 'ਗੁਰਮੁਖੀ' ਦਾ ਦਸਿਆ ਹੈ ਅਤੇ ਅਰਥ ਕੀਤੇ ਹਨ 'ਮਾਟੀ ਕੇ ਪਾਤ੍ਰ ਰੂਪ ਭਗ ਮੋ ਯਾ ਬਹੁਰ ਨ ਆਵੈ ਜੋਨੀ ਬਾਟਿ'

# ਸਾਰੰਸ਼ ਅਤੇ ਸਿਧਾਂਤ

ਹਰੀ ਦੇ ਹਟ ਭਾਵ ਸਾਧ ਸੰਗਤ ਵਿਚ ਬੈਠਣਾ, ਨਾਮ ਦਾ ਵਾਪਾਰ ਕਰਨਾ ਹੈ। ਨਾਮ ਦੀ ਸਾਂਝ ਸੰਤ ਜਨਾ ਨਾਲ ਕਰਨੀ ਹੈ, ਜਿਸ ਨਾਲ ਆਤਮਿਕ ਲਾਭ ਖਟੀਦਾ ਹੈ। ਜਦੋਂ ਪ੍ਰਭੂ ਕਿਰਪਾ ਕਰਦਾ ਹੈ, ਭਰਮ ਦੇ ਪੜਦੇ ਖੁਲ੍ਹ ਜਾਂਦੇ ਹਨ। ਸਿਧਾਂਤ ਇਹ ਹੈ ਕਿ ਨਾਮ ਸਿਮਰਨ ਦੀ ਬਰਕਤ ਨਾਲ ਜਮਾਂ ਦੇ ਰਸਤੇ ਜਾਣ ਤੋਂ ਬਚ ਜਾਈਦਾ ਹੈ, ਸਾਰੇ ਝਗੜੇ ਅਤੇ ਦੁਖ ਕਲੇਸ਼ ਮੁਕ ਜਾਂਦੇ ਹਨ।

**ਮਲਾਰ ਮਹਲਾ ੫ ॥ ਬਹੁ ਬਿਧਿ ਮਾਇਆ ਮੋਹ, ਹਿਰਾਨੋ॥ ਕੋਟਿ ਮਧੇ, ਕੋਊ ਬਿਰਲਾ ਸੇਵਕੁ, ਪੂਰਨ ਭਗਤੁ ਚਿਰਾਨੋ॥੧॥ਰਹਾਉ॥ ਇਤ ਉਤ ਡੋਲਿ ਡੋਲਿ ਸ੍ਰਮੁ ਪਾਇਓ, ਤਨੁ ਧਨੁ ਹੋਤ ਬਿਰਾਨੋ॥ ਲੋਗ ਦੁਰਾਇ, ਕਰਤ ਠਗਿਆਈ, ਹੋਤੌ ਸੰਗਿ ਨ ਜਾਨੋ॥੧॥ ਮ੍ਰਿਗ ਪੰਖੀ ਮੀਨ ਦੀਨ ਨੀਚ, ਇਹ ਸੰਕਟ ਫਿਰਿ ਆਨੋ॥ ਕਹੁ**

**ਨਾਨਕ, ਪਾਹਨ ਪ੍ਰਭ ਤਾਰਹੁ, ਸਾਧ ਸੰਗਤਿ ਸੁਖ ਮਾਨੋ॥੨॥੧੧॥੧੫॥**

**ਫੁਟਕਲ:** ਪੁਰਾਤਨ ਹਥ ਲਿਖਤ ਸਰੂਪ (ਸੰਮਤ ੧੮੪੪) ਵਿਚ ਸ਼ਬਦ 'ਇਹ' ਹੈ, 'ਇੰਹ' ਨਹੀ।

**ਪਦ ਅਰਥ:** ਬਹੁ ਬਿਧਿ-ਕਈ ਤ੍ਰੀਕਿਆਂ ਨਾਲ। ਮਾਇਆ ਮੋਹ ਹਿਰਾਨੋ-ਮਾਇਆ ਮੋਹ ਤੋਂ ਠੱਗੇ ਗਏ ਹਾਂ। ਕੋਟਿ ਮਧੇ-ਕ੍ਰੋੜਾਂ ਵਿਚੋਂ। ਬਿਰਲਾ-ਵਿਰਲਾ, ਟਾਵਾਂ ਟਾਵਾਂ ਹੀ। ਪੂਰਨ ਭਗਤੁ-ਪੂਰਾ ਭਗਤ। ਚਿਰਾਨੋ-ਚਿਰਾਂ ਤੋਂ।੧ ।ਰਹਾਉ।

ਇਤ ਉਤ-ਇਧਰ ਉਧਰ। ਡੋਲਿ ਡੋਲਿ-ਡੋਲ ਡੋਲ ਕੇ, ਭਟਕ ਭਟਕ ਕੇ। ਸ੍ਰਮੁ-ਥਕੇਵਾਂ। ਬਿਰਾਨੋ-ਬਿਗਾਨਾ। ਦੁਰਾਇ-ਲੁਕਾ ਕੇ। ਠਗਿਆਈ-ਠੱਗੀ। ਹੋਤੋ ਸੰਗਿ-ਨਾਲ ਹੁੰਦਾ (ਹਰੀ)। ਨ ਜਾਨੋ-ਨਹੀ ਜਾਣਿਆ।੧।

ਮ੍ਰਿਗੁ-ਹਿਰਨ। ਪੰਖੀ-ਪੰਛੀ। ਮੀਨ-ਮੱਛੀ। ਦੀਨ-ਨਿਮਾਣਾ। ਨੀਚ-ਨਵੀਆਂ ਜੂਨਾਂ। ਇਹ ਸੰਕਟ-ਇਹਨਾਂ ਕਸ਼ਟਾਂ ਵਿਚ। ਫਿਰਿ ਆਨੋ-ਫਿਰ ਘਿਰ ਕੇ ਆਉਂਦਾ ਹੈ (ਭਾਵ ਆਵਾਗਵਣ ਵਿਚ ਪਿਆ ਰਹਿੰਦਾ ਹੈ)। ਪਾਹਨ-ਪਥਰ। ਪ੍ਰਭ-ਹੇ ਪ੍ਰਭੂ!। ਸੁਖ ਮਾਨੋ-ਸੁਖ ਮਾਣ ਸਕਦਾ ਹੈ।੨।

**ਅਰਥ:** (ਹੇ ਭਾਈ! ਇਹ ਜੀਵ) ਕਈ ਤ੍ਰੀਕਿਆਂ ਨਾਲ ਮਾਇਆ ਦੇ ਮੋਹ ਵਿਚ ਠੱਗੇ ਜਾਂਦੇ ਹਨ। ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ (ਅਜਿਹਾ) ਸੇਵਕ ਹੁੰਦਾ ਹੈ ਜੋ ਚਿਰਾਂ ਤੋਂ ਪੂਰਾ ਭਗਤ ਹੁੰਦਾ ਹੈ।੧ ।ਰਹਾਉ।

(ਹੇ ਭਾਈ!) ਇਧਰ ਉਧਰ ਡੋਲ ਡੋਲ ਕੇ (ਜੀਵ ਦੇ ਪਲੇ) ਥਕੇਵਾਂ ਹੀ ਪੈਂਦਾ ਹੈ। ਜਿਸ ਸਰੀਰ ਤੇ ਮਾਇਆ ਦੀ ਖਾਤਰ ਭਟਕਦਾ ਹੈ, ਉਹ) ਸਰੀਰ ਤੇ ਧਨ (ਅੰਤ ਨੂੰ) ਬਿਗਾਨਾ ਹੋ ਜਾਂਦਾ ਹੈ। (ਮਾਇਆ ਦੀ ਖਾਤਰ) ਲੋਕਾਂ ਤੋਂ ਲੁਕਾ ਕੇ ਠੱਗੀ ਕਰਦਾ ਹੈ (ਪਰ ਉਹ) ਹਰੀ (ਜੋ ਜੀਵ ਦੇ) ਨਾਲ ਹੁੰਦਾ ਹੈ (ਉਸ ਨੂੰ ਅੰਗ ਸੰਗ) ਜਾਣਦਾ ਹੀ ਨਹੀ,(ਠੱਗੀ ਕਰਨ ਵਿਚ ਰੁਝਾ ਰਹਿੰਦਾ ਹੈ)।੧।

(ਹੇ ਭਾਈ! ਇਸ ਜੀਵ ਨੂੰ) ਹਿਰਨ, ਪੰਛੀ, ਮੱਛੀ, ਇਨ੍ਹਾਂ ਨੀਵੀਆਂ ਜੂਨਾਂ ਦੇ ਆਵਾਗਵਣ ਵਿਚ ਮੁੜ ਕੇ ਲਿਆਂਦਾ ਜਾਂਦਾ ਹੈ। ਨਾਨਕ! ਆਖ (ਭਾਵ ਬੇਨਤੀ ਕਰ ਕਿ) ਹੇ ਪ੍ਰਭੂ! ਅਸਾਂ ਪਥਰ ਵਤ (ਪਾਪੀਆਂ ਨੂੰ ਸੰਸਾਰ ਸਾਗਰ ਤੋਂ) ਤਾਰ ਲਵੋ (ਤਾਂ ਜੋ) ਸਾਧ ਸੰਗਤ ਵਿਚ (ਤੇਰੇ ਨਾਮ ਦਾ ਅਨੰਦ ਆਤਮਿਕ) ਸੁਖ ਮਾਣੀਏ।੨ ॥੧੧॥੧੫॥

# ਸਾਰੰਸ਼ ਅਤੇ ਸਿਧਾਂਤ

ਮਾਇਆ ਦੇ ਮੋਹ ਵਿਚ ਫਸਣ ਕਰਕੇ ਮਨੁੱਖ ਇਧਰ ਉਧਰ ਭਟਕਦਾ ਰਹਿੰਦਾ ਹੈ ਤੇ ਇਧਰ ਉਧਰ ਫਿਰ ਕੇ ਠੱਗੀ ਠੋਰੀ ਕਰਕੇ ਮਾਇਆ ਇਕੱਠੀ ਕਰਦਾ ਹੈ ਪਰ ਇਸ ਦੀ ਭਟਕਣਾ ਦੂਰ ਨਹੀ ਹੁੰਦੀ। ਅੰਤ ਸਮੇਂ ਸਿਵਾਏ ਨਾਮ ਭਗਤੀ ਦੇ, ਕੋਈ ਵੀ ਇਸ ਦੀ ਆਪਣੀ ਨਹੀ ਬਣਦੀ। ਅੰਤ ਇਸ ਦਾ ਹਸ਼ਰ ਇਹ ਹੁੰਦਾ ਹੈ ਮਾਇਆ-ਮੋਹ ਦੇ ਫਲ ਸਰੂਪ ਨੀਵੀਆਂ ਜੂਨਾਂ ਵਿਚ ਭਟਕਦਾ ਰਹਿੰਦਾ ਹੈ।

ਸੋ, ਸਤਿਗੁਰਾਂ ਨੇ ਇਹ ਸੇਧ ਬਖਸ਼ੀ ਹੈ ਕਿ ਸਾਧ ਸੰਗਤ ਹੀ ਇਕ ਅਜਿਹਾ ਪਵਿਤਰ ਸਥਾਨ ਹੈ ਜਿਥੇ ਆਤਮਿਕ ਸੁਖ ਪਾਇਆ ਜਾ ਸਕਦਾ ਹੈ।

**ਮਲਾਰ ਮਹਲਾ ੫ ॥ ਦੁਸਟ ਮੁਏ ਬਿਖੁ ਖਾਈ, ਰੀ ਮਾਈ॥ ਜਿਸ ਕੇ ਜੀਅ ਤਿਨ ਹੀ ਰਖਿ ਲੀਨੇ, ਮੇਰੇ ਪ੍ਰਭ ਕਉ ਕਿਰਪਾ ਆਈ॥੧॥ਰਹਾਉ॥ ਅੰਤਰਜਾਮੀ ਸਭ ਮਹਿ ਵਰਤੈ, ਤਾਂ ਭਉ ਕੈਸਾ ਭਾਈ॥ ਸੰਗਿ ਸਹਾਈ, ਛੋਡਿ ਨ ਜਾਈ, ਪ੍ਰਭੁ**

**ਦੀਸੈ ਸਭਨੀ ਠਾਇੰ ੀ॥੧॥ ਅਨਾਥਾ ਨਾਥੁ, ਦੀਨ ਦੁਖ ਭੰਜਨ, ਆਪਿ ਲੀਏ ਲੜਿ ਲਾਈ॥ ਹਰਿ ਕੀ ਓਟ ਜੀਵਹਿ ਦਾਸ ਤੇਰੇ, ਨਾਨਕ ਪ੍ਰਭ ਸਰਣਾਈ॥੨॥੧੨॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਅਨਾਥਾਂ ਨਾਥ, ਜੀਵਹਿੰ।

**ਪਦ ਅਰਥ:** ਦੁਸਟ-(ਕਾਮ, ਕ੍ਰੋਧ ਆਦਿਕ) ਵੈਰੀ। ਮੂਏ-ਮਰ ਖਪ ਗਏ। ਬਿਖ ਖਾਈ-ਜ਼ਹਿਰ ਖਾ ਕੇ। ਕਿਰਪਾ-ਦਇਆ।੧।ਰਹਾਉ।

ਅੰਤਰਜਾਮੀ-ਅੰਦਰ ਦੀਆਂ ਜਾਣਨ ਵਾਲਾ। ਸਭ ਮਹਿ ਵਰਤੈ-ਸਭ ਵਿਚ ਵਸ ਰਿਹਾ, ਮੌਜੂਦ ਹੈ। ਭਉ-ਡਰ। ਕੈਸਾ-ਕਿਹੋ ਜਿਹਾ। ਭਾਈ-ਹੇ ਭਾਈ!। ਸਹਾਈ-ਸਹਾਇਤਾ ਕਰਨ ਵਾਲਾ, ਮਦਦਗਾਰ। ਸਭਨੀ ਠਾਇੰ ੀ-ਸਭ ਥਾਵਾਂ ਤੇ।੧।

ਅਨਾਥਾ ਨਾਥੁ-ਨਿਖਸਮਿਆਂ ਦਾ ਮਾਲਕ । ਦੀਨ ਦੁਖ ਭੰਜਨ-ਗਰੀਬਾਂ ਦਾ ਦੁਖ ਦੂਰ ਕਰਨ ਵਾਲਾ। ਲੜਿ-ਪੱਲੇ ਨਾਲ। ਓਟ-ਆਸਰੇ। ਜੀਵਹਿ-ਜੀਉਂਦੇ ਹਨ।੨।

**ਅਰਥ:** ਹੇ ਮਾਂ!(ਕਾਮਾਦਿਕ) ਵੈਰੀ ਜ਼ਹਿਰ ਖਾ ਕੇ ਮਰ ਖਪ ਗਏ ਹਨ। ਜਿਸ (ਪ੍ਰਭੂ) ਦੇ (ਸਾਰੇ) ਜੀਵ ਹਨ ਉਸ (ਪ੍ਰਭੂ) ਨੇ ਹੀ (ਇਹਨਾਂ ਤੋਂ) ਰਖਿਆ ਕੀਤੀ ਹੈ, (ਇਹ ਤਾਂ ਹੋਇਆ ਹੈ ਕਿ) ਮੇਰੇ ਪ੍ਰਭੂ ਨੂੰ (ਮੇਰੇ ਉਤੇ) ਦਇਆ ਆਈ ਹੈ।੧।ਰਹਾਉ।

(ਹੇ ਭਾਈ! (ਜਦੋਂ) ਹਰੇਕ ਹਿਰਦੇ ਅੰਦਰ ਦੀ ਜਾਣਨ ਵਾਲਾ ਪ੍ਰਭੂ ਸਭ (ਜੀਆਂ ਵਿਚ) ਮੌਜੂਦ ਹੈ, ਤਾਂ (ਫਿਰ) ਕਿਹੋ ਜਿਹਾ ਡਰ ਹੋਇਆ? (ਭਾਵ ਡਰ ਨਹੀ ਵਿਆਪ ਸਕਦਾ)। (ਉਹ ਪ੍ਰਭੂ) ਹਰੇਕ ਦੇ ਨਾਲ ਸਹਾਇਤਾ ਕਰਨ ਵਾਲਾ ਹੈ, ਉਹ ਛਡ ਕੇ (ਕਿਤੇ) ਨਹੀ ਜਾਂਦਾ, ਉਹ ਪ੍ਰਭੂ ਸਭ ਥਾਵਾਂ ਤੇ (ਵਸਦਾ) ਦਿਸਦਾ ਹੈ।੧।

(ਹੇ ਭਾਈ! ਉਹ ਪ੍ਰਭੂ) ਨਿਖਿਸਮਿਆਂ ਦਾ ਮਾਲਕ ਤੇ ਗਰੀਬਾਂ ਦਾ ਦੁਖ ਦੂਰ ਕਰਨ ਵਾਲਾ ਹੈ, (ਉਸ ਨੇ ਆਪਣੇ ਦਾਸ) ਆਪ ਹੀ (ਆਪਣੇ) ਲੜ ਨਾਲ ਲਾ ਲਏ ਹਨ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ! ਤੇਰੇ ਦਾਸ (ਤੈਂ) ਹਰੀ ਦੀ ਓਟ-ਆਸਰੇ ਤੇਰੀ ਸ਼ਰਣ ਵਿਚ (ਰਹਿ ਕੇ ਹੀ) ਜੀਉਂਦੇ ਹਨ।੨।੧੨।੧੬।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੇ ਲੱਖੀ ਲੇਖੇ ਹਨ ਜਦੋਂ ਉਸ ਨੂੰ ਦਇਆ ਆ ਜਾਂਦੀ ਹੈ ਤਾਂ ਉਹ ਜੀਵ ਦਾ ਕਾਮ ਕ੍ਰੋਧ ਆਦਿਕ ਵੈਰੀਆਂ ਤੋਂ ਛੁਟਕਾਰਾ ਕਰਵਾ ਦਿੰਦਾ ਹੈ। ਉਸ ਦੀ ਦ੍ਰਿਸ਼ਟੀ ਵਿਚ ਐਸਾ ਪਰਿਵਰਤਣ ਲਿਆ ਦਿੰਦਾ ਹੈ ਕਿ ਉਸ ਨੂੰ ਸਭ ਪਾਸੇ ਪ੍ਰਭੂ ਦੇ ਦੀਦਾਰ ਹੁੰਦੇ ਹਨ।

ਸਿਧਾਂਤ ਇਹ ਹੈ ਕਿ ਉਸ ਪ੍ਰਭੂ ਦਾ ਬਿਰਦ ਹੈ ਕਿ ਉਹ ਨਿਮਾਣੇ ਸੇਵਕਾਂ ਨੂੰ ਆਪਣੇ ਲੜ ਲਾ ਕੇ ਉਨ੍ਹਾਂ ਦੇ ਸਾਰੇ ਦੁਖ ਨਾਸ਼ ਕਰ ਦਿੰਦਾ ਹੈ।

**ਮਲਾਰ ਮਹਲਾ ੫ ॥ ਮਨ ਮੇਰੇ, ਹਰਿ ਕੇ ਚਰਨ ਰਵੀਜੈ॥ ਦਰਸ ਪਿਆਸ ਮੇਰੋ ਮਨੁ ਮੋਹਿਓ, ਹਰਿ ਪੰਖ ਲਗਾਇ ਮਿਲੀਜੈ॥੧॥ਰਹਾਉ॥ ਖੋਜਤ ਖੋਜਤ ਮਾਰਗੁ ਪਾਇਓ, ਸਾਧੂ ਸੇਵ ਕਰੀਜੈ॥ ਧਾਰਿ ਅਨੁਗ੍ਰਹੁ ਸੁਆਮੀ ਮੇਰੇ, ਨਾਮੁ ਮਹਾ ਰਸੁ ਪੀਜੈ॥੧॥ ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ, ਜਲਤਉ ਕਿਰਪਾ ਕੀਜੈ॥ ਕਰੁ ਗਹਿ ਲੇਹੁ ਦਾਸ ਅਪੁਨੇ ਕਉ, ਨਾਨਕ ਅਪੁਨੋ ਕੀਜੈ॥੨॥੧੩॥੧੭॥**

**ਪਦ ਅਰਥ:** ਰਵੀਜੈ-ਸਿਮਰਨਾ ਚਾਹੀਦਾ ਹੈ। ਪੰਖ ਲਗਾਇ-ਖੰਭ ਲਾ ਕੇ, ਭਾਵ ਛੇਤੀ। ਮਿਲੀਜੈ-ਮਿਲ ਪਉ।੧।ਰਹਾਉ।

ਖੋਜਤ ਖੋਜਤ-ਭਾਲਦਿਆਂ ਭਾਲਦਿਆਂ। ਮਾਰਗੁ-ਰਸਤਾ। ਸੇਵ ਕਰੀਜੈ-ਸੇਵਾ ਕਰਨੀ ਚਾਹੀਦੀ ਹੈ। ਧਾਰਿ ਅਨੁਗ੍ਰਹੁ-ਕਿਰਪਾ ਕਰਕੇ। ਪੀਜੈ-ਪੀ ਲਈਏ।੧।

ਤ੍ਰਾਹਿ ਤ੍ਰਾਹਿ ਕਰਿ-ਰਖ ਲਵੋ ਰਖ ਲਵੋ ਕਰਕੇ (ਆਖ ਕੇ)। ਜਲਤਉ-ਸੜਦੇ ਹੋਏ ਉਤੇ। ਕਰੁ-ਹੱਥ। ਗਹਿ ਲੇਹੁ-ਫੜ ਲਵੋ।੨।

**ਅਰਥ:** ਹੇ ਮੇਰੇ ਮਨ! ਹਰੀ ਦੇ ਚਰਨ ਸਿਮਰਨੇ ਚਾਹੀਦੇ ਹਨ। ਹੇ ਹਰੀ! (ਤੇਰੇ) ਦਰਸ਼ਨਾ ਦੀ ਪਿਆਸ ਵਿਚ ਮੇਰਾ ਮਨ ਮਗਨ ਹੋ ਗਿਆ ਹੈ। (ਮੇਰਾ ਮਨ ਕਰਦਾ ਹੈ ਕਿ ਤੁਸੀ ਮੈਨੂੰ) ਉਡ ਕੇ ਭਾਵ ਛੇਤੀ ਮਿਲ ਪਵੋ।੧।ਰਹਾਉ।

(ਹੇ ਭਾਈ!) ਭਾਲਦਿਆਂ ਭਾਲਦਿਆਂ ਮੈਨੂੰ (ਗੁਰੂ ਪਾਸੋ ਹਰੀ-ਮਿਲਾਪ ਦਾ) ਰਸਤਾ ਲਭਿਆ ਹੈ (ਇਸ ਲਈ ਉਸ) ਸਾਧੂ (ਗੁਰੂ ਦੀ) ਸੇਵਾ ਕਰਨੀ ਚਾਹੀਦੀ ਹੈ (ਜਿਸਨੇ ਰਸਤਾ ਦਸਿਆ ਹੈ)। ਹੇ ਮਾਲਕ! (ਮੇਰੇ ਉਤੇ) ਕਿਰਪਾ ਕਰੋ (ਤਾਂ ਜੋ ਤੇਰਾ) ਵੱਡਾ ਸੁਆਦਲਾ ਨਾਮ-ਰਸ ਪੀਦੇ ਰਹੀਏ।੧।

(ਹੇ ਪ੍ਰਭੂ!) ਰਖ ਲਵੋ ਰਖ ਲਵੋ ਕਰਕੇ (ਭਾਵ ਆਖ ਕੇ ਤੇਰੀ) ਸ਼ਰਨੀ ਆਏ ਹਾਂ, ਸੜਦੇ (ਜੀਵ) ਉਤੇ (ਆਪਣੀ) ਕਿਰਪਾ ਕਰੋ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਆਪਣੇ ਦਾਸ ਦਾ ਹਥ ਫੜ ਲਵੋ (ਅਤੇ ਮੈਨੂੰ) ਆਪਣਾ ਬਣਾ ਲਵੋ।੨।੧੩।੧੭।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਰਾਹੀ ਮਨ ਨੂੰ ਪ੍ਰਭੂ ਦੇ ਚਰਨ ਸਿਮਰਨ ਲਈ ਉਤਸ਼ਾਹਤ ਕੀਤਾ ਹੈ ਅਤੇ ਦਰਸ਼ਨ ਦੀ ਤੀਬਰ ਤਾਂਘ ਨੂੰ 'ਹਰਿ ਪੰਖ ਲਗਾਇ ਮਿਲੀਜੈ' ਦੀ ਸ਼ਬਦਾਵਲੀ ਦੁਆਰਾ ਪ੍ਰਗਟ ਕੀਤਾ ਹੈ। ਅੰਤ ਵਿਚ 'ਅਪਨੋ ਕੀਜੈ' ਵਾਲੀ ਬੇਨਤੀ ਹਰੇਕ ਜਗਿਆਸੂ ਲਈ ਪ੍ਰੇਰਨਾ ਸਰੋਤ ਹੈ।

**ਮਲਾਰ ਮ: ੫ ॥ ਪ੍ਰਭ ਕੋ ਭਗਤਿ ਵਛਲੁ ਬਿਰਦਾਇਓ॥ ਨਿੰਦਕ ਮਾਰਿ ਚਰਨ ਤਲ ਦੀਨੇ, ਅਪੁਨੋ ਜਸੁ ਵਰਤਾਇਓ॥੧॥ਰਹਾਉ॥ ਜੈਜੈਕਾਰੁ ਕੀਨੋ ਸਭ ਜਗ ਮਹਿ, ਦਇਆ ਜੀਅਨ ਮਹਿ ਪਾਇਓ॥ ਕੰਠਿ ਲਾਇ ਅਪੁਨੋ ਦਾਸੁ ਰਾਖਿਓ, ਤਾਤੀ ਵਾਉ ਨ ਲਾਇਓ॥੧॥ ਅੰਗੀਕਾਰੁ ਕੀਓ ਮੇਰੇ ਸੁਆਮੀ, ਭ੍ਰਮੁ ਭਉ ਮੇਟਿ**

**ਸੁਖਾਇਓ॥ ਮਹਾ ਅਨੰਦ ਕਰਹੁ ਦਾਸ ਹਰਿ ਕੇ, ਨਾਨਕ ਬਿਸ੍ਾਸੁ ਮਨਿ ਆਇਓ॥੨॥੧੪॥੧੮॥**

**ਪਦ ਅਰਥ:** ਪ੍ਰਭ ਕੋ-ਪ੍ਰਭੂ ਦਾ। ਭਗਤਿ ਵਛਲੁ-ਭਗਤੀ ਨੂੰ ਪਿਆਰ ਕਰਨ ਵਾਲਾ। ਬਿਰਦ੍ਹ-ਸੁਭਾਅ। ਮਾਰਿ-ਮਾਰ ਕੇ। ਚਰਨ ਤਲ ਦੀਨੇ-ਪੈਰਾਂ ਹੇਠਾਂ ਰਖ ਦਿਤੇ ਹਨ। ਵਰਤਾਇਓ-ਖਿਲਾਰਿਆ ਹੈ।੧।ਰਹਾਉ।

ਜੈਜੈਕਾਰੁ-ਵਡਿਆਈ। ਦਇਆ ਜੀਅਨ ਮਹਿ ਪਾਇਓ-ਲੋਕਾਂ ਦੇ (ਦਿਲਾਂ ਵਿਚ) ਆਦਰ ਭਾਵ ਪੈਦਾ ਕਰ ਦਿਤਾ। ਕੰਠਿ-ਗਲ ਨਾਲ। ਤਾਤੀ ਵਾਉ-ਤੱਤੀ ਹਵਾ।੧।

ਅੰਗੀਕਾਰੁ-ਪਖ, ਸਹਾਇਤਾ। ਮੇਟਿ-ਮਿਟਾ ਕੇ। ਸੁਖਾਇਓ-ਸੁਖ ਬਖਸ਼ ਦਿਤਾ। ਬਿਸ੍ਾਸੁ-ਯਕੀਨ, ਨਿਸ਼ਚਾ। ਮਨਿ-ਮਨ ਵਿਚ।੨।

**ਅਰਥ:** (ਹੇ ਭਾਈ!) ਪ੍ਰਭੂ ਦਾ ਭਗਤੀ ਨੂੰ ਪਿਆਰ ਕਰਨ ਵਾਲਾ ਸੁਭਾਅ (ਆਦਿ ਤੋਂ ਹੈ)। (ਉਸ ਪ੍ਰਭੂ ਨੇ) ਨਿੰਦਕ ਮਾਰ ਕੇ ਪੈਰਾਂ ਹੇਠ (ਦਬਾਅ ਦਿਤੇ ਹਨ ਅਤੇ) ਆਪਣਾ ਜਸ ਵਰਤਾਇਆ (ਪ੍ਰਗਟਾਇਆ) ਹੈ।੧।ਰਹਾਉ।

ਸਾਰੇ ਜਗਤ ਵਿਚ (ਲੋਕਾਂ ਨੇ ਦਾਸਾਂ ਦਾ) ਜੈ ਜੈਕਾਰ ਕੀਤਾ, (ਅਤੇ ਸਭ) ਜੀਵਾਂ ਦੇ ਦਿਲ ਵਿਚ ਆਦਰ-ਭਾਵ ਪੈਦਾ ਕਰ ਦਿਤਾ। ਆਪਣੇ ਦਾਸ ਨੂੰ ਗਲ ਨਾਲ ਲਾ ਕੇ ਰਖ ਲਿਆ (ਅਤੇ) ਤਤੀ ਹਵਾ ਤਕ ਨਹੀ ਲਗਣ ਦਿਤੀ।੧।

ਹੇ ਭਾਈ! ਮੇਰੇ ਮਾਲਕ ਨੇ (ਆਪਣੇ ਸੇਵਕ ਦੀ) ਸਹਾਇਤਾ ਕੀਤੀ (ਅਤੇ ਸੇਵਕ ਦੇ ਅੰਦਰੋਂ) ਭਰਮ ਤੇ ਡਰ ਮਿਟਾ ਕੇ ਸੁਖ ਬਖਸ਼ ਦਿਤਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰੇ) ਮਨ ਵਿਚ (ਪ੍ਰਭੂ ਲਈ ਆਤਮਿਕ) ਵਿਸਵਾਸ਼ ਆ ਗਿਆ (ਕਿ ਉਹ ਭਗਤ ਵਛਲ ਹੈ, ਸੋ) ਹੇ ਹਰੀ ਦੇ ਦਾਸ ਜਨੋ! (ਤੁਸੀ) ਰਜ ਕੇ ਅਨੰਦ ਮਾਣੋ।੨।੧੪।੧੮।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਭਗਤੀ-ਭਾਵ ਨੂੰ ਪਿਆਰ ਕਰਨ ਵਾਲਾ ਹੈ। ਜਿਥੇ ਭਗਤਾਂ ਦੀ ਜੈ ਜੈਕਾਰ ਕਰਾਉਂਦਾ ਹੈ ਉਥੇ ਭਗਤਾਂ ਦੇ ਨਿੰਦਕਾਂ ਨੂੰ ਭੁੰਜੇ ਲਾ ਦਿੰਦਾ ਹੈ। ਆਪਣੇ ਦਾਸਾਂ ਨੂੰ ਤਤੀ ਵਾ ਤਕ ਨਹੀ ਲਗਣ ਦਿੰਦਾ। ਸੋ ਮਾਲਕ ਨੇ ਕਿਰਪਾ ਕੀਤੀ ਮੈਨੂੰ ਆਪਣੇ ਗਲ ਨਾਲ ਲਾ ਲਿਆ ਤੇ ਮੇਰੀ ਹਰ ਤਰ੍ਹਾਂ ਸਹਾਇਤਾ ਕੀਤੀ।

[ਗੁਰੂ ਪਾਤਿਸ਼ਾਹ ਜੀ ਨੇ ਭਗਤਾਂ ਦੇ ਮਨ ਵਿਚ ਜੋ ਵਿਸ਼ਵਾਸ਼ ਹੁੰਦਾ ਹੈ, ਉਸ ਨੂੰ ਇਸ ਸ਼ਬਦ ਵਿਚ ਨਿਰੂਪਣ ਕੀਤਾ ਹੈ।]

**ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੨**

**ੴ ਸਤਿਗੁਰ ਪ੍ਰਸਾਦਿ॥ ਗੁਰਮੁਖਿ, ਦੀਸੈ ਬ੍ਰਹਮ ਪਸਾਰੁ॥ ਗੁਰਮੁਖਿ, ਤ੍ਰੈਗੁਣੀਆਂ ਬਿਸਥਾਰੁ॥ ਗੁਰਮੁਖਿ, ਨਾਦ ਬੇਦ ਬੀਚਾਰੁ॥ ਬਿਨੁ ਗੁਰ ਪੂਰੇ, ਘੋਰ ਅੰਧਾਰੁ॥੧॥ ਮੇਰੇ ਮਨ, ਗੁਰੁ ਗੁਰੁ ਕਰਤ ਸਦਾ ਸੁਖੁ ਪਾਈਐ॥ ਗੁਰ ਉਪਦੇਸਿ**

**ਹਰਿ ਹਿਰਦੈ ਵਸਿਓ, ਸਾਸਿ ਗਿਰਾਸਿ ਅਪਣਾ ਖਸਮੁ ਧਿਆਈਐ॥੧॥ਰਹਾਉ॥ ਗੁਰ ਕੇ ਚਰਣ ਵਿਟਹੁ, ਬਲਿ ਜਾਉ॥ ਗੁਰ ਕੇ ਗੁਣ, ਅਨਦਿਨੁ ਨਿਤ ਗਾਉ॥ ਗੁਰ ਕੀ ਧੂੜਿ ਕਰਉ ਇਸਨਾਨੁ॥ ਸਾਚੀ ਦਰਗਹ ਪਾਈਐ ਮਾਨੁ॥੨॥ ਗੁਰੁ ਬੋਹਿਥੁ, ਭਵਜਲ ਤਾਰਣਹਾਰੁ॥ ਗੁਰਿ ਭੇਟਿਐ, ਨ ਹੋਇ ਜੋਨਿ ਅਉਤਾਰੁ॥ ਗੁਰ ਕੀ ਸੇਵਾ, ਸੋ ਜਨੁ ਪਾਏ॥ ਜਾ ਕਉ ਕਰਮਿ ਲਿਖਿਆ ਧੁਰਿ ਆਏ॥੩॥ ਗੁਰੁ ਮੇਰੀ ਜੀਵਨਿ, ਗੁਰੁ ਆਧਾਰੁ॥ ਗੁਰੁ ਮੇਰੀ ਵਰਤਣਿ, ਗੁਰੁ ਪਰਵਾਰੁ॥ ਗੁਰੁ ਮੇਰਾ ਖਸਮੁ ਸਤਿਗੁਰ ਸਰਣਾਈ॥ ਨਾਨਕ, ਗੁਰੁ ਪਾਰਬ੍ਰਹਮੁ, ਜਾ ਕੀ ਕੀਮ ਨ ਪਾਈ॥੪॥੧॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਟਹੁਂ, ਜਾਉਂ, ਗਾਉਂ, ਕਰਉਂ.

**ਪਦ ਅਰਥ:** ਗੁਰਮੁਖਿ-ਗੁਰੂ ਦੁਆਰਾ। ਬ੍ਰਹਮ ਪਸਾਰੁ-ਬ੍ਰਹਮ ਦਾ ਪਸਾਰਾ, ਖਿਲਾਰਾ। ਤ੍ਰੈ ਗੁਣੀਆ ਬਿਸਥਾਰੁ-(ਮਾਇਆ ਦੇ) ਤਿੰਨਾਂ ਗੁਣਾ ਦਾ ਖਿਲਾਰਾ। ਘੋਰ ਅੰਧਾਰੁ-ਘੁੱਪ ਹਨੇਰਾ।੧।

ਗੁਰੁ ਗੁਰੁ ਕਰਤ-ਗੁਰੂ ਗੁਰੂ ਕਰਦਿਆਂ (ਜਪਦਿਆਂ)। ਗੁਰਉਪਦੇਸਿ-ਗੁਰੂ ਦੇ ਉਪਦੇਸ਼ ਦੁਆਰਾ। ਹਰਿ-ਹਰੀ। ਹਿਰਦੈ-ਹਿਰਦੇ ਵਿਚ। ਸਾਸਿ ਗਿਰਾਸਿ-(ਹਰੇਕ) ਸੁਆਸ ਨਾਲ, ਹਰੇਕ ਗਿਰਾਹੀ ਨਾਲ (ਭਾਵ ਸੁਆਸ ਅੰਦਰੋਂ ਬਾਹਰ ਆਉਣ ਤੇ ਬਾਹਰੋਂ ਅੰਦਰ ਜਾਣ ਸਮੇਂ)। ਖਸਮੁ ਧਿਆਈਐ-ਮਾਲਕ ਨੂੰ ਧਿਆਉਣਾ ਚਾਹੀਦਾ ਹੈ।੧।ਰਹਾਉ।

ਵਿਟਹੁ-ਤੋਂ। ਬਲਿ ਜਾਉ-ਮੈਂ ਬਲਿਹਾਰ ਜਾਂਦਾ ਹਾਂ। ਅਨਦਿਨੁ-ਰਾਤ ਦਿਨ। ਨਿਤ-ਹਰ ਰੋਜ਼। ਗਾਉ-ਮੈਂ ਗਾਉਂਦਾ ਹਾਂ। ਧੂੜਿ-ਧੂੜੀ ਵਿਚ। ਕਰਉ ਇਸਨਾਨੁ-ਮੈਂ ਇਸ਼ਨਾਨ ਕਰਦਾ ਹਾਂ। ਸਾਚੀ ਦਰਗਹ-ਸਦਾ ਕਾਇਮ ਰਹਿਣ ਵਾਲੀ ਦਰਗਾਹ ਵਿਚ। ਮਾਨੁ-ਆਦਰ।੨।

ਬੋਹਿਥੁ-ਜਹਾਜ਼। ਭਵਜਲ-ਸੰਸਾਰ ਸਮੁੰਦਰ। ਗੁਰਿ ਭੇਟਿਐ-ਗੁਰੂ ਦੇ ਮਿਲਣ ਨਾਲ। ਅਉਤਾਰੁ-ਜਨਮ। ਕਰਮਿ-ਭਾਗਾਂ ਵਿਚ। ਧੁਰਿ-ਧੁਰ (ਦਰਗਾਹ) ਤੋਂ।੩।

ਜੀਵਨਿ-ਜ਼ਿੰਦਗੀ। ਆਧਾਰੁ-ਆਸਰਾ। ਵਰਤਣਿ-ਵਰਤਣ (ਵਲੇਵੇ) ਲਈ ਮੇਰੀ (ਪੂੰਜੀ, ਸਹਾਰਾ)। ਖਸਮੁ-ਮਾਲਕ। ਕੀਮ-ਕੀਮਤ।੪।

**ਅਰਥ:** (ਹੇ ਭਾਈ!) ਗੁਰੂ ਦੁਆਰਾ ਦਿਸਦਾ ਹੈ (ਕਿ ਸਭ ਸੰਸਾਰ) ਬ੍ਰਹਮ ਦਾ ਪਸਾਰਾ (ਖਿਲਾਰਾ) ਹੈ। ਗੁਰੂ ਦੁਆਰਾ (ਦਿਸਦਾ ਹੈ ਕਿ ਇਹ ਪ੍ਰਭੂ ਨੇ ਮਾਇਆ ਦੇ) ਤਿੰਨਾ ਗੁਣਾ ਦਾ ਵਿਸਥਾਰ (ਕੀਤਾ ਹੈ)। ਗੁਰੂ ਦੁਆਰਾ ਨਾਦ ਵੇਦ ਦਾ ਵੀਚਾਰ ਰੂਪੀ (ਗਿਆਨ ਪ੍ਰਾਪਤ ਹੁੰਦਾ ਹੈ)। ਪੂਰੇ ਗੁਰੂ ਤੋਂ ਬਿਨਾ (ਇਹ ਸੰਸਾਰ) ਘੁੱਪ ਹਨੇਰਾ ਹੀ (ਦਿਸਦਾ ਹੈ)।੧।

ਹੇ ਮੇਰੇ ਮਨ! ਗੁਰੂ ਗੁਰੂ ਜਪਦਿਆਂ ਸਦਾ (ਆਤਮਿਕ) ਸੁਖ ਪਾਈਦਾ ਹੈ (ਜਿਸ ਦੇ ਹਿਰਦੇ ਵਿਚ ਵੀ ਪ੍ਰਭੂ ਵਸਿਆ ਹੈ ਉਹ) ਗੁਰੂ ਦੇ ਉਪਦੇਸ਼ ਦੁਆਰਾ ਹੀ ਹਿਰਦੇ ਵਿਚ ਵਸਿਆ ਹੈ (ਇਸ ਲਈ) ਸਾਹ ਲੈਂਦਿਆਂ

ਖਾਂਦਿਆਂ ਪੀਂਦਿਆਂ ਆਪਣੇ ਮਾਲਕ ਨੂੰ ਧਿਆਉਣਾ ਚਾਹੀਦਾ ਹੈ।੧।ਰਹਾਉ।

(ਹੇ ਭਾਈ!) ਮੈਂ (ਆਪਣੇ) ਗੁਰੂ ਤੋਂ ਬਲਿਹਾਰ ਜਾਂਦਾ ਹਾਂ। ਗੁਰੂ ਦੇ ਗੁਣ (ਵਡਿਆਈਆਂ) ਰਾਤ ਦਿਨ, ਨਿਤ ਹੀ ਗਾਂਦਾ ਹਾਂ। ਮੈਂ ਗੁਰੂ (ਚਰਨਾਂ) ਦੀ ਧੂੜੀ ਵਿਚ ਇਸ਼ਨਾਨ ਕਰਦਾ ਹਾਂ। (ਗੁਰੂ ਦੀ ਕਿਰਪਾ ਸਦਕਾ) ਸਚੀ (ਸਦਾ ਕਾਇਮ ਰਹਿਣ ਵਾਲੀ ਰਬੀ) ਦਰਗਾਹ ਵਿਚ ਆਦਰ ਪਾਈਦਾ ਹੈ।੨।

(ਹੇ ਭਾਈ!) ਗੁਰੂ, ਸੰਸਾਰ ਸਾਗਰ ਤੋਂ ਤਾਰਣ ਵਾਲਾ ਜਹਾਜ਼ ਹੈ। ਗੁਰੂ ਦੇ ਮਿਲਣ ਨਾਲ ਜੂਨਾਂ ਵਿਚ ਜਨਮ ਨਹੀ ਹੁੰਦਾ। (ਹੇ ਭਾਈ!) ਗੁਰੂ ਦੀ ਸੇਵਾ ਉਹ ਸੇਵਕ ਪ੍ਰਾਪਤ ਕਰਦਾ ਹੈ, ਜਿਸ ਦੇ ਭਾਗ ਵਿਚ ਧੁਰ (ਦਰਗਾਹ) ਤੋਂ ਲਿਖਿਆ ਹੁੰਦਾ ਹੈ।੩।

(ਹੇ ਭਾਈ!) ਗੁਰੂ ਮੇਰੀ ਜ਼ਿੰਦਗੀ ਹੈ (ਅਤੇ) ਗੁਰੂ ਹੀ ਮੇਰਾ (ਜੀਵਨ) ਆਸਰਾ ਹੈ। ਗੁਰੂ ਮੇਰੀ ਵਰਤਣਿ (ਅਤੇ) ਗੁਰੂ (ਮੇਰਾ) ਪਰਵਾਰ ਹੈ। ਗੁਰੂ ਮੇਰਾ ਮਾਲਕ ਹੈ, (ਅਤੇ ਮੈਂ ਸਦਾ) ਸਤਿਗੁਰੂ ਦੀ ਸ਼ਰਣ ਵਿਚ (ਰਹਿੰਦਾ ਹਾਂ)। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ) ਗੁਰੂ ਪਾਰਬ੍ਰਹਮ ਰੂਪ ਹੈ ਜਿਸ ਦੀ ਕੀਮਤ ਨਹੀ ਪਾਈ ਜਾ ਸਕਦੀ।੪।੧।੧੯।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਮਨ ਨੂੰ ਗੁਰੂ ਗੁਰੂ ਜਪਣ ਦਾ ਉਪਦੇਸ਼ ਦਿਤਾ ਹੈ ਕਿਉਂਕਿ ਗੁਰੂ ਤੋਂ ਬਿਨਾ ਘੁੱਪ ਹਨੇਰਾ ਹੈ। ਗੁਰੂ ਹੀ ਮਨੁਖਾ ਜੀਵਨ ਦਾ ਆਸਰਾ ਹੈ ਅਤੇ ਗੁਰੂ ਹੀ ਸੰਸਾਰ ਸਾਗਰ ਤੋਂ ਤਾਰਣ ਦੇ ਸਮਰਥ ਹੈ।

ਸਿਧਾਂਤ ਇਹ ਹੈ ਕਿ ਇਸ ਸ੍ਰਿਸ਼ਟੀ ਦੇ ਪਸਾਰੇ ਦੀ ਸੋਝੀ ਗੁਰੂ ਦੁਆਰਾ ਹੀ ਹੁੰਦੀ ਹੈ। ਗੁਰੂ ਪਰਮੇਸ਼ਰ ਦਾ ਰੂਪ ਹੈ ਜਿਸ ਦੀ ਕੀਮਤਿ ਕਿਸੇ ਤੋਂ ਵੀ ਨਹੀ ਪਾਈ ਜਾ ਸਕਦੀ।

**ਮਲਾਰ ਮਹਲਾ ੫ ॥ ਗੁਰ ਕੇ ਚਰਨ, ਹਿਰਦੈ ਵਸਾਏ॥ ਕਰਿ ਕਿਰਪਾ ਪ੍ਰਭਿ, ਆਪਿ ਮਿਲਾਏ॥ ਅਪਨੇ ਸੇਵਕ ਕਉ, ਲਏ ਪ੍ਰਭੁ ਲਾਇ॥ ਤਾ ਕੀ ਕੀਮਤਿ ਕਹੀ ਨ ਜਾਇ॥੧॥ ਕਰਿ ਕਿਰਪਾ, ਪੂਰਨ ਸੁਖਦਾਤੇ॥ ਤੁਮਰੀ ਕ੍ਰਿਪਾ ਤੇ ਤੂੰ ਚਿਤਿ ਆਵਹਿ, ਆਠ ਪਹਰ ਤੇਰੈ ਰੰਗਿ ਰਾਤੇ॥੧॥ਰਹਾਉ॥ ਗਾਵਣੁ ਸੁਨਣੁ, ਸਭੁ ਤੇਰਾ ਭਾਣਾ॥ ਹੁਕਮੁ ਬੂਝੈ, ਸੋ ਸਾਚਿ ਸਮਾਣਾ॥ ਜਪਿ ਜਪਿ ਜੀਵਹਿ, ਤੇਰਾ ਨਾਂਉ॥ ਤੁਝ ਬਿਨੁ, ਦੂਜਾ ਨਾਹੀ ਥਾਉ॥੨॥ ਦੂਖ ਸੁਖ, ਕਰਤੇ ਹੁਕਮੁ ਰਜਾਇ॥ ਭਾਣੈ ਬਖਸ, ਭਾਣੈ ਦੇਇ ਸਜਾਇ॥ ਦੁਹਾਂ ਸਿਰਿਆਂ ਕਾ ਕਰਤਾ ਆਪਿ॥ ਕੁਰਬਾਣੁ ਜਾਂਈ, ਤੇਰੇ ਪਰਤਾਪ॥੩॥ ਤੇਰੀ ਕੀਮਤਿ, ਤੂਹੈ ਜਾਣਹਿ॥ ਤੂ ਆਪੇ ਬੂਝਹਿ, ਸੁਣਿ ਆਪਿ ਵਖਾਣਹਿ॥ ਸੇਈ ਭਗਤ, ਜੋ ਤੁਧੁ ਭਾਣੇ॥ ਨਾਨਕ, ਤਿਨ ਕੈ ਸਦ ਕੁਰਬਾਣੇ॥੪॥੨॥੨੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਆਵਹਿਂ, ਜਾਵਹਿਂ, ਨਾਹੀ, ਥਾਉਂ, ਸਿਰਿਆਂ, ਜਾਈ, ਜਾਣਹਿਂ, ਵਖਾਣਹਿਂ।

**ਪਦ ਅਰਥ:** ਹਿਰਦੈ-ਹਿਰਦੇ ਵਿਚ। ਕਰਿ ਕਿਰਪਾ-ਕਿਰਪਾ ਕਰਕੇ। ਪ੍ਰਭਿ-ਪ੍ਰਭੂ ਨੇ। ਲਾਇ-ਲਾਂਦਾ ਹੈ। ਤਾ ਕੀ-ਉਸ (ਪ੍ਰਭੂ) ਦੀ।੧।

ਸੁਖਦਾਤੇ-ਹੇ ਸੁਖ ਦੇਣ ਵਾਲੇ!। ਚਿਤਿ ਆਵਹਿ-ਚਿਤ ਵਿਚ (ਯਾਦ) ਆਉਂਦਾ ਹੈ। ਤੇਰੈ ਰੰਗਿ-ਤੇਰੇ ਰੰਗ (ਪ੍ਰੇਮ) ਵਿਚ। ਰਾਤੇ-ਰੰਗੇ ਰਹਿੰਦੇ ਹਨ।੧।ਰਹਾਉ।

ਭਾਣਾ-ਰਜ਼ਾ ਭਾਵ ਹੁਕਮ। ਸਾਚਿ-ਸਦਾ ਥਿਰ (ਨਾਮ) ਵਿਚ। ਜਪਿ-ਜਪ ਕੇ। ਜੀਵਹਿ-ਜੀਉਂਦੇ ਹਨ। ਥਾਂਉ-ਥਾਂ, ਟਿਕਾਣਾ।੨।

ਕਰਤੇ-ਹੇ ਕਰਤਾਰ!। ਹੁਕਮੁ ਰਜਾਇ-ਹੁਕਮ ਤੇ ਰਜ਼ਾ ਵਿਚ। ਭਾਣੈ-ਰਜ਼ਾ ਵਿਚ। ਸਜਾਇ-ਸਜ਼ਾ। ਦੁਹਾਂ ਸਿਰਿਆ ਕਾ-ਦੋਹਾਂ ਪਾਸਿਆਂ, ਲੋਕ ਪਰਲੋਕ ਦਾ। ਕਰਤਾ-ਕਰਨ ਵਾਲਾ (ਕਰਤਾਰ)। ਜਾਈ-ਮੈਂ ਜਾਂਦਾ ਹਾਂ। ਪਰਤਾਪ-ਵਡਿਆਈ।੩।

ਜਾਣਹਿ-ਜਾਣਦਾ ਹੈਂ। ਬੂਝਹਿ-ਬੁਝਦਾ, ਸਮਝਦਾ ਹੈਂ। ਸੁਣਿ-ਸੁਣ ਕੇ। ਵਖਾਣਹਿ-ਬਿਆਨ ਕਰਦਾ ਹੈ। ਭਾਣੇ-ਚੰਗੇ ਲਗੇ ਹਨ। ਕੁਰਬਾਣੇ-ਬਲਿਹਾਰੇ, ਸਦਕੇ।

**ਅਰਥ:** (ਹੇ ਭਾਈ! ਗੁਰੂ ਦੇ ਸੇਵਕਾਂ ਨੇ) ਗੁਰੂ ਦੇ ਚਰਨ (ਆਪਣੇ) ਹਿਰਦੇ ਵਿਚ ਵਸਾਏ ਹਨ। ਪ੍ਰਭੂ ਨੇ ਕਿਰਪਾ ਕਰਕੇ (ਆਪਣੇ ਸੇਵਕ) ਆਪ ਹੀ (ਆਪਣੇ) ਨਾਲ ਮਿਲਾਏ ਹਨ। ਪ੍ਰਭੂ ਆਪ ਹੀ ਆਪਣੇ ਸੇਵਕ (ਆਪਣੇ) ਨਾਲ ਲਾਉਂਦਾ ਭਾਵ ਜੋੜਦਾ ਹੈ। ਉਸ (ਪ੍ਰਭੂ) ਦੀ ਕੀਮਤਿ (ਕਿਸੇ ਤੋਂ ਵੀ) ਕਹੀ ਨਹੀ ਜਾ ਸਕਦੀ।੧।

ਹੇ ਸਰਬ ਵਿਆਪਕ! ਹੇ ਸੁਖ ਦੇਣ ਵਾਲੇ (ਪ੍ਰਭੂ)! (ਆਪਣੀ) ਕਿਰਪਾ ਦੁਆਰਾ ਤੂੰ (ਜਿਨ੍ਹਾਂ ਦੇ) ਚਿਤ ਵਿਚ (ਯਾਦ) ਆਉਂਦਾ ਹੈਂ, (ਓਹ) ਅਠੇ ਪਹਿਰ ਤੇਰੇ ਪ੍ਰੇਮ ਦੇ ਰੰਗ ਵਿਚ ਰਤੇ ਰਹਿੰਦੇ ਹਨ।੧।ਰਹਾਉ।

(ਹੇ ਪ੍ਰਭੂ! ਤੇਰੇ ਗੁਣ) ਗਾਣਾ, (ਸਿਫਤਿ ਸਾਲਾਹ ਦਾ) ਸੁਣਨਾ, ਸਭ ਤੇਰਾ (ਹੁਕਮੀ) ਭਾਣਾ ਹੈ (ਜਿਹੜਾ ਜੀਵ ਤੇਰੇ) ਹੁਕਮ ਨੂੰ ਬੁਝਦਾ ਹੈ ਉਹ ਸਦਾ ਥਿਰ (ਨਾਮ) ਵਿਚ ਲੀਨ ਹੁੰਦਾ ਹੈ। (ਹੇ ਪ੍ਰਭੂ! ਤੇਰੇ ਸੇਵਕ) ਤੇਰਾ ਨਾਮ ਜਪ ਜਪ ਕੇ ਜੀਉਂਦੇ ਹਨ, (ਉਨ੍ਹਾਂ ਨੂੰ) ਤੇਰੇ ਤੋਂ ਬਿਨਾ ਹੋਰ ਕੋਈ ਦੂਜਾ ਥਾਂ (ਟਿਕਾਣਾ) ਨਹੀ ਲਭਦਾ।੨।

ਹੇ ਕਰਤਾਰ! ਦੁਖ ਸੁਖ (ਤੇਰੇ) ਹੁਕਮ ਤੇ ਰਜ਼ਾ ਵਿਚ ਹਨ। (ਤੂੰ ਆਪਣੇ) ਭਾਣੇ ਵਿਚ ਬਖਸ਼ਿਸ਼ (ਕਰਦਾ ਹੈ ਅਤੇ ਆਪਣੇ) ਭਾਣੇ ਵਿਚ ਸਜ਼ਾ ਦਿੰਦਾ ਹੈਂ। (ਹੇ ਪ੍ਰਭੂ! ਤੂੰ) ਦੁਹਾਂ ਸਿਰਿਆਂ (ਭਾਵ ਲੋਕ ਪ੍ਰਲੋਕ) ਦਾ ਕਰਨਹਾਰ ਆਪ ਹੈਂ। ਮੈਂ ਤੇਰੇ ਪਰਤਾਪ (ਵਡਿਆਈ) ਤੋਂ ਸਦਕੇ ਜਾਂਦਾ ਹਾਂ।੩।

(ਹੇ ਪ੍ਰਭੂ!) ਤੇਰੀ ਕੀਮਤਿ ਤੂੰ ਆਪ ਹੀ ਜਾਣਦਾ ਹੈਂ। ਤੂੰ ਆਪੇ ਸੁਣ ਕੇ ਸਮਝਦਾ ਹੈਂ (ਅਤੇ) ਆਪ ਹੀ (ਆਪਣੀ ਮਹਿਮਾ ਨੂੰ ਗੁਰੂ ਰੂਪ ਵਿਚ) ਬਿਆਨ ਕਰਦਾ ਹੈਂ। (ਅਸਲ ਵਿਚ) ਓਹੀ (ਤੇਰੇ) ਭਗਤ ਹਨ ਜੋ ਤੈਨੂੰ ਚੰਗੇ ਲਗੇ ਹਨ। ਨਾਨਕ (ਉਨ੍ਹਾਂ (ਭਗਤਾਂ) ਦੇ ਸਦਾ ਕੁਰਬਾਨ ਸਦਕੇ ਜਾਂਦਾ ਹੈ।੪।੨।੨੦।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਦੇ ਚਰਨ ਸੇਵਕਾਂ ਦੀ ਵਡਿਆਈ ਦਾ ਵਰਨਣ ਹੈ। ਪ੍ਰਭੂ ਦੇ ਸੇਵਕਾਂ ਨੂੰ ਇਹ

ਨਿਸ਼ਚਾ ਹੈ ਕਿ ਜੋ ਕੁਝ ਹੁੰਦਾ ਹੈ ਕਰਤਾਪੁਰਖ ਦੇ ਹੁਕਮ ਵਿਚ, ਉਸ ਦੀ ਰਜ਼ਾ ਵਿਚ ਹੁੰਦਾ ਹੈ। ਬਖ਼ਸ਼ਿਸ਼, ਸਜ਼ਾ ਦਾ ਭੁਗਤਣਾ ਵੀ ਉਸਦੀ ਰਜ਼ਾ ਵਿਚ ਹੈ।

ਸਿਧਾਂਤ ਇਹ ਹੈਕਿ ਕਰਤਾ ਪੁਰਖ ਲੋਕ ਪਰਲੋਕ ਦਾ ਮਾਲਕ ਹੈ। ਉਹ ਕਿਰਪਾ ਦਾ ਸਮੁੰਦਰ ਹੈ, ਉਸ ਤੋਂ ਸਦਕੇ ਤੇ ਕੁਰਬਾਣ ਹੁੰਦੇ ਹੋਏ ਸਦਾ ਹੀ ਉਸ ਦਾ ਧੰਨਵਾਦ ਕਰਨਾ ਚਾਹੀਦਾ ਹੈ।

**ਮਲਾਰ ਮਹਲਾ ੫ ॥ ਪਰਮੇਸਰੁ, ਹੋਆ ਦਇਆਲੁ॥ ਮੇਘੁ ਵਰਸੈ ਅੰਮ੍ਰਿਤਧਾਰ॥ ਸਗਲੇ ਜੀਅ ਜੰਤ ਤ੍ਰਿਪਤਾਸੇ॥ ਕਾਰਜ ਆਏ ਪੂਰੇ ਰਾਸੇ॥੧॥ ਸਦਾ ਸਦਾ, ਮਨ ਨਾਮੁ ਸਮ੍ਾਲਿ॥ ਗੁਰ ਪੂਰੇ ਕੀ ਸੇਵਾ ਪਾਇਆ, ਐਥੈ ਓਥੈ ਨਿਬਹੈ ਨਾਲਿ॥੧॥ਰਹਾਉ॥ ਦੁਖੁ ਭੰਨਾ, ਭੈ ਭੰਜਨਹਾਰ॥ ਆਪਣਿਆ ਜੀਆ ਕੀ ਕੀਤੀ ਸਾਰ॥ ਰਾਖਨਹਾਰ ਸਦਾ ਮਿਹਰਵਾਨ॥ ਸਦਾ ਸਦਾ ਜਾਈਐ ਕੁਰਬਾਨ॥੨॥ ਕਾਲੁ ਗਵਾਇਆ ਕਰਤੈ ਆਪਿ॥ ਸਦਾ ਸਦਾ, ਮਨ ਤਿਸ ਨੋ ਜਾਪਿ॥ ਦ੍ਰਿਸਟਿ ਧਾਰਿ ਰਾਖੇ ਸਭਿ ਜੰਤ॥ ਗੁਣ ਗਾਵਹੁ ਨਿਤ ਨਿਤ ਭਗਵੰਤ॥੩॥ ਏਕੋ ਕਰਤਾ ਆਪੇ ਆਪ॥ ਹਰਿ ਕੇ ਭਗਤ ਜਾਣਹਿ ਪਰਤਾਪ॥ ਨਾਵੈ ਕੀ ਪੈਜ ਰਖਦਾ ਆਇਆ॥ ਨਾਨਕੁ ਬੋਲੈ, ਤਿਸ ਕਾ ਬੋਲਾਇਆ॥੪॥੩॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਆਂ, ਜਾਣਹਿੰ, ਨਾਂਵੈਂ।

**ਪਦ ਅਰਥ:** ਦਇਆਲੁ-ਦਿਆਲੂ, ਦਇਆਵਾਨ। ਮੇਘ-ਬਦਲ ਭਾਵ ਅੰਮ੍ਰਿਤ ਨਾਮ ਨਾਲ ਭਰਪੂਰ ਗੁਰ ਉਪਦੇਸ਼। ਤ੍ਰਿਪਤਾਸੇ-ਰਜ ਗਏ। ਰਾਸੇ-ਰਾਸ ਆ ਗਏ, ਸਿਰੇ ਚੜ੍ਹ ਗਏ।੧।

ਮਨ-ਹੇ ਮਨ!। ਨਾਮੁ ਸਮ੍ਾਲ-ਨਾਮ ਯਾਦ ਕਰਦਾ ਰਹੁ। ਐਥੈ ਓਥੈ-ਇਹ ਲੋਕ ਤੇ ਪਰਲੋਕ ਵਿਚ। ਨਿਬਹੈ ਨਾਲੇ-(ਜੀ ਦੇ) ਨਾਲ ਨਿਭ੍ਹਦਾ ਹੈ, ਸਹਾਇਤਾ ਕਰਦਾ ਹੈ।੧।ਰਹਾਉ।

ਦੁਖ ਭੰਨਾ-ਦੁਖ ਦੂਰ ਕੀਤਾ। ਭੈ ਭੰਜਨਹਾਰ-ਡਰ ਨਾਸ਼ ਕਰਨ ਵਾਲੇ। ਕੀਤੀ ਸਾਰ-ਸੰਭਾਲ ਕੀਤੀ। ਮਿਹਰਬਾਨ-ਮਿਹਰ ਕਰਨ ਵਾਲਾ। ਕੁਰਬਾਨ-ਸਦਕੇ।੨।

ਕਾਲੁ-ਮੌਤ। ਕਰਤੈ-ਕਰਤਾਰ ਨੇ। ਦ੍ਰਿਸਟਿ ਧਾਰਿ-ਮਿਹਰ ਦੀ ਨਜ਼ਰ ਕਰਕੇ। ਸਭਿ ਜੰਤ-ਸਭ (ਜੀਵ) ਜੰਤੂ। ਜਾਣਹਿ-ਜਾਣਦੇ ਹਨ। ਪਰਤਾਪ-ਵਡਿਆਈ।੩।

ਨਾਵੈ-(ਆਪਣੇ) ਨਾਮ ਦੀ। ਪੈਜ-ਲਾਜ, ਇਜ਼ਤ।੪।

**ਅਰਥ:** (ਹੇ ਭਾਈ!) ਪਰਮਾਤਮਾ ਦਇਆਲੂ ਹੋਇਆ (ਅਤੇ) ਅੰਮ੍ਰਿਤ ਨਾਮ ਨਾਲ ਭਰਪੂਰ ਗੁਰੂ ਉਪਦੇਸ਼ ਰੂਪ ਬਦਲ ਵਰਸ ਰਿਹਾ ਹੈ। (ਅੰਮ੍ਰਿਤ ਧਾਰਾ ਵਰਸਣ ਦੀ ਬਰਕਤ ਨਾਲ) ਸਾਰੇ ਜੀਵ ਜੰਤੂ ਰਜ ਗਏ ਹਨ। ਸਾਰੇ ਕਾਰਜ ਪੂਰੀ ਤਰ੍ਹਾਂ ਸਿਰੇ ਚੜ੍ਹ ਗਏ ਹਨ।੧।

ਹੇ ਮਨ! ਤੂੰ ਸਦਾ ਸਦਾ ਨਾਮ ਸਿਮਰਦਾ ਰਹੁ। (ਹੇ ਭਾਈ!) ਪੂਰੇ ਗੁਰੂ ਦੀ ਸੇਵਾ ਕਰਕੇ ਹੀ (ਨਾਮ)

ਪਾਇਆ ਜਾਂਦਾ ਹੈ (ਅਤੇ ਇਹ ਨਾਮ) ਲੋਕ ਪਰਲੋਕ ਵਿਚ (ਜੀਵ ਦੇ) ਨਾਲ ਨਿਭਦਾ ਹੈ (ਭਾਵ ਸਾਥ ਦਿੰਦਾ ਹੈ) ।੧ ।ਰਹਾਉ ।

(ਹੇ ਭਾਈ!) ਡਰ ਨਾਸ਼ ਕਰਨ ਵਾਲੇ ਹਰੀ ਨੇ (ਦਾਸ ਦਾ) ਦੁਖ ਦੂਰ ਕਰ ਦਿੱਤਾ ਹੈ। ਆਪਣੇ ਜੀਆਂ ਦੀ ਖ਼ਬਰ ਲਈ ਭਾਵ ਸੰਭਾਲ ਕੀਤੀ ਹੈ। (ਹੇ ਭਾਈ! ਉਹ) ਰਖਿਆ ਕਰਨ ਵਾਲਾ (ਪ੍ਰਭੂ) ਸਦਾ ਮਿਹਰ ਕਰਦਾ ਹੈ। (ਇਸ ਲਈ ਉਸ ਤੋਂ) ਸਦਾ ਸਦਕੇ ਜਾਣਾ ਚਾਹੀਦਾ ਹੈ ।੨ ।

ਹੇ ਮਨ! (ਉਸ) ਕਰਤਾਪੁਰਖ ਨੇ ਆਪ ਹੀ (ਸਿਰ ਤੋਂ) ਮੌਤ ਰੂਪੀ (ਭੈ) ਦੂਰ ਕਰ ਦਿਤਾ ਹੈ, (ਇਸ ਲਈ ਤੂੰ) ਸਦਾ ਹੀ (ਪ੍ਰਭੂ ਨੂੰ) ਜਪਦਾ ਰਹੁ। (ਪ੍ਰਭੂ ਨੇ) ਕਿਰਪਾ ਦ੍ਰਿਸ਼ਟੀ ਕਰਕੇ ਸਾਰੇ (ਜੀਵ) ਜੰਤੂ ਰਖ ਲਏ ਭਾਵ ਬਚਾਅ ਲਏ ਹਨ। (ਇਸ ਲਈ) ਉਸ ਭਗਵੰਤ ਦੇ ਹਰ ਰੋਜ਼ ਗੁਣ ਗਾਇਨ ਕਰੋ ।੩ ।

(ਹੇ ਭਾਈ!) ਇਕ ਕਰਤਾਰ (ਸਭ ਕੁਝ) ਆਪ ਹੀ ਆਪ ਹੈ। ਪਰਮਾਤਮਾ ਦੇ ਭਗਤ (ਉਸ ਕਰਤਾਰ ਦਾ) ਪਰਤਾਪ ਜਾਣਦੇ ਹਨ। (ਉਹ ਪ੍ਰਭੂ ਆਪਣੇ) ਨਾਮ ਦੀ (ਸਦਾ) ਲਾਜ ਰਖਦਾ ਆਇਆ ਹੈ। ਨਾਨਕ ਉਸ (ਕਰਤਾਰ) ਦਾ ਬੋਲਾਇਆ (ਹੀ) ਬੋਲਦਾ ਹੈ,(ਭਾਵ ਉਸ ਪ੍ਰਭੂ ਦੀ) ਮਿਹਰ ਤੋਂ ਬਿਨਾ ਕੋਈ ਜੀਵ ਬੋਲ ਨਹੀ ਸਕਦਾ ।੪ ।੩ ।੨੧ ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਸਦਾ ਸਦਾ ਮਨ ਨਾਮੁ ਸਮ੍ਹਾਲਿ' ਦੀ ਪ੍ਰੇਰਨਾ ਮਿਲਦੀ ਹੈ। ਪਰਮਾਤਮਾ ਦੀ ਮਿਹਰ ਨਾਲ ਮਨੁੱਖ ਗੁਰੂ ਦੀ ਸੇਵਾ ਵਿਚ ਲਗਦਾ ਤੇ ਨਾਮ ਸਿਮਰਦਾ ਹੈ। ਨਾਮ ਸਿਮਰਨ ਤੇ ਸੇਵਾ ਸਦਕਾ ਮਨੁਖਾ ਜੀਵਨ ਦੇ ਸਾਰੇ ਕਾਰਜ ਸੰਪੂਰਨ ਹੋ ਜਾਂਦੇ ਹਨ। ਪਰਮਾਤਮਾ ਹਰ ਵੇਲੇ ਆਪਣੇ ਦਾਸਾਂ ਦਾ ਰਖਵਾਲਾ ਬਣਦਾ ਹੈ। ਉਹ ਪ੍ਰਭੂ ਸਦਾ ਹੀ ਆਪਣੇ ਨਾਮ ਦੀ ਲਾਜ ਰਖਦਾ ਹੈ।

ਸਿਧਾਂਤ ਇਹ ਹੈ ਕਿ ਪ੍ਰਭੂ ਦਾ ਪਰਤਾਪ ਪ੍ਰਭੂ ਦੇ ਸੇਵਕ ਹੀ ਜਾਣਦੇ ਹਨ ਅਤੇ ਉਹ ਸਦਾ ਨਾਮ ਜਪਣ ਵਿਚ ਲੀਨ ਰਹਿੰਦੇ ਹਨ।

**ਮਲਾਰ ਮਹਲਾ ੫ ॥ ਗੁਰ ਸਰਣਾਈ ਸਗਲ ਨਿਧਾਨੁ॥ ਸਾਚੀ ਦਰਗਹਿ ਪਾਈਐ ਮਾਨੁ॥ ਭ੍ਰਮੁ ਭਉ ਦੂਖੁ ਦਰਦੁ, ਸਭੁ ਜਾਇ॥ ਸਾਧਸੰਗ, ਸਦ ਹਰਿ ਗੁਣ ਗਾਇ॥ ਮਨ ਮੇਰੇ, ਗੁਰੁ ਪੂਰਾ ਸਾਲਾਹਿ॥ ਨਾਮੁ ਨਿਧਾਨੁ ਜਪਹੁ ਦਿਨੁ ਰਾਤੀ, ਮਨਚਿੰਦੇ ਫਲ ਪਾਇ॥੧॥ਰਹਾਉ॥ ਸਤਿਗੁਰ ਜੇਵਡੁ, ਅਵਰੁ ਨ ਕੋਇ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ॥ ਜਨਮ ਮਰਣ ਦੂਖ ਤੇ ਰਾਖੈ॥ ਮਾਇਆ ਬਿਖੁ, ਫਿਰਿ ਬਹੁੜਿ ਨ ਚਾਖੈ॥੨॥ ਗੁਰ ਕੀ ਮਹਿਮਾ, ਕਥਨੁ ਨ ਜਾਇ॥ ਗੁਰੁ ਪਰਮੇਸਰੁ, ਸਾਚੈ ਨਾਇ॥ ਸਚੁ ਸੰਜਮੁ ਕਰਣੀ ਸਭ ਸਾਚੀ॥ ਸੋ ਮਨੁ ਨਿਰਮਲੁ, ਜੋ ਗੁਰਸੰਗਿ ਰਾਚੀ॥੩॥ ਗੁਰੁ ਪੂਰਾ ਪਾਈਐ ਵਡਭਾਗਿ॥ ਕਾਮੁ ਕ੍ਰੋਧੁ ਲੋਭੁ, ਮਨ ਤੇ ਤਿਆਗਿ॥ ਕਰਿ ਕਿਰਪਾ, ਗੁਰ ਚਰਣ ਨਿਵਾਸਿ॥ ਨਾਨਕ ਕੀ ਪ੍ਰਭ, ਸਚੁ**

**ਅਰਦਾਸਿ॥੪॥੪॥੨੨॥**

**ਪਦ ਅਰਥ:** ਸਗਲ ਨਿਧਾਨੁ-ਹਰ ਪ੍ਰਕਾਰ ਦਾ ਖਜ਼ਾਨਾ। ਸਾਚੀ ਦਰਗਹ-ਸਦਾ ਥਿਰ ਰਹਿਣ ਵਾਲੀ ਰਬੀ ਦਰਗਾਹ ਵਿਚ। ਮਾਨੁ-ਮਾਣ, ਆਦਰ, ਇਜ਼ਤ। ਭ੍ਰਮੁ-ਸ਼ੰਕਾ। ਭਉ-ਡਰ। ਸਭ ਜਾਇ-ਸਾਰਾ ਦੂਰ ਹੋ ਜਾਂਦਾ ਹੈ। ਗੁਣ ਗਾਇ-ਗੁਣ ਗਾ ਕੇ।੧।

ਸਾਲਾਹਿ-ਸ੍ਹਾਲਾਘਾ ਕਰ। ਨਾਮੁ ਨਿਧਾਨੁ-ਨਾਮ ਰੂਪੀ ਖਜ਼ਾਨਾ। ਮਨ ਚਿੰਦੇ-ਮਨ ਦੇ ਚਿਤਵੇ ਹੋਏ, ਮਨ ਇਛਤ।੧।ਰਹਾਉ।

ਜੇਵਡੁ-ਜੇਡਾ (ਜਿਤਨਾ) ਵੱਡਾ। ਅਵਰੁ-ਹੋਰ। ਬਿਖੁ-ਜ਼ਹਿਰ। ਮੁੜਿ-ਮੁੜ। ਨ ਚਾਖੈ-ਨਹੀਂ ਚਖਦਾ।੨।

ਮਹਿਮਾ-ਵਡਿਆਈ। ਕਥਨੁ-ਬਿਆਨ। ਸਾਚੈ ਨਾਇ-ਸਚੇ (ਪਰਮੇਸ਼ਰ ਦੇ) ਨਾਮ ਵਿਚ। ਸੰਜਮੁ-ਇੰਦ੍ਰਿਆਂ ਤੇ ਕਾਬੂ ਪਾਉਣ ਦਾ ਸਾਧਨ। ਕਰਣੀ-ਕਰਤਬ, ਰਹਿਤ। ਗੁਰ ਸੰਗਿ-ਗੁਰੂ ਦੀ ਸੰਗਤ ਵਿਚ। ਰਾਚੀ-ਰਚਦੀ ਮਿਚਦੀ ਹੈ।੩।

ਵਡਭਾਗਿ-ਵਡੇ ਭਾਗਾਂ ਨਾਲ। ਮਨ ਤੇ-ਮਨ ਤੋਂ। ਤਿਆਗਿ-ਛੱਡ ਕੇ। ਗੁਰ ਚਰਣ ਨਿਵਾਸਿ-ਗੁਰੂ ਦੇ ਚਰਨਾਂ ਦਾ ਵਾਸਾ।੪।

**ਅਰਥ:** ਹੇ ਭਾਈ! ਗੁਰੂ ਦੀ ਸ਼ਰਣ ਵਿਚ ਪਏ ਰਹਿਆਂ ਸਾਰੇ (ਸੁਖਾਂ ਦਾ) ਖਜ਼ਾਨਾ (ਮਿਲ ਜਾਂਦਾ ਹੈ)। ਸਦਾ ਥਿਰ ਰਹਿਣ ਵਾਲੀ ਰਬੀ ਦਰਗਾਹ ਵਿਚ ਇਜ਼ਤ-ਮਾਣ (ਪ੍ਰਾਪਤ ਹੁੰਦਾ ਹੈ)। ਸਾਧ ਗੁਰੂ ਨਾਲ (ਮਿਲ ਕੇ) ਸਦਾ ਹਰੀ ਦੇ ਗੁਣ ਗਾ ਕੇ ਭਰਮ, ਡਰ ਦੁਖ ਤੇ ਦਰਦ ਆਦਿ ਸਭ ਕੁਝ ਦੂਰ ਹੋ ਜਾਂਦਾ ਹੈ।੧।

ਹੇ ਮੇਰੇ ਮਨ! ਪੂਰੇ ਗੁਰੂ ਨੂੰ ਸਲਾਹ (ਉਸ ਦੀ ਸਿਫਤਿ ਸਲਾਹਾ ਕਰ)। ਦਿਨ ਰਾਤ (ਪਰਮਾਤਮਾ ਦਾ) ਨਾਮ ਰੂਪੀ ਖਜ਼ਾਨਾ ਜਪ (ਜਿਸ ਦੀ ਬਰਕਤ ਨਾਲ) ਮਨ-ਚਿਤਵੇ ਫਲ ਪ੍ਰਾਪਤ ਕਰ ਲੈ।੧।ਰਹਾਉ।

ਹੇ ਭਾਈ! ਸਤਿਗੁਰੂ ਜੇਡਾ ਹੋਰ ਵੱਡਾ ਹੋਰ ਕੋਈ (ਦਾਤਾ ਤੇ ਬਖਸ਼ਿੰਦ) ਨਹੀਂ ਹੈ। ਉਹ ਗੁਰੂ ਪਾਰਬ੍ਰਹਮ ਪਰਮੇਸ਼ਰ ਰੂਪ ਹੈ। (ਉਹ ਗੁਰੂ) ਜਨਮ ਮਰਣ ਦੇ ਦੁੱਖਾਂ ਤੋਂ ਬਖਸਦਾ (ਬਚਾਂਦਾ) ਹੈ। (ਫਿਰ ਮਨੁੱਖ) ਮਾਇਆ (ਵਿਸ਼ੇ-ਵਿਕਾਰਾਂ) ਦੀ ਜ਼ਹਿਰ ਮੁੜ ਕੇ (ਸੁਆਦ ਲਾ ਕੇ ਕਦੇ) ਨਹੀ ਖਾਂਦਾ।੨।

(ਹੇ ਭਾਈ!) ਗੁਰੂ ਦੀ ਵਡਿਆਈ ਦਾ ਬਿਆਨ ਨਹੀਂ ਕੀਤਾ ਜਾ ਸਕਦਾ,(ਕਿਉਂਕਿ) ਗੁਰ-ਪਰਮੇਸ਼ਰ (ਸਦਾ) ਸਚੇ ਨਾਮ ਵਿਚ (ਸਮਾਇਆ ਰਹਿੰਦਾ ਹੈ)। (ਗੁਰੂ ਦਾ) ਸਚਾ ਸੰਜਮ ਹੈ, (ਉਸ ਦੀ) ਸਾਰੀ ਕਰਣੀ ਹੀ ਸੱਚੀ ਹੈ। (ਜਿਹੜਾ ਮਨ) ਗੁਰੂ ਦੀ ਸੰਗਤਿ ਵਿਚ ਰਚਿਆ ਰਹਿੰਦਾ ਹੈ ਉਹ ਮਨ ਪਵਿੱਤਰ ਹੋ ਜਾਂਦਾ ਹੈ।੩।

(ਹੇ ਭਾਈ!) ਵੱਡੇ ਭਾਗਾਂ ਨਾਲ ਪੂਰਾ ਗੁਰੂ ਪਾਈਦਾ ਹੈ। (ਜਿਸ ਨੂੰ ਗੁਰੂ ਮਿਲਦਾ ਹੈ ਉਹ) ਕਾਮ, ਕ੍ਰੋਧ, ਲੋਭ ਮਨ ਤੋਂ ਤਿਆਗ ਕੇ (ਨਾਮ ਅਭਿਆਸ ਵਿਚ ਜੁਟਿਆ ਰਹਿੰਦਾ ਹੈ)। ਹੇ ਪ੍ਰਭੂ! ਨਾਨਕ ਦੀ ਸਚ ਰੂਪ (ਇਹ) ਅਰਦਾਸਿ ਹੈ,ਕਿਰਪਾ ਕਰਕੇ (ਮੇਰੇ ਹਿਰਦੇ ਵਿਚ) ਗੁਰੂ ਦੇ ਚਰਨਾ ਦਾ ਵਾਸਾ (ਕਰ ਦੇ)।੪।੪।੨੨।

## ਸਾਰੰਸ਼ ਅਤੇ ਸਿਧਾਂਤ

ਰਹਾਉ ਵਾਲੀ ਪੰਕਤੀ ਵਿਚ ਮਨ ਨੂੰ ਪੂਰੇ ਗੁਰੂ ਦੀ ਸਿਫਤਿ ਸਲਾਹ ਕਰਨ ਦਾ ਆਦੇਸ਼ ਦਿੱਤਾ ਹੈ। ਪਰਮਾਤਮਾ ਨਾਲ ਮਿਲਾਪ ਕਰਾਉਣ ਦਾ ਵਸੀਲਾ ਕੇਵਲ ਗੁਰੂ ਹੈ ਅਤੇ ਉਸ ਦੀ ਸੰਗਤਿ ਹੈ। ਗੁਰੂ ਪਾਸੋਂ ਹੀ ਸੁਚ, ਸੰਜਮ ਤੇ ਨਿਰਮਲ ਕਰਣੀ ਪ੍ਰਾਪਤ ਹੁੰਦੀ ਹੇ। ਅਸਲ ਵਿਚ ਉਹ ਮਨ ਹੀ ਪਵਿੱਤਰ ਹੁੰਦਾ ਹੈ ਜਿਹੜਾ ਗੁਰੂ

ਦੀ ਸੰਗਤ ਵਿਚ ਰਚਿਆ ਰਹਿੰਦਾ ਹੈ। ਅੰਤ ਵਿਚ ਪ੍ਰਭੂ ਦੇ ਚਰਨਾ ਵਿਚ ਪਿਆਰ ਭਰੀ ਅਰਦਾਸਿ ਕੀਤੀ ਹੈ:-

**ਕਰਿ ਕਿਰਪਾ, ਗੁਰ ਚਰਣ ਨਿਵਾਸਿ॥ ਨਾਨਕ ਕੀ ਪ੍ਰਭ,ਸਚੁ ਅਰਦਾਸਿ॥**

## ਰਾਗੁ ਮਲਾਰ ਮਹਲਾ ੫ ਪੜਤਾਲ ਘਰੁ ੩

**ੴ ਸਤਿਗੁਰ ਪ੍ਰਸਾਦਿ ॥ ਗੁਰ ਮਨਾਰਿ ਪ੍ਰਿਅ ਦਇਆਰ ਸਿਉ ਰੰਗੁ ਕੀਆ॥ ਕੀਨੋ ਰੀ ਸਗਲ ਸੀਗਾਰ॥ ਤਜਿਓ ਰੀ ਸਗਲ ਬਿਕਾਰ॥ ਧਾਵਤੋ ਅਸਥਿਰੁ ਥੀਆ॥੧॥ਰਹਾਉ॥ ਐਸੇ ਰੇ ਮਨ ਪਾਇ ਕੈ, ਆਪੁ ਗਵਾਇ ਕੈ, ਕਰਿ ਸਾਧਨ ਸਿਉ ਸੰਗੁ॥ ਬਾਜੇ ਬਜਹਿ ਮ੍ਰਿਦੰਗ, ਅਨਾਹਦ ਕੋਕਿਲ ਰੀ, ਰਾਮਨਾਮੁ ਬੋਲੈ, ਮਧੁਰ ਬੈਨ ਅਤਿ ਸੁਹੀਆ॥੧॥ ਐਸੀ ਤੇਰੇ ਦਰਸਨ ਕੀ ਸੋਭ, ਅਤਿ ਅਪਾਰ ਪ੍ਰਿਅ ਅਮੋਘ, ਤੈਸੇ ਹੀ ਸੰਗਿ ਸੰਤ ਬਨੇ॥ ਭਵ ਉਤਾਰ ਨਾਮ ਭਨੇ॥ ਰਮ ਰਾਮ ਰਾਮ ਮਾਲ॥ ਮਨਿ ਫੇਰਤੇ ਹਰਿ ਸੰਗਿ ਸੰਗੀਆ॥ ਜਨ ਨਾਨਕ ਪ੍ਰਿਉ ਪ੍ਰੀਤਮੁ ਥੀਆ॥੨॥੧॥੨੩॥**

**ਪਦ ਅਰਥ:** ਮਨਾਰਿ-ਮਨਾ ਕੇ। ਪ੍ਰਿਅ ਦਇਆਰ ਸਿਉ-ਪਿਆਰੇ ਦਇਆਲੂ (ਹਰੀ) ਨਾਲ। ਰੰਗੁ ਕੀਆ-ਪ੍ਰੇਮ (ਅਨੰਦ) ਮਾਣਿਆ। ਰੀ-ਹੇ ਸਖੀ!। ਸੀਗਾਰ-ਸ਼ਿੰਗਾਰ। ਤਜਿਓ-ਤਿਆਗ ਕੀਤਾ। ਸਗਲ ਬਿਕਾਰ-ਸਾਰੇ ਵਿਕਾਰ। ਧਾਵਤੋ-ਧਾਉਂਦਾ, ਭਟਕਦਾ (ਮਨ)। ਅਸਥਿਰੁ ਥੀਆ-ਇਕ ਥਾਂ ਟਿਕ ਗਿਆ, ਅਡੋਲ ਹੋ ਗਿਆ।੧ ।ਰਹਾਉ।

ਐਸੇ-ਇਸ ਤਰ੍ਹਾਂ। ਆਪੁ ਗਵਾਇ ਕੈ-ਆਪਾ ਭਾਵ ਦੂਰ ਕਰਕੇ। ਕਰਿ ਸਾਧਨ ਸਿਉ ਸੰਗੁ-ਸੰਤਾਂ ਦਾ ਸੰਗ ਕਰਕੇ। ਬਾਜੇ ਬਜਹਿ-ਵਾਜੇ ਵਜਦੇ ਹਨ। ਮ੍ਰਿਦੰਗ-ਢੋਲ। ਅਨਾਹਦ-ਇਕ ਰਸ, ਬਿਨ ਵਜਾਏ ਵਜਣ ਵਾਲੇ। ਕੋਕਿਲ-ਕੋਇਲ। ਮਧੁਰ ਬੈਨ-ਮਿੱਠੇ ਬਚਨ। ਅਤਿ ਸੁਹੀਆ-ਬਹੁਤ ਹੀ ਸੋਹਣੇ।੧।

ਸੋਭ-ਸ਼ੋਭਾ, ਵਡਿਆਈ। ਅਤਿ ਅਪਾਰੁ-ਬਹੁਤ ਹੀ ਬੇਅੰਤ। ਪ੍ਰਿਅ-ਹੇ ਪਿਆਰੇ!। ਅਮੋਘ-(ਉਹ ਦਰਸ਼ਨ) ਜੋ ਸਫਲ ਹੋ ਕੇ ਰਹੇ। ਸੰਗਿ-(ਤੇਰੇ) ਨਾਲ। ਬਨੇ-ਬਣ ਗਏ। ਭਵ ਉਤਾਰ— -ਸੰਸਾਰ ਤੋਂ ਪਾਰ ਲੰਘਾਉਣ ਵਾਲਾ। ਭਨੇ-ਭਣੇ, ਉਚਾਰ ਕੇ। ਮਾਲ-ਮਾਲਾ। ਮਨਿ-ਮਨ ਕਰਕੇ। ਫਿਰਤੇ-ਫਿਰਦੇ ਹਨ। ਤੈਸੇ ਹੀ-ਉਸੇ ਤਰ੍ਹਾਂ ਹੀ। ਹਰਿ ਸੰਗਿ ਸੰਗੀਆ-ਹਰੀ ਦੇ ਸੰਗ ਦੇ ਸੰਗੀਆਂ ਨਾਲ। ਪ੍ਰਿਉ-ਪਿਆਰਾ (ਪ੍ਰੀਤਮ)। ਥੀਆ-ਪਿਆਰਾ ਹੋ ਗਿਆ।੨।

**ਅਰਥ:** ਹੇ ਸਖੀ! (ਜਿਸ ਜੀਵ ਇਸਤ੍ਰੀ ਨੇ) ਗੁਰੂ ਨੂੰ ਮਨਾ ਕੇ ਪਿਆਰੇ (ਪਤੀ) ਦਇਆਲੂ ਨਾਲ ਰੰਗ (ਅਨੰਦ) ਮਾਣਿਆ ਹੈ। (ਉਸ ਨੇ ਮਾਨੋ) ਸਾਰੇ ਸ਼ਿੰਗਾਰ ਕਰ ਲਏ, ਸਾਰੇ ਵਿਕਾਰ ਤਿਆਗ ਕੇ ਦੌੜਦਾ (ਚੰਚਲ ਮਨ) ਇਕ ਥਾਂ ਟਿਕ ਗਿਆ।੧ ।ਰਹਾਉ।

ਹੇ ਮਨ! (ਤੂੰ ਵੀ) ਇਸ ਤਰ੍ਹਾਂ ਦੀ (ਅਵਸਥਾ ਨੂੰ) ਪਾ ਕੇ ਆਪਾ-ਭਾਵ ਗਵਾ ਕੇ, ਸਾਧਾਂ (ਸੰਤਾਂ) ਦਾ ਸੰਗ ਕਰ। (ਉਹ ਸਤਿਸੰਗ ਕਿਹੋ ਜਿਹਾ ਹੈ? ਉਥੇ ਆਤਮਰੰਗਾਂ ਦੇ) ਵਾਜੇ ਵਜ ਰਹੇ ਹਨ (ਤੇਰੀ ਜੀਭ ਭੀ ਉਥੇ ਇਉਂ) ਰਾਮ ਦਾ ਨਾਮ ਉਚਾਰੇਗੀ(ਜਿਵੇਂ) ਕੋਇਲ ਮਿਠੇ (ਅਤੇ) ਸੁੰਦਰ ਬੋਲ ਬੋਲਦੀ ਹੈ।੧।

ਹੇ ਪਿਆਰੇ ਪ੍ਰਭੂ! ਇਸੇ ਤਰ੍ਹਾਂ ਤੇਰੇ ਦਰਸ਼ਨ ਦੀ ਸ਼ੋਭਾ ਬਹੁਤ ਹੀ ਬੇਅੰਤ ਅਤੇ ਸਫਲ ਰੂਪ ਹੈ, ਉਸੇ ਤਰ੍ਹਾਂ ਹੀ (ਤੇਰੇ) ਸੰਤ ਸਤਸੰਗੀਆਂ ਨਾਲ (ਮੇਲ) ਬਣੇ। (ਜੋ ਜੀਵ) ਸੰਸਾਰ ਸਾਗਰ ਤੋਂ ਪਾਰ ਕਰਨ ਵਾਲਾ ਨਾਮ ਜਪਦੇ ਹਨ (ਉਨ੍ਹਾਂ ਪਾਸ ਮਾਨੋ) ਸੁੰਦਰ ਰਾਮ ਰਾਮ ਉਚਾਰਨ ਦੀ ਮਾਲਾ ਹੈ। (ਜਿਹੜੇ ਮਨੁੱਖ) ਸਤਿਸੰਗੀਆਂ ਨਾਲ ਮਿਲ ਕੇ ਮਨ ਕਰਕੇ (ਰਾਮ ਨਾਮ ਦੀ ਮਾਲਾ) ਫੇਰਦੇ ਹਨ, ਦਾਸ ਨਾਨਕ (ਆਖਦਾ ਹੈ ਕਿ ਉਹਨਾਂ ਲਈ ਪ੍ਰਭੂ) ਪਿਆਰਾ ਪ੍ਰੀਤਮ ਬਣ ਗਿਆ ਹੈ।੨।੧।੨੩।

# ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਘੜ ਵਿਦਵਾਨਾਂ ਨੇ ਇਸ ਸ਼ਬਦ ਦੀ ਸੰਖੇਪ ਵਿਆਖਿਆ ਨੂੰ ਜੋ ਸਾਰੰਸ਼ ਅਤੇ ਸਿਧਾਂਤ ਨੂੰ ਪ੍ਰਗਟਾਉਂਦੀ ਹੈ, ਇਉਂ ਨਿਰੂਪਣ ਕੀਤਾ ਹੈ:-

"ਗੁਰੂ ਮਨਾ ਕੇ ਹਰੀ ਪਿਆਰਾ ਕਿਵੇਂ ਮਿਲਿਆ? ਮਨ ਵਿਚੋਂ ਸਾਰੀਆਂ ਮਾੜੀਆਂ ਵਾਸ਼ਨਾਂ ਦੂਰ ਕੀਤੀਆਂ ਅਤੇ ਇਸ ਨੂੰ ਟਿਕਾ ਕੇ ਹੋਰ ਸਾਰੇ ਸਾਧਨ ਕੀਤੇ। ਕਿਹੜੇ? ਸਾਧ-ਸੰਗਤ ਕੀਤੀ, ਉਸ ਵਿਚ ਬਹਿ ਕੇ ਰਾਮ-ਨਾਮ ਜਪਿਆ, ਉਥੇ ਸੰਤਾਂ ਦੇ ਦਰਸ਼ਨਾਂ ਵਿਚ ਹਰੀ-ਦਰਸ਼ਨਾਂ ਦੀ ਸ਼ੋਭਾ ਦੇਖੀ, ਅਤੇ ਹਰੀ-ਨਾਮ ਨੂੰ ਦਿਲ ਵਿਚ ਇਉਂ ਜਪਿਆ ਕਿ ਸਿਮਰਨ ਹੀ ਮਾਲਾ ਬਣ ਗਈ ਅਤੇ ਹਰੀ ਬਹੁਤ ਪਿਆਰਾ ਲਗਣ ਲੱਗਾ।"

**ਮਲਾਰ ਮਹਲਾ ੫ ॥ ਮਨੁ, ਘਨੈ ਭ੍ਰਮੈ ਬਨੈ॥ ਉਮਕਿ, ਤਰਸਿ ਚਾਲੈ॥ ਪ੍ਰਭ ਮਿਲਬੇ ਕੀ ਚਾਹ॥੧॥ਰਹਾਉ॥ ਤ੍ਰੈ ਗੁਨ ਮਾਈ ਮੋਹਿ ਆਈ, ਕਹੰਉ ਬੇਦਨ ਕਾਹਿ॥੧॥ ਆਨ ਉਪਾਵ ਸਗਰ ਕੀਏ, ਨਹਿ ਦੂਖ ਸਾਕਹਿ ਲਾਹਿ॥ ਭਜੁ ਸਰਨਿ ਸਾਧੂ ਨਾਨਕਾ, ਮਿਲੁ ਗੁਨ ਗੋਬਿੰਦਹਿ ਗਾਹਿ॥੨॥੨॥੨੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਹੰਉਂ, ਨਹਿੰ, ਸਾਕਹਿੰ, ਮਾਹਿੰ।

**ਪਦ ਅਰਥ:** ਘਨੈ ਬਨੈ-ਘਣੇ ਜੰਗਲ ਵਿਚ। ਭ੍ਰਮੈ-ਭਟਕ ਰਿਹਾ ਹੈ। ਉਮਕਿ-ਉਮਾਹ ਨਾਲ। ਤਰਸਿ-ਤਰਸੇਂਵੇ ਨਾਲ, ਤਾਂਘ ਨਾਲ। ਚਾਲੈ-ਚਲਦਾ ਹੈ। ਮਿਲਬੇ ਕੀ-ਮਿਲਣ ਦੀ। ਚਾਹ-ਚਾਹਨਾ, ਤਾਂਘ।੧।ਰਹਾਉ।

ਤ੍ਰੈ ਗੁਣ ਮਾਈ-ਤਿੰਨਾ ਗੁਣਾਂ ਵਾਲੀ ਮਾਇਆ। ਮੋਹਿ ਆਈ-ਮੈਨੂੰ (ਮੋਹਣ ਲਈ) ਆਈ। ਕਹੰਉ ਬੇਦਨ ਕਾਹਿ-ਕਿਸ ਨੂੰ ਆਪਣੇ ਦੁਖਾਂ ਦੀ ਪੀੜਾ ਦੱਸਾਂ?।੧।

ਆਨ-ਹੋਰ। ਉਪਾਵ-ਇਲਾਜ। ਸਗਰ ਕੀਏ-ਸਾਰੇ ਕੀਤੇ। ਨਹਿ ਦੂਖ ਸਾਕਹਿ ਲਾਹਿ-ਉਹ ਦੁੱਖ ਨਹੀਂ ਉਤਾਰ ਸਕਦੇ। ਭਜੁ ਸਰਨਿ ਸਾਧੂ-ਸਾਧੂ (ਗੁਰੂ) ਦੀ ਸ਼ਰਨ ਵਿਚ ਪੈ ਜਾ। ਮਿਲਿ-ਮਿਲ ਕੇ। ਗੁਣ ਗੋਬਿੰਦਹਿ-ਪਰਮਾਤਮਾ ਦੇ ਗੁਣ। ਗਾਹਿ-ਗਾਇਨ ਕਰ।੨।

**ਅਰਥ:** (ਹੇ ਭਾਈ! ਸੰਸਾਰ) ਘਣੇ ਜੰਗਲ ਵਿਚ (ਮਨੁੱਖੀ)ਮਨ ਭਟਕ ਰਿਹਾ ਹੈ। (ਜੋ ਮਨ ਅੰਦਰ) ਪਰਮਾਤਮਾ ਦੀ ਮਿਲਣ ਦੀ ਚਾਹਨਾ (ਉਠਦੀ ਹੈ, ਤਦ ਜੀਵ) ਚਾਹ ਨਾਲ ਤੇ ਤਰਸੇਵੇਂ ਨਾਲ (ਸਤਿਸੰਗ ਮਾਰਗ ਤੇ) ਚਲਦਾ ਹੈ।੧।ਰਹਾਉ।

(ਹੇ ਭਾਈ!) ਤ੍ਰੈ ਗੁਣਾ ਵਾਲੀ ਮਾਇਆ ਮੈਨੂੰ (ਮੋਹਣ ਆਈ) ਮੈਂ ਕਿਸ ਨੂੰ (ਆਪਣੇ) ਦੁਖ ਦੀ ਪੀੜਾ ਦੱਸਾਂ? ।੧।

ਹੋਰ ਸਾਰੇ ਇਲਾਜ ਕੀਤੇ ਹਨ ਪ੍ਰੰਤੂ (ਓਹ ਉਪਾਵ ਮੇਰੇ) ਦੁਖ ਨਹੀ ਉਤਾਰ ਸਕਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਸਾਧੂ (ਗੁਰੂ ਦੀ) ਸ਼ਰਨ ਪ੍ਰਾਪਤ ਕਰ, ਗੋਬਿੰਦ ਦੇ ਗੁਣ ਗਾ ਕੇ (ਉਸ ਗੋਬਿੰਦ ਨੂੰ) ਮਿਲ ਪਉ।੨।੨।੨੪।

# ਅਰਥ ਭੇਦ ਅਤੇ ਨਿਰਨੈ

## ਮਨੁ ਘਨੈ ਭ੍ਰਮੈ ਬਨੈ॥ ਉਮਕਿ, ਤਰਸਿ ਚਾਲੈ॥ ਪ੍ਰਭ ਮਿਲਬੇ ਕੀ ਚਾਹ॥

ਵਖ ਵਖ ਅਰਥ:

੧. ਹੇ ਮਨ ਪੂਰਬ ਸੰਸਾਰ ਬਨ ਮੈ ਬਹੁਤ ਭਰਮੇਂ ਹੈਂ, (ਉਮਕਿ) ਉਮੰਗ ਕਰ (ਤਰਸਿ) ਚਾਹੁ ਸਹਿਤ (ਚਾਲੈ) ਚਲੁ ਸਤਸੰਗ ਮੈਂ ਅਰੁ ਪ੍ਰਭੂ ਕੇ ਮਿਲਨੇ ਕੀ ਚਾਹ ਕਰ। [ਫ.ਸ.
ਨੋਟ-ਫਰੀਦਕੋਟ ਸਟੀਕ ਵਿਚ 'ਉਮਕਿ ਤਰਸਿ ਚਾਲੈ' ਪਾਠ ਦਰਜ ਹੈ।

੨. ਚਾਹ ਨਾਲ ਤੇ ਤਰਸੇਵੇਂ ਨਾਲ ਚਲਦਾ ਹੈ 'ਉਮਗਿ ਹੀਉ ਤਰਸਨਾ (ਕਾਨੜਾ ਮ: ੫, ਪੰ.੧੩੦੫)। [ਸ਼ਬਦਾਰਥ

੩. ਮੇਰਾ ਮਨੂਆ ਸੰਘਣੇ ਜੰਗਲ ਵਿਚ ਦੀ ਲੰਘਦਾ ਹੈ। ਆਪਣੇ ਸੁਆਮੀ ਨਾਲ ਮਿਲਣ ਦੀ ਖਾਹਿਸ਼ ਅੰਦਰ ਇਹ ਉਮੰਗ ਤੇ ਪਿਆਰ ਨਾਲ ਤੁਰਦਾ ਹੈ। [ਮਨਮੋਹਨ ਸਿੰਘ

੪. ਉਮਕਿ ਤਰਸਿ ਚਾਲੈ॥ ਪ੍ਰਭ ਮਿਲਬੇ ਕੀ ਚਾਹ'
ਉਮਕਿਤ-ਉਛਲ ਕੇ, ਵਾ. ਉਮਗ ਕਰਕੇ ਵਿਸ਼ੇ ਰਸਾਂ ਵਿਚ ਚਲਦਾ ਹੈ। ਇਸ ਕਰਕੇ ਇਸ ਜੀਵ ਨੂੰ ਪ੍ਰਭੂ ਨਾਲ ਮਿਲਣੀ ਦੀ ਕੀ ਇੱਛਾ ਹੈ ਭਾਵ ਕੋਈ ਇਛਾ ਨਹੀ ਹੈ। [ਸੰ.ਸ.

**ਨਿਰਣੈ:** 'ਘਨੈ' ਪਦ ਦਾ ਸੰਬੰਧ ਜੰਗਲ ਨਾਲ ਹੈ, 'ਭ੍ਰਮੈ' ਨਾਲ ਨਹੀ। ਇਸ ਲਈ ਮਨੁਖੀ ਮਨ ਘਣੇ ਜੰਗਲ (ਸੰਸਾਰ) ਵਿਚ ਭਟਕ ਰਿਹਾ ਹੈ ਹੀ ਠੀਕ ਹਨ। 'ਉਮਕਿ' ਤੇ 'ਤਰਸਿ' ਦੇ ਅੰਤਲੇ ਅਖਰ ਨੂੰ ਲਗੀ ਸਿਹਾਰੀ 'ਨਾਲ' ਦੇ ਅਰਥ ਦਿੰਦੀ ਹੈ। ਗੁਰਬਾਣੀ ਵਿਚ 'ਉਮਕਿਤ' ਕੋਈ ਸ਼ਬਦ ਨਹੀ ਹੈ। 'ਦਰਪਣ' ਦੇ ਕਰਤਾ ਨੇ 'ਉਮਕਿਤ ਰਸਿ' ਪਾਠ ਪਦ ਛੇਦ ਕੀਤਾ ਹੈ ਪਰ 'ਉਮਕਿਤ' ਪਦ ਦੇ ਅਰਥ ਉਮਾਹ ਵਿਚ ਆ ਕੇ ਕੀਤੇ ਹਨ। ਗੁਰਬਾਣੀ ਲਗਮਾਤਰੀ ਨੇਮਾਂ ਦੇ ਆਧਾਰ ਤੇ 'ਵਿਚ' ਦੇ ਅਰਥ ਤਾਂ ਬਣਨੇ ਸਨ ਜੇ 'ਤ' ਨੂੰ ਸਿਹਾਰੀ ਹੁੰਦੀ।

# ਸਾਰੰਸ਼ ਅਤੇ ਸਿਧਾਂਤ

ਜੇ ਪ੍ਰਭੂ ਨੂੰ ਮਿਲਣ ਦੀ ਚਾਹ ਹੋਵੇ ਤਾਂ ਇਧਰ ਉਧਰ ਭਟਕਣ ਦੀ ਥਾਂ, ਸਾਧ ਸੰਗ ਦੀ ਰਾਹੀ ਪਰਮਾਤਮਾ ਦੇ ਗੁਣ ਗਾਉ। ਤ੍ਰੈਗੁਣੀ ਮਾਇਆ ਬਿਨਾ ਸਤਿ ਸੰਗ ਦੇ ਹੋਰ ਕਿਸੇ ਹੀਲੇ-ਵਸੀਲੇ ਨਾਲ ਕਾਬੂ ਨਹੀ ਆਉਂਦੀ।

**ਮਲਾਰ ਮਹਲਾ ੫ ॥ ਪ੍ਰਿਅ ਕੀ ਸੋਭ, ਸੁਹਾਵਨੀ ਨੀਕੀ॥ ਹਾਹਾ ਹੂਹੂ ਗੰਧ੍ਰਬ ਅਪਸਰਾ, ਅਨੰਦ ਮੰਗਲ ਰਸ ਗਾਵਨੀ ਨੀਕੀ॥੧॥ਰਹਾਉ॥ ਧੁਨਿਤ ਲਲਿਤ ਗੁਨਗ੍ਯ ਅਨਿਕ ਭਾਂਤਿ, ਬਹੁ ਬਿਧਿ ਰੂਪ ਦਿਖਾਵਨੀ ਨੀਕੀ॥੧॥ ਗਿਰਿ ਤਰ ਥਲ ਜਲ ਭਵਨ ਭਰਪੁਰਿ, ਘਟਿ ਘਟਿ ਲਾਲਨ ਛਾਵਨੀ ਨੀਕੀ॥ ਸਾਧ ਸੰਗਿ ਰਾਮਈਆ ਰਸੁ ਪਾਇਓ, ਨਾਨਕ ਜਾ ਕੈ ਭਾਵਨੀ ਨੀਕੀ॥੨॥੩॥੨੫॥**

**ਪਦ ਅਰਥ:** ਪ੍ਰਿਅ ਕੀ-ਪਿਆਰੇ (ਪ੍ਰਭੂ) ਦੀ। ਸੋਭ-ਸ਼ੋਭਾ, ਵਡਿਆਈ। ਸੁਹਾਵਣੀ-ਸੋਹਣੀ, ਸੁਖ ਦੇਣ ਵਾਲੀ। ਨੀਕੀ-ਚੰਗੀ। ਹਾ ਹਾ ਹੂਹੂ-(ਇਕ ਪ੍ਰਕਾਰ ਦੇ) ਸੁਰਗ ਲੋਕ ਦੇ ਗਵਈਏ। ਗੰਧ੍ਰਬ-ਦੇਵਤਿਆਂ ਦੇ ਰਾਗੀ। ਅਪਸਰਾ-ਅਪੱਛਰਾਂ, ਸੁਰਗਾਂ ਦੀਆਂ ਮੋਹਣੀਆਂ। ਗਾਵਨੀ ਨੀਕੀ-ਗਾਉਣ ਵਾਲੀ ਮਿਠੀ ਸੁਰ ਚੰਗੀ ਹੈ।੧।ਰਹਾਉ।

ਧੁਨਿਤ-ਧੁਨੀਆਂ। ਲਲਿਤ-ਸੁੰਦਰ। ਗੁਨਗ੍ਯ-ਗੁਣਾ ਦੇ ਗਿਆਤਾ, ਗੁਣਾਂ ਵਿਚ ਪ੍ਰਬੀਨ। ਅਨਿਕ ਭਾਤਿ-ਅਨੇਕ ਪ੍ਰਕਾਰਾਂ ਦੇ। ਬਹੁ ਬਿਧਿ ਰੂਪ-ਕਈ ਕਿਸਮਾਂ ਦੇ ਰੂਪ। ਦਿਖਾਵਨੀ ਨੀਕੀ-ਅਦਾਕਾਰੀ ਚੰਗੀ ਹੈ।੧।

ਗਿਰਿ-ਪਹਾੜ ਵਿਚ। ਤਰ-ਰੁੱਖਾਂ ਵਿਚ। ਥਲ-ਸੁੱਕੀ ਧਰਤੀ ਤੇ। ਜਲ-ਸਮੁੰਦਰਾਂ ਵਿਚ। ਭਰਪੂਰਿ-ਭਰਪੂਰ ਹੈ। ਘਟਿ ਘਟਿ-ਹਰੇਕ ਹਿਰਦੇ ਵਿਚ। ਲਾਲਨ ਛਾਵੀ-ਲਾਲ (ਪਿਆਰੇ) ਦੀ। ਛਾਵਨੀ-ਛਾਉਣੀ। ਸਾਧ ਸੰਗਿ-ਸਾਧ ਸੰਗਤ ਵਿਚ। ਰਾਮਈਆ ਰਸ-ਸੋਹਣੇ ਰਾਮ ਦਾ ਰਸ। ਜਾਕੈ-ਜਿਸ (ਮਨੁੱਖ) ਦੇ ਅੰਦਰ। ਭਾਵਨੀ-ਸ੍ਰਧਾ।੨।

**ਅਰਥ:** (ਹੇ ਭਾਈ!) ਪਿਆਰੇ (ਪ੍ਰਭੂ) ਦੀ ਸੋਭਾ ਸੋਹਣੀ (ਸੁਖ ਦੇਣ ਵਾਲੀ ਅਤੇ) ਚੰਗੀ ਲਗਦੀ ਹੈ। ਹਾਹਾ ਹੂ ਹੂ (ਸੁਰਗ ਦੇ) ਰਾਗੀ ਅਤੇ ਸੁਰਗਾ ਦੀਆਂ ਮੋਹਣੀਆਂ ਦੀ ਅਨੰਦ (ਦਾਇਕ) ਰਸ (ਭਰਪੂਰ) ਮਿਠੀ ਗਾਉਣ ਵਾਲੀ ਸੁਰ (ਸਭ ਨੂੰ) ਚੰਗੀ (ਲਗ ਰਹੀ ਹੈ)।੧।ਰਹਾਉ।

(ਦੇਵਤਿਆਂ ਦੇ ਰਾਗੀ) ਸੁੰਦਰ ਰਾਗਾਂ ਦੀਆਂ ਸੁਰਾਂ ਉਚਾਰਦੇ ਹਨ ਗੁਣਾ ਦੇ ਗਿਆਤਿਆਂ ਦੇ ਅਨੇਕ ਰੂਪ ਦਿਖਾਉਣ ਵਾਲੀ (ਅਦਾਇਗੀ) ਬਹੁਤ ਚੰਗੀ ਹੈ।੧।

(ਮੇਰਾ ਪ੍ਰਭੂ) ਪਹਾੜਾਂ ਵਿਚ, ਰੁੱਖਾਂ ਵਿਚ, ਸੁੱਕੀ ਧਰਤੀ ਵਿਚ, ਸਮੁੰਦਰਾਂ ਵਿਚ ਅਤੇ ਤਿੰਨ ਭਵਣਾਂ ਵਿਚ ਭਰਪੂਰ ਹੈ, (ਉਸ) ਲਾਲ (ਪਿਆਰੇ) ਦੀ (ਸ਼ੋਭਾ) ਹਰੇਕ ਹਿਰਦੇ ਵਿਚ ਛਾਈ ਹੋਈ ਚੰਗੀ (ਲਗ ਰਹੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ -ਕਿ) ਜਿਸ (ਮਨੁੱਖ) ਦੇ (ਹਿਰਦੇ ਵਿਚ) ਚੰਗੀ ਸ੍ਰਧਾ ਹੈ (ਉਸ ਨੇ) ਸਾਧ ਸੰਗਤ ਵਿਚ ਸੋਹਣੇ ਰਾਮ ਦਾ (ਨਾਮ) ਰਸ ਪਾ ਲਿਆ ਹੈ।੨।੩।੨੫।

## ਸਾਰੰਸ਼ ਅਤੇ ਸਿਧਾਂਤ

**"ਮੇਰੇ ਲਾਲਨ ਕੀ ਸੋਭਾ॥ ਸਦ ਨਵਤਨ ਮਨ ਰੰਗੀ ਸੋਭਾ"** ਦਾ ਵਖਿਆਨ ਬਹੁਤ ਸੁੰਦਰ ਹੈ। ਇਹ ਸੋਭਾ ਜਲਾਂ ਥਲਾਂ, ਹਰ ਥਾਂ, ਘਟਾਂ ਘਟਾਂ ਵਿਚ ਸਮਾਈ ਹੋਈ ਹੈ। ਸਿਧਾਂਤ ਇਹ ਹੈ ਕਿ ਜਿਸ ਮਨੁੱਖ ਦੇ ਹਿਰਦੇ ਵਿਚ ਸ਼ੁੱਧ ਭਾਵਨੀ ਦੀ ਹੋਂਦ ਹੈ, ਉਹ ਉਸ ਬੇਅੰਤ ਪ੍ਰਭੂ ਦੀ ਸੋਭਾ ਦਾ ਰਸ ਸਾਧ ਸੰਗ ਦੁਆਰਾ ਮਾਣ ਸਕਦਾ ਹੈ ਅਤੇ ਪ੍ਰਭੂ ਮਿਲਾਪ ਦਾ ਸੁਭਾਗ ਪ੍ਰਾਪਤ ਕਰ ਸਕਦਾ ਹੈ।

**ਮਲਾਰ ਮਹਲਾ ੫ ॥ ਗੁਰ ਪ੍ਰੀਤਿ ਪਿਆਰੇ, ਚਰਨ ਕਮਲ ਰਿਦ ਅੰਤਰਿ ਧਾਰੇ॥੧॥ਰਹਾਉ॥ ਦਰਸੁ ਸਫਲਿਓ, ਦਰਸੁ ਪੇਖਿਓ, ਗਏ ਕਿਲਬਿਖ ਗਏ॥ ਮਨ ਨਿਰਮਲ ਉਜੀਆਰੇ॥੧॥ ਬਿਸਮ ਬਿਸਮੈ ਬਿਸਮ ਭਈ॥ ਅਘ ਕੋਟਿ ਹਰਤੇ, ਨਾਮ ਲਈ॥ ਗੁਰ ਚਰਨ, ਮਸਤਕੁ ਡਾਰਿ ਪਹੀ॥ ਪ੍ਰਭ, ਏਕ ਤੂੰਹੀ, ਏਕ ਤੁਹੀ॥ ਭਗਤ ਟੇਕ ਤੁਹਾਰੇ॥ ਜਨ ਨਾਨਕ ਸਰਨਿ ਦੁਆਰੇ॥੨॥੪॥੨੬॥**

**ਪਦ ਅਰਥ:** ਗੁਰ ਪ੍ਰੀਤਿ ਪਿਆਰੇ-ਪਿਆਰੇ ਗੁਰੂ ਦੀ ਪ੍ਰੀਤ ਦੁਆਰਾ। ਚਰਨ ਕਮਲ-ਸੋਹਣੇ ਚਰਨ। ਰਿਦ ਅੰਤਰਿ ਧਾਰੇ-ਹਿਰਦੇ ਵਿਚ ਵਸਾ ਲਏ।੧ ।ਰਹਾਉ।

ਦਰਸੁ ਸਫਲਿਓ ਦਰਸੁ ਪੇਖਿਓ-(ਗੁਰੂ ਦਾ) ਦਰਸ਼ਨ ਵੇਖਿਆਂ ਸਫਲ ਹੋ ਗਿਆ। ਕਿਲਬਿਖ-ਪਾਪ। ਗਏ-ਦੂਰ ਹੋ ਗਏ। ਉਜਿਆਰੇ-ਚਾਨਣ।੧।

ਬਿਸਮ ਬਿਸਮੈ ਬਿਸਮ ਭਈ-(ਬੁੱਧੀ) ਅਸਚਰਜ ਹੋ ਗਈ, ਪੂਰਨ ਅਨੰਦ ਵਿਚ ਹੋ ਗਈ। ਅਘ-ਪਾਪ। ਕੋਟਿ-ਕ੍ਰੋੜਾਂ। ਹਰਤੇ-ਦੂਰ ਹੁੰਦੇ ਹਨ। ਨਾਮ ਲਈ-ਨਾਮ ਦੇ ਲੈਣ ਨਾਲ। ਮਸਤਕੁ-ਮੱਥਾ। ਡਾਰਿ-ਰਖ ਕੇ। ਪਹੀ-(ਡਿਗ) ਪੈਂਦੇ। ਟੇਕ-ਆਸਰੇ।੨।

**ਅਰਥ:** (ਹੇ ਭਾਈ!) ਪਿਆਰੇ ਗੁਰੂ ਦੀ ਪ੍ਰੀਤ ਦੁਆਰਾ (ਮੈਂ ਪ੍ਰਭੂ ਦੇ) ਸੋਹਣੇ ਚਰਨ ਹਿਰਦੇ ਵਿਚ ਵਸਾਏ ਹਨ।੧ ।ਰਹਾਉ।

(ਗੁਰੂ ਦਾ) ਦਰਸ਼ਨ ਸਫਲ ਹੋਇਆ ਹੈ। ਕਿਉਂਕਿ ਇਸ ਦਰਸ਼ਨ ਦੀ (ਬਰਕਤ ਨਾਲ ਹੀ ਮੈਂ ਪ੍ਰਭੂ ਦਾ) ਦਰਸ਼ਨ ਵੇਖਿਆ ਹੈ (ਜਿਸ ਨਾਲ ਮੇਰੇ ਸਾਰੇ) ਪਾਪ ਦੂਰ ਹੋ ਗਏ ਹਨ, ਮਨ ਪਵਿਤਰ (ਤੇ ਗਿਆਨ ਰੂਪੀ) ਚਾਨਣ (ਸਹਿਤ ਹੋ ਗਿਆ ਹੈ)।੧।

(ਹੇ ਭਾਈ!) ਪਰਮੇਸ਼ਰ ਦਾ ਨਾਮ ਲੈਣ ਤੇ ਕ੍ਰੋੜਾਂ ਪਾਪ ਦੂਰ ਹੋ ਗਏ (ਅਤੇ) ਬਿਸਮ ਪੇਖੈ ਬਿਸਮ ਸੁਣੀਐ ਬਿਸਮਾਦ ਨਦਰੀ ਆਇਆ' ਵਾਲੀ (ਅਵਸਥਾ) ਬਣ ਗਈ ਹੈ। (ਮੈਂ) ਗੁਰੂ ਦੇ ਚਰਨਾ ਤੇ ਮਥਾ ਧਰ ਕੇ ਡਿਗ ਪਈ ਹਾਂ ਹੇ ਪ੍ਰਭੂ! (ਇਸ ਲੋਕ ਵਿਚ ਵੀ) ਇਕ ਤੂੰ ਹੀ ਹੈਂ (ਅਤੇ ਪਰਲੋਕ ਵਿਚ ਵੀ) ਇਕ ਤੂੰ ਹੀ ਹੈਂ। ਤੇਰੇ ਭਗਤ (ਤੇਰੀ) ਓਟ ਆਸਰੇ ਹਨ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ! ਤੇਰੇ) ਦਾਸ ਤੇਰੇ ਦੁਆਰੇ ਉਤੇ ਤੇਰੀ ਸ਼ਰਨ ਵਿਚ ਡਿਗੇ ਰਹਿੰਦੇ ਹਨ।੨ ।੪ ।੨੬।

## ਸਾਰੰਸ਼ ਅਤੇ ਸਿਧਾਂਤ

ਪ੍ਰੀਤਿ ਵਿਚ ਬੇਅੰਤ ਸ਼ਕਤੀ ਹੈ ਇਸ ਪ੍ਰੀਤ ਰਾਹੀ ਜਿਥੇ ਗੁਰੂ ਦੇ ਦਰਸ਼ਨ ਨਸੀਬ ਹੁੰਦੇ ਹਨ ਉਥੇ ਪਰਮਾਤਮਾ ਦੇ ਸਫਲ ਦਰਸ਼ਨ ਵੀ ਪ੍ਰਾਪਤ ਹੁੰਦੇ ਹਨ। ਦਰਸ਼ਨ ਕਰਕੇ ਮਨ-ਨਿਰਮਲ ਹੋ ਜਾਂਦਾ ਹੈ। ਨਾਮ ਜਪਣ ਨਾਲ ਕ੍ਰੋੜਾਂ ਪਾਪ ਦੂਰ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਪਰਮਾਤਮਾ ਦੇ ਭਗਤ ਉਸ ਦੇ ਦਰ ਤੇ ਡਿਗੇ ਰਹਿੰਦੇ ਹਨ ਕਿਉਂਕਿ ਉਨ੍ਹਾਂ ਨੂੰ ਆਤਮਿਕ ਚਾਨਣ ਪ੍ਰਾਪਤ ਹੋ ਗਿਆ ਹੁੰਦਾ ਹੈ।

**ਮਲਾਰ ਮਹਲਾ ੫ ॥ ਬਰਸੁ ਸਰਸੁ, ਆਗਿਆ॥ ਹੋਹਿ ਆਨੰਦ ਸਗਲ ਭਾਗ॥੧॥ਰਹਾਉ॥ ਸੰਤ ਸੰਗੇ ਮਨੁ ਪਰਫੜੈ, ਮਿਲਿ ਮੇਘ ਧਰ ਸੁਹਾਗ॥੧॥**

**ਘਨਘੋਰ, ਪ੍ਰੀਤਿ ਮੋਰ॥ ਚਿਤੁ ਚਾਤ੍ਰਿਕ, ਬੂੰਦ ਓਰ॥ ਐਸੋ ਹਰਿ ਸੰਗੇ ਮਨ ਮੋਹ॥ ਤਿਆਗਿ ਮਾਇਆ ਧੋਹ॥ ਮਿਲਿ ਸੰਤ ਨਾਨਕ ਜਾਗਿਆ॥੨॥੫॥੨੭॥**

**ਪਦ ਅਰਥ:** ਬਰਸੁ-ਵਸ ਪਉ, ਵਰਖਾ ਕਰ। ਸਰਸੁ-ਰਸ ਸਹਿਤ। ਆਗਿਆ-ਹੁਕਮ ਵਿਚ। ਹੋਹਿ ਆਨੰਦ-(ਹਰ ਪ੍ਰਕਾਰ ਦੇ) ਅਨੰਦ ਮੰਗਲ ਹੋ ਜਾਣ। ਸਗਲ ਭਾਗ-ਸਾਰੇ ਭਾਗ।੧।ਰਹਾਉ।

ਸੰਤ ਸੰਗੇ-ਸੰਤਾਂ ਦੇ ਸੰਗ ਨਾਲ। ਮਨੁ ਪਰਫੜੈ-ਮਨ ਪ੍ਰਫੁਲਤ ਹੁੰਦਾ ਹੈ। ਮਿਲਿ ਮੇਘ-ਬਦਲਾਂ ਨੂੰ ਮਿਲ ਕੇ। ਧਰ -ਧਰਤੀ। ਸੁਹਾਗ-ਸੁਹਾਗ-ਭਾਗ (ਜਾਗ ਪੈਂਦਾ ਹੈ)।੧।

ਘਨਘੋਰ-ਬਦਲ ਦੀ ਗਰਜ ਨਾਲ। ਪ੍ਰੀਤਿ ਮੋਰ-ਮੋਰ ਦੀ ਪ੍ਰੀਤ। ਚਾਤ੍ਰਿਕ-ਪਪੀਹਾ। ਓਰ-ਵਲ, ਪਾਸੇ। ਐਸੋ-ਇਸੇ ਤਰ੍ਹਾਂ। ਮਨ ਮੋਹ-ਮਨ ਦਾ ਮੋਹ (ਪਿਆਰ)। ਤਿਆਗਿ-ਤਿਆਗ ਕੇ। ਮਾਇਆ ਧੋਹ-ਮਾਇਆ ਦੀ ਠੱਗੀ। ਮਿਲਿ ਸੰਤ-ਸੰਤਾਂ ਨੂੰ ਮਿਲ ਕੇ।੨।

**ਅਰਥ:** ਹੇ ਬੱਦਲ! (ਪ੍ਰਭੂ ਦੇ) ਹੁਕਮ ਵਿਚ ਅਨੰਦ ਸਹਿਤ ਵਸ ਤਾਂ ਜੋ ਹਰ ਤਰ੍ਹਾਂ ਦੀ ਖ਼ੁਸ਼ੀ ਅਤੇ ਭਾਗ ਪ੍ਰਾਪਤ ਹੋ ਜਾਣ।੧।ਰਹਾਉ।

(ਹੇ ਭਾਈ! ਜਿਵੇਂ) ਧਰਤੀ ਮੀਹ ਵਸਣ ਨਾਲ ਸੁਹਾਗ-ਭਾਗ ਵਾਲੀ ਹੋ ਜਾਂਦੀ ਹੈ, ਤਿਵੇਂ ਸੰਤਾਂ ਦੇ ਸੰਗ ਨਾਲ ਮਨ ਪ੍ਰਫੁਲਤ ਹੋ ਜਾਂਦਾ ਹੈ।੧।

ਨਾਨਕ (ਗੁਰੂ ਜੀ ਕਹਿੰਦੇ ਹਨ ਕਿ ਜਿਵੇਂ) ਮੋਰ ਦੀ ਪ੍ਰੀਤ ਬੱਦਲ ਦੀ ਗਰਜ ਨਾਲ ਹੈ, ਪਪੀਹੇ ਦਾ ਚਿਤ ਸ੍ਵਾਂਤੀ ਬੂੰਦ ਵਲ ਹੁੰਦਾ ਹੈ। ਤਿਵੇਂ ਪ੍ਰੀਤਵਾਨ ਸਿਖ ਦਾ ਮਨ ਹਰੀ ਨਾਲ ਮੋਹਿਆ ਗਿਆ ਅਤੇ ਮਾਇਆ ਦੀ ਠੱਗੀ ਛਡ ਕੇ ਸੰਤਾਂ ਨੂੰ ਮਿਲ ਕੇ ਜਾਗ ਪਿਆ ਹੈ।੨।੫।੨੭।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਪ੍ਰਭੂ ਦੇ ਹੁਕਮ ਵਿਚ ਮੀਹ ਵਸਣ ਨਾਲ ਧਰਤੀ ਦਾ ਭਾਗ ਜਾਗ ਪੈਂਦਾ ਹੈ ਭਾਵ ਉਹ ਹਰੀ ਭਰੀ ਤੇ ਰਸ-ਸਹਿਤ ਹੋ ਜਾਂਦੀ ਹੈ, ਪਪੀਹਾ ਸਵਾਂਤੀ ਬੂੰਦ ਨੂੰ ਚਖ ਕੇ ਸ਼ਾਂਤ ਹੁੰਦਾ ਹੈ, ਤਿਵੇਂ ਪ੍ਰਭੂ ਪਿਆਰਿਆਂ ਦਾ ਮਨ ਸੰਤਾਂ ਦੀ ਸੰਗਤ ਨਾਲ ਮਿਲਣ ਤੇ ਪ੍ਰਭੂ-ਪ੍ਰੇਮ ਵਿਚ ਜਾਗ ਪੈਂਦਾ ਹੈ ਇਹੋ ਹੀ ਅਸਲੀ ਆਤਮਿਕ ਅਨੰਦ ਹੈ।

**ਮਲਾਰ ਮਹਲਾ ੫ ॥ ਗੁਨ ਗੋੁਪਾਲ ਗਾਉ ਨੀਤ॥ ਰਾਮਨਾਮ ਧਾਰਿ ਚੀਤਿ॥੧॥ਰਹਾਉ॥ ਛੋਡਿ ਮਾਨੁ ਤਜਿ ਗੁਮਾਨੁ, ਮਿਲਿ ਸਾਧੂਆ ਕੈ ਸੰਗਿ॥ ਹਰਿ ਸਿਮਰਿ ਏਕ ਰੰਗਿ, ਮਿਟਿ ਜਾਂਹਿ ਦੋਖ ਮੀਤ॥੧॥ ਪਾਰਬ੍ਰਹਮ ਭਏ ਦਇਆਲ॥ ਬਿਨਸਿ ਗਏ ਬਿਖੈ ਜੰਜਾਲ॥ ਸਾਧ ਜਨਾਂ ਕੈ ਚਰਨ ਲਾਗਿ॥ ਨਾਨਕ ਗਾਵੈ ਗੋਬਿੰਦ ਨੀਤ॥੨॥੬॥੨੮॥**

## ਉਚਾਰਨ ਸੇਧ

**ਫੁਟਕਲ:** 'ਗੋੁਪਾਲ' ਦੇ 'ਗ' ਨੂੰ ਦੋ ਲਗਾਂ ਲਗੀਆਂ ਹੋਈਆਂ ਹਨ ਪਰ ਇਥੇ 'ਗੁਪਾਲ' ਉਚਾਰਨਾ ਹੈ।

**ਬਿੰਦੀ ਸਹਿਤ:** ਸਾਧੂਆਂ, ਜਾਹਿੰ,

**ਪਦ ਅਰਥ:** ਗੋੁਪਾਲ-ਸ੍ਰਿਸ਼ਟੀ ਦਾ ਮਾਲਕ। ਨੀਤ-ਨਿਤ, ਹਰ ਰੋਜ਼। ਧਾਰਿ ਚੀਤਿ-ਚਿਤ ਵਿਚ ਟਿਕਾਈ ਰਖ।੧।ਰਹਾਉ।

ਛੋਡਿ-ਛੋੜ ਦੇ। ਮਾਨੁ-ਮਾਣ, ਹੰਕਾਰ। ਤਜਿ-ਤਿਆਗ ਕੇ। ਗੁਮਾਨੁ-ਹੰਕਾਰ। ਮਿਲਿ-ਮਿਲ ਕੇ। ਏਕ ਰੰਗਿ-ਇਕ (ਪ੍ਰਭੂ) ਦੇ ਪ੍ਰੇਮ ਵਿਚ। ਮਿਟਿ ਜਾਹਿ-ਦੂਰ ਹੋ ਜਾਣਗੇ। ਦੋਖ-ਪਾਪ। ਮੀਤ-ਹੇ ਮਿੱਤਰ!।੧।

ਬਿਖੈ ਜੰਜਾਲ-ਮਾਇਆ ਦੇ ਪਵਾੜੇ। ਚਰਨ ਲਾਗਿ-ਚਰਨਾ ਨਾਲ ਲਗਕੇ। ਨੀਤ-ਨਿਤ, ਸਦਾ।੨।

**ਅਰਥ:** (ਹੇ ਭਾਈ!) ਸ੍ਰਿਸ਼ਟੀ ਦੇ ਮਾਲਕ ਪ੍ਰਭੂ ਦੇ ਗੁਣ ਨਿਤ ਗਾਇਨ ਕਰੋ (ਅਤੇ) ਪਰਮਾਤਮਾ ਦਾ ਨਾਮ ਚਿਤ ਵਿਚ ਟਿਕਾਈ ਰਖ।੧।ਰਹਾਉ।

ਹੇ ਮਿੱਤਰ! ਸਾਧੂ ਜਨਾ ਦੀ ਸੰਗਤ ਵਿਚ ਮਿਲ ਕੇ ਮਾਣ ਛਡ ਦੇ, ਅਹੰਕਾਰ ਤਿਆਗ ਦੇ, ਇਕ ਪਰਮਾਤਮਾ ਦੇ ਪ੍ਰੇਮ ਵਿਚ ਲੀਨ ਹੋ ਕੇ (ਪਰਮਾਤਮਾ ਦਾ ਨਾਮ) ਸਿਮਰ, ਇਸ ਤਰ੍ਹਾਂ (ਤੇਰੇ) ਸਾਰੇ ਦੁਖ ਦੂਰ ਹੋ ਜਾਣਗੇ।੧।

(ਹੇ ਭਾਈ! ਜਦੋਂ) ਪਾਰਬ੍ਰਹਮ (ਪਰਮੇਸ਼ਰ) ਦਇਆਲੂ ਹੋਏ, ਸਾਰੇ ਮਾਇਆ ਦੇ ਪਵਾੜੇ ਨਾਸ਼ ਹੋ ਗਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਲ ਕਿ ਉਹ ਮਨੁੱਖ) ਸਾਧੂ ਜਨਾ ਦੇ ਚਰਨਾਂ ਨਾਲ ਲਗ ਕੇ (ਭਾਵ ਜੁੜ ਕੇ) ਸਦਾ ਗੋਬਿੰਦ ਦੇ ਗੁਣ ਗਾਉਂਦਾ ਰਹਿੰਦਾ ਹੈ।੨।੬।੨੮।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਇਹ ਆਦੇਸ਼ ਦਿੱਤਾ ਹੈ ਕਿ ਸਾਧੂ ਜਨਾ ਦੀ ਸੰਗਤ ਵਿਚ ਮਿਲ ਕੇ ਹਰ ਰੋਜ਼ ਪਰਮੇਸ਼ਰ ਦੇ ਗੁਣ ਗਾਇਨ ਕਰੋ। ਮਾਣ ਹੰਕਾਰ ਛਡ ਕੇ ਇਕ ਰਸ ਹੋ ਕੇ ਪ੍ਰਭੂ ਦਾ ਨਾਮ ਜਪੋ, ਇਸ ਦੇ ਫਲ ਸਰੂਪ ਤੁਹਾਡੇ ਸਾਰੇ ਦੁਖ ਮਿਟ ਜਾਣਗੇ।

**ਮਲਾਰ ਮਹਲਾ ੫ ॥ ਘਨੁ ਗਰਜਤ ਗੋਬਿੰਦ ਰੂਪ॥ ਗੁਨ ਗਾਵਤ ਸੁਖ ਚੈਨ॥੧॥ਰਹਾਉ॥ ਹਰਿ ਚਰਨ ਸਰਨ, ਤਰਨ ਸਾਗਰ, ਧੁਨਿ ਅਨਹਤਾ ਰਸ ਬੈਨ॥੧॥ ਪਥਿਕ ਪਿਆਸ, ਚਿਤ ਸਰੋਵਰ, ਆਤਮਜਲੁ ਲੈਨ॥ ਹਰਿ ਦਰਸ ਪ੍ਰੇਮ ਜਨ ਨਾਨਕ, ਕਰਿ ਕਿਰਪਾ ਪ੍ਰਭ ਦੈਨ॥੨॥੭॥੨੯॥**

**ਪਦ ਅਰਥ:** ਘਨੁ-ਬਦਲ ਭਾਵ ਗੁਰੂ ਉਪਦੇਸ਼। ਗਰਜਤ-ਗਰਜਦਾ ਹੈ, ਭਾਵ ਵਰਖਾ ਕਰਦਾ ਹੈ। ਗਾਵਤ-ਗਾਂਦਿਆਂ। ਚੈਨ-ਆਰਾਮ, ਸ਼ਾਂਤੀ।੧।ਰਹਾਉ।

ਤਰਨ-ਬੇੜੀ ਭਾਵ ਜਹਾਜ਼। ਸਾਗਰ-ਸਮੁੰਦਰ। ਧੁਨਿ-ਧੁਨੀ। ਅਨਹਤਾ ਰਸ ਬੈਨ-ਇਕ ਨਿਰੰਤਰ ਰਸ ਵਾਲੇ ਗੁਰੂ ਦੇ ਬਚਨ।੧।

ਪਥਿਕ-ਪਾਂਧੀ, ਰਾਹੀ। ਆਤਮ ਜਲੁ ਲੈਨ-ਆਤਮਾ ਨੂੰ (ਜੀਵਨ ਦੇਣ ਵਾਲਾ ਨਾਮ) ਜਲ ਲੈਣ ਦੀ। ਦੈਨ-ਦੇਂਦਾ ਹੈ।੨।

**ਅਰਥ:** (ਹੇ ਭਾਈ!) ਗੁਰੂ, ਗੋਬਿੰਦ ਰੂਪ ਸ਼ਬਦ ਉਚਾਰਦਾ ਹੈ (ਅਤੇ ਇਸ ਤਰ੍ਹਾਂ) ਗੁਣ ਗਾਂਦਿਆਂ (ਆਤਮਿਕ) ਸੁਖਾਂ ਦਾ ਘਰ ਪਾ ਲੈਂਦਾ ਹੈ (ਜਿਵੇਂ ਬਦਲ ਵਰਸਣ ਨਾਲ ਧਰਤੀ ਨੂੰ ਆਰਾਮ ਮਿਲਦਾ ਹੈ)।੧।ਰਹਾਉ।

(ਹੇ ਭਾਈ! ਗੁਰੂ ਪਰਮੇਸ਼ਰ ਦੇ) ਰਸਦਾਇਕ ਬਚਨ (ਮਾਨੋ) ਅਨਹਤ ਧੁਨੀ ਹਨ (ਅਤੇ) ਹਰੀ ਦੇ ਚਰਨਾ ਦੀ ਸ਼ਰਨ ਸਮੁੰਦਰ ਤੋਂ (ਪਾਰ ਲੰਘਾਉਣ ਲਈ ਮਾਨੋ) ਜਹਾਜ਼ ਹੈ।੧।

(ਆਤਮਿਕ ਪਿਆਸੇ) ਪਾਂਧੀ ਦਾ ਚਿਤ ਆਤਮ ਜਲ ਲੈਣ ਲਈ (ਗੁਰੂ ਵਲ ਜਾਂਦਾ ਹੈ)। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ) ਦਾਸਾਂ ਦੇ ਅੰਦਰ ਪਰਮਾਤਮਾ ਦਾ ਪ੍ਰੇਮ (ਅਤੇ) ਦਰਸ਼ਨ ਦੀ (ਪਿਆਸ ਹੁੰਦੀ ਹੈ) ਪ੍ਰਭੂ ਕਿਰਪਾ ਕਰਕੇ (ਉਨ੍ਹਾਂ ਨੂੰ ਦਰਸਨ ਦੀ ਦਾਤਿ) ਦੇਂਦਾ ਭਾਵ ਬਖਸ਼ਦਾ ਹੈ।੨।੭।੨੯।

# ਸਾਰੰਸ਼ ਅਤੇ ਸਿਧਾਂਤ

ਜਗਿਆਸੂ ਆਤਮਿਕ ਪਾਂਧੀ ਹੈ। ਇਸ ਦਾ ਚਿਤ ਹਰ ਵੇਲੇ ਨਾਮ ਰੂਪੀ ਜਲ ਛਕਣ ਨੂੰ ਕਰਦਾ ਹੈ। ਪ੍ਰਭੂ ਹੀ ਕਿਰਪਾ ਕਰਕੇ ਆਪਣੇ ਸੇਵਕਾ ਨੂੰ ਆਤਮ ਬਲ ਬਖਸ਼ਦਾ ਹੈ। ਇਹ ਆਤਮ-ਜਲ ਗੁਰ-ਸ਼ਬਦ ਰਾਹੀ ਪ੍ਰਭੂ ਦੀ ਸਿਫਤਿ ਸਲਾਹ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ।

**ਮਲਾਰ ਮਹਲਾ ੫ ॥ ਹੇ ਗੋਬਿੰਦ ਹੇ ਗੋਪਾਲ, ਹੇ ਦਇਆਲ ਲਾਲ॥੧॥ਰਹਾਉ॥ ਪ੍ਰਾਨ ਨਾਥ ਅਨਾਥ ਸਖੇ, ਦੀਨ ਦਰਦ ਨਿਵਾਰ॥੧॥ ਹੇ ਸਮ੍ਰਥ ਅਗਮ ਪੂਰਨ, ਮੋਹਿ ਮਇਆ ਧਾਰਿ॥੨॥ ਅੰਧ ਕੂਪ ਮਹਾ ਭਇਆਨ, ਨਾਨਕ ਪਾਰਿ ਉਤਾਰ॥੩॥੮॥੩੦॥**

**ਪਦ ਅਰਥ**: ਹੇ ਗੋਬਿੰਦ ਹੇ ਗੋਪਾਲ-ਹੇ ਪ੍ਰਿਥਵੀ ਦੇ ਮਾਲਕ ਤੇ ਪਾਲਕ!। ਹੇ ਦਇਆਲ-ਹੇ ਦਇਆ ਦੇ ਘਰ!। ਲਾਲ-ਹੇ ਸੋਹਣੇ ਪ੍ਰਭੂ!।੧।ਰਹਾਉ।

ਪ੍ਰਾਨ ਨਾਥ-ਹੇ ਪ੍ਰਾਣਾਂ ਦੇ ਮਾਲਕ!। ਅਨਾਥ ਸਖੇ-ਹੇ ਨਿਖਸਮਿਆਂ ਦੇ ਮਿੱਤਰ!। ਦੀਨ ਦਰਦ ਨਿਵਾਰ-ਹੇ ਗਰੀਬਾਂ ਦੇ ਦੁਖ ਦੂਰ ਕਰਨ ਵਾਲੇ!।੧।

ਹੇ ਸਮ੍ਰਥ-ਹੇ ਸਰਬ ਸ਼ਕਤੀਵਾਨ!। ਅਗਮ-ਹੇ ਅਪਹੁੰਚ!। ਪੂਰਨ-ਹੇ ਸਰਬ ਵਿਆਪਕ!। ਮੋਹਿ-ਮੈਨੂੰ ਭਾਵ ਮੇਰੇ ਉਤੇ। ਮਇਆਧਾਰ-ਮਿਹਰ ਕਰ।੨।

ਅੰਧਕੂਪ-ਅੰਨ੍ਹਾ ਖੂਹ। ਮਹਾ ਭਇਆਨ-ਬਹੁਤ ਡਰਾਉਣਾ।੩।

**ਅਰਥ**: ਹੇ ਸ੍ਰਿਸ਼ਟੀ ਦੇ ਮਾਲਕ ਤੇ ਪਾਲਕ! ਹੇ ਦਇਆ ਦੇ ਘਰ! (ਤੂੰ) ਸੋਹਣਾ (ਪ੍ਰਭੂ) ਹੈਂ।੧।ਰਹਾਉ।

ਹੇ ਪ੍ਰਾਣਾਂ ਦੇ ਮਾਲਕ! ਹੇ ਨਿਖਸਮਿਆਂ ਦੇ ਮਿੱਤਰ! ਹੇ ਗਰੀਬਾਂ ਦੇ ਦੁਖ ਦੂਰ ਕਰਨ ਵਾਲੇ!।੧।

ਹੇ ਸਰਬ ਸ਼ਕਤੀਮਾਨ! ਹੇ ਅਪਹੁੰਚ! ਹੇ ਪਰੀ-ਪੂਰਨ!, ਮੇਰੇ ਉਤੇ ਮਿਹਰ ਕਰ।੨।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਇਹ) ਸੰਸਾਰ ਅਤੀ ਡਰਾਉਣੇ ਹਨੇਰੇ (ਦੇ) ਸਮਾਨ ਹੈ (ਇਸ ਤੋਂ ਸਾਨੂੰ) ਪਾਰ ਕਰ ਦੇ।੩।੮।੩੦।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸੰਸਾਰ ਸਾਗਰ ਤੋਂ ਪਾਰ ਲੰਘਾਉਣ ਲਈ ਪ੍ਰਭੂ ਦੇ ਸਨਮੁਖ ਹੋ ਕੇ ਬੇਨਤੀ ਕੀਤੀ ਹੈ। ਜਿਥੇ ਹਰਿ ਜਸ ਜਾਂ ਹੋਰ ਕਿਸੇ ਧਾਰਮਿਕ ਇਤਹਾਸਕ ਗ੍ਰੰਥ ਦੀ ਕਥਾ ਹੁੰਦੀ ਹੈ ਉਥੇ ਇਸ ਸ਼ਬਦ ਦਾ ਪਠਨ

ਪਾਠ ਹਰ ਰੋਜ਼ ਹੁੰਦਾ ਹੈ। ਪ੍ਰਭੂ ਦੇ ਚਰਨਾ ਵਿਚ ਇਹ ਅਰਦਾਸਿ ਹਰੇਕ ਸਿਖ ਨੂੰ ਹਰ ਰੋਜ਼ ਹੀ ਕਰਨੀ ਚਾਹੀਦੀ ਹੈ।

### ਮਲਾਰ ਮਹਲਾ ੧ ਅਸਟਪਦੀਆ ਘਰੁ ੧

੧ੴ ਸਤਿਗੁਰ ਪ੍ਰਸਾਦਿ॥ ਚਕਵੀ, ਨੈਨ ਨੀਂਦ ਨਹਿ ਚਾਹੈ, ਬਿਨੁ ਪਿਰ, ਨੀਂਦ ਨ ਪਾਈ॥ ਸੂਰੁ ਚਰ੍ਹੈ, ਪ੍ਰਿਉ ਦੇਖੈ ਨੈਨੀ, ਨਿਵਿ ਨਿਵਿ ਲਾਗੈ ਪਾਂਈ॥੧॥ ਪਿਰ ਭਾਵੈ ਪ੍ਰੇਮੁ ਸਖਾਈ॥ ਤਿਸੁ ਬਿਨੁ, ਘੜੀ ਨਹੀ ਜਗਿ ਜੀਵਾ, ਐਸੀ ਪਿਆਸ ਤਿਸਾਈ॥੧॥ਰਹਾਉ॥ ਸਰਵਰਿ ਕਮਲੁ ਕਿਰਣਿ ਆਕਾਸੀ, ਬਿਗਸੈ ਸਹਜਿ ਸੁਭਾਈ॥ ਪ੍ਰੀਤਮ ਪ੍ਰੀਤਿ ਬਨੀ ਅਭ ਐਸੀ, ਜੋਤੀ ਜੋਤਿ ਮਿਲਾਈ॥੨॥ ਚਾਤ੍ਰਿਕੁ, ਜਲ ਬਿਨੁ ਪ੍ਰਿਉ ਪ੍ਰਿਉ ਟੇਰੈ, ਬਿਲਪ ਕਰੈ ਬਿਲਲਾਈ॥ ਘਨਹਰ ਘੋਰ ਦਸੌ ਦਿਸਿ ਬਰਸੈ, ਬਿਨੁ ਜਲ ਪਿਆਸ ਨ ਜਾਈ॥੩॥ ਮੀਨ ਨਿਵਾਸ ਉਪਜੈ ਜਲ ਹੀ ਤੇ, ਸੁਖ ਦੁਖ ਪੁਰਬਿ ਕਮਾਈ॥ ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ, ਮਰਨੁ ਜੀਵਨੁ ਤਿਸੁ ਤਾਂਈ॥੪॥ ਧਨ ਵਾਂਢੀ ਪਿਰੁ ਦੇਸ ਨਿਵਾਸੀ, ਸਚੇ ਗੁਰ ਪਹਿ ਸਬਦੁ ਪਠਾਈਂ॥ ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ, ਭਗਤਿ ਰਤੀ ਹਰਖਾਈ॥੫॥ ਪ੍ਰਿਉ ਪ੍ਰਿਉ ਕਰੈ ਸਭੈ ਹੈ ਜੇਤੀ, ਗੁਰ ਭਾਵੈ ਪ੍ਰਿਉ ਪਾਈਂ॥ ਪ੍ਰਿਉ ਨਾਲੇ, ਸਦ ਹੀ ਸਚਿ ਸੰਗੇ, ਨਦਰੀ ਮੇਲਿ ਮਿਲਾਈ॥੬॥ ਸਭ ਮਹਿ ਜੀਉ ਜੀਉ ਹੈ ਸੋਈ, ਘਟਿ ਘਟਿ ਰਹਿਆ ਸਮਾਈ॥ ਗੁਰ ਪਰਸਾਦਿ ਘਰ ਹੀ ਪਰਗਾਸਿਆ, ਸਹਜੇ ਸਹਜਿ ਸਮਾਈ॥੭॥ ਅਪਨਾ ਕਾਜੁ ਸਵਾਰਹੁ ਆਪੇ, ਸੁਖਦਾਤੇ ਗੋਸਾਂਈ॥ ਗੁਰ ਪਰਸਾਦਿ ਘਰ ਹੀ ਪਿਰੁ ਪਾਇਆ, ਤਉ ਨਾਨਕ ਤਪਤਿ ਬੁਝਾਈ॥੮॥੧॥

## ਉਚਾਰਨ ਸੇਧ

**ਬਿੰਦੀ ਸਹਿਤ**: ਨਹਿਂ, ਨੈਨੀ, ਪਾਂਈ, ਨਹੀ, ਜੀਵਾਂ, ਦਸੌਂ, ਤਾਂਈ।

**ਪਦ ਅਰਥ**: ਚਕਵੀ-ਸੁਰਖ਼ਾਬ।ਨੀਂਦ ਨਹਿ ਚਾਹੈ-ਨੀਦ ਨਹੀ ਚਾਹੁੰਦੀ, ਪਸੰਦ ਨਹੀ ਕਰਦੀ। ਬਿਨੁ ਪਿਰ-ਪਿਆਰੇ (ਸੂਰਜ) ਤੋਂ ਬਿਨਾ। ਸੂਰੁ ਚਰ੍ਹੈ-(ਜਦੋਂ) ਸੂਰਜ ਚੜ੍ਹਦਾ ਹੈ। ਪ੍ਰਿਉ ਦੇਖੈ ਨੈਨੀ-ਅੱਖਾਂ ਨਾਲ ਸੂਰਜ ਨੂੰ ਵੇਖਦੀ ਹੈ। ਨਿਵਿ ਨਿਵਿ-ਨਿੰਵ ਨਿੰਵ ਕੇ, ਝੁਕ ਕੇ।(ਉਸ ਚਕਵੇ ਦੀ) ਪੈਰੀ ਲਗਦੀ ਹੈ।੧।

ਪਿਰੁ ਭਾਵੈ ਪ੍ਰੇਮੁ ਸਖਾਈ-ਮਿਤਰ ਪਿਆਰੇ ਦਾ ਪ੍ਰੇਮ ਚੰਗਾ ਲਗਦਾ ਹੈ। ਜਗਿ-ਜਗਤ ਵਿਚ। ਜੀਤਾ-ਮੈ ਜੀਉ ਸਕਦੀ ਹਾਂ। ਐਸੀ-ਇਹੋ ਜਿਹੀ। ਪਿਆਸ ਤਿਸਾਈ-ਤੀਬਰ ਤ੍ਰੇਹ, (ਦਰਸ਼ਨ ਦੀ ਇਤਨੀ) ਤਿਹਾਈ ਹਾਂ।੧।ਰਹਾਉ।

ਸਰਵਰਿ-ਸਰੋਵਰ ਵਿਚ। ਕਮਲ-ਕੌਲ (ਫੁਲ)। ਕਿਰਣਿ-(ਸੂਰਜ ਦੀ) ਕਿਰਨ। ਆਕਾਸੀ-ਆਕਾਸ਼ ਵਿਚ ਹੁੰਦੀ ਹੈ। ਬਿਗਸੈ-ਖਿੜ ਪੈਂਦਾ ਹੈ। ਸਹਜਿ ਸੁਭਾਈ-ਸੁਤੇ ਹੀ। ਅਭ-ਹਿਰਦੇ ਦੀ।੨।

ਚਾਤ੍ਰਿਕੁ-ਪਪੀਹਾ। ਟੇਰੈ-ਬੋਲਦਾ ਹੈ। ਬਿਲਪ ਕਰੈ-ਵਿਰਲਾਪ ਕਰਦਾ ਹੈ। ਬਿਲਲਾਈ-ਤਰਲੇ ਲੈ ਕੇ। ਘਨਹਰ-ਬਦਲ। ਘੋਰ-ਗਰਜ ਹੈ। ਦਸੌ ਦਿਸਿ-ਦਸੀਂ ਪਾਸੀਂ।੩।

ਮੀਨ-ਮੱਛੀ। ਤੇ-ਤੋਂ। ਪੁਰਬਿ ਕਮਾਈ-ਪੂਰਬਲੇ ਜਨਮ ਦੀ ਕਮਾਈ ਅਨੁਸਾਰ। ਤਿਸੁ ਤਾਂਈ-ਉਸ (ਪਾਣੀ) ਨਾਲ।੪।

ਧਨ-ਜੀਵ ਇਸਤ੍ਰੀ। ਵਾਢੀ-(ਵਿਛੁੜੀ) ਹੋਈ। ਪਹਿ-ਪਾਸ। ਸਬਦੁ ਪਠਾਂਈ-ਸ਼ਬਦ ਰੂਪ (ਸਨੇਹਾ) ਭੇਜਦੀ ਹੈ। ਸੰਗ੍ਰਹਿ-ਇਕੱਠੇ ਕਰਦੀ। ਭਗਤਿ ਰਤੀ-ਭਗਤੀ ਵਿਚ ਰੰਗੀ ਹੋਈ। ਹਰਖਾਈ-ਖੁਸ਼ (ਪ੍ਰਸੰਨ) ਹੁੰਦੀ ਹੈ।੫।

ਜੇਤੀ-ਜਿਤਨੀ (ਲੁਕਾਈ) ਹੈ। ਗੁਰ ਭਾਵੈ-ਗੁਰੂ ਨੂੰ ਚੰਗਾ ਲਗੇ। ਨਾਲੇ-ਨਾਲ (ਸੰਗ) ਹੀ ਹੈ। ਸਚਿ-ਸਚ ਵਿਚ। ਨਦਰੀ-(ਮਿਹਰ ਦੀ) ਨਜ਼ਰ ਕਰਕੇ। ਮੇਲਿ-(ਸ਼ਬਦ ਵਿਚ) ਮੇਲ ਕੇ। ਮਿਲਾਈ-(ਆਪਣੇ ਨਾਲ) ਮਿਲਾਂਦਾ ਹੈ।੬।

ਜੀਉ-ਜਿੰਦ। ਘਟਿ ਘਟਿ-ਹਰੇਕ ਹਿਰਦੇ ਵਿਚ। ਗੁਰ ਪਰਸਾਦਿ-ਗੁਰੂ ਦੀ ਕਿਰਪਾ ਦੁਆਰਾ। ਘਰ ਹੀ-ਹਿਰਦੇ ਵਿਚ ਹੀ। ਸਹਜੇ ਸਹਜਿ ਸਮਾਈ-ਪੂਰਨ ਅਡੋਲ ਅਵਸਥਾ ਵਿਚ ਸਮਾਇਆ।੭।

ਗੋਸਾਂਈ-ਹੇ ਧਰਤੀ ਦੇ ਮਾਲਕ!। ਤਪਤਿ-(ਤ੍ਰਿਸ਼ਨਾ) ਜਲਨ, ਸੜਨ।੮।

**ਅਰਥ:** ਚਕਵੀ (ਆਪਣੀਆਂ) ਅੱਖਾਂ ਵਿਚ ਨੀਂਦ (ਆਉਣੀ) ਪਸੰਦ ਨਹੀਂ ਕਰਦੀ (ਕਿਉਂਕਿ ਉਸ ਨੂੰ) ਪਿਆਰੇ (ਸੂਰਜ) ਤੋਂ ਬਿਨਾ ਨੀਂਦ ਪੈਂਦੀ ਹੀ ਨਹੀਂ। (ਜਦ) ਸੂਰਜ ਚੜ੍ਹਦਾ ਹੈ (ਅਤੇ ਚਕਵੀ) ਅੱਖਾਂ ਨਾਲ (ਆਪਣੇ) ਪਿਆਰੇ (ਸੂਰਜ) ਨੂੰ ਵੇਖਦੀ ਹੈ (ਓਦੋਂ) ਨਿੰਵ ਨਿੰਵ ਕੇ ਚਰਨੀ ਲਗਦੀ ਹੈ। ਭਾਵ-ਇਸੇ ਤਰ੍ਹਾਂ ਜੀਵ ਰੂਪ-ਇਸਤ੍ਰੀ ਗੁਰੂ ਰੂਪ ਸੂਰਜ ਦੇ ਮਿਲਣ ਨਾਲ ਹੀ ਪਤੀ ਪਰਮਾਤਮਾ ਦਾ ਦਰਸ਼ਨ ਕਰਦੀ ਹੈ (ਅਤੇ ਗੁਰ-ਪਰਮੇਸ਼ਰ ਨੂੰ ਨਮਸਕਾਰ ਕਰਦੀ ਹੈ)।੧।

(ਹੇ ਭਾਈ! ਮੈਨੂੰ ਆਪਣੇ) ਮਿੱਤਰ ਪਿਆਰੇ ਦਾ ਪ੍ਰੇਮ ਚੰਗਾ ਲਗਦਾ ਹੈ। ਉਸ (ਪਤੀ) ਤੋਂ ਬਿਨਾ ਮੈਂ ਜਗਤ ਵਿਚ ਘੜੀ ਭਰ ਭੀ ਜੀਉਂਦੀ ਨਹੀਂ ਰਹਿ ਸਕਦੀ। (ਕਿਉਂਕਿ ਉਸ ਦੇ ਦਰਸ਼ਨ ਦੀ ਮੈਨੂੰ) ਅਜਿਹੀ ਤੀਬਰ ਪਿਆਸ ਲਗੀ ਹੋਈ ਹੈ।੧।ਰਹਾਉ।

(ਹੇ ਭਾਈ! ਜਿਵੇਂ) ਕੰਵਲ ਫੁਲ ਸਰੋਵਰ ਵਿਚ ਹੈ ਅਤੇ ਸੂਰਜ ਦੀ ਕਿਰਣ ਅਕਾਸ਼ ਵਿਚ ਹੈ (ਫਿਰ ਵੀ ਉਸ ਦੇ ਅਕਸ ਪੈਣ ਨਾਲ) ਕੰਵਲ ਫੁਲ ਸੁਤੇਸਿੱਧ ਹੀ ਖਿੜ ਪੈਂਦਾ ਹੈ। (ਪ੍ਰੇਮੀ ਦੇ ਹਿਰਦੇ ਵਿਚ) ਪਿਆਰੇ ਪਰਮੇਸ਼ਰ ਦੀ ਅਜਿਹੀ ਪ੍ਰੀਤ ਬਣੀ ਹੈ (ਜਿਸ ਨੇ ਜੀਵ ਦੀ) ਜੋਤੀ (ਪਰਮਾਤਮਾ ਦੀ) ਜੋਤਿ ਵਿਚ ਮਿਲਾ ਦਿਤੀ ਹੈ।੨।

(ਹੇ ਭਾਈ!) ਪਪੀਹਾ ਜਲ ਤੋਂ ਬਿਨ ਪ੍ਰਿਉ ਪ੍ਰਿਉ ਬੋਲਦਾ ਹੈ (ਅਤੇ ਸਵਾਂਤੀ ਬੂੰਦ ਬਿਨਾ) ਤਰਲੇ ਲੈ ਕੇ ਵਿਲਕਦਾ ਹੈ। ਬਦਲ ਗਰਜਦਾ ਹੋਇਆ ਦਸੀ ਪਾਸੀ ਵਰ੍ਹਦਾ ਹੈ, (ਪਰ ਪਪੀਹੇ ਦੀ ਪਿਆਸ) ਸਵਾਂਤੀ ਬੂੰਦ ਤੋਂ ਬਿਨਾ ਦੂਰ ਨਹੀਂ ਹੁੰਦੀ।੩।

(ਹੇ ਭਾਈ!) ਮਛੀ ਪਾਣੀ ਤੋਂ ਪੈਦਾ ਹੁੰਦੀ ਹੈ, ਪਾਣੀ ਵਿਚ ਹੀ ਨਿਵਾਸ (ਰਖਦੀ ਹੈ, ਅਤੇ) ਪੂਰਬਲੀ ਕਮਾਈ ਅਨੁਸਾਰ ਹੀ ਸੁਖ ਦੁਖ (ਭੋਗਦੀ ਹੈ)। (ਮੱਛੀ) ਖਿਨ ਭਰ, ਤਿਲ ਮਾਤਰ (ਸਮੇਂ ਲਈ) ਪਾਣੀ ਤੋਂ ਬਿਨਾ (ਸੁਖੀ) ਨਹੀਂ ਰਹਿ ਸਕਦੀ, ਉਸ ਦਾ ਮਰਨ ਜੀਵਨ (ਪਾਣੀ ਨਾਲ ਹੀ ਜੁੜਿਆ ਹੋਇਆ ਹੈ)।੪।

ਜੀਵ-ਇਸਤ੍ਰੀ (ਪਤੀ ਪ੍ਰਭੂ ਤੋਂ) ਵਿਛੜੀ ਹੋਈ ਹੈ ਜਦੋਂ ਕਿ ਪਤੀ ਜੀਵ ਇਸਤ੍ਰੀ ਦੇ ਹਿਰਦੇ ਰੂਪੀ ਦੇਸ਼ ਵਿਚ ਹੀ ਵਸ ਰਿਹਾ ਹੈ, ਸਚੇ ਗੁਰੂ ਦੀ ਰਾਹੀ (ਇਸਤ੍ਰੀ, ਪਤੀ) ਪਾਸ ਸ਼ਬਦ ਦਾ ਰੂਪ ਸੁਨੇਹਾ ਭੇਜਦੀ ਹੈ। (ਜੀਵ-ਇਸਤ੍ਰੀ ਆਤਮਿਕ) ਗੁਣਾ ਨੂੰ ਇਕੱਠਾ ਕਰਦੀ ਹੈ (ਤਦੋਂ) ਹਿਰਦੇ ਵਿਚ ਵਸਦਾ ਪ੍ਰਭੂ-ਪਤੀ (ਪ੍ਰਗਟ ਹੋ ਜਾਂਦਾ ਹੈ ਅਤੇ ਜੀਵ-ਇਸਤ੍ਰੀ) ਭਗਤੀ ਵਿਚ ਰੰਗੀ ਹੋਈ ਪ੍ਰਸੰਨ ਹੁੰਦੀ ਹੈ।੫।

(ਹੇ ਭਾਈ!) ਜਿਤਨੀ (ਸ੍ਰਿਸ਼ਟੀ ਦੀ ਲੋਕਾਈ) ਹੈ ਸਾਰੀ ਹੀ ਪਤੀ-ਪ੍ਰਭੂ ਨੂੰ ਸਿਮਰਦੀ ਹੈ ਪਰ ਜਿਹੜੀ ਇਸਤ੍ਰੀ ਗੁਰੂ ਨੂੰ ਚੰਗੀ ਲਗਦੀ ਹੈ, ਉਹ ਪਤੀ-ਪ੍ਰਭੂ ਨੂੰ ਪਾ ਲੈਂਦੀ ਹੈ। ਪਤੀ-ਪਰਮਾਤਮਾ ਸਦਾ ਹੀ ਜੀਵ (ਇਸਤ੍ਰੀ ਦੇ) ਨਾਲ ਹੈ, ਅੰਗ ਸੰਗ ਹੈ, (ਜਿਹੜੀ ਜੀਵ-ਇਸਤ੍ਰੀ) ਸਚ ਵਿਚ ਜੁੜਦੀ ਹੈ, ਗੁਰੂ (ਆਪਣੀ) ਮਿਹਰ ਦੀ ਦ੍ਰਿਸ਼ਟੀ ਕਰਕੇ (ਆਪਣੇ ਨਾਲ) ਮੇਲ ਕੇ ਪ੍ਰਭੂ ਨਾਲ ਮਿਲਾ ਦਿੰਦਾ ਹੈ।੬।

(ਹੇ ਭਾਈ!) ਹਰੇਕ ਜੀਵ ਵਿਚ (ਪ੍ਰਭੂ ਦੀ) ਜਿੰਦ ਹੈ। ਓਹੀ ਜਿੰਦ (ਜੋਤਿ ਆਪਣੀ ਕਿਰਿਆ ਕਰ ਰਹੀ ਹੈ ਅਤੇ ਉਹ ਪ੍ਰਭੂ ਆਪ) ਹਰੇਕ ਹਿਰਦੇ ਵਿਚ ਸਮਾਅ ਰਿਹਾ ਹੈ।ਗੁਰੂ ਦੀ ਕਿਰਪਾ ਨਾਲ (ਜਿਸ ਜੀਵ ਦੇ) ਹਿਰਦੇ ਵਿਚ ਹੀ (ਹਰੀ) ਪ੍ਰਗਟ ਹੋ ਗਿਆ (ਉਹ ਮਨੁੱਖ) ਸੁਤੇ ਸਿਧ ਹੀ ਪੂਰਨ ਅਡੋਲ ਅਵਸਥਾ ਵਿਚ ਸਮਾਅ ਗਿਆ।੭।

ਹੇ ਸੁਖਾਂ ਦੇ ਦਾਤੇ! ਹੇ ਧਰਤੀ ਦੇ ਮਾਲਕ! ਆਪਣਾ ਕੰਮ (ਭਾਵ ਜੀਆਂ ਨੂੰ ਆਪਣੇ ਨਾਲ ਜੋੜ ਕੇ) ਆਪ ਹੀ ਸਵਾਰਦੇ (ਸਿਰੇ ਚਾੜ੍ਹਦੇ) ਹੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜਿਸ ਜੀਵ ਇਸਤ੍ਰੀ ਨੇ) ਗੁਰੂ ਦੀ ਕਿਰਪਾ ਨਾਲ (ਹਰੀ ਪਤੀ ਨੂੰ ਹਿਰਦੇ ਰੂਪੀ) ਘਰ ਅੰਦਰ ਹੀ ਪਾ ਲਿਆ (ਉਸ ਦੀ ਤ੍ਰਿਸ਼ਨਾ ਰੂਪੀ) ਜਲਨ ਬੁਝ ਗਈ।੮।੧।

## ਸਾਰੰਸ਼ ਅਤੇ ਸਿਧਾਂਤ

ਚਕਵੀ ਤੇ ਕਮਲ ਦਾ ਸੂਰਜ ਲਈ, ਚਾਤ੍ਰਿਕ ਦਾ ਸਵਾਂਤੀ ਬੂੰਦ ਲਈ, ਮੱਛੀ ਦਾ ਜਲ ਲਈ ਅਤੇ ਇਸਤ੍ਰੀ ਦਾ ਪਤੀ ਲਈ ਤਰਸੇਵਾਂ ਲੈ ਕੇ ਜੀਵ ਦਾ ਹਰੀ ਲਈ ਪਿਆਰ ਦਰਸਾਂਦੇ ਹਨ, ਅਤੇ ਕਹਿੰਦੇ ਹਨ ਕਿ ਜੇ ਗੁਰੂ ਦੀ ਮਿਹਰ ਢੂੰਢੀਏ ਤਾਂ ਹਰੀ, ਜੀਵ ਦੇ ਨਾਲ ਹੀ ਵਸਦਾ ਦਿਸ ਪੈਂਦਾ ਹੈ।

**ਮਲਾਰ ਮਹਲਾ ੧ ॥ ਜਾਗਤੁ ਜਾਗਿ ਰਹੈ ਗੁਰ ਸੇਵਾ, ਬਿਨੁ ਹਰਿ ਮੈ ਕੋ ਨਾਹੀ॥ ਅਨਿਕ ਜਤਨ ਕਰਿ ਰਹਣੁ ਨ ਪਾਵੈ, ਆਚੁ ਕਾਚੁ ਢਰਿ ਪਾਂਹੀ॥੧॥ ਇਸੁ ਤਨ ਧਨ ਕਾ, ਕਹਹੁ ਗਰਬੁ ਕੈਸਾ॥ ਬਿਨਸਤ ਬਾਰ ਨ ਲਾਗੈ ਬਵਰੇ, ਹਉਮੈ ਗਰਬਿ ਖਪੈ ਜਗੁ ਐਸਾ॥੧॥ਰਹਾਉ॥ ਜੈ ਜਗਦੀਸ ਪ੍ਰਭੂ ਰਖਵਾਰੇ, ਰਾਖੈ ਪਰਖੈ ਸੋਈ॥ ਜੇਤੀ ਹੈ ਤੇਤੀ ਤੁਝ ਹੀ ਤੇ, ਤੁਮ੍ ਸਰਿ ਅਵਰੁ ਨ ਕੋਈ॥੨॥ ਜੀਅ ਉਪਾਇ ਜੁਗਤਿ ਵਸਿ ਕੀਨੀ, ਆਪੇ ਗੁਰਮੁਖਿ ਅੰਜਨੁ॥ ਅਮਰੁ ਅਨਾਥ ਸਰਬ ਸਿਰਿਮੋਰਾ, ਕਾਲ ਬਿਕਾਲ ਭਰਮ ਭੈ ਖੰਜਨੁ॥੩॥ ਕਾਗਦ ਕੋਟੁ ਇਹੁ ਜਗੁ ਹੈ ਬਪੁਰੋ, ਰੰਗਨਿ ਚਿਹਨ ਚਤੁਰਾਈ॥ ਨਾਨ੍ਹੀ ਸੀ ਬੂੰਦ ਪਵਨੁ ਪਤਿ ਖੋਵੈ, ਜਨਮਿ ਮਰੈ ਖਿਨੁ ਤਾਈ ॥੪॥ ਨਦੀ ਉਪਕੰਠਿ, ਜੈਸੇ ਘਰੁ ਤਰਵਰੁ, ਸਰਪਨਿ ਘਰੁ, ਘਰ ਮਾਹੀ॥ ਉਲਟੀ**

**ਨਦੀ, ਕਹਾਂ ਘਰੁ ਤਰਵਰੁ, ਸਰਪਨਿ ਡਸੈ ਦੂਜਾ ਮਨ ਮਾਂਹੀ॥੫॥ ਗਾਰੜੂ ਗੁਰ ਗਿਆਨੁ ਧਿਆਨੁ ਗੁਰਬਚਨੀ, ਬਿਖਿਆ, ਗੁਰਮਤਿ ਜਾਰੀ॥ ਮਨ ਤਨ ਹੇਂਵ ਭਏ ਸਚੁ ਪਾਇਆ, ਹਰਿ ਕੀ ਭਗਤਿ ਨਿਰਾਰੀ॥੬॥ ਜੇਤੀ ਹੈ ਤੇਤੀ ਤੁਧੁ ਜਾਚੈ, ਤੂ ਸਰਬ ਜੀਆਂ ਦਇਆਲਾ॥ ਤੁਮਰੀ ਸਰਣਿ ਪਰੇ ਪਤਿ ਰਾਖਹੁ, ਸਾਚੁ ਮਿਲੈ ਗੋਪਾਲਾ॥੭॥ ਬਾਧੀ ਧੰਧਿ, ਅੰਧ ਨਹੀ ਸੂਝੈ, ਬਧਿਕ ਕਰਮ ਕਮਾਵੈ॥ ਸਤਿਗੁਰੁ ਮਿਲੈ ਤ ਸੂਝਸਿ ਬੂਝਸਿ, ਸਚ ਮਨਿ ਗਿਆਨੁ ਸਮਾਵੈ॥੮॥ ਨਿਰਗੁਣ ਦੇਹ, ਸਾਚ ਬਿਨੁ ਕਾਚੀ, ਮੈ ਪੂਛਉ ਗੁਰੁ ਅਪਨਾ॥ ਨਾਨਕ, ਸੋ ਪ੍ਰਭੁ ਪ੍ਰਭੂ ਦਿਖਾਵੈ, ਬਿਨੁ ਸਾਚੇ ਜਗੁ ਸੁਪਨਾ॥੯॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਨਾਹੀਂ, ਆਂਚ, ਪਾਂਹੀ, ਮਾਂਹੀ, ਨਹੀਂ, ਪੂਛਉਂ।

**ਪਦ ਅਰਥ:** ਜਾਗਤੁ-ਜਾਗਦਾ ਰਹਿੰਦਾ ਹੈ। ਜਾਗਿ-ਜਾਗ ਕੇ, ਭਾਵ ਸੁਚੇਤ ਹੋ ਕੇ। ਗੁਰ ਸੇਵਾ-ਗੁਰੂ ਦੀ ਸੇਵਾ ਦੁਆਰਾ। ਮੈ ਕੋ ਨਾਹੀ-ਮੇਰਾ ਕੋਈ ਨਹੀ ਹੈ। ਕਰਿ-ਕਰਕੇ। ਰਹਣੁ ਨ ਪਾਵੈ-(ਜੀਊਂਦਾ) ਰਹਿ ਨਹੀ ਸਕਦਾ। ਆਂਚ-(ਅੱਗ ਦਾ) ਸੇਕ। ਕਾਚੁ-ਕੱਚ। ਢਰਿ ਪਾਂਹੀ-ਢਲ ਪੈਂਦੇ ਹਨ, ਨਾਸ਼ ਹੋ ਜਾਂਦੇ ਹਨ।੧।

ਕਹਹੁ-ਦੱਸੋ?। ਗਰਬੁ-ਅਹੰਕਾਰ। ਕੈਸਾ-ਕਿਆ, ਕਿਹੋ ਜਿਹਾ?। ਬਿਨਸਤ-ਨਾਸ਼ ਹੁੰਦਿਆਂ। ਬਾਰ-ਦੇਰ। ਬਵਰੇ-ਹੇ ਕਮਲੇ!। ਗਰਬਿ-ਅਹੰਕਾਰ ਵਿਚ। ਖਪੈ-ਖੁਆਰ, ਦੁਖੀ ਹੁੰਦਾ ਹੈ। ਐਸਾ-ਇਹੋ ਜਿਹਾ ਹੈ।੧।ਰਹਾਉ।

ਜੈ-(ਤੇਰੀ) ਜੈ ਹੋਵੇ। ਜਗਦੀਸ ਪ੍ਰਭੂ-ਹੇ ਪ੍ਰਭੂ ਜਗਤ ਦੇ ਮਾਲਕ!। ਰਖਵਾਰੇ-ਹੇ ਰਖਿਆ ਕਰਨ ਵਾਲੇ!। ਜੇਤੀ ਹੈ-ਜਿਤਨੀ (ਸ੍ਰਿਸ਼ਟੀ) ਹੈ। ਤੇਤੀ-ਉਤਨੀ ਹੀ। ਤੁਝਹੀ ਤੇ-ਤੇਰੇ ਤੋਂ। ਸਰਿ-ਬਰਾਬਰ।੨।

ਉਪਾਇ-ਪੈਦਾ ਕਰਕੇ। ਜੁਗਤਿ-(ਜੀਵਨ ਦਾ) ਢੰਗ। ਵਸਿ-ਵਸ ਵਿਚ। ਗੁਰਮੁਖਿ-ਗੁਰੂ ਦੁਆਰਾ। ਅੰਜਨੁ-ਸੁਰਮਾ। ਅਮਰੁ-ਮੌਤ ਰਹਿਤ। ਅਨਾਥ-(ਉਸ ਦਾ) ਮਾਲਕ ਕੋਈ ਨਹੀ ਹੈ। ਸਰਬ-ਸਾਰਿਆਂ ਦਾ। ਸਿਰਿਮੋਰ-ਸ਼੍ਰੋਮਣੀ। ਕਾਲ-ਮੌਤ। ਬਿਕਾਲ-ਜਨਮ । ਭਰਮ ਭੈ ਭੰਜਨੁ-ਭਰਮ ਤੇ ਡਰ ਨੂੰ ਤੋੜਨ ਵਾਲਾ।੩।

ਕਾਗਦ-ਕਾਗਜ਼। ਕੋਟੁ-ਕਿਲ੍ਹਾ। ਬਪੁਰੋ-ਵਿਚਾਰਾ। ਰੰਗਨਿ-ਰੰਗ ਵਾਲੀ ਸਜਾਵਟ। ਚਿਹਨ-ਚਿੰਨ। ਚਤੁਰਾਈ-ਸਿਆਣਪ, ਚਾਲਾਕੀ। ਨਾਨੀ ਸੀ-ਨਿੱਕੀ ਜਿਹੀ। ਪਵਨੁ-ਹਵਾ (ਭਾਵ ਹਵਾ ਦਾ ਝੋਕਾ)। ਪਤਿ ਖੋਵੈ-ਸੋਭਾ ਮਾਰੀ ਜਾਂਦੀ ਹੈ। ਖਿਨ ਤਾਂਈ-ਖਿਨ ਵਿਚ।੪।

ਉਪ ਕੰਠਿ-ਕੰਢੇ ਤੇ। ਤਰਵਰੁ-ਰੁੱਖ। ਸਰਪਨਿ ਘਰੁ-ਸੱਪਣੀ ਦਾ ਘਰ। ਘਰ ਮਾਹੀ-ਘਰ ਦੇ ਵਿਚ। ਉਲਟੀ ਨਦੀ-(ਜਦੋਂ) ਨਦੀ ਦਾ (ਵਹਾ) ਉਲਟਾ ਹੋ ਜਾਵੇ। ਕਹਾਂ ਘਰੁ ਤਰਵਰੁ-ਕਿਥੇ ਘਰ ਤੇ ਰੁਖ (ਰਹਿ ਜਾਂਦਾ ਹੈ)। ਸਰਪਨਿ ਡਸੈ-ਸੱਪਣੀ ਡਸਦੀ ਹੈ। ਦੂਜਾ ਮਨ ਮਾਂਹੀ-ਮਨ ਵਿਚ ਦ੍ਵੈਤ ਪੁਣਾ।੫।

ਗਾਰੜੂ-ਸੱਪ ਨੂੰ ਵਸ ਕਰਨ ਵਾਲਾ ਮੰਤ੍ਰ। ਬਿਖਿਆ-ਮਾਇਆ ਦਾ (ਵਿਸ਼ਿਆਂ ਦੀ ਜ਼ਹਿਰ)। ਜਾਰੀ-ਸਾੜ ਲਈ ਹੈ। ਹੇਂਵ ਭਏ(ਬਰਫ ਵਰਗੇ) ਠੰਡੇ (ਸੀਤਲ) ਹੋ ਗਏ। ਨਿਰਾਰੀ-ਨਿਰਾਲੀ।੬।

ਜੇਤੀ ਹੈ-ਜਿਹੜੀ (ਸ੍ਰਿਸ਼ਟੀ) ਹੈ। ਤੇਤੀ-ਉਤਨੀ ਹੀ। ਤੁਧੁ ਜਾਚੈ-ਤੇਰੇ ਪਾਸੋ ਮੰਗਦੀ ਹੈ। ਪਰੇ-ਪਏ ਹਾਂ। ਪਤਿ-ਇਜ਼ਤ। ਸਾਚੁ-ਸਦਾ ਥਿਰ ਰਹਿਣ ਵਾਲਾ (ਨਾਮ)।੭।

ਬਾਧੀ-ਬੱਧੀ ਹੋਈ। ਧੰਧਿ-ਧੰਧੇ ਵਿਚ। ਅੰਧ-ਅੰਨ੍ਹੀ। ਬਧਿਕ ਕਰਮ-ਸ਼ਿਕਾਰੀਆਂ ਵਾਲੇ ਹਿਸੰਾ ਵਾਲੇ ਕੰਮ। ਸੂਝਸਿ ਬੂਝਸਿ-ਸੁਝਦਾ ਬੁਝਦਾ ਹੈ ਭਾਵ ਜੀਵਨ ਦੀ ਸਹੀ ਸੋਝੀ ਆ ਜਾਂਦੀ ਹੈ।੮।

ਨਿਰਗੁਨ ਦੇਹ-ਗੁਣ ਹੀਣੀ ਦੇਹੀ। ਕਾਚੀ-ਕੱਚੀ। ਮੈ ਪੂਛਉ-ਮੈਂ ਪੁਛਦਾ ਹਾਂ। ਸੋ ਪ੍ਰਭੁ-ਉਹ ਪ੍ਰਭੂ ਭਾਵ ਗੁਰੂ। ਦਿਖਾਵੈ-(ਪਰਮੇਸ਼ਰ ਦੇ) ਦਰਸ਼ਨ ਕਰਾਂਦਾ ਹੈ। ਬਿਨੁ ਸਾਚੇ-ਸਚੇ ਪ੍ਰਭੂ ਤੋਂ ਬਿਨਾ। ਜਗੁ ਸੁਪਨਾ-ਜਗਤ (ਮਾਨੋ) ਸੁਪਨਾ ਹੈ (ਭਾਵ ਮਿਥਿਆ ਹੈ)।੯।

**ਅਰਥ:** (ਹੇ ਭਾਈ! ਜਿਸ ਜਗਿਆਸੂ ਦਾ ਮਨ) ਗੁਰੂ ਦੀ ਸੇਵਾ ਦੁਆਰਾ ਸੁਚੇਤ ਹੋ ਕੇ ਜਾਗਦਾ ਹੈ (ਉਹੀ ਇਸ ਤੱਤ ਨੂੰ ਸਮਝਦਾ ਹੈ ਕਿ) ਹਰੀ ਤੋਂ ਬਿਨਾ ਮੇਰਾ ਕੋਈ (ਸਹਾਈ) ਨਹੀ ਹੈ। ਅਨੇਕਾਂ ਜਤਨ ਕਰਨ ਦੇ ਬਾਵਜੂਦ ਵੀ (ਮਨੁੱਖ ਦਾ ਸਰੀਰ ਸਦਾ ਲਈ) ਟਿਕਿਆ ਨਹੀਂ ਰਹਿ ਸਕਦਾ। (ਜਿਵੇਂ ਅੱਗ ਦੇ) ਸੇਕ ਨਾਲ ਕੱਚ ਢਲਦਾ ਹੈ (ਤਿਵੇਂ ਸੁਆਸਾਂ ਦੇ ਖਤਮ ਹੋਣ ਨਾਲ ਸਰੀਰ ਢਲ ਪੈਂਦਾ ਹੈ)।੧।

(ਹੇ ਭਾਈ!) ਇਸ ਸਰੀਰ ਤੇ ਧਨ ਦੌਲਤ ਦਾ ਕੀ ਅਹੰਕਾਰ ਕਰਨਾ ਹੋਇਆ? ਹੇ ਕਮਲੇ (ਜੀਵ! ਇਨ੍ਹਾਂ ਦੇ) ਨਾਸ਼ ਹੁੰਦਿਆਂ ਦੇਰੀ ਨਹੀ ਲਗਦੀ। (ਇਹ) ਜਗਤ ਇਹੋ ਜਿਹਾ (ਪਰ ਜੀਵ ਐਸਾ ਮੂਰਖ ਹੈ ਕਿ) ਹੰਗਤਾ (ਮਮਤਾ ਕਰਕੇ ਵਿਅਰਥ ਹੀ) ਹੰਕਾਰ ਵਿਚ ਖਪਦਾ ਰਹਿੰਦਾ ਹੈ।੧।ਰਹਾਉ।

ਹੇ ਜਗਤ ਦੇ ਮਾਲਕ! ਹੇ ਪ੍ਰਭੂ! (ਜੀਆਂ ਦੀ) ਰਖਿਆ ਕਰਨ ਵਾਲੇ! (ਹਰ ਕੋਈ) ਤੇਰੀ ਜੈ (ਜੈਕਾਰ ਕਰਦਾ ਹੈ, ਕਿਉਂਕਿ ਸ੍ਰਿਸ਼ਟੀ ਨੂੰ ਗਿਆਨ ਹੈ ਕਿ) ਉਹ (ਮਾਲਕ ਹੀ ਜੀਆਂ ਦੀ ਲਾਜ) ਰਖਦਾ ਹੈ (ਤੇ ਜੀਆਂ ਦੇ ਕਰਮਾਂ) ਪਰਖਦਾ ਨੂੰ (ਪੜਤਾਲਦਾ) ਹੈ। (ਹੇ ਪ੍ਰਭੂ!) ਜਿਤਨੀ (ਸ੍ਰਿਸ਼ਟੀ) ਹੈ ਉਤਨੀ ਹੀ ਤੇਰੇ ਪਾਸੋਂ (ਦਾਤਾਂ) ਮੰਗਦੀ ਹੈ (ਅਤੇ) ਤੇਰੇ ਵਰਗਾ (ਦਾਤਾ ਸਾਰੇ ਸੰਸਾਰ ਵਿਚ) ਹੋਰ ਕੋਈ ਨਹੀ ਹੈ।੨।

(ਹੇ ਭਾਈ! ਪ੍ਰਭੂ ਨੇ) ਜੀਵ ਪੈਦਾ ਕਰਕੇ (ਜੀਆਂ ਦੀ ਜੀਵਨ) ਜੁਗਤੀ (ਆਪਣੇ) ਵਸ ਵਿਚ ਕੀਤੀ ਹੋਈ ਹੈ (ਅਤੇ ਉਹ) ਆਪ ਹੀ ਗੁਰੂ ਦੁਆਰਾ (ਗਿਆਨ ਰੂਪੀ) ਸੁਰਮਾ ਦਿੰਦਾ ਹੈ, (ਉਹ) ਮੌਤ ਰਹਿਤ ਹੈ, ਉਸ ਦਾ ਕੋਈ ਖਸਮ ਨਹੀ ਹੈ, ਸਾਰਿਆਂ ਤੋਂ ਸ੍ਰੋਮਣੀ ਹੈ, ਜਨਮ ਮਰਨ ਦੇ ਭੈ ਨੂੰ ਤੋੜਨ ਵਾਲਾ ਹੈ।੩।

(ਹੇ ਭਾਈ!) ਇਹ ਜਗਤ ਵਿਚਾਰਾ (ਮਾਨੋ) ਕਾਗਜ਼ ਦਾ (ਬਣਿਆ ਹੋਇਆ) ਕਿਲ੍ਹਾ ਹੈ (ਇਸ ਨੂੰ) ਸਿਆਣਪ ਨਾਲ ਰੰਗ ਵਾਲੀ ਸਜਾਵਟ ਦਿਤੀ ਹੋਈ ਹੈ (ਪਰ ਇਹ ਇਸ ਤਰ੍ਹਾਂ ਨਾਸ਼ਵੰਤ ਹੈ ਜਿਵੇਂ) ਨਿੱਕੀ ਜਿਹੀ ਪਾਣੀ ਦੀ ਬੂੰਦ ਪਿਛੋਂ ਜਦ) ਹਵਾ ਦਾ ਝੌਲਾ (ਆਵੇ) ਤਾਂ ਕਾਗਜ਼ ਦੇ ਕਿਲੇ ਦੀ) ਸੋਭਾ ਗਵਾ ਦਿੰਦਾ ਹੈ (ਤਿਵੇਂ) ਇਹ (ਜਗਤ) ਖਿਨ ਵਿਚ ਜਨਮ ਲੈ ਕੇ ਮਰ ਜਾਂਦਾ ਹੈ।੪।

(ਹੋਰ ਪ੍ਰਮਾਣ ਦੇ ਕੇ ਸਮਝਾਉਂਦੇ ਹਨ) ਜਿਵੇਂ ਨਦੀ ਦੇ ਕੰਢੇ ਉਤੇ (ਕੋਈ) ਘਰ ਹੋਵੇ, (ਜਾਂ) ਰੁੱਖ ਹੋਵੇ (ਅਤੇ) ਘਰ ਵਿਚ ਸੱਪਣੀ ਦਾ ਘਰ ਹੋਵੇ (ਇਨ੍ਹਾਂ ਦੇ ਰਹਿਣ ਬਚਣ ਦਾ) ਕੋਈ ਭਰੋਸਾ ਨਹੀ ਹੁੰਦਾ, ਜਦੋਂ ਨਦੀ ਦਾ ਵਹਾ (ਵੇਗ) ਉਲਟਦਾ ਹੈ ਤਾਂ ਉਹ ਘਰ, ਰੁਖ (ਆਦਿ) ਕਿਥੇ ਰਹਿ ਜਾਂਦਾ ਹੈ? ਭਾਵ ਨਹੀ ਰਹਿੰਦਾ, ਰੁੜ੍ਹ ਜਾਂਦਾ ਹੈ (ਸਗੋਂ) ਸੱਪਣੀ (ਆਪਣਾ) ਡੰਗ ਮਾਰਦੀ ਹੈ (ਇਸ ਤਰ੍ਹਾਂ ਜਦੋਂ) ਮਨ ਵਿਚ ਦ੍ਵੈਤ-ਪੁਣਾ ਹੁੰਦਾ ਹੈ ਤਾਂ ਜੀਵਨ ਬਰਬਾਦ ਹੋ ਜਾਂਦਾ ਹੈ।੫।

(ਹੇ ਭਾਈ!) ਗੁਰੂ ਦਾ (ਬਖਸ਼ਿਆ) ਗਿਆਨ (ਅਤੇ) ਧਿਆਨ (ਮਾਨੋ ਸਪ ਨੂੰ ਕੀਲਣ ਵਾਲਾ) ਮੰਤ੍ਰ ਹੈ, ਗੁਰੂ ਦੀ ਬਖਸ਼ੀ ਮਤਿ ਨਾਲ ਮਾਇਆ (ਸਪਣੀ ਦੀ) ਜ਼ਹਿਰ ਸਾੜ ਦਿਤੀ ਹੈ। ਪਰਮਾਤਮਾ ਦੀ ਭਗਤੀ

ਨਿਰਾਲੀ (ਸ਼ਕਤੀ ਹੈ ਜਿਸਨੇ ਭਗਤੀ ਰਾਹੀ ਸਦਾ ਥਿਰ ਰਹਿਣ ਵਾਲਾ (ਨਾਮ) ਪ੍ਰਾਪਤ ਕਰ ਲਿਆ ਹੈ (ਉਸ ਦਾ) ਮਨ ਤੇ ਸਰੀਰ (ਨਾਮ ਦੀ ਬਰਕਤ ਨਾਲ) ਬਰਫ਼ ਵਾਂਗ ਠੰਡੇ ਹੋ ਗਏ ਹਨ।੬।

(ਹੇ ਪ੍ਰਭੂ!) ਜਿਤਨੀ (ਸ੍ਰਿਸ਼ਟੀ) ਹੈ ਉਤਨੀ ਹੀ ਤੇਰੇ ਪਾਸੋਂ (ਦਾਤਾਂ) ਮੰਗਦੀ ਹੈ (ਅਤੇ ਤੂੰ) ਸਾਰੇ ਜੀਆਂ ਉਤੇ ਦਇਆ ਕਰਨ ਵਾਲਾ ਹੈਂ। (ਹੇ ਪ੍ਰਭੂ! ਅਸੀ) ਤੇਰੀ ਸ਼ਰਣ ਪਏ ਹਾਂ (ਤੁਸੀ, ਸਾਡੀ) ਇਜ਼ਤ ਰਖੋ, ਹੇ ਧਰਤੀ ਦੇ ਮਾਲਕ! (ਸਾਨੂੰ ਤੇਰਾ) ਸਦਾ ਥਿਰ ਰਹਿਣ ਵਾਲਾ (ਨਾਮ) ਮਿਲ ਜਾਵੇ (ਇਹੀ ਸਾਡੀ ਬੇਨਤੀ ਹੈ)।੭।

ਸ੍ਰਿਸ਼ਟੀ ਧੰਧੇ ਵਿਚ ਬੱਧੀ ਹੋਈ ਅੰਨ੍ਹੀ ਹੋਈ ਹੈ, (ਇਸ ਨੂੰ) ਕੁਝ ਸੁਝਦਾ ਬੁਝਦਾ ਨਹੀ ਹੈ (ਇਹ ਤਾਂ) ਸ਼ਿਕਾਰੀਆਂ ਵਰਗੇ ਹਿੰਸਕ ਕੰਮ ਕਰਦੀ ਹੈ। (ਜੇ ਜੀਵ) ਸਤਿਗੁਰੂ ਨੂੰ ਮਿਲ ਪਵੇ ਤਾਂ (ਇਸ ਨੂੰ ਅਸਲੀ ਜੀਵਨ ਦੀ) ਸੂਝ ਬੂਝ ਆ ਜਾਂਦੀ ਹੈ (ਅਤੇ ਇਸ ਦੇ) ਮਨ ਵਿਚ ਸੱਚਾ ਗਿਆਨ ਸਮਾਅ ਜਾਂਦਾ ਹੈ।੮।

ਗੁਣਹੀਣੀ ਦੇਹ ਸਾਚੇ (ਨਾਮ ਰੂਪ ਪ੍ਰਾਪਤੀ ਤੋਂ) ਬਿਨਾ ਕੱਚੀ ਹੈ। (ਇਸ ਲਈ ਮੈਂ) ਆਪਣੇ ਗੁਰੂ ਪਾਸੋਂ (ਜੀਵਨ-ਮਾਰਗ) ਪੁਛਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਗੁਰ-ਪਰਮੇਸ਼ਰ (ਪੂਰਨ) ਪ੍ਰਭੂ ਨੂੰ ਦਿਖਾਉਂਦਾ ਹੈ (ਅਤੇ ਇਹ ਦ੍ਰਿੜ ਹੋ ਜਾਂਦਾ ਹੈ ਕਿ) ਸਚੇ (ਨਾਮ) ਤੋਂ ਬਿਨਾ ਜਗਤ ਸੁਪਨੇ ਸਮਾਨ (ਝੂਠਾ) ਹੈ।੯।੨।

# ਅਰਥ ਭੇਦ ਅਤੇ ਨਿਰਣੈ

## ਨਦੀ ਉਪਕੰਠਿ ਜੈਸੇ ਘਰੁ ਤਰਵਰੁ, ਸਰਪਨਿ ਘਰੁ ਘਰ ਮਾਹੀ॥

ਗੁਰਬਾਣੀ ਪਾਠ ਦਰਸ਼ਨ ਵਿਚ 'ਉਪਕੰਠਿ' ਨੂੰ ਪਦ ਛੇਦ ਕਰਕੇ 'ਉਪ ਕੰਠਿ' ਰੂਪ ਵਿਚ ਦਰਜ ਕੀਤਾ ਹੈ ਅਤੇ ਇਸ ਦੇ ਅਰਥ ਪਾਸ, 'ਕੰਠਿ' ਪਦ ਦੇ ਅਰਥ ਕੰਢੇ ਤੇ ਕੀਤੇ ਹਨ। ਪੰਜਾਬੀ ਮਹਾਨ ਕੋਸ਼ ਵਿਚ 'ਉਪਕੰਠਿ' ਜੁੜਤ ਰੂਪ ਵਿਚ ਹੀ ਦਿਤਾ ਹੈ ਅਤੇ ਉਪ੍ਰੋਕਤ ਪੰਕਤੀ ਹੀ ਅੰਕਿਤ ਕੀਤੀ ਹੈ। ਉਪਕੰਠਿ ਪਦ ਦੇ ਅਰਥ 'ਕੰਢੇ ਪਾਸ, ਕਿਨਾਰੇ ਉਪਰ' ਕੀਤੇ ਹਨ। ਭਾਵ ਨਦੀ ਕਿਨਾਰੇ ਤੇ ਤਰਵਰ (ਰੁੱਖ) ਹੋਵੇ ਜਾਂ ਘਰ ਹੋਵੇ ਤੇ ਉਸ ਘਰ ਵਿਚ ਸਪਣੀ ਦਾ ਵਾਸਾ ਹੋਵੇ, ਇਹ ਅਰਥ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ ਜੋ ਕਿ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਜਾਗਣ ਵਾਲਿਆਂ ਦੀ ਗਿਣਤੀ ਕੋਈ ਘਟ ਨਹੀ ਹੋਵੇਗੀ ਪਰ ਜਾਗਣ ਵਾਲੀ ਜੀਵਨ-ਜੁਗਤੀ ਦੇ ਜਾਣਕਾਰ ਵਿਰਲੇ ਹੋਣਗੇ। ਗਿਆਨ ਵਿਚ ਜਾਗਣਾ ਹੀ ਅਸਲੀ ਜਾਗਣਾ ਹੈ। ਇਹ ਜਾਗਣ ਗੁਰੂ ਦੀ ਸੇਵਾ ਤੋਂ ਬਿਨਾ ਨਸੀਬ ਨਹੀ ਹੁੰਦਾ। ਅਸਲੀ ਜਾਗਣ ਦੀ ਸੋਝੀ ਉਸ ਨੂੰ ਆਈ ਹੈ ਜਿਸ ਨੂੰ ਇਹ ਦ੍ਰਿੜ ਹੋ ਗਿਆ ਹੈ ਕਿ ਇਸ ਸੰਸਾਰ ਵਿਚ ਸਿਵਾਏ ਪਰਮਾਤਮਾ ਦੇ ਨਾਮ ਦੇ ਉਸ ਦਾ ਕੋਈ ਸਾਥੀ ਨਹੀ ਹੈ ਅਤੇ ਦਿਸਦਾ ਜਗਤ, ਮਨੁੱਖੀ ਤਨ ਤੇ ਧਨ, ਸਾਰਾ ਪਸਾਰਾ ਹੀ ਕਾਮਨਾ ਤੇ ਵਿਸ਼ੇ ਕਾਗਜ਼ਾਂ ਦਾ ਕਿਲ੍ਹੇ ਵਾਂਗ ਹੈ ਜੋ ਪਾਣੀ ਦੀ ਬੂੰਦ ਪੈਣ ਨਾਲ ਜਾਂ ਹਵਾ ਦੇ ਬੁਲਿਆਂ ਨਾਲ ਢਹਿ ਢੇਰੀ ਹੋ ਜਾਂਦਾ ਹੈ। ਨਦੀ ਦੇ ਕਿਨਾਰੇ ਖੜੇ ਬ੍ਰਿਛ ਜਾਂ ਸਪ ਦਾ ਘਰ ਜੋ ਦਰਿਆ ਦੇ ਕੰਢੇ ਹੋਵੇ, ਇਹਨਾਂ ਸਾਰਿਆਂ ਦੀ ਹੋਂਦ ਦਰਿਆ ਦੇ ਵੇਗ ਨਾਲ ਮੁਕ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਬਚਾਉ ਕੇਵਲ ਗੁਰੂ ਦੀ ਸ਼ਰਨ ਵਿਚ ਹੈ। ਸਦਾ ਕਾਇਮ ਰਹਿਣ ਵਾਲੀ ਕੇਵਲ ਹਰੀ ਦੀ ਪ੍ਰੇਮਾ ਭਗਤੀ ਹੈ ਜੋ ਸਚ ਦੇ ਆਸਰੇ ਸਾਰੇ ਜੀਵਨ ਨੂੰ ਅਟੱਲ ਬਣਾ ਦਿੰਦੀ ਹੈ।

ਮਲਾਰ ਮਹਲਾ ੧ ॥ ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ, ਸਾਰਿੰਗ ਸਬਦਿ ਸੁਹਾਈ॥੧॥ ਰੈਨਿ ਬਬੀਹਾ ਬੋਲਿਓ, ਮੇਰੀ ਮਾਈ॥੧॥ਰਹਾਉ॥ ਪ੍ਰਿਅ ਸਿਉ ਪ੍ਰੀਤਿ, ਨ ਉਲਟੈ ਕਬਹੂ, ਜੋ ਤੈ ਭਾਵੈ ਸਾਈ॥੨॥ ਨੀਦ ਗਈ ਹਉਮੈ ਤਨਿ ਥਾਕੀ, ਸਚ ਮਤਿ ਰਿਦੈ ਸਮਾਈ॥੩॥ ਰੂਖੀ ਬਿਰਖੀ ਊਡਉ, ਭੂਖਾ, ਪੀਵਾ ਨਾਮੁ ਸੁਭਾਈ॥੪॥ ਲੋਚਨ ਤਾਰ, ਲਲਤਾ ਬਿਲਲਾਤੀ, ਦਰਸਨ ਪਿਆਸ ਰਜਾਈ॥੫॥ ਪ੍ਰਿਅ ਬਿਨੁ ਸੀਗਾਰੁ ਕਰੀ, ਤੇਤਾ ਤਨੁ ਤਾਪੈ, ਕਾਪਰੁ ਅੰਗਿ ਨ ਸੁਹਾਈ॥੬॥ ਅਪਨੇ ਪਿਆਰੇ ਬਿਨੁ, ਇਕੁ ਖਿਨੁ ਰਹਿ ਨ ਸਕਉ, ਬਿਨ ਮਿਲੇ ਨੀਦ ਨ ਪਾਈ॥੭॥ ਪਿਰੁ ਨਜੀਕਿ, ਨ ਬੂਝੈ ਬਪੁੜੀ, ਸਤਿਗੁਰਿ ਦੀਆ ਦਿਖਾਈ॥੮॥ ਸਹਜਿ ਮਿਲਿਆ ਤਬ ਹੀ ਸੁਖੁ ਪਾਇਆ, ਤ੍ਰਿਸਨਾ ਸਬਦਿ ਬੁਝਾਈ॥੯॥ ਕਹੁ ਨਾਨਕ, ਤੁਝ ਤੇ ਮਨੁ ਮਾਨਿਆ, ਕੀਮਤਿ ਕਹਨੁ ਨ ਜਾਈ॥੧੦॥੩॥

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿਂ, ਸਿਉਂ, ਕਬਹੂੰ, ਤੈਂ, ਨੀਂਦ, ਰਜ਼ਾਈ,(ਅਰਬੀ-ਰਜਾਈ)। ਊਡਉਂ,ਪੀਂਵਾਂ,ਸ਼ੀਗਾਰ, ਕਰੀਂ, ਸਕਉਂ।

**ਪਦ ਅਰਥ:** ਚਾਤ੍ਰਿਕ-ਪਪੀਹਾ। ਮੀਨ-ਮੱਛੀ। ਤੈ-ਤੋਂ। ਸੁਖੁ ਪਾਵਹਿ-ਸੁਖ ਪਾਂਦੇ ਹਨ। ਸਾਰਿੰਗ-ਹਰਿਣ, ਕਾਲਾ ਮਿਰਗ। ਸਬਦਿ-ਆਵਾਜ਼ ਨਾਲ। ਸੁਹਾਈ-ਸੁਖਾਂਦੀ ਹੈ।੧।

ਰੈਨਿ-ਰਾਤ (ਸਮੇਂ)। ਪਪੀਹਾ-(ਚਿਤ ਰੂਪ) ਬਬੀਹਾ। ਮੇਰੀ ਮਾਈ-ਹੇ ਮੇਰੀ ਮਾਂ! ।੧ ।ਰਹਾਉ।

(ਬਬੀਹੇ, ਮਛੀ ਤੇ ਹਿਰਨ ਦੀ) ਪ੍ਰੀਤ (ਆਪੋ ਆਪਣੇ) ਪਿਆਰੇ ਨਾਲੋਂ ਕਦੇ ਵੀ ਉਲਟਦੀ ਨਹੀ। ਤੈ-ਤੈਨੂੰ। ਸਾਈ-ਉਹੀ।੨।

ਨੀਦ ਗਈ-(ਅਵਿਦਿਆ ਰੂਪ) ਨੀਂਦ ਚਲੀ ਗਈ। ਤਨਿ-ਸਰੀਰ ਚੋਂ। ਥਾਕੀ-ਮੁਕ ਗਈ। ਰਿਦੈ-ਹਿਰਦੇ ਵਿਚ।੩।

ਰੂਖੀ ਬਿਰਖੀ-ਰੁੱਖਾਂ ਬ੍ਰਿਛਾਂ ਤੇ। ਊਡਉ-ਉਡ ਕੇ ਜਾਂਦਾ ਹਾਂ। ਭੂਖਾ-ਭੁਖਾ ਹਾਂ। ਸੁਭਾਈ-ਪ੍ਰੇਮ ਨਾਲ।੪।

ਲੋਚਨ ਤਾਰ-ਅੱਖਾਂ ਦੀ ਟਿਕ ਟਿਕੀ। ਲਲਤਾ-ਜੀਭ। ਬਿਲਲਾਤੀ-ਵਿਲਕ ਰਹੀ ਹੈ। ਰਜਾਈ-ਰਜ਼ਾ ਦਾ ਮਾਲਕ।੫।

ਤੇਤਾ-ਉਤਨਾ। ਤਾਪੈ-ਤਪਦਾ ਹੈ। ਕਾਪਰੁ-ਕਪੜਾ। ਅੰਗਿ-ਸਰੀਰ ਉਤੇ। ਨ ਸੁਹਾਈ-ਸੁਖਾਂਦਾ ਨਹੀ ਹੈ।੬।

ਨਜੀਕਿ-ਨੇੜੇ। ਬਪੁੜੀ-ਵਿਚਾਰੀ। ਸਤਿਗੁਰਿ-ਸਤਿਗੁਰੂ ਨੇ।੮।

ਸਹਜਿ-ਸਹਜ ਦੁਆਰਾ, ਸੁਤੇ ਸਿਧ ਹੀ। ਸਬਦਿ-ਸ਼ਬਦ ਦੁਆਰਾ।੯।

**ਅਰਥ:** (ਜਿਵੇਂ) ਪਪੀਹਾ ਤੇ ਮੱਛੀ ਪਾਣੀ (ਪ੍ਰਾਪਤ ਹੋਣ) ਤੇ ਹੀ ਸੁਖ ਪਾਂਦੇ ਹਨ, ਹਿਰਣ (ਘੰਡੇ ਹੇੜੇ ਦੇ) ਸ਼ਬਦ ਨਾਲ ਸੁਖ ਲੈਂਦਾ ਹੈ, (ਤਿਵੇਂ ਪ੍ਰਭੂ ਪਿਆਰਿਆਂ ਦੀ ਪਿਆਸ ਨਾਮ-ਜਲ ਨਾਲ ਬੁਝਦੀ ਹੈ) ।੧।

ਹੇ ਮੇਰੀ ਮਾਂ! (ਸਵਾਂਤੀ ਬੂੰਦ ਦੀ ਪਿਆਸ ਕਾਰਨ) ਰਾਤ ਸਮੇਂ ਬਬੀਹਾ ਬੋਲਿਆ ।੧ ।ਰਹਾਉ ।

(ਹੇ ਮਾਂ!, ਬਬੀਹੇ, ਮੱਛੀ ਤੇ ਹਿਰਨ ਦੀ) ਪ੍ਰੀਤਿ (ਆਪੋ ਆਪਣੇ) ਪਿਆਰੇ ਵਲੋਂ ਕਦੇ ਭੀ ਉਲਟਦੀ ਨਹੀ (ਇਸ ਤਰ੍ਹਾਂ ਮੇਰੀ ਪ੍ਰੀਤ ਭੀ) ਪਰਮਾਤਮਾ ਵਲੋਂ ਕਦੇ ਨਹੀਂ ਉਲਟਦੀ, (ਪਰ ਹੇ ਪ੍ਰਭੂ!) ਜੋ ਤੈਨੂੰ ਭਾਉਂਦੀ ਹੈ, ਉਹੀ (ਪ੍ਰੀਤਿ ਸੁਖਦਾਈ ਹੁੰਦੀ ਹੈ) ।੨।

(ਹੇ ਮਾਂ! ਹੁਣ ਮੇਰੀ ਮਾਇਆ ਮੋਹ ਵਾਲੀ) ਨੀਂਦ ਦੂਰ ਹੋ ਗਈ ਹੈ ਸਰੀਰ ਚੋਂ ਹਉਮੈ ਮੁਕ ਗਈ ਹੈ (ਅਤੇ) ਸਚੀ (ਸਿਮਰਨ ਵਾਲੀ) ਮਤਿ (ਮੇਰੇ) ਹਿਰਦੇ ਵਿਚ ਸਮਾ ਗਈ ਹੈ ।੩।

(ਹੇ ਮਾਂ! ਮੈਂ ਰੁਖਾਂ ਬਿਰਖਾਂ ਤੇ ਉਡ ਉਡ ਕੇ ਜਾਂਦਾ ਹਾਂ ਪਰ (ਸਵਾਂਤੀ ਬੂੰਦ ਤੋਂ ਬਿਨਾ) ਭੁੱਖਾ (ਪਿਆਸਾ) ਹਾਂ (ਪਰ) ਸੁਭਾਵਿਕ ਹੀ (ਪ੍ਰਭੂ ਦਾ) ਨਾਮ ਪੀਦਾ ਹਾਂ ।੪।

(ਹੇ ਮਾਂ!) ਰਜ਼ਾ ਦੇ ਮਾਲਕ ਪ੍ਰਭੂ ਦੇ ਦਰਸ਼ਨ ਦੀ ਪਿਆਸ (ਕਾਰਨ ਮੇਰੀਆਂ) ਅਖਾਂ ਦੀ ਟਿਕਟਿਕੀ ਲਗੀ ਹੋਈ ਹੈ ਅਤੇ ਜੀਭ ਵਿਲਕ ਰਹੀ ਹੈ ।੫।

(ਹੇ ਮਾਂ!) ਪਿਆਰੇ ਪ੍ਰਭੂ ਪਤੀ ਤੋਂ ਬਿਨਾ ਮੈਂ ਜਿਤਨਾ ਭੀ ਸ਼ਿੰਗਾਰ ਕਰਦੀ ਹਾਂ ਉਤਨਾ ਹੀ ਮੇਰਾ ਸਰੀਰ ਤਪਦਾ (ਭਾਵ ਦੁਖੀ ਹੁੰਦਾ) ਹੈ, (ਚੰਗੇ ਤੋਂ ਚੰਗਾ) ਕਪੜਾ ਭੀ ਮੈਨੂੰ (ਆਪਣੇ) ਸਰੀਰ ਉਤੇ (ਪਾਇਆ) ਸੁਖਾਂਦਾ ਨਹੀਂ ਹੈ ।੬।

(ਹੇ ਮਾਂ! ਮੈਂ) ਆਪਣੇ ਪਿਆਰੇ ਤੋਂ ਬਿਨਾ ਇਕ ਖਿਨ ਭਰ (ਸਮਾਂ ਭੀ ਸ਼ਾਂਤੀ ਨਾਲ) ਨਹੀ ਰਹਿ ਸਕਦੀ, ਬਿਨਾ (ਪਤੀ ਦੇ) ਮਿਲੇ ਮੈਨੂੰ ਨੀਂਦ ਵੀ ਨਹੀਂ ਪੈਂਦੀ ।੭।

(ਹੇ ਮਾਂ!) ਪ੍ਰਭੂ ਪਤੀ ਨੇੜੇ (ਭਾਵ ਨਾਲ ਹੀ) ਵਸਦਾ ਹੈ (ਪਰ ਜਿੰਦ) ਵਿਚਾਰੀ (ਇਸ ਗਲ ਨੂੰ) ਸਮਝਦੀ ਹੀ ਨਹੀ ਹੈ, ਸਤਿਗੁਰੂ ਨੇ (ਸੁਹਾਗਣ ਜੀਵ ਇਸਤ੍ਰੀ ਨੂੰ, ਪਤੀ ਆਪਣੇ ਨਾਲ ਵਸਦਾ ਹੀ) ਵਿਖਾ ਦਿਤਾ ਹੈ ।੮।

ਸਹਜ ਸੁਭਾਵਿਕ ਹੀ (ਜਦੋਂ ਜੀਵ-ਇਸਤ੍ਰੀ ਨੂੰ ਪਤੀ-ਪਰਮਾਤਮਾ) ਮਿਲ ਪਿਆ ਤਦ ਉਸ ਨੇ (ਆਤਮਿਕ) ਸੁਖ ਪਾ ਲਿਆ (ਅਤੇ ਉਸ ਦੀ) ਤ੍ਰਿਸ਼ਨਾ ਸ਼ਬਦ ਨੇ ਬੁਝਾ ਦਿਤੀ ।੯।

ਨਾਨਕ! ਆਖ (ਕਿ ਹੇ ਪ੍ਰਭੂ!) ਤੇਰੇ (ਸਿਮਰਨ) ਤੇ ਹੀ (ਮੇਰਾ) ਮਨ ਮੰਨ ਗਿਆ ਭਾਵ ਪਤੀਜ ਗਿਆ ਹੈ (ਪਰ ਕਿਸੇ ਪਾਸੋਂ ਵੀ ਤੇਰੀ) ਕੀਮਤ ਨਹੀਂ ਆਖੀ ਜਾ ਸਕਦੀ ।੧੦।੩।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਦਰਸ਼ਨ ਪਿਆਸ ਦੀ ਤੀਬਰਤਾ ਨੂੰ ਪਪੀਹੇ, ਮਛੀ ਤੇ ਹਿਰਨ ਦੀਆਂ ਮਿਸਾਲਾਂ ਦੇ ਕੇ ਬੜੀ ਸੰਜੀਦਗੀ ਨਾਲ 'ਰੈਨਿ ਬਬੀਹਾ ਬੋਲਿਓ ਮੇਰੀ ਮਾਈ' ਦੀ ਟੇਕ ਨਾਲ ਨਿਰੂਪਣ ਕੀਤਾ ਹੈ।

ਜਿਵੇਂ ਇਸਤ੍ਰੀ ਆਪਣੇ ਪਿਆਰੇ ਬਿਨਾ ਨਹੀ ਰਹਿ ਸਕਦੀ ਅਤੇ ਨਾ ਹੀ ਉਸ ਨੂੰ ਪਤੀ ਮਿਲਾਪ ਤੋਂ ਬਿਨਾ ਨੀਂਦ ਆਉਂਦੀ ਹੈ, ਇਸੇ ਤਰ੍ਹਾਂ ਜਦ ਸਤਿਗੁਰੂ ਜੀਵ-ਇਸਤ੍ਰੀ ਨੂੰ ਹਿਰਦੇ ਵਿਚ ਹੀ ਪਤੀ-ਪਰਮਾਤਮਾ ਦੇ ਦਰਸ਼ਨ ਕਰਾ ਦਿੰਦਾ ਹੈ ਤਾਂ ਉਸ ਦਾ ਮਨ ਪਤੀਜ ਜਾਂਦਾ ਹੈ ਅਤੇ ਉਸ ਦੀ ਹਰ ਪ੍ਰਕਾਰ ਦੀ ਤ੍ਰਿਸ਼ਨਾ ਮੁਕ ਜਾਂਦੀ ਹੈ।

## ਮਲਾਰ ਮਹਲਾ ੧ ਅਸਟਪਦੀਆ ਘਰੁ ੨

੧ੴ ਸਤਿਗੁਰ ਪ੍ਰਸਾਦਿ॥ ਅਖਲੀ ਊਂਡੀ, ਜਲੁ ਭਰਨਾਲਿ॥ ਡੂਗਰੁ ਊਚਉ, ਗੜੁ ਪਾਤਾਲਿ॥ ਸਾਗਰੁ ਸੀਤਲੁ, ਗੁਰ ਸਬਦ ਵੀਚਾਰਿ॥ ਮਾਰਗੁ ਮੁਕਤਾ, ਹਉਮੈ ਮਾਰਿ॥੧॥ ਮੈ ਅੰਧੁਲੇ, ਨਾਵੈ ਕੀ ਜੋਤਿ॥ ਨਾਮ ਅਧਾਰਿ ਚਲਾ, ਗੁਰ ਕੈ ਭੈ ਭੇਤਿ॥੧॥ਰਹਾਉ॥ ਸਤਿਗੁਰ ਸਬਦੀ, ਪਾਧਰੁ ਜਾਣਿ॥ ਗੁਰ ਕੈ ਤਕੀਐ, ਸਾਚੈ ਤਾਣਿ॥ ਨਾਮੁ ਸਮ੍ਹ੍ਹਾਲਸਿ, ਰੂੜ੍ਹੀ ਬਾਣਿ॥ ਥੈਂ ਭਾਵੈ, ਦਰੁ ਲਹਸਿ ਪਿਰਾਣਿ॥੨॥ ਊਡਾਂ ਬੈਸਾ, ਏਕ ਲਿਵਤਾਰ॥ ਗੁਰ ਕੈ ਸਬਦਿ, ਨਾਮ ਆਧਾਰ॥ ਨਾ ਜਲੁ ਡੂੰਗਰੁ, ਨ ਊਚੀ ਧਾਰ॥ ਨਿਜਘਰਿ ਵਾਸਾ, ਤਹ ਮਗੁ ਨ ਚਾਲਣਹਾਰ॥੩॥ ਜਿਤੁ ਘਰਿ ਵਸਹਿ, ਤੂਹੈ ਬਿਧਿ ਜਾਣਹਿ, ਬੀਜਉ ਮਹਲੁ ਨ ਜਾਪੈ॥ ਸਤਿਗੁਰ ਬਾਝਹੁ ਸਮਝ ਨ ਹੋਵੀ, ਸਭੁ ਜਗੁ ਦਬਿਆ ਛਾਪੈ॥ ਕਰਣ ਪਲਾਵ ਕਰੈ ਬਿਲਲਾਤਉ, ਬਿਨੁ ਗੁਰ ਨਾਮੁ ਨ ਜਾਪੈ॥ ਪਲ ਪੰਕਜ ਮਹਿ ਨਾਮੁ ਛਡਾਏ, ਜੇ ਗੁਰ ਸਬਦੁ ਸਿਞਾਪੈ॥੪॥ ਇਕਿ ਮੂਰਖ ਅੰਧੇ ਮੁਗਧ ਗਵਾਰ॥ ਇਕਿ, ਸਤਿਗੁਰ ਕੈ ਭੈ ਨਾਮ ਅਧਾਰ॥ ਸਾਚੀ ਬਾਣੀ, ਮੀਠੀ ਅੰਮ੍ਰਿਤਧਾਰ॥ ਜਿਨਿ ਪੀਤੀ, ਤਿਸੁ ਮੋਖ ਦੁਆਰ॥੫॥ ਨਾਮੁ ਭੈ ਭਾਇ ਰਿਦੈ ਵਸਾਹੀ, ਗੁਰ ਕਰਣੀ ਸਚੁ ਬਾਣੀ॥ ਇੰਦੁ ਵਰਸੈ ਧਰਤਿ ਸੁਹਾਵੀ, ਘਟਿ ਘਟਿ ਜੋਤਿ ਸਮਾਣੀ॥ ਕਾਲਰਿ ਬੀਜਸਿ, ਦੁਰਮਤਿ ਐਸੀ, ਨਿਗੁਰੇ ਕੀ ਨੀਸਾਣੀ॥ ਸਤਿਗੁਰ ਬਾਝਹੁ ਘੋਰ ਅੰਧਾਰਾ, ਡੂਬਿ ਮੁਏ ਬਿਨੁ ਪਾਣੀ॥੬॥ ਜੋ ਕਿਛੁ ਕੀਨੋ, ਸੁ ਪ੍ਰਭੂ ਰਜਾਇ॥ ਜੋ ਧੁਰਿ ਲਿਖਿਆ, ਸੁ ਮੇਟਣਾ ਨ ਜਾਇ॥ ਹੁਕਮੇ ਬਾਧਾ ਕਾਰ ਕਮਾਇ॥ ਏਕ ਸਬਦਿ ਰਾਚੈ, ਸਚਿ ਸਮਾਇ॥੭॥ ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ, ਚਹੁਦਿਸਿ ਨਾਮੁ ਪਤਾਲੰ॥ ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ, ਕਰਮਿ ਮਿਲੈ ਬੈਆਲੰ॥ ਜਾਂਮਣੁ ਮਰਣਾ ਦੀਸੈ ਸਿਰਿ ਊਭੌ, ਖੁਧਿਆ ਨਿਦ੍ਰਾ ਕਾਲੰ॥ ਨਾਨਕ, ਨਾਮੁ ਮਿਲੈ ਮਨਿ ਭਾਵੈ, ਸਾਚੀ ਨਦਰਿ ਰਸਾਲੰ॥੮॥੧॥੪॥

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਨਾਵੈਂ, ਚੱਲਾਂ, ਬੈਸਾਂ, ਵਸਾਹੀਂ, ਤੂਹੈਂ, ਜਾਨਹਿਂ, ਬਾਝਹੁਂ, ਮਹਿਂ, ਵਸਾਹੀਂ, ਚਹੁਂ,

**ਪਦ ਅਰਥ:** ਅਖਲੀ-ਸਾਰੀ। ਊਂਡੀ-ਝੁਕੀ ਹੋਈ। ਭਰਨਾਲਿ-ਸਮੁੰਦਰ ਵਿਚ। ਡੂਗਰੁ-ਪਹਾੜ। ਗੜ-ਕਿਲ੍ਹੇ ਦੇ ਆਸ ਪਾਸ ਜੋ ਡੂੰਘੀ ਖਾਈ ਖਟੀ ਹੋਈ ਹੁੰਦੀ ਹੈ। ਪਾਤਾਲਿ-ਪਾਤਾਲ ਤਕ। ਸਾਗਰ-ਸਮੁੰਦਰ। ਸੀਤਲੁ-ਸ਼ਾਂਤ। ਵੀਚਾਰਿ-ਵੀਚਾਰ ਦੁਆਰਾ। ਮੁਕਤਾ-ਖੁਲ੍ਹਾ। ਮਾਰਿ-ਮਾਰ ਕੇ।੧।

ਅੰਧੁਲੇ-ਅੰਨ੍ਹੇ (ਅਗਿਆਨੀ) ਨੂੰ। ਜੋਤਿ-ਚਾਨਣ, ਰੌਸ਼ਨੀ। ਅਧਾਰਿ-ਆਸਰੇ। ਗੁਰ ਕੈ ਭੈ ਭੇਤ-ਗੁਰੂ ਦੇ ਡਰ ਨਾਲ, ਉਸ ਦੇ ਦਸੇ ਭੇਦ ਨਾਲ।੧।ਰਹਾਉ।

ਪਾਧਰੁ-ਰਸਤਾ। ਤਕੀਐ-ਆਸਰੇ। ਤਾਣਿ-ਜ਼ੋਰ ਨਾਲ। ਸਮਾਲਸਿ-ਸੰਮਾਲਦਾ (ਯਾਦ ਕਰਦਾ) ਹੈ। ਰੂੜ੍ਹੀ-ਸੁੰਦਰ। ਬਾਣਿ-ਬਾਣੀ ਦੁਆਰਾ। ਥੈਂ ਭਾਵੈ-ਤੈਨੂੰ ਭਾਵੇ। ਦਰੁ ਲਹਸਿ ਪਿਰਾਣਿ-(ਤੇਰਾ) ਦਰ ਪਛਾਣ ਲੈਂਦਾ ਹੈ।੨।

ਉਡਾਂ-(ਜੇ) ਮੈਂ ਉਡਾਂ। ਬੈਸਾ-(ਜੇ) ਮੈਂ ਬੈਠਾਂ। ਨਾ ਜਲੁ-ਨਾ (ਵਿਕਾਰਾਂ ਦਾ ਪਾਣੀ) ਸਮੁੰਦਰ। ਡੂੰਗਰ-(ਹਉਮੈ ਦਾ) ਪਹਾੜ। ਨਾ ਊਚੀ ਧਾਰ-ਨਾ ਉਚੀਆਂ ਲਹਿਰਾਂ (ਉਠਦੀਆਂ ਹਨ)। ਨਿਜ ਘਰਿ-ਸ੍ਵੈ ਸਰੂਪ ਵਿਚ। ਤਹ-ਉਥੇ। ਮਗੁ-ਰਸਤਾ। ਚਾਲਣਹਾਰ-(ਰਸਤੇ ਤੇ) ਚਲਣ ਵਾਲੇ ਪਾਂਧੀ।੩।

ਜਿਤੁ ਘਰਿ-ਜਿਸ ਘਰ ਵਿਚ। ਵਸਾਹੀ-ਤੂੰ ਵਸਦਾ ਹੈਂ। ਬਿਧਿ-ਹਾਲਤ, ਅਵਸਥਾ। ਬੀਜਉ-ਹੋਰ (ਦੂਜੇ) ਨੂੰ। ਮਹਲੁ-ਘਰ। ਨ ਜਾਪੈ-ਪਤਾ ਨਹੀ ਲਗਦਾ। ਦਬਿਆ ਛਾਪੈ-ਅਗਿਆਨਤਾ ਰੂਪ ਉਥਾਰੇ ਦੇ ਰੋਗ ਹੇਠਾਂ। ਕਰਣ ਪਲਾਵ-ਕੀਰਨੇ, ਵਿਰਲਾਪ। ਬਿਲਲਾਤਉ-ਵਿਲਕਦਾ, ਰੋਂਦਾ ਹੈ। ਪਲ ਪੰਕਜ ਮਹਿ-ਅੱਖਾਂ ਦੇ ਫੋਰ ਵਿਚ।੪।

ਮੋਖ ਦੁਆਰ-ਮੁਕਤੀ ਦਾ ਦੁਆਰਾ।੫।

ਭੈ ਭਾਇ-ਅਦਬ ਤੇ ਪ੍ਰੇਮ ਵਿਚ। ਵਸਾਹੀ-ਵਸਾਂਦੇ ਹਨ। ਇੰਦੁ-ਬਦਲ। ਸੁਹਾਵੀ-ਸੋਹਣੀ। ਕਾਲਰਿ-ਕਲਰ ਵਿਚ। ਬੀਜਸਿ-(ਬੀਜ) ਬੀਜਦਾ ਹੈ। ਦੁਰਮਤਿ-ਖੋਟੀ ਬੁੱਧੀ। ਨੀਸਾਣੀ-ਨਿਸ਼ਾਨੀ, ਪਹਿਚਾਨ। ਘੋਰ ਅੰਧਾਰੋ-(ਅਗਿਆਨਤਾ ਦਾ) ਘੁੱਪ ਹਨੇਰਾ।੬।

ਰਜਾਇ-ਰਜ਼ਾ ਅਨੁਸਾਰ। ਏਕ ਸਬਦਿ-ਇਕ (ਪ੍ਰਭੂ) ਦੇ ਸ਼ਬਦ ਵਿਚ। ਸਚਿ-ਸਦਾ ਥਿਰ ਪ੍ਰਭੂ ਵਿਚ।੭।

ਚਹੁਦਿਸਿ-ਚੋਹਾਂ ਪਾਸੇ। ਪਤਾਲੰ-ਪਤਾਲਾਂ ਵਿਚ। ਸਬਦੁ-ਹੁਕਮ। ਕਰਮਿ-ਮਿਹਰ ਨਾਲ। ਬੈਆਲੰ-ਜਿਸ ਦਾ ਘਰ ਥਿਰ ਹੈ, ਪਰਮਾਤਮਾ। ਜਾਮਣੁ-ਜੰਮਣ। ਸਿਰਿ ਊਭੌ-ਸਿਰ ਉਤੇ ਖੜਾ ਹੈ। ਖੁਧਿਆ-ਭੁੱਖ। ਨਿਦ੍ਰਾ-ਨੀਦਰ। ਕਾਲੰ-ਕਾਲ, ਮੌਤ। ਮਨਿ-ਮਨ ਵਿਚ। ਰਸਾਲੰ-ਰਸਾਂ ਦੇ ਘਰ ਪ੍ਰਭੂ ਦੀ।੮।

**ਅਰਥ:** (ਹੇ ਭਾਈ! ਪਰਮਾਰਥ ਦਾ ਰਸਤਾ ਬੜਾ ਬਿਖੜਾ ਹੈ) ਸਾਰੀ ਧਰਤੀ ਜਲ ਰੂਪੀ ਭਾਰ ਨਾਲ ਊਂਡੀ (ਝੁਕੀ) ਹੋਈ ਹੈ। ਪਰਬਤ ਉਚਾ ਹੈ ਤੇ ਖਾਈ ਪਾਤਾਲ ਤਕ ਹੈ (ਭਾਵ ਬਹੁਤ ਡੂੰਘੀ ਹੈ)। (ਪਰ) ਗੁਰ ਸ਼ਬਦ ਦੀ ਵਿਚਾਰ ਨਾਲ (ਇਹ) ਸਾਗਰ ਆਰਾਮ ਵਾਲਾ ਹੋ ਜਾਂਦਾ ਹੈ, ਹੰਕਾਰ ਨੂੰ ਮਾਰ ਕੇ (ਦੂਰ ਕਰਕੇ ਇਹ) ਰਸਤਾ ਖੁਲ੍ਹਾ ਹੋ ਜਾਂਦਾ ਹੈ (ਭਾਵ ਇਸ ਰਸਤੇ ਦੀਆਂ ਉਚਾਣਾਂ ਨਿਵਾਣਾ, ਮੁਸ਼ਕਲਾਂ ਦੂਰ ਹੋ ਜਾਂਦੀਆਂ ਹਨ)।੧।

(ਹੇ ਭਾਈ!) ਮੈਂ ਅੰਨ੍ਹੇ (ਅਗਿਆਨੀ) ਨੂੰ ਨਾਮ ਦੀ ਰੋਸ਼ਨੀ ਪ੍ਰਾਪਤ ਹੋ ਗਈ ਹੈ। ਮੈਂ ਨਾਮ ਦੇ ਆਸਰੇ, ਗੁਰੂ ਦੇ ਭੈ-ਨਾਲ ਤੇ ਉਸ ਦੇ ਦਸੇ ਭੇਤ ਨਾਲ ਚਲਦਾ ਹਾਂ।੧।ਰਹਾਉ।

(ਹੇ ਭਾਈ!) ਸਤਿਗੁਰੂ ਦੇ ਸ਼ਬਦ ਦੁਆਰਾ (ਜਗਿਆਸੂ ਪਰਮਾਰਥ ਦਾ) ਰਸਤਾ ਪਛਾਣ ਲੈਂਦਾ ਹੈ। (ਉਹ) ਗੁਰੂ ਦੇ ਆਸਰੇ ਸਚੇ ਹਰੀ ਦੇ ਲਖਾਂ ਬਲ ਨਾਲ, ਸੁੰਦਰ ਬਾਣੀ ਦੁਆਰਾ (ਪ੍ਰਭੂ ਦਾ) ਨਾਮ ਸਿਮਰਦਾ ਹੈ। (ਹੇ ਪ੍ਰਭੂ! ਜੇ) ਤੈਨੂੰ ਭਾਵੇ ਤਾਂ (ਉਹ) ਤੇਰਾ ਦਰ ਪਛਾਣ ਲੈਂਦਾ ਹੈ।੨।

(ਹੇ ਭਾਈ!) ਮੈਂ ਗੁਰੂ ਦੇ ਸ਼ਬਦ ਵਿਚ (ਵੜ ਕੇ) ਨਾਮ ਦੇ ਆਸਰੇ ਭਾਵੇਂ ਉਡਾਂ ਤੇ ਭਾਵੇਂ ਟਿਕ ਕੇ ਬੈਠਾਂ ਮੈਂ ਇਕ ਹਰੀ ਦੀ ਲਿਵ ਵਿਚ ਹਾਂ (ਫਿਰ ਰਸਤੇ ਦੀਆਂ ਔਕੜਾਂ) ਨਾ ਸਰੋਵਰ ਦਾ ਜਲ ਰਹਿੰਦਾ, ਨਾ ਪਹਾੜ ਹੈ,

ਨਾ ਉਚੀਆਂ ਲਹਿਰਾਂ ਹਨ। ਉਥੇ ਸ੍ਵੈ-ਸਰੂਪ ਵਿਚ ਵਾਸਾ (ਟਿਕਾਣਾ ਹੈ), ਨਾ ਉਥੇ (ਔਖਾ) ਰਸਤਾ ਹੈ, ਨਾ ਚਲਣ ਵਾਲਾ (ਔਖਾ ਹੁੰਦਾ ਹੈ) ।੩।

(ਹੇ ਪ੍ਰਭੂ!) ਜਿਸ (ਹਿਰਦੇ ਰੂਪੀ) ਘਰ ਵਿਚ ਤੂੰ ਵਸਦਾ ਹੈਂ ਉਸ ਦੀ ਹਾਲਤ (ਦਸ) ਤੂੰ ਆਪ ਹੀ ਜਾਣਦਾ ਹੈਂ, ਹੋਰ (ਦੂਜਾ ) ਉਸ ਮਹਲ (ਘਰ ਦਾ) ਪਤਾ ਨਹੀ ਲਗਾ ਸਕਦਾ। ਸਤਿਗੁਰੂ ਬਿਨਾ ਕਿਸੇ ਨੂੰ ਉਸ ਘਰ ਦੀ ਸੋਝੀ ਨਹੀ ਪੈਂਦੀ ਜਗਤ ਅਗਿਆਨਤਾ ਰੂਪ ਉਥਾਰੇ ਦੇ ਰੋਗ ਹੇਠ ਦਬਿਆ ਪਿਆ ਹੈ। (ਸਾਰਾ ਸੰਸਾਰ) ਕੀਰਨੇ ਪਾਂਦਾ, ਵਿਲਕਦਾ ਹੈ, ਬਿਨਾ ਗੁਰੂ ਦੇ (ਕਿਸੇ ਨੂੰ ਭੀ) ਨਾਮ ਦੀ ਸਮਝ ਨਹੀ ਲਗਦੀ। ਨਾਮ (ਐਸਾ ਸ਼ਕਤੀਸ਼ਾਲੀ ਹੈ ਜੋ) ਅੱਖ ਦੇ ਫੋਰ ਵਿਚ (ਜੀਵਾਂ ਨੂੰ ਮੁਸੀਬਤ ਤੋਂ) ਛੁਡਾ ਸਕਦਾ ਹੈ ਜੇ (ਜਗਿਆਸੂ ਨੂੰ) ਗੁਰ ਸ਼ਬਦ ਦੀ ਸੋਝੀ ਹੋ ਜਾਏ ।੪।

(ਹੇ ਭਾਈ! ਇਸ ਜਗਤ ਵਿਚ) ਕਈ ਮੂਰਖ ਤੇ ਅੰਨ੍ਹੇ ਅਨਾੜੀ ਰਹਿੰਦੇ ਹਨ। ਕਈ ਸਤਿਗੁਰੂ ਦੇ ਭੈ (ਅਦਬ) ਵਿਚ ਹੋ ਕੇ ਨਾਮ ਦੇ ਆਸਰੇ (ਜੀਵਨ ਬਿਤਾਂਦੇ ਹਨ)। (ਹੇ ਭਾਈ!) ਗੁਰੂ ਦੀ ਬਾਣੀ ਸਚੀ (ਸਦਾ ਥਿਰ ਰਹਿਣ ਵਾਲੀ ਹੈ ਅਤੇ) ਨਾਮ ਅੰਮ੍ਰਿਤ ਦੀ ਮਿਠੀ ਧਾਰ ਹੈ। ਜਿਸ (ਮਨੁੱਖ) ਨੇ (ਨਾਮ ਅੰਮ੍ਰਿਤ ਦੀ ਇਹ ਧਾਰ) ਪੀਤੀ ਹੈ, ਉਸ ਨੂੰ ਮੁਕਤੀ ਦਾ ਦੁਆਰਾ ਮਿਲਦਾ ਹੈ ।੫।

(ਹੇ ਭਾਈ! ਜੋ ਮਨੁਖ) ਹਰੀ ਦੇ ਭੈ ਅਤੇ ਪਿਆਰ ਵਿਚ ਵਿਚਰ ਕੇ (ਆਪਣੇ) ਹਿਰਦੇ ਵਿਚ ਨਾਮ ਵਸਾਂਦੇ ਹਨ, ਗੁਰੂ ਦੀ ਦਸੀ ਕਾਰ ਕਮਾਂਦੇ ਹਨ, (ਉਨ੍ਹਾਂ ਉਤੇ ਗੁਰੂ ਸ਼ਬਦ ਰੂਪ) ਬਦਲ ਵਸਦਾ ਹੈ (ਅਤੇ ਉਨ੍ਹਾਂ ਦੀ ਹਿਰਦਾ ਰੂਪ) ਧਰਤੀ ਸੋਹਣੀ ਹੋ ਜਾਂਦੀ ਹੈ (ਉਨ੍ਹਾਂ ਨੂੰ) ਹਰੇਕ ਹਿਰਦੇ ਵਿਚ ਰਬੀ-ਜੋਤਿ ਸਮਾਈ ਹੋਈ ਦਿਸਦੀ ਹੈ। (ਪਰ) ਨਿਗੁਰੇ (ਮਨੁੱਖ) ਦੀ ਇਹ ਨਿਸ਼ਾਨੀ (ਪਛਾਣ) ਹੈ ਕਿ ਉਸ ਦੀ ਬੁੱਧੀ ਇਹੋ ਜਿਹੀ ਖੋਟੀ ਹੁੰਦੀ ਹੈ (ਕਿ ਉਹ) ਕਲੱਰ ਵਿਚ ਹੀ ਬੀਜ ਸੁੱਟੀ ਜਾਂਦਾ ਹੈ। ਸਤਿਗੁਰੂ ਤੋਂ ਬਿਨਾ (ਅਗਿਆਨਤਾ ਦਾ) ਘੁੱਪ ਹਨੇਰਾ ਰਹਿੰਦਾ ਹੈ, ਮਨਮੁਖ (ਜੀਵ ਵਿਕਾਰਾਂ ਦੇ ਸਮੁੰਦਰ ਵਿਚ) ਬਿਨਾ ਜਲ ਹੀ ਡੁਬ ਮਰਦੇ ਹਨ ।੬।

(ਹੇ ਭਾਈ! ਪ੍ਰਭੂ ਨੇ) ਜੋ ਕੁਝ (ਜਗਤ ਰਚਨਾ) ਕੀਤੀ ਹੈ (ਆਪਣੀ) ਰਜ਼ਾ ਵਿਚ ਰਚੀ ਹੈ। ਜੋ (ਪ੍ਰਭੂ ਨੇ) ਧੁਰ (ਦਰਗਾਹ) ਤੋਂ (ਕਿਸੇ ਜੀਵ ਦੇ ਮੱਥੇ ਤੇ ਲੇਖ) ਲਿਖਿਆ ਹੈ, (ਉਸ ਅਨੁਸਾਰ ਉਹ) ਹੁਕਮ ਵਿਚ ਬਧਾ ਹੋਇਆ ਕਰਮ ਕਮਾ ਰਿਹਾ ਹੈ। (ਹਾਂ ਜੋ ਜੀਵ) ਇਕ (ਵਾਹਿਗੁਰੂ ਦੇ) ਸ਼ਬਦ ਅਭਿਆਸ ਵਿਚ ਲਗਦਾ ਹੈ ਉਹ ਸਦਾ ਥਿਰ ਪ੍ਰਭੂ ਵਿਚ ਸਮਾਅ ਜਾਂਦਾ ਹੈ ।੭।

ਹੇ ਪ੍ਰਭੂ! ਚਾਰੇ ਪਾਸੇ ਤੇਰਾ ਹੁਕਮ ਵਰਤ ਰਿਹਾ ਹੈ। ਦਸਾਂ ਦਿਸ਼ਾਂ ਵਿਚ (ਭਾਵ ਸਾਰੀ ਸ੍ਰਿਸ਼ਟੀ ਵਿਚ) ਪਾਤਾਲਾਂ ਵਿਚ ਤੇਰਾ ਹੀ ਨਾਮ (ਪ੍ਰਗਟ ਹੋ ਰਿਹਾ ਹੈ)। ਸਭ (ਸ੍ਰਿਸ਼ਟੀ ਵਿਚ) ਪ੍ਰਭੂ ਦਾ ਸੱਚਾ ਸ਼ਬਦ (ਹੁਕਮ) ਵਰਤ ਰਿਹਾ ਹੈ (ਪਰ ਉਹ) ਵਾਹਿਗੁਰੂ ਦੀ ਬਖਸਿਸ਼ ਦੁਆਰਾ (ਜੀਆਂ ਨੂੰ ਪ੍ਰਾਪਤ ਹੁੰਦਾ ਹੈ। ਜੰਮਣ-ਮਰਣ, ਭੁਖ, ਨੀਂਦ ਤੇ ਕਾਲ (ਮੌਤ) ਸਭ ਜੀਵਾਂ ਦੇ ਸਿਰ ਉਪਰ (ਇਹ ਦੁੱਖ) ਖੜੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁਖ ਉਤੇ) ਰਸਾਂ ਦੇ ਘਰ ਵਾਲੇ ਪ੍ਰਭੂ ਦੀ ਸੱਚੀ ਮਿਹਰ ਦੀ ਨਜ਼ਰ ਹੁੰਦੀ ਹੈ, ਉਸ ਨੂੰ ਨਾਮ ਮਿਲਦਾ ਹੈ (ਅਤੇ ਇਹ ਨਾਮ ਹੀ ਉਸ ਦੇ) ਮਨ ਵਿਚ ਚੰਗਾ ਲਗਦਾ ਹੈ ।੮।੧।੪।

# ਅਰਥ ਭੇਦ ਅਤੇ ਨਿਰਣੈ

**ਅਖਲੀ ਊਂਡੀ ਜਲ ਭਰਨਾਲਿ॥**

ਵਖ ਵਖ ਅਰਥ:

੧. (ਅਖਲੀ) ਲਮਢੀਂਗ ਵਾ ਜਾਨਵਰ ਨਾਲ ਗਰਦਨ ਦੇ ਹੇਠਲੇ ਪਾਸੇ ਗੁਥਲੀ ਸੀ ਹੋਤੀ ਹੈ ਉਸ ਮੈ ਜਲ ਭਰ ਕਰ ਉਡਤਾ ਹੈ। [ਫ.ਸ.

੨. ਮਲਾਰ ਰਾਗ ਦੀ ਅਸਪਟਦੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਹੈ:-

੧. ਅਖਲੀ ਊਂਡੀ ਜਲੁ ਭਰ ਨਾਲਿ,

੨. ਡੂਗਰ ਊਚਉ ਗੜੁ ਪਾਤਾਲਿ॥

੩. ਸਾਗਰੁ ਸੀਤਲੁ ਗੁਰਸਬਦਿ ਵੀਚਾਰਿ,

ਇਸ ਦਾ ਭਾਵ ਹੈ:-

੧. ਅਖਿਲ (ਤਮਾਮ) ਨਾਲਿ (ਨਦੀਆਂ) ਜਲ ਨਾਲ ਪੂਰਿਤ ਊਂਡੀ (ਨਿਵਾਂਣ ਵੱਲ ਤੇਜ਼ ਚਾਲ ਨਾਲ ਚਲੀਆਂ)।

੨. ਉਚੇ ਪਹਾੜਾਂ ਤੋਂ ਪਾਤਾਲ (ਹੇਠਾਂ) ਨੂੰ ਗੜੁ (ਖਾਈ) ਕਰਦੀਆਂ।

੩. ਸਮੁੰਦਰ ਵਿਚ ਪੈ ਕੇ ਸ਼ਾਂਤ ਹੋ ਗਈਆਂ ਭਾਵ ਚਾਲ ਬੰਦ ਹੋ ਗਈ। ਇਸੇ ਤਰ੍ਹਾਂ ਗੁਰ ਸ਼ਬਦ ਦੇ ਵਿਚਾਰ ਕਰਕੇ ਮਨ ਦੀਆਂ ਤੇਜ਼ ਚਾਲਾਂ ਅਤੇ ਹੌਮੈ ਦੀਆਂ ਲਹਿਰਾਂ ਆਤਮਕ ਧਯਾਨ ਵਿਚ ਲੀਨ ਹੋਣ ਤੋਂ ਮਿਟ ਗਈਆਂ। ਗਯਾਨੀ ਇਨ੍ਹਾਂ ਤੁਕਾਂ ਦਾ ਅਰਥ ਕੂੰਜਾਂ ਤੇ ਘਟਾਉਂਦੇ ਅਤੇ ਦਸਦੇ ਹਨ ਕਿ ਜਲ ਨਾਲ ਕੰਠ ਦੀਆਂ ਨਾਲੀਆਂ ਭਰ ਕੇ ਉਡਦੀਆਂ ਹਨ। [ਮ.ਕੋ

**ਨਿਰਣੈ:** ਸ੍ਰੀ ਗੁਰੂ ਨਾਨਕ ਦੇਵ ਜੀ (ਲਿਖਤ ਜਨਮਸਾਖੀ ਮਿਹਰਬਾਨ ਜੀ ਸੋਢੀ) ਵਿਚ ਇਸ ਪੰਗਤੀ ਦੇ ਸਰਲ ਅਰਥ ਇਸ ਤਰ੍ਹਾਂ ਦਰਜ ਹਨ:-

'ਸੁਨਿਹੋ ਭਾਈ ਜਨਹੁ! ਜਬ ਦੇਹੁ ਜੀਉ ਚਲਾਤਾ ਹੈ ਤਬ ਏਸ ਕਉ ਪੰਖ ਹੋਤੇ ਹੈਂ, ਪੰਖ ਕਰਿ ਉਡਤਾ ਹੈ ਅਰੁ ਆਗੇ ਅਗਨਿ ਕਾ ਸਾਗਰ ਹੈ, ਉਹਾਂ ਉਸ ਦੀਆਂ ਲਾਟਾਂ ਬਹੁਤੁ ਦੂਰਿ ਤੋੜੀ ਊਪਰਿ ਕਉ ਜਾਤੀਆਂ ਹੈਂ। ਤਬ ਏਹੁ ਜੀਉ ਉਸ ਭਵ ਜਲ ਊਪਰਿ ਕਰਿ ਕਰਿ ਊਡਤਾ ਹੈ....।

ਗੁਰਬਾਣੀ ਪਾਠ ਦਰਸ਼ਨ ਵਿਚ ਸੰਪ੍ਰਦਾਈ ਅਰਥਾਂ ਦਾ ਨਮੂਨਾ ਇਸ ਤਰ੍ਹਾਂ ਹੈ :- 'ਸੰਬੂਹ ਲਮਢੀਂਗ ਕੂੰਜਾਂ ਦੀ ਤਰ੍ਹਾਂ ਵਾ ਉਡ ਕੇ ਨਾਲੀ ਵਿਚ ਪਾਣੀ ਭਰ ਲੈਂਦੇ ਹਨ, ਸਭਾਗੀ ਪੁਰਖ ਪੁੰਨਾ ਰੂਪੀ ਪਾਣੀ ਨੂੰ ਭਰ ਕੇ ਸਵਰਗ ਰੂਪ ਪਹਾੜ ਤੇ ਚੜ੍ਹਦੇ ਹਨ। ਪੁੰਨਾ ਰੂਪੀ ਪਾਣੀ ਦੇ ਨਾਸ਼ ਹੋਇਆਂ ਫੇਰ ਏਸ ਲੋਕ ਰੂਪੀ ਪਤਾਲ ਵਿਚ ਆ ਡਿਗਦੇ ਹਨ। ਪ੍ਰਸਿਧ ਵਿਦਵਾਨ ਭਾ. ਕਾਨ੍ਹ ਸਿੰਘ ਜੀ ਨਾਭਾ ਦੇ ਅਰਥ ਢੁਕਵੇਂ ਹਨ। ਅਸਲ ਵਿਚ ਗੁਰ-ਸ਼ਬਦ ਦੀ ਸ਼ਕਤੀ ਨਾਲ ਕੂੰਜਾਂ ਰੂਪੀ ਇੰਦਰੀਆਂ ਸ਼ਾਂਤਿ ਹੋ ਜਾਂਦੀਆਂ ਹਨ। ਬਾਬਾ ਫਰੀਦ ਜੀ ਦੇ ਬਚਨ ਇਸ ਪ੍ਰਕਾਰ ਹਨ:-

**ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥੧॥ [ਪੰ. ੪੮੮]**

# ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਨੇ ਇਸ ਅਸਟਪਦੀ ਦਾ ਸੰਖੇਪ ਰੂਪ ਵਿਚ ਜੋ ਵਿਚਾਰ ਦਿਤੇ ਹਨ, ਉਹ ਇਸ ਤਰ੍ਹਾਂ ਹਨ:-

ਜਗਿਆਸੂ ਮੁਸਾਫਰ ਦਾ ਦਿਲ ਆਤਮਾ ਨੂੰ ਸੁਖ ਦੇਣ ਵਾਲਾ ਨਾਮ ਰੂਪ ਜਲ ਚਾਹੁੰਦਾ ਹੈ ਉਹ ਗੁਰ-ਸ਼ਬਦ ਰਾਹੀ ਗੁਣ ਗਾਉਣ ਨਾਲ ਮਿਲਦਾ ਹੈ।

ਸਿਧਾਂਤ ਇਹ ਹੈ ਕਿ ਗੁਰੂ ਤੋਂ ਬਿਨਾ ਨਾਮ-ਅੰਮ੍ਰਿਤ ਦੀ ਦਾਤਿ ਪ੍ਰਾਪਤ ਨਹੀ ਹੁੰਦੀ। ਨਿਗੁਰਾ ਮਨੁੱਖ ਅਗਿਆਨਤਾ ਦੇ ਘੁੱਪ ਹਨੇਰੇ ਵਿਚ ਰੋਂਦਾ ਕੁਰਲਾਂਦਾ ਹੀ ਰਹਿੰਦਾ ਹੈ।

ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਲਿਖਤ ਸ੍ਰੀ ਮਿਹਰਬਾਨ ਜੀ ਸੋਢੀ ਵਿਚ ਇਸ ਸ਼ਬਦ ਦੇ ਬੜੇ ਸਰਲ ਅਰਥ ਦਿਤੇ ਹੋਏ ਹਨ। ਇਸ ਸ਼ਬਦ ਦਾ ਪਿਛੋਕੜ ਅਥਵਾ ਭੂਮਿਕਾ ਇਸ ਤਰ੍ਹਾਂ ਬੱਧੀ ਹੈ:-

## *'ਗੋਸਟਿ ਗੁਰੂ ਬਾਬੇ ਨਾਨਕ ਜੀ ਕੀ*

## (ਰਾਮ ਜਨਾ ਨਾਲ)

ਗੁਰੂ ਬਾਬਾ ਜੀ! ਇਹੀ ਬੇਨਤੀ ਹੈ ਜੀ, ਜਿਸੁ ਰਾਹਿ ਇਸੁ ਜਾਣਾ ਹੈ ਸਿ ਰਾਹੁ ਕੈਸਾ ਹੈ? ਜਿਸ ਭਵਜਲੁ ਲੰਘਨਾ ਸਿ ਉਹ ਕੈਸਾ ਹੈ? ਜਿਸੁ ਬੇੜੀ ਇਸੁ ਚੜਣਾ ਹੈ ਸੁ ਕੈਸੀ ਹੈ? ਜਿਸੁ ਨਗਰਿ ਗੜਿ ਏਸੁ ਜਾਣਾ ਹੈ ਸੁ ਕਹਾਂ ਹੈ? ਕੈਸੀ ਜਿਨਸਿ ਹੈ ਉਹੁ, ਪਰਕਿਰਤਿ ਕੈਸੀ ਹੈ, ਉਹੁ ਮਾਰਗੁ ਕੈਸਾ ਹੈ? ਜੈਸਾ ਹੈ ਤੈਸਾ ਸੁਣਾਈਐ ਜੀ। ਏਹੁ ਊਹਾਂ ਜਾਇਗਾ ਸਿ ਕਿਉਂ ਕਰਿ ਜਾਇਆ?' ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਮਲਾਰ ਰਾਗ ਮਹਿ ਅਖਲੀ-ਊਂਡੀ......।

**ਮਲਾਰ ਮਹਲਾ ੧ ॥ ਮਰਣ ਮੁਕਤਿ ਗਤਿ, ਸਾਰ ਨ ਜਾਨੈ॥ ਕੰਠੇ ਬੈਠੀ, ਗੁਰ ਸਬਦਿ ਪਛਾਨੈ॥੧॥ ਤੂ ਕੈਸੇ ਆੜਿ, ਫਾਥੀ ਜਾਲਿ॥ ਅਲਖੁ ਨ ਜਾਚਹਿ, ਰਿਦੈ ਸਮ੍ਹਾਲਿ॥੧॥ਰਹਾਉ॥ ਏਕ ਜੀਅ, ਕੈ ਜੀਆ ਖਾਹੀ॥ ਜਲਿ ਤਰਤੀ, ਬੂਡੀ ਜਲ ਮਾਹੀ॥੨॥ ਸਰਬ ਜੀਅ, ਕੀਏ ਪ੍ਰ੍ਤਪਾਨੀ॥ ਜਬ ਪਕੜੀ, ਤਬ ਹੀ ਪਛੁਤਾਨੀ॥੩॥ ਜਬ ਗਲਿ ਫਾਸ ਪੜੀ, ਅਤਿ ਭਾਰੀ॥ ਊਡਿ ਨ ਸਾਕੈ, ਪੰਖ ਪਸਾਰੀ॥੪॥ ਰਸਿ ਚੂਗਹਿ, ਮਨਮੁਖਿ ਗਾਵਾਰਿ॥ ਫਾਥੀ ਛੂਟਹਿ, ਗੁਣ ਗਿਆਨ ਬੀਚਾਰਿ॥੫ ॥ ਸਤਿਗੁਰੂ ਸੇਵਿ ਤੂਟੈ ਜਮ ਕਾਲੁ॥ ਹਿਰਦੈ ਸਾਚਾ ਸਬਦੁ ਸਮ੍ਹਾਲੁ॥੬॥ ਗੁਰਮਤਿ ਸਾਚੀ, ਸਬਦੁ ਹੈ ਸਾਰੁ॥ ਹਰਿ ਕਾ ਨਾਮੁ ਰਖੈ ਉਰਿਧਾਰਿ॥੭॥ ਸੇ ਦੁਖ ਆਗੈ ਜਿ ਭੋਗ ਬਿਲਾਸੇ॥ ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ॥੮॥੨॥੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਚਹਿਂ, ਖਾਹੀ, ਮਾਹੀ,ਚੂਗਹਿਂ, ਛੂਟਹਿਂ, ਨਹੀ, ਨਾਂਵੈਂ,

**ਛੁਟਕਲ:** ਪ੍ਰ-ਤਪਾਨੀ' ਨੂੰ 'ਪ੍ਰਤਪਾਨੀ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ:** ਮਰਣ ਮੁਕਤਿ-ਮੌਤ ਤੋਂ ਖਲਾਸੀ। ਗਤਿ-ਹਾਲਤ, ਅਵਸਥਾ। ਸਾਰ-ਖ਼ਬਰ, ਸੋਝੀ। ਕੰਠੇ-(ਸੰਸਾਰ ਨਦੀ) ਕੰਢੇ ਉਤੇ, ਇਕ ਪਾਸੇ। ਸਬਦਿ-ਸ਼ਬਦ ਦੁਆਰਾ। ਪਛਾਨੈ-ਪਛਾਣਦੀ ਹੈ।੧।

। ਆੜਿ-ਬਗਲੇ ਦੀ ਕਿਸਮ ਦਾ ਇਕ ਪੰਛੀ ਜੋ ਜਲ ਦੇ ਕੰਢੇ ਰਹਿੰਦਾ ਹੈ। ਹੇ ਜੀਵ ਰੂਪੀ ਆੜਿ!। ਜਲਿ-ਜਲ ਵਿਚ। ਅਲਖ-ਨਾ ਲਖੇ ਜਾਣ ਵਾਲੇ । ਨ ਜਾਚਹਿ-ਮੰਗਦੀ ਨਹੀ ਹੈ। ਰਿਦੈ ਸਮ੍ਹਾਲਿ-ਹਿਰਦੇ ਵਿਚ ਸੰਭਾਲ (ਪਾਲਣ) ਕੇ ।੧ ।ਰਹਾਉ ।

ਏਕ ਜੀਅ-(ਆਪਣੀ) ਇਕ ਜਿੰਦ (ਪਾਲਣ) ਲਈ। ਜੀਅ ਖਾਹੀ-ਕਈ ਜੀਆਂ ਨੂੰ ਖਾਂਦੀ ਹੈ। ਬੂਡੀ-ਡੁੱਬ ਗਈ ।੨।

ਪ੍ਰਤਪਾਨੀ-ਚੰਗੀ ਤਰ੍ਹਾਂ ਤਪਾਂਦੀ ਦੁਖੀ ਕਰਦੀ ਹੈ ।੩। ਗਲਿ-ਗਲ ਵਿਚ। ਫਾਸ-ਫਾਹੀ। ਪੜੀ-ਪਈ। ਅਤਿ ਭਾਰੀ-ਬਹੁਤ ਭਾਰੀ। ਪੰਖ ਪਸਾਰਿ-ਖੰਭ ਖਿਲਾਰ ਕੇ ।੪।

ਰਸਿ-ਅਨੰਦ ਨਾਲ। ਚੂਗਹਿ-ਚੁਗਦਾ ਹੈ। ਗਵਾਰਿ-ਹੇ ਮੂਰਖ ਜਿੰਦੇ!। ਛੂਟਹਿ-ਛੁਟੇਗੀ ।੫।

ਸੇਵਿ-ਸੇਵਾ ਕਰਕੇ। ਜਮਕਾਲੁ-ਮੌਤ ਦਾ ਜਾਲ। ਸਮ੍ਹਾਲੁ-ਸੰਭਾਲ ।੬। ਸਾਰ-ਸ੍ਰੇਸ਼ਟ। ਉਰਿ-ਹਿਰਦੇ ਵਿਚ ।੭। ਆਗੈ-ਅੱਗੇ, ਸਾਹਮਣੇ ਆਉਂਦੇ ਹਨ। ਜਿ-ਜਿਹੜੇ। ਭੋਗ ਬਿਲਾਸ-ਭੋਗ ਬਿਲਾਸ ਕਰਦੇ ਹਨ ।੮।

**ਅਰਥ:** (ਇਹ ਜਿੰਦ ਆਤਮਿਕ) ਮੌਤ ਤੋਂ ਮੁਕਤ ਹੋਣ ਵਾਲੀ ਅਵਸਥਾ ਦੀ ਖ਼ਬਰ ਨਹੀਂ ਜਾਣਦੀ। (ਇਹ ਸੰਸਾਰ ਦੇ) ਕੰਢੇ ਤੇ ਬੈਠੀ ਹੋਈ ਹੈ (ਇਸ ਲਈ ਇਸ ਨੂੰ ਕੁਝ ਪਤਾ ਨਹੀਂ ਲੱਗਾ, ਇਹ) ਗੁਰੂ ਦੇ ਸ਼ਬਦ ਦੁਆਰਾ (ਇਸ ਅਵਸਥਾ ਨੂੰ) ਪਛਾਣ ਸਕਦੀ ਹੈਂ ।੧।

ਹੇ ਆੜਿ (ਹੇ ਜਿੰਦੇ!) ਤੂੰ ਕਿਸ ਤਰ੍ਹਾਂ (ਮੌਤ ਦੇ) ਜਾਲ ਵਿਚ ਫਸ ਗਈ ਹੈਂ? (ਤੂੰ ਆਪਣੇ) ਹਿਰਦੇ ਵਿਚ, (ਨਾਮ) ਸਿਮਰ ਕੇ ਅਲਖ (ਪ੍ਰਭੂ ਨੂੰ ਪ੍ਰਾਪਤ ਕਰਨ ਲਈ) ਕਿਉਂ ਨਹੀਂ ਜਾਚਨਾ ਕਰਦੀ ? ।੧ ।ਰਹਾਉ ।

(ਹੇ ਆੜਿ! ਤੂੰ) ਇਹ (ਆਪਣੀ ਜਿੰਦ ਪਾਲਣ ਖ਼ਾਤਰ) ਕਈ ਜੀਆਂ ਨੂੰ ਖਾਂਦੀ ਹੈ। (ਤੂੰ) ਜਲ ਵਿਚ ਤਰਦੀ ਹੈਂ (ਅਤੇ ਹੋਰ ਜੀਵ ਪਕੜਨ ਲਈ) ਜਲ ਵਿਚ ਡੁੱਬ ਜਾਂਦੀ ਹੈਂ ।੨।

(ਹੇ ਆੜਿ! ਤੂੰ) ਸਾਰੇ ਜੀਆਂ ਨੂੰ ਬਹੁਤ ਤਪਾਇਆ (ਭਾਵ ਦੁਖੀ ਕੀਤਾ) ਹੋਇਆ ਹੈ। ਜਦੋਂ (ਤੂੰ) ਪਕੜੀ ਗਈ ਤਦੋਂ (ਬਹੁਤ) ਪਛਤਾਇੰਗੀ ।੩।

(ਹੇ ਭਾਈ!) ਜਦੋਂ (ਇਸ ਆੜਿ ਦੇ ਗਲ ਵਿਚ (ਜਮਾਂ ਦੀ) ਬਹੁਤ ਵਡੀ ਫਾਹੀ ਪਵੇਗੀ (ਓਦੋਂ ਇਹ) ਖੰਭ ਖਿਲਾਰ ਕੇ ਉਡ ਨਹੀ ਸਕੇਗੀ ।੪।

ਹੇ ਮਨੁੱਖ ਗਵਾਰ (ਆੜਿ! ਤੂੰ) ਰਸ ਨਾਲ (ਆਪਣੀ ਚੋਗ) ਚੁਗਦੀ ਹੈਂ, (ਪਰ ਯਾਦ ਰਖ ਤੂੰ ਹਰੀ ਦੇ) ਗੁਣਾ ਅਤੇ ਗਿਆਨ ਦੀ ਵੀਚਾਰ ਦੁਆਰਾ ਹੀ ਫਾਹੀ ਤੋਂ ਛੁਟ ਸਕੇਂਗੀ ।੫।

(ਹੇ ਜਿੰਦੇ!) ਸਤਿਗੁਰੂ ਨੂੰ ਸੇਵ ਕੇ ਹੀ ਜਮ ਦਾ ਜਾਲ ਤੁਟੇਗਾ (ਤੂੰ ਆਪਣੇ) ਹਿਰਦੇ ਵਿਚ ਸਚਾ ਸ਼ਬਦ ਯਾਦ ਕਰ ।੬।

(ਹੇ ਜਿੰਦੇ!) ਗੁਰੂ ਦੀ ਮਤਿ ਹੀ ਸਦਾ ਥਿਰ ਰਹਿਣ ਵਾਲੀ ਹੈ, (ਗੁਰੂ ਦਾ) ਸ਼ਬਦ ਹੀ ਸ੍ਰੇਸ਼ਟ (ਪਦਾਰਥ) ਹੈ (ਜਿਹੜਾ) ਪਰਮਾਤਮਾ ਦਾ ਨਾਮ ਹਿਰਦੇ ਵਿਚ ਟਿਕਾ ਕੇ ਰਖਦਾ ਹੈਂ (ਉਸ ਦਾ ਜੀਵਨ ਬੇੜਾ ਪਾਰ ਹੋ ਜਾਂਦਾ ਹੈ) ।੭।

(ਹੇ ਜਿੰਦੇ!) ਜਿਹੜੇ ਭੋਗ ਬਿਲਾਸ ਕਰੀਦੇ ਹਨ ਓਹ (ਕਰਮ ਹੀ) ਦੁਖ ਰੂਪ ਹੋ ਕੇ ਅਗੇ (ਸਾਹਮਣੇ) ਆਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚੇ ਨਾਮ ਤੋਂ ਬਿਨਾ (ਕਿਸੇ ਨੂੰ) ਮੁਕਤੀ ਨਹੀ ਮਿਲਦੀ ।੮ ।੨ ।੫।

# ਅਰਥ ਭੇਦ ਅਤੇ ਨਿਰਣੈ

**ਸਰਬ ਜੀਅ ਕੀਏ ਪ੍ਰਤਪਾਨੀ॥ ਜਬ ਪਕੜੀ ਤਬ ਹੀ ਪਛੁਤਾਨੀ॥**

ਵਖ ਵਖ ਅਰਥ:

੧. ਸਾਰਿਆਂ ਜੀਆਂ ਨੂੰ ਤੂੰ ਪ੍ਰਤਿਪਾਨੀ=ਹਥਾਂ ਨਾਲ ਫੜ ਕੇ ਮਾਰ ਦਿਤਾ ਹੈ। [ਗਿ. ਬਿਸ਼ਨ ਸਿੰਘ

੨. ਪ੍ਰਤਪਾਨੀ=ਬਹੁਤ ਤਪਾਣਾ। ਸਾਰੇ ਜੀਆਂ ਨੂੰ ਤੂੰ ਬਹੁਤ ਤਪਾਇਆ ਹੈ। [ਸ਼ਬਦਾਰਥ

੩. (ਆਪਣੇ ਸੁਆਰਥ ਦੀ ਖ਼ਾਤਰ) ਤੂੰ ਸਾਰੇ ਜੀਵਾਂ ਨੂੰ ਬਹੁਤ ਦੁਖੀ ਕੀਤਾ ਹੋਇਆ ਹੈ। [ਦਰਪਣ

੪. ਸਾਰੇ ਜੀਵ ਤੈਨੂੰ ਆਪਣੇ ਪ੍ਰਤਪਾਨੀ ਦਾਸ ਕੀਤੇ ਹੋਏ ਹਨ ਅਰਥਾਤ ਆਪਣੇ ਦਸਤ ਜੇਰ ਕੀਤੇ ਹੋਏ ਹਨ ਵਾ-ਸਾਰਿਆਂ ਜੀਵਾਂ ਨੂੰ ਤੈਨੂੰ ਪ੍ਰਤਪਾਨੀ=ਹੱਥਾਂ ਨਾਲ ਫੜ ਕੇ ਮਾਰ ਦਿਤਾ ਹੈ। [ਸੰ.ਸ.

**ਨਿਰਣੈ:** ਭਾਈ ਕਾਨ੍ਹ ਸਿੰਘ ਜੀ ਨੇ ਪੰਜਾਬੀ ਮਹਾਨ ਕੋਸ਼ ਵਿਚ 'ਪ੍ਰਤਪਾਨੀ' ਸ਼ਬਦ ਸੰਸਕ੍ਰਿਤ ਦੇ 'ਪ੍ਰਤਿਪੰਨ' ਸ਼ਬਦ ਨੂੰ ਸਾਹਮਣੇ ਰਖ ਕੇ ਅਰਥਾਇਆ ਹੈ। ਇਹ ਵਿਸ਼ੇਸ਼ਣ ਵਾਚੀ ਸ਼ਬਦ ਹੈ ਜਿਸ ਦੇ ਅਰਥ ਹਨ- ਅਪਣਾਇਆ ਹੋਇਆ ਆਪਣਾ ਕੀਤਾ, 'ਸ੍ਰੀ ਕ੍ਰਿਤ 'ਸਰਬ ਜੀਅ ਕੀਏਪ੍ਰਤਪਾਨੀ'(ਮਲਾਰ ਮ: ੧)। ੨.ਪ੍ਰਤਯੁਤਪੰਨ, ਫਿਰ ਪੈਦਾ ਹੋਇਆ। ੩. ਪ੍ਰਤਿਪਾਲਨ ਦਾ ਭੀ ਰੂਪ ਪ੍ਰਤਪਾਨੀ ਹੋ ਸਕਦਾ ਹੈ।

ਪ੍ਰਕਰਣ ਅਨੁਸਾਰ 'ਪ੍ਰ'ਤਪਾਨੀ' ਚੰਗੀ ਤਰ੍ਹਾਂ ਤਪਾਉਣਾ ਦੁਖ ਦੇਣਾ ਅਰਥ ਹੀ ਠੀਕ ਹਨ। ਗੁਰਬਾਣੀ ਵਿਚ 'ਪਰ ਤਾਪੁ' ਸ਼ਬਦ ਦੁਖ ਸੰਤਾਪ ਦੇ ਅਰਥਾਂ ਵਿਚ ਕਈ ਥਾਵਾਂ ਤੇ ਵਰਤਿਆ ਗਿਆ ਹੈ। ਜਿਵੇਂ:-

**੧. ਪਰਤਾਪੁ ਲਗਾ ਦੋਹਾਗਣੀ, ਭਾਗ ਜਿਨਾ ਕੇ ਨਾਹਿ ਜੀਉ॥** [ਪੰ. ੭੨

**੨. ਫਿਰਿ ਏਹ ਵੇਲਾ ਹਥਿ ਨ ਆਵੈ ਪਰ'ਤਾਪੈ ਪਛੁਤਾਵੈਗੋ॥** [ਪੰ. ੧੨੧੦

ਸੋ 'ਪ੍ਰਤਪਾਨੀ' ਦੇ ਅਰਥ ਚੰਗੀ ਤਰ੍ਹਾਂ ਤਪਾਣਾ, ਦੁਖੀ ਕਰਨਾ ਹੀ ਠੀਕ ਹਨ। ਇਸ ਸ਼ਬਦ ਦਾ ਉਚਾਰਨ ਕਰਨ ਸਮੇਂ ਚੇਤੰਨ ਹੋਣ ਦੀ ਲੋੜ ਹੈ। 'ਪ੍ਰਤਪਾਨੀ' ਜੁੜਤ ਪਦ ਨਹੀ ਪੜ੍ਹਨਾ, 'ਪ੍ਰ' ਪਦ 'ਤਪਾਨੀ' ਦਾ ਅਗੇਤਰ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਲੋਭੀ ਪੰਛੀ ਦੀ ਮਿਸਾਲ ਲੈ ਕੇ ਮਨੁਖ ਨੂੰ ਸਮਝਾਇਆ ਹੈ ਕਿ ਆਖ਼ਿਰ ਇਕ ਜਿੰਦ ਨੂੰ ਪਾਲਣ ਹਿਤ ਕਈ ਜੀਆਂ ਨੂੰ ਖਾਂਦੀ ਹੈ, ਜਿਸ ਦੇ ਫਲ ਇਸ ਨੂੰ ਭੋਗਣੇ ਪੈਣਗੇ। ਇਸ ਲਈ ਜਿਹੜਾ ਇਸ ਨੂੰ ਡੋਬਣ ਵਾਲਾ ਹੈ, ਉਸ ਦਾ ਖਿਆਲ ਛੱਡ ਦੇਵੇ ਅਤੇ ਸੰਸਾਰ ਸਾਗਰ ਤੋਂ ਬਚਾਉਣ ਵਾਲੇ ਸਰਬ ਵਿਆਪੀ ਨਾਮ ਦਾ ਧਿਆਨ ਕਰੇ ਤਾਂ ਇਸ ਦਾ ਭਲਾ ਹੋ ਸਕਦਾ ਹੈ।

## ਮਲਾਰ ਮਹਲਾ ੩ ਅਸਟਪਦੀਆ ਘਰੁ ੧

**ੴ ਸਤਿਗੁਰ ਪ੍ਰਸਾਦਿ ॥ ਕਰਮੁ ਹੋਵੈ ਤਾ ਸਤਿਗੁਰੁ ਪਾਈਐ, ਵਿਣੁ ਕਰਮੈ ਪਾਇਆ ਨ ਜਾਇ॥ ਸਤਿਗੁਰ ਮਿਲਿਐ ਕੰਚਨੁ ਹੋਈਐ, ਜਾਂ ਹਰਿ ਕੀ ਹੋਇ ਰਜਾਇ॥੧॥ ਮਨ ਮੇਰੇ, ਹਰਿ ਹਰਿ ਨਾਮਿ ਚਿਤੁ ਲਾਇ॥ ਸਤਿਗੁਰ ਤੇ ਹਰਿ ਪਾਈਐ ਸਾਚਾ, ਹਰਿ ਸਿਉ ਰਹੈ ਸਮਾਇ॥੧॥ਰਹਾਉ॥ ਸਤਿਗੁਰ ਤੇ ਗਿਆਨੁ**

**ਊਪਜੈ, ਤਾਂ ਇਹ ਸੰਸਾ ਜਾਇ॥ ਸਤਿਗੁਰ ਤੇ ਹਰਿ ਬੁਝੀਐ, ਗਰਭ ਜੋਨੀ ਨਹ ਪਾਇ॥੨॥ ਗੁਰ ਪਰਸਾਦੀ ਜੀਵਤ ਮਰੈ, ਮਰਿ ਜੀਵੈ ਸਬਦ ਕਮਾਇ॥ ਮੁਕਤਿ ਦੁਆਰਾ ਸੋਈ ਪਾਏ, ਜਿ ਵਿਚਹੁ ਆਪੁ ਗਵਾਇ॥੩॥ ਗੁਰ ਪਰਸਾਦੀ ਸਿਵ ਘਰਿ ਜੰਮੈ, ਵਿਚਹੁ ਸਕਤਿ ਗਵਾਇ॥ ਅਚਰੁ ਚਰੈ ਬਿਬੇਕ ਬੁਧਿ ਪਾਏ, ਪੁਰਖੈ ਪੁਰਖੁ ਮਿਲਾਇ॥੪॥**

## ਉਚਾਰਨ ਸੇਧ

**ਬਿੰਦੀ ਸਹਿਤ**: ਤਾਂ, ਕਰਮੈ, ਸਿਉਂ, ਨਹਂ, ਵਿਚਹੁਂ, ਵਡਭਾਗੀ, ਪਾਵਉਂ,

**ਪਦ ਅਰਥ**: ਕਰਮੁ-ਬਖਸ਼ਿਸ਼, ਮਿਹਰ। ਵਿਣੁ-ਬਿਨਾ। ਕੰਚਨੁ-ਸੋਨਾ। ਰਜਾਇ-ਰਜ਼ਾ, ਮਰਜ਼ੀ।੧। ਨਾਮਿ-ਨਾਮ ਵਿਚ। ਤੇ-ਤੋਂ। ਸਮਾਇ-ਲੀਨ।੧।ਰਹਾਉ।

ਊਪਜੈ-ਪੈਦਾ ਹੁੰਦਾ ਹੈ। ਸੰਸਾ-ਸ਼ੱਕ, ਭਰਮ। ਗਰਭਜੋਨੀ-ਜਮਣ ਮਰਣ ਦੇ ਚਕਰ ਵਿਚ।੨।

ਗੁਰ ਪਰਸਾਦੀ-ਗੁਰੂ ਦੀ ਕਿਰਪਾ ਨਾਲ। ਜੀਵਤ ਮਰੈ-ਜੀਉਂਦਾ ਮਰੇ। ਮਰਿ ਜੀਵੈ-(ਵਿਕਾਰਾਂ ਵਲੋਂ) ਮਰ ਕੇ ਜੀਉਂਦਾ ਹੈ। ਸਬਦੁ ਕਮਾਇ-ਗੁਰ ਉਪਦੇਸ਼ ਕਮਾ ਕੇ। ਆਪੁ ਗਵਾਇ-ਆਪਾ ਭਾਵ ਦੂਰ ਕਰਕੇ।੩।

ਸਿਵ ਘਰਿ-ਪਰਮਾਤਮਾ ਦੇ ਘਰ ਵਿਚ। ਸਕਤਿ ਗਵਾਇ-(ਮਾਇਆ) ਸ਼ਕਤੀ ਦਾ (ਪ੍ਰਭਾਵ) ਮੁਕਾ ਕੇ। ਅਚਰੁ-ਨਾ ਚਰੇ ਜਾਣ ਵਾਲਾ, ਭਾਵ ਨਾਮ। ਚਰੈ-ਭੁੰਚੇ। ਬਿਬੇਕ ਬੁਧਿ-ਗਿਆਨ ਵਾਲੀ ਬੁਧੀ, ਸੂਝ। ਪੁਰਖੈ-(ਗੁਰੂ) ਪੁਰਖ ਰਾਹੀਂ। ਪੁਰਖੁ-(ਅਕਾਲ) ਪੁਰਖ।੪।

**ਅਰਥ**: (ਜੇ ਪਰਮਾਤਮਾ ਦੀ) ਬਖਸ਼ਿਸ਼ ਹੋਵੇ ਤਾਂ ਸਤਿਗੁਰੂ ਪਾਈਦਾ ਹੈ, ਬਿਨਾ (ਪ੍ਰਭੂ ਦੀ) ਬਖਸ਼ਿਸ਼ ਤੋਂ (ਗੁਰੂ ਨੂੰ) ਪ੍ਰਾਪਤ ਨਹੀ ਕੀਤਾ ਜਾ ਸਕਦਾ। ਜੇ ਸਤਿਗੁਰੂ ਮਿਲ ਪਵੇ ਤਾਂ (ਮਨੁੱਖ) ਕੰਚਨ (ਭਾਵ ਵਿਕਾਰਾਂ ਚੋਂ ਸ਼ੁੱਧ) ਹੋ ਜਾਈਦਾ ਹੈ (ਇਹ ਸਭ ਕੁਝ ਓਦੋਂ ਹੁੰਦਾ ਹੈ) ਜਦੋਂ ਪਰਮਾਤਮਾ ਦੀ ਮਰਜ਼ੀ ਹੁੰਦੀ ਹੈ।੧।

ਹੇ ਮੇਰੇ ਮਨ! ਸਦਾ ਪਰਮਾਤਮਾ ਦੇ ਨਾਮ ਵਿਚ (ਆਪਣਾ) ਚਿਤ ਜੋੜ। ਸਤਿਗੁਰੂ ਤੋਂ ਹੀ ਸਦਾ ਥਿਰ ਰਹਿਣ ਵਾਲਾ ਪਰਮੇਸ਼ਰ ਪਾਈਦਾ ਹੈ (ਜਿਸ ਨੂੰ ਗੁਰੂ ਮਿਲ ਪੈਂਦਾ ਹੈ, ਉਹ) ਪਰਮਾਤਮਾ ਨਾਲ ਅਭੇਦ ਹੋਇਆ ਰਹਿੰਦਾ ਹੈ।੧।ਰਹਾਉ।

(ਹੇ ਭਾਈ! ਜਦੋਂ) ਸਤਿਗੁਰੂ ਤੋਂ ਮਨੁੱਖ ਦੇ ਹਿਰਦੇ ਵਿਚ ਗਿਆਨ ਪੈਦਾ ਹੁੰਦਾ ਹੈ ਤਾਂ ਇਹ (ਜਨਮ ਮਰਣ ਦਾ) ਸੰਸਾ ਦੂਰ ਹੁੰਦਾ ਹੇ। ਸਤਿਗੁਰੂ ਤੋਂ ਹਰੀ ਦੀ ਸੋਝੀ ਆਉਂਦੀ ਹੈ (ਫਿਰ) ਜਨਮ ਮਰਣ ਦੇ ਗੇੜ ਵਿਚ ਨਹੀਂ ਪੈਂਦਾ।੨।

(ਹੇ ਭਾਈ!) ਗੁਰੂ ਦੀ ਕਿਰਪਾ ਦੁਆਰਾ (ਜਦੋਂ ਜੀਵ ਮਨੁੱਖ) ਜੀਵਤ ਭਾਵ ਤੋਂ ਮਰ ਜਾਂਦਾ ਹੈ, (ਤਾਂ ਗੁਰੂ ਦਾ) ਸ਼ਬਦ ਕਮਾ ਕੇ ਮਰ ਕੇ (ਫਿਰ) ਜੀਉਂਦਾ ਹੈ। ਓਹੀ (ਮਨੁੱਖ) ਮੁਕਤੀ ਦਾ ਦਰਵਾਜ਼ਾ ਪਾਉਂਦਾ ਹੈ ਜਿਹੜਾ (ਆਪਣੇ) ਅੰਦਰੋਂ ਆਪਾ-ਭਾਵ (ਹੰਕਾਰ) ਦੂਰ ਕਰ ਦਿੰਦਾ ਹੈ।੩।

ਗੁਰੂ ਦੀ ਕਿਰਪਾ (ਨਾਲ) ਮਾਇਆ ਦਾ ਪ੍ਰਭਾਵ ਆਪਣੇ ਅੰਦਰੋਂ ਦੂਰ ਕਰਕੇ ਪਰਮਾਤਮਾ ਦੇ ਘਰ ਵਿਚ ਜਨਮ ਲੈਂਦਾ ਹੈ (ਭਾਵ ਪ੍ਰਭੂ ਨਾਲ ਸਦੀਵ ਕਾਲ ਜੁੜਿਆ ਰਹਿੰਦਾ ਹੈ)। (ਜਦੋਂ ਗੁਰੂ ਪਾਸੋਂ ਗਿਆਨ

ਵਾਲੀ) ਬਿਬੇਕ ਬੁਧੀ ਪਾ ਕੇ (ਮਨੁੱਖ) ਅਚਰ (ਵਸਤੂ ਭਾਵ ਨਾਮ) ਨੂੰ ਚਰਦਾ ਹੈ ਤਾਂ ਉਸ ਮਨੁੱਖ ਨੂੰ (ਗੁਰੂ) ਅਕਾਲ ਪੁਰਖ ਮਿਲਾ ਦਿੰਦਾ ਹੈ।੪।

**ਧਾਤੁਰ ਬਾਜੀ, ਸੰਸਾਰੁ ਅਚੇਤੁ ਹੈ, ਚਲੈ ਮੂਲੁ ਗਵਾਇ॥ ਲਾਹਾ ਹਰਿ ਸਤ ਸੰਗਤਿ ਪਾਈਐ, ਕਰਮੀ ਪਲੈ ਪਾਇ॥੫॥ ਸਤਿਗੁਰ ਵਿਣੁ ਕਿਨੈ ਨ ਪਾਇਆ, ਮਨਿ ਵੇਖਹੁ ਰਿਦੈ ਬੀਚਾਰਿ॥ ਵਡਭਾਗੀ ਗੁਰੁ ਪਾਇਆ, ਭਵਜਲੁ ਉਤਰੇ ਪਾਰਿ॥੬॥ ਹਰਿਨਾਮਾਂ ਹਰਿ ਟੇਕ ਹੈ, ਹਰਿ ਹਰਿ ਨਾਮੁ ਅਧਾਰੁ॥ ਕ੍ਰਿਪਾ ਕਰਹੁ ਗੁਰੁ ਮੇਲਹੁ ਹਰਿ ਜੀਉ, ਪਾਵਉ ਮੋਖ ਦੁਆਰੁ॥੭॥ ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ, ਮੇਟਣਾ ਨ ਜਾਇ॥ ਨਾਨਕ, ਸੇ ਜਨ ਪੂਰਨ ਹੋਏ, ਜਿਨ ਹਰਿਭਾਣਾ ਭਾਇ॥੮॥੧॥**

**ਪਦ ਅਰਥ:** ਧਾਤੁਰ-ਧਾ ਜਾਣ ਵਾਲੀ, ਭਾਵ ਨਾਸ਼ਵੰਤ। ਬਾਜੀ-ਬਾਜ਼ੀ, ਖੇਡ। ਅਚੇਤੁ-ਅਵੇਸਲਾ। ਚਲੈ-ਚਲਾ ਜਾਂਦਾ ਹੈ। ਮੂਲੁ-ਸੁਆਸਾਂ ਰੂਪੀ ਸਰਮਾਇਆ। ਲਾਹਾ-ਲਾਭ। ਕਰਮੀ-(ਪ੍ਰਭੂ ਦੀ) ਮਿਹਰ ਨਾਲ। ਪਲੈ ਪਾਇ-ਪ੍ਰਾਪਤ ਹੁੰਦਾ ਹੈ।੫।

ਕਿਨੈ-ਕਿਸੇ ਨੇ। ਮਨਿ-ਮਨ ਵਿਚ। ਬੀਚਾਰਿ-ਵੀਚਾਰ ਕੇ। ਵਡਭਾਗੀ-ਵੱਡੇ ਭਾਗਾਂ ਨਾਲ। ਭਵਜਲੁ-ਸੰਸਾਰ ਸਮੁੰਦਰ।੬।

ਅਧਾਰੁ-ਆਸਰਾ। ਪਾਵਉ-ਮੈਂ ਪਾਵਾਂ। ਮੋਖ ਦੁਆਰੁ-ਮੁਕਤੀ ਦਾ ਦਰਵਾਜਾ।੭।

ਮਸਤਕਿ ਲਿਲਾਟਿ-ਮੱਥੇ ਉਤੇ। ਧੁਰਿ-ਧੁਰ (ਰਬੀ ਦਰਗਾਹ) ਤੋਂ। ਠਾਕੁਰਿ-ਮਾਲਕ ਨੇ। ਮੇਟਣਾ ਨ ਜਾਇ-ਮੇਟਿਆ ਨਹੀ ਜਾ ਸਕਦਾ। ਭਾਣਾ-ਰਜ਼ਾ, ਹੁਕਮ। ਭਾਇ-ਭਾਉਂਦਾ,ਚੰਗਾ ਲਗਦਾ ਹੈ।੮।

**ਅਰਥ:** (ਹੇ ਭਾਈ! ਇਹ) ਸੰਸਾਰ ਨਾਸ਼ਵੰਤ ਖੇਡ ਹੈ (ਪਰ ਜੀਵ ਇਸ ਵਲੋਂ) ਅਚੇਤ ਹੈ (ਨਾਮ ਜਪੇ ਬਿਨਾ ਇਹ ਸੁਆਸਾਂ ਰੂਪੀ) ਮੂਲ (ਸਰਮਾਇਆ) ਗਵਾ ਕੇ (ਪਰਲੋਕ ਵਿਚ) ਚਲਾ ਜਾਂਦਾ ਹੈ। (ਅਸਲੀ) ਲਾਭ ਹਰੀ ਦਾ (ਨਾਮ ਹੈ, ਜੋ) ਸਤਸੰਗ ਦੁਆਰਾ ਪ੍ਰਾਪਤ ਹੁੰਦਾ ਹੈ (ਪਰ ਇਹ ਲਾਭ ਵੀ ਪਰਮਾਤਮਾ ਦੀ) ਮਿਹਰ ਨਾਲ ਹੀ ਪਲੇ ਪੈਂਦਾ ਹੈ।੫।

(ਹੇ ਭਾਈ!) ਸਤਿਗੁਰੂ ਤੋਂ ਬਿਨਾ (ਪਰਮਾਤਮਾ ਨੂੰ) ਕਿਸੇ ਨੇ ਨਹੀ ਪਾਇਆ ਇਹ (ਗਲ ਤੁਸੀ ਆਪਣੇ) ਹਿਰਦੇ ਵਿਚ ਵੀਚਾਰ ਕੇ ਵੇਖ ਲਵੋ। ਵਡੇਭਾਗਾਂ ਨਾਲ (ਜਿਨਾਂ ਨੇ) ਗੁਰੂ ਪ੍ਰਾਪਤ ਕੀਤਾ ਹੈ (ਉਹ) ਸੰਸਾਰ ਸਾਗਰ ਤੋਂ ਪਾਰ ਲੰਘ ਗਏ ਹਨ।੬।

(ਹੇ ਭਾਈ! ਮੈਨੂੰ) ਪਰਮਾਤਮਾ ਦੇ ਨਾਮ ਦੀ ਟੇਕ ਹੈ (ਅਤੇ) ਹਰੀ ਦਾ ਨਾਮ ਹੀ ਮੇਰਾ ਆਸਰਾ ਹੈ। ਹੇ ਹਰੀ ਜੀਉ! ਕਿਰਪਾ ਕਰਕੇ (ਮੈਨੂੰ) ਗੁਰੂ ਦਾ ਮਿਲਾਪ ਬਖਸ਼ੋ (ਤਾਂ ਜੋ ਮੈਂ) ਮੁਕਤੀ ਦਾ ਦਰਵਾਜ਼ਾ ਪਾ ਸਕਾਂ।੭।

(ਹੇ ਭਾਈ!) ਧੁਰ (ਦਰਗਾਹ) ਤੋਂ ਮਾਲਕ ਨੇ (ਜਿਸ ਜੀਵ ਦੇ) ਮਥੇ ਉਤੇ (ਗੁਰੂ ਮਿਲਾਪ ਦਾ ਲੇਖ) ਲਿਖਿਆ ਹੈ, (ਉਹ ਲੇਖ ਕਿਸੇ ਮਨੁੱਖ ਪਾਸੋਂ) ਮਿਟਾਇਆ ਨਹੀ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ ਜਨ ਪੂਰਨ (ਮਨੁੱਖ) ਹਨ ਜਿਨ੍ਹਾਂ ਨੂੰ ਪਰਮਾਤਮਾ ਦਾ ਭਾਣਾ ਭਾਉਂਦਾ ਹੈ ਭਾਵ ਪਿਆਰਾ ਲਗਦਾ ਹੈ।੮।੧।

**ਹਰਿਨਾਮੁ ਵਸੈ ਮਨਿ ਆਇ॥ ਨਾਨਕ ਨਾਮੇ ਹੀ ਪਤਿ ਊਪਜੈ, ਹਰਿ ਸਿਉ ਰਹਾਂ ਸਮਾਇ॥੮॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਭਾਗਾਂ, ਕਰਹਿੰ, ਨਹੁੰ, ਤੁਟਹੀ, ਨਹਂ, ਸਿਰਹੁੰ, ਹਰਿ ਨਾਂਵੈ ਨੌ, ਸਿਉਂ।

**ਪਦ ਅਰਥ:** ਪਤੀਆਇ-ਨਿਰਣਾ, ਪਰਤਾਵਾ ਕਰਕੇ। ਭੇਟੈ-ਮਿਲਦਾ ਹੈ। ਸਹਜਿ ਸੁਭਾਇ-ਸੁਤੇ ਸਿਧ ਹੀ। ਭਰਮਿ-ਭਟਕਣਾ ਵਿਚ।੫।

ਸਭਾ-ਸਾਰੀ। ਧਾਤੁ-ਮਾਇਆ। ਪੜਿ ਪੜਿ-ਪੜ੍ਹ ਪੜ੍ਹ ਕੇ। ਕਰਹਿ-ਕਰਦੇ ਹਨ। ਨਹੁ ਪਾਇਨਿ-ਨਹੀਂ ਪਾਂਦੇ। ਮੋਖ ਦੁਆਰੁ-ਮੁਕਤੀ ਦਾ ਦਰਵਾਜ਼ਾ। ਬੰਧਨ-(ਮਾਇਆ ਦੇ) ਝਮੇਲੇ। ਨਾਮਿ-ਨਾਮ ਵਿਚ।੬।

ਮੋਨੀ-ਮੋਨ ਧਾਰਨ ਵਾਲੇ। ਚਿਤਿ-ਚਿਤ ਵਿਚ। ਨਹੁ-ਨਹੀਂ। ਨਿਜ ਘਰਿ-ਸ੍ਵੈ-ਸਰੂਪ ਵਿਚ। ਵਾਸੁ-ਨਿਵਾਸ। ਸਿਰਹੁ-ਸਿਰ ਤੋਂ। ਨ ਉਤਰੈ-ਨਹੀਂ ਲਹਿੰਦਾ। ਕਪਟ-ਖੋਟ। ਵਿਣਾਸੁ-ਨਾਸ਼।੭।

ਪਰਤਾਪਦਾ-ਤਾਂਘਦਾ, ਲੋਚਦਾ ਹੈ। ਵਿਣੁ ਭਾਗਾ-ਭਾਗਾਂ (ਕਿਸਮਤ) ਤੋਂ ਬਿਨਾ। ਨਦਰਿ ਕਰੇ-(ਹਰੀ) ਮਿਹਰ ਦੀ ਨਜ਼ਰ ਕਰੇ। ਗੁਰੂ ਭੇਟੀਐ-ਗੁਰੂ ਨੂੰ ਮਿਲ ਸਕੀਦਾ ਹੈ। ਮਨਿ-ਮਨ ਵਿਚ। ਪਤਿ-ਇਜ਼ਤ। ਊਪਜੈ-ਪੈਦਾ ਹੁੰਦੀ ਹੈ।੮।

**ਅਰਥ:** (ਹੇ ਭਾਈ! ਆਪਣੇ) ਮਨ ਵਿਚ ਪਰਤਾਵਾ ਕਰਕੇ ਵੇਖ ਲਵੋ ਕਿ ਬਿਨਾ ਸਤਿਗੁਰ ਤੋਂ ਕਿਸੇ ਨੇ ਵੀ (ਪਰਮਾਤਮਾ ਨੂੰ) ਪ੍ਰਾਪਤ ਨਹੀ ਕੀਤਾ। ਹਰੀ ਕਿਰਪਾ ਤੇ ਹੀ ਸਤਿਗੁਰੂ ਨੂੰ ਪਾਈਦਾ ਹੈ (ਇਸ ਤਰ੍ਹਾਂ) ਸੁਤੇ ਸਿਧ ਹੀ (ਸਤਿਗੁਰੂ) ਮਿਲ ਪੈਂਦਾ ਹੈ। ਮਨਮੁਖ (ਜੀਵ) ਨੂੰ ਭਰਮ ਨੇ ਭੁਲਾਇਆ ਹੋਇਆ ਹੈ (ਇਸ ਲਈ ਇਹ ਜੀਵ) ਭਾਗਾਂ ਤੋਂ ਬਿਨਾ ਹਰੀ ਦਾ (ਨਾਮ) ਧਨ ਪ੍ਰਾਪਤ ਨਹੀਂ ਕਰ ਸਕਦਾ।੫।

(ਹੇ ਭਾਈ!) ਤ੍ਰੈ ਗੁਣਾ ਵਾਲੀ ਮਾਇਆ ਸਾਰੀ ਭਜਣ ਵਾਲੀ ਹੈ। (ਲੋਕੀ ਇਨ੍ਹਾਂ ਤਿੰਨਾ ਗੁਣਾਂ ਵਾਲੀ ਵਿਦਿਆ) ਪੜ੍ਹ ਪੜ੍ਹ ਕੇ ਵਿਚਾਰ ਕਰਦੇ ਰਹਿੰਦੇ ਹਨ। (ਇਸ ਲਈ ਉਹ) ਕਦੇ ਵੀ ਮੁਕਤੀ ਪ੍ਰਾਪਤ ਨੂੰ ਨਹੀ ਹੁੰਦੇ (ਅਤੇ) ਨਾ ਹੀ ਮੁਕਤੀ ਦਾ ਦਰਵਾਜ਼ਾ ਪਾ ਸਕਦੇ ਹਨ। ਸਤਿਗੁਰੂ ਤੋਂ ਬਿਨਾ (ਮਾਇਆ ਮੋਹ ਦੇ) ਬੰਧਨ ਨਹੀਂ ਤੁਟਦੇ (ਅਤੇ) ਨਾ ਹੀ (ਉਨ੍ਹਾਂ ਦਾ) ਨਾਮ ਵਿਚ ਪਿਆਰ ਲਗਦਾ ਹੈ।੬।

(ਹੇ ਭਾਈ!) ਵੇਦਾਂ ਦਾ ਅਭਿਆਸ (ਪਾਠ) ਪੜ੍ਹ ਪੜ੍ਹ ਕੇ ਮੋਨੀ ਲੋਕ ਥਕ ਗਏ ਹਨ। (ਪ੍ਰੰਤੂ ਉਨ੍ਹਾਂ ਦੇ) ਚਿਤ ਵਿਚ ਨਾ ਨਾਮ ਵਸਦਾ ਹੈ (ਅਤੇ) ਨਾ (ਉਨ੍ਹਾਂ ਦਾ) ਸ੍ਵੈ-ਸਰੂਪ ਵਿਚ ਵਾਸਾ ਹੁੰਦਾ ਹੈ। (ਉਨ੍ਹਾਂ ਦੇ) ਸਿਰ ਤੋਂ ਜਮਕਾਲ ਪਰੇ ਨਹੀ ਹਟਦਾ (ਕਿਉਂਕਿ ਉਨ੍ਹਾਂ ਦੇ ਹਿਰਦੇ) ਅੰਦਰ ਕਪਟ (ਛਲ ਫਰੇਬ) ਹੁੰਦਾ ਹੈ ਜਿਸ ਨਾਲ ਜੀਵ ਦਾ ਨਾਸ਼ ਹੁੰਦਾ ਹੈ।੭।

(ਹੇ ਭਾਈ!) ਪਰਮਾਤਮਾ ਦਾ ਨਾਮ ਸਭ ਕੋਈ ਤਾਂਘਦਾ (ਪ੍ਰਾਪਤ ਕਰਨਾ) ਚਾਹੁੰਦਾ ਹੈ (ਪਰ ਚੰਗੇ) ਭਾਗਾਂ ਤੋਂ ਬਿਨਾ (ਨਾਮ) ਪ੍ਰਾਪਤ ਨਹੀ ਕੀਤਾ ਜਾ ਸਕਦਾ। (ਹਾਂ, ਜੇ ਪਰਮੇਸ਼ਰ ਮਿਹਰ ਦੀ) ਨਜ਼ਰ ਕਰੇ ਤਾਂ ਗੁਰੂ ਮਿਲਦਾ ਹੈ (ਅਤੇ ਗੁਰੂ ਰਾਹੀਂ) ਹਰੀ ਦਾ ਨਾਮ ਮਨ ਵਿਚ ਆ ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਦੁਆਰਾ ਹੀ (ਲੋਕ ਪਰਲੋਕ ਦੀ) ਇਜ਼ਤ ਪੈਦਾ ਹੁੰਦੀ ਹੈ (ਮੈਂ) ਹਰੀ ਦੇ (ਨਾਮ ਨਾਲ) ਲੀਨ ਹੋਇਆ ਰਹਿੰਦਾ ਹਾਂ।੮।੨।

## ਮਲਾਰ ਮਹਲਾ ੩ ਅਸਟਪਦੀ ਘਰੁ ੨ ॥

ੴ ਸਤਿਗੁਰ ਪ੍ਰਸਾਦਿ ॥ ਹਰਿ ਹਰਿ ਕ੍ਰਿਪਾ ਕਰੇ, ਗੁਰ ਕੀ ਕਾਰੈ ਲਾਏ॥ ਦੁਖੁ ਪਲ੍ਰਿ ਹਰਿਨਾਮੁ ਵਸਾਏ॥ ਸਾਚੀ ਗਤਿ, ਸਾਚੈ ਚਿਤੁ ਲਾਏ॥ ਗੁਰ ਕੀ ਬਾਣੀ, ਸਬਦਿ ਸੁਣਾਏ॥੧॥ ਮਨ ਮੇਰੇ, ਹਰਿ ਹਰਿ ਸੇਵਿ ਨਿਧਾਨੁ॥ ਗੁਰ ਕਿਰਪਾ ਤੇ, ਹਰਿ ਧਨੁ ਪਾਈਐ, ਅਨਦਿਨੁ ਲਾਗੈ ਸਹਜਿ ਧਿਆਨੁ॥੧॥ਰਹਾਉ॥ ਬਿਨੁ ਪਿਰ, ਕਾਮਣਿ ਕਰੇ ਸੀਗਾਰੁ॥ ਦੁਹਚਾਰਣੀ ਕਹੀਐ, ਨਿਤ ਹੋਇ ਖੁਆਰੁ॥ ਮਨਮੁਖ ਕਾ, ਇਹੁ ਬਾਦਿ ਆਚਾਰੁ॥ ਬਹੁ ਕਰਮ ਦ੍ਰਿੜਾਵਹਿ, ਨਾਮੁ ਵਿਸਾਰਿ॥੨॥ ਗੁਰਮੁਖਿ, ਕਾਮਣਿ ਬਣਿਆ ਸੀਗਾਰੁ॥ ਸਬਦੇ, ਪਿਰੁ ਰਾਖਿਆ ਉਰ ਧਾਰਿ॥ ਏਕੁ ਪਛਾਣੈ, ਹਉਮੈ ਮਾਰਿ॥ ਸੋਭਾਵੰਤੀ ਕਹੀਐ ਨਾਰਿ॥੩॥ ਬਿਨੁ ਗੁਰ ਦਾਤੇ, ਕਿਨੈ ਨ ਪਾਇਆ॥ ਮਨਮੁਖ ਲੋਭਿ, ਦੂਜੈ ਲੋਭਾਇਆ॥ ਐਸੇ ਗਿਆਨੀ ਬੂਝਹੁ ਕੋਇ॥ ਬਿਨੁ ਗੁਰ ਭੇਟੇ, ਮੁਕਤਿ ਨ ਹੋਇ॥੪॥

## ਉਚਾਰਨ ਸੇਧ

**ਬਿੰਦੀ ਸਹਿਤ:** ਸ਼ੀਂਗਾਰੁ, ਦ੍ਰਿੜ੍ਹਾਵਹਿਂ, ਬਣਿਆਂ।

**ਪਦ ਅਰਥ:** ਕਾਰੈ-ਕਾਰ ਸੇਵਾ ਵਿਚ। ਪਲਰਿ-ਪਰੇ ਕਰਕੇ, ਦੂਰ ਕਰਕੇ। ਗਤਿ-ਗਤੀ, ਅਵਸਥਾ। ਸਬਦਿ-ਸ਼ਬਦ ਦੁਆਰਾ।੧।

ਨਿਧਾਨ-(ਨਾਮ ਰੂਪੀ) ਖਜ਼ਾਨਾ। ਅਨਦਿਨੁ-ਰਾਤ ਦਿਨ, ਹਰ ਵੇਲੇ। ਸਹਜਿ-ਅਡੋਲ ਅਵਸਥਾ ਵਿਚੋਂ।੧।ਰਹਾਉ।

ਬਿਨੁ ਪਿਰ-ਪਤੀ ਤੋਂ ਬਿਨਾ। ਕਾਮਣਿ-ਇਸਤ੍ਰੀ। ਦੁਹਚਾਰਣੀ ਕਹੀਐ-ਭੈੜੇ ਆਚਰਨ ਵਾਲੀ ਆਖੀ ਜਾਂਦੀ ਹੈ। ਬਾਦਿ-ਝਗੜੇ ਵਾਲਾ, ਵਿਅਰਥ। ਆਚਾਰੁ-ਕਰਣੀ। ਕਰਮ ਦ੍ਰਿੜਾਵਹਿ-ਕਰਮਾਂ (ਕਾਂਡਾਂ ਨੂੰ) ਪੱਕਾ ਕਰਾਉਂਦੇ ਹਨ। ਵਿਸਾਰਿ-ਭੁਲਾ ਕੇ।੨।

ਗੁਰਮੁਖਿ-ਗੁਰੂ ਦੁਆਰਾ। ਸਬਦੇ-ਸ਼ਬਦ ਦੇ ਰਾਹੀ। ਪਿਰੁ-ਪਤੀ (ਪਰਮਾਤਮਾ)। ਉਰਧਾਰਿ-ਹਿਰਦੇ ਵਿਚ ਟਿਕਾ ਕੇ। ਮਾਰਿ-ਮਾਰ ਕੇ। ਸੋਭਾਵੰਤੀ-ਸ਼ੋਭਾ ਵਾਲੀ। ਨਾਰਿ-ਨਾਰੀ, ਇਸਤ੍ਰੀ।੩।

ਕਿਨੈ-ਕਿਸੇ ਨੇ। ਲੋਭਿ-ਲੋਭ ਕਰਕੇ। ਦੂਜੈ-ਹੋਰ ਵਿਚ। ਗਿਆਨੀ-ਹੇ ਗਿਆਨਵਾਨ ਪੁਰਸ਼!। ਭੇਟੈ-ਮਿਲੇ। ਮੁਕਤਿ-(ਜੀਵਨ) ਮੁਕਤੀ।੪।

**ਅਰਥ:** (ਹੇ ਭਾਈ! ਜਿਸ ਜਗਿਆਸੂ ਉਤੇ) ਹਰੀ (ਆਪਣੀ) ਕਿਰਪਾ ਕਰ ਦੇਵੇ (ਉਸ ਨੂੰ ਹੀ) ਗੁਰੂ ਦੀ ਕਾਰ-ਸੇਵਾ ਵਿਚ ਲਾਉਂਦਾ ਹੈ। (ਉਸ ਦਾ) ਦੁਖ ਦੂਰ ਕਰਕੇ (ਉਸ ਦੇ ਹਿਰਦੇ ਵਿਚ) ਹਰੀ ਦਾ ਨਾਮ ਵਸਾਂਦਾ ਹੈ। (ਉਸ ਦੀ) ਸਦਾ ਥਿਰ ਰਹਿਣ ਵਾਲੀ ਆਤਮਿਕ ਅਵਸਥਾ (ਬਣ ਜਾਂਦੀ ਹੈ ਜੋ ਆਪਣਾ) ਚਿਤ ਸਚੇ (ਨਾਮ) ਵਿਚ ਲਾਂਦਾ (ਭਾਵ ਜੋੜਦਾ ਹੈ)। (ਗੁਰੂ ਦੇ) ਸ਼ਬਦ ਦੁਆਰਾ ਗੁਰੂ ਦੀ ਬਾਣੀ ਆਪਣੇ ਮਨ ਨੂੰ ਸੁਣਾਉਂਦਾ ਹੈ।੧।

# ਸਾਰੰਸ਼ ਅਤੇ ਸਿਧਾਂਤ

ਇਸ ਅਸ਼ਟਪਦੀ ਵਿਚ ਜਗਿਆਸੂ ਮਨ ਨੂੰ ਇਹ ਉਪਦੇਸ਼ ਦਿਤਾ ਹੈ ਕਿ ਤੂੰ ਪਰਮਾਤਮਾ ਦੇ ਨਾਮ ਵਿਚ ਆਪਣਾ ਚਿਤ ਜੋੜ। ਪਰਮਾਤਮਾ ਦਾ ਮੇਲ ਕਰਾਉਣ ਲਈ ਕੇਵਲ ਗੁਰੂ ਹੀ ਸਮਰਥ ਹੈ। ਗੁਰੂ ਦੀ ਕਿਰਪਾ ਨਾਲ ਬਿਬੇਕ ਬੁਧੀ ਮਿਲਣ ਨਾਲ ਜਦੋਂ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋਈਦਾ ਹੈ ਤਾਂ ਪਰਮਾਤਮਾ ਦੇ ਘਰ ਵਿਚ ਵਾਸਾ ਹੁੰਦਾ ਹੈ। ਇਹ ਸੰਸਾਰ ਧਾਤਰ ਬਾਜ਼ੀ ਚਲਾਇਮਾਨ ਖੇਡ ਹੈ। ਸੋ ਮਨ ਨੂੰ ਮਾਇਕੀ ਰਸਾਂ ਵਲੋਂ ਹਟਾ ਕੇ ਤਤ ਵਸਤੂ ਨਾਮ ਵਿਚ ਲੀਨ ਹੋਣਾ ਹੈ ਪਰ ਪ੍ਰਭੂ ਦੀ ਬਖਸ਼ਿਸ਼ ਨਾਲ ਹੀ ਸਤਿਸੰਗਤ ਵਿਚ ਨਾਮ ਦਾ ਲਾਭ ਪ੍ਰਾਪਤ ਹੁੰਦਾ ਹੈ।

**ਮਲਾਰ ਮਹਲਾ ੩ ॥ ਬੇਦ ਬਾਣੀ ਜਗੁ ਵਰਤਦਾ, ਤ੍ਰੈ ਗੁਣ ਕਰੇ ਬੀਚਾਰੁ॥ ਬਿਨੁ ਨਾਵੈ ਜਮ ਡੰਡੁ ਸਹੈ, ਮਰਿ ਜਨਮੈ ਵਾਰੋਵਾਰ॥ ਸਤਿਗੁਰ ਭੇਟੇ ਮੁਕਤਿ ਹੋਇ, ਪਾਏ ਮੋਖ ਦੁਆਰ॥੧॥ ਮਨ ਰੇ, ਸਤਿਗੁਰੁ ਸੇਵਿ ਸਮਾਇ॥ ਵਡੈਭਾਗਿ ਗੁਰ ਪੂਰਾ ਪਾਇਆ, ਹਰਿ ਹਰਿ ਨਾਮੁ ਧਿਆਇ॥੧॥ਰਹਾਉ॥ ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ, ਹਰਿ ਆਪੇ ਦੇਇ ਅਧਾਰੁ॥ ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ, ਹਰਿ ਸਿਉ ਲਾਗਾ ਪਿਆਰੁ॥ ਹਰਿ ਕੈ ਭਾਣੈ ਸਤਿਗੁਰੁ ਭੇਟਿਆ, ਸਭੁ ਜਨਮੁ ਸਵਾਰਣਹਾਰੁ॥੨॥ ਵਾਹੁ ਵਾਹੁ ਬਾਣੀ ਸਤਿ ਹੈ, ਗੁਰਮੁਖਿ ਬੂਝੈ ਕੋਇ॥ ਵਾਹੁ ਵਾਹੁ ਕਰਿ, ਪ੍ਰਭੁ ਸਾਲਾਹੀਐ, ਤਿਸੁ ਜੇਵਡੁ ਅਵਰੁ ਨ ਕੋਇ॥ ਆਪੇ ਬਖਸੇ ਮੇਲਿ ਲਏ, ਕਰਮਿ ਪਰਾਪਤਿ ਹੋਇ॥੩॥ ਸਾਚਾ ਸਾਹਿਬੁ ਮਾਹਰੋ, ਸਤਿਗੁਰਿ ਦੀਆ ਦਿਖਾਇ॥ ਅੰਮ੍ਰਿਤੁ ਵਰਸੈ ਮਨੁ ਸੰਤੋਖੀਐ, ਸਚਿ ਰਹੈ ਲਿਵ ਲਾਇ॥ ਹਰਿ ਕੈ ਨਾਇ ਸਦਾ ਹਰੀਆਵਲੀ, ਫਿਰਿ ਸੁਕੈ ਨਾ ਕੁਮਲਾਇ॥੪॥**

**ਪਦ ਅਰਥ:** ਬੇਦ ਬਾਣੀ-ਵੇਦਾਂ ਦੀ ਬਾਣੀ ਵਿਚ। ਵਰਤਦਾ-ਵਿਚਰਦਾ ਹੈ। ਤ੍ਰੈ ਗੁਣ(ਮਾਇਆ ਦੇ) ਤਿੰਨ ਗੁਣ (ਰਜੋ, ਤਮੋ, ਸਤੋ)। ਸਹੈ-ਸਹਾਰਦਾ ਹੈ। ਮਰਿ ਜਨਮੈ-ਮਰ ਕੇ ਜੰਮਦਾ। ਵਾਰੋ ਵਾਰ-ਘੜੀ ਮੁੜੀ। ਸਤਿਗੁਰ ਭੇਟੇ-ਸਤਿਗੁਰ ਦੇ ਮਿਲਣ ਤੇ। ਮੁਕਤ ਹੋਇ-(ਮਾਇਆ ਮੋਹ ਤੋਂ) ਖਲਾਸੀ ਹੁੰਦੀ ਹੈ। ਮੋਖ ਦੁਆਰੁ-ਮੁਕਤੀ ਦਾ ਦਰਵਾਜ਼ਾ।੧।

ਸੇਵਿ ਸਮਾਇ-ਸੇਵਾ (ਸਿਮਰਨ ਵਿਚ) ਲੀਨ ਹੋਇਆ ਹੈ।੧।ਰਹਾਉ। ਆਪਣੈ ਭਾਣੈ-ਆਪਣੇ ਭਾਣੇ (ਹੁਕਮ) ਵਿਚ। ਉਪਾਈ-ਪੈਦਾ ਕੀਤੀ। ਅਧਾਰੁ-ਆਸਰਾ। ਸਿਉ-ਨਾਲ। ਭੇਟਿਆ-ਮਿਲਿਆ। ਸਵਾਰਣਹਾਰੁ-ਸਵਾਰਨ ਵਾਲਾ।੨।

ਵਾਹੁ ਵਾਹੁ ਬਾਣੀ-ਸਿਫਤਿ ਸਾਲਾਹ ਦੀ ਬਾਣੀ। ਸਤਿ-ਸਦਾ ਥਿਰ ਰਹਿਣ ਵਾਲੀ। ਗੁਰਮੁਖਿ-ਗੁਰੂ ਦੁਆਰਾ। ਕੋਇ-ਕੋਈ (ਵਿਰਲਾ)। ਗੁਰਮੁਖਿ-ਗੁਰੂ ਦੁਆਰਾ। ਜੇਵਡੁ-ਜੇਡਾ ਵਡਾ। ਅਵਰੁ-ਹੋਰ। ਕਰਮਿ-ਮਿਹਰ ਨਾਲ।੩।

ਮਾਹਰੋ-ਮਾਹਰ, ਚੌਧਰੀ। ਸਤਿਗੁਰਿ-ਸਤਿਗੁਰੂ ਨੇ। ਅੰਮ੍ਰਿਤੁ-ਨਾਮ ਜਲ। ਮਨੁ ਸੰਤੋਖੀਐ-ਮਨ ਨੂੰ ਸੰਤੋਖ (ਸਬਰ) ਆ ਜਾਂਦਾ ਹੈ। ਸਚਿ-ਸਚ ਵਿਚ। ਹਰਿਆਵਲੀ-ਹਰੀ ਭਰੀ।੪।

**ਅਰਥ:** ਸੰਸਾਰ ਵੇਦਾਂ ਦੀ ਬਾਣੀ ਅੰਦਰ ਵਿਚਰਦਾ ਹੈ (ਅਤੇ) ਤਿੰਨਾ ਗੁਣਾ ਦਾ ਵੀਚਾਰ ਕਰਦਾ ਰਹਿੰਦਾ ਹੈ (ਚੌਥੇ ਪਦ ਦੀ ਗਲ ਨਹੀ ਕਰਦਾ)। (ਇਸ ਲਈ) (ਹਰੀ ਦੇ) ਨਾਮ ਤੋਂ ਬਿਨਾ (ਜਗਤ) ਜਮਾਂ ਦੀ ਸਜ਼ਾ ਸਹਾਰਦਾ ਹੈ, ਘੜੀ ਮੁੜੀ ਮਰ ਕੇ ਜੰਮਦਾ ਰਹਿੰਦਾ ਹੈ (ਭਾਵ ਆਵਾਗਵਣ ਵਿਚ ਪਿਆ ਰਹਿੰਦਾ ਹੈ)। ਸਤਿਗੁਰੂ ਦੇ ਮਿਲੇ ਤੇ (ਮਾਇਆ ਮੋਹ ਤੋਂ) ਖ਼ਲਾਸੀ ਹੁੰਦੀ ਹੈ (ਅਤੇ) ਮੁਕਤੀ ਦਾ ਦਰਵਾਜਾ ਪਾ ਲੈਂਦਾ ਹੈ।੧।

ਹੇ (ਮੇਰੇ) ਮਨ! ਸਤਿਗੁਰੂ ਨੂੰ ਸੇਵ ਕੇ (ਨਾਮ ਸਿਮਰਨ ਵਿਚ) ਲੀਨ ਹੋਇਆ ਰਹੀਂ। ਵਡੇਭਾਗਾਂ ਨਾਲ ਪੂਰਾ ਗੁਰੂ ਪ੍ਰਾਪਤ ਹੁੰਦਾ ਹੈ (ਜਿਸ ਨੂੰ ਗੁਰੂ ਮਿਲਦਾ ਹੈ, ਉਹ) ਹਰੀ ਦਾ ਨਾਮ ਧਿਆਉਂਦਾ ਹੈ।੧।ਰਹਾਉ।

(ਹੇ ਭਾਈ!) ਹਰੀ ਨੇ ਆਪਣੇ ਹੁਕਮ ਵਿਚ ਸ੍ਰਿਸ਼ਟੀ ਪੈਦਾ ਕੀਤੀ ਹੈ (ਅਤੇ) ਹਰੀ ਆਪ ਹੀ (ਇਸ ਵਿਚ) ਆਸਰਾ ਦਿੰਦਾ ਹੈ। ਹਰੀ ਨੇ ਆਪਣੇ ਭਾਣੇ ਵਿਚ (ਜਿਸ ਜਗਿਆਸੂ ਦਾ) ਮਨ ਪਵਿੱਤਰ ਕੀਤਾ ਹੈ (ਉਸ ਦਾ) ਹਰੀ ਨਾਲ ਪਿਆਰ ਲੱਗਾ ਹੈ। ਹਰੀ ਦੇ ਭਾਣੇ ਵਿਚ ਹੀ (ਉਸ ਨੂੰ) ਸਤਿਗੁਰੂ ਮਿਲਿਆ ਹੈ (ਜੋ) ਸਾਰਾ (ਮਨੁੱਖਾ) ਜਨਮ ਸਵਾਰਨ ਵਾਲਾ ਹੈ।੨।

(ਹੇ ਭਾਈ! ਪਰਮਾਤਮਾ ਦੀ ਸਿਫਤਿ ਸਾਲਾਹ ਕਰਨ ਵਾਲੀ) ਵਾਹੁ ਵਾਹੁ ਬਾਣੀ ਸਦਾ ਕਾਇਮ ਰਹਿਣ ਵਾਲੀ ਹੈ (ਪਰ ਇਸ ਬਾਣੀ ਨੂੰ) ਗੁਰੂ ਦੁਆਰਾ ਕੋਈ (ਵਿਰਲਾ ਜਨ ਹੀ) ਸਮਝਦਾ ਹੈ। ਪ੍ਰਭੂ ਨੂੰ 'ਵਾਹੁ ਵਾਹੁ' ਕਰਕੇ ਸਲਾਹੁਣਾ ਚਾਹੀਦਾ ਹੈ। ਉਸ (ਪ੍ਰਭੂ) ਜੇਡਾ ਵੱਡਾ ਹੋਰ ਕੋਈ (ਦੂਜਾ) ਨਹੀ ਹੈ। (ਉਹ ਪ੍ਰਭੂ) ਆਪ ਹੀ (ਜਿਸ ਮਨੁੱਖ) ਉਤੇ) ਬਖਸ਼ਿਸ਼ ਕਰਕੇ (ਆਪਣੇ ਨਾਲ) ਮੇਲ ਲੈਂਦਾ ਹੈ (ਤਾਂ ਇਹ ਮਿਲਾਪ ਉਸ ਦੀ) ਬਖਸ਼ਿਸ਼ ਨਾਲ ਹੀ ਪ੍ਰਾਪਤ ਹੁੰਦਾ ਹੈ।੩।

(ਹੇ ਭਾਈ! ਜਿਸ ਨੂੰ) ਸਤਿਗੁਰੂ ਨੇ ਇਹ ਦਿਖਾ ਦਿਤਾ ਹੈ ਕਿ ਸਦਾ ਥਿਰ ਰਹਿਣ ਵਾਲਾ ਮਾਲਕ (ਸਾਰੀ ਸ੍ਰਿਸ਼ਟੀ ਦਾ) ਚੌਧਰੀ ਹੈ, (ਉਸ ਦੇ ਹਿਰਦੇ ਵਿਚ) ਅੰਮ੍ਰਿਤ-ਨਾਮ ਵਸ ਪੈਂਦਾ ਹੈ (ਉਸ ਦਾ) ਮਨ ਸੰਤੋਖ (ਸਬਰ) ਵਾਲਾ ਹੋ ਜਾਂਦਾ ਹੈ (ਅਤੇ ਉਹ) ਸਚ ਵਿਚ ਲਿਵ ਜੋੜੀ ਰਖਦਾ ਹੈ। ਹਰੀ ਦੇ ਨਾਮ ਦੁਆਰਾ (ਜੀਵਨ ਵਿਚ) ਸਦਾ ਹਰਿਆਵਲ ਟਿਕੀ ਰਹਿੰਦੀ ਹੈ (ਉਸ ਦੀ ਜੀਵਨ ਖੇਤੀ) ਨਾ ਕਦੇ ਸੁਕਦੀ ਹੈ ਨਾ ਕੁਮਲਾਂਦੀ (ਤੇ ਮੁਰਝਾਂਦੀ) ਹੈ।੪।

**ਬਿਨੁ ਸਤਿਗੁਰ ਕਿਨੈ ਨ ਪਾਇਓ,ਮਨਿ ਵੇਖਹੁ ਕੋ ਪਤੀਆਇ॥ ਹਰਿ ਕਿਰਪਾ ਤੇ ਸਤਿਗੁਰੁ ਪਾਈਐ, ਭੇਟੈ ਸਹਜਿ ਸੁਭਾਇ॥ ਮਨਮੁਖ ਭਰਮਿ ਭੁਲਾਇਆ, ਬਿਨੁ ਭਾਗਾ ਹਰਿ ਧਨੁ ਨ ਪਾਇ॥੫॥ ਤ੍ਰੈ ਗੁਣ ਸਭਾ ਧਾਤੁ ਹੈ, ਪੜਿ ਪੜਿ ਕਰਹਿ ਵੀਚਾਰੁ॥ ਮੁਕਤਿ ਕਦੇ ਨ ਹੋਵਈ, ਨਹੁ ਪਾਇਨਿ੍ ਮੋਖਦੁਆਰੁ॥ ਬਿਨੁ ਸਤਿਗੁਰ ਬੰਧਨ ਨ ਤੁਟਹੀ, ਨਾਮਿ ਨ ਲਗੈ ਪਿਆਰੁ॥੬॥ ਪੜਿ ਪੜਿ ਪੰਡਿਤ ਮੋਨੀ ਥਕੇ, ਬੇਦਾਂ ਕਾ ਅਭਿਆਸੁ॥ ਹਰਿਨਾਮੁ ਚਿਤਿ ਨ ਆਵਈ, ਨਹ ਨਿਜਘਰਿ ਹੋਵੈ ਵਾਸੁ॥ ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ॥੭॥ ਹਰਿਨਾਵੈ ਨੋ, ਸਭ ਕੋ ਪਰਤਾਪਦਾ, ਵਿਣੁ ਭਾਗਾਂ ਪਾਇਆ ਨ ਜਾਇ॥ ਨਦਰਿ ਕਰੇ ਗੁਰੁ ਭੇਟੀਐ,**

ਹੇ ਮੇਰੇ ਮਨ! ਹਰੀ ਦੀ ਸੇਵਾ (ਕਰਦਾ ਰਹੁ, ਤੇਰੀ ਇਹ ਸੇਵਾ ਭੀ ਹਰੀ ਦੇ ਨਾਮ ਦਾ) ਖਜ਼ਾਨਾ ਹੈ। ਹਰੀ ਦਾ (ਨਾਮ) ਧਨ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ (ਜਿਸ ਦੀ ਬਰਕਤ ਨਾਲ) ਹਰ ਵੇਲੇ ਸਹਜ ਅਵਸਥਾ ਵਿਚ ਧਿਆਨ (ਜੁੜਿਆ ਰਹਿੰਦਾ ਹੈ) ।੧ ।ਰਹਾਉ ।

(ਹੇ ਭਾਈ!) ਪਤੀ (ਖਸਮ) ਤੋਂ ਬਿਨਾ (ਜੋ) ਇਸਤ੍ਰੀ ਹਾਰ-ਸ਼ਿੰਗਾਰ ਕਰਦੀ ਹੈ (ਉਹ) ਭੈੜੇ ਆਚਰਨ ਵਾਲੀ ਕਹੀ ਜਾਂਦੀ ਹੈ, ਅਤੇ ਨਿਤ ਹੀ ਖਜਲ-ਖੁਆਰ ਹੁੰਦੀ ਰਹਿੰਦੀ ਹੈ ।੨ ।

ਗੁਰੂ ਦੁਆਰਾ (ਜਿਸ ਜੀਵ) ਇਸਤ੍ਰੀ ਦਾ ਸ਼ਿੰਗਾਰ ਬਣਿਆ ਹੈ (ਉਸ ਨੇ ਗੁਰੂ ਦੇ) ਸ਼ਬਦ ਦੁਆਰਾ (ਆਪਣਾ) ਪਤੀ (ਪਰਮਾਤਮਾ) ਹਿਰਦੇ ਵਿਚ ਟਿਕਾ ਕੇ ਰਖਿਆ ਹੈ। (ਜਿਹੜੀ ਜੀਵ ਇਸਤ੍ਰੀ) ਹਉਮੈ ਮਾਰ ਕੇ ਇਕ (ਪ੍ਰਭੂ) ਨੂੰ ਪਛਾਣਦੀ ਹੈ (ਉਹ) ਇਸਤ੍ਰੀ ਸੋਭਾਵਾਲੀ ਆਖੀ ਜਾਂਦੀ ਹੈ ।੩ ।

(ਹੇ ਭਾਈ!) ਗੁਰੂ ਦਾਤੇ ਬਿਨਾ ਕਿਸੇ ਨੇ ਵੀ (ਪਤੀ ਪਰਮਾਤਮਾ ਦਾ ਮਿਲਾਪ) ਪ੍ਰਾਪਤ ਨਹੀ ਕੀਤਾ। ਮਨਮੁਖ ਦਾ (ਮਨ) ਲੋਭ ਵਿਚ ਲਗ ਕੇ (ਹਰੀ ਤੋਂ ਬਿਨਾ) ਦੂਜੇ ਦੇ (ਪਿਆਰ ਵਿਚ) ਲੁਭਾਇਮਾਨ ਹੋਇਆ ਰਹਿੰਦਾ ਹੈ। ਕੋਈ ਗਿਆਨੀ (ਪੁਰਸ਼ ਹੋਵੇ, ਉਸ ਤੋਂ) ਪੁਛ ਲਵੋ (ਉਹ) ਇਸ ਤਰ੍ਹਾਂ ਹੀ ਆਖੇਗਾ ਕਿ ਗੁਰੂ ਮਿਲੇ ਬਿਨਾ (ਜੀਵਨ) ਮੁਕਤੀ ਪ੍ਰਾਪਤ ਨਹੀ ਹੁੰਦੀ ।੪ ।

**ਕਹਿ ਕਹਿ ਕਹਣੁ ਕਹੈ ਸਭੁ ਕੋਇ॥ ਬਿਨੁ ਮਨ ਮੂਏ, ਭਗਤਿ ਨ ਹੋਇ॥ ਗਿਆਨ ਮਤੀ, ਕਮਲ ਪਰਗਾਸੁ॥ ਤਿਤੁ ਘਟਿ, ਨਾਮੈ ਨਾਮਿ ਨਿਵਾਸੁ॥੫॥ ਹਉਮੈ, ਭਗਤਿ ਕਰੇ ਸਭੁਕੋਇ॥ ਨਾ ਮਨੁ ਭੀਜੈ, ਨਾ ਸੁਖੁ ਹੋਇ॥ ਕਹਿ ਕਹਿ ਕਹਣੁ, ਆਪੁ ਜਾਣਾਏ॥ ਬਿਰਥੀ ਭਗਤਿ, ਸਭੁ ਜਨਮੁ ਗਵਾਏ॥੬॥ ਸੇ ਭਗਤ, ਸਤਿਗੁਰ ਮਨਿ ਭਾਏ॥ ਅਨਦਿਨੁ, ਨਾਮਿ ਰਹੇ ਲਿਵ ਲਾਏ॥ ਸਦ ਹੀ ਨਾਮੁ ਵੇਖਹਿ ਹਜੂਰਿ॥ ਗੁਰ ਕੈ ਸਬਦਿ, ਰਹਿਆ ਭਰਪੂਰਿ॥੭॥ ਆਪੇ ਬਖਸੇ, ਦੇਇ ਪਿਆਰੁ॥ ਹਉਮੈ ਰੋਗ ਵਡਾ, ਸੰਸਾਰਿ॥ ਗੁਰ ਕਿਰਪਾ ਤੇ ਏਹੁ ਰੋਗੁ ਜਾਇ॥ ਨਾਨਕ ਸਾਚੇ ਸਾਚਿ ਸਮਾਇ॥੮॥੧॥੩॥੫॥੮॥**

**ਪਦ ਅਰਥ:** ਕਹਿ ਕਹਿ-ਆਖ ਆਖ ਕੇ। ਕਹਣੁ-ਕਥਨ। ਬਿਨੁ ਮਨ ਮੂਏ-ਮਨ ਮਰੇ ਬਿਨਾ ਭਾਵ ਮਨ ਵਿਚ ਵਸਾਏ ਬਿਨਾ। ਭਗਤਿ-ਭਗਤੀ। ਗਿਆਨਮਤੀ-ਗਿਆਨ ਵਾਲੀ ਮਤਿ ਦੇ ਰਾਹੀ। ਕਮਲ-ਹਿਰਦਾ ਰੂਪੀ ਕਮਲ। ਪਰਗਾਸੁ-ਖਿੜਾਉ। ਤਿਤੁ ਪਾਇ-ਉਸ (ਹਿਰਦੇ) ਵਿਚ। ਨਾਮੈ ਨਾਮਿ ਨਿਵਾਸੁ-ਨਿਰੋਲ ਨਾਮ ਦਾ ਵਾਸਾ ਹੋ ਜਾਂਦਾ ਹੈ ।੫ ।

ਹਉਮੈ-ਹੰਗਤਾ ਵਿਚ। ਭਗਤਿ ਕਰੇ-ਭਗਤੀ ਕਰਦਾ ਹੈ। ਸਭ ਕੋਇ-ਹਰੇਕ ਜੀਵ। ਭੀਜੈ-ਭਿੱਜਦਾ ਹੈ। ਸੁਖੁ-(ਆਤਮਿਕ) ਸੁਖ। ਆਪੁ ਜਾਣਾਏ-ਆਪਣੇ ਆਪ ਨੂੰ ਜਤਲਾਂਦਾ ਹੈ। ਬਿਰਥੀ-ਵਿਅਰਥ ।੬ ।

ਮਨਿ-ਮਨ ਵਿਚ। ਭਾਏ-ਪਿਆਰੇ ਲੱਗੇ। ਨਾਮਿ-ਨਾਮ ਸਿਮਰਨ ਵਿਚ। ਸਦ ਹੀ-ਸਦਾ ਹੀ। ਵੇਖਹਿ-ਵੇਖਦੇ ਹਨ। ਹਜੂਰਿ-ਹਾਜ਼ਰ-ਨਾਜ਼ਰ। ਸਬਦਿ-ਸ਼ਬਦ ਦੁਆਰਾ। ਰਹਿਆ ਭਰਪੂਰਿ-ਭਰਿਆ ਹੋਇਆ ਭਾਵ ਵਿਆਪਕ ਹੋ ਰਿਹਾ ਹੈ ।੭ ।

ਬਖਸੇ-ਬਖਸ਼ਿਸ਼ ਕਰਦਾ ਹੈ। ਸੰਸਾਰਿ-ਸੰਸਾਰ ਵਿਚ। ਸਾਚੇ ਸਾਚਿ ਸਮਾਇ-ਸਚੇ (ਨਾਮ) ਦੁਆਰਾ ਸਦਾ ਥਿਰ ਪ੍ਰਭੂ ਵਿਚ ਸਮਾ ਜਾਂਦਾ ਹੈ।੮।

**ਅਰਥ:** (ਹੇ ਭਾਈ!) ਹਰ ਕੋਈ ਕਥਨ (ਮੂੰਹ ਜ਼ਬਾਨੀ) ਆਖ ਆਖ ਕੇ (ਭਗਤੀ ਕਰਨ ਦੀਆਂ ਟਾਰਾਂ ਮਾਰਦਾ ਹੈ, ਪਰ) ਮਨ ਵਸ ਆਉਣ ਤੋਂ ਬਿਨਾ ਭਗਤੀ ਨਹੀ ਹੋ ਸਕਦੀ। (ਗੁਰੂ ਦੇ) ਗਿਆਨ ਵਾਲੀ ਮਤਿ ਦੁਆਰਾ ਜਿਸ ਹਿਰਦੇ ਕੰਵਲ ਦਾ ਖਿੜਾਉ ਹੋ ਜਾਂਦਾ ਹੈ, ਉਸ ਹਿਰਦੇ ਵਿਚ ਨਿਰੋਲ ਨਾਮ ਦਾ ਵਾਸਾ ਹੁੰਦਾ ਹੈ।੫।

(ਹੇ ਭਾਈ!) ਹੰਗਤਾ ਵਿਚ (ਰਹਿ ਕੇ ਹੀ) ਹਰ ਕੋਈ ਭਗਤੀ ਕਰਦਾ ਹੈ (ਜਿਸ ਕਰਕੇ) ਨਾ (ਕਿਸੇ ਦਾ) ਮਨ ਭਿਜਦਾ ਹੈ ਨਾ (ਕਿਸੇ ਨੂੰ ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। (ਇਹ) ਕਥਨ ਆਖ ਆਖ ਕੇ (ਮੈਂ ਭਗਤੀ ਕਰਦਾ ਹਾਂ) ਜੋ ਆਪਣੇ ਆਪ ਨੂੰ (ਵੱਡਾ ਭਗਤ) ਜਤਲਾਉਂਦਾ ਹੈ (ਉਸ ਦੀ ਇਹੋ ਜਿਹੀ) ਭਗਤੀ ਵਿਅਰਥ ਜਾਂਦੀ ਹੈ (ਇਸ ਤਰ੍ਹਾਂ ਉਹ) ਸਾਰਾ (ਮਨੁੱਖਾ) ਜਨਮ ਹੀ ਗਵਾ ਲੈਂਦਾ ਹੈ।੬।

(ਹੇ ਭਾਈ! ਅਸਲ ਵਿਚ) ਉਹ (ਸਚੇ) ਭਗਤ ਹਨ (ਜਿਹੜੇ) ਸਤਿਗੁਰੂ ਦੇ ਮਨ ਵਿਚ ਚੰਗੇ ਭਾਵ ਪਿਆਰੇ ਲਗੇ ਹਨ। (ਉਹ) ਰਾਤ ਦਿਨ (ਹਰ ਵੇਲੇ ਪ੍ਰਭੂ ਦੇ) ਨਾਮ ਵਿਚ ਹੀ ਆਪਣੀ ਸੁਰਤਿ ਜੋੜੀ ਰਖਦੇ ਹਨ। (ਉਹ) ਸਦਾ ਹੀ ਨਾਮ (ਸਿਮਰਦੇ ਹਨ ਅਤੇ ਪ੍ਰਭੂ ਨੂੰ) ਹਾਜ਼ਰ ਨਾਜ਼ਰ ਵੇਖਦੇ ਹਨ ਗੁਰੂ ਦੇ ਸ਼ਬਦ ਰਾਹੀ (ਉਨ੍ਹਾਂ ਨੂੰ ਪਰਮਾਤਮਾ ਸਭ ਥਾਵਾਂ ਤੇ) ਵਿਆਪਕ ਹੋ ਰਿਹਾ (ਦਿਸਦਾ ਹੈ)।੭।

(ਹੇ ਭਾਈ! ਉਹ ਪ੍ਰਭੂ) ਆਪ ਹੀ (ਭਗਤੀ ਦੀ) ਬਖਸ਼ਿਸ਼ ਕਰਦਾ ਹੈ (ਅਤੇ ਆਪਣਾ) ਪਿਆਰ ਦਿੰਦਾ ਹੈ। ਸੰਸਾਰ ਵਿਚ (ਸਭ ਤੋਂ) ਵੱਡਾ ਰੋਗ ਹਉਮੈ ਦਾ ਹੈ। (ਹੇ ਭਾਈ!) ਇਹ ਰੋਗ ਗੁਰੂ ਦੀ ਕਿਰਪਾ ਨਾਲ ਹੀ ਦੂਰ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੇ ਅੰਦਰੋਂ ਹਉਮੈ ਜਾਂਦੀ ਹੈ ਉਹ) ਸਚੇ (ਨਾਮ) ਦੁਆਰਾ ਸਦਾ ਥਿਰ (ਪਰਮਾਤਮਾ) ਵਿਚ ਸਮਾਇਆ (ਲੀਨ ਹੋਇਆ) ਰਹਿੰਦਾ ਹੈ।੮।੧।੩।੫।੮।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵਿਖਾਵੇ ਵਾਲੀ ਭਗਤੀ ਦਾ ਖੰਡਨ ਕੀਤਾ ਹੈ। ਵਿਖਾਵੇ ਵਾਲੀ ਭਗਤੀ ਇਸ ਤਰ੍ਹਾਂ ਹੁੰਦੀ ਹੈ ਜਿਵੇਂ ਕੋਈ ਵਿਭਚਾਰਣ ਇਸਤ੍ਰੀ ਹਾਰ-ਸ਼ਿੰਗਾਰ ਕਰਦੀ ਹੈ। ਜਿਵੇ ਪਤੀ ਤੋਂ ਬਿਨਾ ਕੰਨਿਆਂ ਦਾ ਸਾਰਾ ਹਾਰ-ਸ਼ਿੰਗਾਰ ਵਿਅਰਥ ਜਾਂਦਾ ਹੈ "ਕੁਆਰਿ ਕੰਨਿਆ ਜੈਸੇ ਕਰਤ ਸੀਗਾਰਾ॥ ਕਿਉ ਰਲੀਆ ਮਾਨੈ, ਬਾਝੁ ਭਤਾਰਾ॥" (ਪੰ.੭੯੨) ਤਿਵੇਂ ਗੁਰੂ ਤੋਂ ਬਿਨਾ ਜੋ ਭਗਤੀ ਕਰਨੀ ਹੈ, ਉਹ ਵੀ ਕਿਸੇ ਲੇਖੇ ਨਹੀ। ਜਦੋਂ ਤੱਕ ਗੁਰੂ ਦੀ ਕਿਰਪਾ ਨਾਲ ਮਨ ਵਸ ਵਿਚ ਨਹੀ ਆਉਂਦਾ, ਭਗਤੀ ਨਹੀ ਹੋ ਸਕਦੀ। ਇਸ ਲਈ ਨਿਰੀ ਅਖਉਤੀ ਭਗਤੀ ਦਾ ਕੋਈ ਲਾਭ ਨਹੀ, ਇਹ ਤਾਂ ਆਪਣਾ ਜਨਮ ਗਵਾਉਣ ਵਾਲੀ ਗਲ ਹੈ।

ਅੰਤ ਵਿਚ ਸਿਧਾਂਤ ਇਹ ਕਢਿਆ ਹੈ ਕਿ ਸੰਸਾਰ ਵਿਚ ਹਉਮੈ ਦਾ ਵਡਾ ਰੋਗ ਹੈ। ਗੁਰੂ ਦੀ ਕਿਰਪਾ ਨਾਲ ਜਿਸ ਦੇ ਅੰਦਰੋ ਇਹ ਰੋਗ ਦੂਰ ਹੋ ਜਾਂਦਾ ਹੈ, ਉਹ ਸਚੇ ਨਾਮ ਦੀ ਕਮਾਈ ਕਰਕੇ ਸਚੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ।

## ਰਾਗੁ ਮਲਾਰ ਛੰਤ ਮਹਲਾ ੫ ॥

**ੴ ਸਤਿਗੁਰ ਪ੍ਰਸਾਦਿ ॥ ਪ੍ਰੀਤਮ ਪ੍ਰੇਮ ਭਗਤਿ ਕੇ ਦਾਤੇ॥ ਅਪਨੇ ਜਨ ਸੰਗਿ ਰਾਤੇ॥ ਜਨ ਸੰਗਿ ਰਾਤੇ ਦਿਨਸੁ ਰਾਤੇ, ਇਕ ਨਿਮਖ ਮਨਹੁ ਨ ਵੀਸਰੈ॥**

**ਗੋਪਾਲ ਗੁਣ ਨਿਧਿ ਸਦਾ ਸੰਗੇ, ਸਰਬ ਗੁਣ ਜਗਦੀਸਰੈ॥ ਮਨੁ ਮੋਹਿ ਲੀਨਾ ਚਰਨ ਸੰਗੇ, ਨਾਮ ਰਸਿ ਜਨ ਮਾਤੇ॥ ਨਾਨਕ, ਪ੍ਰੀਤਮ ਕ੍ਰਿਪਾਲ ਸਦਹੂੰ, ਕਿਨੈ ਕੋਟਿ ਮਧੇ ਜਾਤੇ॥੧॥ ਪ੍ਰੀਤਮ, ਤੇਰੀ ਗਤਿ ਅਗਮ ਅਪਾਰੇ॥ ਮਹਾ ਪਤਿਤ, ਤੁਮ੍ ਤਾਰੇ॥ ਪਤਿਤ ਪਾਵਨ ਭਗਤਿ ਵਛਲ, ਕ੍ਰਿਪਾ ਸਿੰਧੁ ਸੁਆਮੀਆ॥ ਸੰਤ ਸੰਗੇ ਭਜੁ ਨਿਸੰਗੇ, ਰੰਉ ਸਦਾ ਅੰਤਰਜਾਮੀਆ॥ ਕੋਟਿ ਜਨਮ ਭ੍ਰਮੰਤ ਜੋਨੀ, ਤੇ ਨਾਮ ਸਿਮਰਤ ਤਾਰੇ॥ ਨਾਨਕ, ਦਰਸ ਪਿਆਸ ਹਰਿ ਜੀਉ, ਆਪਿ ਲੇਹੁ ਸਮ੍ਾਰੇ॥੨॥**

**ਪਦ ਅਰਥ:** ਪ੍ਰੀਤਮ-ਪਿਆਰੇ (ਪ੍ਰਭੂ)। ਪ੍ਰੇਮ ਭਗਤਿ ਕੇ ਦਾਤੇ-ਪ੍ਰੇਮਾ ਭਗਤੀ ਦੇ ਦੇਣ ਵਾਲੇ। ਜਨ ਸੰਗਿ-ਸੇਵਕ ਦੇ ਨਾਲ। ਰਾਤੇ-ਰੱਤੇ ਹੋਏ। ਨਿਮਖ-ਅੱਖ ਝਮਕਣ ਜਿਤਨਾ ਸਮਾਂ। ਮਨਹੁ-ਮਨ ਤੋਂ। ਗੁਣ ਨਿਧਿ-ਗੁਣਾ ਦਾ ਖਜ਼ਾਨਾ। ਜਗਦੀਸੈ-ਜਗਤ ਦੇ ਮਾਲਕ ਵਿਚ। ਮੋਹਿ ਲੀਨਾ-ਮੋਹ ਲਿਆ ਹੈ। ਨਾਮ ਰਸਿ-ਨਾਮ ਦੇ ਰਸ ਵਿਚ। ਮਾਤੇ-ਮਸਤ। ਕਿਨੈ-ਕਿਸੇ ਨੇ। ਕੋਟਿ ਮਧੇ-ਕ੍ਰੋੜਾਂ ਵਿਚੋਂ।੧।

ਗਤਿ-ਅਵਸਥਾ। ਅਗਮ-ਅਪਹੁੰਚ। ਅਪਾਰੇ-ਬੇਅੰਤ। ਮਹਾ ਪਤਿਤ-(ਵਿਕਾਰਾਂ ਵਿਚ) ਡਿਗੇ ਹੋਏ ਵਡੇ ਪਾਪੀ। ਭਗਤਿ ਵਛਲ-ਭਗਤੀ ਨੂੰ ਪਿਆਰ ਕਰਨ ਵਾਲਾ। ਕ੍ਰਿਪਾ ਸਿੰਧੁ-ਕਿਰਪਾ ਦਾ ਸਮੁੰਦਰ। ਸੁਆਮੀਆ-ਹੇ ਸੁਆਮੀ (ਮਾਲਕ)!। ਭਜੁ-ਸਿਮਰ। ਨਿਸੰਗੇ-ਨਿਸੰਗ ਹੋ ਕੇ, ਝਾਕਾ ਲਾਹ ਕੇ। ਕੋਟਿ-ਕ੍ਰੋੜਾਂ। ਭ੍ਰਮੰਤ-ਭਰਮਦਾ, ਭਟਕਦਾ ਹੈ। ਲੇਹੁ ਸਮਾਰੇ-ਸੰਭਾਲ ਲਵੋ, ਗਲ ਨਾਲ ਲਾ ਲਵੋ।੨।

**ਅਰਥ:** (ਹੇ ਭਾਈ!) ਪਿਆਰੇ ਪ੍ਰਭੂ ਪ੍ਰੇਮਾ-ਭਗਤੀ ਦੀ (ਦਾਤ) ਦੇਣ ਵਾਲੇ ਹਨ (ਅਤੇ) ਆਪਣੇ ਸੇਵਕਾਂ ਨਾਲ ਰੱਚੇ ਰਹਿੰਦੇ ਹਨ। ਦਿਨ ਰਾਤ (ਆਪਣੇ) ਸੇਵਕਾਂ ਨਾਲ ਰੰਗੇ ਰਹਿੰਦੇ ਹਨ, (ਉਨ੍ਹਾਂ ਦੇ) ਮਨ ਤੋਂ ਇਕ ਨਿਮਖ ਮਾਤਰ (ਭੀ ਵਾਹਿਗੁਰੂ) ਨਹੀ ਵਿਸਰਦਾ। ਪ੍ਰਿਥਵੀ ਦਾ ਪਾਲਕ ਗੁਣਾ ਦਾ ਖਜ਼ਾਨਾ ਸਦਾ (ਸਭ ਦੇ) ਨਾਲ (ਅੰਗ ਸੰਗ ਵਸਦਾ ਹੈ ਅਤੇ ਉਸ) ਜਗਤ ਦੇ ਮਾਲਕ ਵਿਚ ਸਾਰੇ ਗੁਣ ਹਨ। (ਉਸ ਪ੍ਰਭੂ ਨੇ ਆਪਣੇ ਸੇਵਕਾਂ ਦਾ) ਮਨ (ਆਪਣੇ) ਚਰਨਾ ਨਾਲ ਮੋਹ ਲਿਆ ਹੈ (ਅਤੇ ਸੇਵਕ) ਜਨ ਨਾਮ ਦੇ ਰਸ ਵਿਚ ਮਸਤ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਿਆਰੇ (ਪ੍ਰਭੂ) ਸਦਾ ਹੀ ਕਿਰਪਾ ਕਰਨ ਵਾਲੇ ਹਨ (ਪਰ) ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੇ ਹੀ ਜਾਣੇ-ਪਛਾਣੇ ਹਨ (ਭਾਵ ਪ੍ਰਭੂ ਨਾਲ ਸਾਂਝ ਬਣਾਈ ਹੈ)।੧।

ਹੇ ਪ੍ਰੀਤਮ! (ਪਿਆਰੇ ਪ੍ਰਭੂ!) ਤੇਰੀ ਗਤੀ (ਅਵਸਥਾ) ਅਪਹੁੰਚ ਤੇ ਬੇਅੰਤ ਹੈ। ਆਚਰਨ ਤੋਂ ਡਿਗੇ ਹੋਏ ਵੱਡੇ ਵੱਡੇ (ਪਾਪੀ ਮਨੁੱਖ) ਤੁਸਾਂ (ਸੰਸਾਰ ਸਾਗਰ ਤੋਂ) ਤਾਰੇ ਹਨ। ਹੇ ਪਾਪੀਆਂ ਨੂੰ ਪਾਵਨ (ਪਵਿੱਤਰ) ਕਰਨ ਵਾਲੇ!, ਹੇ ਭਗਤੀ ਨੂੰ ਪਿਆਰ ਕਰਨ ਵਾਲੇ! ਹੇ ਕਿਰਪਾ ਦੇ ਸਮੁੰਦਰ! (ਤੂੰ ਸਭ ਦਾ) ਸੁਆਮੀ (ਮਾਲਕ) ਹੈਂ। (ਹੇ ਮਨ!) ਸੰਤਾਂ ਦੇ ਸੰਗ ਵਿਚ ਨਿਸੰਗ ਹੋ ਕੇ, ਉਸ ਅੰਤਰਜਾਮੀ (ਪ੍ਰਭੂ ਦਾ) ਭਜਨ ਕਰ, ਸਦਾ ਸਿਮਰਦਾ ਰਹੁ। (ਜਿਹੜੇ ਜੀਵ) ਕ੍ਰੋੜਾਂ ਜਨਮਾਂ ਵਿਚ (ਅਨੇਕਾਂ) ਜੂਨੀਆਂ ਵਿਚ ਭਰਮਦੇ (ਭਟਕਦੇ) ਰਹੇ ਓਹ ਨਾਮ ਸਿਮਰਦਿਆਂ (ਤੁਸਾਂ ਸੰਸਾਰ ਸਾਗਰ ਤੋਂ) ਤਾਰ ਦਿਤੇ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਹਰੀ ਜੀਉ! (ਮੈਨੂੰ) ਤੇਰੇ ਦਰਸ਼ਨਾ ਦੀ ਪਿਆਸ ਲਗੀ ਹੋਈ ਹੇ (ਤੁਸੀ ਆਪ ਮੈਨੂੰ) ਸੰਭਾਲ ਲਵੋ (ਭਾਵ ਆਪਣੇ ਗਲ ਨਾਲ ਲਾ ਲਵੋ)।੨।

**ਹਰਿ ਚਰਨ ਕਮਲ, ਮਨੁ ਲੀਨਾ॥ ਪ੍ਰਭ ਜਲ, ਜਨ ਤੇਰੇ ਮੀਨਾ॥ ਜਲ ਮੀਨ ਪ੍ਰਭ ਜੀਉ ਏਕ ਤੂਹੈ, ਭਿੰਨ ਆਨ ਨ ਜਾਨੀਐ॥ ਗਹਿ ਭੁਜਾ ਲੇਵਹੁ, ਨਾਮੁ ਦੇਵਹੁ, ਤਉ ਪ੍ਰਸਾਦੀ ਮਾਨੀਐ॥ ਭਜੁ ਸਾਧ ਸੰਗੇ, ਏਕ ਰੰਗੇ, ਕ੍ਰਿਪਾਲ ਗੋਬਿਦ ਦੀਨਾ॥ ਅਨਾਥ ਨੀਚ ਸਰਣਾਇ ਨਾਨਕ, ਕਰਿ ਮਇਆ ਅਪੁਨਾ ਕੀਨਾ॥੩॥ ਆਪਸ ਕਉ, ਆਪ ਮਿਲਾਇਆ॥ ਭ੍ਰਮ ਭੰਜਨ, ਹਰਿ ਰਾਇਆ॥ ਆਚਰਜ ਸੁਆਮੀ ਅੰਤਰਜਾਮੀ, ਮਿਲੇ ਗੁਣਨਿਧਿ ਪਿਆਰਿਆ॥ ਮਹਾ ਮੰਗਲ ਸੂਖ ਉਪਜੇ, ਗੋਬਿੰਦ ਗੁਣ ਨਿਤ ਸਾਰਿਆ॥ ਮਿਲਿ ਸੰਗਿ ਸੋਹੇ, ਦੇਖਿ ਮੋਹੇ, ਪੁਰਬਿ ਲਿਖਿਆ ਪਾਇਆ॥ ਬਿਨਵੰਤਿ ਨਾਨਕ, ਸਰਨਿ ਤਿਨ ਕੀ, ਜਿਨ੍ਹੀ ਹਰਿ ਹਰਿ ਧਿਆਇਆ॥੪॥੧॥**

**ਪਦ ਅਰਥ:** ਲੀਨਾ-ਲੀਨ ਹੋ ਗਿਆ ਹੈ। ਪ੍ਰਭ-ਹੇ ਪ੍ਰਭੂ! । ਮੀਨਾ-ਮੱਛੀਆਂ। ਭਿੰਨ-(ਤੇਰੇ ਤੋਂ) ਵਖਰਾ। ਆਨ-ਹੋਰ (ਕੋਈ)। ਨ ਜਾਨੀਐ-ਨਹੀ ਜਾਣਿਆ ਜਾਂਦਾ। ਗਹਿ ਭੁਜਾ ਲੇਵਹੁ-ਬਾਂਹ ਫੜ ਲਵੋ। ਤਉ ਪ੍ਰਸਾਦੀ-ਤੇਰੀ ਕਿਰਪਾ ਨਾਲ। ਮਾਨੀਐ-ਮਾਨਨੀਕ ਹੋਈਦਾ ਹੈ। ਏਕ ਰੰਗੇ-ਇਕ (ਗੁਰੂ) ਦੇ ਪਿਆਰ ਵਿਚ। ਕ੍ਰਿਪਾਲ ਗੋਬਿਦ ਦੀਨਾ-ਦੀਨਾਂ (ਗਰੀਬਾਂ ਉਤੇ) ਦਇਆ ਕਰਨ ਵਾਲਾ ਪਰਮਾਤਮਾ। ਕਰਿ ਮਇਆ-ਮਿਹਰ ਕਰਕੇ। ਅਪਨਾ ਕੀਨਾ-ਆਪਣਾ ਲਿਆ ਹੈ।੩।

ਆਪਸ ਕਉ-ਆਪਣੇ ਆਪ ਨੂੰ। ਭ੍ਰਮ ਭੰਜਨ-ਭਰਮ ਨੂੰ ਨਾਸ਼ ਕਰਨ ਵਾਲਾ। ਹਰਿ ਰਾਇਆ-ਹਰੀ ਰਾਜਾ, ਪ੍ਰਭੂ ਪਾਤਿਸ਼ਾਹ। ਗੁਣ ਨਿਧਿ-ਗੁਣਾ ਦਾ ਖਜ਼ਾਨਾ। ਮਹਾ ਮੰਗਲ-ਬਹੁਤ ਖੁਸ਼ੀਆਂ। ਉਪਜੇ-ਪੈਦਾ ਹੋਏ ਹਨ। ਸਾਰਿਆ-ਸੰਭਾਲਿਆ। ਮਿਲਿ ਸੰਗਿ-(ਪ੍ਰਭੂ) ਨਾਲ ਮਿਲ ਕੇ। ਸੋਹੇ-ਸੋਹਣੇ (ਲਗਣ) ਲਗ ਗਏ। ਦੇਖਿ-ਵੇਖ ਕੇ। ਮੋਹੇ-ਮਸਤ ਹੋ ਗਏ। ਪੁਰਬਿ ਲਿਖਿਆ-ਪੂਰਬਲੇ (ਜਨਮ ਦਾ) ਲਿਖਿਆ। ਬਿਨਵੰਤਿ-ਬੇਨਤੀ ਕਰਦਾ ਹੈ।੪।

**ਅਰਥ:** ਹੇ ਹਰੀ! (ਤੇਰੇ) ਸੋਹਣੇ ਚਰਨਾ ਵਿਚ (ਮੇਰਾ) ਮਨ ਲੀਨ ਹੋਇਆ ਹੈ। ਹੇ ਪ੍ਰਭੂ! ਤੂੰ ਪਾਣੀ ਹੈਂ, ਤੇਰੇ ਜਨ (ਤੇਰੇ ਵਿਚ ਰਹਿਣ ਵਾਲੀਆਂ) ਮਛੀਆਂ ਹਨ। ਹੇ ਪ੍ਰਭੂ ਜੀ! ਪਾਣੀ ਅਤੇ ਮਛੀਆਂ ਇਕ ਤੂੰ ਹੀ ਹੈਂ (ਤੇਰੇ ਤੋਂ) ਵਖਰਾ ਹੋਰ ਕੋਈ ਨਹੀ ਜਾਣਿਆ ਜਾਂਦਾ। (ਹੇ ਪ੍ਰਭੂ! ਮੇਰੀ) ਬਾਂਹ ਫੜ ਲਵੋ (ਅਤੇ ਆਪਣਾ) ਨਾਮ ਦਿਉ, ਤੇਰੀ ਕਿਰਪਾ ਨਾਲ ਹੀ ਮਾਨਨੀਕ ਹੋਈਦਾ ਹੈ। (ਹੇ ਭਾਈ!) ਸਾਧ ਸੰਗਤਿ ਵਿਚ ਇਕ (ਪ੍ਰਭੂ) ਦੇ ਪ੍ਰੇਮ ਵਿਚ ਦੀਨਾ ਉਤੇ ਦਇਆ ਕਰਨ ਵਾਲੇ ਗੋਬਿੰਦ ਦਾ ਨਾਮ ਸਿਮਰਿਆ ਕਰ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਅਨਾਥ ਤੇ ਨੀਚ (ਪ੍ਰਭੂ ਦੀ) ਸ਼ਰਣ ਆਉਂਦੇ ਹਨ (ਉਨ੍ਹਾਂ ਤੇ) ਮਿਹਰ ਕਰਕੇ (ਉਨ੍ਹਾਂ ਨੂੰ ਪ੍ਰਭੂ) ਆਪਣਾ ਬਣਾ ਲੈਂਦਾ ਹੈ।੩।

(ਹੇ ਭਾਈ! ਪ੍ਰਭੂ ਨੇ) ਆਪਣੇ ਆਪ ਨੂੰ ਆਪ ਹੀ (ਜੀਵ ਨਾਲ) ਮਿਲਾ ਦਿਤਾ ਹੈ (ਭਾਵ ਮਿਲਣ ਵਾਲਾ ਭੀ ਆਪ ਹੈ ਜਿਸ ਨੂੰ ਮਿਲਾਣਾ ਹੈ ਉਹ ਭੀ ਆਪ ਹੈ)। (ਉਹ) ਹਰੀ ਰਾਜਾ ਭਰਮ ਨੂੰ ਨਾਸ਼ ਕਰਨ ਵਾਲਾ ਹੈ। ਉਹ ਸੁਆਮੀ ਅੰਤਰਜਾਮੀ ਅਸਚਰਜ ਰੂਪ ਹੈ, (ਉਹ) ਗੁਣਾ ਦਾ ਖਜ਼ਾਨਾ (ਆਪਣੇ) ਪਿਆਰਿਆਂ ਨੂੰ ਮਿਲ ਪੈਂਦਾ ਹੈ (ਇਸ ਦੇ ਫਲ ਸਰੂਪ) ਹੇ ਭਾਈ! ਜਦੋਂ ਉਸ ਗੋਬਿੰਦ ਦੇ ਗੁਣਾ ਨੂੰ ਨਿਤ (ਆਪਣੇ) ਹਿਰਦੇ ਵਿਚ ਸੰਭਾਲਣ (ਦੇ ਫਲ ਸਰੂਪ) ਮਹਾਂ ਖੁਸ਼ੀਆਂ ਤੇ ਸਗਲ ਸੁਖ ਪੈਦਾ ਹੋ ਗਏ। (ਪ੍ਰਭੂ) ਨਾਲ ਮਿਲ ਕੇ ਸ਼ੋਭਨੀਕ ਹੋ

ਗਏ (ਉਸ ਨੂੰ ਵੇਖ ਕੇ) ਮੋਹੇ ਗਏ (ਭਾਵ ਮਸਤ ਹੋ ਗਏ ਇਹ) ਪੂਰਬਲੇ ਜਨਮ ਦੇ ਅਨੁਸਾਰ ਜੋ (ਮਿਲਾਪ) ਸੀ (ਉਹ) ਪ੍ਰਾਪਤ ਹੋਇਆ ਹੈ। ਨਾਨਕ ਬੇਨਤੀ ਕਰਦਾ ਹੈ ਕਿ ਜਿਨ੍ਹਾਂ (ਪਿਆਰਿਆਂ) ਨੇ ਪਰਮਾਤਮਾ ਦਾ ਨਾਮ ਧਿਆਇਆ ਹੈ ਮੈਂ ਉਨ੍ਹਾਂ ਦੀ ਸ਼ਰਨੀ ਪੈਂਦਾ ਹਾਂ।੪।੧।

# ਸਾਰੰਸ਼ ਅਤੇ ਸਿਧਾਂਤ

ਇਸ ਛੰਤ ਦੇ ਚਾਰ ਪਹਿਰੇ ਹਨ। ਹਰ ਪਹਿਰੇ ਵਿਚ ਨਵੀਨਤਾ ਹੈ।

ਉਹ ਪ੍ਰਭੂ ਪ੍ਰੇਮਾ-ਭਗਤੀ ਦੀ ਦਾਤਿ ਵੰਡਣ ਵਾਲਾ ਅਤੇ ਆਪਣੇ ਪਿਆਰਿਆਂ ਨਾਲ ਘੁਲਿਆ ਮਿਲਿਆ ਹੋਇਆ ਹੈ। ਆਪਣੇ ਭਗਤਾਂ ਦੇ ਮਨ ਤੋਂ ਕਦੇ ਵੀ ਨਹੀਂ ਵਿਸਰਦਾ। ਉਹ ਪਰਮੇਸ਼ਰ ਪਰਮ ਕਿਰਪਾਲੂ ਹੈ ਪਰ ਕ੍ਰੋੜਾਂ ਵਿਚ ਕੋਈ ਵਿਰਲਾ ਇਸ ਸਚਾਈ ਨੂੰ ਜਾਣਦਾ ਹੈ।

ਦੂਜੇ ਪਹਿਰੇ ਵਿਚ ਪ੍ਰਭੂ ਦੀ ਸਿਫਤਿ ਸਲਾਹ ਕੀਤੀ ਹੈ। ਉਹ ਪ੍ਰਭੂ ਮਹਾਂ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ। ਨਾਮ ਸਿਮਰਨ ਦੀ ਬਰਕਤ ਨਾਲ ਕ੍ਰੋੜਾਂ ਜੂਨਾਂ ਵਿਚ ਭਟਕਣ ਵਾਲੇ ਜੀਵ ਪ੍ਰਭੂ ਨੇ ਤਾਰ ਦਿਤੇ ਹਨ। ਤੀਜੇ ਪਹਿਰੇ ਵਿਚ ਪ੍ਰਭੂ ਦੇ ਚਰਨਾ ਵਿਚ ਬੇਨਤੀ ਕੀਤੀ ਹੈ:-

**ਗਹਿ ਭੁਜਾ ਲੇਵਹੁ ਨਾਮੁ ਦੇਵਹੁ,ਤਉ ਪ੍ਰਸਾਦੀ ਮਾਨੀਐ॥**

ਚੌਥੇ ਪਹਿਰੇ ਵਿਚ ਪ੍ਰਭੂ ਦਾ ਵਡੱਪਣ ਦਸਿਆ ਹੈ। ਉਹ ਪ੍ਰਭੂ ਸਾਰੇ ਜੀਵਾਂ ਵਿਚ ਆਪ ਵਸ ਰਿਹਾ ਹੈ। ਇਸ ਤਰ੍ਹਾਂ ਆਪਣੇ ਆਪ ਨੂੰ ਉਸ ਦਾ ਆਪਣਾ ਆਪ ਹੀ ਮਿਲਾਂਦਾ ਹੈ। ਅੰਤ ਵਿਚ ਸਿਧਾਂਤ ਇਹ ਦਿਤਾ ਹੈ ਕਿ ਜਿਨ੍ਹਾਂ ਦੇ ਮਥੇ ਉਤੇ ਪੂਰਬਲੇ ਜਨਮ ਵਿਚ ਪ੍ਰਾਪਤੀ ਦਾ ਲਿਖਿਆ ਲੇਖ ਪ੍ਰਗਟ ਹੋ ਗਿਆ ਉਨ੍ਹਾਂ ਨੇ ਪਰਮੇਸ਼ਰ ਦਾ ਧਿਆਨ ਧਰਿਆ ਹੈ, ਉਹ ਸੋਹਣੇ ਜੀਵਨ ਵਾਲੇ ਬਣ ਗਏ। ਅਜਿਹੇ ਜੀਵਾਂ ਦੀ ਸ਼ਰਨ ਪੈਣਾ ਇਹ ਪੰਚਮ ਗੁਰਦੇਵ ਜੀ ਦੀ ਨਿਮਰਤਾ ਦਾ ਅਤਿ ਸੁੰਦਰ ਨਮੂੰਨਾ ਹੈ।



# ਵਾਰ ਮਲਾਰ ਕੀ ਮਹਲਾ ੧

## *ਰਾਣੇ ਕੈਲਾਸ਼ ਤਥਾ ਮਾਲ ਦੇ ਕੀ ਧੁਨਿ*

ਇਹ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ ਜੋ ੨੮ ਪਉੜੀਆਂ ਤੇ ਅਧਾਰਤ ਹੈ ਪਰ ਇਸ ਦੀ ਸਤਾਈਵੀਂ ਪਉੜੀ ਗੁਰੂ ਅਰਜਨ ਦੇਵ ਜੀ ਦੀ ਲਿਖੀ ਹੋਈ ਹੈ ਕਿਉਂਕਿ ਉਸ ਦੇ ਨਾਲ ਪਉੜੀ ਨਵੀਂ ਮ: ੫ ॥ ਅੰਕਿਤ ਹੈ। ਇਸ ਵਾਰ ਵਿਚ ਕੁਲ ੫੮ ਸਲੋਕ ਹਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:-

| | |
|---|---|
| ਗੁਰੂ ਨਾਨਕ ਦੇਵ ਜੀ | ੨੪ |
| ਗੁਰੂ ਅੰਗਦ ਦੇਵ ਜੀ | ੫ |
| ਗੁਰੂ ਅਮਰਦਾਸ ਜੀ | ੨੭ |
| ਗੁਰੂ ਅਰਜਨ ਦੇਵ ਜੀ | ੨ |

ਇਸ ਬਹਾਦਰੀ ਦੇ ਪ੍ਰਸੰਗ ਦੀ ਵਾਰ ਢਾਢੀਆਂ ਨੇ ਇਉਂ ਬਣਾਈ ਤੇ ਗਾਈ:-

ਧਰਤ ਘੋੜਾ ਪਰਬਤ ਪਲਾਣ ਸਿਰ ਟੱਟਰ ਅੰਬਰ॥
ਨਉ ਸੈ ਨਦੀ ਨੜਿੰਨਵੇਂ ਰਾਣਾ ਜਲ ਕੰਬਰ।
ਢੁਕਾ ਰਾਇ ਅਮੀਰ ਦੇ ਕਰ ਮੇਘ ਅਡੰਬਰ॥
ਆਨਤ ਖੰਡਾ ਰਾਣਿਆ ਕੈਲਾਸ਼ੇ ਅੰਦਰ ॥
ਬਿੱਜਲੀ ਜਿਉ ਚਮਕਾਣੀਆਂ ਤੇਗਾਂ ਵਿਚ ਅੰਬਰ॥
ਮਾਲ ਦੇਵ ਕੈਲਾਸ ਨੂੰ ਬੰਨਿਆ ਕਰ ਸੰਬਰ॥
ਫਿਰ ਅੱਧਾਂ ਧਨ ਮਾਲ ਦੇ ਛਡਿਆ ਗੜ੍ਹ ਅੰਦਰ॥
ਮਾਲਦੇਉ ਜਸ ਖਟਿਆ ਵਾਂਗ ਸ਼ਾਹ ਸਿਕੰਦਰ॥

ਰਾਣੇ ਕੈਲਾਸ਼ ਦੇਉ ਅਤੇ ਰਾਸ ਮਾਲ ਦੇਉ ਦੋਵੇਂ ਰਾਜਪੂਤ ਸਕੇ ਭਰਾ ਸਨ। ਇਹ ਦੋਵੇਂ ਜੰਮੂ ਕਸ਼ਮੀਰ ਦੇ ਰਾਜੇ ਸਨ। ਦੋਵੇਂ ਨਾਮੀ ਬਹਾਦਰ ਸਨ ਜਿਸ ਕਰਕੇ ਬਾਦਸ਼ਾਹ ਨੂੰ ਇਹਨਾਂ ਵਲੋਂ ਹਰ ਵੇਲੇ ਖ਼ਤਰਾ ਬਣਿਆ ਰਹਿੰਦਾ ਸੀ ਕਿ ਮਤਾਂ ਕਿਸੇ ਗਲੋਂ ਇਹਨਾਂ ਨਾਲ ਵਿਗੜ ਜਾਵੇ ਤੇ ਇਹ ਬਾਗ਼ੀ ਨਾ ਹੋ ਜਾਣ। ਇਸ ਲਈ ਉਸ ਨੇ ਇਕ ਰਾਜਨੀਤਕ ਚਾਲ ਖੇਡੀ, ਦੋਹਾਂ ਭਰਾਵਾਂ ਵਿਚ ਦੁਫੇਟੀ ਪਵਾ ਦਿਤੀ ਜਿਸ ਦੇ ਫਲਸਰੂਪ ਦੋਹਾਂ ਵਿਚਕਾਰ ਘਮਸਾਨ ਦਾ ਯੁੱਧ ਹੋਇਆ ਅਤੇ ਦੋਹਾਂ ਪਾਸਿਆਂ ਦਾ ਕਾਫੀ ਨੁਕਸਾਨ ਹੋਇਆ। ਮਾਲਦੇਉ ਜਿੱਤ ਗਿਆ ਤੇ ਉਸਨੇ ਕੈਲਾਸ਼ ਦੇਉ ਨੂੰ ਕੈਦ ਕਰ ਲਿਆ। ਪਰ ਇਹਨਾਂ ਦਾ ਪਰਸਪਰ ਮੇਲ ਕਰਾਉਣ ਵਿਚ ਇਕ ਰਿਸ਼ਤੇਦਾਰ ਨੇ ਵਿਚੋਲਗੀ ਕੀਤੀ। ਮਾਨੋ ਉਹ ਪਾਣੀ ਦੇ ਭਰੇ ਬਦਲਾਂ ਵਾਂਗ ਅਜਿਹਾ ਵਰਿਆ ਕਿ ਦੋਹਾਂ ਪਾਸੇ ਸਾਂਤੀ ਦਾ ਮੀਂਹ ਵਸਾ ਦਿੱਤਾ। ਬਾਦਸ਼ਾਹੀ ਚਾਲਾਂ ਨੂੰ ਸਮਝਾਇਆ। ਦੋਹਾਂ ਨੇ ਆਪਣੀਆਂ ਭੁੱਲਾਂ ਦੀ ਇਕ ਦੂਜੇ ਤੋਂ ਮੁਆਫੀ ਮੰਗੀ ਅਤੇ ਅਗੇ ਤੋਂ ਮੁੜ ਸਕੇ ਭਰਾਵਾਂ ਵਾਲਾ ਸਲੂਕ ਕਰਨਾ ਸੁਰੂ ਕਰ ਦਿੱਤਾ। ਇਸ ਤਰ੍ਹਾਂ ਦੋਹਾਂ ਭਰਾਵਾਂ ਦੀ ਆਪਸ ਵਿਚ ਸੁਲ੍ਹਾ ਹੋ ਗਈ। ਮਾਲਦੇਉ ਨੇ ਅੱਧਾ ਰਾਜ ਭਾਗ ਭਰਾ ਨੂੰ ਦੇ ਕੇ ਰਿਹਾ ਕਰ ਦਿੱਤਾ।

ਮਲਾਰ ਮੇਘ ਰਾਗ ਦੀ ਰਾਗਣੀ ਹੈ, ਇਸ ਲਈ ਇਸ ਦਾ ਬਰਖਾ ਰੁਤ ਨਾਲ ਗੂੜ੍ਹਾ ਸਬੰਧ ਹੈ। ਇਸ ਵਾਰ ਵਿਚ ਸਭ ਤੋਂ ਵਧ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਰਚਿਤ ਹਨ ਜਿਨ੍ਹਾਂ ਵਿਚ ਬਦਲ, ਮੀਹ ਤੇ ਪਪੀਹੇ ਦਾ ਵਰਣਨ ਕੀਤਾ ਗਿਆ ਹੈ।

ਮਲਾਰ ਸ਼ਬਦ ਵੈਸੇ ਵੀ ਚਾਉ, ਖੇੜਿਆਂ ਤੇ ਖੁਸ਼ੀਆਂ ਦਾ ਪ੍ਰਤੀਕ ਹੈ। ਗੁਰੂ ਪਾਤਿਸ਼ਾਹ ਜੀ ਨੇ ਮੀਹ ਪੈਣ ਅਤੇ ਧਰਤੀ ਦੀ ਹਰਿਆਵਲ ਨੂੰ ਆਤਮਿਕ ਖੇਤਰ ਵਿਚ ਅਲੰਕਾਰ ਰੂਪ ਵਿਚ ਵਰਤਿਆ ਹੈ। ਗੁਰੂ ਪਿਤਾ ਜੀ ਦਾ ਭਾਵ ਨਾਮ ਵਰਖਾ ਤੋਂ ਹੈ। ਧਰਤੀ ਮਨੁੱਖੀ ਹਿਰਦਾ ਹੈ ਜੋ ਨਾਮ ਪ੍ਰਾਪਤ ਕਰਕੇ ਹਰਿਆ ਭਰਿਆ ਹੁੰਦਾ ਹੈ ਅਤੇ ਪਪੀਹਾ ਰੂਪ ਸਵਾਂਤੀ ਬੂੰਦ ਪੀ ਕੇ ਤ੍ਰਿਪਤ ਹੁੰਦਾ ਹੈ।

ਇਸ ਵਾਰ ਦੇ ਸਲੋਕਾਂ ਵਿਚ ਝੂਠੇ ਆਗੂਆਂ, ਕਲਜੁਗ ਦਾ ਅਨਿਆਂ 'ਰਾਜੇ ਸੀਹ ਮੁਕਦਮ ਕੁਤੇ' ਅਤੇ ਦੁਨੀਆਂ ਵਿਚ ਅਸ਼ਾਂਤੀ ਫੈਲਾਉਣ ਵਾਲੇ ਪੰਜ ਠੱਗਾਂ ਦਾ ਜ਼ਿਕਰ ਕੀਤਾ ਹੈ:-

**ਰਾਜੁ, ਮਾਲੁ, ਰੂਪੁ, ਜਾਤਿ, ਜੋਬਨੁ, ਪੰਜੇ ਠਗ॥**
**ਏਨੀ ਠਗੀਂ ਜਗੁ ਠਗਿਆ, ਕਿਨੈ ਨ ਰਖੀ ਲਜ॥**



**ਵਾਰ ਮਲਾਰ ਕੀ ਮਹਲਾ ੧ ॥ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ ॥**

**ੴ ਸਤਿਗੁਰ ਪ੍ਰਸਾਦਿ ॥ ਸਲੋਕ ਮਹਲਾ ੩ ॥ ਗੁਰਿ ਮਿਲਿਐ ਮਨੁ ਰਹਸੀਐ, ਜਿਉ ਵੁਠੈ ਧਰਣਿ ਸੀਗਾਰੁ॥ ਸਭ ਦਿਸੈ ਹਰੀਆਵਲੀ, ਸਰ ਭਰੇ ਸੁਭਰ ਤਾਲ॥ ਅੰਦਰੁ ਰਚੈ ਸਚ ਰੰਗਿ, ਜਿਉ ਮਜੀਠੈ ਲਾਲੁ॥ ਕਮਲੁ ਵਿਗਸੈ ਸਚੁ ਮਨਿ, ਗੁਰ ਕੈ ਸਬਦਿ ਨਿਹਾਲੁ॥ ਮਨਮੁਖ ਦੂਜੀ ਤਰਫ ਹੈ, ਵੇਖਹੁ ਨਦਰਿ ਨਿਹਾਲਿ॥ ਫਾਹੀ ਫਾਥੇ ਮਿਰਗ ਜਿਉ, ਸਿਰਿ ਦਿਸੈ ਜਮਕਾਲੁ॥ ਖੁਧਿਆ ਤ੍ਰਿਸਨਾ ਨਿੰਦਾ ਬੁਰੀ, ਕਾਮੁ ਕ੍ਰੋਧੁ ਵਿਕਰਾਲੁ॥ ਏਨੀ ਅਖੀ ਨਦਰਿ ਨ ਆਵਈ, ਜਿਚਰੁ ਸਬਦਿ ਨ ਕਰੇ ਬੀਚਾਰੁ॥ ਤੁਧੁ ਭਾਵੈ ਸੰਤੋਖੀਆਂ, ਚੂਕੈ ਆਲ ਜੰਜਾਲੁ॥ ਮੂਲੁ ਰਹੈ ਗੁਰੁ ਸੇਵਿਐ, ਗੁਰ ਪਉੜੀ ਬੋਹਿਥੁ॥ ਨਾਨਕ, ਲਗੀ ਤਤੁ ਲੈ, ਤੂ ਸਚਾ ਮਨਿ ਸਚੁ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਸ਼ੀਂਗਾਰ, ਏਨੀਂ, ਅੱਖੀਂ,

**ਪਦ ਅਰਥ: ਸਲੋਕ ਮ: ੩ ॥** ਗੁਰਿ ਮਿਲਿਐ-ਗੁਰੂ ਦੇ ਮਿਲਿਆਂ। ਰਹਸੀਐ-(ਇਉਂ) ਖਿੜ ਪੈਂਦਾ ਹੈ। ਜਿਉ-ਜਿਵੇਂ। ਵੁਠੇ-(ਮੀਹ) ਵੱਸਿਆ। ਧਰਣਿ-ਧਰਤੀ। ਹਰਿਆਵਲੀ-ਹਰੀ ਭਰੀ, ਸਰਸਬਜ਼। ਸਰ-ਸਰੋਵਰ। ਸੁਭਰ-ਚੰਗੀ ਤਰ੍ਹਾਂ (ਨਕਾ-ਨੱਕ) ਭਰੇ ਹੋਏ। ਤਾਲੁ-ਤਲਾ। ਅੰਦਰੁ-ਹਿਰਦਾ। ਸਚ ਰੰਗਿ-ਸਚੇ (ਹਰੀ ਦੇ) ਪਿਆਰ ਵਿਚ। ਮਜੀਠੈ ਲਾਲ-ਮਜੀਠ ਵਾਂਗ ਲਾਲ। ਕਮਲ-ਹਿਰਦਾ ਕਮਲ। ਵਿਗਸੈ-ਖਿੜ ਪੈਂਦਾ ਹੈ। ਮਨਿ-ਮਨ ਵਿਚ। ਨਿਹਾਲੁ-ਪ੍ਰਸੰਨ। ਦੂਜੀ ਤਰਫ-ਉਲਟੇ ਪਾਸੇ। ਨਦਰਿ ਨਿਹਾਲਿ-ਨਜ਼ਰ ਨਾਲ, ਚੰਗੀ ਤਰ੍ਹਾਂ ਧਿਆਨ ਲਾ ਕੇ। ਫਾਥੈ ਮਿਰਗ ਜਿਉ-ਫਾਹੀ ਵਿਚ ਫਸੇ ਹੋਏ ਹਿਰਨਾਂ ਵਾਂਗ। ਸਿਰਿ-ਸਿਰ ਉਤੇ। ਜਮ ਕਾਲੁ-ਮੌਤ। ਖੁਧਿਆ-ਭੁੱਖ। ਤ੍ਰਿਸਨਾ-(ਪਦਾਰਥਾਂ ਦੀ) ਤ੍ਰੇਹ, ਪਿਆਸ। ਬੁਰੀ-ਭੈੜੀ। ਵਿਕਰਾਲੁ-ਡਰਾਉਣਾ। ਏਨੀ ਅਖੀ-ਇਨ੍ਹਾਂ ਅੱਖਾਂ ਨਾਲ। ਨਦਰਿ ਨ ਆਵਈ-ਨਜ਼ਰ ਨਹੀ ਆਉਂਦਾ, ਨਹੀ਼ ਦਿਸਦਾ। ਜਿਚਰ-ਜਿਤਨਾ ਚਿਰ। ਸੰਤੋਖੀਆ-ਸੰਤੋਖ ਆ ਜਾਵੇ। ਚੂਕੈ-ਦੂਰ ਹੋ ਜਾਵੇ। ਆਲ ਜੰਜਾਲੁ-ਘਰ ਦਾ ਝਗੜਾ ਝਾਂਜਾ। ਮੂਲੁ ਰਹੈ-(ਜੀਵਨ ਦਾ) ਮੁੱਢ, ਅਸਲੀ ਮਨੋਰਥ (ਬਚਿਆ) ਰਹਿੰਦਾ ਹੈ। ਤੂ ਸਚਾ-ਤੂੰ ਸਦਾ ਥਿਰ ਰਹਿਣ ਵਾਲਾ ਹੈਂ।੧।

**ਅਰਥ:** (ਹੇ ਭਾਈ!) ਗੁਰੂ ਦੇ ਮਿਲਿਆਂ ਮਨ ਇਸ ਤਰ੍ਹਾਂ ਖਿੜ ਪੈਂਦਾ ਹੈ ਜਿਸ ਤਰ੍ਹਾਂ ਮੀਹ ਵਸਣ ਨਾਲ ਧਰਤੀ ਸ਼ੀਗਾਰੀ ਜਾਂਦੀ ਹੈ। ਸਭ (ਧਰਤੀ) ਹਰੀ-ਭਰੀ ਦਿਸਦੀ ਹੈ, ਸਰੋਵਰ ਤੇ ਤਲਾਬ ਵੀ ਨਕਾ ਨਕ ਭਰ ਜਾਂਦੇ ਹਨ। (ਇਸ ਤਰ੍ਹਾਂ ਜਿਸ ਨੂੰ ਗੁਰੂ ਮਿਲਦਾ ਹੈ, ਉਸ ਦਾ) ਹਿਰਦਾ ਸਚੇ ਹਰੀ ਦੇ ਪਿਆਰ ਵਿਚ ਰਚ ਜਾਂਦਾ ਹੈ (ਅਤੇ ਇਉਂ) ਲਾਲ ਹੋ ਜਾਂਦਾ ਹੈ ਜਿਵੇਂ ਮਜੀਠ ਦਾ (ਪੱਕਾ ਰੰਗ ਹੁੰਦਾ ਹੈ)। (ਉਸ ਦਾ) ਹਿਰਦਾ ਰੂਪੀ ਕੰਵਲ

ਖਿੜ ਪੈਂਦਾ ਹੈ (ਉਸ ਦੇ) ਮਨ ਵਿਚ ਸਚਾ ਪ੍ਰਭੂ (ਆ ਵਸਦਾ ਹੈ ਅਤੇ ਉਹ) ਗੁਰੂ ਦੇ ਸ਼ਬਦ ਦੁਆਰਾ ਪ੍ਰਸੰਨ ਹੋ ਜਾਂਦਾ ਹੈ।

(ਹੁਣ) ਮਨਮੁਖ ਨੂੰ ਨੀਝ ਲਾ ਕੇ ਵੇਖੋ (ਉਹ ਇਸ ਦੇ ਉਲਟ) ਦੂਜੇ ਪਾਸੇ ਜਾਂਦਾ ਹੈ। ਫਾਹੀ ਵਿਚ ਫਸੇ ਹਿਰਨ ਵਾਂਗ (ਉਸ ਨੂੰ) ਸਿਰ ਉਤੇ ਕਾਲ (ਖੜਾ) ਦਿਸਦਾ ਹੈ। (ਮਾਇਆ ਦੀ) ਭੁਖ (ਪਦਾਰਥਾਂ ਦੀ) ਤ੍ਰਿਸ਼ਨਾ (ਪਰਾਈ) ਨਿੰਦਿਆ ਭੈੜੀਆਂ ਚੀਜ਼ਾਂ ਹਨ, ਕਾਮ ਤੇ ਭਿਆਨਕ ਕ੍ਰੋਧ (ਸਦਾ ਉਸ ਨੂੰ ਦੁਖੀ ਕਰਦੇ ਰਹਿੰਦੇ ਹਨ)। ਉਸ ਨੂੰ ਇਹ ਅਉਗਣ ਇਨ੍ਹਾਂ ਅੱਖਾਂ ਨਾਲ ਨਜ਼ਰ ਨਹੀ ਆਉਂਦੇ ਜਦੋਂ ਤਕ ਕਿ ਉਹ ਗੁਰੂ ਦੇ ਸ਼ਬਦ ਦੁਆਰਾ ਵੀਚਾਰ ਨਹੀਂ ਕਰਦਾ। (ਹੇ ਪ੍ਰਭੂ!) ਜੇ ਤੈਨੂੰ ਭਾਵੇ ਤਾਂ (ਉਹ ਜੀਵ) ਸੰਤੋਖ ਵਿਚ ਆ ਜਾਂਦਾ ਹੈ (ਅਤੇ ਉਸ ਲਈ) ਘਰ ਦਾ ਜੰਜਾਲ ਮੁੱਕ ਜਾਦਾ ਹੈ।

ਗੁਰੂ ਦੀ ਸੇਵਾ ਕੀਤਿਆਂ (ਜੀਵ ਦਾ) ਮੂਲ (ਸੁਆਸਾਂ ਦਾ ਸਰਮਾਇਆ ਬਚਿਆ) ਰਹਿੰਦਾ ਹੈ (ਇਹ) ਗੁਰੂ ਦੀ (ਬਖਸ਼ੀ ਹੋਈ) ਪਉੜੀ ਰਾਹੀ (ਸਿਖਿਆ ਹੈ ਤੇ ਇਹੋ ਹੀ ਨਾਮ ਰੂਪ) ਜਹਾਜ਼ ਹੈ (ਜਿਸ ਰਾਹੀ ਜੀਵ (ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ)।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜੀਵ ਦੀ) ਸੁਰਤਿ (ਸਿਮਰਨ ਵਿਚ) ਲਗੀ ਰਹਿੰਦੀ ਹੈ ਉਹ ਅਸਲੀਅਤ ਨੂੰ (ਪਾ) ਲੈਂਦੀ ਹੈ (ਅਤੇ ਇਹ ਆਖਦੀ ਹੈ ਕਿ) ਹੇ ਹਰੀ! ਤੂੰ ਸਚਾ (ਸਦਾ ਥਿਰ ਰਹਿਣ ਵਾਲਾ ਉਸ ਦੇ) ਮਨ ਵਿਚ (ਆ ਵਸਦਾ ਹੈਂ) ।੧।

**ਮ: ੧ ॥ ਹੇਕੋ ਪਾਧਰੁ, ਹੇਕੁ ਦਰੁ, ਗੁਰ ਪਉੜੀ ਨਿਜ ਥਾਨੁ॥ ਰੂੜਉ ਠਾਕੁਰੁ ਨਾਨਕਾ, ਸਭਿ ਸੁਖ ਸਾਚਉ ਨਾਮੁ॥੨॥**

**ਪਦ ਅਰਥ:** ਹੇਕੋ-ਇਕੋ ਹੀ। ਪਾਧਰੁ-ਪਧਰਾ, ਰਸਤਾ। ਹੇਕੁ-ਇਕ। ਦਰੁ-ਦਰਵਾਜ਼ਾ। ਗੁਰ ਪਉੜੀ-ਗੁਰੂ ਦੀ ਦਸੀ ਹੋਈ (ਸਿਮਰਨ ਦੀ) ਪਉੜੀ। ਨਿਜ ਥਾਨੁ-ਸ੍ਵੈ-ਸਰੂਪ ਵਾਲਾ ਥਾਨ। ਰੂੜਉ-ਸੁੰਦਰ। ਠਾਕੁਰ-ਮਾਲਕ। ਸਾਚਉ ਨਾਮ-ਸੱਚਾ ਨਾਮ।੧।

**ਮ: ੧॥ ਅਰਥ:** (ਹੇ ਭਾਈ! ਪ੍ਰਭੂ ਨੂੰ ਮਿਲਣ ਦਾ) ਇਕੋ ਰਸਤਾ ਹੈ (ਉਸ ਦਾ) ਇਕ ਹੀ ਦਰਵਾਜਾ ਹੈ (ਉਹ ਹੈ) ਗੁਰੂ ਦੀ ਦਸੀ ਹੋਈ (ਸਿਮਰਨ ਰੂਪੀ) ਪਉੜੀ (ਜੋ) ਸਵੈ-ਸਰੂਪ ਵਾਲੇ ਥਾਨ ਤੇ (ਪਹੁੰਚਾ ਦਿੰਦੀ ਹੈ)। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਇਕੋ ਹੀ) ਸੋਹਣਾ ਮਾਲਕ ਹੈ (ਅਤੇ ਉਸ ਦਾ) ਸਚਾ ਨਾਮ ਹੀ ਸਾਰੇ ਸੁਖਾਂ ਦਾ (ਮੂਲ ਹੈ) ।੨।

**ਪਉੜੀ ॥ ਆਪੀਨੈ੍ ਆਪੁ ਸਾਜਿ, ਆਪੁ ਪਛਾਣਿਆ॥ ਅੰਬਰੁ ਧਰਤਿ ਵਿਛੋੜਿ, ਚੰਦੋਆ ਤਾਣਿਆ॥ ਵਿਣੁ ਥੰਮ੍ਹ੍ਹਾ ਗਗਨੁ ਰਹਾਇ, ਸਬਦੁ ਨੀਸਾਣਿਆ॥ ਸੂਰਜੁ ਚੰਦੁ ਉਪਾਇ, ਜੋਤਿ ਸਮਾਣਿਆ॥ ਕੀਏ ਰਾਤਿ ਦਿਨੰਤੁ, ਚੋਜ ਵਿਡਾਣਿਆ॥ ਤੀਰਥ ਧਰਮ ਵੀਚਾਰ, ਨਾਵਣ ਪੁਰਬਾਣਿਆ॥ ਤੁਧੁ ਸਰਿ ਅਵਰੁ ਨ ਕੋਇ, ਕਿ ਆਖਿ ਵਖਾਣਿਆ॥ ਸਚੈ ਤਖਤਿ ਨਿਵਾਸੁ, ਹੋਰ ਆਵਣ ਜਾਣਿਆ॥੧॥**

## ਉਚਾਰਨ ਸੇਧ

ਪਉੜੀ ਦੀ ਹਰਕੇ ਪੰਕਤੀ ਦਾ ਅੰਤਲਾ ਸ਼ਬਦ ਨਾਸਕੀ ਹੈ।

**ਪਦ ਅਰਥ:** ਆਪੀਨੈ੍-(ਪ੍ਰਭੂ ਨੇ) ਆਪ ਹੀ। ਆਪੁ-(ਆਪਣੇ) ਆਪ ਨੂੰ। ਸਾਜਿ-ਸਾਜ (ਬਣਾ) ਕੇ। ਅੰਬਰੁ-ਆਕਾਸ਼। ਧਰਤਿ-ਧਰਤੀ। ਵਿਛੋੜਿ-ਵਿਛੋੜ ਕੇ ਭਾਵ ਵਖ ਵਖ ਕਰਕੇ। ਚੰਦੋਆ-(ਆਕਾਸ਼ ਰੂਪੀ) ਚਾਨਣੀ। ਵਿਣੁ ਥੰਮ੍ਾ-ਟੇਕ ਤੋਂ ਬਿਨਾ। ਗਗਨੁ-ਅਸਮਾਨ। ਰਹਾਇ-ਟਿਕਾ ਕੇ। ਨੀਸਾਣਿਆ-ਨੀਸ਼ਾਣ (ਨਗਾਰਾ) ਬਣਾਇਆ ਹੈ। ਉਪਾਇ-ਪੈਦਾ ਕਰਕੇ। ਜੋਤਿ ਸਮਾਣਿਆ-ਜੋਤਿ ਟਿਕਾਈ ਹੈ। ਦਿਨੰਤੁ-ਦਿਨ। ਚੋਜ-ਕੌਤਕ। ਵਿਡਾਣਿਆ-ਅਸਚਰਜ। ਪੁਰਬਾਣਿਆ-ਪੁਰਬਾਂ ਤੇ, ਸ਼ੁਭ ਦਿਹਾੜਿਆਂ ਉਤੇ। ਸਰਿ-ਬਰਾਬਰ। ਅਵਰ-ਹੋਰ। ਕਿ-ਕੀ। ਆਖਿ ਵਖਾਣਿਆ-ਆਖ ਕੇ ਬਿਆਨ ਕੀਤਾ ਜਾਏ। ਹੋਰ-ਹੋਰ (ਸ੍ਰਿਸ਼ਟੀ)। ਆਵਣ ਜਾਣਿਆ-ਆਣ ਜਾਣ ਵਾਲੀ ਨਾਸਮਾਨ।੧।

**ਅਰਥ:** (ਹੇ ਭਾਈ! ਪ੍ਰਭੂ ਨੇ) ਆਪ ਹੀ ਆਪਣੇ ਆਪ ਨੂੰ (ਨਿਰਗੁਣ ਤੋਂ ਸਰਗੁਣ ਰੂਪ) ਬਣਾ ਕੇ ਆਪ ਨੂੰ ਪਛਾਣਿਆ ਹੈ। ਆਕਾਸ਼ ਨੂੰ ਧਰਤੀ ਤੋਂ ਵਖਰਾ ਕਰਕੇ (ਉਸ ਨੇ ਆਕਾਸ਼ ਨੂੰ ਮਾਨੋ) ਚੰਦੋਆ ਰੂਪ ਵਿਚ ਤਾਣਿਆ ਹੈ। ਬਿਨਾ ਕਿਸੇ ਟੇਕ ਦੇ ਆਕਾਸ਼ ਨੂੰ ਟਿਕਾ ਕੇ ਆਪਣਾ ਸ਼ਬਦ (ਹੁਕਮ ਰੂਪ) ਨਗਾਰਾ ਵਜਾਇਆ ਹੈ। ਸੂਰਜ ਤੇ ਚੰਨ ਪੈਦਾ ਕਰਕੇ (ਆਪਣੀ) ਜੋਤ ਨੂੰ (ਸਭ ਵਿਚ ਟਿਕਾ ਕੇ) ਰਖਿਆ ਹੈ। (ਉਸਨੇ) ਰਾਤ ਤੇ ਦਿਨ ਅਸਚਰਜ ਤਮਾਸ਼ੇ ਬਣਾਏ ਹਨ। (ਉਸ ਨੇ ਆਪ ਹੀ)ਤੀਰਥ ਬਣਾਏ (ਜਿਥੇ) ਧਰਮਾਂ ਦਾ ਵੀਚਾਰ ਅਤੇ ਪੁਰਬਾਂ ਦਾ ਇਸ਼ਨਾਨ ਹੁੰਦਾ ਹੈ। ਹੇ ਪ੍ਰਭੂ! ਤੇਰੇ ਵਰਗਾ (ਭਾਵ ਬਰਾਬਰ ਦਾ) ਹੋਰ ਕੋਈ ਨਹੀ ਹੈ। ਇਸ ਲਈ ਤੈਨੂੰ ਕੀ ਆਖ ਕੇ ਬਿਆਨ ਕਰੀਏ?। (ਹੇ ਪ੍ਰਭੂ! ਤੇਰਾ) ਸਚੇ ਤਖਤ ਉਤੇ ਵਾਸਾ, ਹੋਰ ਸਭ (ਸ੍ਰਿਸ਼ਟੀ) ਆਣ ਜਾਣ ਵਾਲੀ ਭਾਵ ਨਾਸ਼ਮਾਨ ਹੈ।੧।

# ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਸੇਵਾ ਤੇ ਮਿਲਾਪ ਨਾਲ ਗੁਰਸਿਖ ਦੇ ਮਨ ਵਿਚ ਜੋ ਰਹੱਸ (ਅਨੰਦ) ਪੈਦਾ ਹੁੰਦਾ ਹੈ, ਉਹ ਅਕਥਨੀਅ ਹੈ। ਗੁਰਮੁਖ ਦਾ ਚਿਹਰਾ ਗੁਰੂ ਨੂੰ ਵੇਖ ਕੇ ਲਾਲੋ ਲਾਲ ਹੁੰਦਾ ਹੈ ਕਿਉਂਕਿ ਉਹ ਗੁਰੂ ਦੇ ਸ਼ਬਦ ਨਾਲ ਵਿਗਸਦਾ ਹੈ ਤੇ ਨਿਹਾਲ ਹੁੰਦਾ ਹੈ। ਉਸ ਦੇ ਅੰਦਰੋਂ ਭੁਖ, ਤ੍ਰਿਸ਼ਨਾ, ਨਿੰਦਾ, ਕਾਮ, ਕ੍ਰੋਧ ਆਦਿ ਬੁਰਿਆਈਆਂ ਦਾ ਅਭਾਵ ਹੋ ਜਾਂਦਾ ਹੈ। ਦੂਜੇ ਪਾਸੇ ਮਨੁਖ ਦੀ ਅਜਿਹੀ ਦਸ਼ਾ ਹੁੰਦੀ ਹੈ ਕਿ ਗੁਰੂ ਨਾਲੋਂ ਵਿਛੜ ਕੇ ਸਦਾ ਦੁਖੀ ਰਹਿੰਦਾ ਹੈ। ਗੁਰੂ ਦੀ ਮਤਿ ਲਏ ਬਿਨਾ, ਗੁਰੂ ਦੇ ਸ਼ਬਦ ਵਿਚਾਰੇ ਬਿਨਾ, ਜਗਤ ਦੀ ਅਸਲੀਅਤ ਨੂੰ ਨਹੀ ਪਛਾਣਿਆ ਜਾ ਸਕਦਾ। ਇਹਨਾਂ ਹੱਡ ਚੰਮ ਦੀਆਂ ਅਖਾਂ ਨਾਲ ਜਗਤ ਦੀ ਅਸਲੀਅਤ ਦਾ ਪਤਾ ਨਹੀਂ ਲਗਦਾ। ਗੁਰੂ ਪਾਸੋਂ ਸ਼ਬਦ ਵੀਚਾਰ ਰਾਹੀਂ ਮਿਲੀਆਂ ਬਿਅੰਨ ਅੱਖਾਂ ਨਾਲ ਹੀ ਸ੍ਰਿਸ਼ਟੀ ਤੇ ਉਸ ਦੇ ਸਿਰਜਣਹਾਰ ਦੀ ਪਛਾਣ ਹੁੰਦੀ ਹੈ।

ਦੂਜੇ ਸਲੋਕ ਵਿਚ ਦਸਿਆ ਹੈ ਕਿ ਹਰੀ ਇਕ ਹੈ, ਉਸ ਦਾ ਦਰੁ ਵੀ ਇਕ ਹੈ, ਉਸ ਸਚੇ ਪ੍ਰਭੂ ਵਲ ਲਿਜਾਣ ਵਾਲਾ ਰਸਤਾ ਵੀ ਇਕੋ ਨਾਮ-ਸਿਮਰਨ ਹੈ, ਜੋ ਗੁਰੂ ਤੋਂ ਲਭਦਾ ਹੈ।

ਪਉੜੀ ਦੁਆਰਾ ਇਹ ਉਪਦੇਸ਼ ਦਿਤਾ ਹੈ ਕਿ ਸਾਰੀ ਸ੍ਰਿਸ਼ਟੀ ਨੂੰ ਕਰਤਾ ਪੁਰਖ ਨੇ ਆਪ ਸਾਜਿਆ ਹੈ, ਧਰਤੀ, ਆਕਾਸ਼, ਚੰਨ, ਸੂਰਜ, ਦਿਨ ਰਾਤ, ਜੀਵ ਸਭ ਵਿਚ ਹਰੀ ਦੀ ਜੋਤਿ ਕੰਮ ਕਰ ਰਹੀ ਹੈ, ਜਿਸ ਦੀ ਬਰਾਬਰੀ ਹੋਰ ਕੋਈ ਵੀ ਨਹੀ ਕਰ ਸਕਦਾ। ਕੇਵਲ ਇਕੋ ਹਰੀ ਦੀ ਹਸਤੀ ਹੀ ਸਦਾ ਲਈ ਥਿਰ ਹੈ, ਬਾਕੀ ਸਭ ਸ੍ਰਿਸ਼ਟੀ ਨਾਸ਼ਮਾਨ ਹੈ।

**ਸਲੋਕ ਮ: ੧ ॥ ਨਾਨਕ, ਸਾਵਣਿ ਜੇ ਵਸੈ, ਚਹੁ ਓਮਾਹਾ ਹੋਇ॥ ਨਾਗਾਂ ਮਿਰਗਾਂ ਮਛੀਆਂ, ਰਸੀਆਂ ਘਰਿ ਧਨੁ ਹੋਇ॥੧॥**

## ਉਚਾਰਨ ਸੇਧ

**ਬਿੰਦੀ ਸਹਿਤ;** ਚਹੁੰ, ਗਾਈ, ਪੁਤਾਂ, ਨਿਰਧਨਾਂ,

**ਸਲੋਕ ਮ: ੧॥ ਪਦ ਅਰਥ**:-ਸਾਵਣਿ-ਸਾਵਣ ਦੇ (ਮਹੀਨੇ) ਵਿਚ। ਜੇ ਵਸੈ-ਜੇ (ਮੀਂਹ) ਵਸੇ। ਚਹੁੰ-ਚਹੁੰਆਂ ਨੂੰ। ਓਮਾਹਾ ਹੋਇ-ਖੁੱਸ਼ੀ ਹੁੰਦੀ ਹੈ। ਨਾਗਾਂ-ਸੱਪਾਂ। ਮਿਰਗਾਂ-ਹਿਰਨਾਂ। ਰਸੀਆਂ-ਭੋਗ ਬਿਲਾਸ ਵਾਲਿਆਂ ਨੂੰ। ਘਰਿ-ਘਰ ਵਿਚ। ਧਨੁ-ਦੌਲਤ।੧।

**ਅਰਥ**: ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਸਾਵਣ ਦੇ (ਮਹੀਨੇ) ਵਿਚ (ਮੀਹ) ਵਸੇ, ਤਾਂ ਚਾਰ (ਸ੍ਰੇਣੀਆਂ) ਨੂੰ ਖੁੱਸ਼ੀ ਹੁੰਦੀ ਹੈ। ਸੱਪਾਂ, ਹਿਰਨਾਂ, ਮੱਛੀਆਂ ਤੇ ਭੋਗ-ਬਿਲਾਸ ਵਾਲਿਆਂ ਨੂੰ ਜਿਨ੍ਹਾਂ ਦੇ ਘਰ ਵਿਚ ਧਨ (ਦੌਲਤ) ਹੋਵੇ।੧।

**ਮ: ੧ ॥ ਨਾਨਕ, ਸਾਵਣ ਜੇ ਵਸੈ ਚਹੁ ਵੇਛੋੜਾ ਹੋਇ ॥ ਗਾਈ ਪੁਤਾਂ ਨਿਰਧਨਾ ਪੰਥੀ ਚਾਕਰੁ ਹੋਇ ॥੨॥**

**ਪਦ ਅਰਥ**: ਵਿਛੋੜਾ-ਦੁਖ। ਗਾਈ ਪੁਤਾ-ਗਊਆਂ ਦੇ ਪੁਤਰਾਂ (ਵਛਿਆਂ)। ਨਿਰਧਨਾ-ਗਰੀਬਾਂ। ਪੰਥੀ-ਰਾਹੀਆਂ। ਚਾਕਰੁ-ਨੌਕਰ।੨।

**ਅਰਥ**: ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਸਾਵਣ ਦੇ (ਮਹੀਨੇ) ਵਿਚ ਮੀਹ ਵਸੇ ਤਾਂ ਚਾਰ (ਸ੍ਰੇਣੀਆਂ) ਨੂੰ (ਸੁਖ ਤੋਂ) ਵਿਛੋੜਾ ਹੁੰਦਾ ਹੈ। ਗਊਆਂ ਦੇ ਵਛਿਆਂ, ਗਰੀਬਾਂ, ਰਾਹੀਆਂ ਤੇ ਨੌਕਰਾਂ ਨੂੰ (ਭਾਵ ਇਹ ਵਿਛੋੜਾ ਦੁਖ ਰੂਪ ਹੁੰਦਾ ਹੈ)।੨।

**ਪਉੜੀ ॥ ਤੂ ਸਚਾ ਸਚਿਆਰੁ, ਜਿਨਿ ਸਚੁ ਵਰਤਾਇਆ॥ ਬੈਠਾ ਤਾੜੀ ਲਾਇ, ਕਵਲੁ ਛਪਾਇਆ॥ ਬ੍ਰਹਮੈ ਵਡਾ ਕਹਾਇ, ਅੰਤੁ ਨ ਪਾਇਆ॥ ਨਾ ਤਿਸੁ ਬਾਪੁ ਨ ਮਾਇ, ਕਿਨਿ ਤੂ ਜਾਇਆ॥ ਨਾ ਤਿਸੁ ਰੂਪੁ ਨ ਰੇਖ, ਵਰਨ ਸਬਾਇਆ॥ ਨਾ ਤਿਸੁ ਭੁਖ ਪਿਆਸ, ਰਜਾ ਧਾਇਆ॥ ਗੁਰ ਮਹਿ ਆਪੁ ਸਮੋਇ, ਸਬਦੁ ਵਰਤਾਇਆ॥ ਸਚੇ ਹੀ ਪਤੀਆਇ, ਸਚਿ ਸਮਾਇਆ॥੨॥**

**ਪਉੜੀ ॥ ਪਦ ਅਰਥ**: ਜਿਨਿ-ਜਿਸ ਨੇ। ਤਾੜੀ ਲਾਇ-ਸਮਾਧੀ ਲਾ ਕੇ। ਕਵਲੁ ਛਪਾਇਆ-ਕਵਲ ਭਾਵ ਜਗਤ ਦੇ ਮੁੱਢ ਨੂੰ ਲੁਕਾ ਰਖਿਆ। ਬ੍ਰਹਮੈ-ਬ੍ਰਹਮਾ ਨੇ। ਕਹਾਇ-ਅਖਵਾ ਕੇ। ਮਾਇ-ਮਾਂ। ਕਿਨਿ-ਕਿਸ ਨੇ?। ਤੂ ਜਾਇਆ-ਤੈਨੂੰ ਜੰਮਿਆ (ਪੈਦਾ ਕੀਤਾ)। ਰੂਪੁ-ਸਕਲ। ਰੇਖ-ਚਿੰਨ। ਵਰਨ ਸਬਾਇਆ-ਸਾਰਿਆਂ ਵਰਨਾ ਵਿਚੋਂ (ਕੋਈ ਵਰਨ)। ਰਜਾ ਧਾਇਆ-ਰਜਿਆ ਹੋਇਆ ਪਿਆ ਭਜਦਾ ਸੀ। ਗੁਰ ਮਹਿ-ਗੁਰੂ ਵਿਚ। ਆਪੁ-ਆਪਣਾ ਆਪ। ਸਮੋਇ-ਲੀਨ ਕਰਕੇ। ਸਬਦੁ ਵਰਤਾਇਆ-ਹੁਕਮ ਚਲਾਇਆ। ਪਤੀਆਇ-ਪਤੀਜ ਕੇ।੨।

**ਅਰਥ:** (ਹੇ ਹਰੀ!) ਤੂੰ ਸਚਾ ਥਿਰ ਰਹਿਣ ਵਾਲਾ ਸਚਿਆਰ ਜਿਸ ਨੇ (ਸਭ ਪਾਸੇ) ਸਚ ਹੀ ਵਰਤਾਇਆ। (ਜਦੋਂ ਸ੍ਰਿਸ਼ਟੀ ਦੀ ਉਤਪਤੀ ਨਹੀ ਸੀ ਹੋਈ ਤੂੰ) ਸਮਾਧੀ ਲਾ ਕੇ ਬੈਠਾ ਰਿਹਾ (ਅਤੇ) ਕਵਲ ਨੂੰ (ਆਪਣੇ ਆਪ ਵਿਚ) ਲੁਕਾ ਰਖਿਆ। ਬ੍ਰਹਮੇ ਨੇ (ਆਪਣੇ ਆਪ ਨੂੰ) ਵੱਡਾ ਅਖਵਾਇਆ (ਪਰ ਉਹ ਵੀ ਤੇਰਾ) ਅੰਤ ਨਾ ਪਾ ਸਕਿਆ।

(ਹੇ ਭਾਈ!) ਉਸ (ਵਾਹਿਗੁਰੂ ਦਾ) ਨਾ ਪਿਉ, ਨਾ ਮਾਂ (ਕੋਈ ਵੀ ਨਹੀ, ਹੇ ਪ੍ਰਭੂ!) ਕਿਸ ਤੈਨੂੰ ਪੈਦਾ ਕੀਤਾ?। ਨਾ ਉਸ ਦਾ ਰੂਪ-ਰੰਗ, ਨਾ ਚਿੰਨ੍ਹ-ਚਕਰ ਸਾਰਿਆਂ ਵਰਨਾ ਵਿਚੋਂ (ਕੋਈ ਵਰਨ ਵੀ ਨਹੀ)। ਨਾ ਉਸ ਨੂੰ ਭੁਖ ਨਾ ਤੇਹ, (ਲਗਦੀ ਸੀ, ਹਰ ਵੇਲੇ) ਰਜਿਆ ਹੋਇਆ ਪਿਆ ਭਜਦਾ ਸੀ। (ਪ੍ਰਭੂ ਨੇ) ਆਪਣੇ ਆਪ ਨੂੰ ਗੁਰੂ ਵਿਚ ਲੀਨ ਕਰਕੇ (ਸਾਰੇ ਪਸਾਰੇ ਵਿਚ ਆਪਣਾ ਸ਼ਬਦ ਭਾਵ ਹੁਕਮ) ਵਰਤਾਇਆ। (ਸੋ,) ਸੱਚੇ (ਹਰੀ ਦੁਆਰਾ ਹੀ ਗੁਰੂ) ਪਤੀਜਦਾ ਹੈ (ਅਤੇ) ਸਚ ਵਿਚ ਸਮਾਇਆ ਹੋਇਆ ਹੈ।੨।

# ਸਾਰੰਸ਼ ਅਤੇ ਸਿਧਾਂਤ

ਜਿਵੇਂ ਸਾਵਣ ਦੇ ਮਹੀਨੇ ਵਿਚ ਮੀਹ ਵਸਣ ਨਾਲ ਕਈਆਂ ਨੂੰ ਖੁੱਸ਼ੀ ਤੇ ਕਈਆਂ ਨੂੰ ਦੁਖ ਹੁੰਦਾ ਹੈ ਤਿਵੇਂ ਗੁਰੂ ਆਪਣਾ ਉਪਦੇਸ਼ ਰੂਪ ਮੀਹ ਵਰਸਾਈ ਜਾਂਦਾ ਹੈ। ਕਈ ਗੁਰੂ ਨੂੰ ਮਿਲ ਕੇ ਉਪਦੇਸ਼ ਸੁਣ ਕੇ ਖੁੱਸ਼ ਹੁੰਦੇ ਹਨ ਅਤੇ ਆਪਣਾ ਜੀਵਨ ਸਵਾਰਦੇ ਹਨ, ਓਹ ਗੁਰਮੁਖ ਹੁੰਦੇ ਹਨ। ਕਈ ਗੁਰੂ ਨਾਲੋਂ ਵਿਛੜ ਜਾਂਦੇ, ਗੁਰੂ ਦੇ ਉਪਦੇਸ਼ ਨਾਲ ਸਾਂਝ ਨਹੀ ਪਾਂਦੇ, ਵਿਛੜ ਕੇ ਚੋਟਾਂ ਖਾਂਦੇ ਰਹਿੰਦੇ ਹਨ, ਓਹ ਮਨਮੁਖ ਹੁੰਦੇ ਹਨ।

ਪਉੜੀ ਦਾ ਸਿਧਾਂਤ ਇਹ ਹੈ ਕਿ ਪ੍ਰਭੂ ਸਦਾ ਥਿਰ ਰਹਿਣ ਵਾਲਾ ਸਚਿਆਰ ਹੈ। ਜਿਸ ਨੇ ਸਾਰੇ ਜਗਤ ਵਿਚ ਸਚ ਨੂੰ ਹੀ ਵਰਤਾਇਆ ਹੈ। ਹਰੀ ਆਪ ਅਗੰਮ ਹਸਤੀ ਹੈ, ਜਿਸਦਾ ਅੰਤ ਵੱਡੇ ਵੱਡੇ ਅਵਤਾਰ ਨਹੀ ਪਾ ਸਕੇ। ਉਸ ਪ੍ਰਭੂ ਦਾ ਹੁਕਮ ਮੰਨ ਕੇ ਮਨ ਨੂੰ ਪਤਿਆਇਆ ਜਾ ਸਕਦਾ ਹੈ। ਪ੍ਰਭੂ ਦਾ ਮਿਲਣ ਦਾ ਇਕੋ ਇਕ ਮਾਰਗ ਹੈ ਗੁਰੂ ਵਿਚੋਂ ਉਸ ਅਰੂਪ ਹਸਤੀ ਦੇ ਦਰਸ਼ਨ ਕਰਣੇ ਜਿਸਦੇ ਅੰਦਰ ਪ੍ਰਭੂ ਨੇ ਆਪਣਾ ਆਪ ਸਮੋਇਆ ਹੋਇਆ ਹੈ।

**ਸਲੋਕ ਮ: ੧ ॥ ਵੈਦੁ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ॥ ਭੋਲਾ ਵੈਦੁ ਨ ਜਾਣਈ, ਕਰਕ ਕਲੇਜੇ ਮਾਹਿ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ,

**ਸਲੋਕ ਮ: ੧॥ ਪਦ ਅਰਥ:-** ਵੈਦੁ-ਹਕੀਮ। ਵੈਦਗੀ-ਇਲਾਜ ਕਰਨ ਲਈ। ਪਕੜਿ-ਫੜ ਕੇ। ਢੰਢੋਲੇ ਬਾਂਹ-ਬਾਂਹ ਟਟੋਲਦਾ ਹੈ,ਭਾਵ ਨਬਜ਼ ਵੇਖਦਾ ਹੈ। ਕਰਕ-ਦਰਦ, ਦੁਖ। ਕਲੇਜੇ ਮਾਹਿ-ਦਿਲ ਵਿਚ।੧।

**ਅਰਥ:** ਵੈਦ ਨੂੰ ਇਲਾਜ ਕਰਨ ਲਈ ਸਦਿਆ ਗਿਆ (ਉਹ) ਬਾਂਹ ਪਕੜ ਕੇ ਨਾੜ ਨੂੰ ਟਟੋਲਦਾ ਹੈ ਭਾਵ ਨਬਜ਼ ਵੇਖਦਾ ਹੇ। (ਪਰ) ਭੋਲਾ ਵੈਦ (ਇਹ ਗਲ) ਨਹੀ ਜਾਣਦਾ (ਕਿ ਪ੍ਰਭੂ ਵਿਛੋੜੇ ਦਾ) ਦਰਦ ਕਲੇਜੇ ਵਿਚ ਹੁੰਦਾ ਹੈ।੧।

**ਮ: ੨ ॥ ਵੈਦਾ ਵੈਦੁ, ਸੁਵੈਦੁ ਤੂ, ਪਹਿਲਾਂ ਰੋਗੁ ਪਛਾਣੁ॥ ਐਸਾ ਦਾਰੂ ਲੋੜਿ ਲਹੁ, ਜਿਤੁ ਵੰਞੈ ਰੋਗਾ ਘਾਣਿ॥ ਜਿਤੁ ਦਾਰੂ ਰੋਗ ਉਠਿਅਹਿ, ਤਨਿ ਸੁਖੁ ਵਸੈ ਆਇ॥ ਰੋਗੁ ਗਵਾਇਹਿ ਆਪਣਾ, ਤ ਨਾਨਕ ਵੈਦੁ ਸਦਾਇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਵੈਦਾਂ, ਪਹਿਲਾਂ, ਰੋਗਾਂ, ਉਠਿਅਹਿੰ, ਮਨਾਇਹਿੰ,

**ਪਦ ਅਰਥ:** ਵੈਦਾ ਵੈਦੁ-ਹਕੀਮਾਂ ਦਾ ਹਕੀਮ। ਸੁਵੈਦੁ-ਸਿਆਨਾ ਵੈਦ। ਪਹਿਲਾ-(ਸਭ ਤੋਂ) ਪਹਿਲਾਂ। ਦਾਰੂ ਦਵਾਈ। ਲੋੜਿ ਲਹੁ-ਲਭ ਲਵੋ। ਜਿਤੁ ਵੰਞੈ-ਜਿਸ (ਦਵਾਈ ਨਾਲ) ਦੂਰ ਹੋ ਜਾਵੇ। ਰੋਗਾ ਘਾਣਿ-ਰੋਗਾਂ ਦਾ ਢੇਰ। ਜਿਤੁ ਦਾਰੂ-ਜਿਸ ਦਵਾਈ ਨਾਲ। ਰੋਗ ਉਠਿਅਹਿ-ਰੋਗ ਦੂਰ ਹੋ ਜਾਣ। ਤਨਿ-ਸਰੀਰ ਵਿਚ। ਗਵਾਇਹਿ-ਦੂਰ ਕਰੇਂ। ਵੈਦੁ ਸਦਾਇ-(ਤਾਂ ਆਪਣੇ ਆਪ ਨੂੰ) ਵੈਦ ਅਖਵਾ।

**ਅਰਥ:** (ਹੇ ਭਾਈ! ਤੈਨੂੰ) ਵੈਦਾਂ ਚੋਂ (ਵੱਡਾ) ਵੈਦ, ਸਿਆਨਾ ਵੈਦ ਤਾਂ ਸਮਝੀਏ ਜੇ ਤੂੰ ਪਹਿਲਾਂ ਰੋਗ ਦੀ ਪਛਾਣ ਕਰੇਂ (ਫਿਰ) ਅਜਿਹੀ ਦਵਾਈ ਲਭੇਂ ਜਿਸ ਨਾਲ ਸਾਰੇ ਰੋਗ ਦੂਰ ਹੋ ਜਾਣ। ਜਿਸ (ਦਵਾਈ) ਨਾਲ ਰੋਗ ਦੂਰ ਹੋਣ ਤੇ ਸਰੀਰ ਵਿਚ ਸੁਖ ਆ ਵਸੇ (ਉਹ ਅਸਲੀ ਦਵਾਈ ਹੈ)। ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਵੈਦ! ਜੇ ਤੂੰ) ਆਪਣੀ ਬੀਮਾਰੀ ਦੂਰ ਕਰੇਂ ਤਾਂ ਫਿਰ ਤੂੰ (ਆਪਣੇ ਆਪ ਨੂੰ) ਵੈਦ ਅਖਵਾ (ਵਰਨਾ ਵੈਦ ਸਦਾਉਣ ਦਾ ਕੀ ਫ਼ਾਇਦਾ?)।੨।

**ਪਉੜੀ ॥ ਬ੍ਰਹਮਾ ਬਿਸਨੁ ਮਹੇਸੁ, ਦੇਵ ਉਪਾਇਆ॥ ਬ੍ਰਹਮੇ ਦਿਤੇ ਬੇਦ, ਪੂਜਾ ਲਾਇਆ॥ ਦਸ ਅਵਤਾਰੀ, ਰਾਮੁ ਰਾਜਾ ਆਇਆ॥ ਦੈਤਾ ਮਾਰੇ ਧਾਇ, ਹੁਕਮਿ ਸਬਾਇਆ॥ ਈਸ ਮਹੇਸੁਰੁ ਸੇਵ, ਤਿਨ੍ਹੀ ਅੰਤੁ ਨ ਪਾਇਆ॥ ਸਚੀ ਕੀਮਤਿ ਪਾਇ, ਤਖਤੁ ਰਚਾਇਆ॥ ਦੁਨੀਆ ਧੰਧੈ ਲਾਇ, ਆਪੁ ਛਪਾਇਆ॥ ਧਰਮੁ ਕਰਾਏ ਕਰਮ, ਧੁਰਹੁ ਫੁਰਮਾਇਆ॥੩॥**

**ਪਉੜੀ ॥ ਪਦ ਅਰਥ:** ਬਿਸਨੁ-ਵਿਸ਼ਨੂੰ। ਮਹੇਸੁ-ਸ਼ਿਵ ਜੀ। ਦੇਵ-ਦੇਵਤੇ। ਉਪਾਇਆ-ਪੈਦਾ ਕੀਤਾ। ਬ੍ਰਹਮੇ ਦਿਤੇ ਵੇਦ-ਬ੍ਰਹਮੇ ਨੂੰ (ਹਰੀ ਨੇ) ਵੇਦ ਦਿਤੇ। ਪੂਜਾ ਲਾਇਆ-ਪੂਜਾ ਦੇ (ਕੰਮ ਵਿਚ) ਲਾ ਦਿਤਾ। ਦਸ ਅਵਤਾਰੀ-ਦਸਾਂ ਅਵਤਾਰਾਂ ਵਿਚ। ਰਾਮਰਾਜਾ-(ਇਕ) ਰਾਜਾ ਰਾਮ ਚੰਦਰ (ਵਿਸ਼ਨੂੰ) ਭੀ ਹੋਇਆ। ਦੈਤਾਂ ਮਾਰੇ ਧਾਇ-ਭਜ ਕੇ ਸਾਰੇ ਦੈਂਤ ਮਾਰ ਦਿਤੇ। ਹੁਕਮਿ ਸਬਾਇਆ-ਸਭ ਕੁਝ (ਹਰੀ ਦੇ) ਹੁਕਮ ਵਿਚ ਹੋਇਆ। ਈਸ-ਸ਼ਿਵ ਜੀ। ਮਹੇਸੁਰ-ਵਿਸ਼ਨੂੰ ਸ਼ਿਵ ਜੀ ਦੇ ੧੧ ਰੁਦਰੁ ਅਵਤਾਰ)। ਤਿਨੀ-ਉਨ੍ਹਾਂ ਅਵਤਾਰਾਂ ਨੇ। ਤਖਤੁ ਰਚਾਇਆ-(ਪ੍ਰਭੂ ਨੇ ਆਪਣਾ) ਤਖਤ ਰਚਿਆ। ਧੰਧੈ-ਧੰਧਿਆਂ ਵਿਚ। ਆਪੁ ਛਪਾਇ-ਆਪਣਾ ਆਪ ਲੁਕਾ ਲਇਆ। ਧਰਮੁ-ਧਰਮ ਰਾਜਾ। ਕਹਾਏ ਕਰਮ-(ਉਹ) ਕਰਮ ਕਰਾਉਂਦਾ ਹੈ। ਧੁਰਹੁ-ਧੁਰ (ਦਰਗਾਹ) ਤੋਂ। ਫੁਰਮਾਇਆ-ਫੁਰਮਾਨ ਕਰ ਦਿਤਾ ਹੈ।੩।

**ਅਰਥ:** (ਹੇ ਭਾਈ! ਪ੍ਰਭੂ ਨੇ ਆਪ ਹੀ) ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ (ਆਦਿਕ) ਦੇਵਤੇ ਪੈਦਾ ਕੀਤੇ। (ਉਸ ਪ੍ਰਭੂ ਨੇ ਆਪ ਹੀ) ਬ੍ਰਹਮਾ ਨੂੰ ਵੇਦ ਦਿਤੇ (ਤੇ ਵੇਦਾਂ ਅਨੁਸਾਰ ਉਸ ਨੂੰ) ਪੂਜਾ ਦੇ (ਕੰਮ ਕਰਾਉਣ

ਵਿਚ) ਲਾ ਦਿਤਾ। ਦਸਾਂ ਅਵਤਾਰਾਂ ਵਿਚ ਇਕ ਰਾਮ ਚੰਦਰ (ਵਿਸ਼ਨੂੰ ਹੋ ਕੇ) ਆਇਆ। (ਇਸ ਵਿਸ਼ਨੂੰ ਨੇ) ਭਜ ਕੇ ਸਾਰੇ ਦੈਂਤ ਮਾਰ ਦਿਤੇ (ਇਹ) ਸਭ ਕੁਝ (ਹਰੀ ਦੇ) ਹੁਕਮ ਵਿਚ ਹੋਇਆ। ਈਸ ਮਹੇਸੁਰੁ (ਆਦਿ ਜੋ ਗਿਆਰਾਂ ਸ਼ਿਵ ਰੁਦ੍ਰ ਹਨ) ਉਨ੍ਹਾਂ (ਅਵਤਾਰਾਂ) ਨੇ ਵੀ (ਉਸ ਪ੍ਰਭੂ ਦਾ) ਅੰਤ ਨਹੀ ਪਾਇਆ। ਕੀਮਤ ਪਾਉਣ ਲਈ (ਭਾਵ ਇਨਸਾਫ ਲਈ ਪ੍ਰਭੂ ਨੇ ਆਪਣਾ) ਤਖਤ ਰਚਿਆ। ਦੁਨੀਆਂ ਨੂੰ ਧੰਧਿਆਂ ਵਿਚ ਲਾ ਕੇ ਆਪਣਾ ਆਪ ਲੁਕਾ ਲਇਆ ਹੈ। ਧਰਮ ਰਾਜ, ਚੰਗੇ ਮੰਦੇ) ਕੰਮ ਦਾ ਹਿਸਾਬ ਕਰਾਉਂਦਾ ਰਿਹਾ (ਇਹ ਵੀ) ਧੁਰ (ਦਰਗਾਹ) ਤੋਂ ਜੀਆਂ ਦੇ (ਪ੍ਰਭੂ ਨੇ ਆਪ ਹੀ) ਫੁਰਮਾਨ ਕਰ ਦਿਤਾ ।੩।

# ਅਰਥ ਭੇਦ ਅਤੇ ਨਿਰਣੈ

## ਵੈਦਾ ਵੈਦੁ ਸੁ ਵੈਦੁ ਤੂ ਪਹਿਲਾਂ ਰੋਗੁ ਪਛਾਣੁ॥

ਵਖ ਵਖ ਅਰਥ:

੧. ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਸੁਨਿ ਹੋ ਬੈਦ! ਤੂ ਭੂਲਾ ਬੈਦੁ ਹੈਂ। ਬੈਦਾ ਮਾਹ ਤੇ ਤੂ ਖਰਾ ਸੁਬੈਦੁ ਹੈਂ, ਪਣ ਤੇਰੀ ਸੁਬੈਦਗੀ ਤਾ ਜਾਣਾ ਜਾ ਤੂ ਪਹਿਲਾ ਰੋਗੁ ਲਹਹਿ। ਜਬ ਤੂ ਰੋਗ ਲਹਿ ਨ ਸਕਈ ਤਬ ਤੂ ਬੈਦ ਕੈਸਾ? [ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਲਿਖਤ-ਸ੍ਰੀ ਮਿਹਰਬਾਨ ਸੋਢੀ

੨. ਹੇ ਵੈਦ! ਵੈਦਾਂ ਵਿਚੋਂ ਤਾਂ ਤੂ ਸੁ=ਸਰੇਸ਼ਟ ਵੈਦ ਹੈਂ ਜੇਕਰ ਤੂੰ ਪਹਿਲੇ ਰੋਗ ਨੂੰ ਪਛਾਣੇ। ਰੋਗ ਤਾਂ ਪ੍ਰਭੂ ਦੀ ਪ੍ਰਾਪਤੀ ਦਾ ਹੈ। ਵਾ-ਪਹਿਲੇ ਤੂੰ ਆਪਣੇ ਰੋਗ ਨੂੰ ਪਛਾਣ ਤੇਰੇ ਅੰਦਰ ਹਉਮੈ ਦਾ ਰੋਗ ਹੈ। [ਸੰ.ਸ.

੩. (ਹੇ ਭਾਈ!) ਪਹਿਲਾਂ (ਆਪਣਾ ਹੀ ਆਤਮਕ) ਰੋਗ ਲਭ (ਤਾਂ ਹੀ) ਤੂੰ ਹਕੀਮਾਂ ਦਾ ਹਕੀਮ ਹੈਂ (ਸਭ ਤੋਂ ਵਧੀਆਂ ਹਕੀਮ ਹੈਂ)। [ਦਰਪਣ

**ਨਿਰਣੈ:** ਲਗਪਗ ਸਾਰੇ ਪਾਠੀ ਤੇ ਵਿਦਵਾਨ ਉਚਾਰਨ ਵੇਲੇ 'ਵੈਦਾ ਵੈਦ ਸੁਵੈਦ ਤੂੰ' ਪੜ੍ਹਦੇ ਹਨ, ਪਰ ਅਰਥਾਂ ਨੂੰ ਮੁਖ ਰਹੀਏ ਤਾਂ ਇਸ ਦਾ ਉਚਾਰਨ 'ਵੈਦਾਂ ਵੈਦ ਸੁਵੈਦ ਤੂੰ' ਕਰਨਾ ਹੀ ਸਹੀ ਹੈ।

# ਸਾਰੰਸ਼ ਅਤੇ ਸਿਧਾਂਤ

'ਵੈਦ ਬੁਲਾਇਆ ਵੈਦਗੀ' ਦਾ ਪਿਛੋਕੜ ਗੁਰੂ ਨਾਨਕ ਦੇਵ ਜੀ ਦੀ ਬਾਲ ਲੀਲਾ ਨਾਲ ਜੁੜਦਾ ਹੈ। ਸ਼ਬਦਾਰਥੀ ਵਿਦਵਾਨਾਂ ਨੇ ਇਸ ਬਾਰੇ ਹੇਠ ਲਿਖੀ ਟੂਕ ਦਿਤੀ ਹੈ:-

ਇਹ ਪਹਿਲਾ ਸਲੋਕ ਗੁਰੂ ਨਾਨਕ ਸਾਹਿਬ ਨੇ ਇਕ ਵੇਰ ਬਚਪਨ ਵਿਚ ਉਚਾਰਿਆ ਜਦ ਗੁਰੂ ਹਰੀ ਦੇ ਪ੍ਰੇਮ ਵਿਚ ਅਤਿ ਵਿਆਕੁਲ ਹੋ ਕੇ ਦੁਨੀਆ ਨੂੰ ਬੀਮਾਰ ਦਿਸਣ ਲਗ ਪਏ ਸਨ। ਉਦੋਂ ਜਿਹੜਾ ਹਕੀਮ ਬੁਲਾਇਆ ਗਿਆ, ਉਸ ਪ੍ਰਤੀ ਉਪਦੇਸ਼ ਹੈ।

ਜਨਮ ਸਾਖੀਆਂ ਵਿਚ ਇਸ ਸਬੰਧੀ ਜੋ ਪੁਰਾਤਨ ਵਾਰਤਕ ਉਪਲਬਧ ਹੈ, ਜਿਥੇ ਉਹ ਰੋਚਕਤਾ ਵਾਲੀ ਹੈ ਉਥੇ ਗਿਆਨ ਭਰਪੂਰ ਵੀ ਹੈ:-

ਜਾਂ ਗੁਰੂ ਨਾਨਕ ਜੀ ਮਸਤਾਨਾ ਹੋਇ ਬੈਠਾ ਬੋਲੇ ਕਿਸੇ ਨਾਲ ਨਹੀ ਅਰ ਲਮਾ ਹੀ ਪਇਆ ਰਹੇ, ਬਿਰਕਤਾ ਦੀ ਰੀਤ ਧਾਰ ਲੀਤੀਓਸ, ਸੰਸਾਰ ਦੇ ਜੰਜਾਲਾ ਨੂੰ ਸਟ ਦਿਤਾ। ਤਾਂ ਸਾਰਾ ਕੁਟੰਬ ਬੇਦੀਆਂ ਦਾ ਬਾਬੇ ਨਾਨਕ ਜੀ ਵਲ ਦੇਖ ਦੇਖ ਕੇ ਝੂਰਨ ਲਗੇ....। ਮਹਿਤਾ ਕਾਲੂ ਜੀ ਹਰਿਦਾਸ ਨਾਮ ਬੈਦ ਨੂੰ ਸਦ ਲਿਆਇਆ। ਕਾਲੂ ਜੀ ਨੇ ਆਖਿਆ ਵੈਦ ਹਰਿਦਾਸ ਜੀ ਨਾਨਕ ਦੀ ਬਾਂਹ ਦੇਖ ਕਰ ਕਹੋ ਇਸ ਨੂੰ ਕਿਆ ਰੋਗ ਹੈ? ਦਿਨੇ ਰਾਤ ਆਲਸ ਕਰਕੇ ਪਿਆ ਰਹਿੰਦਾ ਹੈ, ਖਾਣ ਪੀਣ ਦੀ ਵਲੋਂ ਭੀ ਮੂੰਹ ਮੋੜੀ ਰਖਦਾ ਹੈ ।ਮੂੰਹ ਇਸਦਾ ਪੀਲਾ

ਅਤੇ ਤਨ ਖੀਨ ਹੋਇਆ ਹੈ। ਹਰਿਦਾਸ ਜਦੋਂ ਬਾਬਾ ਜੀ ਦਾ ਮੁਖ ਦੇਖ ਕਰ ਨਾੜੀ ਦੇਖਣ ਲਗਾ ਤਾਂ ਬਾਬਾ ਨਾਨਕ ਜੀ ਨੇ ਆਪਣਾ ਹਥ ਵੈਦ ਦੇ ਹਥ ਵਿਚੋਂ ਖਿਚ ਲਿਆ ਅਤੇ ਆਪ ਭੀ ਉਠ ਬੈਠੇ ਅਤੇ ਆਖਿਆ ਸਾਡਾ ਹਾਥ ਤੂੰ ਨੇ ਪਕੜਿਆ ਹੈ ਸੋ ਕਿਆ ਜਾਣ ਕੇ। ਤੋ ਹਰਿਦਾਸ ਬੋਲਿਆ ਰੋਗ ਦੇਖਦਾ ਹਾਂ ਜੋ ਕਿਆ ਰੋਗ ਹੈ ਤੁਮਾਰੇ ਤਾਂਈ। ਜੈਸਾ ਰੋਗ ਹੋਇਆ ਤਿਸ ਦੀ ਦਵਾਈ ਦੇਵਾਂਗਾ। ਪਥ ਦੇ ਸਾਥ ਦਵਾਈ ਖਾਵਹੁਗੇ ਤਾਂ ਅਰੋਗ ਹੋਇ ਜਾਵਹੁਗੇ, ਸਰੀਰ ਕਰਕੇ ਸੁਖੀ ਹੋਵੋਗੇ। ਤਉ ਬਾਬਾ ਜੀ ਤਿਸ ਦੇ ਪਰਥਾਇ ਸ਼ਬਦ ਉਚਾਰਿਆ:-

**ਸਲੋਕ ਮ: ੧ ॥ ਵੈਦੁ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ॥**
**ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥**
**ਮ: ੧ ॥ ਵੈਦਾ ਵੈਦੁ ਸੁਵੈਦੁ ਤੂ, ਪਹਿਲਾਂ ਰੋਗੁ ਪਛਾਣੁ॥.....**
**ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ॥੨॥**

ਨਾਨਕ ਜੀ ਕਹਿੰਦੇ ਹੈਨ ਅਸਲ ਵੈਦ ਤੈਨੂੰ ਤਉ ਜਾਣੀਏ ਜੇ ਆਪਣਾ ਰੋਗ ਤੂੰ ਗਵਾਂਵੇ। ਤਾਂ ਵੈਦ ਨੇ ਹਥ ਜੋੜ ਕਰ ਪ੍ਰਾਰਥਨਾ ਕੀਤੀ ਸਰਬ ਸਮਰਥ ਮਹਾਰਾਜ ਜੀ! ਓਹ ਰੋਗ ਮੇਰੇ ਤਾਈਂ ਕਹੋ ਜਿਸ ਕਰਕੇ ਮੈ ਰੋਗੀ ਹਾਂ। ਤਾਂ ਨਾਨਕ ਜੀ ਬਚਨ ਕਰਤੇ ਹੈਂ-

ਹੇ ਹਰਿਦਾਸ ਤੂੰ ਸ੍ਰਵਣ ਕਰ ਪਹਿਲੇ ਤੋ ਹਉਮੈ ਕਾ ਰੋਗ ਸਭ ਪ੍ਰਾਣੀਆਂ ਕੋ ਲਗਾ ਹੈ ਜਿਸ ਕਰਕੇ ਲੋਗ ਮਹਾ ਦੁਖੀ ਹੋਇ ਰਹੇ ਹੈਂ। ਜੋ ਜਨਮ ਮਰਨ ਦਾ ਕਾਰਨ ਹੈ। ਜੋ ਕਿਸੀ ਉਪਚਾਰ ਕਰਕੇ ਏਹ ਰੋਗ ਨਹੀ ਹਟਦਾ। ਇਸ ਦੁਖ ਕਰਕੇ ਜੋ ਆਪਨੇ ਆਪ ਕੋ ਦੁਖੀ ਜਾਣਤੇ ਹੈਂ ਸੇ ਦੂਸਰੇ ਕਉ ਕਿਸ ਪ੍ਰਕਾਰ ਸੁਖੀ ਕਰੇਂਗੇ। ਹੇ ਹਰਿਦਾਸ! ਦਵਾਈ ਕਰਕੇ ਹਉਮੈ ਜਾਵੇ ਅਰ ਅਚਲ ਸੁਖ ਦੇਹ ਮੈ ਪ੍ਰਾਪਤ ਹੋਵੇ ਸੋ ਉਪਾਇ ਕਰੁ ਜੋ ਪ੍ਰਾਣੀ ਕਰੈ ਤਾਂ ਆਪਨੇ ਰੋਗ ਨੂੰ ਗਵਾਏ ਸੋ ਵੈਦ ਭਲਾ ਹੈ ਜਨਮ ਮਰਨ ਤੇ ਮੁਕਤਾ ਹੋਵੇ।

ਹੇ ਹਰਿਦਾਸ ! ਅਸੀ ਆਪਨੇ ਪਿਆਰੇ ਪਰਮੇਸ਼ਰ ਵਿਚ ਰੱਤੇ ਹੋਇ ਹਾਂ ਇਸ ਰੋਗ ਦਾ ਉਪਾਉ ਕੋਈ ਨਹੀ। ਇਤਰ ਰੋਗ ਸੰਸਾਰ ਦੇ ਜੋ ਹੈਨ ਤਿਨਾਂ ਦੇ ਦਾਰੂ ਬਹੁਤ ਹੈਨ। ਅਰ ਮਮਤਾ ਰੋਗ ਜੋ ਜਨਮ ਮਰਣ ਦਾ ਦੁਖ ਦੇਣੇ ਵਾਲਾ ਹੈ, ਇਸ ਕੋ ਦੂਰ ਕਰੋ। ਸਰਬ ਮੈਂ ਪਰਮੇਸਰ ਕੋ ਰਵਿਆ ਜਾਣ ਕੇ ਕਿਸੇ ਨਾਲ ਈਰਖਾ ਨਾ ਕਰੋ, ਆਤਮਾ ਏਕ ਰਸ ਸਤ ਚਿਤ ਅਨੰਦ ਪੂਰਨ ਹੈ। ਇਹ ਬਚਨ ਗੁਰੂ ਜੀ ਕੇ ਸੁਣ ਕਰ ਹਰਿਦਾਸ ਨੇ ਆਖਿਆ ਮਹਿਤਾ ਕਾਲੂ ਗੁਰੂ ਨਾਨਕ ਜੀ ਨੂੰ ਰੋਗ ਕੋਈ ਨਹੀ ਤੁਸੀ ਚਿੰਤਾ ਕੋਈ ਨਾ ਕਰੋ ਏਹ ਪਰਮੇਸ਼ਰ ਦੇ ਰੋਗ ਰਤਾ ਹੈ ਅਤੇ ਇਹ ਕਈਆਂ ਦੇ ਦੁਖ ਦੂਰ ਕਰਨੇ ਨੂੰ ਸਮਰਥ ਹੈ।

ਸਮੁਚਾ ਭਾਵ ਇਹ ਹੈ ਕਿ ਕਈ ਆਪੇ ਆਗੂ ਬਣ ਬਹਿੰਦੇ ਹਨ ਅਤੇ ਲੋਕਾਂ ਨੂੰ ਉਪਦੇਸ਼ ਦੇ ਕੇ ਆਪਣੇ ਵਲ ਪਏ ਖਿਚਦੇ ਹਨ। ਅਸਲ ਵਿਚ ਉਨ੍ਹਾਂ ਦੇ ਆਪਣੇ ਹਥ ਪਲੇ ਕੁਝ ਨਹੀਂ ਹੁੰਦਾ।

ਪਉੜੀ ਰਾਹੀ ਇਹ ਚਾਨਣ ਪਾਇਆ ਹੈ ਕਿ ਵਡੇ ਵਡੇ ਅਵਤਾਰ ਭੀ ਪਰਮੇਸ਼ਰ ਦਾ ਭੇਦ ਨਹੀ ਲਭ ਸਕੇ ਅਤੇ ਨਾ ਹੀ ਕੀਮਤਿ ਪਾ ਸਕੇ ਹਨ। ਪਰਮਾਤਮਾ ਹੁਕਮ ਰੂਪ ਵਿਚ ਵਿਚਰਦਾ ਹੋਇਆ ਕਿਸੇ ਇਕ ਮਨੁੱਖ ਦਾ ਰੂਪ ਨਹੀ ਧਾਰ ਸਕਦਾ। ਹਾਂ, ਉਹ ਪ੍ਰਭੂ ਹਰੇਕ ਜੀਵ ਦੇ ਅੰਦਰ ਤਖਤ ਰਚਾ ਕੇ ਧਰਮ ਰਾਜ (ਜਜ ਰੂਪ) ਵਿਚ ਬੈਠਾ ਹੈ। ਗੁਰਵਾਕ ਹਨ:-

**ਅੰਦਰਿ ਰਾਜਾ ਤਖਤੁ ਹੈ, ਆਪੇ ਕਰੇ ਨਿਆਉ॥** (ਮ: ੩ ਵਾਰ ਮਾਰੂ)

**ਸਲੋਕ ਮ: ੨ ॥ ਸਾਵਣੁ ਆਇਆ ਹੇ ਸਖੀ, ਕੰਤੈ ਚਿਤਿ ਕਰੇਹੁ॥ ਨਾਨਕ, ਝੂਰਿ ਮਰਹਿ ਦੋਹਾਗਣੀ, ਜਿਨ੍ ਅਵਰੀ ਲਾਗਾ ਨੇਹੁ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਰਹਿਂ, ਅਵਰੀਂ, ਨੇਹੁਂ।

**ਪਦ ਅਰਥ:** ਕੰਤੈ-ਪਤੀ ਨੂੰ। ਚਿਤਿ-ਚਿਤ ਵਿਚ। ਕਰੇਹੁ-(ਯਾਦ) ਕਰੋ। ਝੂਰਿ ਮਰਹਿ-ਝੂਰ ਝੂਰ ਕੇ (ਦੁਖੀ ਹੋ ਕੇ) ਮਰਦੀਆਂ ਹਨ। ਅਵਰੀ-ਹੋਰਨਾਂਨਾਲ। ਨੇਹੁ-ਪਿਆਰ ।੧।

**ਅਰਥ:** ਹੇ ਸਖੀ! (ਸਹੇਲੀ) ਸਾਵਣ (ਦਾ ਮਹੀਨਾ) ਆਇਆ ਹੈ (ਤੂੰ ਇਸ ਵਰਖਾ ਰੁਤ ਵਿਚ) ਪਤੀ ਪਰਮੇਸ਼ਰ ਨੂੰ ਚਿਤ ਵਿਚ ਯਾਦ ਕਰ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਜੀਵ-ਇਸਤ੍ਰੀਆਂ) ਦਾ ਪਿਆਰ (ਪਤੀ ਨੂੰ ਛਡ ਕੇ) ਹੋਰਨਾਂ ਨਾਲ (ਲਗਾ ਹੋਇਆ ਹੈ ਓਹ) ਦੋਹਾਗਣਿ ਇਸਤ੍ਰੀਆਂ ਝੂਰ ਝੂਰ ਕੇ ਭਾਵ ਦੁਖੀ ਹੋ ਕੇ ਮਰਦੀਆਂ ਹਨ ।੧।

**ਮ: ੨ ॥ ਸਾਵਣੁ ਆਇਆ ਹੇ ਸਖੀ, ਜਲਹਰੁ ਬਰਸਨਹਾਰੁ॥ ਨਾਨਕ, ਸੁਖਿ ਸਵਨੁ ਸੋਹਾਗਣੀ, ਜਿਨ੍ ਸਹ ਨਾਲਿ ਪਿਆਰੁ॥੨॥**

**ਪਦ ਅਰਥ:** ਜਲਹਰੁ-ਬੱਦਲ। ਬਰਸਨਹਾਰੁ-ਵਸਣ ਵਾਲਾ। ਸੁਖਿ-ਸੁਖ ਨਾਲ। ਸਹ ਨਾਲਿ-ਪਤੀ ਨਾਲ। (ਨੋਟ-'ਸਵਨੁ' ਪਦ ਇਕ ਵਚਨ ਲਖਾਇਕ ਹੈ, ਇਸ ਲਈ 'ਸਉਂਦੀਆਂ ਹਨ' ਅਰਥ ਨਹੀ ਬਣ ਸਕਦੇ।

**ਅਰਥ:** ਹੇ ਸਖੀ! ਸਾਵਣ ਆ ਗਿਆ ਹੈ (ਤੇ) ਬਦਲ ਵਰਖਾ ਕਰਨ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਇਸਤ੍ਰੀਆਂ ਦਾ) ਪਤੀ ਨਾਲ ਪਿਆਰ ਹੈ (ਉਨ੍ਹਾਂ ਲਈ ਮੌਜ ਬਣ ਗਈ ਹੈ, ਉਹ) ਸੋਹਾਗਣਾ ਸੁਖ ਨਾਲ (ਆਪਣੇ ਪਤੀ ਕੋਲ ਪਈਆਂ) ਸੌਣ ।੨।

**ਪਉੜੀ ॥ ਆਪੇ ਛਿੰਝ ਪਵਾਇ, ਮਲਾਖਾੜਾ ਰਚਿਆ॥ ਲਥੇ ਭੜਥੂ ਪਾਇ, ਗੁਰਮੁਖਿ ਮਚਿਆ॥ ਮਨਮੁਖ ਮਾਰੇ ਪਛਾੜਿ, ਮੂਰਖ ਕਚਿਆ॥ ਆਪਿ ਭਿੜੈ ਮਾਰੇ ਆਪਿ, ਆਪਿ ਕਾਰਜ ਰਚਿਆ॥ ਸਭਨਾ ਖਸਮੁ ਏਕੁ ਹੈ, ਗੁਰਮੁਖਿ ਜਾਣੀਐ॥ ਹੁਕਮੀ ਲਿਖੈ ਸਿਰਿ ਲੇਖੁ, ਵਿਣੁ ਕਲਮ ਮਸਵਾਣੀਐ॥ ਸਤ ਸੰਗਤਿ ਮੇਲਾਪੁ, ਜਿਥੈ ਹਰਿ ਗੁਣ ਸਦਾ ਵਖਾਣੀਐ॥ ਨਾਨਕ, ਸਚਾ ਸਬਦੁ ਸਲਾਹਿ, ਸਚੁ ਪਛਾਣੀਐ॥੪॥**

**ਪਦ ਅਰਥ:** ਛਿੰਝ-ਪਹਿਲਵਾਨਾਂ ਦਾ ਘੋਲ। ਮਲਾਖਾੜਾ ਰਚਿਆ-ਮਲਾਂ (ਪਹਿਲਵਾਨਾਂ) ਦਾ ਅਖਾੜਾ ਬਣਾਇਆ। ਲਥੇ ਭੜਥੂ ਪਾਇ-ਬੜਾ ਰੌਲਾ ਪਾ ਕੇ ਨਿਕਲੇ। ਗੁਰਮੁਖਿ ਮਚਿਆ-ਗੁਰਮੁਖ ਨੂੰ ਚਾਅ ਚੜ੍ਹਿਆ। ਪਛਾੜਿ-ਪਛਾੜ ਕੇ, ਪਟਕਾ ਕੇ। ਕਚਿਆ-ਕੱਚਾ। ਭਿੜੈ-ਲੜਦਾ ਹੈ। ਵਿਣੁ ਕਲਮ ਮਸਵਾਣੀਐ-ਬਿਨਾ ਕਲਮ ਦਵਾਤ ਤੋਂ। ਵਖਾਣੀਐ-ਕਹੇ ਜਾਂਦੇ ਹਨ। ਸਲਾਹਿ-ਸਿਫਤਿ ਕਰਕੇ।

**ਅਰਥ:** (ਪ੍ਰਭੂ ਨੇ) ਆਪ ਹੀ ਘੋਲ (ਕੁਸ਼ਤੀ) ਪਵਾ ਕੇ ਪਹਿਲਵਾਨਾਂ ਦਾ ਅਖਾੜਾ ਰਚਿਆ (ਭਾਵ ਦੁਨੀਆ ਬਣਾਈ)। ਗੁਰਮੁਖ ਗਜ ਵਜ ਕੇ ਮੈਦਾਨ ਵਿਚ ਨਿਕਲੇ (ਉਨ੍ਹਾਂ ਨੂੰ) ਚਾਅ ਚੜ੍ਹਿਆ ਹੋਇਆ ਸੀ। ਉਨ੍ਹਾਂ ਨੇ ਮੂਰਖਾਂ ਤੇ ਕੱਚੇ ਮਨਮੁਖਾਂ ਨੂੰ ਪਟਕਾ ਕੇ ਮਾਰਿਆ।

ਹਰੀ ਆਪ ਹੀ ਘੜਦਾ ਹੈ, ਆਪ ਹੀ ਮਾਰਦਾ ਤੇ ਆਪ ਹੀ ਇਹ ਕੰਮ ਆਰੰਭਿਆ। ਗੁਰੂ ਦੁਆਰਾ ਪਤਾ ਲਗਦਾ ਹੈ ਕਿ ਸਾਰਿਆਂ ਦਾ ਮਾਲਕ ਇਕ (ਪਰਮੇਸ਼ਰ) ਹੈ। (ਉਹ) ਕਲਮ ਦਵਾਤ ਤੋਂ ਬਿਨਾ (ਆਪਣੇ)

ਹੁਕਮ ਨਾਲ (ਹਰੇਕ ਦੇ) ਸਿਰ (ਮੱਥੇ) ਉਤੇ ਲੇਖ ਲਿਖਦਾ ਹੈ। ਸਤਿ ਸੰਗਤ ਵਿਚ (ਹਰੀ ਦਾ) ਮਿਲਾਪ ਹੁੰਦਾ ਹੈ ਜਿਥੇ ਸਦਾ ਹੀ ਹਰੀ ਦੇ ਗੁਣਾ ਦਾ ਵਖਿਆਨ ਕੀਤਾ ਜਾਂਦਾ ਹੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚਾ ਸ਼ਬਦ ਸਲਾਹ ਕੇ (ਭਾਵ ਉਸ ਹਰੀ ਉਪਦੇਸ਼ ਦੀ) ਸਿਫਤ ਕਰਕੇ ਸਦਾ ਥਿਰ ਪ੍ਰਭੂ ਨੂੰ ਪਛਾਣਿਆ ਜਾ ਸਕਦਾ ਹੈ।੪।

# ਸਾਰੰਸ਼ ਅਤੇ ਸਿਧਾਂਤ

ਦੋਵੇਂ ਸਲੋਕ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਰਚਿਤ ਹਨ। ਇਹਨਾਂ ਤੋਂ ਸਾਨੂੰ ਇਹ ਸੇਧ ਮਿਲਦੀ ਹੈ ਕਿ ਖਸਮ ਤੋਂ ਘੁਥੀਆਂ ਹੋਈਆਂ ਦੋਹਾਗਣਾਂ ਇਸਤ੍ਰੀਆਂ ਦਾ ਪਤੀ-ਪਰਮਾਤਮਾ ਨਾਲ ਪਿਆਰ ਨਹੀ ਹੁੰਦਾ ਜਿਸ ਕਰਕੇ ਝੂਰ ਝੂਰ ਕੇ ਮਰਦੀਆਂ ਹਨ ਪਰ ਗੁਰਮੁਖ ਸੋਹਾਗਣੀਆਂ ਪਤੀ ਪਰਮਾਤਮਾ ਦੇ ਪਿਆਰ ਨਾਲ ਰੱਸੀਆਂ ਹੋਈਆਂ ਹੁੰਦੀਆਂ ਹਨ, ਜਿਸ ਕਰਕੇ ਆਤਮਿਕ ਸੁਖ ਮਾਣਦੀਆਂ ਹਨ।

ਪਉੜੀ ਦੀ ਭਾਵਕ ਵਿਆਖਿਆ ਇਹ ਹੈ ਕਿ ਗੁਰਮੁਖ ਜੀਉੜੇ ਜੀਵਨ ਦੇ ਘੋਲ ਵਿਚ ਚਾਉ ਨਾਲ ਲੜਦੇ ਹਨ ਕਿਉਂਕਿ ਉਨ੍ਹਾਂ ਨੂੰ ਨਿਸ਼ਚਾ ਹੁੰਦਾ ਹੈ ਕਿ ਉਹ ਸਚ ਲਈ ਲੜ ਰਹੇ ਹੁੰਦੇ ਹਨ। ਹਰੀ ਉਨ੍ਹਾਂ ਦੇ ਅੰਗ ਸੰਗ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵੀ 'ਨਿਸਚੇ ਕਰਿ ਅਪਨੀ ਜੀਤ ਕਰਉਂ' ਵਾਲੇ ਵਾਕ ਦੁਆਰਾ ਖ਼ਾਲਸੇ ਅੰਦਰ ਚੜ੍ਹਦੀਕਲਾ ਦਾ ਸਾਹਸ ਭਰਿਆ। ਸੋ, ਗੁਰਮੁਖ ਜੀਉੜੇ ਪ੍ਰਭੂ ਦੀ ਦਿਤੀ ਸ਼ਕਤੀ ਨਾਲ ਆਪ ਹੁਦਰਿਆਂ ਨੂੰ ਜੋ ਕਰੇ, ਮੂਰਖ ਅਤੇ ਨਾ ਤਜਰਬੇਕਾਰ ਹੁੰਦੇ ਹਨ, ਉਨ੍ਹਾਂ ਨੂੰ ਮਾਰ ਪਛਾੜਦੇ ਹਨ।

**ਸਲੋਕ ਮ: ੩ ॥ ਊਂਨਵਿ ਊਂਨਵਿ ਆਇਆ, ਅਵਰਿ ਕਰੇਂਦਾ ਵੰਨ॥ ਕਿਆ ਜਾਣਾ ਤਿਸੁ ਸਾਹ ਸਿਉ, ਕੇਵ ਰਹਸੀ ਰੰਗੁ॥ ਰੰਗੁ ਰਹਿਆ ਤਿਨ੍ ਕਾਮਣੀ, ਜਿਨ੍ ਮਨਿ ਭਉ ਭਾਉ ਹੋਇ॥ ਨਾਨਕ ਭੈ ਭਾਇ ਬਾਹਰੀ, ਤਿਨ ਤਨਿ ਸੁਖੁ ਨ ਹੋਇ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਬਾਹਰੀ,

**ਪਦ ਅਰਥ:** ਊਂਨਵਿ ਊਂਨਵਿ-ਝੁਕ ਝੁਕ ਕੇ। ਅਵਰਿ ਕਰੇਂਦਾ ਵੰਨ-ਹੋਰ ਹੋਰ ਰੰਗ ਕਰਦਾ, ਭਾਵ ਕਈ ਤਰ੍ਹਾਂ ਦੇ ਰੰਗ ਵਟਾਂਦਾ ਹੋਇਆ। ਤਿਸੁ ਸਾਹ ਸਿਉ-ਉਸ ਪਤੀ (ਪਰਮਤਾਮਾ) ਨਾਲ। ਕੇਵ ਰਹਸੀ ਰੰਗ-ਕਿਵੇਂ ਪਿਆਰ ਕਾਇਮ ਰਹੇਗਾ। ਤਿਨ੍ ਕਾਮਣੀ-ਉਨ੍ਹਾਂ ਇਸਤ੍ਰੀਆਂ ਦਾ। ਜਿਨ ਮਨਿ-ਜਿਨ੍ਹਾਂ ਦੇ ਮਨ ਵਿਚ। ਭਉ-(ਪਤੀ ਦਾ) ਡਰ। ਭਾਉ-ਪ੍ਰੇਮ। ਭੈ ਭਾਇ ਬਾਹਰੀ-ਡਰ ਤੇ ਪ੍ਰੇਮ ਤੋਂ ਬਿਨਾ ( ਜੋ ਸਖੀਆਂ ਹਨ)। ਤਿਨ ਤਨਿ-ਉਨ੍ਹਾਂ ਦੇ ਸਰੀਰ ਵਿਚ।੧।

**ਅਰਥ:** (ਬਦਲ) ਝੁਕ ਝੁਕ ਕੇ ਕਈ ਤਰ੍ਹਾਂ ਦੇ ਹੋਰ ਹੋਰ ਰੰਗ ਵਟਾਂਦਾ ਆਇਆ ਹੈ। ਕੀ ਜਾਣੀਏ (ਪਤਾ ਨਹੀ) ਉਸ (ਪਤੀ ਪਰਮਾਤਮਾ) ਨਾਲ (ਮੇਰਾ) ਪਿਆਰ ਕਿਵੇਂ ਕਾਇਮ ਰਹੇਗਾ?। (ਉਤਰ) ਉਨ੍ਹਾਂ ਇਸਤ੍ਰੀਆ ਦਾ ਪਿਆਰ ਕਾਇਮ ਰਹਿੰਦਾ ਹੈ ਜਿਨ੍ਹਾਂ ਦੇ ਮਨ ਵਿਚ (ਪਤੀ ਪਰਮਾਤਮਾ ਦਾ) ਡਰ ਤੇ ਪ੍ਰੇਮ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀਆਂ ਇਸਤ੍ਰੀਆਂ ਪਤੀ ਦੇ) ਡਰ ਤੇ ਪ੍ਰੇਮ ਤੋਂ ਸਖਣੀਆ ਹੁੰਦੀਆਂ ਹਨ, ਉਨ੍ਹਾਂ ਦੇ ਸਰੀਰ ਵਿਚ (ਆਤਮਿਕ) ਸੁਖ ਨਹੀ ਹੁੰਦਾ।੧।

**ਮ: ੩ ॥ ਊਂਨਵਿ ਊਂਨਵਿ ਆਇਆ, ਵਰਸੈ ਨੀਰੁ ਨਿਪੰਗੁ॥ ਨਾਨਕ, ਦੁਖੁ ਲਾਗਾ ਤਿਨ੍ ਕਾਮਣੀ, ਜਿਨ੍ ਕੰਤੈ ਸਿਉ ਮਨਿ ਭੰਗੁ॥੨॥**

**ਪਦ ਅਰਥ:** ਵਰਸੈ-ਵਸਦਾ ਹੈ। ਨੀਰੁ-ਪਾਣੀ। ਨਿਪੰਗੁ-ਨਿਰਮਲ। ਮਨਿ ਭੰਗ-ਮਨ ਕਰਕੇ ਟੁੱਟੀਆਂ ਹੋਣ।੨।

**ਅਰਥ:** (ਬਦਲ) ਝੁਕ ਝੁਕ ਕੇ ਆਇਆ ਹੈ, ਨਿਰਮਲ ਜਲ ਵਸ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾ ਇਸਤ੍ਰੀਆਂ ਨੂੰ ਦੁਖ ਲੱਗਾ ਰਹਿੰਦਾ ਜਿਨ੍ਹਾਂ ਦਾ ਮਨ ਕਰਕੇ ਪਤੀ (ਪਰਮੇਸ਼ਰ) ਨਾਲੋਂ (ਪ੍ਰੇਮ) ਤੁੱਟਾ ਹੁੰਦਾ ਹੈ।੨।

**ਪਉੜੀ ॥ ਦੋਵੈ ਤਰਫਾ ਉਪਾਇ, ਇਕੁ ਵਰਤਿਆ॥ ਬੇਦ ਬਾਣੀ ਵਰਤਾਇ, ਅੰਦਰਿ ਵਾਦੁ ਘਤਿਆ॥ ਪਰਵਿਰਤਿ ਨਿਰਵਿਰਤਿ ਹਾਠਾ ਦੋਵੈ, ਵਿਚਿ ਧਰਮੁ ਫਿਰੈ ਰੈਬਾਰਿਆ॥ ਮਨਮੁਖ ਕਚੇ ਕੂੜਿਆਰ, ਤਿਨੀ ਨਿਹਚਉ ਦਰਗਹ ਹਾਰਿਆ॥ ਗੁਰਮਤੀ ਸਬਦਿ ਸੂਰ ਹੈ, ਕਾਮੁ ਕ੍ਰੋਧੁ ਜਿਨੀ ਮਾਰਿਆ॥ ਸਚੇ ਅੰਦਰਿ ਮਹਲਿ, ਸਬਦਿ ਸਵਾਰਿਆ॥ ਸੇ ਭਗਤ ਤੁਧੁ ਭਾਵਦੇ, ਸਚੈ ਨਾਇ ਪਿਆਰਿਆ॥ ਸਤਿਗੁਰੁ ਸੇਵਨਿ ਆਪਣਾ, ਤਿਨ੍ਾ ਵਿਟਹੁ ਹਉ ਵਾਰਿਆ॥੫॥**

# ਉਚਾਰਨ ਸੇਧ

**ਬਿੰਦੀ ਸਹਿਤ:** ਤਰਫ਼ਾਂ, ਹਾਠਾਂ, ਦੋਵੈਂ, ਭਾਂਵਦੇ, ਨਾਇੰ, ਵਿਟਹੁਂ, ਹਉਂ,

**ਪਦ ਅਰਥ:** ਦੋਵੈ ਤਰਫਾ-ਦੋਵੇਂ ਪਾਸੇ (ਗੁਰਮੁਖ ਤੇ ਮਨਮੁਖ)। ਉਪਾਇ-ਪੈਦਾ ਕਰਕੇ, ਵਾਦੁ ਘਤਿਆ-ਝਗੜਾ ਖੜਾ ਕਰ ਦਿਤਾ। ਪਰਵਿਰਤਿ-ਸੰਸਾਰ ਦੇ ਪਦਾਰਥਾਂ ਵਿਚ ਮਨ ਦਾ ਖਚਿਤ ਹੋਣਾ। ਨਿਰਵਿਰਤਿ-ਸੰਸਾਰ ਦੇ ਪਦਾਰਥਾਂ ਤੋਂ ਮਨ ਦਾ ਨਿਰਲੇਪ ਰਹਿਣਾ। ਹਾਂਠਾ-ਪਾਸੇ। ਰੈਬਾਰਿਆ-ਵਿਚੋਲਾ। ਸੂਰ-ਸੂਰਮੇ। ਸਚੇ ਅੰਦਰਿ ਮਹਲਿ-ਸਚੇ (ਹਰੀ ਦੇ) ਮਹਿਲ ਵਿਚ। ਸਬਦਿ-ਸ਼ਬਦ ਦੁਆਰਾ। ਨਾਇ ਪਿਆਰਿਆ-ਨਾਮ ਵਿਚ ਪਿਆਰ ਪਾਂਦੇ ਹਨ। ਸੇਵਨਿ-ਸੇਵਾ ਕਰਦੇ ਹਨ। ਵਿਟਹੁ-ਤੋਂ। ਹਉ-ਮੈਂ। ਵਾਰਿਆ-ਕੁਰਬਾਨ ਜਾਂਦਾ ਹਾਂ।੫।

**ਅਰਥ:** (ਪ੍ਰਭੂ, ਗੁਰਮੁਖ ਤੇ ਮਨਮੁਖ ਸੋਚਣੀ ਵਾਲੇ) ਦੋਵੇਂ ਪਾਸੇ ਪੈਦਾ ਕਰਕੇ (ਦੋਹਾਂ ਵਿਚ) ਇਕ (ਆਪ) ਵਰਤ ਰਿਹਾ ਹੈ। ਵੇਦ ਬਾਣੀ (ਵਾਲੀ ਵੀਚਾਰ) ਵਰਤਾ ਕੇ (ਗੁਰੂ ਤੇ ਮਨੁੱਖ ਦੇ) ਅੰਦਰ ਝਗੜਾ (ਵੀ ਆਪ ਹੀ) ਖੜਾ ਕੀਤਾ ਹੈਸ। ਸੰਸਾਰ ਦੇ ਪਦਾਰਥਾਂ ਵਿਚ ਖਚਿਤ ਹੋਣਾ (ਅਤੇ) ਸੰਸਾਰ ਦੇ ਪਦਾਰਥਾਂ ਤੋਂ ਮਨ ਦਾ ਨਿਰਲੇਪ ਰਹਿਣਾ (ਇਹ) ਦੋਵੇਂ ਪਾਸੇ ਵੀ (ਆਪ ਹੀ ਬਣਾਏ ਹੈਸ ਅਤੇ ਆਪ ਹੀ ਦੋਹਾਂ) ਵਿਚ ਧਰਮ (ਰੂਪ ਹੋ ਕੇ) ਵਿਚੋਲਾ ਬਣੀ ਫਿਰਦਾ ਹੈ। (ਜਿਨ੍ਹਾਂ ਨੇ) ਗੁਰੂ ਦੀ ਮਤਿ (ਲੈ ਕੇ ਗੁਰੂ ਦੇ) ਸ਼ਬਦ ਦੁਆਰਾ ਕਾਮ, ਕ੍ਰੋਧ ਨੂੰ ਮਾਰਿਆ ਹੈ, ਓਹ ਸੂਰਮੇ (ਬਹਾਦਰ) ਹਨ। (ਓਹ) ਸਚੇ ਹਰੀ ਦੇ ਮਹਿਲ ਵਿਚ ਸ਼ਬਦ ਦੁਆਰਾ ਸਵਾਰੇ ਗਏ ਹਨ। (ਹੇ ਪ੍ਰਭੂ)!) ਤੈਨੂੰ ਉਹ ਭਗਤ ਚੰਗੇ ਲਗਦੇ ਹਨ ਜਿਨ੍ਹਾਂ ਨੇ ਸਚੇ ਨਾਮ ਵਿਚ ਪਿਆਰ ਕੀਤਾ ਹੈ। (ਜੋ ਆਪਣੇ) ਸਤਿਗੁਰੂ ਨੂੰ ਸੇਂਵਦੇ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੫।

## *ਪਰਵਿਰਤਿ ਨਿਰਵਿਰਤਿ ਹਾਠਾ ਦੋਵੈ, ਵਿਚ ਧਰਮੁ ਫਿਰੈ ਰੈਬਾਰਿਆ॥*

### ਸਾਖੀ

ਪਰਵਿਰਤੀ ਦਾ ਭਾਵ ਹੈ ਪਸਾਰੇ ਵਿਚ ਫਸਣਾ ਅਤੇ ਨਿਰਵਿਰਤੀ ਦਾ ਭਾਵ ਹੈ ਨਿਰਲੇਪ ਰਹਿਣਾ।

ਇਕ ਸਾਧੂ ਕਿਸੇ ਥਾਂ ਕੁਟੀਆ ਬਣਾ ਕੇ ਬੈਠ ਗਿਆ। ਉਹ ਭਿਖਿਆ ਮੰਗ ਕੇ ਆਪਣਾ ਜੀਵਨ ਨਿਰਬਾਹ ਕਰਨ ਲਗ ਪਿਆ ਜੇ ਕੋਈ ਹੋਰ ਸਾਧੂ ਆਵੇ ਤਾਂ ਪ੍ਰਸ਼ਾਦ ਵੰਡ ਖਾਵੇ। ਇਕ ਅਜਿਹਾ ਸਾਧੂ ਜਾਤ੍ਰੀ ਉਸ ਪਾਸ ਆਇਆ ਜਿਸਦਾ ਸੰਕਲਪ ਤੀਰਥ ਜਾਤ੍ਰਾ ਦਾ ਸੀ ਉਸ ਦੇ ਕੋਲ ਗੀਤਾ ਦੀ ਪੁਸਤਕ ਸੀ। ਉਸ ਨੇ ਕੁਟੀਆ ਵਾਲੇ ਸਾਧੂ ਨੂੰ ਕਿਹਾ ਕਿ ਉਸ ਨੇ ਗਰਮੀਆਂ ਦੇ ਮੌਸਮ ਵਿਚ ਬਾਹਰ ਜਾਣਾ ਹੈ, ਇਸ ਲਈ ਆਪਣੇ ਨਾਲ ਭਾਰ ਲਿਜਾਣਾ ਕਠਿਨ ਹੈ। ਮੇਰੀ ਇਹ ਪੁਸਤਕ ਤੁਸੀਂ ਰਖੋ, ਮੈਂ ਵਾਪਸੀ ਤੇ ਲੈ ਲਵਾਂਗਾ।' ਕੁਟੀਆ ਵਾਲੇ ਸਾਧੂ ਨੇ ਪੁਸਤਕ ਰਖ ਲਈ। ਜਾਤ੍ਰੀ ਨੇ ਕਿਹਾ ਕਿ ਪੁਸਤਕ ਸੰਭਾਲ ਕੇ ਰਖਣੀ ਦੇਖਣਾ ਕਿਤੇ ਚੂਹੇ ਟੁਕ ਨਾ ਜਾਣ ਕਿਉਂਕਿ ਪਿਛੇ ਜਿਹੇ ਜਦੋਂ ਉਹ ਪੁਸਤਕ ਰਖ ਗਿਆ ਤਾਂ ਚੂਹੇ ਰੁਮਾਲ ਟੁਕ ਗਏ ਸਨ। ਸਾਧੂ ਨੇ ਕਿਹਾ ਕਿ ਇਹ ਬਹੁਤ ਮਾੜੀ ਗਲ ਹੈ, ਪੋਥੀ ਟੁਕੀ ਗਈ ਤਾ ਉਲਾਂਭਾ ਮਿਲੇਗਾ। ਚੂਹੇ ਬੜੇ ਦੁਖਦਾਈ ਹਨ, ਇਹ ਤਾਂ ਬਸਤ੍ਰ ਵੀ ਟੁਕ ਕੇ ਖ਼ਰਾਬ ਕਰ ਦਿੰਦੇ ਹਨ ਤਾਂ ਉਸ ਨੇ ਬਿਲੀ ਦਾ ਬਲੂੰਗੜਾ ਰਖ ਲਿਆ।
ਉਸ ਨੂੰ ਮੰਗ ਕੇ ਦੁਧ ਲਿਆ ਕੇ ਪਿਲਾਵੇ। ਕਿਸੇ ਨੇ ਇਕ ਦੋ ਦਿਨ ਤਾਂ ਦਿਤਾ, ਫਿਰ ਕਹਿਣ ਲਗੇ ਬਿਲੀਆਂ ਵਾਸਤੇ ਨਿਤ ਦੁਧ ਦੇਣਾ ਨਹੀ ਪੁਗਦਾ। ਆਪ ਗਊ ਰਖ ਲਵੋ। ਫਿਰ ਉਸ ਨੇ ਗਊ ਵਾਸਤੇ ਕੋਠਾ ਬਣਾਇਆ ਫਿਰ ਗਊ ਲਈ ਪਠੇ ਬੀਜੇ, ਵੱਛੇ ਵਡੇ ਹੋਏ, ਗਊ ਦਾ ਪਰਵਾਰ ਵਧਿਆ, ਬੈਲ ਹੋਏ। ਜੰਗਲ ਵਿਚ ਜ਼ਮੀਨ ਬਹੁਤ ਸੀ, ਵਤ ਖੇਤ ਬਣਾਏ, ਬਾਗ ਲਵਾਏ, ਮੰਦਰ ਬਣਵਾਏ। ਜਦ ਗੀਤਾ ਵਾਲਾ ਆਇਆ ਉਸ ਨੇ ਬਹੁਤ ਬਿਸਥਾਰ ਵੇਖਿਆ। ਉਸ ਨੇ ਕਿਹਾ ਕਿ ਇਹ ਤੁਹਾਡੀ ਗੀਤਾ ਹੀ ਪਸਰੀ। ਬਿਲੀ ਅਥਵਾ ਗਊ ਹੋਰ ਤਿਸ ਤੇ ਵਿਸਥਾਰ ਹੋਇਆ ਹੈ।

**ਸਲੋਕ ਮ: ੩ ॥ ਊਨਵਿ ਊਨਵਿ ਆਇਆ, ਵਰਸੈ ਲਾਇ ਝੜੀ॥ ਨਾਨਕ, ਭਾਣੈ ਚਲੈ ਕੰਤ ਕੈ, ਸੁ ਮਾਣੇ ਸਦਾ ਰਲੀ॥੧॥**

**ਪਦ ਅਰਥ:** ਊਨਵਿ ਊਨਵਿ-ਝੁਕ ਝੁਕ ਕੇ। ਲਾਇ ਝੜੀ-ਝੜੀ ਲਾ ਕੇ। ਭਾਣੈ ਚਲ-ਹੁਕਮ ਵਿਚ। ਮਾਣੈ-ਮਾਣਦੀ ਹੈ। ਰਲੀ-ਮੌਜ।

**ਅਰਥ:** (ਬਦਲ) ਝੁਕ ਝੁਕ ਕੇ ਆਇਆ ਤੇ ਝੜੀ ਲਾ ਕੇ (ਨਿਰੰਤਰ) ਵਸ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਜੀਵ ਇਸਤ੍ਰੀ) ਪਤੀ ਦੇ ਹੁਕਮ ਵਿਚ ਚਲਦੀ ਹੈ, ਉਹ ਸਦਾ ਮੌਜ ਮਾਣਦੀ ਹੈ।੧।

**ਮ: ੩ ॥ ਕਿਆ ਉਠਿ ਉਠਿ ਦੇਖਹੁ ਬਪੁੜੇਂ, ਇਸੁ ਮੇਘੈ ਹਥਿ ਕਿਛੁ ਨਾਹਿ॥ ਜਿਨਿ ਏਹੁ ਮੇਘੁ ਪਠਾਇਆ, ਤਿਸੁ ਰਾਖਹੁ ਮਨ ਮਾਂਹਿ॥ ਤਿਸਨੋ ਮੰਨਿ ਵਸਾਇਸੀ, ਜਾ ਕਉ ਨਦਰਿ ਕਰੇਇ॥ ਨਾਨਕ, ਨਦਰੀ ਬਾਹਰੀ, ਸਭ ਕਰਣ ਪਲਾਹ ਕਰੇਇ॥੨॥**

**ਨੋਟ:** ਪੁਰਾਤਨ ਹਥ ਲਿਖਤ ਸਰੂਪ (੧੮੪੪) ਵਿਚ 'ਬਪੁੜੇ' ਸ਼ਬਦ ਹੈ 'ਬਪੁੜੈਂ' ਨਹੀ। ਆਮ ਤੌਰ ਤੇ ਸੰਬੋਧਨ ਪਦ ਬਿੰਦੀ ਰਹਿਤ ਹੀ ਹੁੰਦਾ ਹੈ।

**ਪਦ ਅਰਥ:** ਉਠਿ ਉਠਿ-ਉਠ ਉਠ ਕੇ, ਖੜੇ ਹੋ ਕੇ। ਕਿਆ ਦੇਖਹੁ-ਕੀ ਵੇਖਦੇ ਹੋ?। ਬਪੁੜੇ-ਹੇ ਵਿਚਾਰਿਓ!। ਮੇਘੈ ਹਥ-ਬਦਲ ਦੇ ਵਸ ਵਿਚ। ਪਠਾਇਆ-ਭੇਜਿਆ। ਤਿਸ ਨੋ ਮਨਿ ਵਸਾਇਸੀ, ਉਸ (ਮਨੁੱਖ) ਦੇ ਮਨ ਵਿਚ (ਆਪਣਾ ਨਾਮ) ਵਸਾ ਦੇਂਦਾ ਹੈ। ਨਦਰਿ ਕਰੇਇ-ਮਿਹਰ ਦੀ ਨਜ਼ਰ ਕਰਦਾ ਹੈ। ਨਦਰੀ ਬਾਹਰੀ-ਮਿਹਰ ਦੀ ਨਜ਼ਰ ਤੋਂ ਬਾਹਰ ਹਨ। ਸਭ-ਸਾਰੀ (ਸ੍ਰਿਸ਼ਟੀ)। ਕਰਣ ਪਲਾਹ-ਵਿਰਲਾਪ, ਕੀਰਨੇ। ਕਰੇਇ-ਕਰਦੀ ਹੈ।

**ਅਰਥ:** ਹੇ ਵਿਚਾਰੇ ਲੋਕੋ! (ਇਸ) ਬੱਦਲ ਨੂੰ ਉਠ ਉਠ ਕੇ ਕੀ ਵੇਖਦੇ ਹੋ, ਇਸ ਦੇ (ਆਪਣੇ) ਵਸ ਵਿਚ ਕੁਝ ਨਹੀ ਹੈ (ਜੋ ਆਪਣੇ ਆਪ ਵਸ ਸਕੇ)। (ਸੋ) ਜਿਸ (ਪ੍ਰਭੂ ਨੇ) ਇਹ ਬੱਦਲ ਭੇਜਿਆ ਹੈ, ਉਸ (ਪ੍ਰਭੂ) ਨੂੰ ਹਿਰਦੇ ਵਿਚ ਯਾਦ ਰਖੋ। ਜਿਸ (ਮਨੁੱਖ) ਉਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੇ ਉਸ ਦੇ ਮਨ ਵਿਚ ਆਪਣਾ ਨਾਮ ਵਸਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੀ) ਮਿਹਰ ਦੀ ਨਜ਼ਰ ਤੋਂ ਬਿਨਾ ਸਾਰੀ (ਸ੍ਰਿਸ਼ਟੀ) ਵਿਰਲਾਪ ਕਰ ਰਹੀ ਹੈ।੨।

**ਪਉੜੀ ॥ ਸੋ ਹਰਿ ਸਦਾ ਸਰੇਵੀਐ, ਜਿਸੁ ਕਰਤ ਨ ਲਾਗੈ ਵਾਰ॥ ਆਡਾਣੇ ਆਕਾਸ ਕਰਿ, ਖਿਨ ਮਹਿ ਢਾਹਿ ਉਸਾਰਣਹਾਰ॥ ਆਪੇ ਜਗਤੁ ਉਪਾਇ ਕੈ, ਕੁਦਰਤਿ ਕਰੇ ਵੀਚਾਰ॥ ਮਨਮੁਖ ਅਗੈ ਲੇਖਾ ਮੰਗੀਐ, ਬਹੁਤੀ ਹੋਵੈ ਮਾਰ॥ ਗੁਰਮੁਖਿ ਪਤਿ ਸਿਉ ਲੇਖਾ ਨਿਬੜੈ, ਬਖਸੇ ਸਿਫਤਿ ਭੰਡਾਰ॥ ਓਥੈ ਹਥੁ ਨ ਅਪੜੈ, ਕੂਕ ਨ ਸੁਣੀਐ ਪੁਕਾਰ॥ ਓਥੈ ਸਤਿਗੁਰੁ ਬੇਲੀ ਹੋਵੈ, ਕਢਿ ਲਏ ਅੰਤੀ ਵਾਰ॥ ਏਨਾਂ ਜੰਤਾ ਨੋ ਹੋਰ ਸੇਵਾ ਨਹੀ, ਸਤਿਗੁਰੁ ਸਿਰਿ ਕਰਤਾਰ॥੬॥**

**ਪਦ ਅਰਥ:** ਸਰੇਵੀਐ-ਸਿਮਰੀਏ। ਵਾਰ-ਦੇਰੀ, ਢਿਲ। ਆਡਾਣੇ-ਅੱਡੇ ਹੋਏ, ਤਣੇ ਹੋਏ। ਆਕਾਸ ਕਰਿ-ਆਕਾਸ਼ ਬਣਾ ਕੇ। ਖਿਨ ਮਹਿ-ਪਲ ਵਿਚ। ਢਾਹਿ-ਢਾਹ ਕੇ। ਉਸਾਰਣਹਾਰੁ-ਬਣਾਉਣ ਵਾਲਾ। ਉਪਾਇ ਕੈ-ਪੈਦਾ ਕਰਕੇ। ਮਾਰ-ਸਜ਼ਾ। ਪਤਿ ਸਿਉ-ਇਸ ਤਰ੍ਹਾਂ ਨਾਲ। ਨਿਬੜੈ-ਮੁਕ ਜਾਂਦਾ ਹੈ। ਹਥੁ ਨ ਅਪੜੈ-ਜ਼ੋਰ ਨਹੀ ਚਲਦਾ। ਬੇਲੀ-ਮਿਤਰ, ਸਹਾਇਕ, ਮਦਦਗਾਰ। ਅੰਤੀਵਾਰ-ਅੰਤ ਵੇਲੇ। ਹੋਰ ਸੇਵਾ ਨਹੀ-ਹੋਰ ਸੇਵਾ ਦੀ (ਕੋਈ ਲੋੜ) ਨਹੀ ਹੈ। ਸਿਰਿ-ਸਿਰ ਉਤੇ।੬।

**ਅਰਥ:** (ਹੇ ਭਾਈ! ਸਾਨੂੰ) ਸਦਾ ਉਸ ਹਰੀ ਦਾ ਸਿਮਰਨ ਕਰਨਾ ਚਾਹੀਦਾ ਹੈ ਜਿਸ ਨੂੰ (ਸ੍ਰਿਸ਼ਟੀ ਦੀ ਰਚਨਾ) ਕਰਦਿਆਂ ਦੇਰੀ ਨਹੀਂ ਲਗਦੀ। ਤਣੇ ਹੋਏ ਆਕਾਸ਼ ਬਣਾ ਕੇ (ਉਹ ਉਧਾਰਨ ਵਾਲਾ ਪਲ ਵਿਚ ਢਾਹ ਵੀ ਦੇਂਦਾ ਹੈ। ਆਪੇ ਕਰਮ ਪੈਦਾ ਕਰਕੇ (ਆਪੇ ਹੀ) ਕੁਦਰਤਿ ਦਾ ਵੀਚਾਰ ਕਰਦਾ ਹੈ। ਮਨਮੁਖ ਪਾਸੋਂ ਅਗੇ (ਦਰਗਾਹ ਵਿਚ) ਲੇਖਾ ਮੰਗਿਆ ਜਾਂਦਾ ਹੈ (ਅਤੇ ਉਸ) ਬਹੁਤ ਸਜ਼ਾ ਮਿਲਦੀ ਹੈ। ਗੁਰਮੁਖ ਨੂੰ (ਪ੍ਰਭੂ ਨੇ) (ਆਪਣੀ) ਸਿਫਤ ਦੇ ਖ਼ਜ਼ਾਨੇ ਬਖਸ਼ੇ ਹਨ (ਜਿਸ ਕਰਕੇ ਉਸ ਦਾ) ਇਜ਼ਤ ਨਾਲ ਲੇਖਾ ਨਿਬੜ ਜਾਂਦਾ ਹੈ। ਓਥੈ (ਭਾਵ ਹਰੀ ਦੀ ਦਰਗਾਹ ਵਿਚ) ਕਿਸੇ ਦਾ ਜ਼ੋਰ ਨਹੀ ਚਲਦਾ (ਅਤੇ) ਨਾ (ਹੀ ਕਿਸੇ ਦੀ) ਕੂਕ ਪੁਕਾਰ ਸੁਣੀ ਜਾਂਦੀ ਹੈ। ਓਥੇ (ਰਬੀ ਦਰਗਾਹ ਵਿਚ ਕੇਵਲ) ਸਤਿਗੁਰੂ ਬੇਲੀ (ਮਦਦਗਾਰ) ਹੁੰਦਾ (ਅਤੇ) ਅੰਤ ਵੇਲੇ (ਦੁਖਾਂ

ਤੋ) ਬਾਹਰ ਕਢ ਲੈਂਦਾ ਹੈ। ਇਨ੍ਹਾਂ ਜੀਆਂ ਨੂੰ ਹੋਰ (ਕਿਸੇ ਦੀ) ਸੇਵਾ ਦੀ ਲੋੜ ਨਹੀ ਹੈ, (ਕਿਉਂਕਿ ਇਨ੍ਹਾਂ ਦੇ) ਸਿਰ ਉਤੇ ਗੁਰੂ ਕਰਤਾਰ (ਰਖਵਾਲਾ ਹੁੰਦਾ ਹੈ)।੬।

# ਸਾਰੰਸ਼ ਅਤੇ ਸਿਧਾਂਤ

ਇਸ ਤੋਂ ਪਹਿਲਾਂ ਆਏ ਸਲੋਕਾਂ ਵਿਚ ਬਦਲ ਦੇ ਵਸਣ ਦੀ ਗਲ ਕੀਤੀ ਗਈ ਅਤੇ ਨਾਲ ਹੀ 'ਕਿਆ ਉਠਿ ਉਠਿ ਦੇਖਹੁ ਬਪੁੜੇ' ਦਾ ਸੰਕੇਤ ਵੀ ਸਾਈ ਨਾਲ ਜੋੜਨ ਦਾ ਪ੍ਰਤੀਕ ਸੀ। 'ਸ਼ਬਦਾਰਥ' ਵਿਚ ਇਨ੍ਹਾਂ ਸਲੋਕਾਂ ਦਾ ਇਸ਼ਾਰਾ ਉਨ੍ਹਾਂ ਵਲ ਦਸਿਆ ਹੈ ਜਿਹੜੇ (ਖਡੂਰ ਦੇ ਜੋਗੀ ਵਰਗਿਆਂ) ਦੇ ਢਹੇ ਚੜ੍ਹ ਕੇ ਹਰੀ ਨੂੰ ਵਿਸਾਰ ਦਿੰਦੇ ਹਨ। ਇਹਨਾਂ ਆਗੂਆਂ ਦੇ ਵਸ ਕੁਝ ਨਹੀ ਹੁੰਦਾ। ਇਹ ਸਰਬ ਵਿਆਪੀ ਉਪਦੇਸ਼ ਹੈ ਕਿ ਇਕ ਹਰੀ ਵਲ ਤਕੋ, ਹੋਰ ਕਿਸੇ ਦਾ ਆਸਰਾ ਨਾ ਤਕੋ ਕਿਉਂਕਿ 'ਕਿਛ ਹਾਥਿ ਕਿਸੈ ਦੈ ਕਿਛੁ ਨਾਹੀ, ਸਭਿ ਚਲਹਿ ਚਲਾਏ'।(ਪੰ. ੪੫੦)

ਪਉੜੀ ਵਿਚ ਇਹ ਸੰਦੇਸ਼ ਦਿਤਾ ਹੈ ਕਿ ਕੇਵਲ ਕਰਤਾ ਪੁਰਖ ਨੂੰ ਯਾਦ ਕਰਨਾ ਚਾਹੀਦਾ ਹੈ ਜੋ ਖਿਨ ਵਿਚ ਸ੍ਰਿਸ਼ਟੀ ਢਾਹੁਣ ਤੇ ਉਸਾਰਨ ਵਾਲਾ ਹੈ। ਸਿਧਾਂਤ ਇਹ ਹੈ ਕਿ ਜਿਸ ਨੂੰ ਸਤਿਗੁਰੂ ਆਪਣੇ ਉਪਦੇਸ਼ ਦੁਆਰਾ ਪ੍ਰਭੂ ਸਿਫਤ ਦੇ ਭੰਡਾਰ ਬਖਸ਼ਦਾ ਹੈ, ਰਬੀ ਦਰਗਾਹ ਵਿਚ ਉਸ ਦੇ ਕਰਮਾਂ ਦਾ ਲੇਖਾ ਇਜ਼ਤ ਨਾਲ ਨਿਬੜ ਜਾਂਦਾ ਹੈ।

ਨੋਟ- ਕਥਾ ਵਾਚਕਾਂ ਲਈ ਖੰਡੂਰ ਦੇ ਜੋਗੀ ਵਾਲੀ ਸਾਖੀ ਸੰਗਤਾਂ ਨੂੰ ਸੁਣਾਉਣ ਲਈ ਰਸਦਾਇਕ ਅਤੇ ਉਪਦੇਸ਼ ਭਰਪੂਰ ਹੈ। ਪਰ ਇਹਨਾਂ ਸਲੋਕਾਂ ਦੀ ਉਥਾਨਕਾ ਵਜੋਂ ਸਾਖੀ ਦਾ ਕਿਤੇ ਜ਼ਿਕਰ ਨਹੀ ਆਉਦਾ, ਇਸ ਲਈ ਇਥੇ ਸਾਖੀ ਜੋੜਨੀ ਠੀਕ ਨਹੀ।

**ਸਲੋਕ ਮ: ੩ ॥ ਬਾਬੀਹਾ, ਜਿਸ ਨੋ ਤੂ ਪੂਕਾਰਦਾ, ਤਿਸ ਨੋ ਲੋਚੈ ਸਭੁ ਕੋਇ॥ ਅਪਣੀ ਕਿਰਪਾ ਕਰਿ ਕੈ ਵਸਸੀ, ਵਣੁ ਤ੍ਰਿਣੁ ਹਰਿਆ ਹੋਇ॥ ਗੁਰ ਪਰਸਾਦੀ ਪਾਈਐ ਵਿਰਲਾ, ਬੂਝੈ ਕੋਇ॥ ਬਹਦਿਆ ਉਠਦਿਆ ਨਿਤ ਧਿਆਈਐ, ਸਦਾ ਸਦਾ ਸੁਖੁ ਹੋਇ॥ ਨਾਨਕ, ਅੰਮ੍ਰਿਤੁ ਸਦ ਹੀ ਵਰਸਦਾ, ਗੁਰਮੁਖਿ ਦੇਵੈ ਹਰਿ ਸੋਇ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਬਹਿੰਦਿਆਂ, ਉਠਦਿਆਂ,

**ਪਦ ਅਰਥ:** ਬਾਬੀਹਾ-ਹੇ ਪਪੀਹੇ!। ਜਿਸ ਨੋ-ਜਿਸ (ਬਦਲ) ਨੂੰ। ਲੋਚੈ-ਚਾਹੁੰਦਾ ਹੈਂ, ਇਛਾ ਕਰਦਾ ਹੈਂ। ਵਸਸੀ-ਵਰਸੇਗਾ। ਵਣੁ-ਜੰਗਲ। ਤ੍ਰਿਣੁ-ਘਾਹ (ਭਾਵ ਸਾਰੀ ਬਨਸਪਤੀ)। ਗੁਰਪਰਸਾਦੀ-ਗੁਰੂ ਦੀ ਕਿਰਪਾ ਨਾਲ। ਬੂਝੈ-ਸਮਝਦਾ ਹੈ। ਅੰਮ੍ਰਿਤੁ-ਨਾਮ ਜਲ। ਸਦ ਹੀ-ਸਦਾ ਹੀ। ਗੁਰਮੁਖਿ-ਗੁਰੂ ਅਨੁਸਾਰੀ। ਹਰਿ ਸੋਇ-ਉਹ ਹਰੀ।੧।

**ਅਰਥ:** ਹੇ (ਜੀਵ ਰੂਪੀ) ਪਪੀਹੇ! ਜਿਸ (ਬਦਲ ਭਾਵ ਨਾਮ ਅੰਮ੍ਰਿਤ) ਲਈ ਤੂੰ ਪੁਕਾਰ ਕਰਦਾ ਹੈਂ, ਉਸ ਨੂੰ ਹਰ ਕੋਈ ਲੋਚਦਾ ਹੈ (ਭਾਵ ਇੱਛਾ ਕਰਦਾ ਹੈ)। (ਹਰੀ ਦੀ) ਆਪਣੀ ਕਿਰਪਾ ਨਾਲ (ਉਹ ਨਾਮ

ਅੰਮ੍ਰਿਤ) ਵਸੇਗਾ (ਜਿਸ ਨਾਲ) ਜੰਗਲ, ਘਾਹ ਦੇ ਬੂਟੇ (ਭਾਵ ਸੰਸਾਰ ਦੇ ਸਾਰੇ ਜੀਵ) ਹਰੇ ਹੋ ਜਾਣਗੇ (ਮੌਲ ਪੈਣਗੇ)। ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਹੀ ਇਸ ਗਲ ਨੂੰ ਸਮਝਦਾ ਹੈ। ਬਹਿੰਦਿਆਂ ਉਠਦਿਆਂ ਭਾਵ ਹਰ ਵੇਲੇ ਸਦਾ ਹੀ (ਪ੍ਰਭੂ ਨੂੰ) ਸਿਮਰਨਾ ਚਾਹੀਦਾ ਹੈ (ਇਸ ਨਾਲ) ਸਦਾ ਹੀ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਅੰਮ੍ਰਿਤ ਸਦਾ ਹੀ ਵਸਦਾ ਰਹਿੰਦਾ ਹੈ (ਪਰ ਇਹ ਨਾਮ) ਗੁਰੂ ਅਨੁਸਾਰੀ ਮਨੁਖ ਨੂੰ ਉਹ ਹਰੀ (ਆਪ) ਦਿੰਦਾ ਹੈ।੧।

**ਮ: ੩ ॥ ਕਲਮਲਿ ਹੋਈ ਮੇਦਨੀ, ਅਰਦਾਸਿ ਕਰੇ ਲਿਵ ਲਾਇ॥ ਸਚੈ ਸੁਣਿਆ ਕੰਨੁ ਦੇ, ਧੀਰਕ ਦੇਵੈ ਸਹਜਿ ਸੁਭਾਇ॥ ਇੰਦ੍ਰੈ ਨੋ ਫੁਰਮਾਇਆ, ਵੁਠਾ ਛਹਬਰ ਲਾਇ॥ ਅਨੁ ਧਨੁ ਉਪਜੈ ਬਹੁ ਘਣਾ, ਕੀਮਤਿ ਕਹਣੁ ਨ ਜਾਇ॥ ਨਾਨਕ, ਨਾਮੁ ਸਲਾਹਿ ਤੂ, ਸਭਨਾ ਜੀਆ ਦੇਦਾ ਰਿਜਕੁ ਸੰਬਾਹਿ॥ ਜਿਤੁ ਖਾਧੈ ਸੁਖੁ ਊਪਜੈ, ਫਿਰਿ ਦੂਖੁ ਨ ਲਾਗੈ ਆਇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਆਂ, ਸੰਬਾਹਿੰ,

**ਪਦ ਅਰਥ:** ਕਲਮਲਿ-ਵਿਆਕੁਲ। ਮੇਦਨੀ-ਸ੍ਰਿਸ਼ਟੀ। ਕੰਨ ਦੇ-ਕੰਨ ਦੇ ਕੇ, ਭਾਵ ਧਿਆਨ ਨਾਲ। ਧੀਰਕ-ਧੀਰਜ। ਸਹਜਿ ਸੁਭਾਇ-ਸਹਿਜ ਸੁਭਾਵਕ, ਸੁਤੇ ਹੀ। ਇੰਦ੍ਰੈ ਨੋ-ਬਦਲ ਨੂੰ। ਵੁਠਾ-ਵਸਿਆ। ਛਹਬਰ ਲਾਇ-ਝੜੀ ਲਾ ਕੇ। ਅੰਨੁ-ਅਨਾਜ। ਉਪਜੈ-ਪੈਦਾ ਹੁੰਦਾ ਹੈ। ਘਣਾ-ਬਹੁਤਾ। ਸਬਾਹਿ-ਪਹੁੰਚਾਉਂਦਾ ਹੈ। ਖਾਧੈ-ਖਾਣ ਨਾਲ।੨।

**ਅਰਥ:** (ਨਾਮ ਵਰਖਾ ਤੋਂ ਬਿਨਾ) ਸ੍ਰਿਸ਼ਟੀ ਵਿਆਕੁਲ ਹੋ ਗਈ, (ਤਾਂ ਜੀਵ) ਲਿਵ ਲਾ ਕੇ (ਇਕ ਮਨ ਹੋ ਕੇ) ਹਰੀ ਅਗੇ ਅਰਦਾਸਿ ਕਰਨ ਲਗੇ। ਸਚੇ (ਹਰੀ) ਨੇ ਧਿਆਨ ਨਾਲ (ਬੇਨਤੀ ਨੂੰ) ਸੁਣਿਆ (ਅਤੇ) ਸਹਜਿ ਸੁਭਾਵਿਕ ਹੀ ਸ੍ਰਿਸ਼ਟੀ ਨੂੰ ਧੀਰਜ ਦਿਤੀ। (ਹਰੀ ਨੇ) ਬੱਦਲ ਨੂੰ ਹੁਕਮ ਦਿਤਾ ਤੇ ਝੜੀ ਲਾ ਕੇ ਵਸ ਪਿਆ। (ਮੀਂਹ ਵਸਣ ਨਾਲ) ਅਨਾਜ ਰੂਪ ਧਨ ਬਹੁਤ ਪੈਦਾ ਹੁੰਦਾ ਹੈ (ਸੋ ਪ੍ਰਭੂ ਦੀ ਬਖਸ਼ਸ਼ ਦੀ) ਕੀਮਤਿ ਕਹੀ ਨਹੀ ਜਾ ਸਕਦੀ। ਨਾਨਕ (ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਹੇ ਜੀਵ! ਸਿਫਤਿ ਕਰ, ਉਹ ਹਰੀ) ਸਭ ਜੀਆਂ ਨੂੰ ਰਿਜ਼ਕ ਪਹੁੰਚਾਉਂਦਾ ਹੈ। ਜਿਸ (ਨਾਮ ਭੋਜਨ ਨੂੰ) ਖਾਧਿਆਂ (ਆਤਮਿਕ) ਸੁਖ ਪੈਦਾ ਹੁੰਦਾ ਹੈ, ਫਿਰ ਕਦੇ ਦੁਖ ਆ ਕੇ ਨਹੀਂ ਲਗਦਾ।੨।

**ਪਉੜੀ ॥ ਹਰਿ ਜੀਉ ਸਚਾ ਸਚੁ ਤੂ, ਸਚੇ ਲੈਹਿ ਮਿਲਾਇ॥ ਦੂਜੈ ਦੂਜੀ ਤਰਫ ਹੈ, ਕੂੜਿ ਮਿਲੈ ਨ ਮਿਲਿਆ ਜਾਇ॥ ਆਪੇ ਜੋੜਿ ਵਿਛੋੜਿਐ, ਆਪੇ ਕੁਦਰਤਿ ਦੇਇ ਦਿਖਾਇ॥ ਮੋਹੁ ਸੋਗੁ ਵਿਜੋਗੁ ਹੈ, ਪੂਰਬਿ ਲਿਖਿਆ ਕਮਾਇ॥ ਹਉ ਬਲਿਹਾਰੀ ਤਿਨ ਕਉ, ਜੋ ਹਰਿ ਚਰਣੀ ਰਹੇ ਲਿਵ ਲਾਇ॥ ਜਿਉ ਜਲ ਮਹਿ**

**ਕਮਲੁ ਅਲਿਪਤੁ ਹੈ, ਐਸੀ ਬਣਤ ਬਣਾਇ॥ ਸੇ ਸੁਖੀਏ ਸਦਾ ਸੋਹਣੇ, ਜਿਨ ਵਿਚਹੁ ਆਪੁ ਗਵਾਇ॥ ਤਿਨ ਸੋਗੁ ਵਿਜੋਗੁ ਕਦੇ ਨਹੀ, ਜੋ ਹਰਿ ਕੈ ਅੰਕਿ ਸਮਾਇ॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਲੈਹਿਂ, ਹਉਂ, ਜਿਉਂ, ਮਹਿਂ, ਵਿਚਹੁਂ, ਨਹੀ।

**ਪਦ ਅਰਥ:** ਲੇਹਿ ਮਿਲਾਇ-ਮਿਲਾ ਲੈਂਦਾ ਹੈਂ। ਤਰਫ-ਪਾਸੇ। ਕੂੜਿ-ਝੂਠ ਨਾਲ। ਜੋੜਿ-ਜੋੜ ਕੇ। ਵਿਛੋੜਿਐ-ਵਿਛੋੜੇ ਹੋਏ ਨੂੰ। ਸੋਗ-ਦੁਖ। ਵਿਜੋਗੁ-ਵਿਛੋੜਾ। ਪੂਰਬਿ-ਪਹਿਲਾਂ ਤੋਂ। ਹਉ-ਮੈਂ। ਅਲਿਪਤ-ਨਿਰਲੇਪ ਹੈ। ਬਣਤ-ਤਰੀਕਾ। ਆਪੁ-ਹੰਕਾਰ, ਅਪਣੱਤ। ਅੰਕਿ ਸਮਾਇ-ਅੰਕ ਨਾਲ (ਗੋਦੀ ਵਿਚ) ਸਮਾਏ ਹੋਏ ਹਨ।

**ਅਰਥ:** ਹੇ ਹਰੀ ਜੀਉ! ਤੂੰ ਨਿਰੋਲ ਸੱਚ ਰੂਪ ਹੈ ਅਤੇ ਸੱਚਿਆਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈਂ। ਮਨਮੁਖ ਦੂਜੇ ਪਾਸੇ (ਦ੍ਵੈਤ ਵਾਲੇ ਪਾਸੇ) ਕੂੜ ਵਿਚ ਲਗੇ ਹੋਏ ਹਨ, ਝੂਠ ਦੁਆਰਾ (ਹਰੀ ਨਾਲ) ਨਹੀ ਮਿਲਿਆ ਜਾ ਸਕਦਾ। (ਹਰੀ ਜੀਵ ਨੂੰ) ਆਪ ਹੀ (ਜੀਆਂ ਦੇ ਨਾਲ) ਜੋੜ ਕੇ (ਆਪਣੇ ਨਾਲ) ਵਿਛੋੜਦਾ ਹੈ, (ਅਤੇ) ਆਪ ਹੀ (ਆਪਣੀ) ਕੁਦਰਤਿ (ਸ਼ਕਤੀ) ਵਿਖਾ ਦਿੰਦਾ ਹੈ। (ਦੁਨੀਆ ਦਾ) ਮੋਹ ਹੀ ਦੁਖ ਤੇ ਵਿਛੋੜਾ ਹੈ (ਜੀਵ ਉਹੀ) ਕਰਮ ਕਰਦਾ ਹੈ (ਜੋ) ਪਿਛਲੇ ਕੀਤੇ ਅਨੁਸਾਰ (ਉਸ ਦੇ ਮਥੇ ਉਤੇ ਲੇਖ) ਲਿਖਿਆ ਹੁੰਦਾ ਹੈ। ਮੈਂ ਉਨ੍ਹਾਂ (ਪੁਰਸ਼ਾਂ ਤੋਂ) ਬਲਿਹਾਰ ਹਾਂ ਜਿਨ੍ਹਾ ਨੇ ਹਰੀ ਦੇ ਚਰਨਾ ਵਿਚ (ਆਪਣੀ) ਸੁਰਤਿ ਜੋੜੀ ਹੈ। (ਪ੍ਰਭੂ ਨੇ) ਅਜਿਹੀ ਬਣਤ ਬਣਾ ਰਖੀ ਹੈ (ਕਿ ਉਸ ਪ੍ਰਭੂ ਦੇ ਚਰਨਾ ਨਾਲ ਜੁੜਨ ਵਾਲੇ ਇਸ ਤਰ੍ਹਾਂ) ਨਿਰਲੇਪ ਰਹਿੰਦੇ ਹਨ ਜਿਵੇਂ ਪਾਣੀ ਵਿਚ ਕੰਵਲ ਫੁਲ ਨਿਰਲੇਪ ਰਹਿੰਦਾ ਹੈ। ਓਹ (ਜੀਉੜੇ) ਸਦਾ ਸੁਖੀ ਤੇ ਸੋਹਣੇ ਹਨ, ਜਿਨ੍ਹਾਂ ਨੇ (ਆਪਣੇ) ਅੰਦਰੋਂ ਹੰਕਾਰ ਗਵਾ ਦਿਤਾ ਹੈ। ਉਨ੍ਹਾਂ ਨੂੰ ਕਦੇ ਵੀ ਦੁਖ ਤੇ ਵਿਛੋੜਾ ਨਹੀ ਹੁੰਦਾ ਜੋ ਹਰੀ ਦੀ ਗੋਦੀ ਵਿਚ ਸਮਾਏ ਹੋਏ ਹਨ।੭।

## ਸਾਰੰਸ਼ ਅਤੇ ਸਿਧਾਂਤ

ਹਰ ਕੋਈ ਚਾਹੁੰਦਾ ਹੈ ਕਿ ਉਸ ਨੂੰ ਨਾਮ-ਅੰਮ੍ਰਿਤ ਦੀ ਦਾਤਿ ਪ੍ਰਾਪਤ ਹੋਵੇ ਪਰ ਇਹ ਦਾਤਿ ਉਸ ਨੂੰ ਮਿਲਦੀ ਹੈ ਜਿਸ ਉਤੇ ਹਰੀ ਆਪ ਕਿਰਪਾ ਕਰਕੇ ਗੁਰੂ ਦਾ ਮਿਲਾਪ ਕਰਾਂਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਉਠਦਿਆਂ ਬਹਿੰਦਿਆਂ ਜਗਿਆਸੂ ਦੀ ਲਿਵ ਹਰੀ ਨਾਮ ਨਾਲ ਲਗ ਸਕਦੀ ਹੈ। ਸ੍ਰਿਸ਼ਟੀ ਜਦੋਂ ਵਿਆਕੁਲ ਹੋ ਕੇ ਅਰਦਾਸ ਕਰਦੀ ਹੈ ਤਾਂ ਪ੍ਰਭੂ ਵਲੋਂ ਉਸ ਨੂੰ ਧੀਰਜ ਵੀ ਮਿਲਦਾ ਹੈ।

ਪਉੜੀ ਵਿਚ ਦਿਤਾ ਉਪਦੇਸ਼ ਇਉਂ ਹੈ ਕਿ ਹਰੀ ਸਚੇ ਨੂੰ ਓਹੀ ਜੀਵ ਮਿਲ ਸਕਦੇ ਹਨ ਜੋ ਝੂਠੇ ਜਗਤ ਵਿਚ ਰਹਿੰਦਿਆਂ ਸਚ ਨਾਲ ਜੁੜੇ ਰਹਿਣ ਭਾਵ ਨਿਰਲੇਪ ਹਰੀ ਨਾਲ ਸੰਸਾਰ ਵਿਚ ਨਿਰਲੇਪ ਰਹਿ ਕੇ ਹਰੀ ਨਾਲ ਮੇਲ ਹੋ ਸਕਦਾ ਹੈ।

**ਸਲੋਕ ਮ: ੩ ॥ ਨਾਨਕ, ਸੋ ਸਾਲਾਹੀਐ, ਜਿਸੁ ਵਸਿ ਸਭੁ ਕਿਛੁ ਹੋਇ॥ ਤਿਸੈ ਸਰੇਵਿਹੁ ਪ੍ਰਾਣੀਹੋ, ਤਿਸੁ ਬਿਨੁ ਅਵਰੁ ਨ ਕੋਇ॥ ਗੁਰਮੁਖਿ ਹਰਿਪ੍ਰਭੁ ਮਨਿ ਵਸੈ, ਤਾਂ ਸਦਾ ਸਦਾ ਸੁਖੁ ਹੋਇ॥ ਸਹਸਾ ਮੂਲਿ ਨ ਹੋਵਈ, ਸਭ ਚਿੰਤਾ ਵਿਚਹੁ**

**ਜਾਇ॥ ਜੋ ਕਿਛੁ ਹੋਇ ਸੁ ਸਹਜੇ ਹੋਇ, ਕਹਣਾ ਕਿਛੂ ਨ ਜਾਇ॥ ਸਚਾ ਸਾਹਿਬੁ ਮਨਿ ਵਸੈ, ਤਾਂ ਮਨਿ ਚਿੰਦਿਆ ਫਲੁ ਪਾਇ॥ ਨਾਨਕ, ਤਿਨ ਕਾ ਆਖਿਆ ਆਪਿ ਸੁਣੇ, ਜਿ ਲਇਅਨੁ ਪੰਨੈ ਪਾਇ॥੧॥**

**ਪਦ ਅਰਥ:** ਸਾਲਾਹੀਐ-ਸਲਾਹੁਣਾ ਚਾਹੀਦਾ ਹੈ, ਸਿਫਤਿ ਕਰਨੀ ਚਾਹੀਦੀ ਹੈ। ਵਸਿ-ਵਸ ਵਿਚ। ਸਰੇਵਿਹੁ-ਸੇਵੋ, ਪੂਜੋ। ਪ੍ਰਾਣੀਹੋ-ਹੇ ਪ੍ਰਾਣੀਓ!। ਗੁਰਮੁਖਿ-ਗੁਰੂ ਦੁਆਰਾ। ਸਹਸਾ-ਸ਼ੰਕਾ, ਭਰਮ। ਮੂਲਿ-ਉਕਾ ਹੀ। ਮਨਿ ਵਸੈ-ਮਨ ਵਿਚ ਵਸਦਾ ਹੈ। ਮਨਿ ਚਿੰਦਿਆ-ਮਨ ਵਿਚ ਚਿਤਵਿਆ। ਫਲੁ-ਮਨੋਰਥ। ਪੰਨੈ-ਲੇਖੇ ਵਿਚ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਸਾਹਿਬ) ਸਲਾਹੁਣਾ ਚਾਹੀਦਾ ਹੈ ਜਿਸ ਦੇ ਵਸ ਵਿਚ ਸਭ ਕੁਝ ਹੈ। ਹੇ ਪ੍ਰਾਣੀਓ! ਉਸ (ਸਾਹਿਬ) ਨੂੰ ਸੇਵੋ, ਪੂਜੋ, ਉਸ ਤੋਂ ਬਿਨਾ ਹੋਰ ਕੋਈ (ਸੇਵਣ ਯੋਗ) ਨਹੀਂ ਹੈ। ਜੇ ਹਰੀ ਗੁਰੂ ਦੁਆਰਾ ਮਨ ਵਿਚ ਵਸ ਜਾਏ ਤਾਂ ਸਦਾ ਸੁਖ ਹੀ ਸੁਖ ਹੁੰਦਾ ਹੈ। (ਫਿਰ) ਕੋਈ ਸੰਸਾ ਉਕਾ ਹੀ ਨਹੀ ਰਹਿੰਦਾ, (ਮਨ) ਵਿਚੋਂ ਸਭ ਤਰ੍ਹਾਂ ਦੀ ਚਿੰਤਾ (ਦੂਰ) ਹੋ ਜਾਂਦੀ ਹੈ। ਜੋ ਕੁਝ ਹੁੰਦਾ ਹੈ (ਉਹ) ਸਹਜੇ ਹੀ (ਉਸ ਦੇ ਭਾਣੇ ਵਿਚ) ਹੁੰਦਾ ਹੈ (ਉਸ ਬਾਰੇ) ਕੁਝ ਵੀ ਨਹੀ ਕਹਿਆ ਜਾ ਸਕਦਾ। (ਜੇ) ਸਚਾ ਸਾਹਿਬ ਮਨਿ ਵਿਚ ਵਸ ਜਾਏ ਤਾਂ ਮਨ ਵਿਚ ਚਿਤਵਿਆ ਫਲ (ਮਨੋਰਥ) ਪਾ ਲਈਦਾ ਹੈ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ)ਜਿਹੜੇ (ਮਨੁੱਖ ਪ੍ਰਭੂ ਨੇ ਆਪਣੇ) ਲੇਖੇ ਵਿਚ ਪਾ ਲਏ ਹਨ, ਉਨ੍ਹਾਂ (ਮਨੁੱਖਾਂ) ਦਾ ਆਖਿਆ ਹੋਇਆ (ਭਾਵ ਕੀਤੀ ਹੋਈ ਅਰਦਾਸਿ ਪ੍ਰਭੂ) ਆਪ ਸੁਣਦਾ ਹੈ ।੧।

**ਮ: ੩ ॥ ਅੰਮ੍ਰਿਤੁ ਸਦਾ ਵਰਸਦਾ, ਬੂਝਨਿ ਬੂਝਣਹਾਰ॥ ਗੁਰਮੁਖਿ ਜਿਨੀ ਬੁਝਿਆ, ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ॥ ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ, ਹਉਮੈ ਤ੍ਰਿਸਨਾ ਮਾਰਿ॥ ਅੰਮ੍ਰਿਤੁ ਹਰਿ ਕਾ ਨਾਮੁ ਹੈ, ਵਰਸੈ ਕਿਰਪਾ ਧਾਰਿ॥ ਨਾਨਕ, ਗੁਰਮੁਖਿ ਨਦਰੀ ਆਇਆ, ਹਰਿ ਆਤਮਰਾਮੁ ਮੁਰਾਰਿ॥੨॥**

**ਪਦ ਅਰਥ:** ਅੰਮ੍ਰਿਤੁ-(ਨਾਮ) ਅੰਮ੍ਰਿਤ ਜਲ। ਬੂਝਨਿ-ਸਮਝਦੇ ਹਨ। ਬੂਝਨਹਾਰ-ਸਮਝਣ ਵਾਲੇ। ਗੁਰਮੁਖਿ-ਗੁਰੂ ਦੁਆਰਾ। ਉਰਿ ਧਾਰਿ-ਹਿਰਦੇ ਵਿਚ ਟਿਕਾ ਕੇ। ਪੀਵਹਿ-ਪੀਂਦੇ ਹਨ। ਮਾਰਿ-ਮਾਰ ਕੇ। ਰੰਗਿ ਰਾਤੇ-ਰੰਗ ਵਿਚ ਰੱਤੇ ਹੋਏ। ਕਿਰਪਾ ਧਾਰਿ-ਕਿਰਪਾ ਕਰਕੇ। ਆਤਮ ਰਾਮੁ-ਵਿਆਪਕ ਪ੍ਰਭੂ। ਮੁਰਾਰਿ-ਮੁਰਾਰੀ, ਮੁਰ ਦੈਂਤ ਦੇ ਮਾਰਨ ਵਾਲਾ ਕ੍ਰਿਸ਼ਨ ਭਾਵ ਹਰੀ।੨।

**ਅਰਥ:** (ਹੇ ਭਾਈ! ਨਾਮ) ਅੰਮ੍ਰਿਤ-ਜਲ ਸਦਾ ਹੀ ਵਸਦਾ ਰਹਿੰਦਾ ਹੈ (ਪਰ ਇਹ ਗਲ) ਸਮਝਣ ਵਾਲੇ ਹੀ ਸਮਝਦੇ ਹਨ। ਗੁਰੂ ਦੁਆਰਾ ਜਿਨ੍ਹਾਂ (ਜਗਿਆਸੂਆਂ ਨੇ ਇਹ ਅੰਮ੍ਰਿਤ) ਸਮਝ ਲਿਆ ਹੈ (ਉਨ੍ਹਾਂ ਨੇ) ਹਰੀ ਦਾ (ਨਾਮ) ਅੰਮ੍ਰਿਤ (ਆਪਣੇ) ਹਿਰਦੇ ਵਿਚ ਟਿਕਾ ਕੇ ਰਖਿਆ ਹੈ। (ਓਹ) ਹਉਮੈ ਤੇ ਤ੍ਰਿਸ਼ਨਾ ਨੂੰ ਮਾਰ ਕੇ ਹਰੀ ਦਾ (ਨਾਮ) ਅੰਮ੍ਰਿਤ ਪੀਂਦੇ ਹਨ (ਅਤੇ) ਸਦਾ (ਨਾਮ) ਰੰਗ ਵਿਚ ਰੱਤੇ ਰਹਿੰਦੇ ਹਨ।

(ਤੱਤ ਵੀਚਾਰ ਇਹ ਹੈ ਕਿ) ਹਰੀ ਦਾ ਨਾਮ ਹੀ ਅੰਮ੍ਰਿਤ ਹੈ (ਪਰ ਇਹ ਅੰਮ੍ਰਿਤ) ਪ੍ਰਭੂ ਦੀ ਕਿਰਪਾ ਕਰਕੇ ਹੀ ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੁਰ ਦੈਂਤ ਨੂੰ ਮਾਰਨ ਵਾਲਾ ਵਿਆਪਕ ਪਰਮਾਤਮਾ ਗੁਰੂ ਦੁਆਰਾ ਨਜ਼ਰੀ ਆਉਂਦਾ ਹੈ।੨।

**ਪਉੜੀ ॥ ਅਤੁਲੁ, ਕਿਉ ਤੋਲੀਐ, ਵਿਣੁ ਤੋਲੇ ਪਾਇਆ ਨ ਜਾਇ॥ ਗੁਰ ਕੈ ਸਬਦਿ ਵੀਚਾਰੀਐ, ਗੁਣ ਮਹਿ ਰਹੈ ਸਮਾਇ॥ ਅਪਣਾ ਆਪੁ, ਆਪਿ ਤੋਲਸੀ, ਆਪੇ ਮਿਲੈ ਮਿਲਾਇ॥ ਤਿਸ ਕੀ ਕੀਮਤਿ ਨਾ ਪਵੈ, ਕਹਣਾ ਕਿਛੂ ਨ ਜਾਇ॥ ਹਉ ਬਲਿਹਾਰੀ ਗੁਰ ਆਪਣੇ, ਜਿਨਿ ਸਚੀ ਬੂਝ ਦਿਤੀ ਬੁਝਾਇ॥ ਜਗਤੁ ਮੁਸੈ, ਅੰਮ੍ਰਿਤੁ ਲੁਟੀਐ, ਮਨਮੁਖ ਬੂਝ ਨ ਪਾਇ॥ ਵਿਣੁ ਨਾਵੈ, ਨਾਲਿ ਨ ਚਲਸੀ, ਜਾਸੀ ਜਨਮੁ ਗਵਾਇ॥ ਗੁਰਮਤੀ ਜਾਗੇ, ਤਿਨੀ ਘਰੁ ਰਖਿਆ, ਦੂਤਾ ਕਾ ਕਿਛੁ ਨ ਵਸਾਇ॥੮॥**

**ਪਦ ਅਰਥ**: ਅਤੁਲੁ-ਨਾ ਤੋਲਿਆ ਜਾਣ ਵਾਲਾ। ਕਿਉ ਤੋਲੀਐ-ਕਿਵੇਂ ਤੋਲਿਆ ਜਾ ਸਕਦਾ ਹੈ? (ਭਾਵ ਉਸ ਦੇ ਸਾਰੇ ਗੁਣ ਜਾਚੇ, ਹਾੜੇ ਨਹੀ ਜਾ ਸਕਦੇ)। ਵਿਣੁ-ਬਿਨਾ। ਸਬਦਿ-ਸ਼ਬਦ ਦੁਆਰਾ। ਵੀਚਾਰੀਐ-ਵਿਚਾਰਿਆ ਜਾ ਸਕਦਾ। ਆਪਿ-(ਵਾਹਿਗੁਰੂ) ਆਪ। ਤੋਲਸੀ-ਤੋਲੇਗਾ। ਹਉ-ਮੈਂ। ਜਿਨਿ-ਜਿਸ (ਗੁਰੂ) ਨੇ। ਬੂਝ-ਸਮਝ। ਜਗਤੁ ਮੁਸੈ-ਸੰਸਾਰ ਲੁਟਿਆ ਜਾ ਰਿਹਾ ਹੈ। ਨ ਚਲਸੀ-ਨਹੀ ਜਾਵੇਗਾ। ਗੁਰਮਤੀ-ਗੁਰੂ ਦੀ ਮਤਿ ਦੁਆਰਾ। ਰਖਿਆ-ਬਚਾਇਆ। ਦੂਤਾ-(ਪੰਜ) ਦੁਸ਼ਮਣਾਂ ਦਾ। ਕਿਛੁ ਨ ਵਸਾਇ-ਕੁਝ ਪੇਸ਼ ਨਹੀ ਗਈ।੮।

**ਪਉੜੀ ਅਰਥ**: (ਹੇ ਭਾਈ!) ਨਾ ਤੋਲਿਆ ਜਾਣ ਵਾਲਾ (ਪ੍ਰਭੂ) ਕਿਵੇਂ ਤੋਲਿਆ ਜਾ ਸਕਦਾ ਹੈ? (ਪਰ) ਤੋਲੇ ਬਿਨਾ (ਭਾਵ ਉਸ ਦੇ ਗੁਣਾ ਦਾ ਅਧਿਐਨ ਕੀਤੇ ਬਿਨਾ ਉਹ) ਪ੍ਰਾਪਤ ਨਹੀ ਹੁੰਦਾ। (ਉਹ) ਗੁਰੂ ਦੇ ਸ਼ਬਦ ਦੁਆਰਾ (ਉਸ ਦੇ ਗੁਣਾਂ ਨੂੰ) ਵੀਚਾਰਨਾ ਚਾਹੀਦਾ ਹੈ (ਜਿਹੜਾ ਵੀਚਾਰਦਾ ਹੈ ਉਹ ਪ੍ਰਭੂ ਦੇ) ਗੁਣਾ ਵਿਚ ਲੀਨ ਹੀ ਹੋ ਜਾਂਦਾ ਹੈ। (ਇਸ ਲਈ ਇਹ ਕਹਿਣਾ ਹੀ ਪ੍ਰਥਾਇ ਹੋਵੇਗਾ ਕਿ) ਆਪਣਾ ਆਪ (ਪ੍ਰਭੂ) ਆਪ ਹੀ ਤੋਲੇਗਾ (ਅਤੇ) ਆਪ ਹੀ (ਗੁਰੂ ਨਾਲ) ਮਿਲਾਕੇ ਆ ਮਿਲੇਗਾ। ਉਸ (ਪ੍ਰਭੂ) ਦੀ ਕੀਮਤਿ ਨਹੀ ਪੈ ਸਕਦੀ (ਅਤੇ ਨਾ ਉਸ ਬਾਰੇ) ਕੁਝ ਆਖਿਆ ਜਾ ਸਕਦਾ ਹੈ। ਮੈਂ ਆਪਣੇ ਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ (ਗੁਰੂ) ਨੇ ਮੈਨੂੰ (ਸਚੀ) ਸੋਝੀ ਬਖਸ਼ ਦਿਤੀ ਹੈ। (ਨਾਮ) ਅੰਮ੍ਰਿਤ ਲੁਟਾ ਕੇ ਜਗਤ ਠੱਗਿਆ ਜਾ ਰਿਹਾ ਹੈ (ਪਰ) ਮਨਮੁਖ ਨੂੰ (ਇਸ ਗਲ ਦੀ) ਸਮਝ ਹੀ ਨਹੀ ਪੈਂਦੀ। (ਪਰਮਾਤਮਾ ਦੇ) ਨਾਮ ਤੋਂ ਬਿਨਾ (ਹੋਰ ਕੋਈ ਵਸਤੂ ਅੰਤ ਸਮੇਂ) ਨਾਲ ਨਹੀ ਜਾਏਗੀ (ਨਾਮ ਵਿਹੂਣਾ ਮਨੁੱਖ ਆਪਣਾ ਅਮੋਲਕ) ਜਨਮ (ਵਿਅਰਥ) ਗਵਾ ਜਾਵੇਗਾ। ਗੁਰੂ ਦੀ ਮਤਿ ਦੁਆਰਾ (ਜਿਹੜੇ ਮਨੁੱਖ ਅਗਿਆਨਤਾ ਦੀ ਨੀਂਦ ਚੋਂ) ਜਾਗ ਪਏ ਉਨ੍ਹਾਂ ਨੇ ਆਪਣਾ ਘਰ (ਸਰੀਰ ਵਿਕਾਰਾਂ ਤੋਂ) ਬਚਾ ਲਿਆ। (ਫਿਰ ਪੰਜਾਂ) ਦੂਤਾਂ ਦੁਸ਼ਮਣਾ ਦੀ ਕੁਝ ਪੇਸ਼ ਨਹੀਂ ਗਈ (ਭਾਵ ਉਨ੍ਹਾ ਦੀ ਦਾਲ ਨਹੀ ਗਲੀ, ਜ਼ੋਰ ਨਹੀਂ ਚਲਿਆ)।੮।

## ਸਾਰੰਸ਼ ਅਤੇ ਸਿਧਾਂਤ

ਪਿਤਾ ਗੁਰੂ ਅਮਰਦਾਸ ਜੀ ਨੇ ਪ੍ਰਾਣੀਆਂ ਨੂੰ ਇਹ ਉਪਦੇਸ਼ ਦਿਤਾ ਹੈ ਕਿ ਉਸ ਕਰਣ ਕਾਰਣ, ਸਰਬ ਸ਼ਕਤੀਮਾਨ ਦੀ ਸੇਵਾ-ਭਗਤੀ ਕਰਨੀ ਚਾਹੀਦੀ ਹੈ ਜਿਸ ਤੋਂ ਸਾਰੇ ਸੰਸਿਆਂ ਦਾ ਨਾਸ਼ ਹੁੰਦਾ ਹੈ ਤੇ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਗੁਰਬਾਣੀ ਦੇ ਪਾਵਨ ਵਾਕ ਵੀ ਹਨ:-

**ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ, ਸਾ ਸੇਵਾ ਅਉਖੀ ਹੋਈ॥**
**ਨਾਨਕ, ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ, ਫਿਰਿ ਲੇਖਾ ਮੰਗੈ ਨ ਕੋਈ॥**

[ਪੰ. ੩੦੬

ਦੂਜੇ ਸਲੋਕ ਵਿਚ ਅੰਮ੍ਰਿਤ-ਨਾਮ ਦੀ ਵਰਖਾ ਬਾਰੇ ਚਾਨਣ ਪਾਇਆ ਹੈ। ਇਸ ਨਾਮ-ਅੰਮ੍ਰਿਤ ਨੂੰ ਹਰ ਕੋਈ ਨਹੀ ਬੁਝ ਸਕਦਾ। ਸਤਿਗੁਰੂ ਦੀ ਕਿਰਪਾ ਨਾਲ ਹੀ ਇਹ ਅੰਮ੍ਰਿਤ ਜੋ ਹਰੀ ਦਾ ਨਾਮ ਹੈ, ਹਿਰਦੇ ਵਿਚ ਆ ਵਸਦਾ ਹੈ।

ਪਉੜੀ ਵਿਚ ਵਡੇ ਮਾਲਕ ਨੂੰ ਅਤੁਲ ਵਡਿਆਈ ਵਾਲਾ ਦਸਿਆ ਹੈ। ਉਹ ਪ੍ਰਭੂ ਭਾਵੇਂ ਤੋਲਿਆ ਨਹੀ ਜਾ ਸਕਦਾ ਪਰ ਗੁਰੂ ਰਾਹੀ ਉਸ ਦੇ ਗੁਣਾ ਦਾ ਅਧਿਐਨ ਕੀਤਿਆਂ, ਸਰਬ-ਵਿਆਪਕ ਰੂਪ ਵਿਚ ਦਿਸ ਪੈਂਦਾ ਹੈ।

ਸਿਧਾਂਤ ਇਹ ਹੈ ਕਿ ਜਿਹੜੇ ਜਗਿਆਸੂ ਗੁਰੂ ਦੀ ਮਤਿ ਦੁਆਰਾ ਜਾਗੇ ਹਨ ਉਨ੍ਹਾਂ ਨੇ ਆਪਣਾ ਜੀਵਨ ਵਿਸ਼ੇ ਵਿਕਾਰਾਂ ਤੋਂ ਬਚਾ ਕੇ ਰਖਿਆ ਹੈ।

**ਸਲੋਕ ਮ: ੩ ॥ ਬਾਬੀਹਾ, ਨਾ ਬਿਲਲਾਇ, ਨਾ ਤਰਸਾਇ, ਏਹੁ ਮਨੁ ਖਸਮ ਕਾ ਹੁਕਮੁ ਮੰਨਿ॥ ਨਾਨਕ, ਹੁਕਮਿ ਮੰਨਿਐ ਤਿਖ ਉਤਰੈ, ਚੜੈ ਚਵਗਲਿ ਵੰਨੁ॥੧॥**

**ਪਦ ਅਰਥ:** ਬਾਬੀਹਾ-ਹੇ ਪਪੀਹੇ!। ਬਿਲਲਾਇ-ਵਿਰਲਾਪ, ਕੁਰਲਾਹਟ। ਨਾ ਤਰਸਾਇ-(ਮਨ ਨੂੰ) ਤਰਸਾਅ ਨਾਹ। ਹੁਕਮਿ ਮੰਨਿਐ-ਹੁਕਮ ਮੰਨਣ ਨਾਲ। ਤਿਖ-ਤ੍ਰੇਹ। ਚਵਗਲਿ-ਚਾਰ ਗੁਣਾ। ਵੰਨ-ਰੰਗ।

**ਅਰਥ:** ਹੇ (ਜੀਵ ਰੂਪੀ ਪਪੀਹੇ!) ਤੂੰ ਵਿਰਲਾਪ ਤੇ ਕੁਰਲਾਹਟ ਨਾ ਪਾ, (ਅਤੇ ਨਾ ਆਪਣਾ) ਮਨ ਤਰਸਾਅ ਸਗੋਂ ਸਬਰ ਨਾਲ ਮਾਲਕ ਦਾ ਹੁਕਮ ਮੰਨ। ਨਾਨਕ (ਗੁਰੂ ਜੀ ਉਪਦੇਸ਼ਦੇ ਹਨ ਕਿ) ਹੁਕਮ ਮੰਨਣ ਨਾਲ (ਮਾਇਆ ਦੀ) ਤੇਹ ਉਤਰ ਜਾਂਦੀ ਹੈ ਤੇ ਚੌਣਾ ਰੰਗ ਚੜ੍ਹ ਜਾਂਦਾ ਹੈ।੧।

**ਮ: ੩ ॥ ਬਾਬੀਹਾ, ਜਲ ਮਹਿ ਤੇਰਾ ਵਾਸੁ ਹੈ, ਜਲ ਹੀ ਮਾਹਿ ਫਿਰਾਹਿ॥ ਜਲ ਕੀ ਸਾਰ ਨ ਜਾਣਹੀ, ਤਾਂ ਤੂੰ ਕੂਕਣ ਪਾਹਿ॥ ਜਲ ਥਲ ਚਹੁ ਦਿਸਿ ਵਰਸਦਾ, ਖਾਲੀ ਕੋ ਥਾਉ ਨਾਹਿ॥ ਏਤੈ ਜਲਿ ਵਰਸਦੈ ਤਿਖ ਮਰਹਿ, ਭਾਗ ਤਿਨਾ ਕੇ ਨਾਹਿ॥ ਨਾਨਕ, ਗੁਰਮੁਖਿ ਤਿਨ ਸੋਝੀ ਪਈ, ਜਿਨ ਵਸਿਆ ਮਨ ਮਾਹਿ॥੨॥**

**ਪਦ ਅਰਥ:** ਮਹਿ-ਵਿਚ। ਵਾਸੁ-ਵਾਸਾ। ਫਿਰਾਹਿ-ਫਿਰਦਾ ਰਹਿੰਦਾ ਹੈਂ। ਸਾਰ-ਖ਼ਬਰ, ਕਦਰ। ਨ ਜਾਣਹੀ-ਨਹੀ ਜਾਣਦਾ ਹੈਂ। ਕੂਕਣ ਪਾਹਿ-ਚੀਕਦਾ, ਪੁਕਾਰਦਾ ਰਹਿੰਦਾ ਹੈਂ। ਚਹੁ ਦਿਸਿ-ਚਾਰੇ ਪਾਸੇ। ਕੋ-ਕੋਈ। ਏਤੈ-ਇਤਨੇ। ਵਰਸਦੈ-ਵਸਦੇ ਹੋਏ। ਤਿਖ ਮਰਹਿ-ਤਿਹਾਏ ਮਰਦੇ ਹਨ।੨।

**ਅਰਥ:** ਹੇ ਜੀਵ ਰੂਪ ਪਪੀਹੇ! (ਰਾਮ ਨਾਮ ਰੂਪੀ) ਜਲ ਵਿਚ ਤੇਰਾ ਵਾਸਾ ਹੈ, (ਅਤੇ ਤੂੰ) ਜਲ ਵਿਚ ਹੀ ਫਿਰਦਾ ਰਹਿੰਦਾ ਹੈਂ (ਪਰ ਤੂੰ ਨਾਮ ਰੂਪੀ) ਜਲ ਦੀ ਕਦਰ ਨਹੀ ਜਾਣਦਾ ਹੈਂ, ਇਸ ਕਰਕੇ ਤੂੰ ਚੀਕਣ ਲੱਗ ਪੈਂਦਾ ਹੈਂ। (ਇਹ ਨਾਮ ਰੂਪੀ ਮੀਹ) ਸੁਕੀ ਧਰਤੀ (ਅਤੇ ਚਹੁੰਆਂ ਪਾਸੇ ਵਸਦਾ ਪਿਆ ਹੈ। ਇਸ ਤੋਂ ਕੋਈ ਥਾਂ ਖ਼ਾਲੀ (ਬਚੀ ਹੋਈ) ਨਹੀ ਹੈ। ਇਤਨੇ ਜਲ ਦੇ ਵਸਦਿਆਂ (ਭਾਵ ਵਰਖਾ ਹੁੰਦਿਆਂ ਜਿਹੜੇ) ਤਿਹਾਏ ਮਰਦੇ ਹਨ, ਉਨ੍ਹਾਂ ਦੇ (ਚੰਗੇ) ਭਾਗ ਨਹੀ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਮਨੁੱਖਾਂ) ਨੂੰ ਗੁਰੂ ਦੁਆਰਾ ਸੋਝੀ ਪਈ ਹੈ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਆ ਕੇ ਵਸ ਗਿਆ ਹੈ।੨।

**ਪਉੜੀ ॥ ਨਾਥ ਜਤੀ ਸਿਧ ਪੀਰ, ਕਿਨੈ ਅੰਤੁ ਨ ਪਾਇਆ॥ ਗੁਰਮੁਖਿ ਨਾਮੁ ਧਿਆਇ, ਤੁਝੈ ਸਮਾਇਆ॥ ਜੁਗ ਛਤੀਹ ਗੁਬਾਰੁ, ਤਿਸ ਹੀ ਭਾਇਆ॥ ਜਲਾ ਬਿੰਬੁ ਅਸਰਾਲੁ, ਤਿਨੈ ਵਰਤਾਇਆ॥ ਨੀਲੁ ਅਨੀਲੁ ਅਗੰਮੁ, ਸਰਜੀਤੁ ਸਬਾਇਆ॥ ਅਗਨਿ ਉਪਾਈ ਵਾਦੁ, ਭੁਖ ਤਿਹਾਇਆ॥ ਦੁਨੀਆ ਕੈ ਸਿਰਿ ਕਾਲੁ, ਦੂਜਾ ਭਾਇਆ॥ ਰਖੈ ਰਖਣਹਾਰੁ, ਜਿਨਿ ਸਬਦੁ ਬੁਝਾਇਆ॥੯॥**

**ਪਦ ਅਰਥ:** ਨਾਥ-ਜੋਗੀ। ਜਤੀ-ਇੰਦ੍ਰੀਆਂ ਨੂੰ ਕਾਬੂ ਕਰਨ ਵਾਲੇ। ਸਿਧ-ਕਰਾਮਾਤ ਕਰਨ ਵਾਲੇ ਸਾਧੂ। ਪੀਰ-ਗੁਰੂ। ਕਿਨੈ-ਕਿਸੇ ਨੇ। ਗੁਬਾਰੁ-ਘੁੱਪ ਹਨੇਰਾ। ਭਾਇਆ-ਚੰਗਾ ਲਗਾ। ਬਿੰਬੁ-ਪਾਣੀ ਦਾ ਬੁਲਬਲਾ। ਅਸਰਾਲੁ-ਡਰਾਉਣਾ। ਤਿਨੈ-ਉਸ (ਪਰਮਾਤਮਾ) ਨੇ। ਨੀਲ-ਵੱਡੀ ਗਿਣਤੀ। ਅਨੀਲੁ-ਸਿਰਜਣਹਾਰ। ਸਬਾਇਆ-ਸਾਰਾ। ਅਗਨਿ-ਤ੍ਰਿਸ਼ਨਾ ਦੀ ਅੱਗ। ਉਪਾਈ-ਪੈਦਾ ਕੀਤੀ। ਵਾਦੁ-ਝਗੜਾ। ਤਿਹਾਇਆ-ਤ੍ਰੇਹ। ਸਿਰਿ-ਸਿਰ ਉਤੇ। ਦੂਜਾ-ਭਾਵ ਮਾਇਆ। ਜਿਨਿ-ਜਿਸ (ਹਰੀ) ਨੇ।

**ਅਰਥ:** (ਹੇ ਪ੍ਰਭੂ!) ਜੋਗੀਆਂ, ਜਤੀਆਂ, ਸਿਧਾਂ, ਪੀਰਾਂ ਆਦਿ ਕਿਸੇ ਨੇ ਭੀ ਤੇਰਾ ਅੰਤ ਨਹੀ ਪਾਇਆ। ਜਿਨ੍ਹਾਂ ਨੇ ਗੁਰੂ ਦੁਆਰਾ ਤੇਰਾ ਨਾਮ ਸਿਮਰਿਆ ਹੈ, ਉਹ ਤੇਰੇ ਵਿਚ ਹੀ ਸਮਾਅ ਗਏ ਹਨ। ਉਸ (ਪ੍ਰਭੂ) ਨੂੰ ਚੰਗਾ ਲੱਗਾ, ਛਤੀ ਜੁਗ ਘੁੱਪ ਹਨੇਰਾ ਵਰਤਾਈ ਰਖਿਆ। ਉਸ (ਪ੍ਰਭੂ) ਨੇ ਡਰਾਉਣੇ ਪਾਣੀ ਵਾਲੀ ਹਾਲਤ ਨੂੰ ਵਰਤਾਇਆ। (ਉਹ) ਬਹੁਤ ਵੱਡਾ ਹੈ, ਬੇਅੰਤ ਤੇ ਅਪਹੁੰਚ ਹੈ, ਸਭ ਦਾ ਸਿਰਜਨਹਾਰ ਹੈ। (ਫਿਰ) ਤ੍ਰਿਸ਼ਨਾ ਰੂਪ) ਅਗ, ਝਗੜੇ, ਭੁੱਖ ਤੇ ਤ੍ਰੇਹ ਆਦਿ ਪੈਦਾ ਕੀਤੇ। ਦੁਨੀਆਂ ਨੂੰ (ਇਕ ਹਰੀ ਛਡ ਕੇ) ਦੂਜੇ (ਭਾਵ ਮਾਇਆ ਦਾ ਪਿਆਰ) ਚੰਗਾ ਲਗਦਾ ਹੈ (ਇਸ ਲਈ ਇਸ ਦੇ) ਸਿਰ ਉਤੇ ਕਾਲ ਆ ਪਿਆ। ਜਿਸ (ਪ੍ਰਭੂ) ਨੇ (ਜੀਵ ਨੂੰ ਗੁਰੂ ਦੁਆਰਾ) ਸ਼ਬਦ (ਕਲਾ) ਨੂੰ ਸਮਝਾਇਆ ਹੈ, (ਉਸ ਨੂੰ ਸੋਝੀ ਆ ਗਈ ਹੈ ਕਿ) ਰਖਣਵਾਲਾ (ਪ੍ਰਭੂ ਦੁਖਾਂ ਤੋਂ) ਰਖਦਾ (ਬਚਾਂਦਾ ਹੈ) ।੯।

# ਸਾਰੰਸ਼ ਅਤੇ ਸਿਧਾਂਤ

ਦੋਹਾਂ ਸਲੋਕਾਂ ਵਿਚ ਗੁਰਦੇਵ ਪਿਤਾ ਜੀ ਨੇ ਜੀਵ-ਰੂਪੀ ਪਪੀਹੇ ਨੂੰ ਸੋਝੀ ਕਰਾਈ ਹੈ ਕਿ ਮਾਇਆ ਦੀ ਤ੍ਰਿਸ਼ਨਾ ਛੱਡ ਕੇ ਹਰੀ ਦੇ ਹੁਕਮ ਵਿਚ ਵਿਚਰ, ਇਸੇ ਵਿਚ ਹੀ ਅਸਲੀ ਸੁਖ ਹੈ। ਤੂੰ ਚੀਕ ਚਿਹਾੜਾ ਨਾ ਪਾ, ਸਾਰੇ ਸੁਖਾਂ ਦਾ ਦਾਤਾ ਹਰੀ ਤੇਰੇ ਨ਼ਾਲ ਵਸਦਾ ਹੈ। ਜਦੋਂ ਤੂੰ ਹਿਰਦੇ ਅੰਦਰ ਵਸਦੇ ਹਰੀ ਦੇ ਦਰਸ਼ਨ ਕਰ ਲਵੇਂਗਾ, ਫਿਰ ਤੈਨੂੰ ਕਿਸੇ ਚੀਜ਼ ਦੀ ਲੋੜ ਨਹੀ ਰਹੇਗੀ।

ਪਉੜੀ ਵਿਚ ਪ੍ਰਭੂ ਦੇ ਹੁਕਮ ਤੋਂ ਹੋਂਦ ਵਿਚ ਆਈ ਰਚਨਾ ਤੇ ਪਹਿਲੀ ਹਾਲਤ ਦੀ ਸੰਖੇਪ ਜਿਹੀ ਜਾਣਕਾਰੀ ਦਿਤੀ ਹੈ। ਜਦੋਂ ਕੇਵਲ ਹਰੀ ਸੀ, ਉਦੋਂ ਨਾ ਧਾਰਮਿਕ ਆਗੂ ਸਨ ਨਾ ਭੁਖ ਤ੍ਰਿਸ਼ਨਾ ਸੀ। ਜਦੋਂ ਹਰੀ ਨੇ ਸ੍ਰਿਸ਼ਟੀ ਰਚੀ, ਨਾਲ ਹੀ ਭੁਖ ਤ੍ਰੇਹ ਪੈਦਾ ਹੋ ਗਈ। ਇਨ੍ਹਾਂ ਤੋਂ ਬਚਾਉਣ ਵਾਲਾ ਵੀ ਪ੍ਰਭੂ ਆਪ ਹੀ ਹੈ। ਉਸ ਪ੍ਰਭੂ ਦੇ ਹੁਕਮ ਤੋਂ ਬਿਨਾ ਕੁਝ ਵੀ ਹਾਸਲ ਨਹੀ ਹੋ ਸਕਦਾ। ਜਿਸ ਜੀਵ ਨੂੰ ਪ੍ਰਭੂ ਨੇ ਗੁਰੂ ਦੁਆਰਾ ਸ਼ਬਦ-ਕਲਾ ਨੂੰ ਸਮਝਾਇਆ ਹੈ। ਉਸ ਨੂੰ ਸੋਝੀ ਆ ਗਈ ਹੈ ਕਿ ਹਰ ਵੇਲੇ ਕਰਤਾਪੁਰਖ ਆਪ ਹੀ ਦੁੱਖਾਂ ਭੁੱਖਾਂ ਤੋਂ ਬਚਾਉਣ ਵਾਲਾ ਹੈ।

**ਸਲੋਕ ਮ: ੩ ॥ ਇਹੁ ਜਲੁ ਸਭ ਤੈ ਵਰਸਦਾ, ਵਰਸੈ ਭਾਇ ਸੁਭਾਇ॥ ਸੇ ਬਿਰਖਾਹਰੀਆਵਲੇ, ਜੋ ਗੁਰਮੁਖਿ ਰਹੇ ਸਮਾਇ॥ ਨਾਨਕ, ਨਦਰੀ ਸੁਖੁ ਹੋਇ, ਏਨਾ ਜੰਤਾ ਕਾ ਦੁਖੁ ਜਾਇ॥੧॥**

**ਪਦ ਅਰਥ:** ਸਭ ਤੈ-ਸਭ ਥਾਂ। ਵਰਸੈ-ਵਸਦਾ ਹੈ। ਭਾਇ ਸੁਭਾਇ-ਚੰਗੇ ਭਾਵ (ਪ੍ਰੇਮ) ਨਾਲ। ਸੇ-ਓਹ। ਬਿਰਖ-(ਜੀਵ ਰੂਪੀ) ਰੁਖ। ਹਰੀਆਵਲੇ-ਹਰੇ ਭਰੇ। ਗੁਰਮੁਖਿ ਰਹੇ ਸਮਾਇ-ਗੁਰੂ ਦੇ ਰਾਹੀਂ ਹਰੀ ਵਿਚ ਲੀਨ ਰਹਿੰਦੇ ਹਨ। ਨਦਰੀ-ਮਿਹਰ ਦੀ ਨਜਰ ਨਾਲ। ਜੰਤਾ ਕਾ-ਜੀਆਂ ਦਾ।੧।

**ਅਰਥ:** ਇਹ (ਨਾਮ ਰੂਪੀ) ਜਲ ਬੜੇ ਪ੍ਰੇਮ ਨਾਲ ਸਭ ਥਾਂ ਵਸਦਾ ਹੈ। (ਇਸ ਦੇ ਬਲ ਨਾਲ) ਓਹ ਜੀਵ ਰੂਪੀ ਰੁਖ ਹਰੇ-ਭਰੇ ਰਹਿੰਦੇ ਹਨ ਜੋ ਗੁਰੂ ਦੇ ਰਾਹੀ ਹਰੀ ਵਿਚ ਲੀਨ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਲ ਕਿ) ਹਰੀ ਦੀ ਮਿਹਰ ਦੀ ਨਜ਼ਰ ਨਾਲ ਸਭ ਨੂੰ ਸੁਖ ਮਿਲਦਾ ਹੈ (ਅਤੇ) ਇਨ੍ਹਾਂ ਜੀਆਂ ਦਾ ਦੁਖ ਦੂਰ ਹੋ ਜਾਂਦਾ ਹੈ।੧।

**ਮ: ੩ ॥ ਭਿੰਨੀ ਰੈਣਿ ਚਮਕਿਆ, ਵੁਠਾ ਛਹਬਰ ਲਾਇ॥ ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ, ਜਾਂ ਸਹੁ ਕਰੇ ਰਜਾਇ॥ ਜਿਤੁ ਖਾਧੈ ਮਨੁ ਤ੍ਰਿਪਤੀਐ, ਜੀਆਂ ਜੁਗਤਿ ਸਮਾਇ॥ ਇਹੁ ਧਨੁ ਕਰਤੇ ਕਾ ਖੇਲੁ ਹੈ, ਕਦੇ ਆਵੈ ਕਦੇ ਜਾਇ॥ ਗਿਆਨੀ ਕਾ ਧਨੁ ਨਾਮੁ ਹੈ, ਸਦਹੀ ਰਹੈ ਸਮਾਇ॥ ਨਾਨਕ, ਜਿਨ ਕਉ ਨਦਰਿ ਕਰੇ, ਤਾਂ ਇਹ ਧਨੁ ਪਲੈ ਪਾਇ॥੨॥**

**ਪਦ ਅਰਥ:** ਭਿੰਨੀ ਰੈਣਿ-ਪ੍ਰੇਮ ਭਿਜੀ ਰਾਤ ਨੂੰ। ਚਮਕਿਆ-(ਬਦਲ) ਲਿਸ਼ਕਿਆ। ਵੁਠਾ-ਵਸਿਆ। ਛਹਬਰ ਲਾਇ-ਝੜੀ ਲਾ ਕੇ, ਮੂਸਲਾਧਾਰ। ਜਿਤੁ ਵੁਠੈ-ਜਿਸ ਦੇ ਵੱਸਣ ਨਾਲ। ਅਨ-ਅਨਾਜ। ਧਨੁ-ਦੌਲਤ। ਊਪਜੈ-ਪੈਦਾ ਹੁੰਦਾ ਹੈ। ਸਹੁ-ਮਾਲਕ। ਰਜਾਇ-ਰਜ਼ਾ, ਮਰਜ਼ੀ। ਜਿਤੁ ਖਾਧੈ-ਜਿਸ ਦੇ ਖਾਣ ਨਾਲ। ਮਨ ਤ੍ਰਿਪਤੀਐ-ਮਨ ਰੱਜ ਜਾਂਦਾ ਹੈ। ਜੁਗਤਿ-(ਜੀਵਨ) ਜੁਗਤੀ। ਖੇਲੁ-ਖੇਡ, ਤਮਾਸ਼ਾ। ਸਦ-ਸਦਾ। ਰਹੈ ਸਮਾਇ-ਸਮਾਇਆ ਰਹਿੰਦਾ ਹੈ। ਨਦਰਿ-ਕਿਰਪਾ ਦ੍ਰਿਸ਼ਟੀ। ਪਲੈ ਪਾਏ-ਪਲੇ ਵਿਚ ਪੈਂਦਾ ਹੈ, ਬਖਸ਼ਿਸ਼ ਕਰਦਾ ਹੈ।੨।

**ਅਰਥ:** ਪ੍ਰੇਮ-ਭਿਜੀ ਰਾਤ ਨੂੰ ਬੱਦਲ ਲਿਸ਼ਕਿਆ ਤੇ ਝੜੀ ਲਾ ਕੇ ਵਸਿਆ। ਜਦੋਂ ਮਾਲਕ ਦੀ ਮਰਜ਼ੀ ਹੋਵੇ ਤਾਂ ਮੀਂਹ ਵਸਣ ਨਾਲ ਬਹੁਤ ਅੰਨ ਧੰਨ ਪੈਦਾ ਹੁੰਦਾ ਹੈ। ਜਿਸ (ਅੰਨ ਦੇ) ਖਾਣ ਨਾਲ ਮਨ ਰਜ ਜਾਂਦਾ ਹੈ ਤੇ ਜੀਆਂ ਅੰਦਰ (ਜੀਵਨ) ਜੁਗਤੀ ਆ ਸਮਾਉਂਦੀ ਹੈ। ਇਹ ਧਨ (ਦੌਲਤ) ਕਰਤਾਰ ਦਾ ਇਕ ਤਮਾਸ਼ਾ ਹੈ ਕਦੇ (ਕਿਸੇ ਪਾਸ) ਆ ਜਾਂਦਾ ਹੈ (ਤੇ ਕਦੇ ਕਿਸੇ ਕੋਲੋਂ) ਚਲਾ ਜਾਂਦਾ ਹੈ (ਭਾਵ ਨਾਸ ਹੋ ਜਾਂਦਾ ਹੈ)।

ਗਿਆਨਵਾਨ ਪੁਰਸ਼ ਲਈ ਪ੍ਰਭੂ ਦਾ ਨਾਮ ਹੀ ਸੱਚਾ ਧਨ ਹੈ ਜੋ ਸਦਾ (ਹਿਰਦੇ ਅੰਦਰ) ਸਮਾਇਆ ਰਹਿੰਦਾ ਹੈ (ਭਾਵ ਨਾਸ਼ ਨਹੀ ਹੁੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾ (ਮਨੁੱਖਾਂ ਉਤੇ) ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ, ਇਹ ਧਨ ਉਨ੍ਹਾਂ ਦੇ ਪਲੇ ਪਾਂਦਾ ਹੈ (ਬਖਸ਼ਦਾ ਹੈ)।੨।

**ਪਉੜੀ ॥ ਆਪਿ ਕਰਾਏ ਕਰੇ ਆਪਿ, ਹਉ ਕੈ ਸਿਉ ਕਰੀ ਪੁਕਾਰ॥ ਆਪੇ ਲੇਖਾ ਮੰਗਸੀ, ਆਪਿ ਕਰਾਏ ਕਾਰ॥ ਜੋ ਤਿਸੁ ਭਾਵੈ ਸੋ ਥੀਐ, ਹੁਕਮੁ ਕਰੇ ਗਾਵਾਰੁ॥ ਆਪਿ ਛਡਾਏ ਛੁਟੀਐ, ਆਪੇ ਬਖਸਣਹਾਰੁ॥ ਆਪੇ ਵੇਖੈ ਸੁਣੇ ਆਪਿ, ਸਭਸੈ ਦੇ ਆਧਾਰੁ॥ ਸਭ ਮਹਿ ਏਕ ਵਰਤਦਾ, ਸਿਰਿ ਸਿਰਿ ਕਰੇ ਬੀਚਾਰੁ॥ ਗੁਰਮੁਖਿ ਆਪੁ ਵੀਚਾਰੀਐ, ਲਗੈ ਸਚਿ ਪਿਆਰੁ॥ ਨਾਨਕ, ਕਿਸ ਨੋ ਆਖੀਐ, ਆਪੇ ਦੇਵਣਹਾਰੁ॥੧੦॥**

**ਪਦ ਅਰਥ:** ਹਉ-ਮੈਂ। ਕੈ ਸਿਉ-ਕਿਸ ਨਾਲ ਭਾਵ ਕਿਸ ਅੱਗੇ। ਮੰਗਸੀ-ਮੰਗੇਗਾ। ਕਾਰ-ਕੰਮ। ਥੀਐ-ਹੁੰਦਾ ਹੈ। ਗਾਵਾਰੁ-ਮੂਰਖ। ਆਧਾਰੁ-ਆਸਰਾ। ਸਿਰਿ ਸਿਰਿ-ਹਰੇਕ ਜੀਵ ਦੀ। ਗੁਰਮੁਖਿ-ਗੁਰੂ ਦੁਆਰਾ। ਆਪੁ-ਆਪਣਾ ਆਪ। ਸਚਿ-ਸਚ ਵਿਚ।੧੦।

**ਅਰਥ:** (ਹੇ ਭਾਈ! ਸਭ ਕੁਝ ਪ੍ਰਭੂ) ਆਪ ਕਰ ਰਿਹਾ ਹੈ ਤੇ (ਜੀਆਂ ਤੋਂ) ਆਪ ਹੀ ਕਰਾ ਰਿਹਾ ਹੈ (ਇਸ ਲਈ ਭੁਖ ਤ੍ਰੇਹ ਲਈ ਹੋਰ) ਕਿਸ ਅਗੇ ਜਾ ਫਰਿਆਦ ਕਰਾਂ? (ਪ੍ਰਭੂ) ਆਪ ਹੀ (ਜੀਆਂ ਪਾਸੋਂ) ਕਾਰ (ਕੰਮ) ਕਰਾ ਰਿਹਾ ਹੈ (ਅਤੇ ਆਪ ਹੀ ਕਰਮਾਂ ਦਾ) ਲੇਖਾ ਮੰਗੇਗਾ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ, ਐਵੇਂ ਮੂਰਖ ਜੀਵ ਆਪਣਾ (ਇਕ ਦੂਜੇ ਤੇ ਆਪਣਾ ਹੈਂਕੜ ਬਾਜ਼ੀ ਵਾਲਾ) ਹੁਕਮ ਕਰਦਾ ਰਹਿੰਦਾ ਹੈ। (ਉਹ ਪ੍ਰਭੂ) ਆਪ ਹੀ ਬਖਸ਼ਣ ਵਾਲਾ ਹੈ (ਉਹ) ਆਪ ਹੀ (ਧੰਧਿਆਂ ਤੋਂ) ਛਡਾਏ ਤਾਂ ਹੀ ਛੁਟਕਾਰਾ ਹੁੰਦਾ ਹੈ। ਆਪੇ ਹੀ (ਸਭ ਨੂੰ) ਵੇਖਦਾ ਹੈ (ਆਪ ਹੀ ਸਭ ਦੀ ਗਲ) ਸੁਣਦਾ ਹੈ (ਅਤੇ) ਸਾਰਿਆਂ ਨੂੰ ਆਸਰਾ ਦਿੰਦਾ ਹੈ। ਸਾਰਿਆਂ ਵਿਚ ਇਕ (ਹਰੀ) ਵਸਦਾ ਹੈ ਅਤੇ ਹਰੇਕ (ਜੀਵ ਦੇ ਕਰਮਾਂ ਦੀ) ਵੀਚਾਰ ਕਰਦਾ ਹੈ (ਉਸ ਦੀ ਸਾਰ ਵੀ ਲੈਂਦਾ ਹੈ)। ਗੁਰੂ ਦੁਆਰਾ ਆਪਣਾ ਆਪ ਵੀਚਾਰੀਏ ਤਾਂ ਸਚ ਵਿਚ ਪਿਆਰ ਲਗਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਹਰੀ ਤੋਂ ਬਿਨਾ ਹੋਰ) ਕਿਸ ਨੂੰ ਆਖੀਏ (ਬੇਨਤੀ ਕਰੀਏ? (ਜਦੋਂ ਕਿ ਪ੍ਰਭੂ) ਆਪ ਹੀ (ਸਭ ਕੁਝ) ਦੇਣ ਵਾਲਾ ਹੈ।੧੦।

# ਸਾਰੰਸ਼ ਅਤੇ ਸਿਧਾਂਤ

ਮਾਲਕ ਦੀ ਮਿਹਰ ਦਾ ਮੀਹ ਹਰ ਥਾਂ ਵਸਦਾ ਹੈ ਪਰ ਇਸ ਮਿਹਰ ਨੂੰ ਓਹ ਪ੍ਰਾਪਤ ਕਰਦੇ ਹਨ ਜੋ ਗੁਰੂ ਅਨੁਸਾਰੀ ਬਣਦੇ ਹਨ। ਜਿਹੜੇ ਜੀਵ ਗੁਰੂ ਦੁਆਰਾ ਨਾਮ ਵਿਚ ਲੀਨ ਹੋ ਜਾਂਦੇ ਹਨ, ਉਨ੍ਹਾਂ ਨੂੰ ਅੰਨ ਧੰਨ ਦੀ ਕੋਈ ਕਮੀ ਨਹੀ ਰਹਿੰਦੀ, ਸਦਾ ਤ੍ਰਿਪਤ ਹੋਏ ਰਹਿੰਦੇ ਹਨ।

ਬਾਕੀ ਦੁਨਿਆਵੀ ਦੌਲਤ ਕਰਤਾ ਪੁਰਖ ਦੀ ਇਕ ਖੇਡ ਹੈ, ਕਦੇ ਕੋਈ ਦਾਤਾ ਬਣ ਜਾਂਦਾ ਹੈ ਕਦੇ ਕੋਈ ਭਿਖਾਰੀ ਬਣ ਜਾਦਾ ਹੈ। ਇਹ ਦੁਨਿਆਵੀ ਧਨ ਟਿਕ ਕੇ ਕਿਸੇ ਪਾਸ ਨਹੀ ਰਹਿੰਦਾ, ਆਂਦਾ ਜਾਂਦਾ ਰਹਿੰਦਾ ਹੈ ਇਸ ਲਈ ਜੋ ਗਿਆਨਵਾਨ ਪੁਰਸ਼ ਹਨ, ਉਹ ਨਾਮ ਧਨ ਦੇ ਵਾਪਾਰੀ ਹੁੰਦੇ ਹਨ ਅਤੇ ਸਦਾ ਨਾਮ ਵਿਚ ਸਮਾਏ ਰਹਿੰਦੇ ਹਨ ਪ੍ਰੰਤੂ ਸਾਰੀ ਗਲ ਪ੍ਰਭੂ ਦੀ ਮਿਹਰ ਦੀ ਹੈ ਜਿਸ ਉਤੇ ਉਹ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸ ਦੇ ਪਲੇ ਸਚਾ ਧਨ ਪਾ ਦਿੰਦਾ ਹੈ।

ਪਉੜੀ ਵਿਚ 'ਆਪੇ ਆਪਿ' ਤੇ ਜ਼ੋਰ ਦਿਤਾ ਹੈ ਕਿ ਹਰੀ ਸਭ ਕੁਝ ਆਪਣੀ ਮਰਜ਼ੀ ਨਾਲ ਦਿੰਦਾ ਹੈ ਇਸ ਲਈ ਕਿਸੇ ਅਗੇ ਰੋਣ ਦੀ ਲੋੜ ਨਹੀਂ, ਹਰੀ ਅਗੇ ਜੋਦੜੀ ਕਰਨੀ ਹੀ ਲਾਹੇਵੰਦੀ ਹੁੰਦੀ ਹੈ।

**ਸਲੋਕ ਮ: ੩ ॥ ਬਾਬੀਹਾ ਏਹੁ ਜਗਤੁ ਹੈ, ਮਤ ਕੋ ਭਰਮਿ ਭੁਲਾਇ॥ ਇਹੁ ਬਾਬੀਹਾ ਪਸੂ ਹੈ, ਇਸ ਨੋ ਬੂਝਣੁ ਨਾਹਿ॥ ਅੰਮ੍ਰਿਤੁ ਹਰਿ ਕਾ ਨਾਮੁ ਹੈ, ਜਿਤੁ ਪੀਤੈ ਤਿਖ ਜਾਇ॥ ਨਾਨਕ, ਗੁਰਮੁਖਿ ਜਿਨ੍ ਪੀਆ, ਤਿਨ੍ ਬਹੁੜਿ ਨ ਲਾਗੀ ਆਇ॥੧॥ ਮ: ੩ ॥ ਮਲਾਰੁ ਸੀਤਲ ਰਾਗੁ ਹੈ, ਹਰਿ ਧਿਆਇਐ ਸਾਂਤਿ ਹੋਇ॥ ਹਰਿ ਜੀਉ ਆਪਣੀ ਕ੍ਰਿਪਾ ਕਰੇ, ਤਾਂ ਵਰਤੈ ਸਭ ਲੋਇ॥ ਵੁਠੈ ਜੀਆ ਜੁਗਤਿ ਹੋਇ, ਧਰਣੀ ਨੋ ਸੀਗਾਰੁ ਹੋਇ॥ ਨਾਨਕ, ਇਹੁ ਜਗਤੁ ਸਭੁ ਜਲੁ ਹੈ, ਜਲ ਹੀ ਤੇ ਸਭ ਕੋਇ॥ ਗੁਰ ਪ੍ਰਸਾਦੀ ਕੋ ਵਿਰਲਾ ਬੂਝੈ, ਸੋ ਜਨੁ ਮੁਕਤੁ ਸਦਾ ਹੋਇ॥੨॥**

**ਪਦ ਅਰਥ:** ਪਸੂ-ਬੇਸਮਝ। ਬੂਝਣੁ-ਸਮਝ, ਅਕਲ। ਨਾਹਿ-ਨਹੀ। ਜਿਤੁ ਪੀਤੈ-ਜਿਸ ਦੇ ਪੀਤਿਆਂ। ਤਿਖ-ਤ੍ਰੇਹ (ਮਾਇਆ)। ਬਹੁੜਿ-ਮੁੜ ਕੇ।੧।

**ਮ: ੩ ॥** ਸੀਤਲ-ਠੰਡ ਪਾਉਣ ਵਾਲਾ। ਧਿਆਇਐ-ਧਿਆਉਣ ਨਾਲ। ਵਰਤੈ ਸਭ ਲੋਇ-(ਇਹ ਠੰਡ) ਸਭ ਦੁਨੀਆਂ ਵਿਚ ਵਰਤ ਰਹੀ ਹੈ। ਵੁਠੈ-ਵੱਸਿਆਂ। ਜੁਗਤਿ-(ਜੀਵਨ) ਜੁਗਤੀ। ਧਰਣੀ ਨੋ-ਧਰਤੀ ਨੂੰ। ਗੁਰਪਰਸਾਦੀ-ਗੁਰੂ ਦੀ ਕਿਰਪਾ ਨਾਲ।

**ਅਰਥ- ਸਲੋਕ ਮ: ੩-** (ਹੇ ਭਾਈ! ਪਪੀਹਾ ਸ਼ਬਦ ਪੜ੍ਹ ਸੁਣਕੇ) ਮਤਾਂ ਕੋਈ ਭਰਮ ਭੁਲੇਖੇ ਵਿਚ ਪੈ ਜਾਵੇਂ (ਇਸ ਬਾਰੇ ਅਸਲੀਅਤ ਇਹ ਹੈ ਕਿ) ਇਹ ਜਗਤ (ਸੰਸਾਰ) ਹੀ ਪਪੀਹਾ ਹੈ (ਭਾਵ ਦੁਨਿਆਵੀ ਜੀਵਾਂ ਤੋਂ ਹੈ)। ਇਹ (ਜਗਤ ਰੂਪ) ਪਪੀਹਾ ਬੇ-ਸਮਝ ਹੈ, ਇਸ ਨੂੰ ਇਹ ਅਕਲ ਨਹੀ ਕਿ ਹਰੀ ਦਾ ਨਾਮ ਹੀ ਅੰਮ੍ਰਿਤ-ਜਲ ਹੈ ਜਿਸ ਦੇ ਪੀਣ ਨਾਲ (ਮਾਇਕ) ਤ੍ਰੇਹ ਬੁਝ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾ ਨੇ ਗੁਰੂ ਦੁਆਰਾ ਨਾਮ-ਅੰਮ੍ਰਿਤ ਪੀਤਾ ਹੈ ਉਨ੍ਹਾਂ ਨੂੰ ਮੁੜ ਕੇ ਪਿਆਸ ਨਹੀ ਲਗਦੀ।੧।

**ਮ: ੩ ॥**-(ਹੇ ਭਾਈ!) ਮਲਾਰ ਠੰਡ ਪਾਉਣ ਵਾਲਾ ਰਾਗ ਹੈ (ਇਹ ਰਾਗ ਦੁਆਰਾ) ਹਰੀ ਨੂੰ ਸਿਮਰਿਆਂ ਸ਼ਾਂਤੀ ਹੁੰਦੀ ਹੈ। ਜੇ ਹਰੀ ਆਪਣੀ ਕਿਰਪਾ ਕਰੇ ਤਾਂ (ਇਹ ਨਾਮ ਦੀ ਸ਼ਾਂਤੀ) ਸਾਰੀ ਦੁਨੀਆਂ ਵਿਚ ਵਰਤ ਸਕਦੀ ਹੈ। (ਮੀਂਹ ਦੇ) ਵਸਣ ਨਾਲ ਜੀਆਂ ਵਿਚ (ਜੀਵਨ) ਜੁਗਤੀ ਆਉਂਦੀ ਹੈ ਤੇ ਧਰਤੀ ਵੀ (ਹਰਿਆਵਲ ਨਾਲ) ਸ਼ਿੰਗਾਰੀ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਰਾ ਸੰਸਾਰ ਜਲ ਹੈ (ਭਾਵ ਵਿਆਪਕ ਹਰੀ ਹੈ ਅਤੇ ਇਸ) ਹਰੀ ਤੋਂ ਹੀ ਸਭ ਕੁਝ (ਪੈਦਾ) ਹੁੰਦਾ ਹੈ। ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ (ਮਨੁੱਖ) ਸਮਝਦਾ ਹੈ (ਜਿਹੜਾ ਸਮਝਦਾ ਹੈ, ਉਹ) ਸਦਾ ਲਈ (ਵਿਕਾਰਾਂ ਤੋਂ) ਮੁਕਤ ਹੋ ਜਾਂਦਾ ਹੈ।੨।

**ਪਉੜੀ ॥ ਸਚਾ ਵੇਪਰਵਾਹੁ, ਇਕੋ ਤੂ ਧਣੀ॥ ਤੂ ਸਭੁ ਕਿਛੁ ਆਪੇ ਆਪਿ, ਦੂਜੇ ਕਿਸੁ ਗਣੀ॥ ਮਾਣਸ ਕੂੜਾ ਗਰਬ, ਸਚੀ ਤੁਧੁ ਮਣੀ॥ ਆਵਾਗਉਣੁ ਰਚਾਇ, ਉਪਾਇ ਮੇਦਨੀ॥ ਸਤਿਗੁਰੁ ਸੇਵੇ ਆਪਣਾ, ਆਇਆ ਤਿਸੁ ਗਣੀ॥ ਜੇ ਹਉਮੈ ਵਿਚਹੁ ਜਾਇ, ਤ ਕੇਹੀ ਗਣਤ ਗਣੀ॥ ਮਨਮੁਖ ਮੋਹਿ ਗੁਬਾਰਿ, ਜਿਉ ਭੁਲਾ ਮੰਝਿ ਵਣੀ॥ ਕਟੇ ਪਾਪ ਅਸੰਖ, ਨਾਵੈ ਇਕ ਕਣੀ॥੧੧॥**

**ਪਦ ਅਰਥ:** ਧਣੀ-ਮਾਲਕ। ਗਣੀ-ਗਿਣਾਂ। ਮਾਨਸ-ਮਨੁੱਖ। ਗਰਬ-ਅਹੰਕਾਰ। ਮਣੀ-ਵਡਿਆਈ। ਆਵਾਗਉਣੁ-ਆਨਾ ਜਾਣਾ, ਜੰਮਣ ਮਰਣ। ਰਚਾਇ-ਪੈਦਾ ਕਰਕੇ। ਉਪਾਈ ਮੇਦਨੀ-ਸ੍ਰਿਸ਼ਟੀ ਪੈਦਾ ਕੀਤੀ। ਮੋਹਿ-ਮੋਹ ਵਿਚ। ਗੁਬਾਰਿ-ਹਨੇਰੇ ਵਿਚ। ਮੰਝਿ-ਵਿਚ। ਵਣੀ-ਜੰਗਲ ਵਿਚ। ਅਸੰਖ-ਅਨਗਿਣਤ। ਕਣੀ-ਜਲ ਬੂੰਦ, ਕਿਣਕਾ, ਭੋਰਾ।

**ਅਰਥ:** (ਹੇ ਪ੍ਰਭੂ!) ਇਕੋ ਤੂੰ ਹੀ ਸੱਚਾ ਤੇ ਵੇਪਰਵਾਹ ਮਾਲਕ ਹੈਂ। ਤੂੰ ਸਭ ਕੁਝ ਆਪ ਹੀ ਆਪ ਹੈਂ, ਹੋਰ ਦੂਜੇ ਕਿਸ ਨੂੰ (ਤੇਰੇ ਵਰਗਾ) ਗਿਣਾਂ (ਸਮਝਾਂ)? ਮਨੁੱਖ ਦਾ ਅਹੰਕਾਰ ਝੂਠਾ ਹੈ (ਪਰ) ਤੇਰੀ ਵਡਿਆਈ ਸੱਚੀ ਹੈ। (ਤੂੰ) ਆਵਾਗਉਣ (ਜਨਮ ਮਰਣ ਵਾਲੀ ਮਰਯਾਦਾ) ਬਣਾ ਕੇ ਸ੍ਰਿਸ਼ਟੀ ਪੈਦਾ ਕੀਤੀ। (ਜਿਹੜਾ) ਆਪਣੇ ਸਤਿਗੁਰੂ ਨੂੰ ਸੇਂਵਦਾ ਹੈ ਉਸ ਦਾ (ਇਸ ਸੰਸਾਰ ਉਤੇ) ਆਉਣਾ ਸਫਲ ਗਿਣਨਾ ਚਾਹੀਦਾ ਹੈ। ਜੇ (ਮਨੁੱਖ ਦੇ) ਅੰਦਰੋਂ ਹੰਕਾਰ ਚਲਾ ਜਾਏ, ਫਿਰ (ਆਪਣੇ ਆਪ ਨੂੰ) ਗਿਣਨ ਦੀ ਕੋਈ ਗਿਣਤੀ ਨਹੀ ਰਹਿੰਦੀ। ਮਨਮੁਖ (ਜੀਵ) ਮੋਹ ਦੇ ਹਨੇਰੇ ਵਿਚ (ਇਸ ਤਰ੍ਹਾਂ ਭੁਲਿਆ ਪਿਆ ਹੈ) ਜਿਵੇਂ ਕੋਈ (ਮਨੁੱਖ) ਜੰਗਲਾਂ ਵਿਚ ਭੁਲਾ ਫਿਰਦਾ ਹੈ। (ਵਾਹਿਗੁਰੂ) ਨਾਮ ਦੀ ਇਕ ਕਣੀ (ਬੂੰਦ) ਅਨਗਿਣਤ ਪਾਪਾਂ ਨੂੰ ਕਟ ਦਿੰਦੀ ਹੈ। ੧੧ ।

# ਸਾਰੰਸ਼ ਅਤੇ ਸਿਧਾਂਤ

ਇਸ ਵਿਚ ਸੰਦੇਹ ਨਹੀ ਕਿ ਸਾਧਾਰਨ ਮਨੁੱਖ ਬਬੀਹੇ ਦਾ ਅਰਥ 'ਪਪੀਹਾ' ਹੀ ਸਮਝਦਾ ਹੈ। ਪਰ ਗੁਰਦੇਵ ਪਿਤਾ ਇਹ ਭਰਮ ਭੁਲੇਖਾ ਬਹੁਤ ਸੁੰਦਰ ਵੀਚਾਰ ਦੁਆਰਾ ਦੂਰ ਕਰਦੇ ਹਨ। ਬਬੀਹੇ ਨੂੰ 'ਪਸ਼ੂ' ਆਖਿਆ। ਇਹ ਬਬੀਹਾ ਪਸੂ ਹੈ, ਇਸ ਨੋ ਬੂਝਣ ਨਾਹਿ'। ਫਿਰ 'ਜਗਤ' ਨੂੰ 'ਬਬੀਹਾ' ਕਹਿ ਕੇ ਸਾਰਾ ਭਰਮ ਦੂਰ ਕਰ ਦਿੱਤਾ ਗਿਆ ਹੈ।

ਜਗਤ ਅਗਿਆਨੀ ਅੰਧ ਹੈ, ਇਸ ਨੋ ਬਬੀਹਾ ਪਦ ਇਥੇ 'ਜੀਵ' ਦਾ ਪ੍ਰਤੀਕ ਹੋਣ ਕਰਕੇ ਕਿਹਾ ਹੈ। ਇਹ ਜੀਵ ਅਨਰਸ ਵਿਚ ਰਚ ਰਿਹਾ ਹੈ, ਇਸ ਕਰਕੇ ਇਸ ਦੀ ਮਾਇਆ ਦੀ ਪਿਆਸ ਦੂਰ ਨਹੀ ਹੁੰਦੀ ਹੈ। ਜੇ ਇਹ ਪਰਮੇਸ਼ਰ ਦਾ ਅੰਮ੍ਰਿਤ ਨਾਮ ਪੀ ਲਵੇ ਤਾਂ ਤ੍ਰਿਪਤ ਹੋ ਜਾਵੇ। ਇਸ ਦੇ ਅੰਤਰ ਆਤਮੇ ਠੰਡ ਪੈ ਜਾਏ, ਸ਼ਾਂਤੀ ਆ ਜਾਵੇ।

ਜਿਥੇ ਜਗਤ ਨੂੰ 'ਪਪੀਹਾ' ਕਿਹਾ ਹੈ ਉਥੇ ਅਲੰਕਾਰ ਰੂਪ ਵਿਚ ਜਲ ਨਾਲ ਵੀ ਤੁਲਨਾ ਦਿਤੀ ਹੈ, ਇਥੇ ਜਲ ਤੋਂ ਭਾਵ ਹਰੀ ਦਾ ਵਿਆਪਕਤਾ ਵਾਲਾ ਰੂਪ ਹੈ। ਜਗਤ ਨੂੰ ਪ੍ਰਫੁਲਤ ਕਰਨ ਵਾਲੀ ਚੇਤੰਨ ਸ਼ਕਤੀ 'ਹਰੀ' ਆਪ ਹੈ। ਮਨ ਨੂੰ ਤ੍ਰਿਪਤ ਕਰਨ ਵਾਲੀ ਵਸਤੂ ਨਾਮ ਹੈ। ਨਾਮ ਨਾਲ ਹੀ ਹਿਰਦੇ ਅੰਦਰ ਸ਼ਾਂਤੀ ਆਉਂਦੀ ਹੈ। ਪਰ ਇਹ ਸਮਝ ਗੁਰੂ ਦੀ ਕਿਰਪਾ ਨਾਲ ਹੀ ਕਿਸੇ ਭਾਗਾਂ ਵਾਲੇ ਜੀਉੜੇ ਨੂੰ ਪ੍ਰਾਪਤ ਹੁੰਦੀ ਹੈ।

ਪਉੜੀ ਵਿਚ ਇਹ ਦਰਸਾਇਆ ਹੈ ਕਿ ਜਗਤ ਦਾ ਮਾਲਕ ਵੇਪਰਵਾਹ ਕੇਵਲ ਇਕ ਸੱਚਾ ਸਾਹਿਬ ਹੈ ਜੋ ਸਭ ਦਾ ਮਾਲਕ ਹੈ, ਬਾਕੀ ਸਾਰੀ ਸ੍ਰਿਸ਼ਟੀ ਆਵਾਗਉਣ ਦੀ ਪ੍ਰਤੀਕ ਹੈ। ਇਸ ਸੰਸਾਰ ਵਿਚ ਉਸ ਦਾ ਆਉਣਾ ਸਫਲ ਹੈ ਜਿਹੜਾ ਆਪਣੇ ਸਤਿਗੁਰੂ ਨੂੰ ਸਿਮਰਦਾ ਤੇ ਸੇਂਵਦਾ ਹੈ:-

**ਆਇਆ ਸਫਲ ਤਾਹੂ ਕੋ ਗਨੀਐ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ॥** [ਪੰ. ੨੫੨

ਅੰਤ ਵਿਚ ਜੋ ਸਿਧਾਂਤ ਦਿੱਤਾ ਹੈ ਉਹ ਬਹੁਤ ਹੀ ਕਮਾਲ ਦਾ ਹੈ:-

**ਕਟੇ ਪਾਪ ਅਸੰਖ ਨਾਵੈ ਇਕ ਕਣੀ॥**

'ਸੁਖਮਨੀ' ਸਾਹਿਬ ਵਿਚ 'ਕਿਨਕਾ ਏਕ ਜਿਸੁ ਜੀਅ ਬਸਾਵੈ॥ ਤਾ ਕੀ ਮਹਿਮਾ ਗਨੀ ਨ ਆਵੈ' ਵਾਲੀ ਪੰਕਤੀ ਨੂੰ ਮੁਖ ਰਖ ਕੇ 'ਕਣੀ' ਦੇ ਅਰਥ 'ਕਿਨਕਾ' ਨਹੀ। ਮਲਾਰ ਰਾਗ ਵਿਚ ਵਰਖਾ ਦਾ ਪਰਧਾਨ ਵਿਸ਼ਾ ਹੈ,

ਇਸ ਲਈ ਮੀਹ ਵਸੇ ਤਾਂ ਕਹਿੰਦੇ ਹਾਂ 'ਕਣੀਆਂ' ਵਸ ਰਹੀਆਂ ਹਨ ਤੇ ਠੰਢ ਪਾ ਰਹੀਆਂ ਹਨ। ਇਸੇ ਤਰ੍ਹਾਂ ਨਾਮ ਦੀ ਇਕ ਬੂੰਦ ਅਨਗਿਣਤ ਪਾਪਾਂ ਨੂੰ ਕਟ ਦਿੰਦੀ ਹੈ ਤੇ ਤਨ ਮਨ ਸੀਤਲ ਹੋ ਜਾਂਦਾ ਹੈ:-

**ਕਟੇ ਪਾਪ ਅਸੰਖ, ਨਾਵੈ ਇਕ ਕਣੀ॥**

**ਸਲੋਕ ਮ: ੩ ॥ ਬਾਬੀਹਾ, ਖਸਮੈ ਕਾ ਮਹਲੁ ਨ ਜਾਣਹੀ, ਮਹਲੁ ਦੇਖਿ ਅਰਦਾਸਿ ਪਾਇ॥ ਆਪਣੈ ਭਾਣੈ ਬਹੁਤਾ ਬੋਲਹਿ, ਬੋਲਿਆ ਥਾਇ ਨ ਪਾਇ॥ ਖਸਮੁ ਵਡਾ ਦਾਤਾਰੁ ਹੈ, ਜੋ ਇਛੇ ਸੁ ਫਲ ਪਾਇ॥ ਬਾਬੀਹਾ ਕਿਆ ਬਪੁੜਾ, ਜਗਤੈ ਕੀ ਤਿਖ ਜਾਇ॥੧॥ ਮ: ੩ ॥ ਬਾਬੀਹਾ ਭਿੰਨੀ ਰੈਣਿ ਬੋਲਿਆ, ਸਹਜੇ ਸਚਿ ਸੁਭਾਇ॥ ਇਹੁ ਜਲੁ ਮੇਰਾ ਜੀਉ ਹੈ, ਜਲ ਬਿਨੁ ਰਹਣੁ ਨ ਜਾਇ॥ ਗੁਰ ਸਬਦੀ ਜਲੁ ਪਾਈਐ, ਵਿਚਹੁ ਆਪੁ ਗਵਾਇ॥ ਨਾਨਕ, ਜਿਸੁ ਬਿਨੁ ਚਸਾ ਨ ਜੀਵਦੀ, ਸੋ ਸਤਿਗੁਰਿ ਦੀਆ ਮਿਲਾਇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਣਹੀ, ਬੋਲਹਿੰ, ਥਾਇੰ, ਵਿਚਹੁੰ, ਜੀਵਦੀ,

**ਸਲੋਕ ਮ: ੩॥ ਪਦ ਅਰਥ:** ਬਾਬੀਹਾ-ਹੇ ਜੀਵ ਰੂਪੀ ਪਪੀਹੇ!। ਮਹਲੁ-ਘਰ। ਨ ਜਾਣਹੀ-ਤੂੰ ਨਹੀ ਜਾਣਦਾ ਹੈਂ। ਆਪਣੇ ਭਾਣੈ-ਆਪਣੀ ਮਰਜ਼ੀ ਨਾਲ। ਬਹੁਤ ਬੋਲਹਿ-ਤੂੰ ਬਹੁਤ ਬੋਲਦਾ ਹੈਂ। ਥਾਇ ਨ ਪਾਇ-ਪਰਵਾਣ ਨਹੀ ਹੁੰਦਾ। ਬਪੁੜਾ-ਵਿਚਾਰਾ। ਤਿਖ-ਤ੍ਰੇਹ।੧।

**ਮ: ੩ ॥-** ਭਿੰਨੀ-ਭਿੱਜੀ ਹੋਈ। ਰੈਣਿ-ਰਾਤ (ਭਾਵ ਅੰਮ੍ਰਿਤ ਵੇਲੇ)। ਸਹਜੇ-ਸਹਜਿ ਸੁਭਾਵਕ ਹੀ। ਸਚਿ-ਸਚ ਵਿਚ (ਟਿਕ ਕੇ)। ਜੀਉ-ਜਿੰਦ ਜਾਨ, ਜੀਵਨ। ਆਪੁ-ਅਹੰਕਾਰ। ਚਸਾ-ਅਖ ਝਮਕਣ ਜਿਤਨਾ ਸਮਾਂ।੨।

**ਸਲੋਕ ਮ: ੩ ਅਰਥ-** ਜੀਵ ਪਪੀਹਾ ਭਿੰਨੀ ਰਾਤ (ਭਾਵ ਅੰਮ੍ਰਿਤ ਵੇਲੇ) ਸਹਜਿ ਸੁਭਾਵਿਕ ਬੋਲਿਆ। ਇਹ (ਹਰੀ ਦਾ ਨਾਮ) ਜਲ ਮੇਰਾ ਜੀਵਨ ਹੈ ਇਸ (ਨਾਮ) ਜਲ ਤੋਂ ਬਿਨਾ ਮੇਰੇ ਪਾਸੋਂ ਰਹਿਆ ਨਹੀ ਜਾ ਸਕਦਾ। ਆਪਣੇ ਅੰਦਰੋਂ ਅਹੰਕਾਰ ਦੂਰ ਕਰਕੇ ਗੁਰੂ ਦੇ ਸ਼ਬਦ (ਉਪਦੇਸ ਦੁਆਰਾ) ਇਹ ਨਾਮ ਜਲ ਪਾਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਨਾਮ ਤੋਂ) ਬਿਨਾ ਮੈਂ ਇਕ ਨਿਮਖ ਭਰ ਵੀ (ਜਿੰਦਾ) ਨਹੀ ਰਹਿ ਸਕਦੀ ਸਾਂ। ਸਤਿਗੁਰੂ ਨੇ ਉਹ (ਪਰਮਾਤਮਾ ਮੈਨੂੰ) ਮਿਲਾ ਦਿਤਾ ਹੈ।੧।

**ਮ: ੩ ॥ ਅਰਥ:** ਹੇ ਜੀਵ ਪਪੀਹੇ! ਤੂੰ ਮਾਲਕ ਦਾ ਮਹਲ (ਘਰ) ਨਹੀ ਜਾਣਦਾ, ਪਹਿਲਾਂ ਅਰਦਾਸਿ ਕਰਕੇ (ਖਸਮ ਦਾ) ਮਹਿਲ ਵੇਖ। ਤੂੰ ਆਪਣੀ ਮਰਜ਼ੀ ਨਾਲ ਬਹੁਤ ਬੋਲਦਾ ਹੈਂ (ਇਸ ਲਈ) ਤੇਰਾ ਬੋਲਿਆ ਪਰਵਾਣ ਨਹੀ ਹੁੰਦਾ। ਉਹ ਮਾਲਕ (ਹਰੀ) ਵੱਡਾ ਦਾਤਾ ਹੈ ਜੋ ਕੋਈ ਇਛਦਾ (ਚਾਹੁੰਦਾ) ਹੈ, ਉਹ ਫਲ ਪਾ ਲੈਂਦਾ ਹੈ। ਬਾਬੀਹਾ (ਜੀਵ) ਵਿਚਾਰਾ ਕੀ ਹੈ? (ਮਾਲਕ ਪਾਸੋਂ) ਸਾਰੀ ਦੁਨੀਆ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ।੨।

**ਪਉੜੀ ॥ ਖੰਡ ਪਤਾਲ ਅਸੰਖ, ਮੈ ਗਣਤ ਨ ਹੋਈ॥ ਤੂ ਕਰਤਾ ਗੋਵਿੰਦੁ, ਤੁਧੁ ਸਿਰਜੀ ਤੁਧੈ ਗੋਈ॥ ਲਖ ਚਉਰਾਸੀਹ ਮੇਦਨੀ, ਤੁਝ ਹੀ ਤੇ ਹੋਈ॥ ਇਕਿ ਰਾਜੇ ਖਾਨ ਮਲੂਕ, ਕਹਹਿ ਕਹਾਵਹਿ ਕੋਈ॥ ਇਕਿ ਸਾਹ ਸਦਾਵਹਿ ਸੰਚਿ ਧਨੁ, ਦੂਜੈ ਪਤਿ ਖੋਈ॥ ਇਕਿ ਦਾਤੇ ਇਕਿ ਮੰਗਤੇ, ਸਭਨਾ ਸਿਰਿ ਸੋਈ॥ ਵਿਣੁ ਨਾਵੈ ਬਾਜਾਰੀਆ, ਭੀਹਾਵਲਿ ਹੋਈ॥ ਕੂੜ ਨਿਖੁਟੇ ਨਾਨਕਾ, ਸਚੁ ਕਰੇ ਸੁ ਹੋਈ॥੧੨॥**

**ਪਦ ਅਰਥ:** ਖੰਡ-ਹਿੱਸੇ। ਅਸੰਖ-ਅਨਗਿਣਤ। ਗਣਤ-ਗਿਣਤੀ। ਗੋਵਿੰਦੁ-ਪ੍ਰਿਥਵੀ ਦਾ ਰਾਜਾ। ਸਿਰਜੀ-ਬਣਾਈ। ਗੋਈ-ਨਾਸ਼ ਕੀਤੀ। ਮੇਦਨੀ-ਸ੍ਰਿਸ਼ਟੀ। ਮਲੂਕ-ਬਾਦਸ਼ਾਹ। ਇਕਿ-ਕਈ। ਸਾਹ-ਸ਼ਾਹ, ਸ਼ਾਹੂਕਾਰ। ਸਦਾਵਹਿ-ਸਦਾਉਂਦੇ ਹਨ। ਸੰਚਿ ਧਨ-ਧਨ ਇਕੱਠਾ ਕਰਕੇ। ਦੂਜੈ-(ਹਰੀ ਨੂੰ ਛੱਡ ਕੇ) ਹੋਰ ਦੇ ਪ੍ਰੇਮ ਵਿਚ। ਪਤਿ ਖੋਈ-ਇਜ਼ਤ ਗਵਾਈ। ਸਿਰਿ-ਸਿਰ ਉਤੇ। ਬਾਜਾਰੀਆ-ਰਾਸਧਾਰੀਏ, ਪਾਖੰਡੀ। ਭੀਹਾਵਲਿ-ਭੈ ਭੀਤ। ਨਿਖੁਟੇ-ਮੁਕ ਜਾਂਦਾ ਹੈ।੧੨।

**ਅਰਥ:** ਸ੍ਰਿਸ਼ਟੀ ਦੇ ਕਈ ਹਿੱਸੇ ਤੇ ਕਈ ਪਾਤਾਲ ਹਨ (ਮੇਰੇ ਪਾਸੋਂ ਇਨ੍ਹਾਂ ਦੀ) ਗਿਣਤੀ ਨਹੀ ਹੋ ਸਕਦੀ। ਤੂੰ (ਸ੍ਰਿਸ਼ਟੀ ਦਾ) ਕਰਤਾ ਪ੍ਰਿਥਵੀ ਦਾ ਰਾਜਾ ਹੈਂ, ਤੂੰ (ਆਪ ਹੀ ਇਹ ਸ੍ਰਿਸ਼ਟੀ) ਬਣਾਈ, ਤੂੰ ਆਪ ਹੀ ਨਾਸ਼ ਕੀਤੀ ਹੈ। ਚੌਰਾਸੀ ਲਖ ਜੀਆਂ ਦੇ ਕਿਸਮ ਵਾਲੀ ਤੇਰੇ ਤੋ ਹੀ ਪੈਦਾ ਹੋਈ ਹੈ। ਕਈ ਆਪਣੇ ਆਪ ਨੂੰ ਰਾਜੇ, ਖ਼ਾਨ ਤੇ ਪਾਤਸ਼ਾਹ ਆਖਦੇ ਤੇ ਅਖਵਾਉਂਦੇ ਹਨ। ਕਈ ਦੌਲਤ ਇਕੱਠੀ ਕਰਕੇ ਆਪਣੇ ਆਪ ਨੂੰ ਸ਼ਾਹ ਅਖਵਾਉਂਦੇ ਹਨ ਤੇ ਦ੍ਵੈਤ ਭਾਵ ਵਿਚ ਬੇਇਜ਼ਤ ਹੁੰਦੇ ਹਨ। ਕਈ ਦਾਤੇ ਤੇ ਕਈ ਮੰਗਤੇ ਹਨ ਪਰ ਸਭ ਦੇ ਸਿਰ ਉਤੇ ਉਹ ਵਾਹਿਗੁਰੂ ਹੈ। ਨਾਮ ਤੋਂ ਬਿਨਾ ਸਾਰੇ ਖੇਡ ਤਮਾਸ਼ੇ ਕਰਨ ਵਾਲੇ ਰਾਸ-ਧਾਰੀਏ ਹਨ ਅਤੇ ਭੈ-ਭੀਤ ਹੋਏ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅੰਤ ਝੂਠ ਮਰ ਜਾਂਦਾ ਹੈ, ਜੋ ਸੱਚਾ ਹਰੀ ਕਰਦਾ ਹੈ ਉਹੀ ਹੁੰਦਾ ਹੈ।੧੨।

**ਸਲੋਕ ਮ: ੩ ॥ ਬਾਬੀਹਾ, ਗੁਣਵੰਤੀ ਮਹਲੁ ਪਾਇਆ, ਅਉਗਣਵੰਤੀ ਦੂਰਿ॥ ਅੰਤਰਿ ਤੇਰੈ ਹਰਿ ਵਸੈ, ਗੁਰਮੁਖਿ ਸਦਾ ਹਜੂਰਿ॥ ਕੂਕ ਪੁਕਾਰ ਨ ਹੋਵਈ, ਨਦਰੀ ਨਦਰਿ ਨਿਹਾਲ॥ ਨਾਨਕ, ਨਾਮਿ ਰਤੇ ਸਹਜੇ ਮਿਲੇ, ਸਬਦਿ ਗੁਰੂ ਕੈ ਘਾਲ॥੧॥ ਮ; ੩॥ ਬਾਬੀਹਾ ਬੇਨਤੀ ਕਰੇ, ਕਰਿ ਕਿਰਪਾ ਦੇਹੁ ਜੀਅ ਦਾਨ॥ ਜਲ ਬਿਨੁ ਪਿਆਸ ਨ ਊਤਰੈ, ਛੁਟਕਿ ਜਾਂਹਿ ਮੇਰੇ ਪ੍ਰਾਨ॥ ਤੂ ਸੁਖਦਾਤਾ ਬੇਅੰਤ ਹੈ, ਗੁਣ ਦਾਤਾ ਨੇਧਾਨੁ॥ ਨਾਨਕ ਗੁਰਮੁਖਿ ਬਖਸਿ ਲਏ, ਅੰਤਿ ਬੇਲੀ ਹੋਇ ਭਗਵਾਨੁ॥੨॥**

## ਉਚਾਰਨ ਸੇਧ

**ਬਿੰਦੀ ਸਾਹਤ:** ਜਾਹਿਂ, ਹੈਂ।

**ਸਲੋਕ ਮ: ੩॥ ਪਦ ਅਰਥ:** ਗੁਣਵੰਤੀ-ਗੁਣਾਂ ਵਾਲੀ (ਜੀਵ ਇਸਤ੍ਰੀ)। ਮਹਲੁ-(ਪਰਮਾਤਮਾ ਦਾ) ਘਰ ਸਰੂਪ। ਅਉਗਣਵੰਤੀ-ਅਉਗਣਾ ਵਾਲੀ (ਜੀਵ ਇਸਤ੍ਰੀ)। ਹਜੂਰਿ-ਹਾਜ਼ਰ-ਨਾਜ਼ਰ, ਅੰਗ ਸੰਗ।

ਨਦਰੀ-ਮਿਹਰ ਦੀ ਨਜ਼ਰ ਕਰਨ ਵਾਲਾ ਵਾਹਿਗੁਰੂ। ਨਦਰਿ-ਨਜ਼ਰ ਦੁਆਰਾ। ਨਿਹਾਲ-ਪ੍ਰਸੰਨ। ਨਾਮਿ-ਨਾਮ ਵਿਚ। ਸਬਦਿ ਗੁਰੂ ਦੇ-ਗੁਰੂ ਦੇ ਸ਼ਬਦ ਦੁਆਰਾ। ਘਾਲ-ਮਿਹਨਤ, ਕਮਾਈ।੧।

**ਮ: ੩ ॥**- ਜੀਅ ਦਾਨੁ-ਜਿੰਦ ਨੂੰ ਜਿਵਾਉਣ ਵਾਲਾ ਜੀਵਨ-ਦਾਨ (ਨਾਮ ਜਲ)। ਨ ਉਤਰੈ-ਨਹੀ ਉਤਰਦੀ, ਲਹਿੰਦੀ। ਛੁਟਕਿ ਜਾਹਿ ਮੇਰੇ ਪ੍ਰਾਨ-ਮੇਰੇ ਪ੍ਰਾਣ ਨਿਕਲਦੇ ਹਨ। ਨੇਧਾਨੁ-ਖਜ਼ਾਨਾ। ਗੁਰਮੁਖਿ-ਗੁਰੂ ਦੇ ਰਾਹੀਂ। ਬੇਲੀ-ਸਾਥੀ, ਮਿੱਤਰ, ਸਹਾਇਕ।੨।

**ਸਲੋਕ ਮ: ੩॥ ਅਰਥ**-ਹੇ (ਜੀਵ) ਪਪੀਹੇ! ਗੁਣਾ ਵਾਲੀ (ਜੀਵ ਇਸਤ੍ਰੀ) ਨੇ ਰਬੀ-ਮਹਲ ਪਾ ਲਿਆ ਹੈ (ਪਰ) ਅਉਗਣ ਵਾਲੀ (ਉਸ ਤੋਂ) ਦੂਰ ਰਹੀ। (ਹੇ ਜੀਵ ਰੂਪ ਪਪੀਹੇ!) ਤੇਰੇ ਹਿਰਦੇ ਵਿਚ ਹਰੀ ਵਸਦਾ ਹੈ, ਗੁਰੂ ਦੇ ਰਾਹੀ (ਉਹ ਵਾਹਿਗੁਰੂ) ਸਦਾ ਹਾਜ਼ਰ ਨਾਜ਼ਰ ਦਿਸਦਾ ਹੈ। (ਜਦੋਂ ਹਜ਼ੂਰੀ ਪ੍ਰਾਪਤ ਹੋ ਗਈ ਫਿਰ) ਪੁਕਾਰ ਕਰਨ ਦੀ ਲੋੜ ਹੀ ਨਹੀ ਰਹਿੰਦੀ, ਨਦਰ ਕਰਨ ਵਾਲੇ ਵਾਹਿਗੁਰੂ ਦੀ ਮਿਹਰ ਦੀ ਦ੍ਰਿਸ਼ਟੀ ਨਾਲ ਨਿਹਾਲ (ਪ੍ਰਸੰਨ ਹੋ ਜਾਈਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿਚ ਰੰਗੇ (ਜੀਵ) ਗੁਰੂ ਦੇ ਸ਼ਬਦ ਦੁਆਰਾ ਘਾਲ-ਕਮਾਈ ਕਰਕੇ ਸਹਿਜੇ ਹੀ (ਉਸ ਪ੍ਰਭੂ ਨਾਲ ਜਾ ਮਿਲਦੇ ਹਨ)।੧।

**ਮ: ੩॥ ਅਰਥ:** (ਜੀਵ) ਪਪੀਹਾ ਬੇਨਤੀ ਕਰਦਾ ਹੈ ਕਿ ਹੇ ਹਰੀ ਕਿਰਪਾ ਕਰਕੇ ਮੈਨੂੰ ਜੀਵਨ-ਦਾਨ ਦਿਉ (ਨਾਮ) ਜਲ ਬਿਨਾ ਮੇਰੀ ਤ੍ਰੇਹ ਦੂਰ ਨਹੀ ਹੁੰਦੀ (ਜਿਸ ਨਾਲ) ਮੇਰੇ ਪ੍ਰਾਣ ਨਿਕਲੇ ਜਾਂਦੇ ਹਨ। (ਹੇ ਹਰੀ!) ਤੂੰ ਸੁਖਾਂ ਦੇ ਗੁਣਾਂ ਦਾ ਖਜ਼ਾਨੇ ਦਾ ਦਾਤਾ ਹੈਂ, ਤੂੰ ਬੇਅੰਤ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ) ਗੁਰੂ ਦੁਆਰਾ ਬਖਸ਼ ਲੈਂਦਾ ਹੈ ਅਤੇ ਅੰਤ ਸਮੇਂ ਵੀ ਭਗਵਾਨ ਸਾਥੀ ਬਣਦਾ ਹੈ।੨।

**ਪਉੜੀ ॥ ਆਪੇ ਜਗਤੁ ਉਪਾਇ ਕੈ, ਗੁਣ ਅਉਗਣ ਕਰੇ ਬੀਚਾਰੁ॥ ਤ੍ਰੈਗੁਣ ਸਰਬ ਜੰਜਾਲੁ ਹੈ, ਨਾਮਿ ਨ ਧਰੇ ਪਿਆਰੁ॥ ਗੁਣ ਛੋਡਿ, ਅਵਗਣ ਕਮਾਵਦੇ, ਦਰਗਹ ਹੋਇ ਖੁਆਰੁ॥ ਜੂਐ ਜਨਮੁ ਤਿਨੀ ਹਾਰਿਆ, ਕਿਤੁ ਆਏ ਸੰਸਾਰਿ॥ ਸਚੈ ਸਬਦਿ ਮਨੁ ਮਾਰਿਆ, ਅਹਿਨਿਸਿ ਨਾਮਿ ਪਿਆਰਿ॥ ਜਿਨੀ ਪੁਰਖੀ ਉਰਿ ਧਾਰਿਆ, ਸਚਾ ਅਲਖ ਅਪਾਰੁ॥ ਤੂ ਗੁਣਦਾਤਾ ਨਿਧਾਨੁ ਹਹਿ, ਅਸੀ ਅਵਗਣਿਆਰ॥ ਜਿਸੁ ਬਖਸੇ ਸੋ ਪਾਇਸੀ, ਗੁਰ ਸਬਦੀ ਵੀਚਾਰੁ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੋਹਿਂ, ਪੁਰਖੀ, ਹਹਿਂ, ਅਸੀ,

**ਪਦ ਅਰਥ:** ਉਪਾਇ ਕੈ-ਪੈਦਾ ਕਰਕੇ। ਤ੍ਰੈ ਗੁਣ-ਰਜੋ, ਤਮੋ, ਸਤੋ। ਸਰਬ ਜੰਜਾਲੁ-ਸਭ ਜੰਜਾਲ ਰੂਪ ਹੈ। ਨਾਮਿ-ਨਾਮ ਵਿਚ। ਛੋਡਿ-ਛੱਡ ਕੇ। ਹੋਹਿ-ਹੁੰਦੇ ਹਨ। ਜੂਐ-ਜੂਏ ਵਿਚ। ਕਿਤੁ-ਕਾਹਦੇ ਲਈ?। ਸੰਸਾਰਿ-ਸੰਸਾਰ ਵਿਚ। ਸਬਦਿ-ਸ਼ਬਦ ਦੁਆਰਾ। ਅਹਿਨਿਸਿ-ਦਿਨ ਰਾਤ। ਪਿਆਰਿ-ਪਿਆਰ ਦੀ ਰਾਹੀ। ਜਿਨੀ ਪੁਰਖੀ-ਜਿਨ੍ਹਾਂ ਪੁਰਖਾਂ ਨੇ। ਉਰਿ ਧਾਰਿਆ-ਹਿਰਦੇ ਵਿਚ ਟਿਕਾਇਆ ਹੈ। ਅਲਖੁ-ਨਾ ਲਖਿਆ ਜਾਣ ਵਾਲਾ। ਅਪਾਰ-ਬੇਅੰਤ। ਨਿਧਾਨੁ ਹਹਿ-ਖਜ਼ਾਨਾ ਹੈਂ। ਅਸੀ-ਅਸੀ। ਅਵਗਣਿਆਰ-ਔਗੁਣਾਂ ਵਾਲੇ। ਗੁਰ ਸਬਦੀ-ਗੁਰੂ ਦੇ ਸ਼ਬਦ ਦੀ ਰਾਹੀ।੧੩।

**ਅਰਥ:** (ਹੇ ਭਾਈ! ਹਰੀ) ਆਪ ਹੀ ਜਗਤ ਪੈਦਾ ਕਰਕੇ, (ਜਗਤ ਦੇ ਜੀਆਂ ਦੇ) ਗੁਣਾਂ ਤੇ ਅਵਗੁਣਾਂ ਦੀ ਵਿਚਾਰ ਕਰਦਾ ਹੈ। ਰਜੋ, ਤਮੋ, ਸਤੋ ਤਿੰਨ ਗੁਣ ਸਭ ਕੁਝ ਜੰਜਾਲ (ਫਸਾਉਣ ਵਾਲਾ ਸੰਸਾਰ) ਹੈ, (ਇਸ ਤਰ੍ਹਾ ਜੀਵ) ਨਾਮ ਵਿਚ ਪਿਆਰ ਨਹੀ ਪਾਂਦਾ। (ਜਿਹੜੇ ਮਨੁੱਖ) ਗੁਣ ਛੱਡ ਕੇ ਅਵਗੁਣ ਕਮਾਉਂਦੇ ਹਨ (ਉਹ) ਰਬੀ-ਦਰਗਾਹ ਵਿਚ ਖੁਆਰ ਹੁੰਦੇ ਹਨ। ਉਨ੍ਹਾ ਨੇ ਆਪਣਾ ਜਨਮ ਜੂਏ ਵਿਚ ਹਾਰ ਦਿੱਤਾ ਹੈ, (ਉਹ) ਸੰਸਾਰ ਵਿਚ ਕਾਹਦੇ ਲਈਆਏ (ਭਾਵ ਉਨ੍ਹਾਂ ਦਾ ਆਉਣਾ ਵਿਅਰਥ ਹੈ)।

(ਜੋ) ਦਿਨ ਰਾਤ (ਪ੍ਰਭੂ ਦੇ) ਨਾਮ ਤੇ ਪਿਆਰ ਵਿਚ (ਰਤੇ ਰਹਿੰਦੇ ਹਨ, ਉਨ੍ਹਾਂ ਨੇ ਗੁਰੂ ਦੇ) ਸਚੇ ਸ਼ਬਦ ਦੁਆਰਾ ਆਪਣਾ ਮਨ ਮਾਰ ਲਿਆ ਹੈ (ਭਾਵ ਵਸ ਵਿਚ ਕਰ ਲਿਆ ਹੈ)। ਜਿਨ੍ਹਾ ਪੁਰਸ਼ਾਂ ਨੇ ਸੱਚਾ, ਅਲਖ ਤੇ ਬੇਅੰਤ ਹਰੀ (ਆਪਣੇ) ਹਿਰਦੇ ਵਿਚ ਟਿਕਾਇਆ ਹੈ (ਉਹ ਬੇਨਤੀ ਕਰਦੇ ਹਨ) ਹੇ ਪ੍ਰਭੂ! ਤੂੰ ਗੁਣਾ ਦਾ ਦਾਤਾ ਹੈਂ। ਗੁਣਾ ਦਾ ਖਜ਼ਾਨਾ ਹੈਂ, ਅਸੀਂ ਜੀਵ ਅਉਗਣਾਂ ਵਾਲੇ ਹਾਂ। (ਅਸਲੀਅਤ ਇਹ ਹੈ ਕਿ) ਜਿਸਨੂੰ (ਹਰੀ) ਬਖਸ਼ੇਗਾ, ਉਹੀ ਗੁਰੂ ਦੇ ਸ਼ਬਦ ਰਾਹੀ ਵੀਚਾਰ ਪ੍ਰਾਪਤ ਕਰੇਗਾ।੧੩।

# ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਸ਼ਬਦ ਰਾਹੀ ਪਰਮਾਤਮਾ ਦੈਵੀ ਗੁਣਾਂ ਵਾਲਿਆਂ ਨੂੰ ਹਿਰਦੇ ਅੰਦਰ ਵਸਦਾ ਦਿੱਸ ਪੈਂਦਾ ਹੈ, ਜਦੋਂ ਕਿ ਅਉਗਣਾਂ ਵਾਲੇ ਪੁਰਸ਼ ਸਦਾ ਹੀ ਹਰੀ (ਤੋਂ ਦੂਰ ਰਹਿੰਦੇ ਹਨ) ਜਿਨ੍ਹਾ ਨੂੰ ਪ੍ਰਭੂ ਅੰਗ-ਸੰਗ ਦਿਸ ਪੈਂਦਾ ਹੈ, ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਪੁਕਾਰ ਕਰਨ ਦੀ ਲੋੜ ਨਹੀ ਭਾਸਦੀ। ਓਹ ਤਾਂ ਕੇਵਲ ਜੀਅ-ਦਾਨ ਲਈ ਜੋਦੜੀ ਕਰਦੇ ਹਨ।

ਪਉੜੀ ਵਿਚ ਇਹ ਤਤ ਵੀਚਾਰ ਹੈ ਕਿ ਗੁਰਮੁਖ ਜੀਉੜੇ ਗੁਰ-ਸ਼ਬਦ ਦੀ ਵੀਚਾਰ ਰਾਹੀ ਆਪ ਅਭਿਆਸ ਕਮਾਈ ਵਿਚ ਲਗੇ ਰਹਿੰਦੇ ਹਨ, ਉਹ ਤਿੰਨ ਗੁਣਾ ਦੀ ਫਿਲਾਸਫੀ ਦੇ ਪੁਆੜਿਆਂ ਵਿਚ ਉਕਾ ਨਹੀ ਪੈਂਦੇ, ਦਿਨ ਰਾਤ ਵਾਹਿਗੁਰੂ ਵਾਹਗੁਰੂ ਜਪਦੇ ਰਹਿੰਦੇ ਹਨ।

**ਸਲੋਕ ਮ: ੫ ॥ ਰਾਤਿ ਨ ਵਿਹਾਵੀ ਸਾਕਤਾਂ, ਜਿਨ੍ਹਾ ਵਿਸਰੈ ਨਾਉ॥ ਰਾਤੀ ਦਿਨਸ ਸੁਹੇਲੀਆ, ਨਾਨਕ ਹਰਿ ਗੁਨ ਗਾਂਉ॥੧॥ ਮ: ੫॥ ਰਤਨ ਜਵੇਹਰ ਮਾਣਕਾ, ਹਭੇ ਮਣੀ ਮਥੰਨਿ॥ ਨਾਨਕ, ਜੋ ਪ੍ਰਭਿ ਭਾਣਿਆ, ਸਚੈ ਦਰਿ ਸੋਹੰਨਿ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਰਾਤੀ, ਗਾਂਉਂ,ਭਾਣਿਆਂ।

**ਬਿੰਦੀ ਰਹਿਤ:** ਮਾਣਕਾ।

**ਸਲੋਕ ਮ: ੫॥ ਪਦ ਅਰਥ:** ਨ ਵਿਹਾਵੀ-ਨਹੀ ਗੁਜ਼ਰਦੀ (ਬੀਤਦੀ)। ਸਾਕਤਾਂ-ਮਾਇਆ ਦੇ ਉਪਾਸਕਾਂ ਦੀ। ਨਾਉ-ਨਾਮ। ਰਾਤੀ-ਰਾਤਾਂ। ਦਿਨਸ-ਦਿਨ। ਸੁਹੇਲੀਆ-ਸੁਖੀ। ਗਾਉਂ-ਗਾਉਂਦੀਆਂ ਹਨ। ਹਭੇ ਮਣੀ ਮਥੰਨਿ-ਸਾਰੇ ਰਤਨ ਮੱਥੇ ਤੇ ਹਨ। ਭਾਣਿਆ-ਚੰਗੇ ਲੱਗੇ ਹਨ। ਦਰਿ-ਦਰ ਉਤੇ। ਸੋਹੰਨਿ-ਸੋਭਾ ਪਾਉਂਦੇ ਹਨ।੨।

**ਸਲੋਕ ਮ: ੫ ਅਰਥ:** ਜਿਨ੍ਹਾਂ ਮਾਇਆ ਦੇ ਉਪਾਸ਼ਕਾਂ ਨੂੰ (ਪਰਮੇਸ਼ਰ ਦਾ) ਨਾਮ ਵਿਸਰ ਜਾਂਦਾ ਹੈ, ਉਨ੍ਹਾਂ ਦੀ ਰਾਤ ਬੀਤਣ ਵਿਚ ਹੀ ਨਹੀ ਆਉਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀਆਂ ਜੀਵ ਇਸਤ੍ਰੀਆਂ) ਹਰੀ ਦੇ ਗੁਣ ਗਾਉਂਦੀਆਂ ਹਨ (ਉਨ੍ਹਾਂ ਦੇ) ਦਿਨ ਤੇ ਰਾਤਾਂ ਸੁਖ ਨਾਲ ਬਿਤੀਤ ਹੁੰਦੀਆਂ ਹਨ।੧।

**ਮ: ੫ ॥** -ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ ਜੀਵ ਪ੍ਰਭੂ ਨੂੰ ਚੰਗੇ ਲਗ ਗਏ ਹਨ, ਸਾਰੇ ਮੋਤੀ, ਜਵਾਹਰ ਤੇ ਰਤਨ ਉਨ੍ਹਾਂ ਦੇ ਮੱਥੇ ਤੇ ਹਨ (ਅਤੇ ਉਹ) ਸਚੇ (ਪ੍ਰਭੂ ਦੇ) ਦਰ ਉਤੇ ਸੋਭਾ ਪਾਉਂਦੇ ਹਨ।੨।

**ਪਉੜੀ ॥ ਸਚਾ ਸਤਿਗੁਰੁ ਸੇਵਿ, ਸਚੁ ਸਮ੍ਾਲਿਆ॥ ਅੰਤਿ ਖਲੋਆ ਆਇ, ਜਿ ਸਤਿਗੁਰ ਅਗੈ ਘਾਲਿਆ॥ ਪੋਹਿ ਨ ਸਕੈ ਜਮਕਾਲੁ, ਸਚਾ ਰਖਵਾਲਿਆ॥ ਗੁਰਸਾਖੀ ਜੋਤਿ ਜਗਾਇ, ਦੀਵਾ ਬਾਲਿਆ॥ ਮਨਮੁਖ ਵਿਣੁ ਨਾਵੈ ਕੂੜਿਆਰ, ਫਿਰਹਿ ਬੇਤਾਲਿਆ॥ ਪਸੂ ਮਾਣਸ ਚੰਮਿ ਪਲੇਟੇ, ਅੰਦਰਹੁ ਕਾਲਿਆ॥ ਸਭੋ ਵਰਤੈ ਸਚੁ, ਸਚੈ ਸਬਦਿ ਨਿਹਾਲਿਆ॥ ਨਾਨਕ, ਨਾਮੁ ਨਿਧਾਨੁ ਹੈ, ਪੂਰੇ ਗੁਰਿ ਦੇਖਾਲਿਆ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਵੈਂ, ਫਿਰਹਿਂ, ਅੰਦਰਹੁਂ,

**ਪਦ ਅਰਥ:** ਸੇਵਿ-ਸੇਵ ਕੇ। ਸਮ੍ਾਲਿਆ-ਯਾਦ ਕੀਤਾ, ਸਿਮਰਿਆ। ਅੰਤਿ-ਅੰਤ ਵੇਲੇ। ਖਲੋਆ ਆਇ-ਆ ਕੇ (ਸਹਾਈ ਹੋ) ਖੜੋਤਾ। ਜਿ-ਜੋ ਕੁਝ। ਸਤਿਗੁਰ ਅਗੈ-ਸਤਿਗੁਰੂ ਦੀ ਹਜੂਰੀ ਵਿਚ। ਘਾਲਿਆ-ਸੇਵਾ, ਕਮਾਈ। ਪੋਹਿ ਨ ਸਕੈ-ਨੇੜੇ ਨਹੀਂ ਲਗ ਸਕਦਾ। ਜਮਕਾਲੁ-ਮੌਤ। ਰਖਵਾਲਿਆ-ਰਾਖਾ। ਗੁਰਸਾਖੀ-ਗੁਰੂ ਦੀ ਸਿਖਿਆ। ਜੋਤਿ ਜਗਾਇ-ਜੋਤਿ ਜਗਾ ਕੇ। ਦੀਵਾ ਬਾਲਿਆ-(ਗੁਰੂ ਗਿਆਨ ਦਾ) ਦੀਵਾ ਬਾਲਿਆ। ਬੇਤਾਲਿਆ-ਭੂਤਨਿਆਂ ਵਾਂਗ। ਪਸੂ-ਡੰਗਰ। ਮਾਣਸ ਚੰਮਿ ਪਲੇਟੇ-ਮਨੁੱਖੀ ਸਰੀਰ ਵਿਚ ਲਪੇਟੇ ਹੋਏ। ਅੰਦਰਹੁ-ਹਿਰਦੇ ਤੋਂ। ਕਾਲਿਆ-ਕਾਲੇ (ਪਾਪਾਂ ਦੀ ਕਾਲਖ ਨਾਲ ਭਰੇ ਹੋਏ)। ਸਬਦਿ-ਸ਼ਬਦ ਦੁਆਰਾ। ਨਿਹਾਲਿਆ-ਵੇਖਿਆ। ਨਿਧਾਨੁ-ਖਜ਼ਾਨਾ। ਗੁਰਿ-ਗੁਰੂ ਨੇ।੧੪।

**ਅਰਥ:** (ਹੇ ਭਾਈ! ਗੁਰਮੁਖਾਂ ਨੇ) ਸੱਚੇ ਸਤਿਗੁਰੂ ਨੂੰ ਸੇਵ ਕੇ ਸਚ (ਰੂਪ ਹਰੀ) ਨੂੰ ਸਿਮਰਿਆ ਹੈ। ਜਿਨ੍ਹਾਂ ਨੇ ਸਤਿਗੁਰੂ ਦੀ ਹਜੂਰੀ ਵਿਚ (ਨਾਮ ਸਿਮਰਨ ਦੀ ਘਾਲਨਾ ਨੂੰ) ਘਾਲਿਆ, ਅੰਤ ਸਮੇਂ (ਉਹ ਨਾਮ ਸਹਾਇਕ ਰੂਪ ਵਿਚ ਉਨ੍ਹਾਂ ਦੇ) ਅਗੇ ਆ ਖੜੋਤਾ। (ਉਨ੍ਹਾਂ ਨੂੰ) ਜਮਕਾਲ ਪੋਹ ਨਹੀ ਸਕਦਾ (ਭਾਵ ਛੂਹ ਵੀ ਨਹੀ ਸਕਦਾ, ਜਿਸ ਦਾ) ਸੱਚਾ (ਪ੍ਰਭੂ ਆਪ) ਰਖਵਾਲਾ ਹੈ। (ਉਨ੍ਹਾਂ ਨੇ) ਗੁਰੂ ਦੀ ਸਿਖਿਆ ਦੁਆਰਾ (ਆਪਣੇ ਅੰਦਰ) ਜੋਤਿ ਜਗਾ ਕੇ (ਗਿਆਨ ਰੂਪੀ) ਦੀਵਾ ਬਾਲਿਆ (ਭਾਵ ਜੀਵਨ ਲਈ ਚਾਨਣਾ ਬਣਾਇਆ)।

ਮਨਮੁਖ (ਜੀਵ) ਨਾਮ ਹੀਣ ਹੋਣ ਕਰਕੇ ਕੂੜੇ ਹਨ (ਅਤੇ) ਭੂਤਨਿਆਂ ਵਾਂਗ ਭਟਕਦੇ ਫਿਰਦੇ ਹਨ। (ਉਹ) ਮਨੁੱਖ ਚੰਮ ਵਿਚ ਲਪੇਟੇ ਹੋਏ (ਮਾਨੋ) ਪਸੂ (ਡੰਗਰ ਹਨ ਅਤੇ) ਅੰਦਰੋਂ (ਦਿਲੋਂ) ਕਾਲੇ ਹਨ। (ਹੇ ਭਾਈ! ਅਸਾਂ) ਸ਼ਬਦ ਰਾਹੀ ਵੇਖ ਲਿਆ ਹੈ ਕਿ ਸਭ (ਥਾਵਾਂ ਤੇ) ਸੱਚਾ ਹਰੀ ਵਿਆਪਕ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ ਨੇ ਇਹ ਵਿਖਾ ਦਿੱਤਾ ਹੈ ਕਿ ਨਾਮ (ਸਾਰੇ ਸੁੱਖਾਂ ਦਾ) ਖਜ਼ਾਨਾ ਹੈ।੧੪।

# ਸਾਰੰਸ਼ ਅਤੇ ਸਿਧਾਂਤ

ਮਾਇਆ ਦੇ ਉਪਾਸ਼ਕਾਂ ਦੀ ਜੀਵਨ ਰੂਪੀ ਰਾਤ ਮੁਕਣ ਵਿਚ ਹੀ ਨਹੀ ਆਉਂਦੀ ਭਾਵ ਓਹ ਦੁਖੀ ਹੀ ਰਹਿੰਦੇ ਹਨ ਕਿਉਂਕਿ ਉਹ ਨਾਮ ਤੋਂ ਘੁੱਥੇ ਹੋਏ ਹੁੰਦੇ ਹਨ, ਜਿਹੜੇ ਜੀਵ ਹਰੀ ਦੀ ਕੀਰਤੀ ਕਰਦੇ ਹਨ, ਓਹ ਬੜੇ ਭਾਗਸ਼ਾਲੀ ਜੀਵ ਜੀਵਨ ਭਰ ਸੁਖੀ ਰਹਿੰਦੇ ਹਨ।

ਪਉੜੀ ਦਾ ਤੱਤ-ਸਾਰ ਇਹ ਹੈ ਕਿ ਗੁਰੂ ਦੀ ਸਿਖਿਆ ਅਨੁਸਾਰ ਜੋ ਸਚ ਦੀ ਕਮਾਈ ਕਰੀਦੀ ਹੈ, ਅੰਤ ਨੂੰ ਉਹ ਕਮਾਈ ਫਲੀਭੂਤ ਹੁੰਦੀ ਹੈ।

ਗੁਰੂ ਤੋਂ ਬੇਮੁਖ ਹੋਏ ਜੀਵ ਵੇਖਣ ਵਿਚ ਮਨੁੱਖ ਹਨ ਪਰ ਸਹੀ ਅਰਥਾਂ ਵਿਚ ਉਹ ਪਸ਼ੂ ਹਨ। ਓਹ ਆਪਹੁਦਰੇ ਝੂਠੇ ਮਨੁੱਖ ਭੂਤਨਿਆਂ ਵਾਂਗ ਫਿਰਦੇ ਰਹਿੰਦੇ ਹਨ।

**ਸਲੋਕ ਮ: ੩ ॥ ਬਾਬੀਹੈ ਹੁਕਮੁ ਪਛਾਣਿਆ, ਗੁਰ ਕੈ ਸਹਜਿ ਸੁਭਾਇ॥ ਮੇਘੁ ਵਰਸੈ ਦਇਆ ਕਰਿ, ਗੂੜੀ ਛਹਬਰ ਲਾਇ॥ ਬਾਬੀਹੇ ਕੂਕ ਪੁਕਾਰ ਰਹਿ ਗਈ, ਸੁਖੁ ਵਸਿਆ ਮਨਿ ਆਇ॥ ਨਾਨਕ, ਸੋ ਸਾਲਾਹੀਐ, ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ॥੧॥ ਮ: ੩ ॥ ਚਾਤ੍ਰਿਕ ਤੂ ਨ ਜਾਣਹੀ, ਕਿਆ ਤੁਧੁ ਵਿਚਿ ਤਿਖਾ ਹੈ, ਕਿਤੁ ਪੀਤੈ ਤਿਖ ਜਾਇ॥ ਦੂਜੈ ਭਾਇ ਭਰੰਮਿਆ, ਅੰਮ੍ਰਿਤ ਜਲੁ ਪਲੈ ਨ ਪਾਇ॥ ਨਦਰਿ ਕਰੇ ਜੇ ਆਪਣੀ, ਤਾਂ ਸਤਿਗੁਰੁ ਮਿਲੈ ਸੁਭਾਇ॥ ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ, ਸਹਜੇ ਰਹਿਆ ਸਮਾਇ॥੨॥**

**ਸਲੋਕ ਮ: ੩॥ ਪਦ ਅਰਥ:** ਬਾਬੀਹੈ-ਪਪੀਹੇ ਨੇ। ਸਹਜਿ ਸੁਭਾਇ-ਸ਼ਾਂਤ ਸੁਭਾ ਦੇ ਰਾਹੀ। ਮੇਘੁ-ਬੱਦਲ। ਗੂੜੀ ਛਹਬਰ ਲਾਇ-ਲੰਮੀ ਝੜੀ ਲਾ ਕੇ। ਰਹਿ ਗਈ-ਮੁੱਕ ਗਈ। ਮਨਿ-ਮਨ ਵਿਚ। ਸੋ-ਉਸ (ਹਰੀ) ਨੂੰ। ਜਿ-ਜਿਹੜਾ (ਹਰੀ)। ਸਮਾਇ-ਪਹੁੰਚਾ ਕੇ, ਅਪੜਾਅ ਕੇ।੧।

**ਮ: ੩ ॥**-ਚਾਤ੍ਰਿਕ-ਹੇ ਪਪੀਹੇ!। ਕਿਆ-ਕੀ। ਤਿਖਾ-ਤ੍ਰੇਹ। ਕਿਤੁ ਪੀਤੈ-ਕਿਸ ਚੀਜ਼ ਦੇ ਪੀਤਿਆਂ। ਦੂਜੈ ਭਾਇ ਭਰੰਮਿਆ-ਹਰੀ ਨੂੰ ਛੱਡ ਕੇ ਕਿਸੇ ਹੋਰ ਪਿਆਰ ਵਿਚ ਭਟਕਿਆਂ। ਸੁਭਾਇ-ਸੁਭਾਵਿਪਕ ਹੀ, ਨਿਰਯਤਨ ਹੀ।੨।

**ਸਲੋਕ ਮ: ੩ ॥ ਅਰਥ**-ਗੁਰੂ ਦੇ ਸ਼ਾਂਤ ਸੁਭਾ ਦੁਆਰਾ ਜੀਵ-ਪਪੀਹੇ ਨੇ ਹਰੀ ਦੇ ਹੁਕਮ ਨੂੰ ਪਛਾਣ ਲਿਆ। (ਇਸ ਲਈ ਗੁਰੂ ਦੇ ਉਪਦੇਸ਼ ਦਾ) ਬਦਲ ਮਿਹਰ ਕਰਕੇ ਲੰਮੀ ਝੜੀ ਲਾ ਕੇ ਵਸਿਆ, ਪਪੀਹੇ ਦੀ ਕੂਕ-ਪੁਕਾਰ ਮੁਕ ਗਈ (ਅਤੇ) ਉਸ ਦੇ ਮਨ ਵਿਚ ਸੁਖ ਆ ਵਸਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਹਰੀ) ਨੂੰ ਸਲਾਹੁਣਾ ਚਾਹੀਦਾ ਹੈ ਜਿਹੜਾ ਸਾਰੇ ਜੀਆਂ ਨੂੰ ਰਿਜ਼ਕ ਪਹੁੰਚਾਉਂਦਾ ਹੈ।੧।

**ਮ: ੩ ॥ ਅਰਥ**-ਹੇ ਪਪੀਹੇ! ਤੂੰ ਨਹੀ ਜਾਣਦਾ ਕਿ ਤੈਨੂੰ ਕੀ (ਕਿਸ ਚੀਜ਼ ਦੀ) ਤ੍ਰੇਹ ਲਗੀ ਹੋਈ ਹੈ ਅਤੇ ਕਿਸ (ਚੀਜ਼) ਦੇ ਪੀਤਿਆਂ ਤੇਰੀ ਤ੍ਰੇਹ ਮਿਟ ਸਕਦੀ ਹੈ, (ਹੇ ਜੀਵ ਪਪੀਹੇ! ਤੂੰ) ਹਰੀ ਨੂੰ ਛੱਡ ਕੇ ਕਿਸੇ ਹੋਰ ਪਿਆਰ ਵਿਚ ਭਟਕ ਰਿਹਾ ਹੈਂ (ਇਸ ਲਈ) ਅੰਮ੍ਰਿਤ-ਜਲ ਤੇਰੇ ਪਲੇ ਨਹੀ। ਪੈਂਦਾ। ਜੇ ਹਰੀ ਆਪਣੀ ਮਿਹਰ ਦੀ ਨਜ਼ਰ ਕਰ ਦੇਵੇ ਤਾਂ ਸਤਿਗੁਰੂ ਸਹਿਜ ਸੁਭਾ ਹੀ ਮਿਲ ਪੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ

ਅਸਾਂ) ਸਤਿਗੁਰੂ ਪਾਸੋਂ ਨਾਮ-ਅੰਮ੍ਰਿਤ ਜਲ ਪ੍ਰਾਪਤ ਕੀਤਾ ਹੈ (ਅਤੇ ਸਾਡਾ ਮਨ) ਸਹਿਜੇ ਹੀ ਹਰੀ ਵਿਚ ਲੀਨ ਹੋ ਗਿਆ ਹੈ।੨।

**ਪਉੜੀ ॥ ਇਕਿ ਵਣਖੰਡਿ ਬੈਸਹਿ ਜਾਇ, ਸਦੁ ਨ ਦੇਵਹੀ॥ ਇਕਿ ਪਾਲਾ ਕਕਰੁ ਭੰਨਿ, ਸੀਤਲੁ ਜਲੁ ਹੇਂਵਹੀ॥ ਇਕਿ ਭਸਮ ਚੜ੍ਹਾਵਹਿ ਅੰਗਿ, ਮੈਲੁ ਨ ਧੋਵਹੀ॥ ਇਕਿ ਜਟਾ ਬਿਕਟ ਬਿਕਰਾਲ, ਕੁਲੁ ਘਰੁ ਖੋਵਹੀ॥ ਇਕਿ ਨਗਨ ਫਿਰਹਿ ਦਿਨੁ ਰਾਤਿ, ਨੀਂਦ ਨ ਸੋਵਹੀ॥ ਇਕਿ ਅਗਨਿ ਜਲਾਵਹਿ ਅੰਗੁ, ਆਪੁ ਵਿਗੋਵਹੀ॥ ਵਿਣੁ ਨਾਵੈ, ਤਨੁ ਛਾਰੁ, ਕਿਆ ਕਹਿ ਰੋਵਹੀ॥ ਸੋਹਨਿ ਖਸਮ ਦੁਆਰਿ, ਜਿ ਸਤਿਗੁਰੁ ਸੇਵਹੀ॥੧੫॥**

**ਪਦ ਅਰਥ:** ਇਕਿ-ਕਈ (ਮਨੁੱਖ)। ਵਣਖੰਡਿ-ਜੰਗਲਾਂ ਵਿਚ। ਬੈਸਹਿ ਜਾਇ-ਜਾ ਕੇ ਬੈਠਦੇ ਹਨ। ਸਦੁ ਨ ਦੇਵਹੀ-ਅਵਾਜ਼ ਨਹੀ ਦਿੰਦੇ (ਭਾਵ ਮੋਨੀ ਹੋਏ ਰਹਿੰਦੇ ਹਨ)। ਪਾਲਾ-ਸਰਦੀ। ਕਕਰੁ ਭੰਨਿ-ਕਕਰ ਭੰਨ ਕੇ, ਭਾਵ ਸਹਿ ਕੇ। ਸੀਤਲੁ ਜਲੁ-ਠੰਢਾ ਜਲ। ਹੇਵਹੀ-ਬਰਫ਼ ਵਰਗਾ। ਭਸਮ-ਸੁਆਹ। ਚੜ੍ਹਾਵਹਿ ਅੰਗ-(ਸਰੀਰ ਦੇ) ਅੰਗਾਂ ਤੇ ਚੜ੍ਹਾਂਦੇ ਹਨ। ਮੈਲੁ ਨ ਧੋਵਹੀ-ਮੈਲ ਨੂੰ ਨਹੀ ਧੋਂਦੇ। ਜਟਾ ਬਿਕਟ-ਗੁੰਝਲਦਾਰ, ਡਰਾਉਣੀਆਂ ਲਿੱਟਾਂ। ਕੁਲੁ-ਖ਼ਾਨਦਾਨ। ਖੋਵਹੀ-ਨਾਸ਼ ਕਰਦੇ ਹਨ। ਨਗਨ-ਨੰਗੇ। ਨ ਸੋਵਹੀ-ਨਹੀ ਸੌਂਦੇ।

**ਅਰਥ:** ਕਈ (ਮਨੁੱਖ) ਜੰਗਲ ਵਿਚ ਜਾ ਕੇ ਬੈਠਦੇ ਹਨ (ਉਥੇ ਹੀ ਡੇਰਾ ਲਾ ਲੈਂਦੇ ਹਨ ਕਿਸੇ ਨੂੰ) ਅਵਾਜ਼ ਨਹੀ ਦਿੰਦੇ (ਭਾਵ ਮੋਨ ਧਾਰਨ ਕਰ ਲੈਂਦੇ ਹਨ)। ਕਈ ਪਾਲਾ-ਕੱਕਰ ਭੰਨ ਕੇ (ਸਹਿ ਕੇ) ਬਰਫ਼ ਵਰਗੇ ਠੰਢੇ ਪਾਣੀ ਵਿਚ (ਬੈਠ ਕੇ ਤਪ ਕਰਦੇ ਹਨ)। ਕਈ ਸਰੀਰ ਦੇ ਅੰਗਾਂ ਤੇ ਸੁਆਹ ਮਲਦੇ ਹਨ ਅਤੇ ਮੈਲ ਨਹੀ ਧੋਂਦੇ (ਭਾਵ ਨਹਾਉਂਦੇ ਹੀ ਨਹੀਂ)।

ਕਈ ਜਟਾਂ ਨੂੰ (ਵਖਰੇ ਨਹੀ ਕਰਦੇ) ਗੁੰਝਲਦਾਰ ਤੇ ਡਰਾਉਣੇ ਰੂਪ ਵਿਚ ਫਿਰਦੇ ਹਨ, ਖ਼ਾਨਦਾਨ ਤੇ ਘਰ ਭੁਲਾ ਛਡਦੇ ਹਨ। ਕਈ ਦਿਨ ਰਾਤ ਨੰਗੇ ਫਿਰਦੇ ਰਹਿੰਦੇ ਹਨ ਤੇ ਸੌਂਦੇ ਹੀ ਨਹੀ ਹਨ। ਕਈ ਅੱਗ ਵਿਚ (ਸਰੀਰ ਦੇ ਅੰਗ) ਸਾੜ ਦਿੰਦੇ ਹਨ (ਭਾਵ ਧੂਣੀਆਂ ਤਪਾਂਦੇ ਰਹਿੰਦੇ ਹਨ ਅਤੇ) ਆਪਣੇ ਆਪ ਨੂੰ ਖਜਲ ਖੁਆਰ ਕਰਦੇ ਹਨ। ਨਾਮ ਤੋਂ ਬਿਨਾ ਸਰੀਰ ਸੁਆਹ ਹੋ ਜਾਂਦਾ ਹੈ, (ਹੁਣ) ਉਹ ਕੀ ਕਹਿ ਕੇ ਰੋਣ? (ਭਾਵ ਸਮਾਂ ਲੰਘ ਜਾਣ ਮਗਰੋਂ ਪਛਤਾਣ ਦਾ ਕੀ ਲਾਭ ਹੈ?)। (ਤੱਤ ਇਹ ਹੈ ਕਿ) ਜਿਹੜੇ ਸਤਿਗੁਰੂ ਨੂੰ ਸੇਂਵਦੇ ਹਨ (ਉਹ) ਮਾਲਕ ਦੇ ਦੁਆਰੇ ਉਤੇ ਸੋਭਾ ਪਾਉਂਦੇ ਹਨ।੧੫।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਹੁਕਮ ਪਛਾਨਣ ਦੀ ਗਲ ਕੀਤੀ ਹੈ। ਜਿਹੜਾ ਜੀਵ ਰੂਪੀ ਪਪੀਹਾ ਰਬੀ ਹੁਕਮ ਨੂੰ ਪਛਾਣ ਲੈਂਦਾ ਹੈ ਉਸ ਦੀ ਸਾਰੀ ਤਿਖਾ ਦੂਰ ਹੋ ਜਾਂਦੀ ਹੈ। ਉਸ ਉਤੇ ਗੁਰੂ ਦੀ ਮਿਹਰ ਹੋ ਜਾਂਦੀ ਹੈ।

ਦੂਜੇ ਸਲੋਕ ਵਿਚ ਇਹ ਦਸਿਆ ਹੈ ਕਿ ਦ੍ਵੈਤ ਭਾਵ ਵਿਚ ਰਚਣ ਨਾਲ ਜੀਵ-ਪਪੀਹੇ ਦੀ ਤ੍ਰੇਹ ਤੇ ਭੁਖ ਦੂਰ ਨਹੀ ਹੁੰਦੀ। ਪਰਮੇਸ਼ਰ ਜੀ ਮਿਹਰ ਦੀ ਨਜ਼ਰ ਕਰਨ, ਜੀਵ ਨੂੰ ਸਤਿਗੁਰੂ ਮਿਲ ਪਵੇ, ਫਿਰ ਅੰਮ੍ਰਿਤ ਜਲ ਨਾਲ ਤ੍ਰਿਪਤ ਹੋ ਜਾਵੇ ।

ਪਉੜੀ ਵਿਚ ਗੁਰਮਤਿ ਦੇ ਇਸ ਸਿਧਾਂਤ ਨੂੰ ਉਜਾਗਰ ਕੀਤਾ ਹੈ ਕਿ ਅਨੇਕ ਪ੍ਰਕਾਰ ਦੀਆਂ ਸਰੀਰਕ ਘਾਲਾਂ ਘਾਲਣ ਨਾਲ ਕੁਝ ਨਹੀ ਹਾਸਲ ਹੁੰਦਾ। ਜਿਹੜੇ ਸਤਿਗੁਰੂ ਨੂੰ ਸੇਂਵਦੇ ਹਨ ਓਹੀ ਮਾਲਕ ਦੇ ਦਰ ਉਤੇ ਸੋਭਾ ਪਾਉਂਦੇ ਹਨ।

**ਸਲੋਕ ਮ: ੩ ॥ ਬਾਬੀਹਾ ਅੰਮ੍ਰਿਤ ਵੇਲੈ ਬੋਲਿਆ, ਤਾਂ ਦਰਿ ਸੁਣੀ ਪੁਕਾਰ॥ ਮੇਘੈ ਨੋ ਫੁਰਮਾਨੁ ਹੋਆ, ਵਰਸਹੁ ਕਿਰਪਾ ਧਾਰਿ॥ ਹਉ ਤਿਨ ਕੈ ਬਲਿਹਾਰਣੈ, ਜਿਨੀ ਸਚੁ ਰਖਿਆ ਉਰਿ ਧਾਰਿ॥ ਨਾਨਕ, ਨਾਮੇ ਸਭ ਹਰੀਆਵਲੀ, ਗੁਰ ਕੈ ਸਬਦਿ ਵੀਚਾਰਿ॥੧॥**

**ਮ: ੩ ॥ ਬਾਬੀਹਾ, ਇਵ ਤੇਰੀ ਤਿਖਾ ਨ ਉਤਰੈ, ਜੇ ਸਉ ਕਰਹਿ ਪੁਕਾਰ॥ ਨਦਰੀ ਸਤਿਗੁਰੁ ਪਾਈਐ, ਨਦਰੀ ਉਪਜੈ ਪਿਆਰੁ॥ ਨਾਨਕ, ਸਾਹਿਬੁ ਮਨਿ ਵਸੈ, ਵਿਚਹੁ ਜਾਹਿ ਵਿਕਾਰ॥੨॥**

**ਸਲੋਕ ਮ: ੩॥ ਪਦ ਅਰਥ:** ਦਰਿ-(ਪ੍ਰਭੂ ਦੇ) ਦਰ ਉਤੇ। ਮੇਘੈ ਨੋ-(ਗੁਰੂ) ਬੱਦਲ ਨੂੰ। ਫੁਰਮਾਨੁ-ਹੁਕਮ। ਉਰਿ ਧਾਰਿ-ਹਿਰਦੇ ਵਿਚ ਧਾਰ ਕੇ। ਨਾਮੇ-ਨਾਮ ਦੇ ਰਾਹੀ। ਸਬਦਿ-ਸ਼ਬਦ ਦੁਆਰਾ।੧।

**ਮ: ੩॥ ਪਦ ਅਰਥ:** ਇਨ-ਇਸ ਤਰ੍ਹਾਂ। ਤਿਖਾ-(ਮਾਇਆ ਦੀ) ਤ੍ਰੇਹ। ਸੌ-ਸੌ ਵਾਰੀ। ਕਰਹਿ ਪੁਕਾਰ-ਤਰਲੇ ਕਰਦੇ ਰਹਿਣ। ਨਦਰੀ-ਪਰਮਾਤਮਾ ਦੀ ਮਿਹਰ ਦੀ ਨਜ਼ਰ ਨਾਲ। ਨਦਰੀ-ਮਿਹਰ ਨਾਲ ਹੀ। ਊਪਜੈ ਪਿਆਰੁ-ਪਿਆਰ ਪੈਦਾ ਹੁੰਦਾ ਹੈ।੨।

**ਸਲੋਕ ਮ; ੩॥ ਅਰਥ:** (ਹੇ ਭਾਈ! ਜਦ ਜੀਵ) ਪਪੀਹਾ ਅੰਮ੍ਰਿਤ ਵੇਲੇ ਬੋਲਿਆ ਤਾਂ ਹਰੀ ਦੇ ਦਰ ਉਤੇ ਉਸ ਦੀ ਪੁਕਾਰ ਸੁਣੀ ਗਈ। (ਪਰਮਾਤਮਾ ਵਲੋਂ ਗੁਰੂ ਰੂਪ) ਬਦਲ ਨੂੰ ਹੁਕਮ ਹੋਇਆ ਕਿ ਕਿਰਪਾ ਕਰਕੇ (ਜੀਵਾਂ ਉਤੇ ਸ਼ਬਦ ਉਪਦੇਸ਼ ਦੀ) ਵਰਖਾ ਕਰੋ।

ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਸਚੇ ਨਾਮ ਨੂੰ ਹਿਰਦੇ ਵਿਚ ਟਿਕਾ ਕੇ ਰਖਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੇ ਸ਼ਬਦ ਵਿਚ (ਜੁੜ ਕੇ) ਵੀਚਾਰ ਦੁਆਰਾ (ਸਾਰੀ ਸ੍ਰਿਸ਼ਟੀ) ਹਰੀ-ਭਰੀ ਹੋ ਜਾਂਦੀ ਹੈ।੧।

**ਮ: ੩॥**- ਹੇ ਜੀਵ ਰੂਪ ਪਪੀਹੇ! ਇਸ ਤਰ੍ਹਾਂ ਜੇ ਤੂੰ ਸੌ ਵਾਰੀ ਪੁਕਾਰ ਕਰਦਾ ਰਹੇਂ ਤਾਂ ਵੀ ਤੇਰੀ ਤ੍ਰੇਹ ਦੂਰ ਨਹੀ ਹੋਵੇਗੀ। ਪ੍ਰਭੂ ਦੀ ਮਿਹਰ ਨਾਲ ਸਤਿਗੁਰੂ ਮਿਲਦਾ ਹੈ ਤੇ ਸਤਿਗੁਰੂ ਦੀ ਮਿਹਰ ਨਾਲ (ਪ੍ਰਭੂ ਨਾਲ) ਪਿਆਰ ਪੈਦਾ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ) ਮਾਲਕ ਮਨ ਵਿਚ ਵਸਦਾ ਹੈ (ਅਤੇ ਮਨ ਵਿਚੋਂ) ਵਿਕਾਰ ਦੂਰ ਹੋ ਜਾਂਦਾ ਹੈ।੨।

**ਪਉੜੀ ॥ ਇਕਿ ਜੈਨੀ ਉਝੜ ਪਾਇ, ਧੁਰਹੁ ਖੁਆਇਆ॥ ਤਿਨ ਮੁਖਿ ਨਾਹੀ ਨਾਮੁ, ਨ ਤੀਰਥਿ ਨ੍ਹਾਇਆ॥ ਹਥੀ ਸਿਰ ਖੋਹਾਇ, ਨ ਭਦੁ ਕਰਾਇਆ॥ ਕੁਚਿਲ ਰਹਹਿ ਦਿਨੁ ਰਾਤਿ, ਸਬਦੁ ਨ ਭਾਇਆ॥ ਤਿਨ ਜਾਤਿ ਨ ਪਤਿ ਨ ਕਰਮੁ,**

**ਜਨਮੁ ਗਵਾਇਆ॥ ਮਨਿ ਜੂਠੈ ਵੇਜਾਤਿ, ਜੂਠਾ ਖਾਇਆ॥ ਬਿਨੁ ਸਬਦੈ, ਆਚਾਰੁ ਨ ਕਿਨਹੀ ਪਾਇਆ॥ ਗੁਰਮੁਖਿ ਓਅੰਕਾਰਿ, ਸਚਿ ਸਮਾਇਆ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਧੁਰਹੁਂ, ਨਾਹੀ, ਹੱਥੀ, ਰਹਹਿਂ।

**ਪਦ ਅਰਥ:** ਇਕਿ-ਕਈ। ਜੈਨ.-ਜੈਨ ਮਤ ਵਾਲੇ। ਉਝੜ-ਕੁਰਾਹੇ। ਧੁਰਹੁ-ਧੁਰ (ਦਰਗਾਹ) ਤੋਂ। ਖੁਆਇਆ-ਖੁੰਝਾਇਆ ਭੁਲਾਇਆ ਹੈ। ਮੁਖਿ-ਮੂੰਹ ਵਿਚ। ਤੀਰਥਿ-ਤੀਰਥ ਉਤੇ। ਨਾਇਆ-ਇਸ਼ਨਾਨ ਕੀਤਾ। ਹਥੀ-ਹੱਥਾਂ ਨਾਲ। ਸਿਰ ਖੋਹਾਇ-ਸਿਰ ਦੇ ਵਾਲ ਖੋਹਾਂਦੇ ਹਨ। ਭਦੁ-ਮੁੰਡਣ। ਕੁਚਿਲ-ਗੰਦੇ। ਰਹਹਿ-ਰਹਿੰਦੇ ਹਨ। ਨ ਭਾਇਆ-ਚੰਗਾ ਨਹੀ ਲੱਗਾ। ਮਨਿ ਜੂਠੇ-ਮਨ ਕਰਕੇ ਜੂਠੇ। ਵੇਜਾਤਿ-ਭੈੜੀ ਜ਼ਾਤ ਦੇ। ਆਚਾਰੁ-ਜੀਵਨ ਦੀ ਚੰਗੀ ਰਹਿਣੀ ਬਹਿਣੀ। ਓਅੰਕਾਰਿ-ਅਕਾਲ ਪੁਰਖ ਵਿਚ। ਸਚਿ-ਸਦਾ ਥਿਰ ਪ੍ਰਭੂ।੧੬।

**ਅਰਥ:** ਕਈ ਜੈਨ ਮਤਿ ਦੇ ਅਨੁਆਈ ਹਨ (ਜੋ ਹਰੀ ਨੇ) ਕੁਰਾਹੇ ਪਾ ਦਿਤੇ ਹਨ, ਉਹ ਧੁਰਹੁ ਹੀ (ਮੁਢ ਤੋਂ ਹੀ) ਭੁਲੇ ਹੋਏ ਹਨ। ਉਨ੍ਹਾਂ ਦੇ ਮੂੰਹ ਵਿਚ ਕਦੇ (ਪ੍ਰਭੂ ਦਾ) ਨਾਮ ਨਹੀ ਹੁੰਦਾ ਅਤੇ ਨਾ ਉਹ ਕਿਸੇ ਤੀਰਥ ਉਤੇ ਇਸ਼ਨਾਨ ਕਰਦੇ ਹਨ। (ਉਨ੍ਹਾਂ ਨੇ ਕਦੇ) ਮੁੰਡਣ ਨਹੀ ਕਰਾਇਆ ਆਪਣੇ ਹੱਥਾਂ ਨਾਲ ਸਿਰ ਦੇ (ਵਾਲ) ਖੋਹਾਂਦੇ ਹਨ। (ਉਹ) ਦਿਨ ਰਾਤ ਗੰਦੇ ਰਹਿੰਦੇ ਹਨ। (ਉਨ੍ਹਾਂ ਨੂੰ) ਗੁਰੂ ਦਾ ਸ਼ਬਦ ਚੰਗਾ ਨਹੀ ਲਗਦਾ। ਉਨ੍ਹਾਂ ਦੀ ਜਾਤ-ਪਾਤ ਕੋਈ ਨਹੀ ਤੇ ਨਾ ਉਹ ਚੰਗਾ ਕਰਮ ਕਰਦੇ ਹਨ (ਉਨ੍ਹਾ ਨੇ ਆਪਣਾ) ਜਨਮ ਹੀ (ਵਿਅਰਥ) ਗੁਆ ਲਿਆ ਹੈ। (ਉਹ) ਮਨ ਕਰਕੇ ਜੂਠੇ ਹਨ, ਭੈੜੀ ਜਾਤ ਦੇ ਹਨ (ਅਤੇ ਉਨ੍ਹਾਂ ਨੇ ਸਭ ਕੁਝ) ਜੂਠਾ ਹੀ ਖਾਧਾ ਹੈ।

(ਹੇ ਭਾਈ! ਗੁਰੂ ਦੇ) ਸ਼ਬਦ ਤੋਂ ਬਿਨਾ ਕਿਸੇ ਨੂੰ ਵੀ ਚੰਗੀ ਰਹਿਣ ਬਹਿਣੀ ਦਾ ਪਤਾ ਹੀ ਨਹੀ ਲੱਗਾ। ਗੁਰੂ ਦੁਆਰਾ (ਜੀਵ) ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ। ਗੁਰਮੁਖ (ਜੀਵ) ਅਕਾਲ ਪੁਰਖ ਦੁਆਰਾ ਸਚ ਵਿਚ ਸਮਾਇਆ ਰਹਿੰਦਾ ਹੈ।੧੬।

## ਸਾਰੰਸ਼ ਅਤੇ ਸਿਧਾਂਤ

ਰਾਗੀ ਸਿੰਘ ਪਹਿਲੇ ਸਲੋਕ ਦਾ ਗਾਇਨ ਅੰਮ੍ਰਿਤ ਵੇਲੇ ਵਿਸ਼ੇਸ਼ ਤੌਰ ਤੇ ਕਰਦੇ ਹਨ। ਵਾਕਈ ਅੰਮ੍ਰਿਤ ਵੇਲ਼ੇ ਦੀ ਪੁਕਾਰ ਵਿਚ ਕਿਰਪਾ ਧਾਰਿ ਵਾਲਾ ਅੰਸ ਸੁਤੇ ਹੀ ਸਾਹਮਣੇ ਆ ਜਾਂਦਾ ਹੈ। ਗੁਰਬਾਣੀ ਵਿਚ ਅੰਮ੍ਰਿਤ ਵੇਲੇ ਜਾਗ ਕੇ ਨਾਮ-ਦਾਨ ਇਸ਼ਨਾਨ ਦੀ ਬੜੀ ਮਹੱਤਤਾ ਹੈ। ਗੁਰਦੇਵ ਫੁਰਮਾਉਂਦੇ ਹਨ:-

**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ,**
**ਭਗਤ ਖਾਇ ਖਰਚ ਰਹੇ, ਨਿਖੁਟੈ ਨਾਹੀ॥** [ਪੰ. ੭੩੪

ਅੰਮ੍ਰਿਤ ਵੇਲੇ ਸਤਿ ਸੰਗਤਿ ਦਾ ਮਿਲਾਪ ਨਸੀਬ ਹੋ ਜਾਵੇ ਤਾਂ ਹਿਰਦੇ ਰੂਪ ਧਰਤੀ ਨੂੰ ਵੱਤਰ ਲਗ ਜਾਂਦਾ ਹੈ, ਇਸ ਵਿਚ ਨਾਮ-ਬੀਜ ਬੋਇਆ ਹੋਇਆ ਗੁਰੂ ਦੀ ਕਿਰਪਾ ਨਾਲ ਪ੍ਰਫੁਲਤ ਹੁੰਦਾ ਹੈ।

ਦੂਜੇ ਸਲੋਕ ਵਿਚ ਜਿਥੇ ਬਬੀਹੇ ਨੂੰ ਪੁਕਾਰ ਤੋਂ ਰੋਕਿਆ ਹੈ, ਉਥੇ ਇਹ ਦਿਲਾਸਾ ਵੀ ਦਿਤਾ ਹੈ ਕਿ ਪਰਮੇਸ਼ਰ ਦੀ ਮਿਹਰ ਦੀ ਨਜ਼ਰ ਨਾਲ ਸਤਿਗੁਰੂ ਦਾ ਮਿਲਾਪ ਹੁੰਦਾ ਹੈ ਅਤੇ ਸਤਿਗੁਰੂ ਰਾਹੀਂ ਹੀ ਪ੍ਰਭੂ ਨਾਲ

ਪਿਆਰ ਲਗਦਾ ਹੈ, ਵਿਕਾਰ ਚਲੇ ਜਾਂਦੇ ਹਨ ਤੇ ਨਾਮ ਮਨ ਵਿਚ ਆ ਵਸਦਾ ਹੈ, ਇਸ ਲਈ ਇਸ ਸਲੋਕ ਵਿਚੋਂ ਪ੍ਰਭੂ ਦੀ ਮਿਹਰ ਵਲ ਤਕਣ ਦੀ ਸਿਖਿਆ ਮਿਲਦੀ ਹੈ।

ਪਉੜੀ ਵਿਚ ਨਾਮ ਨੂੰ ਨਾ ਮੰਨਣ ਵਾਲੇ ਜੈਨੀਆਂ ਦੀ ਮਿਸਾਲ ਲੈ ਕੇ ਦਸਿਆ ਹੈ ਕਿ ਭਰਮ ਵਿਚ ਪਏ ਮਨੁੱਖ ਸਚ ਨੂੰ ਪ੍ਰਾਪਤ ਨਹੀ ਕਰ ਸਕਦੇ। ਮਾਝ ਦੀ ਵਾਰ ਵਿਚ ਵੀ ਇਸ ਵਿਸ਼ੇ ਤੇ ੨੬ਵੀ ਪਉੜੀ ਦਾ ਪਹਿਲਾ ਸਲੋਕ "ਸਿਰੁ ਖੋਹਾਇ ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਹੀ॥ ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ' ਪਾਣੀ ਦੇਖਿ ਸਗਾਹੀ॥"(ਪੰ. ੧੪੯) ਪੜ੍ਹ ਕੇ ਖੋਜ ਵਿਚ ਵਾਧਾ ਕਰਨਾ ਚਾਹੀਦਾ ਹੈ।

**ਸਲੋਕ ਮ: ੩ ॥ ਸਾਵਣਿ ਸਰਸੀ ਕਾਮਣੀ, ਗੁਰਸਬਦੀ ਵੀਚਾਰਿ॥ ਨਾਨਕ, ਸਦਾ ਸੁਹਾਗਣੀ, ਗੁਰ ਕੈ ਹੇਤਿ ਅਪਾਰਿ॥੧॥**

**ਮ: ੩ ॥ ਸਾਵਣਿ ਦਝੈ ਗੁਣ ਬਾਹਰੀ, ਜਿਸੁ ਦੂਜੈ ਭਾਇ ਪਿਆਰ॥ ਨਾਨਕ, ਪਿਰ ਕੀ ਸਾਰ ਨ ਜਾਣਈ, ਸਭੁ ਸੀਗਾਰੁ ਖੁਆਰੁ॥੨॥**

**ਸਲੋਕ ਮ: ੩॥ ਪਦ ਅਰਥ:** ਸਾਵਣਿ-ਸਾਵਣ (ਦੇ ਮਹੀਨੇ) ਵਿਚ। ਸਰਸੀ-ਖਿੜੀ ਹੋਈ, ਰਸ ਵਾਲੀ। ਕਾਮਣੀ-(ਜੀਵ) ਇਸਤ੍ਰੀ!। ਗੁਰ ਸਬਦ-ਗੁਰ ਦੇ ਸ਼ਬਦ ਦੁਆਰਾ। ਵੀਚਾਰਿ-ਵੀਚਾਰ ਕਰਕੇ। ਸੁਹਾਗਣੀ-ਪਤੀ ਵਾਲੀ, ਸੁਹਾਗਵਤੀ। ਹੇਤਿ ਅਪਾਰਿ-ਬੇਅੰਤ ਹਿਤ ਦੇਂਦਾ ਹਨ।੧।

ਦਝੈ-ਸੜਦੀ ਹੈ। ਗੁਣ ਬਾਹਰੀ-ਗੁਣਾ ਤੋਂ ਸਖਣੀ। ਦੂਜੈ ਭਾਇ-(ਹਰੀ ਨੂੰ ਛੱਡ ਕੇ) ਦੂਜੇ (ਮਾਇਆ ਦੇ) ਪਿਆਰ ਵਿਚ। ਸਾਰ-ਕਦਰ।੨।

**ਸਲੋਕ ਮ: ੩॥ ਅਰਥ-** ਸਾਵਣ (ਮਹੀਨੇ ਦੇ) ਵਿਚ ਜੀਵ ਰੂਪ ਇਸਤਰੀ ਦੇ ਸ਼ਬਦ ਦੁਆਰਾ (ਨਾਮ ਵਿਚ) ਵਿਚਾਰ ਕਰਕੇ ਰੱਸ ਵਾਲੀ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ ਜੀਵ ਇਸਤ੍ਰੀ) ਗੁਰੂ ਨਾਲ ਬੇਅੰਤ ਪਿਆਰ ਕੀਤਿਆਂ ਸਦਾ ਸੁਹਾਗਵਤੀ ਰਹਿੰਦੀਹੈ।੧।

**ਮ: ੩ ॥ ਅਰਥ-**ਸਾਵਣ (ਮਹੀਨੇ) ਵਿਚ ਗੁਣਾ ਤੋਂ ਸਖਣੀ ਜੀਵ ਇਸਤ੍ਰੀ (ਆਪਣੇ ਖਸਮ ਨੂੰ ਛੱਡ ਕੇ) ਦੂਜੇ ਨਾਲ ਪਿਆਰ ਕਰਦੀ ਹੈ (ਉਹ) ਸੜ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਇਸਤ੍ਰੀ) ਪਤੀ ਦੀ ਕਦਰ ਨਹੀ ਜਾਣਦੀ (ਇਸ ਲਈ ਉਸ ਦਾ) ਸਭ ਸ਼ਿੰਗਾਰ (ਉਸ ਨੂੰ) ਖੁਆਰ (ਕਰਨ ਵਾਲਾ ਹੁੰਦਾ ਹੈ)।੨।

**ਪਉੜੀ ॥ ਸਚਾ ਅਲਖ ਅਭੇਉ, ਹਠਿ ਨ ਪਤੀਜਈ॥ ਇਕਿ ਗਾਵਹਿ ਰਾਗ ਪਰੀਆ, ਰਾਗਿ ਨ ਭੀਜਈ॥ ਇਕਿ ਨਚਿ ਨਚਿ ਪੂਰਹਿ ਤਾਲ, ਭਗਤਿ ਨ ਕੀਜਈ॥ ਇਕਿ ਅੰਨੁ ਨ ਖਾਹਿ ਮੂਰਖ, ਤਿਨਾ ਕਿਆ ਕੀਜਈ॥ ਤ੍ਰਿਸਨਾ ਹੋਈ ਬਹੁਤੁ, ਕਿਵੈ ਨ ਧੀਜਈ॥ ਕਰਮ ਵਧਹਿ ਕੈ ਲੋਅ, ਖਪਿ ਮਰੀਜਈ॥ ਲਾਹਾ ਨਾਮੁ ਸੰਸਾਰਿ, ਅੰਮ੍ਰਿਤ ਪੀਜਈ॥ ਹਰਿ ਭਗਤੀ ਅਸਨੇਹਿ, ਗੁਰਮੁਖਿ ਘੀਜਈ॥੧੭॥**

**ਪਦ ਅਰਥ:** ਅਲਖ-ਨਾ ਲਖਿਆ (ਜਾਣਿਆ) ਜਾਣ ਵਾਲਾ। ਅਭੇਉ-ਭੇਦ ਰਹਿਤ। ਹਠਿ-ਹੱਠ ਨਾਲ। ਨ ਪਤੀਜਈ-ਖੁੱਸ਼ ਨਹੀ ਹੁੰਦਾ। ਇਕਿ-ਕਈ। ਗਾਵਹਿ-ਗਾਉਂਦੀਆਂ ਹਨ। ਰਾਗ ਪਰੀਆ-ਰਾਗ ਤੇ ਰਾਗਣੀਆਂ। ਰਾਗਿ-ਰਾਗ ਨਾਲ। ਨ ਭੀਜੀਈ-ਨਹੀ ਭਿਜਦਾ, ਪ੍ਰਸੰਨ ਨਹੀ ਹੁੰਦਾ। ਨਚਿ-ਨੱਚ ਕੇ। ਪੂਰਹਿ

ਤਾਲ-ਤਾਲ ਪੂਰਦੇ ਹਨ, ਭਾਵ ਜੋੜੀ ਦੇ ਤਾਲ ਨਾਲ ਪੈਰਾਂ ਦਾ ਤਾਲ ਮਿਲਾਂਦੇ ਹਨ। ਨ ਧੀਜਈ-ਧੀਰਜ ਨਹੀ ਆਉਂਦਾ। ਕੈ ਲੋਅ-ਕਹੀ ਲੋਕਾਂ ਦੇ। ਖਪਿ-ਖਪ ਕੇ। ਮਰੀਜਈ-ਮਰੀਦਾ ਹੈ। ਸੰਸਾਰਿ-ਸੰਸਾਰ ਵਿਚ। ਪੀਜਈ-ਪੀਣਾ ਚਾਹੀਦਾ ਹੈ। ਅਸਨੇਹਿ-ਪਿਆਰ ਨਾਲ। ਘੀਜਈ-ਘਿੰਨਦੇ, ਲੈਂਦੇ, (ਭਾਵ ਮਾਣਦੇ ਹਨ)।੧੭।

**ਅਰਥ:** (ਹੇ ਭਾਈ! ਉਹ) ਸਚਾ ਲਖਤਾ ਤੇ ਭੇਦ ਤੋਂ ਰਹਿਤ (ਪ੍ਰਭੂ), ਹਠ (ਕਰਮਾਂ) ਨਾਲ ਪ੍ਰਸੰਨ ਨਹੀ ਹੁੰਦਾ। ਕਈ ਰਾਗ ਰਾਗਣੀਆਂ ਦੁਆਰਾ (ਉਸ ਪ੍ਰਭੂ ਨੂੰ) ਗਾਉਂਦੇ ਹਨ ਪਰ ਉਹ ਰਾਗ ਨਾਲ ਵੀ ਨਹੀ ਭਿਜਦਾ (ਭਾਵ ਖੁਸ਼ ਨਹੀਂ ਹੁੰਦਾ)। ਕਈ (ਰਾਸਧਾਰੀਏ) ਨਚ ਨਚ ਕੇ ਤਾਲ ਪੂਰਦੇ ਹਨ ਪਰ (ਉਹ) ਭਗਤੀ ਨਹੀ ਕਰਦੇ। ਕਈ ਮੂਰਖ ਅੰਨ ਨਹੀਂ ਖਾਂਦੇ,(ਦਸੋ) ਉਨ੍ਹਾਂ ਦਾ ਕੀ ਕੀਤਾ ਜਾਏ? ਉਨ੍ਹਾਂ ਨੂੰ ਬਹੁਤ ਤ੍ਰਿਸ਼ਨਾ ਲਗੀ ਹੋਈ ਹੈ, ਉਹ ਕਿਸੇ ਤਰ੍ਹਾਂ ਵੀ ਸੰਤੁਸ਼ਟ ਨਹੀਂ ਹੁੰਦੇ। ਕਈ ਕਈ ਲੋਕ ਕਰਮ-ਕਾਰ ਵਿਚ ਬੱਧੇ ਹੋਏ ਹਨ ਤੇ ਖਪ ਖਪ ਕੇ ਮਰ ਰਹੇ ਹਨ ਸੰਸਾਰ ਵਿਚ (ਸਦਾ) ਲਾਭ ਇਹ ਹੈ (ਕਿ ਪ੍ਰਭੂ ਦਾ) ਅੰਮ੍ਰਿਤ ਨਾਮ ਪੀਣਾ ਚਾਹੀਦਾ ਹੈ। (ਜਿਹੜੇ) ਗੁਰੂ ਅਨੁਸਾਰੀ ਜੀਵ ਹਨ ਉਹ ਪ੍ਰਭੂ ਦੀ ਭਗਤੀ ਦੇ ਪ੍ਰੇਮ ਵਿਚ (ਅਨੰਦਤ ਹੁੰਦੇ ਹਨ)।੧੭।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਸ਼ਬਦ ਦੁਆਰਾ ਪ੍ਰੇਮ ਸਹਿਤ ਹਰੀ ਦਾ ਵੀਚਾਰ ਕਰਨ ਵਾਲੀਆਂ ਜੀਵ ਇਸਤ੍ਰੀਆਂ ਸਦੀਵਕਾਲ ਪਤੀ-ਪਰਮਾਤਮਾ ਦਾ ਅਨੰਦ ਤੇ ਸੁਖ ਮਾਣਦੀਆਂ ਹਨ, ਜਦੋਂ ਕਿ ਦ੍ਵੈਤ-ਭਾਵ ਅਤੇ ਗੁਣਾ ਤੋਂ ਸਖਣੀਆਂ ਓਹ ਹਾਰ-ਸਿੰਗਾਰ ਤਾਂ ਬਹੁਤ ਕਰਦੀਆਂ ਹਨ ਪਰ ਪਤੀ ਨੂੰ ਨਹੀ ਭਾਉਂਦੀਆਂ ਜਿਸ ਕਰਕੇ ਖੁਆਰ ਹੁੰਦੀਆਂ ਹਨ।

ਪਉੜੀ ਵਿਚ ਦਸਿਆ ਹੈ ਪ੍ਰੇਮ ਤੋਂ ਬਿਨਾ ਨਿਰੇ ਹਠ-ਕਰਮ, ਰਾਗ, ਨਾਚ, ਵਰਤ ਆਦਿ ਤ੍ਰਿਸ਼ਨਾ ਵਧਾ ਦਿੰਦੇ ਹਨ, ਇਹਨਾਂ ਨਾਲ ਪ੍ਰਭੂ ਪ੍ਰਾਪਤੀ ਨਹੀ ਹੁੰਦੀ। ਆਤਮਿਕ ਸ਼ਾਂਤੀ ਕੇਵਲ ਗੁਰੂ ਦੇ ਸ਼ਬਦ ਵੀਚਾਰਨ ਨਾਲ ਤੇ ਨਾਮ-ਸਿਮਰਨ ਦੁਆਰਾ ਹੀ ਮਿਲਦੀ ਹੈ।

**ਸਲੋਕ ਮ: ੩ ॥ ਗੁਰਮੁਖਿ, ਮਲਾਰ ਰਾਗੁ ਜੋ ਕਰਹਿ, ਤਿਨ ਮਨੁ ਤਨੁ ਸੀਤਲੁ ਹੋਇ॥ ਗੁਰ ਸਬਦੀ, ਏਕੁ ਪਛਾਣਿਆ, ਏਕੋ ਸਚਾ ਸੋਇ॥ ਮਨੁ ਤਨੁ ਸਚਾ, ਸਚੁ ਮਨਿ, ਸਚੇ ਸਚੀ ਸੋਇ॥ ਅੰਦਰਿ ਸਚੀ ਭਗਤਿ ਹੈ, ਸਹਜੇ ਹੀ ਪਤਿ ਹੋਇ॥ ਕਲਿਜੁਗ ਮਹਿ ਘੋਰ ਅੰਧਾਰੁ ਹੈ, ਮਨਮੁਖ ਰਾਹੁ ਨ ਕੋਇ॥ ਸੇ ਵਡਭਾਗੀ ਨਾਨਕਾ, ਜਿਨ ਗੁਰਮੁਖਿ ਪਰਗਟੁ ਹੋਇ॥੧॥ ਮ: ੩ ॥ ਇੰਦੁ ਵਰਸੈ ਕਰਿ ਦਇਆ, ਲੋਕਾਂ ਮਨਿ ਉਪਜੈ ਚਾਉ॥ ਜਿਸ ਕੈ ਹੁਕਮਿ ਇੰਦੁ ਵਰਸਦਾ, ਤਿਸ ਕੈ ਸਦ ਬਲਿਹਾਰੈ ਜਾਂਉ॥ ਗੁਰਮੁਖਿ ਸਬਦੁ ਸਮ੍ਾਲੀਐ, ਸਚੇ ਕੇ ਗੁਣ ਗਾਉ॥ ਨਾਨਕ, ਨਾਮਿ ਰਤੇ ਜਨ ਨਿਰਮਲੇ, ਸਹਜੇ ਸਚਿ ਸਮਾਉ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਪਛਾਣਿਆਂ, ਮਹਿਂ, ਜਾਉਂ,

**ਸਲੋਕ ਮ: ੩॥ ਪਦ ਅਰਥ:** ਕਰਹਿ-ਕਰਦੇ ਹਨ ਭਾਵ ਗਾਉਂਦੇ ਹਨ। ਸੀਤਲੁ-ਠੰਢਾ। ਸੋਇ-ਸੋਭਾ। ਅੰਦਰਿ-(ਹਿਰਦੇ) ਵਿਚ। ਭਗਤਿ-ਭਗਤੀ ਹੈ। ਸਹਜੇ ਹੀ-ਸਹਿਜ ਸੁਭਾਵਿਕ ਹੀ। ਘੋਰ ਅੰਧਾਰ-ਘੁੱਪ ਹਨੇਰਾ।

**ਮ: ੩॥-** ਇੰਦੁ-ਇੰਦ੍ਰ ਰਾਜਾ ਭਾਵ ਬਦਲ। ਮਨਿ-ਮਨ ਵਿਚ। ਉਪਜੈ ਚਾਉ-ਚਾਉ ਪੈਦਾ ਹੁੰਦਾ ਹੈ। ਹੁਕਮਿ-ਹੁਕਮ ਨਾਲ। ਸਦ-ਸਦਾ। ਬਲਿਹਾਰੇ ਜਾਉ-ਸਦਕੇ ਜਾਣਾ ਚਾਹੀਦਾ ਹੈ। ਗਾਉ-ਗਾਉਣੇ ਚਾਹੀਦੇ ਹਨ। ਨਾਮਿ-ਨਾਮ ਵਿਚ। ਨਿਰਮਲੇ-ਪਵਿੱਤਰ। ਸਚਿ-ਸਚ ਵਿਚ। ਸਮਾਉ-ਸਮਾਏ ਰਹਿੰਦੇ ਹਨ।

**ਸਲੋਕ ਮ: ੩॥ ਅਰਥ:** ਜੋ ਪੁਰਸ਼ ਗੁਰੂ ਦੀ ਰਾਹੀ ਮਲਾਰ ਰਾਗ ਗਾਉਂਦੇ ਹਨ, ਉਨ੍ਹਾਂ ਦਾ ਸਰੀਰ ਤੇ ਮਨ ਠੰਢਾ ਹੋ ਜਾਂਦਾ ਹੈ। (ਉਨ੍ਹਾਂ ਨੇ) ਗੁਰੂ ਦੇ ਸ਼ਬਦ ਦੁਆਰਾ ਇਕ (ਪਰਮਾਤਮਾ) ਨੂੰ ਪਛਾਣਿਆ ਹੈ, ਉਹ ਇਕੋ (ਹਰੀ) ਹੀ ਸਚਾ ਹੈ। (ਸੱਚਾ) ਸਰੀਰ ਤੇ ਹਿਰਦਾ ਸੱਚਾ ਹੈ, (ਉਨ੍ਹਾਂ ਦੇ) ਮਨ ਵਿਚ ਸਚਾ (ਪ੍ਰਭੂ ਹੈ ਅਤੇ) ਉਨ੍ਹਾਂ ਦੀ ਸੋਭਾ ਵੀ ਸੱਚੀ ਹੁੰਦੀ ਹੈ। (ਉਨ੍ਹਾਂ ਦੇ ਹਿਰਦੇ) ਅੰਦਰ ਸਚੀ ਭਗਤੀ ਹੈ (ਇਸ ਲਈ) ਸੁਭਾਵਿਕ ਹੀ ਉਨ੍ਹਾਂ ਦੀ ਇਜ਼ਤ ਹੁੰਦੀ ਹੈ। ਕਲਜੁਗ ਵਿਚ ਅਗਿਆਨਤਾ ਦਾ ਘੁੱਪ ਹਨੇਰਾ ਹੈ (ਇਸ ਲਈ ਮਨਮੁਖ ਨੂੰ ਹਰੀ ਦਾ) ਕੋਈ ਰਾਹ ਨਹੀ ਸੁਝਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਪੁਰਸ਼ ਵਡੇਭਾਗਾਂ ਵਾਲੇ ਹਨ ਜਿਨ੍ਹਾਂ ਦੇ ਅੰਦਰ (ਹਰੀ) ਗੁਰੂ ਦੁਆਰਾ ਪ੍ਰਗਟ ਹੁੰਦਾ ਹੈ।੧।

**ਮ: ੩॥ ਅਰਥ:** (ਜਦੋਂ) ਬਦਲ (ਸ਼ਬਦ-ਗੁਰੂ) ਤਰਸ ਕਰਕੇ ਵਸਦਾ ਹੈ ਤਾਂ ਲੋਕਾਂ ਦੇ ਮਨ ਵਿਚ ਚਾਉ ਪੈਦਾ ਹੁੰਦਾ ਹੈ। ਜਿਸ (ਹਰੀ ਦੇ) ਹੁਕਮ ਨਾਲ ਬੱਦਲ ਵਸਦਾ ਹੈ ਉਸ ਦੇ ਮੈਂ ਸਦਾ ਬਲਿਹਾਰੇ ਜਾਂਦਾ ਹੈ। (ਸਾਨੂੰ ਚਾਹੀਦਾ ਹੈ ਕਿ) ਗੁਰੂ ਦੁਆਰਾ ਗੁਰ-ਸ਼ਬਦ ਦੀ ਸੰਭਾਲ ਕਰੀਏ ਅਤੇ ਸੱਚੇ (ਹਰੀ ਦੇ) ਗੁਣ ਗਾਈਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ ਜਨ ਨਾਮ ਵਿਚ ਰੰਗੇ ਹੋਏ ਹਨ, ਉਹ ਪਵਿੱਤਰ ਹਨ ਤੇ ਸਹਜੇ ਹੀ ਸਚ ਵਿਚ ਸਮਾਅ ਜਾਂਦੇ ਹਨ।੨।

**ਪਉੜੀ ॥ ਪੂਰਾ ਸਤਿਗੁਰੁ ਸੇਵਿ, ਪੂਰਾ ਪਾਇਆ॥ ਪੂਰੈ ਕਰਮਿ ਧਿਆਇ, ਪੂਰਾ ਸਬਦੁ ਮੰਨਿ ਵਸਾਇਆ॥ ਪੂਰੈ ਗਿਆਨਿ ਧਿਆਨਿ, ਮੈਲੁ ਚੁਕਾਇਆ॥ ਹਰਿਸਰਿ ਤੀਰਥਿ ਜਾਣਿ, ਮਨੂਆ ਨਾਇਆ॥ ਸਬਦਿ ਮਰੈ ਮਨੁ ਮਾਰਿ, ਧੰਨੁ ਜਣੇਦੀ ਮਾਇਆ॥ ਦਰਿ ਸਚੈ ਸਚਿਆਰੁ ਸਚਾ ਆਇਆ॥ ਪੁਛਿ ਨ ਸਕੈ ਕੋਇ, ਜਾਂ ਖਸਮੈ ਭਾਇਆ॥ ਨਾਨਕ, ਸਚੁ ਸਲਾਹਿ, ਲਿਖਿਆ ਪਾਇਆ॥੧੮॥**

**ਪਦ ਅਰਥ:** ਕਰਮਿ-ਭਾਗਾਂ ਨਾਲ। ਮੰਨਿ-ਮਨ ਵਿਚ। ਗਿਆਨਿ ਧਿਆਨਿ-ਗਿਆਨ ਤੇ ਧਿਆਨ ਦੀ ਰਾਹੀ। ਚੁਕਾਇਆ-ਦੂਰ ਕੀਤਾ। ਜਾਣਿ-ਸਮਝ ਕੇ। ਮਾਇਆ-ਮਮਤਾ। ਮਾਰਿ-ਮਾਰ ਕੇ, ਕਾਬੂ ਕਰਕੇ। ਜਣੇਦੀ ਮਾਇਆ-ਜਨਮ ਦੇਣ ਵਾਲੀ ਮਾਤਾ। ਜਾਂ-ਜਦ। ਖਸਮੈ ਭਾਇਆ-ਮਾਲਕ ਨੂੰ ਚੰਗਾ ਲੱਗਾ। ਸਲਾਹਿ-ਸਿਫਤਿ ਕਰਕੇ।੧੮।

**ਅਰਥ:** (ਗੁਰਮੁਖ ਨੇ) ਪੂਰੇ ਸਤਿਗੁਰੂ ਨੂੰ ਸੇਵ ਕੇ ਉਸ ਨੇ ਪੂਰਾ (ਪ੍ਰਭੂ) ਪਾ ਲਿਆ ਹੈ। ਪੂਰੇ ਭਾਗਾਂ ਨਾਲ (ਹਰੀ ਨੂੰ) ਸਿਮਰ ਕੇ (ਉਸਨੇ) ਗੁਰੂ ਦਾ ਪੂਰਾ ਸ਼ਬਦ ਮਨ ਵਿਚ ਵਸਾਇਆ ਹੈ। ਪੂਰੇ ਗਿਆਨ ਧਿਆਨ ਦੁਆਰਾ (ਉਸ ਨੇ ਮਨ ਦੀ) ਮੈਲ ਦੂਰ ਕਰ ਦਿਤੀ ਹੈ, (ਸਹੀ ਅਰਥਾਂ ਵਿਚ ਹਰੀ ਪ੍ਰਾਪਤ ਕਰਕੇ) ਹਰੀ ਸਰੋਵਰ ਨੂੰ ਤੀਰਥ ਜਾਣ ਕੇ (ਇਸ ਵਿਚ) ਮਨ ਨੇ (ਇਸ਼ਨਾਨ ਕੀਤਾ)। ਗੁਰੂ ਦੇ ਸ਼ਬਦ ਦੁਆਰਾ ਮਨ ਨੂੰ ਕਾਬੂ ਕਰਕੇ (ਆਪਾ ਭਾਵ ਤੋਂ ਮਰਿਆ ਹੈ, ਉਸ ਨੂੰ) ਜਨਮ ਦੇਣ ਵਾਲੀ ਮਾਂ ਧੰਨਤਾ ਯੋਗ ਹੈ। (ਜੋ) ਸਚੇ ਹਰੀ ਦੇ ਦਰ ਉਤੇ

ਸਚਿਆਰ ਹੁੰਦਾ ਹੈ (ਉਸ ਦਾ ਸੰਸਾਰ ਵਿਚ) ਆਇਆ ਵੀ ਸੱਚਾ ਹੈ। ਜਦ (ਉਹ ਆਪਣੇ) ਮਾਲਕ ਨੂੰ ਚੰਗਾ ਲਗ ਗਿਆ (ਫਿਰ ਉਸ ਪਾਸੋਂ ਉਸ ਦੇ ਕਰਮ ਦਾ ਲੇਖਾ) ਕੋਈ ਨਹੀ ਪੁਛ ਸਕਦਾ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਸ ਨੇ) ਸਦਾ ਥਿਰ ਪ੍ਰਭੂ ਨੂੰ ਸਲਾਹ ਕੇ (ਭਾਵ ਸਿਫ਼ਤ ਕਰਕੇ) ਲਿਖਿਆ (ਲੇਖ) ਪ੍ਰਾਪਤ ਕਰ ਲਿਆ ਹੈ।੧੮।

# ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥ ਵਿਚ ਦੋਹਾਂ ਸਲੋਕਾਂ ਤੇ ਪਉੜੀ ਦਾ ਸਾਰੰਸ਼ ਤੇ ਸਿਧਾਂਤ ਸੰਖੇਪ ਸ਼ਬਦਾਂ ਵਿਚ ਇਸ ਤਰ੍ਹਾਂ ਅੰਕਿਤ ਹੈ:-

ਗੁਰ-ਸ਼ਬਦ ਤੋਂ ਹੀ ਇਕ ਹਰੀ ਦੀ ਪਛਾਣ ਅਤੇ ਸੱਚੀ ਰਹਿਣੀ ਦੀ ਸਮਝ ਆਉਂਦੀ ਹੈ। ਇਹ ਸ਼ਬਦ ਦੀ ਦਾਤ ਭੀ ਹਰੀ ਦੀ ਮਿਹਰ ਤੋਂ ਮਿਲਦੀ ਹੈ।

ਪਉੜੀ- ਪੂਰੇ ਗੁਰੂ ਦੇ ਸ਼ਬਦ ਰਾਹੀ ਮਨ ਮਰਦਾ ਅਤੇ ਪਾਪਾਂ ਤੋਂ ਸਾਫ਼ ਹੋ ਕੇ ਸੱਚੇ ਹਰੀ ਦਾ ਗਿਆਨ ਧਿਆਨ ਕਰ ਸਕਦਾ ਹੈ। ਪਰ ਇਹ ਤਬਦੀਲੀ ਪੂਰੇ ਭਾਗਾਂ ਕਰਕੇ ਹੁੰਦੀ ਹੈ।

**ਸਲੋਕ ਮ: ੧ ॥ ਕੁਲਹਾਂ ਦੇਂਦੇ ਬਾਵਲੇ, ਲੈਂਦੇ ਵਡੇ ਨਿਲਜ॥ ਚੂਹਾ ਖਡ ਨ ਮਾਵਈ, ਤਿਕਲਿ ਬੰਨ੍ਹੈ ਛਜ॥ ਦੇਨਿ ਦੁਆਈ ਸੇ ਮਰਹਿ, ਜਿਨ ਕਉ ਦੇਨਿ ਸਿ ਜਾਹਿ॥ ਨਾਨਕ, ਹੁਕਮੁ ਨ ਜਾਪਈ, ਕਿਥੈ ਜਾਇ ਸਮਾਹਿ॥ ਫਸਲਿ ਅਹਾੜੀ ਏਕੁ ਨਾਮੁ, ਸਾਵਣੀ ਸਚੁ ਨਾਉ॥ ਮੈ ਮਹਦੂਦੁ ਲਿਖਾਇਆ, ਖਸਮੈ ਕੈ ਦਰਿ ਜਾਇ॥ ਦੁਨੀਆ ਕੇ ਦਰ ਕੇਤੜੇ, ਕੇਤੇ ਆਵਹਿ ਜਾਂਹਿ॥ ਕੇਤੇ ਮੰਗਹਿ ਮੰਗਤੇ, ਕੇਤੇ ਮੰਗਿ ਮੰਗਿ ਜਾਹਿ॥੧॥**

**ਮ: ੧ ॥ ਸਉ ਮਣੁ ਹਸਤੀ ਘਿਉ ਗੁੜੁ ਖਾਵੈ, ਪੰਜਿ ਸੈ ਦਾਣਾ ਖਾਇ॥ ਡਕੈ ਫੂਕੈ ਖੇਹ ਉਡਾਵੈ, ਸਾਹਿ ਗਇਐ ਪਛੁਤਾਇ॥ ਅੰਧੀ ਫੂਕਿ ਮੁਈ ਦੇਵਾਨੀ॥ ਖਸਮਿ ਮਿਟੀ, ਫਿਰਿ ਭਾਨੀ॥ ਅਧੁ ਗੁਲ੍ਹਾ ਚਿੜੀ ਕਾ ਚੁਗਣੁ, ਗੈਣਿ ਚੜੀ ਬਿਲਲਾਇ॥ ਖਸਮੈ ਭਾਵੈ ਓਹਾ ਚੰਗੀ, ਜਿ ਕਰੇ ਖੁਦਾਇ ਖੁਦਾਇ॥ ਸਕਤਾ ਸੀਹੁ ਮਾਰੇ ਸੈ ਮਿਰਿਆ, ਸਭ ਪਿਛੈ ਪੈ, ਖਾਇ॥ ਹੋਇ ਸਤਾਣਾ ਘੁਰੈ ਨ ਮਾਵੈ, ਸਾਹਿ ਗਇਐ ਪਛੁਤਾਇ॥ ਅੰਧਾ, ਕਿਸਨੋ ਬੁਕਿ ਸੁਣਾਵੈ॥ ਖਸਮੈ, ਮੂਲਿ ਨ ਭਾਵੈ॥ ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ॥ ਖਸਮੈ ਭਾਵੈ ਓਹੋ ਚੰਗਾ, ਜਿ ਕਰੇ ਖੁਦਾਇ ਖੁਦਾਇ॥ ਨਾਨਕ, ਦੁਨੀਆ ਚਾਰ ਦਿਹਾੜੇ, ਸੁਖ ਕੀਤੈ ਦੁਖੁ ਹੋਈ॥ ਗਲਾ ਵਾਲੇ ਹੈਨਿ ਘਣੇਰੇ, ਛਡਿ ਨ ਸਕੈ ਕੋਈ॥ ਮਖੀ, ਮਿਠੈ ਮਰਣਾ॥ ਜਿਨ ਤੂ ਰਖਹਿ ਤਿਨ ਨੇੜਿ ਨ ਆਵੈ, ਤਿਨ ਭਉ ਸਾਗਰੁ ਤਰਣਾ॥੨॥**

**ਪਦ ਅਰਥ:** ਕੁਲਹਾਂ-ਕਲਾਣਾ। ਬਾਵਲੇ-ਪਾਗ਼ਲ। ਨਿਲਜ-ਬੇ-ਸ਼ਰਮ। ਨ ਮਾਵਈ-ਸਮਾ ਨਹੀ ਸਕਦਾ। ਤਿਕਲਿ-ਲੱਕ ਨਾਲ। ਛਜ-ਕਾਨਿਆਂ ਦਾ ਬਣਿਆ ਹੋਇਆ, ਜਿਸ ਨਾਲ ਦਾਣੇ ਛੰਡੇ ਜਾਂਦੇ ਹਨ। ਦੇਨਿ ਦੁਆਈ-ਅਸੀਸਾਂ ਦੇਂਦੇ ਹਨ। ਸੇ ਮਰਹਿ-ਉਹ ਮਰਦੇ ਹਨ। ਸਿ-ਓਹ। ਜਾਹਿ-(ਮਰ) ਜਾਂਦੇ ਹਨ। ਨ ਜਾਪਈ-ਪਤਾ ਨਹੀ ਲਗਦਾ। ਫਸਲਿ ਅਹਾੜੀ-ਹਾੜੀ ਦੀ ਫਸਲ (ਖੇਤੀ)। ਸਾਵਣੀ-ਸਾਵਣ ਦੀ। ਮਹਦੂਦ-ਪਟਾ। ਦਰਿ ਜਾਇ-ਦਰ ਉਤੇ ਜਾ ਕੇ। ਕੇਤੜੇ-ਕਿਤਨੇ ਹੀ, ਬੇਅੰਤ। ਆਵਹਿ ਜਾਹਿ-ਆਂਦੇ ਜਾਂਦੇ ਹਨ (ਭਾਵ ਜੰਮਦੇ ਮਰਦੇ ਹਨ)। ਮੰਗਿ ਮੰਗਿ-ਮੰਗ ਮੰਗ ਕੇ। ਜਾਹਿ-(ਵਾਪਸ ਚਲੇ) ਜਾਂਦੇ ਹਨ।੧।

**ਮ: ੧ ॥-** ਸਉ ਮਣੁ-ਸਵਾ ਮਣ। ਪੰਜਿ ਸੈ-ਪੰਜ ਸੌ। ਡਕੈ-ਡਕਾਰ ਮਾਰਦਾ ਹੈ। ਫੂਕੈ-ਫੂੰਕਾਰੇ ਮਾਰਦਾ ਹੈ। ਖੇਹ-ਮਿਟੀ। ਸਾਹਿ ਗਇਐ-ਸਾਹ ਨਿਕਲ ਜਾਣ ਤੇ, ਭਾਵ ਮਰਨ ਤੇ। ਅੰਧੀ-ਅੰਨ੍ਹੀ (ਦੁਨੀਆਂ)। ਫੂਕਿ-ਹੰਕਾਰ ਕਰਕੇ। ਦੇਵਾਨੀ-ਕਮਲੀ। ਮਿਟੀ-ਸਮਾਈ। ਭਾਨੀ-ਚੰਗੀ ਲਗੀ। ਗੁਲ੍ਹਾ-ਗੁਲਾ (ਦਾਣੇ ਦਾ)। ਚੁਗਣੁ-ਚੋਗਾ। ਗੈਣਿ-ਅਸਮਾਨ ਵਿਚ। ਬਿਲਲਾਇ-ਵਿਰਲਾਪ ਕਰਦੀ ਹੈ। ਸਕਤਾ-ਸ਼ਕਤੀ ਵਾਲਾ, ਬਲਵਾਨ। ਸੀਹੁ-ਸ਼ੇਰ। ਮਿਰਿਆ-ਮਿਰਗਾਂ, ਡਾਰਾਂ ਨੂੰ। ਪਿਛੈ ਪੈ-ਪਿਛੇ ਹੋ ਕੇ। ਸਤਾਣਾ-ਤਾਕਤ ਵਾਲਾ, ਤਕੜਾ। ਘੁਰੈ-ਘੁਰਨੇ (ਖੁੱਡ) ਵਿਚ। ਨ ਆਵੈ-ਸਮਾ ਨਹੀ ਸਕਦਾ। ਬੁਕਿ-ਬੁੱਕ ਕੇ, ਗੱਜ ਕੇ। ਸੁਖਿ ਕੀਤੈ-ਸੁਖ ਨਾਲ ਮੌਜਾਂ ਮਾਣੀਆਂ। ਘਨੇਰੇ-ਬਹੁਤੇ। ਮਿਠੈ-ਮਿੱਠੇ ਉਤੇ। ਭਉ ਸਾਗਰ-ਡਰਾਉਣਾ ਸਮੁੰਦਰ।੨।

**ਸਲੋਕ ਮ: ੧॥ ਅਰਥ:** (ਜਿਹੜੇ ਮਨੁੱਖ ਗੁਰੂ ਬਣ ਕੇ) ਕਲਾਣਾ ਦਿੰਦੇ ਹਨ (ਅਤੇ ਜਿਹੜੇ ਚੇਲੇ ਬਣਕੇ ਅਸੀਸਾਂ) ਲੈਂਦੇ ਹਨ (ਓਹ) ਵੱਡੇ ਬੇਸ਼ਰਮ ਹਨ। (ਇਹ ਇਸ ਤਰ੍ਹਾਂ ਹਾਸੋ ਹੀਣੀ ਗੱਲ ਹੈ) ਜਿਵੇਂ ਚੂਹਾ (ਆਪ ਤਾਂ) ਖੁੱਡ ਵਿਚ ਸਮਾਅ ਨਾ ਸਕਦਾ ਹੋਵੇ ਲੱਕ ਦੇ ਨਾਲ ਛੱਜ ਬੰਨ੍ਹ ਲਵੇ। (ਗੁਰੂ ਬਣ ਕੇ ਜੋ) ਅਸੀਸਾਂ ਦੇਂਦੇ ਹਨ ਓਹ ਮਰਦੇ ਹਨ ਤੇ ਜਿਨ੍ਹਾਂ (ਚੇਲਿਆਂ ਨੂੰ) ਦੇਂਦੇ ਹਨ, ਓਹ ਵੀ ਨਾਸ਼ ਹੋ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ) ਹੁਕਮ ਦਾ ਪਤਾ ਨਹੀ ਲਗਦਾ (ਕਿ ਅਜਿਹਾ ਗੁਰੂ ਤੇ ਚੇਲਾ) ਕਿਥੇ ਜਾ ਕੇ ਸਮਾਂਦਾ ਹੈ।

ਹਾੜੀ ਦਾ ਫਸਲ ਇਕ ਨਾਮ ਹੀ ਹੈ ਤੇ ਸਚਾ ਨਾਉ ਮੇਰੀ ਸਾਉਣੀ (ਦੀ ਫਸਲ) ਹੈ। ਮੈਂ ਮਾਲਕ ਦੇ ਦਰ ਉਤੇ ਜਾ ਕੇ (ਇਹਨਾਂ ਫਸਲਾਂ ਦਾ) ਪੱਟਾ ਲਿਖਾ ਲਿਆ ਹੈ। ਦੁਨੀਆਂ ਦੇ ਬੇਅੰਤ ਦਰ ਹਨ ਤੇ ਬੇਅੰਤ ਬੰਦੇ ਉਥੇ (ਮੰਗਣ ਲਈ) ਆਉਂਦੇ ਜਾਂਦੇ ਹਨ। ਕਿਤਨੇ ਹੀ ਮੰਗਤੇ ਮੰਗਦੇ ਹਨ, ਕਿਤਨੇ ਮੰਗ ਮੰਗ ਕੇ (ਵਾਪਸ) ਚਲੇ ਜਾਂਦੇ ਹਨ (ਭਾਵ ਮਰ ਜਾਂਦੇ ਹਨ)।੧।

**ਮ: ੧ ਅਰਥ:** ਹਾਥੀ ਸਵਾ ਮਣ ਘਿਉ ਤੇ ਗੁੜ ਖਾਂਦਾ ਹੈ ਤੇ ਪੰਜ ਸੌ ਮਣ ਦਾਣਾ ਖਾਂਦਾ ਹੈ। (ਰਜ ਪੁਜ ਕੇ) ਡਕਾਰ ਮਾਰਦਾ ਹੈ, ਫੂੰਕਾਰੇ ਮਾਰਦਾ ਤੇ ਖੇਹ ਉਡਾਂਦਾ ਹੈ, ਪਰ ਸਾਹ ਨਿਕਲਣ ਉਤੇ ਪਛਤਾਂਦਾ ਹੈ। ਅੰਨ੍ਹੀ ਤੇ ਕਮਲੀ (ਦੁਨੀਆ, ਹਾਥੀ ਵਾਂਗ ਹੰਕਾਰ ਦੇ) ਫੂੰਕਾਰੇ ਮਾਰ ਕੇ ਮਰਦੀ ਹੈ। ਜੇ (ਹੰਕਾਰ ਦੂਰ ਕਰਕੇ) ਖਸਮ ਵਿਚ ਸਮਾਏ ਤਾਂ ਖਸਮ ਨੂੰ ਭਾਉਂਦੀ ਹੈ।

ਚਿੜੀ ਦਾ ਚੋਗਾ ਅੱਧੀ ਗੁਲੀ ਹੈ (ਜਿਸਨੂੰ ਖਾ ਕੇ ਉਹ) ਅਸਮਾਨ ਵਿਚ ਚੜ੍ਹ ਕੇ ਬੋਲਦੀ ਹੈ, (ਭਾਵ ਮਾਲਕ ਦੀ ਸਿਫਤਿ ਕਰਦੀ ਹੈ) ਮਾਲਕ ਨੂੰ (ਉਹ ਚਿੜੀ) ਚੰਗੀ ਲਗਦੀ ਹੈ ਜੋ 'ਖੁਦਾਇ ਖੁਦਾਇ' ਬੋਲਦੀ ਹੈ। ਬਲਵਾਨ ਸ਼ੇਰ ਸੈਂਕੜੇ ਮਿਰਗਾਂ (ਹਿਰਨਾਂ) ਨੂੰ ਮਾਰਦਾ ਹੈ ਤੇ ਉਸ ਦੇ ਪਿਛੇ ਹੋਰ ਕਈ ਖਾਂਦੇ ਹਨ (ਉਹ ਇਨ੍ਹਾਂ ਬਲਵਾਨ ਹੈ ਕਿ ਆਪਣੇ) ਘੁਰਨੇ (ਖੁੱਡਾਂ) ਵਿਚ ਨਹੀ ਸਮਾਂਦਾ ਪਰ ਸਾਹ ਨਿਕਲਣ ਤੇ ਉਹ ਪਛਤਾਂਦਾ ਹੈ।

ਅਗਿਆਨੀ-ਮੂਰਖ ਗੱਜ ਕੇ ਕਿਸ ਨੂੰ ਸੁਣਾਂਦਾ ਹੈ? ਮਾਲਕ ਨੂੰ ਉਸਦਾ ਗੱਜਣਾ ਉਕਾ ਹੀ ਚੰਗਾ ਨਹੀ ਲਗਦਾ। (ਇਸ ਦੇ ਮੁਕਾਬਲੇ ਤੇ) ਅੱਕ ਦਾ ਟਿੱਡਾ ਅਕ ਨਾਲ ਪ੍ਰੀਤ ਕਰਦਾ ਹੈ ਅਤੇ ਅਕ ਦੀ ਡਾਲੀ

(ਟਹਿਣੀ) ਤੇ ਬੈਠ ਕੇ (ਉਹ) ਅੱਕ ਖਾਦਾ ਹੈ। ਮਾਲਕ ਨੂੰ ਓਹੀ ਚੰਗਾ ਲਗਦਾ ਹੈ ਜਿਹੜਾ 'ਖੁਦਾ ਖੁਦਾ' (ਵਾਹਿਗੁਰੂ ਵਾਹਿਗੁਰੂ) ਕਰਦਾ ਹੈ।

ਨਾਨਕ (ਗੁਰੂ ਜੀ ਦਸਦੇ ਹਨ ਕਿ) ਦੁਨੀਆ ਦਾ ਜੀਵਨ ਥੋੜੇ ਦਿਨ ਦਾ ਹੈ, ਇਥੇ ਸੁੱਖ ਦੀ ਲਾਲਸਾ ਕੀਤਿਆਂ ਦੁਖ ਹੀ (ਪ੍ਰਾਪਤ) ਹੁੰਦਾ ਹੈ। ਗੱਲਾਂ ਮਾਰਨ ਵਾਲੇ ਬਹੁਤੇ ਹਨ (ਪਰ ਦੁਨਿਆਵੀ ਪਦਾਰਥਾਂ ਨੂੰ) ਕੋਈ ਛਡ ਨਹੀ ਸਕਦਾ। (ਜੀਵ ਰੂਪ) ਮੱਖੀ (ਮਾਇਆ ਰੂਪ) ਮਿੱਠੇ ਵਿਚ (ਫਸ ਕੇ) ਮਰਦੀ ਹੈ। (ਪਰ ਹੇ ਪ੍ਰਭੂ!) ਜਿਨ੍ਹਾ ਨੂੰ ਤੂੰ ਬਚਾਉਂਦਾ ਹੈਂ, (ਮਾਇਆ) ਉਨ੍ਹਾਂ ਦੇ ਨੇੜੇ ਨਹੀਂ ਢੁਕਦੀ ਉਹ ਸੰਸਾਰ ਸਮੁੰਦਰ ਤੋਂ ਤਰ ਕੇ ਲੰਘ ਜਾਂਦੇ ਹਨ।੨।

**ਪਉੜੀ ॥ ਅਗਮ ਅਗੋਚਰ ਤੂ ਧਣੀ, ਸਚਾ ਅਲਖ ਅਪਾਰੁ॥ ਤੂ ਦਾਤਾ ਸਭਿ ਮੰਗਤੇ, ਇਕੋ ਦੇਵਣਹਾਰੁ॥ ਜਿਨੀ ਸੇਵਿਆ ਤਿਨੀ ਸੁਖੁ ਪਾਇਆ, ਗੁਰਮਤੀ ਵੀਚਾਰੁ॥ ਇਕਨਾ ਨੋ ਤੁਧੁ ਏਵੈ ਭਾਵਦਾ, ਮਾਇਆ ਨਾਲਿ ਪਿਆਰੁ॥ ਗੁਰ ਕੈ ਸਬਦਿ ਸਾਲਾਹੀਐ, ਅੰਤਰਿ ਪ੍ਰੇਮ ਪਿਆਰ॥ ਵਿਣੁ ਪ੍ਰੀਤੀ ਭਗਤਿ ਨ ਹੋਵਈ, ਵਿਣੁ ਸਤਿਗੁਰ ਨ ਲਗੈ ਪਿਆਰੁ॥ ਤੂ ਪ੍ਰਭੁ, ਸਭਿ ਤੁਧੁ ਸੇਵਦੇ, ਇਕ ਢਾਢੀ ਕਰੇ ਪੁਕਾਰ॥ ਦੇਹਿ ਦਾਨੁ ਸੰਤੋਖੀਆ, ਸਚਾ ਨਾਮੁ ਮਿਲੈ ਆਧਾਰੁ॥੧੯॥**

**ਪਦ ਅਰਥ:** ਅਗਮ-ਅਪਹੁੰਚ। ਅਗੋਚਰੁ-ਮਨ ਇੰਦਰੀਆਂ ਦੀ ਸਮਝ ਤੋਂ ਪਰੇ। ਅਪਾਰ-ਬੇਅੰਤ ਸਬਦਿ-ਸ਼ਬਦ ਦੁਆਰਾ। ਸੇਵਦੇ-ਸੇਵਾ ਕਰਦੇ,ਸਿਮਰਦੇ। ਢਾਢੀ-ਜਸ ਕਰਲ ਵਾਲਾ। ਸੰਤੋਖੀਆ-ਸੰਤੋਖਿਆ ਜਾਵਾਂ, ਮੈਨੂੰ ਸੰਤੋਖ ਆਵੇ। ਅਧਾਰੁ-ਆਸ।੧੯।

**ਅਰਥ:** ਹੇ ਮਾਲਕ! ਤੂੰ ਅਪਹੁੰਚ, ਅਗੋਚਰ, ਸਦਾ ਥਿਰ ਰਹਿਣ ਵਾਲਾ, ਲਖਤਾ ਤੋਂ ਰਹਿਤ ਅਤੇ ਬੇਅੰਤ ਹੈ। ਤੂੰ ਦਾਤਾਰ ਹੈਂ (ਹੋਰ) ਸਾਰੇ (ਤੇਰੇ) ਮੰਗਤੇ ਹਨ (ਤੂੰ) ਇਕੋ ਹੀ ਦੇਣ ਵਾਲਾ ਹੈਂ। ਜਿਨ੍ਹਾਂ ਨੇ ਗੁਰੂ ਦੀ ਮਤਿ ਲੈ ਕੇ ਵਿਚਾਰ(ਕੇ ਤੈਨੂੰ) ਸੇਵਿਆ (ਸਿਮਰਿਆ) ਹੈ ਉਨ੍ਹਾਂ ਨੇ ਸੁਖ ਪ੍ਰਾਪਤ ਕੀਤਾ ਹੈ। ਕਈਆਂ ਬਾਰੇ ਤੈਨੂੰ ਇਹੀ ਭਾਉਂਦਾ ਸੀ ਕਿ ਉਹ ਮਾਇਆ ਨਾਲ ਪਿਆਰ ਕਰਨ।

(ਹੇ ਭਾਈ! ਹਿਰਦੇ) ਅੰਦਰ ਪ੍ਰੇਮ ਰਖ ਕੇ ਗੁਰੂ ਦੇ ਸ਼ਬਦ ਦੁਆਰਾ ਹਰੀ ਦੀ ਸਿਫਤਿ ਕਰਨੀ ਚਾਹੀਦੀ ਹੈ। ਪ੍ਰੀਤੀ ਤੋਂ ਬਿਨਾ ਭਗਤੀ ਨਹੀ ਹੋ ਸਕਦੀ ਅਤੇ ਗੁਰੂ ਤੋਂ ਬਿਨਾ (ਪ੍ਰਭੂ ਨਾਲ) ਪਿਆਰ ਨਹੀ ਲਗਦਾ।

(ਹੇ ਹਰੀ!) ਤੂੰ ਮਾਲਕ ਹੈਂ, ਸਾਰੇ ਤੈਨੂੰ ਸੇਂਵਦੇ ਹਨ, ਢਾਢੀ ਤੇਰੇ ਅਗੇ ਇਕ ਪੁਕਾਰ ਕਰਦਾ ਹੈ। (ਕਿਰਪਾ ਕਰਕੇ ਆਪਣਾ ਨਾਮ) ਦਾਨ ਦਿਉ ਜਿਸ ਨਾਲ ਮੈਨੂੰ ਸੰਤੋਖ ਆਵੇ (ਅਤੇ ਤੇਰਾ) ਸੱਚਾ ਨਾਮ ਹੀ ਮੈਨੂੰ ਆਸਰਾ ਮਿਲੇ।੧੯।

## ਅਰਥ ਭੇਦ ਅਤੇ ਨਿਰਣੈ

**ਕੁਲਹਾਂ ਦੇਦੇ ਬਾਵਲੇ, ਲੈਦੇ ਵਡੇ ਨਿਲਜ॥**

ਵਖ ਵਖ ਅਰਥ:

੧. ਕੁੱਲੇ (ਟੋਪੀ ਸੇਹਲੀ) ਦੇਣ ਵਾਲੇ ਜੋ ਗੁਰੂ ਬਣ ਬੈਠਦੇ ਹਨ, ਓਹ ਝੱਲੇ ਹਨ, ਅਤੇ ਲੈਣ ਵਾਲੇ ਚੇਲੇ ਵੱਡੇ ਬੇਸ਼ਰਮ ਹਨ। [ਸ਼ਬਦਾਰਥ

੨. ਉਹ ਲੋਕ ਮੂਰਖ ਕਮਲੇ ਹਨ ਜੋ (ਚੇਲਿਆਂ ਨੂੰ ਸੇਹਲੀ) ਟੋਪੀ ਦੇਂਦੇ ਹਨ (ਤੇ ਆਪਣੇ ਆਪ ਨੂੰ ਮਸ਼ਹੂਰ ਕਰਨ ਲਈ ਆਪਣੇ ਥਾਂ ਗੱਦੀ ਦੇਂਦੇ ਹਨ, ਇਹ ਸੇਹਲੀ-ਟੋਪੀ) ਲੈਣ ਵਾਲੇ ਭੀ ਬਦੀਦ ਹਨ। [ਦਰਪਣ

੩. ਕੁਲਾਂ ਦੀਆਂ ਪੀੜੀਆਂ ਕਲਾਣਦਿਆਂ ਹੋਇਆਂ ਜੋ ਖੁਸ਼ਾਮਦੀ ਪੁਰਸ਼ ਡੂਮ ਮੀਰਾਸੀ ਆਦਿਕ ਲੋਕਾਂ ਦੀਆਂ ਵਡਿਆਈਆਂ ਦੇ ਪੁਲ ਬੰਨ੍ਹਦੇ ਹਨ ਓਹ ਪਾਗਲ ਹਨ ਮਤਲਬੀ ਅਤੇ ਵਡਿਆਈਆਂ, ਦੁਆਵਾਂ ਕਲਾਣਾ ਲੈਣ ਵਾਲੇ ਬੜੇ ਨਿਲਜ ਹਨ ਜੋ ਅਡ ਹੋਈਆਂ ਵਡਿਆਈਆਂ ਦੇ ਲੈਣ ਦੇ ਕੁਚਸਕੇ ਵਿਚ ਪਏ ਹੋਏ ਹਨ। 'ਕੁਲਹਾ' ਦਾ ਭਾਵ ਏਥੇ ਟੋਪੀ ਨਹੀਂ। ਬਹੁ ਬਚਨ ਹੈ, ਕੁਲਰੀਤਾਂ ਦੀਆਂ ਕਲਾਣਾ ਵਡਿਆਈਆਂ ਦਾ ਅਰਥ ਰਖਦਾ ਹੈ। [ਭਾ.ਸ. ਰਣਧੀਰ ਸਿੰਘ ਜੀ

**ਨਿਰਣੈ**: 'ਕੁਲਹਾਂ' ਬਹੁਵਚਨੀ ਨਾਂਵ ਹੈ ਇਸ ਲਈ ਇਸ ਨੂੰ 'ਟੋਪੀ' ਦਾ ਪ੍ਰਤੀਕ ਨਹੀ ਮੰਨਿਆ ਜਾ ਸਕਦਾ। ਭਾਵੇਂ ਕਿਸੇ ਪੁਰਾਤਨ ਹਥ ਲਿਖਤੀ ਸਰੂਪ ਵਿਚ ਇਹ ਪਦ ਬਿੰਦੀ ਰਹਿਤ ਵੀ ਮਿਲ ਜਾਂਦਾ ਹੈ ਪਰ ਇਸ ਦੇ ਨਾਲ ਵਰਤੀਆਂ ਕ੍ਰਿਆਵਾਂ 'ਦੇਂਦੇ' ਤੇ 'ਲੈਂਦੇ' ਵੀ ਬਹੁ-ਬਚਨੀ ਨਾਵ ਨਾਲ ਸਬੰਧਤ ਹਨ। ਗਦੀ ਇਕ ਸ਼ਿਸ ਨੂੰ ਹੀ ਸੌਂਪੀ ਜਾਂਦੀ ਹੈ, ਬਹੁਤੇ ਚੇਲਿਆਂ ਨੂੰ ਨਹੀਂ ਦਿੱਤੀ ਜਾਂਦੀ। ਇਸ ਲਈ 'ਕੁਲਹਾ' ਦੇ ਅਰਥ 'ਕਲਾਣਾ' ਜੋ ਮਿਰਾਸੀ ਜਾਂ ਢਾਢੀ ਲੋਕ ਕਰਦੇ ਹਨ, ਓਹੀ ਠੀਕ ਹਨ ਕਿਉਂਕਿ ਅਗਲੀ ਪੰਕਤੀ ਵਿਚ 'ਚੂਹਾ ਖਡ ਨ ਮਾਵਈ ਤਿਕਲਿ ਬੰਨੈ ਛਜੁ' ਦਾ ਸਬੰਧ ਇਕ ਵਿਅਕਤੀ ਨਾਲ ਨਹੀ, ਇਹ ਪ੍ਰਮਾਣ ਵਜੋਂ ਵਰਤਿਆ ਗਿਆ ਹੈ। 'ਕੁਲਹਾ' ਦੇ ਕੋਸ਼ਕ ਅਰਥ ਇਸ ਤਰ੍ਹਾਂ ਹਨ:-

ਕੁਲ ਦਾ ਬਹੁ ਵਚਨ. ਕੁਲਾਨਿ. ਦੇਖੋ, ਕੁਲਾ ੨.ਫ਼ ਕੁਲਾਹ ਸੰਗਯਾ ਟੋਪੀ "ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ" (ਵਾਰ ਮ: ੧)। 'ਤਾਜ ਕੁਲਹ ਸਿਰਿ ਛਤ੍ਰ ਬਨਾਵਉ' (ਗਉ. ਆ.ਮ.੧) ੩.ਮੁਕਟ। [ਮ.ਕੋਸ਼]

ਕੁਲਾਹ (ਟੋਪੀ) ਦੇਣ ਵਾਲੀ ਗਲ ਗੁਰਮਤਿ ਨਾਲ ਮੇਲ ਨਹੀ ਖਾਂਦੀ। ਸੇਹਲੀ ਟੋਪੀ ਵਾਲੀ ਰੀਤੀ ਬਾਬਾ ਸਿਰੀਚੰਦ ਜੀ ਦੇ ਉਦਾਸੀ ਭੇਖ ਵਾਲਿਆਂ ਦੀ ਹੋ ਸਕਦੀ ਹੈ। ਗੁਰੂ ਘਰ ਵਿਚ 'ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ' ਵਾਲੇ ਪ੍ਰਮਾਣ ਦੀ ਹੋਂਦ ਵਿਚ ਕਿਸੀ ਬਾਹਰਲੀ ਗਵਾਹੀ ਦੀ ਲੋੜ ਹੀ ਨਹੀ ਹੈ।

# ਸਾਰੰਸ਼ ਅਤੇ ਸਿਧਾਤ

ਸੰਸਾਰੀ ਗੁਰੂ ਗਦੀ ਦੇਣ ਸਮੇਂ ਆਪਣੇ ਚੇਲਿਆਂ ਚਾਟੜਿਆਂ ਨੂੰ ਸੇਲ੍ਹੀ ਟੋਪੀ ਦਾ ਚਿੰਨ ਬਖ਼ਸ਼ਿਸ਼ ਵਜੋਂ ਦਿੰਦੇ ਸਨ ਤਾਂ ਜੋ ਉਨ੍ਹਾਂ ਦੀ ਗਦੀ ਬਰ ਗੱਦੀ ਯਾਦ ਕਾਇਮ ਰਹੇ। ਅਜਿਹੇ ਲੋਕ ਨਿਰੇ ਕਰਮਕਾਂਡੀ ਆਤਮਿਕ ਸ਼ਕਤੀ ਤੋਂ ਕੋਰੇ ਹੁੰਦੇ ਸਨ। ਜਿਹੜੇ ਆਪ ਤਾਂ ਤਰਨ ਜੋਗੇ ਨਹੀਂ ਸਨ ਹੁੰਦੇ ਪਰ ਦੂਜਿਆਂ ਨੂੰ ਤਾਰਨ ਦੀਆਂ ਡੀਗਾਂ ਮਾਰਦੇ ਸਨ। ਇਸ ਲਈ ਪਹਿਲੇ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਨੇ ਇਹ ਗਲ ਵੰਗਾਰ ਕੇ ਆਖੀ ਹੈ ਕਿ ਜਿਵੇਂ ਚੂਹਾ ਆਪ ਤਾਂ ਖੁੱਡ ਵਿਚ ਸਮਾਅ ਨਾ ਸਕਦਾ ਹੋਵੇ, ਫਿਰ ਆਪਣੇ ਲੱਕ ਨਾਲ ਛੱਜ ਬੰਨ੍ਹ ਲਵੇ, ਕਿਤਨੀ ਹਾਸੋ ਹੀਣੀ ਗਲ ਹੈ। ਸਿਧਾਂਤ ਇਹ ਹੈ ਕਿ ਅਜਿਹੇ ਅਨਗਿਣਤ ਪਖੰਡੀ ਗੁਰੂ ਅਤੇ ਇਨ੍ਹਾਂ ਪਾਸੋਂ ਮੰਗਣ ਵਾਲੇ ਲੋਕ, ਜੰਮਦੇ ਮਰਦੇ ਰਹਿੰਦੇ ਹਨ ਭਾਵ ਆਵਾਗਵਣ ਵਿਚ ਪਏ ਰਹਿੰਦੇ ਹਨ।

ਜਿਨ੍ਹਾਂ ਨੂੰ ਆਪਣੇ ਆਪ ਦੀ ਸੋਝੀ ਨਹੀ, ਐਵੇ ਹੀ ਕਪੜਿਆਂ ਤੋਂ ਬਾਹਰ ਹੋ ਜਾਂਦੇ ਹਨ। ਇਸ ਲਈ ਦੂਜੇ ਸਲੋਕ ਵਿਚ ਜਿੱਥੇ, ਅਜਿਹੇ ਅਖੌਤੀ ਗੁਰੂਆਂ ਨੂੰ ਹਾਥੀ ਅਤੇ 'ਮਖੀ ਮਿਠੈ ਮਰਣਾ' ਨਾਲ ਤੁਲਨਾ ਦੇ ਕੇ 'ਸਾਹਿ ਗਇਐ ਪਛੁਤਾਇ' ਦਾ ਸੰਕੇਤ ਦਿਤਾ ਹੈ, ਉਥੇ ਨਿਕੀ ਜਿਹੀ ਚਿੜੀ ਜਿਸ ਦਾ ਚੋਗਾ ਅਧੀ ਗੁਲੀ ਦਾਣੇ ਦੀ ਹੈ ਅਤੇ ਛੋਟਾ ਜਿਹਾ ਟਿੱਡਾ ਜਿਹੜਾ ਅੱਕ ਦੀ ਡਾਲੀ ਤੇ ਬਹਿ ਕੇ ਖਾਂਦਾ ਹੈ, 'ਵਾਹਿਗੁਰੂ ਵਾਹਿਗੁਰੂ' ਜਪਦਾ ਹੈ, ਵਾਹਿਗੁਰੂ ਦੇ ਦਰ ਉਤੇ ਪਰਵਾਨ ਹੈ। ਸੋ ਨਿਰਮਾਣਤਾ ਨੂੰ ਸਲਾਹਿਆ ਹੈ ਅਤੇ ਹੰਕਾਰ ਨੂੰ ਭੰਡਿਆ ਹੈ।

ਪਉੜੀ ਵਿਚ ਵਾਹਿਗੁਰੂ ਦੀ ਵਡਿਆਈ ਨੂੰ ਨਿਰੂਪਣ ਕੀਤਾ ਹੈ ਉਸ ਪ੍ਰਭੂ ਦੇ ਸਨਮੁਖ ਵੱਡੇ ਵੱਡੇ ਬਾਦਸ਼ਾਹ ਵੀ ਮੰਗਤਿਆਂ ਸਮਾਨ ਹਨ। ਜਿਹੜੇ ਜੀਵ ਗੁਰੂ ਤੋਂ ਪ੍ਰੇਮਾ-ਭਗਤੀ ਲੈ ਕੇ ਹਰੀ ਦੀ ਸੇਵਾ ਵਿਚ ਜੁਟੇ ਰਹਿੰਦੇ ਹਨ, ਓਹ ਸੁਖੀ ਰਹਿੰਦੇ ਹਨ।

**ਸਲੋਕ ਮ: ੧ ॥ ਰਾਤੀ ਕਾਲੁ ਘਟੈ, ਦਿਨਿ ਕਾਲੁ॥ ਛਿਜੈ ਕਾਇਆ, ਹੋਇ ਪਰਾਲੁ॥ ਵਰਤਣਿ ਵਰਤਿਆ, ਸਰਬ ਜੰਜਾਲੁ॥ ਭੁਲਿਆ, ਚੁਕਿ ਗਇਆ ਤਪਤਾਲੁ॥ ਅੰਧਾ, ਝਖਿ ਝਖਿ ਪਇਆ ਝੇਰਿ॥ ਪਿਛੈ ਰੋਵਹਿ, ਲਿਆਵਹਿ ਫੇਰਿ॥ ਬਿਨੁ ਬੂਝੇ, ਕਿਛੁ ਸੂਝੈ ਨਾਹੀ॥ ਮੋਇਆ ਰੋਹਿ, ਰੋਂਦੇ ਮਰਿ ਜਾਂਹੀ॥ ਨਾਨਕ ਖਸਮੈ, ਏਵੈ ਭਾਵੈ॥ ਸੇਈ ਮੁਏ, ਜਿਨ ਚਿਤਿ ਨ ਆਵੈ॥੧॥ ਮ: ੧ ॥ ਮੁਆ ਪਿਆਰੁ, ਪ੍ਰੀਤਿ ਮੁਈ, ਮੁਆ ਵੈਰੁ ਵਾਦੀ॥ ਵੰਨੁ ਗਇਆ, ਰੂਪੁ ਵਿਣਸਿਆ, ਦੁਖੀ ਦੇਹ ਰੁਲੀ॥ ਕਿਥਹੁ ਆਇਆ, ਕਹ ਗਇਆ, ਕਿਹੁ ਨ ਸੀਓ ਕਿਹੁ ਸੀ॥ ਮਨਿ ਮੁਖਿ ਗਲਾ ਗੋਈਆ, ਕੀਤਾ ਚਾਉ ਰਲੀ॥ ਨਾਨਕ ਸਚੇ ਨਾਮਿ ਬਿਨੁ, ਸਿਰ ਖੁਰ, ਪਤਿ ਪਾਟੀ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਾਇਆਂ, ਰੋਵਹਿਂ, ਲਿਆਵਹਿਂ, ਨਾਹੀਂ, ਮੁਇਆਂ, ਏਵੈਂ,

**ਸਲੋਕ ਮ: ੧ ॥ ਪਦ ਅਰਥ**-ਰਾਤੀ-ਰਾਤ ਦੁਆਰਾ। ਕਾਲੁ-(ਜੀਵਨ ਦਾ) ਸਮਾਂ। ਘਟੈ-ਘਟਦਾ, ਬੀਤਦਾ ਹੈ। ਦਿਨਿ-ਦਿਨ ਦੁਆਰਾ। ਛਿਜੈ-ਕਮਜ਼ੋਰ ਹੁੰਦੀ ਹੈ। ਹੋਇ ਪਰਾਲੁ-(ਕਾਇਆ) ਪਰਾਲੀ ਵਾਂਗ ਫੋਕੀ, ਪੀਲੀ ਤੇ ਕਮਜ਼ੋਰ ਹੋ ਜਾਂਦੀ ਹੈ। ਵਰਤਣਿ ਵਰਤਿਆ -ਵਰਤਣ (ਜਗਤ ਦਾ) ਵਲੇਵਾ। ਸਰਬ ਜੰਜਾਲੁ-ਸਾਰਾ ਜੰਜਾਲ (ਸੰਸਾ) ਰੂਪ ਹੈ। ਭੁਲਿਆ-ਭੁੱਲ ਗਿਆ। ਚੁਕਿ ਗਇਆ-ਰਹਿ ਗਿਆ। ਝਖਿ ਝਖਿ-ਝੱਖਾਂ ਮਾਰ ਮਾਰ ਕੇ। ਪਇਆ ਝੇਰਿ-ਝਗੜੇ ਵਿਚ ਪਇਆ ਰਹਿੰਦਾ ਹੈ। ਪਿਛੈ-(ਉਸ ਦੇ ਮਰਨ) ਪਿਛੋਂ। ਰੋਵਹਿ-ਰੋਂਦੇ ਹਨ। ਲਿਆਵਹਿ ਫੇਰਿ-(ਕਿਸੇ ਤਰ੍ਹਾਂ ਇਸ ਨੂੰ) ਮੋੜ ਲਿਆਈਏ। ਮੁਇਆ-ਮੋਇਆਂ ਨੂੰ। ਰੋਹਿ-(ਜੀਉਂਦੇ) ਰੋਂਦੇ ਹਨ। ਰੋਂਦੇ-ਰੋਣ ਵਾਲੇ। ਮਰਿ ਜਾਹੀ-(ਆਪ ਹੀ)ਮਰ ਜਾਂਦੇ ਹਨ। ਏਵੈ-ਇਸੇ ਤਰ੍ਹਾਂ। ਸੇਈ-ਓਹੀ। ਮੁਏ-ਮਰੇ ਹੋਏ।੧।

**ਮ; ੧॥**- ਮੁਆ-ਮਰ ਗਿਆ। ਵੈਰੁ-ਝਗੜਾ। ਵਾਦੀ-ਝਗੜਾ ਕਰਨ ਵਾਲੇ, ਵਿਰੋਧੀ। ਵੰਨੁ-ਰੰਗ। ਵਿਣਸਿਆ-ਨਾਸ਼ ਹੋ ਗਿਆ। ਰੁਲੀ-(ਮਿਟੀ ਵਿਚ) ਰੁਲ ਗਈ। ਕਿਥਹੁ-ਕਿਸ ਥਾਂ ਤੋਂ। ਕਹ-ਕਿਥੇ?। ਕਿਹ ਨ

ਸੀਓ-ਕੁਝ ਨਹੀ ਸੀ। ਮਨਿ-ਮਨ ਵਿਚ। ਮੁਖਿ-ਮੂੰਹ ਵਿਚ। ਗਲਾ ਗੋਈਆ-ਗੱਲਾਂ ਆਖੀਆਂ। ਚਾਉ ਰਲੀ-ਰੰਗ ਰਲੀਆਂ, ਮੌਜਾਂ। ਸਿਰ ਖੁਰ-ਸਿਰ ਤੋਂ ਪੈਰਾਂ ਤਕ (ਭਾਵ ਸਾਰੀ ਦੀ ਸਾਰੀ)। ਪਤਿ ਪਾਟੀ-ਇਜ਼ਤ ਲੀਰੋ ਲੀਰ ਹੋ ਗਈ।੨।

**ਸਲੋਕ ਮ: ੧॥ ਅਰਥ:** (ਹੇ ਭਾਈ!) ਦਿਨ ਤੇ ਰਾਤ ਰਾਹੀਂ (ਜੀਵਨ ਦਾ) ਸਮਾਂ ਬਤੀਤ ਹੁੰਦਾ ਜਾ ਰਿਹਾ ਹੈ। ਕਾਇਆ (ਇਸ ਤਰ੍ਹਾਂ) ਕਮਜ਼ੋਰ ਹੋ ਰਹੀ ਹੈ (ਜਿਵੇਂ) ਪਰਾਲੀ (ਫੋਕੀ, ਪੀਲੀ ਤੇ ਕਮਜ਼ੋਰ) ਹੁੰਦੀ ਹੈ। (ਇਹ ਜੀਵਨ) ਦੁਨਿਆਵੀ ਵਰਤਣ ਵਲੇਵੇ ਵਿਚ ਹੀ ਖਤਮ ਹੋ ਰਿਹਾ ਹੈ। (ਜੀਵ) ਤਪ ਕਰਨ ਦਾ ਤਰੀਕਾ ਭੁਲ ਗਿਆ ਹੈ। ਅਗਿਆਨੀ ਮਨੁੱਖ ਝੱਖਾਂ ਮਾਰ ਮਾਰ ਕੇ ਝਗੜੇ ਵਿਚ ਹੀ ਪਿਆ ਰਹਿੰਦਾ ਹੈ। (ਇਸ ਦੇ ਮਰਨ) ਪਿਛੋਂ (ਪਰਵਾਰ ਦੇ ਸਬੰਧੀ) ਰੋਂਦੇ ਹਨ (ਕਿ) ਕਿਸੇ ਤਰ੍ਹਾਂ ਇਸ ਨੂੰ ਮੋੜ ਲਿਆਈਏ। (ਜੀਵਨ ਮਾਰਗ) ਸਮਝਣ ਬਿਨਾ (ਜਗਤ ਨੂੰ) ਕੋਈ ਗਲ ਕਰਨੀ ਸੁਝਦੀ ਹੀ ਨਹੀਂ। ਮੋਇਆਂ ਨੂੰ (ਜੀਉਂਦੇ ਲੋਕ) ਰੋਂਦੇ ਹਨ ਪਰ ਰੋਣ ਵਾਲੇ ਆਪ ਵੀ ਮਰ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਖਸਮ ਪ੍ਰਭੂ ਨੂੰ ਇਉਂ ਹੀ ਚੰਗਾ ਲਗਦਾ ਹੈ ਕਿ ਜੀਵ ਆਪਣੇ ਕੀਤੇ ਦਾਂ ਫਲ ਪਾਈ ਜਾਣ। (ਅਸਲ ਵਿਚ) ਓਹੀ ਮਰੇ ਹੋਏ ਹਨ ਜਿਨ੍ਹਾਂ ਦੇ ਚਿਤ ਵਿਚ ਪ੍ਰਭੂ ਯਾਦ ਨਹੀ ਆਉਂਦਾ ।੧।

**ਮ: ੧॥ ਅਰਥ:** (ਜਦੋਂ ਮਨੁੱਖ ਮਰ ਗਿਆ) ਪਿਛੋਂ ਉਸ ਦਾ ਪਿਆਰ ਮੁਕ ਗਿਆ, ਪ੍ਰੀਤਿ ਮੁਕ ਗਈ, ਵੈਰ ਖਤਮ ਹੋ ਗਿਆ, ਵਿਰੋਧੀ ਮੁਕ ਗਏ। ਰੰਗ-ਰੂਪ (ਨਾਸ਼ ਹੋ) ਗਿਆ ਤੇ ਦੇਹੀ ਦੁਖੀ ਹੋ ਕੇ (ਅਗ ਤੇ ਮਿਟੀ ਵਿਚ) ਰੁਲ ਗਈ। ਫਿਰ ਲੋਕੀ ਆਪਸ ਵਿਚ ਗਲਾਂ ਕਰਨ ਲਗ ਜਾਂਦੇ ਹਨ (ਕਿ) ਉਹ ਕਿਥੋਂ ਆਇਆ ਸੀ, ਕਿਥੇ ਚਲਾ ਗਿਆ? ਕੁਝ ਹੈ ਵੀ ਸੀ ਕਿ ਹੈ ਹੀ ਨਹੀ ਸੀ?। (ਜੀਉਂਦਿਆਂ ਨੇ) ਮਨ ਤੇ ਮੂੰਹ ਵਿਚ ਕਈ ਗੱਲਾਂ ਆਖੀਆਂ ਅਤੇ ਰੰਗ-ਰਲੀਆਂ ਮਾਣੀਆਂ। (ਪਰ) ਨਾਨਕ (ਗੁਰੂ ਜੀ ਆਖਦੇ ਹਨ ਕਿ) ਸੱਚੇ ਨਾਮ ਤੋਂ ਬਿਨਾ ਉਸ ਮਨੁੱਖ ਦੀ ਸਿਰ ਤੋਂ ਪੈਰਾਂ ਤਕ ਇਜ਼ਤ ਪਾਟ ਗਈ ਭਾਵ ਲੀਰੋ ਲੀਰ ਹੋ ਗਈ।੨।

**ਪਉੜੀ ॥ ਅੰਮ੍ਰਿਤ ਨਾਮੁ ਸਦਾ ਸੁਖਦਾਤਾ, ਅੰਤੇ ਹੋਇ ਸਖਾਈ॥ ਬਾਝੁ ਗੁਰੂ ਜਗਤੁ ਬਉਰਾਨਾ, ਨਾਵੈ ਸਾਰ ਨ ਪਾਈ॥ ਸਤਿਗੁਰੁ ਸੇਵਹਿ ਸੇ ਪਰਵਾਣੁ, ਜਿਨ੍ ਜੋਤੀ ਜੋਤਿ ਮਿਲਾਈ॥ ਸੋ ਸਾਹਿਬੁ, ਸੋ ਸੇਵਕੁ ਤੇਹਾ, ਜਿਸੁ ਭਾਣਾ ਮੰਨਿ ਵਸਾਈ॥ ਆਪਣੈ ਭਾਣੈ, ਕਹੁ ਕਿਨਿ ਸੁਖ ਪਾਇਆ, ਅੰਧਾ ਅੰਧੁ ਕਮਾਈ॥ ਬਿਖਿਆ ਕਦੇ ਹੀ ਰਜੈ ਨਾਹੀ, ਮੂਰਖ ਭੁਖ ਨ ਜਾਈ॥ ਦੂਜੈ ਸਭੁ ਕੋ ਲਗਿ ਵਿਗੁਤਾ, ਬਿਨੁ ਸਤਿਗੁਰ ਬੂਝ ਨ ਪਾਈ॥ ਸਤਿਗੁਰੁ ਸੇਵੇ ਸੋ ਸੁਖੁ ਪਾਏ, ਜਿਸ ਨੋ ਕਿਰਪਾ ਕਰੇ ਰਜਾਈ॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਂਵੈਂ, ਸੇਵਹਿਂ, ਨਾਹੀਂ।

**ਪਦ ਅਰਥ:** ਸਖਾਈ-ਸਾਥੀ, ਸਹਾਇਕ। ਬਉਰਾਨਾ-ਕਮਲਾ, ਪਾਗ਼ਲ। ਨਾਵੈ-ਨਾਮ ਦੀ। ਸਾਰ-ਸੋਝੀ, ਕਦਰ। ਜਿਨ-ਜਿਨ੍ਹਾਂ ਨੇ। ਜੋਤਿ-(ਆਪਣੀ) ਜੋਤੀ। ਜੋਤਿ-(ਪ੍ਰਭੂ ਦੀ) ਜੋਤ ਵਿਚ। ਮੰਨਿ-ਮਨ ਵਿਚ। ਭਾਣੈ-ਮਰਜ਼ੀ ਅਨੁਸਾਰ। ਕਹੁ-ਦਸੋ?। ਕਿਨਿ-ਕਿਸ ਨੇ। ਸੁਖੁ-(ਆਤਮਿਕ) ਸੁਖ। ਅੰਧਾ-ਮੂਰਖ। ਅੰਧੁ

ਕਮਾਈ-ਅੰਨ੍ਹਿਆਂ ਵਾਲੇ ਅਵੈੜੇ ਕੰਮ ਹੀ ਕਰਦਾ ਹੈ। ਬਿਖਿਆ-ਮਾਇਆ ਨਾਲ। ਦੂਜੇ-(ਪਰਮਾਤਮਾ ਤੋਂ ਬਿਨਾ) ਹੋਰ ਨਾਲ। ਲਗਿ-ਲਗ ਕੇ। ਵਿਗੂਤਾ-ਖੁਆਰ ਹੋਇਆ। ਰਜਾਈ-ਰਜ਼ਾ ਵਾਲਾ ਵਾਹਿਗੁਰੂ।

**ਅਰਥ;** (ਹੇ ਭਾਈ!) ਅੰਮ੍ਰਿਤ ਨਾਮ ਸਦਾ (ਆਤਮਿਕ) ਸੁਖ ਦੇਣ ਵਾਲਾ ਹੈ (ਅਤੇ) ਅੰਤ ਸਮੇਂ (ਸਾਥੀ ਬਣ ਕੇ) ਸਹਾਇਤਾ ਕਰਦਾ ਹੈ। ਗੁਰੂ ਤੋਂ ਬਿਨਾ (ਸਾਰਾ) ਸੰਸਾਰ ਕਮਲਾ ਹੋਇਆ ਫਿਰਦਾ ਹੈ (ਇਸ ਨੇ ਪਰਮਾਤਮਾ ਦੇ) ਨਾਮ ਦੀ ਸੋਝੀ ਹੀ ਨਹੀਂ ਪਾਈ। (ਜੋ) ਸਤਿਗੁਰੂ ਨੂੰ ਸੇਂਵਦੇ ਹਨ, ਉਹ (ਜੀਵ ਹਰੀ ਦੇ ਦਰ ਉਤੇ) ਪਰਵਾਣ ਹਨ (ਅਤੇ) ਜਿਨ੍ਹਾਂ ਨੇ ਆਪਣੀ ਜੋਤਿ ਹਰੀ ਜੋਤਿ ਨਾਲ ਮਿਲਾ ਲਈ ਹੈ। ਜਿਸ (ਮਨੁੱਖ ਦੇ) ਮਨ ਵਿਚ (ਪ੍ਰਭੂ ਨੇ ਆਪਣਾ) ਭਾਣਾ ਵਸਾ ਦਿਤਾ, ਉਹ ਸੇਵਕ ਉਹੋ ਜਿਹਾ ਹੋ ਗਿਆ ਜਿਹੋ ਜਿਹਾ ਮਾਲਕ ਹੈ।

(ਹੇ ਭਾਈ!) ਦਸੋ, ਆਪਣੀ ਮਰਜ਼ੀ ਅਨੁਸਾਰ ਚਲ ਕੇ ਕਿਸ ਨੇ ਸੁਖ ਪਾਇਆ ਹੈ? ਅੰਨ੍ਹਾ (ਅਗਿਆਨੀ ਜੀਵ) ਸਦਾ ਅੰਨ੍ਹਿਆਂ ਵਾਲੇ ਅਵੈੜੇ ਕੰਮ ਹੀ ਕਰਦਾ ਹੈ। (ਮਨਮੁਖ ਜੀਵ) ਮਾਇਆ ਨਾਲ ਕਦੇ ਵੀ ਨਹੀ ਰਜਦਾ ਅਤੇ ਨਾ ਹੀ ਮੂਰਖ ਦੀ ਤ੍ਰਿਸ਼ਨਾ ਮਿਟਦੀ ਹੈ। (ਹਰੀ ਤੋਂ ਬਿਨਾ) ਦੂਜੇ ਨਾਲ ਲਗ ਕੇ (ਪਿਆਰ ਪਾ ਕੇ) ਸਭ ਕੋਈ ਖੁਆਰ ਹੀ ਹੋਇਆ, ਸਤਿਗੁਰੂ ਤੋਂ ਬਿਨਾ ਕਿਸੇ ਨੂੰ (ਤਤ ਵਸਤੂ ਦੀ) ਸੋਝੀ ਨਹੀ ਆਈ। ਜਿਸ (ਜੀਵ) ਉਤੇ ਰਜ਼ਾ ਦਾ ਮਾਲਕ ਵਾਹਿਗੁਰੂ ਕਿਰਪਾ ਕਰਦਾ ਹੈ, ਓਹੀ ਸਤਿਗੁਰੂ ਦੀ ਸੇਵਾ ਕਰਦਾ ਹੈ ਅਤੇ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ।੨੦।

**ਸਲੋਕ ਮ: ੧ ॥ ਸਰਮੁ ਧਰਮੁ ਦੁਇ ਨਾਨਕਾ, ਜੇ ਧਨੁ ਪਲੈ ਪਾਇ॥ ਸੋ ਧਨੁ ਮਿਤ੍ਰੁ ਨ ਕਾਂਢੀਐ, ਜਿਤੁ ਸਿਰਿ ਚੋਟਾ ਖਾਇ॥ ਜਿਨ ਕੈ ਪਲੈ ਧਨੁ ਵਸੈ, ਤਿਨ ਕਾ ਨਾਉ ਫਕੀਰ॥ ਜਿਨ ਕੈ ਹਿਰਦੈ ਤੂ ਵਸਹਿ, ਤੇ ਨਰ ਗੁਣੀ ਗਹੀਰ॥੧॥**

**ਮ: ੧ ॥ ਦੁਖੀ ਦੁਨੀ ਸਹੇੜੀਐ, ਜਾਇ ਤ ਲਗਹਿ ਦੁਖ॥ ਨਾਨਕ, ਸਚੇ ਨਾਮ ਬਿਨੁ, ਕਿਸੈ ਨ ਲਥੀ ਭੁਖ॥ ਰੂਪੀ ਭੁਖ ਨ ਉਤਰੈ, ਜਾਂ ਦੇਖਾਂ ਤਾਂ ਭੁਖ॥ ਜੇਤੇ ਰਸ ਸਰੀਰ ਕੇ, ਤੇਤੇ ਲਗਹਿ ਦੁਖ॥੨॥**

**ਸਲੋਕ ਮ: ੧॥ ਪਦ ਅਰਥ:** ਪਲੈ ਪਾਏ-ਪਲੇ ਪੈ ਜਾਏ, ਮਿਲ ਜਾਏ। ਨ ਕਾਂਢੀਐ-ਨਹੀ ਆਖਿਆ ਜਾਂਦਾ। ਜਿਤੁ-ਜਿਸ ਕਰਕੇ। ਸਿਰਿ-ਸਿਰ ਉਤੇ। ਚੋਟਾਂ ਖਾਇ-ਚੋਟਾਂ ਖਾਣੀਆਂ ਪੈਣ। ਪਲੈ-ਪਲੇ ਵਿਚ। ਧਨੁ-(ਕੱਚਾ) ਧਨ। ਫਕੀਰ-ਕੰਗਾਲ। ਤੂ ਵਸਹਿ-ਤੂੰ ਵਸਦਾ ਹੈਂ। ਤੇ ਨਰ-ਉਹ ਮਨੁੱਖ। ਗੁਣੀ ਗਹੀਰ-ਡੂੰਘੇ ਗੁਣਾਂ ਵਾਲੇ (ਅਸਲੀ ਦੌਲਤ ਮੰਦ) ਹਨ।੧।

**ਮ: ੧॥-** ਦੁਖੀ-ਦੁੱਖਾਂ ਨਾਲ। ਦੁਨੀ-ਮਾਇਆ। ਸਹੇੜੀਐ-ਵਿਹਾਝੀ ਜਾਂਦੀ ਹੈ, ਮਲੋ-ਮੱਲੀ ਜੋੜੀ ਜਾਂਦੀ ਹੈ। ਜਾਇ-(ਜਦੋਂ) ਚਲੀ ਜਾਵੇ। ਲਗਹਿ ਦੁਖ-(ਬਹੁਤ) ਦੁਖ ਲਗਦੇ ਹਨ। ਲਥੀ-ਉਤਰੀ। ਰੂਪੀ-ਰੂਪ, ਸੁੰਦਰਤਾ ਨਾਲ। ਜਾਂ-ਜਦੋਂ। ਤਾਂ-ਤਦੋਂ। ਰਸ-ਸੁਆਦ।੨।

**ਸਲੋਕ ਮ: ੧॥ ਅਰਥ-** ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੇ (ਨਾਮ) ਧਨ ਪਲੇ ਪੈ ਜਾਏ ਤਾਂ ਸ਼ਰਮ ਤੇ ਧਰਮ ਦੋਵੇਂ ਹੀ (ਕਾਇਮ ਰਹਿੰਦੇ ਹੋਨ)। ਉਹ (ਦੁਨਿਆਵੀ) ਧਨ ਨੂੰ ਮਿਤਰ ਨਹੀ ਆਖਿਆ ਜਾਂਦਾ ਜਿਸ ਕਰਕੇ (ਜੀਵ) ਸਿਰ ਉਤੇ ਸੱਟਾਂ ਖਾਂਦਾ ਹੈ। ਜਿਨ੍ਹਾਂ (ਮਨੁੱਖਾਂ) ਦੇ ਪਾਸ (ਦੁਨਿਆਵੀ) ਦੌਲਤ ਹੈ, ਉਨ੍ਹਾਂ ਦਾ ਨਾਂ (ਅਸਲ ਵਿਚ) ਕੰਗਾਲ ਹੈ। (ਪਰ) ਜਿਨ੍ਹਾਂ ਦੇ ਹਿਰਦੇ ਵਿਚ ਹੇ ਪ੍ਰਭੂ! ਤੂੰ ਵਸਦਾ ਹੈਂ, ਓਹ ਮਨੁੱਖ ਡੂੰਘੇ ਗੁਣਾਂ ਵਾਲੇ ਭਾਵ ਵੱਡੇ ਦੌਲਤ-ਮੰਦ ਹਨ।੧।

**ਮ: ੧॥ ਅਰਥ-** ਦੁਖ (ਸਹਿ) ਕੇ ਮਾਇਆ ਇਕੱਠੀ ਕਰੀਦੀ ਹੈ, ਜੇ (ਇਹ ਕੋਲੋਂ) ਚਲੀ ਜਾਵੇ ਤਾਂ ਭੀ ਦੁਖ ਲਗਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਚੇ ਨਾਮ ਤੋਂ ਬਿਨਾ ਕਿਸੇ (ਜੀਵ ਦੀ) ਭੁਖ ਨਹੀ ਉਤਰਦੀ। ਰੂਪੀ ਭਾਵ ਸੁੰਦਰਤਾ ਨਾਲ ਭੀ ਭੁਖ ਦੂਰ ਨਹੀਂ ਹੁੰਦੀ, ਜਿਉਂ ਜਿਉਂ ਵੇਖੀਏ (ਹੋਰ ਵੇਖਣ ਦੀ) ਭੁਖ (ਵੱਧਦੀ) ਹੈ। (ਅਸਲ ਵਿਚ) ਸਰੀਰ ਦੇ ਜਿਤਨੇ ਸੁਆਦ ਹਨ, ਉਤੇ (ਵਧੇਰੇ) ਦੁਖ ਲਗਦੇ ਹਨ।੨।

**ਮ: ੧ ॥ ਅੰਧੀ ਕੰਮੀ ਅੰਧੁ ਮਨੁ, ਮਨਿ ਅੰਧੈ, ਤਨੁ ਅੰਧੁ॥ ਚਿਕੜਿ ਲਾਇਐ ਕਿਆ ਥੀਐ, ਜਾਂ ਤੁਟੈ ਪਥਰ ਬੰਧੁ॥ ਬੰਧੁ ਤੁਟਾ, ਬੇੜੀ ਨਹੀ, ਨਾ ਤੁਲਹਾ ਨਾ ਹਾਥ॥ ਨਾਨਕ, ਸਚੇ ਨਾਮ ਵਿਣੁ, ਕੇਤੇ ਡੁਬੇ ਸਾਥ॥੩॥**

**ਮ: ੧ ॥ ਲਖ ਮਣ ਸੁਇਨਾ ਲਖ ਮਣ ਰੁਪਾ, ਲਖ ਸਾਹਾ ਸਿਰਿ ਸਾਹ॥ ਲਖ ਲਸਕਰ ਲਖ ਵਾਜੇ ਨੇਜੇ, ਲਖੀ ਘੋੜੀ ਪਾਤਿਸਾਹ॥ ਜਿਥੈ ਸਾਇਰੁ ਲੰਘਣਾ, ਅਗਨਿ ਪਾਣੀ ਅਸਗਾਹ॥ ਕੰਧੀ ਦਿਸਿ ਨ ਆਵਈ, ਧਾਹੀ ਪਵੈ ਕਹਾਹ॥ ਨਾਨਕ, ਓਥੈ ਜਾਣੀਅਹਿ, ਸਾਹ ਕੇਈ ਪਾਤਿਸਾਹ॥੪॥**

**ਪਦ ਅਰਥ:** ਅੰਧੀ ਕੰਮੀ-ਬੇਸਮਝੀ ਵਾਲੇ ਵਿਅਰਥ ਕੰਮਾਂ ਨਾਲ। ਅੰਧੁ ਮਨੁ-ਅਗਿਆਨੀ, ਨਿੰਕਮਾ (ਵਿਚਾਰਹੀਣ) ਮਨ। ਚਿਕੜਿ ਲਾਇਐ-ਜੇ ਚਿਕੜੇ ਲਾ ਦੇਈਏ। ਕਿਆ ਥੀਐ-ਕੀ ਹੋ ਜਾਵੇਗਾ? (ਭਾਵ ਕੁਝ ਨਹੀ ਬਣਦਾ)। ਜਾਂ-ਜਦੋਂ। ਪਥਰ ਬੰਧੁ-ਪੱਥਰ ਦਾ ਬੰਨ੍ਹ। ਤੁਲਹਾ-ਲਕੜਾਂ ਜਾਂ ਤਖਤਿਆਂ ਦਾ ਬਣਿਆ ਹੋਇਆ ਆਸਰਾ ਜੋ ਨਦੀ ਵਿਚ ਬੇੜੀ ਦਾ ਕੰਮ ਦਿੰਦਾ ਹੈ। ਨਾ ਹਾਥ-ਨਾ ਡੂੰਘਾਈ ਦਾ ਥਾਹ। ਸਾਥ-ਪੂਰ।੩।

**ਮ: ੧॥-** ਰੁਪਾ-ਚਾਂਦੀ। ਸਾਹਾ ਸਿਰਿ ਸਾਹ-ਬਾਦਸ਼ਾਹਾਂ ਦੇ ਸਿਰ ਉਤੇ ਬਾਦਸ਼ਾਹ। ਲਸਕਰ-ਫ਼ੌਜਾਂ। ਲਖੀ ਘੋੜੀ-ਲੱਖਾਂ ਘੋੜਿਆਂ ਵਾਲਾ। ਸਾਇਰੁ-ਸਮੁੰਦਰ। ਅਸਗਾਹ-ਅਥਾਹ। ਕੰਧੀ-ਕੰਢਾ, ਕਿਨਾਰਾ। ਧਾਹੀ-ਢਾਹੀਂ। ਕਹਾਹ-ਹਾਇ ਹਾਇ ਦਾ ਸ਼ੋਰ, ਰੌਲਾ। ਓਥੈ ਜਾਣੀਅਹਿ-ਉਥੇ ਅਸਲੀਅਤ ਦਾ ਪਤਾ ਲਗੇਗਾ।੪।

**ਮ: ੧॥ ਅਰਥ:** ਬੇਸਮਝੀ ਨਾਲ ਕੰਮ ਕਰਨ ਵਾਲਾ ਮਨ ਅੰਨ੍ਹਾ ਹੋ ਜਾਂਦਾ ਹੈ (ਵਿਚਾਰ ਹੀਣ ਮਨ ਹੋਣ ਕਰਕੇ) ਸਰੀਰ ਵੀ ਅੰਨ੍ਹਾ (ਬੇ-ਸਮਝ) ਹੋ ਜਾਂਦਾ ਹੈ। ਜਦੋਂ ਪੱਥਰ ਦਾ ਬੰਨ੍ਹਾ ਟੁੱਟ ਜਾਵੇ ਤਾ (ਉਸ ਨੂੰ) ਚਿਕੜ ਥਪਿਆਂ ਕੀ ਬਣਦਾ ਹੈ? (ਜਦੋਂ) ਬੰਨ੍ਹ ਤੁਟ ਗਿਆ, ਨਾ ਕੋਈ ਬੇੜੀ ਰਹੀ, ਨਾ ਤੁਲਹਾ ਰਹਿਆ ਤੇ ਨਾ ਹੀ ਸਾਗਰ ਦੀ ਥਾਹ ਰਹੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚੇ ਨਾਮ ਤੋਂ ਬਿਨਾ ਕਿਤਨੇ ਹੀ ਮਨੁੱਖ ਪੂਰਾਂ ਦੇ ਪੂਰ ਡੁੱਬ ਗਏ ਹਨ।੩।

**ਮ: ੧ ॥ ਅਰਥ-** (ਜੇ ਕਿਸੇ ਪਾਸ) ਲੱਖਾਂ ਮਣ ਸੋਨਾ, ਲੱਖਾਂ ਮਣ ਚਾਂਦੀ ਹੋਵੇ ਅਤੇ ਲਖਾਂ ਸ਼ਾਹਾਂ ਦੇ ਸਿਰ ਉਤੇ (ਭਾਵ ਉਹ) ਸ਼੍ਰੋਮਣੀ ਸ਼ਾਹ ਹੋਵੇ, ਜੇ ਉਸ ਪਾਸ ਲੱਖਾਂ ਫ਼ੌਜਾਂ, ਲਖਾਂ ਨੇਜੇ ਹੋਣ ਵਾਜੇ ਵਜਦੇ ਹੋਣ, ਲਖਾਂ ਘੋੜਿਆਂ ਨਾਲ ਪਾਤਿਸ਼ਾਹ ਕਹਾਉਂਦਾ ਹੋਵੇ, (ਇਹ ਕੋਈ ਵਡਿਆਈ ਨਹੀ)। ਜਿਥੇ ਅਗ ਤੇ ਪਾਣੀ ਅਥਾਹ ਸਮੁੰਦਰ ਲੰਘਣਾ ਪੈਂਦਾ ਹੈ, ਜਿਸ ਦਾ ਕੰਢਾ ਨਹੀ ਦਿਸਦਾ, ਜਿਥੇ ਆਵਾਜ਼ਾਂ ਪੈਂਦੀਆਂ ਤੇ ਹਾਏ ਹਾਏ ਦਾ ਸ਼ੋਰ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਥੇ ਸ਼ਾਹ ਤੇ ਪਾਤਸ਼ਾਹ ਜਾਣੇ ਜਾਂਦੇ ਹਨ (ਕਿਹੜਾ ਅਸਲੀ ਸ਼ਾਹ ਤੇ ਪਾਤਿਸ਼ਾਹ ਹੈ?)।੪।

**ਪਉੜੀ ॥ ਇਕਨ੍ਾ ਗਲੀਂ ਜੰਜੀਰ, ਬੰਦਿ ਰਬਾਣੀਐ॥ ਬਧੇ ਛੁਟਹਿ ਸਚਿ, ਸਚੁ ਪਛਾਣੀਐ॥ ਲਿਖਿਆ ਪਲੈ ਪਾਇ, ਸੋ ਸਚੁ ਜਾਣੀਐ॥ ਹੁਕਮੀ ਹੋਇ ਨਿਬੇੜੁ, ਗਇਆ ਜਾਣੀਐ॥ ਭਉਜਲ ਤਾਰਣਹਾਰੁ, ਸਬਦਿ ਪਛਾਣੀਐ॥ ਚੋਰ ਜਾਰ ਜੂਆਰ, ਪੀੜੇ ਘਾਣੀਐ॥ ਨਿੰਦਕ ਲਾਇਤਬਾਰ, ਮਿਲੇ ਹੜਵਾਣੀਐ॥ ਗੁਰਮੁਖਿ ਸਚਿ ਸਮਾਇ, ਸੁ ਦਰਗਹ ਜਾਣੀਐ॥੨੧॥**

**ਪਦ ਅਰਥ:** ਗੱਲੀ-ਗਲਾਂ ਵਿਚ। ਜੰਜੀਰ-ਜ਼ੰਜੀਰ, ਸੰਗਲ। ਬੰਦਿ ਰਬਾਣੀਐ-ਰਬ ਦੀ ਬੰਦੀ (ਕੈਦ) ਵਿਚ। ਬਧੇ ਛੁਟਹਿ ਸਚਿ-ਸਚ (ਨਾਮ) ਦੁਆਰਾ ਬੱਧੇ ਹੋਏ ਵੀ ਛੁਟ ਜਾਂਦੇ ਹਨ। ਸਚੁ ਪਛਾਣੀਐ-(ਜੇ ਉਹ) ਸਚ ਨੂੰ ਪਛਾਣ ਲੈਣ। ਨਿਬੇੜ-ਨਿਰਣਾ, ਫੈਸਲਾ। ਭਉਜਲ-ਡਰਾਉਣਾ ਸੰਸਾਰ ਸਮੁੰਦਰ। ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਜੁਆਰ-ਜੂਏਬਾਜ਼। ਪੀੜੇ ਘਾਣੀਐ-ਘਾਣੀ ਵਿਚ ਪੀੜੇ ਜਾ ਰਹੇ ਹਨ। ਲਾਇਤਬਾਰ-ਚੁਗ਼ਲ ਖ਼ੋਰ। ਹੜਵਾਣੀਐ-ਹੜ (ਪਾਣੀ) ਪਰਵਾਹ ਦਾ। ਗੁਰਮੁਖਿ-ਗੁਰੂ ਦੁਆਰਾ। ਸਚਿ-ਸਚ ਵਿਚ।੨੧।

**ਅਰਥ:** (ਹੇ ਭਾਈ!) ਕਈ (ਮਨੁੱਖਾਂ) ਦੇ ਗਲਾਂ ਵਿਚ (ਮਾਇਆ ਦੇ) ਜ਼ੰਜੀਰ ਪਏ (ਹੋਏ ਹਨ ਮਾਨੋ ਉਹ) ਰਬ ਦੀ ਬੰਦੀ (ਕੈਦ) ਵਿਚ ਪਏ ਹੋਏ ਹਨ। ਜੇ ਉਹ ਸੱਚ (ਪ੍ਰਭੂ) ਨੂੰ ਜਾਣ ਲੈਣ ਤਾਂ ਸਚ ਦੁਆਰਾ ਕੈਦ ਵਿਚੋਂ ਛੁਟ ਸਕਦੇ ਹਨ। (ਜੋ ਆਪਣੇ ਹੁਕਮ ਨਾਲ) ਸਾਡੇ ਕਰਮ ਲਿਖਦਾ ਹੈ, ਉਹ ਸਚ ਰੂਪ ਹਰੀ ਜਾਣਿਆ ਜਾਂਦਾ ਹੈ। (ਰਬੀ) ਹੁਕਮ ਅਨੁਸਾਰ ਹੀ ਨਿਬੇੜਾ (ਫੈਸਲਾ) ਹੁੰਦਾ ਹੈ (ਪਰ ਇਸ ਗਲ ਦਾ ਪਤਾ) ਉਥੇ ਜਾ ਕੇ ਹੀ ਲਗਦਾ ਹੈ (ਜਿਥੇ ਕੀਤੇ ਕਰਮਾਂ ਦਾ ਫਲ ਭੋਗਾਇਆ ਜਾਂਦਾ ਹੈ)। ਪ੍ਰਭੂ ਹੀ ਸੰਸਾਰ ਸਾਗਰ ਤੋਂ ਤਾਰਣ ਦੇ ਸਮਰਥ ਹੈ, (ਗੁਰੂ ਦੇ) ਸ਼ਬਦ ਦੁਆਰਾ ਹੀ (ਇਸ ਤੱਥ ਨੂੰ) ਸਮਝਿਆ ਜਾ ਸਕਦਾ ਹੈ ਕਿ ਚੋਰ, ਵਿਭਚਾਰੀ ਅਤੇ ਜੂਏਬਾਜ਼ ਘਾਣੀ ਵਿਚ ਪੀੜੇ ਜਾ ਰਹੇ ਹਨ (ਜਿਵੇਂ ਕੋਲ੍ਹੂ ਵਿਚ ਤਿਲ ਪੀੜੇ ਜਾਂਦੇ ਹਨ)। ਨਿੰਦਕ ਤੇ ਚੁਗਲ ਵੈਤਰਣੀ (ਨਦੀ) ਦੇ ਪਰਵਾਹ ਵਿਚ ਪੈ ਗਏ।

(ਤੱਤ ਇਹ ਹੈ ਕਿ ਜਿਹੜੇ) ਗੁਰੂ ਦੁਆਰਾ ਸਚ ਵਿਚ ਲੀਨ ਹੁੰਦੇ ਹਨ, ਉਹ ਰਬੀ-ਦਰਗਾਹ ਵਿਚ ਜਾਣੇ-ਪਛਾਣੇ ਜਾਂਦੇ ਹਨ।੨੧।

# ਸਾਰੰਸ਼ ਅਤੇ ਸਿਧਾਂਤ

ਮਾਦਾ ਪ੍ਰਸਤ ਜੀਵ ਨੂੰ ਅਸਲੀ ਧਨ ਦੀ ਪਛਾਣ ਹੀ ਨਹੀ ਹੁੰਦੀ। ਮਨੁੱਖ ਕਿਤਨਾ ਦੁਖੀ ਹੋ ਕੇ ਦਿਨ ਰਾਤ ਜਾਨ ਮਾਰ ਮਾਰ ਕੇ ਕਚਾ (ਮਾਇਕੀ) ਧਨ ਇਕੱਠਾ ਕਰਦਾ ਹੈ ਜਿਹੜਾ ਅੰਤ ਵਾਰ ਦੁਖਦਾਈ ਸਾਬਤ ਹੁੰਦਾ ਹੈ, ਸਿਰ ਤੇ ਸੱਟਾਂ ਖਾਣੀਆਂ ਪੈਂਦੀਆਂ ਹਨ ਅਤੇ ਇਹ ਧਨ ਕਿਸੇ ਦਾ ਮਿਤਰ ਨਹੀ ਬਣਦਾ।

ਸਰੀਰਕ ਸੁਆਦਾਂ ਦਾ ਮੂਲ ਵੀ ਮਾਇਆ ਹੈ ਜੋ ਦੁਖਾਂ ਦਾ ਕਾਰਨ ਬਣਦੀ ਹੈ। ਭਾਵੇਂ ਮਨੁੱਖ ਕੋਲ ਲੱਖਾਂ ਬਾਦਸ਼ਾਹੀਆਂ, ਲੱਖਾਂ ਫੌਜਾਂ ਤੇ ਹੋਰ ਸ਼ਾਹੀ ਠਾਠ ਬਾਠ ਹੋਵੇ, ਪਰ ਜੀਵਨ ਦੇ ਅਸਗਾਹ ਵਿਚੋਂ ਸੁਖ ਸ਼ਾਂਤੀ ਨਾਲ ਲੰਘਣ ਲਈ ਇਹ ਸਾਧਨ ਸਹਾਇਕ ਨਹੀ ਬਣਦੇ।

ਇਸ ਦੁਨੀਆ ਵਿਚ ਮਨੁਖ ਮਾਇਆ ਇਕੱਠੀ ਕਰਕੇ ਰੂਪ ਰੰਗ ਭੋਗਣ ਦਾ ਮੌਜ ਮੇਲਾ ਕਰ ਲਵੇ ਪਰ ਅਗੇ ਜਾ ਕੇ ਜਦੋਂ ਗਲ ਵਿਚ ਲੋਹੇ ਦੀਆਂ ਜੰਜੀਰਾਂ ਪੈਣਗੀਆਂ, ਓਥੇ ਪਤਾ ਲਗੇਗਾ ਕਿ ਨਾਮ-ਧਨ ਨਾ ਖਟਣ ਕਰਕੇ ਕੀ ਹਸ਼ਰ ਹੁੰਦਾ ਹੈ, ਜੀਵਾਤਮਾ ਨਾਲ ਕੀ ਬੀਤਦੀ ਹੈ?

ਪਉੜੀ ਵਿਚ ਸਚ ਨਾਲ ਸਾਂਝ ਪਾਉਣ ਦਾ ਉਪਦੇਸ਼ ਦਿਤਾ ਹੈ। ਜੀਵਨ ਦੀ ਅਸਲੀ ਜਾਚ ਤਾਂ ਸਚ ਵਿਚ ਲਗਿਆਂ ਹੀ ਆਉਂਦੀ ਹੈ। ਗੁਰੂ ਦੇ ਲੜ ਲਗਿਆਂ ਹੀ ਸਚ ਵਿਚ ਸਮਾਈ ਹੁੰਦੀ ਹੈ ਅਤੇ ਰਬੀ-ਦਰਗਾਹ ਵਿਚ ਆਦਰ-ਸਤਿਕਾਰ ਮਿਲਦਾ ਹੈ।

**ਸਲੋਕ ਮ: ੨ ॥ ਨਾਉ ਫਕੀਰੈ ਪਾਤਿਸਾਹੁ, ਮੂਰਖ ਪੰਡਿਤੁ ਨਾਉ॥ ਅੰਧੇ ਕਾ ਨਾਉ ਪਾਰਖੂ, ਏਵੈ ਕਰੇ ਗੁਆਉ॥ ਇਲਤਿ ਕਾ ਨਾਉ ਚਉਧਰੀ, ਕੂੜੀ ਪੂਰੇ ਥਾਉ॥ ਨਾਨਕ, ਗੁਰਮੁਖਿ ਜਾਣੀਐ, ਕਲਿ ਕਾ ਏਹੁ ਨਿਆਉ॥੧॥**

**ਮ; ੧ ॥ ਹਰਣਾਂ ਬਾਜਾਂ ਤੈ ਸਿਕਦਾਰਾਂ, ਏਨਾ ਪੜਿਆ ਨਾਉ॥ ਫਾਂਧੀ ਲਗੀ ਜਾਤਿ ਫਹਾਇਨਿ, ਅਗੈ ਨਾਹੀ ਥਾਉ॥ ਸੋ ਪੜਿਆ, ਸੋ ਪੰਡਿਤੁ ਬੀਨਾ, ਜਿਨੀ ਕਮਾਣਾ ਨਾਉ॥ ਪਹਿਲੋ ਦੇ, ਜੜ ਅੰਦਰਿ ਜੰਮੈ, ਤਾ ਉਪਰਿ ਹੋਵੈ ਛਾਂਉ॥ ਰਾਜੇ ਸੀਹ, ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥ ਚਾਕਰ ਨਹ ਦਾ, ਪਾਇਨਿ੍ ਘਾਉ॥ ਰਤੁ ਪਿਤੁ, ਕੁਤਿਹੋ ਚਟਿ ਜਾਹੁ॥ ਜਿਥੈ, ਜੀਆਂ ਹੋਸੀ ਸਾਰ॥ ਨਕੀ ਵਢੀ ਲਾਇਤਬਾਰ॥੨॥**

**ਸਲੋਕ ਮ: ੨॥ ਪਦ ਅਰਥ:** ਫਕੀਰ-ਕੰਗਾਲ ਦਾ। ਪਾਰਖੂ-ਪਰਖਣ ਵਾਲਾ। ਏਵੈ-ਇਸ ਤਰ੍ਹਾਂ। ਗੁਆਉ-ਉਲਟ ਪੁਲਟ ਗੱਲਾਂ। ਇਲਤਿ-ਸ਼ਰਾਰਤੀ। ਚਉਧਰੀ-ਵੱਡਾ। ਕੂੜੀ-ਝੂਠੀ (ਜ਼ਨਾਨੀ)। ਪੂਰੇ ਥਾਉ-(ਅਗੇ ਜਾ ਕੇ) ਥਾਂ ਮਲਦੀ ਹੈ। ਗੁਰਮੁਖਿ-ਗੁਰੂ ਦੁਆਰਾ। ਕਲਿ-ਕਲਜੁਗ। ਨਿਆਉ-(ਇਹੋ ਜਿਹਾ) ਇਨਸਾਫ਼ ਹੈ।੧।

ਮ: ੧ ॥- ਬਾਜਾਂ-ਬਾਜ਼ਾਂ। ਤੈ-ਅਤੇ। ਸਿਕਦਾਰਾਂ-ਸਰਦਾਰਾਂ। ਏਨਾ ਪੜਿਆ ਨਾਉ-ਇਹਨਾਂ ਦੀ (ਸ਼੍ਰੇਣੀ), ਇਹ ਚੰਗੇ ਪੜੇ ਲਿਖੇ ਨਾਉ ਵਾਲੇ ਹਨ। ਫਾਂਧੀ-ਫਾਹੀ। ਜਾਤਿ ਫਹਾਇਨਿ-(ਆਪਣੀ) ਜ਼ਾਤ (ਭਾਈਆਂ ਨੂੰ) ਫਸਾਂਦੇ ਹਨ। ਅਗੇ-ਰਬੀ ਦਰਗਾਹ ਵਿਚ। ਬੀਨਾ-ਸਿਆਣਾ। ਸੀਹ-ਸ਼ੇਰ। ਮੁਕਦਮ-(ਮੁਕੱਦਮ) ਅਹਿਲਕਾਰ, ਮੁਸਾਹਿਬ। ਚਾਕਰ-ਨੌਕਰ। ਨਹ ਦਾ-ਨਹੁੰਦਰਾਂ ਨਾਲ। ਪਾਇਨਿ-ਪਾਂਦੇ ਹਨ। ਘਾਉ-ਫਟ, ਜ਼ਖ਼ਮ। ਰਤੁ-ਲਹੂ। ਪਿਤ-ਪਿਤਾ। ਕੁਤਿਹੋ-ਕੁਤਿਆਂ ਦੀ ਰਾਹੀ। ਸਾਰ-ਖ਼ਬਰ, ਸੰਭਾਲ। ਨਕੀ ਵਢੀ-ਨਕ ਵੱਢੇ ਜਾਣਗੇ ਭਾਵ ਬਦਨਾਮ ਹੋਣਗੇ। ਲਾਇਬਾਰ-ਚੁਗਲਖੋਰ।੨।

**ਸਲੋਕ ਮ: ੨॥ ਅਰਥ:** (ਕਲਜੁਗੀ ਦੁਨੀਆਂ ਦੇ ਲਛਣ) ਕੰਗਾਲ ਨੂੰ ਪਾਤਿਸ਼ਾਹ ਤੇ ਮੂਰਖਾਂ ਨੂੰ ਪੰਡਤ ਆਖਦੀ ਹੈ। ਅੰਨ੍ਹੇ (ਬੇਸਮਝ ਬੰਦੇ ਦਾ) ਨਾਉ ਪਾਰਖੂ, (ਬਸ) ਇਹੋ ਜਿਹੀਆਂ ਉਲਟ ਪੁਲਟ ਗਲਾਂ ਹੋ ਰਹੀਆਂ ਹਨ। ਸ਼ਰਾਰਤੀ ਦਾ ਨਾਉ ਚੌਧਰੀ (ਰਖਦੇ ਹਨ) ਝੂਠੀ(ਇਸਤਰੀ ਸਭ ਤੋਂ ਅਗੇ) ਥਾਉ ਰੋਕਦੀ ਹੈ (ਭਾਵ ਸਭ ਦੀ ਪਰਧਾਨ ਬਣ ਬੈਠਦੀ ਹੈ)। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਗੁਰੂ ਦੁਆਰਾ ਪੱਤਾ ਲਗਦਾ ਹੈ ਕਿ ਕਲਜੁਗ ਵਿਚ ਇਹੋ ਜਿਹਾ ਇਨਸਾਫ਼ ਹੈ।੧।

**ਮ: ੧॥ ਅਰਥ-** ਹਰਣਾਂ, ਬਾਜ਼ਾਂ ਅਤੇ ਅਹਿਲਕਾਰਾਂ ਨੂੰ ਪੜ੍ਹੇ ਹੋਏ ਆਖਿਆ ਜਾਂਦਾ ਹੈ (ਪਰ ਇਹਨਾਂ ਦਾ ਇਹ ਹਾਲ ਹੈ ਕਿ ਫਾਹੀ ਲਗੀ ਵਿਚ ਆਪਣੇ ਜ਼ਾਤ (ਭਾਈਆਂ ਨੂੰ ਲਿਆ) ਫਸਾਉਂਦੇ ਹਨ, (ਭਾਵ ਅਹਿਲਕਾਰ ਵੀ ਪੜ੍ਹ ਪੜ੍ਹ ਕੇ ਆਪਣੇ ਹੀ ਭਰਾਵਾਂ ਦਾ ਖ਼ੂਨ ਪੀਂਦੇ ਹਨ)। (ਇਹਨਾਂ ਨੂੰ) ਅਗੇ (ਰਬੀ ਦਰਗਾਹ

(ਵਿਚ) ਥਾਂ (ਢੋਈ) ਨਹੀ ਮਿਲਦੀ। ਉਹ (ਮਨੁੱਖ ਹੀ) ਪੜ੍ਹਿਆ ਹੋਇਆ ਅਤੇ ਉਹ (ਮਨੁੱਖ ਹੀ) ਸਿਆਣਾ ਹੈ ਜੋ (ਪਰਮਾਤਮਾ ਦੇ) ਨਾਮ ਦੀ ਕਮਾਈ ਕਰਦਾ ਹੈ (ਭਾਵ ਸਿਮਰਨ ਕਰਦਾ ਹੈ)। ਪਹਿਲੋਂ (ਰੁਖ ਦੀ) ਜੜ੍ਹ ਜ਼ਮੀਨ ਵਿਚ ਜੰਮਦੀ ਹੈ, ਫਿਰ ਰੁੱਖ ਦੇ ਉਗਣ ਨਾਲ ਉਪਰ ਛਾਉ ਹੁੰਦੀ ਹੈ (ਭਾਵ ਪਹਿਲਾਂ ਹਿਰਦੇ ਵਿਚ ਨਾਮ ਬੀਜ ਕੇ ਸਤਿਵਾਦੀ ਬਣ ਸਕੀਦਾ ਹੈ)।

(ਕਲਜੁਗ ਵਿਚ ਨਾਮ ਤੋਂ ਸਖਣੇ ਜ਼ਾਲਮ) ਰਾਜੇ ਸ਼ੇਰ (ਬਣੇ ਹੋਏ ਹਨ ਅਤੇ ਅਗੋਂ ਉਨ੍ਹਾ ਦੇ) ਅਹਿਲਕਾਰ ਕੁਤਿਆਂ ਦੇ (ਸੁਭਾਉ ਵਰਗੇ ਹਨ (ਇਹ ਕੁਤੇ) ਆਰਾਮ ਨਾਲ ਵਸਦੀ ਪਰਜਾ ਨੂੰ (ਵੇਲੇ ਕੁਵੇਲੇ) ਜਾ ਜਗਾਂਦੇ ਹਨ (ਭਾਵ ਤੰਗ ਕਰਦੇ ਹਨ)। ਨੌਕਰ ਨਹੁੰਦਰਾਂ ਨਾਲ (ਪਰਜਾ) ਨੂੰ ਫਟੜ ਕਰਦੇ ਹਨ ਤੇ ਰਾਜੇ ਸ਼ੀਹ ਕੁਤਿਆਂ (ਭਾਵ ਅਹਿਲਕਾਰਾਂ) ਦੀ ਰਾਹੀ (ਲੋਕਾਂ) ਦਾ ਲਹੂ ਤੇ ਪਿਤਾ ਚਟ ਜਾਂਦੇ ਹਨ। ਜਿਥੇ ਜੀਵਾਂ ਦੀ ਛਾਣਬੀਣ ਹੋਵੇਗੀ, ਉਥੇ ਇਹ ਨੱਕ-ਵੱਢੇ (ਅਹਿਲਕਾਰ) ਚੁਗਲਖੋਰ ਠਹਿਰਾਏ ਜਾਣਗੇ।੨।

**ਪਉੜੀ ॥ ਆਪਿ ਉਪਾਏ ਮੇਦਨੀ, ਆਪੇ ਕਰਦਾ ਸਾਰ॥ ਭੈ ਬਿਨੁ ਭਰਮੁ ਨ ਕਟੀਐ, ਨਾਮਿ ਨ ਲਗੈ ਪਿਆਰੁ॥ ਸਤਿਗੁਰ ਤੇ ਭਉ ਊਪਜੈ, ਪਾਈਐ ਮੋਖ ਦੁਆਰ॥ ਭੈ ਤੇ ਸਹਜੁ ਪਾਈਐ, ਮਿਲਿ ਜੋਤੀ ਜੋਤਿ ਅਪਾਰ॥ ਭੈ ਤੇ, ਭੈਜਲੁ ਲੰਘੀਐ, ਗੁਰਮਤੀ ਵੀਚਾਰੁ॥ ਭੈ ਤੇ ਨਿਰਭਉ ਪਾਈਐ, ਜਿਸ ਦਾ ਅੰਤੁ ਨ ਪਾਰਾਵਾਰੁ॥ ਮਨਮੁਖ ਭੈ ਕੀ ਸਾਰ ਨ ਜਾਣਨੀ, ਤ੍ਰਿਸਨਾ ਜਲਤੇ ਕਰਹਿ ਪੁਕਾਰ॥ ਨਾਨਕ, ਨਾਵੈ ਹੀ ਤੇ ਸੁਖੁ ਪਾਇਆ, ਗੁਰਮਤੀ ਉਰਿ ਧਾਰ॥੨੨॥**

**ਪਦ ਅਰਥ:** ਉਪਾਏ ਮੇਦਨੀ-ਸ੍ਰਿਸ਼ਟੀ ਪੈਦਾ ਕਰਦਾ ਹੈ। ਸਾਰ-ਸੰਭਾਲ। ਨਾਮਿ-ਨਾਮ ਵਿਚ। ਭਉ-ਡਰ। ਮੋਖ ਦੁਆਰ-ਮੁਕਤੀ ਦਾ ਦਰਵਾਜਾ। ਸਹਜੁ-ਗਿਆਨ, ਸ਼ਾਂਤੀ। ਮਿਲਿ ਜੋਤੀ ਜੋਤਿ ਅਪਾਰ-ਬੇਅੰਤ ਪ੍ਰਭੂ ਦੀ ਜੋਤ ਵਿਚ ਮਿਲ ਕੇ। ਭੈਜਲੁ-ਸੰਸਾਰ ਸਮੁੰਦਰ। ਪਾਰਾਵਾਰ-ਪਾਰਲਾ ਉਰਲਾ ਬੰਨਾ। ਸਾਰ-ਕਦਰ। ਜਲਤੇ-ਜਲਦੇ, ਸੜਦੇ। ਪੁਕਾਰ-ਚੀਕ ਪੁਕਾਰ। ਗੁਰਮਤੀ-ਗੁਰੂ ਦੀ ਮਤਿ ਤੇ ਟੁਰਿਆਂ।੨੨।

**ਅਰਥ:** (ਪਰਮਾਤਮਾ) ਆਪ ਹੀ ਸ੍ਰਿਸ਼ਟੀ ਪੈਦਾ ਕਰਦਾ ਹੈ, ਆਪ ਹੀ ਉਸ ਦੀ ਸੰਭਾਲ ਕਰਦਾ ਹੈ। (ਹਰੀ ਦੇ) ਡਰ ਤੋਂ ਬਿਨਾ ਭਰਮ ਨਹੀ ਕੱਟਿਆ ਜਾਂਦਾ ਤੇ ਨਾ ਹੀ ਨਾਮ ਵਿਚ ਪਿਆਰ ਲਗਦਾ ਹੈ। (ਰੱਬੀ) ਡਰ ਸਤਿਗੁਰੂ ਦੀ ਰਾਹੀ ਪ੍ਰਾਪਤ ਹੁੰਦਾ ਹੈ, (ਇਸ ਨਾਲ) ਮੁਕਤੀ ਦਾ ਦਰਵਾਜਾ ਲਭ ਪੈਂਦਾ ਹੈ। (ਗੁਰੂ ਦੇ) ਭੈ ਤੋਂ ਹੀ ਸਹਜ (ਅਵਸਥਾ) ਪਾਈਦੀ ਹੈ, (ਫਿਰ ਮਨੁੱਖ ਦੀ) ਜੋਤਿ ਬੇਅੰਤ ਪ੍ਰਭੂ ਦੀ ਜੋਤ ਵਿਚ ਮਿਲ ਕੇ (ਇਕਮਿਕ ਹੋ ਜਾਂਦੀ ਹੈ)। ਗੁਰੂ ਦੀ ਮਤਿ ਤੇ ਚਲਿਆਂ (ਗੁਰੂ ਦੇ) ਡਰ ਨਾਲ, ਡਰਾਉਣਾ ਸੰਸਾਰ ਸਮੁੰਦਰ ਪਾਰ ਕਰ ਲਈਦਾ ਹੈ। ਡਰ ਤੋਂ ਨਿਰਭਉ (ਪ੍ਰਭੂ) ਪਾਈਦਾ ਹੈ, ਜਿਸ ਦਾ ਅੰਤ ਭਾਵ ਉਰਲਾ ਤੇ ਪਾਰਲਾ ਬੰਨਾ ਨਹੀ ਲਭਦਾ। ਮਨਮੁਖ ਜੀਵ ਰਬੀ ਭੈ ਦੀ ਕਦਰ ਨਹੀ ਜਾਣਦੇ, ਤ੍ਰਿਸ਼ਨਾ ਵਿਚ ਸੜਦੇ ਹੋਏ ਚੀਕ-ਪੁਕਾਰ ਕਰਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਮਤਿ ਉਤੇ ਟੁਰਿਆਂ ਹੀ ਪ੍ਰਭੂ ਦੇ ਨਾਮ ਤੋਂ ਸੁਖ ਮਿਲਦਾ ਹੈ (ਤੇ ਨਾਮ) ਹਿਰਦੇ ਵਿਚ ਆ ਟਿਕਦਾ ਹੈ।੨੨।

# ਸਾਰੰਸ਼ ਅਤੇ ਸਿਧਾਂਤ

ਸਲੋਕਾਂ ਵਿਚ ਕਲਜੁਗੀ ਜੀਵਾਂ ਦੀ ਦਸ਼ਾ ਦਾ ਵਰਣਨ ਕੀਤਾ ਹੈ। ਸਮੇਂ ਦਾ ਪ੍ਰਭਾਵ ਉਲਟਾ ਪੈ ਰਿਹਾ ਹੈ। ਲੋਕੀ ਹਰ ਮਾੜੀ ਚੀਜ਼ ਨੂੰ ਆਪਣੀ ਰੰਗਤ ਦੇ ਕੇ ਪੇਸ਼ ਕਰ ਰਹੇ ਹਨ। ਚਤੁਰਾਈ ਤੇ ਸ਼ਰਾਰਤ ਨੂੰ ਸਿਆਣਪ ਤੇ ਵਡਿਆਈ ਸਮਝ ਰਹੇ ਹਨ। ਚੌਧਰਪੁਣੇ ਦਾ ਲਾਭ ਉਠਾ ਕੇ ਮਨੁੱਖ ਮਨੁੱਖ ਉਤੇ ਹੀ ਧੱਕਾ ਕਰ ਰਹੇ ਹਨ। ਹਰੀ ਦਾ ਨਾਮ ਜੋ ਅਸਲ ਵਡਿਆਈ ਦਾ ਮੂਲ ਹੈ, ਲੋਕਾਂ ਨੇ ਵਿਸਾਰ ਦਿਤਾ ਹੈ।

ਪਉੜੀ ਵਿਚ ਗੁਰੂ ਦੀ ਮਤਿ ਤੇ ਟੁਰਿਆਂ ਰਬੀ ਭੈ ਨੂੰ ਹਿਰਦੇ ਵਿਚ ਵਸਾਉਣ ਦਾ ਉਪਦੇਸ਼ ਅਤੇ ਭਰਮ ਦੂਰ ਹੋਣ ਮਗਰੋਂ ਨਾਮ ਦੇ ਪਿਆਰ ਦਾ ਪ੍ਰਵੇਸ਼ ਹੋਣਾ ਦਰਸਾਇਆ ਹੈ। ਮਨਮੁਖਾਂ ਨੂੰ ਰਬੀ-ਭੈ ਦੀ ਕਦਰ ਨਹੀਂ ਜਿਸ ਕਰਕੇ ਉਹ ਤ੍ਰਿਸ਼ਨਾ ਦੀ ਅਗ ਵਿਚ ਹੀ ਸੜਦੇ ਬਲਦੇ ਰਹਿੰਦੇ ਹਨ। ਰਬੀ ਭੈ ਤੇ ਭਾਉ ਵਾਲਾ ਸਿਧਾਂਤ ਦ੍ਰਿੜ ਹੋਣਾ ਚਾਹੀਦਾ ਹੈ।

**ਸਲੋਕ ਮ: ੧॥ ਰੁਪੈ ਕਾਮੈ ਦੋਸਤੀ, ਭੁਖੈ ਸਾਦੈ ਗੰਢੁ॥ ਲਬੈ ਮਾਲੈ, ਘੁਲਿ ਮਿਲਿ ਮਿਚਲਿ, ਊਘੈ ਸਉੜਿ ਪਲੰਘੁ॥ ਭੰਉਕੈ ਕੋਪੁ, ਖੁਆਰੁ ਹੋਇ, ਫਕੜੁ ਪਿਟੇ ਅੰਧੁ॥ ਚੁਪੈ ਚੰਗਾ ਨਾਨਕਾ, ਵਿਣੁ ਨਾਵੈਂ ਮੁਹਿ ਗੰਧੁ॥੧॥**

**ਮ: ੧ ॥ ਰਾਜੁ ਮਾਲੁ ਰੂਪ ਜਾਤਿ ਜੋਬਨੁ ਪੰਜੇ ਠਗ॥ ਏਨੀ ਠਗੀਂ, ਜਗੁ ਠਗਿਆ, ਕਿਨੈ ਨ ਰਖੀ ਲਜ॥ ਏਨਾ ਠਗਨਿ੍ ਠਗ ਸੇ, ਜਿ ਗੁਰ ਕੀ ਪੈਰੀ ਪਾਹਿ॥ ਨਾਨਕ, ਕਰਮਾ ਬਾਹਰੇ, ਹੋਰਿ ਕੇਤੇ ਮੁਠੇ ਜਾਹਿ॥੨॥**

**ਸਲੋਕ ਮ: ੧॥ ਪਦ ਅਰਥ:** ਰੂਪੈ-ਰੂਪ (ਸੁੰਦਰਤਾ) ਦਾ। ਕਾਮੈ-ਕਾਮ-ਵਾਸ਼ਨਾ ਨਾਲ। ਦੋਸਤੀ-ਮਿਤਰਤਾ ਹੈ। ਭੁਖੈ-ਭੁੱਖ ਦਾ। ਸਾਦੈ-ਸੁਆਦ ਨਾਲ। ਗੰਢੁ-ਜੋੜ। ਲਬੈ-ਲੋਭ ਦਾ। ਮਾਲੈ-ਮਾਲ (ਦੌਲਤ) ਨਾਲ। ਘੁਲਿ ਮਿਲਿ-ਘੁਲ ਮਿਲ ਜਾਂਦਾ ਹੈ। ਮਿਚਲਿ-ਮੇਲ, ਇਕ-ਮਿਕਤਾ। ਊਘੈ-ਊਘਣ ਵਾਲੇ ਨੂੰ। ਸਉੜਿ-ਭੀੜੀ, ਸੌੜੀ ਥਾਂ ਨਾਲ। ਭਉਕੈ-(ਕ੍ਰੋਧ, ਗੁੱਸਾ ਆ ਜਾਵੇ ਤਾਂ ਮਨੁੱਖ ਬਹੁਤ) ਭੌਂਕਦਾ ਬੋਲਦਾ ਹੈ। ਫਕੜੁ ਪਿਟੇ-ਗੰਦੀਆਂ ਗਾਲ੍ਹਾਂ, ਬਦਕਲਾਮੀ, ਬਕਵਾਸ ਕਰਦਾ ਹੈ। ਅੰਧੁ=ਬੇ-ਸਮਝ। ਮੁਹਿ-ਮੂੰਹ ਵਿਚ। ਗੰਧੁ-ਬਦਬੂ।੧।

**ਮ: ੧ ॥**- ਜੋਬਨਿ-ਜੁਆਨੀ। ਏਨੀ ਠਗੀ-ਇਹਨਾਂ ਠੱਗਾਂ ਨੇ। ਕਿਸੈ-ਕਿਸੇ ਨੇ। ਲਜ-ਇਜ਼ਤ। ਠਗਨਿ-ਠੱਗਦੇ ਹਨ। ਠਗ ਸੇ-ਓਹ (ਸਿਆਣੇ) ਠਗ ਹਨ। ਜਿ-ਜਿਹੜੇ। ਪਾਹਿ-ਪੈਂਦੇ ਹਨ। ਮੁਠਿ ਜਾਹਿ-ਠੱਗੇ ਜਾਂਦੇ ਹਨ।੨।

**ਸਲੋਕ ਮ: ੧॥ ਅਰਥ:** ਰੂਪ ਦਾ ਕਾਮ ਨਾਲ ਅਤੇ ਭੁਖ ਦਾ ਸੁਆਦ ਨਾਲ ਜੋੜ ਹੈ। ਲੋਭੀ ਮਾਲ ਦੌਲਤ ਨਾਲ ਘੁਲ ਮਿਲ ਜਾਂਦਾ ਹੈ, ਇਕ ਮਿਕ ਹੋ ਜਾਂਦਾ ਹੈ, ਊਂਘਣ ਵਾਲੇ ਨੂੰ ਸੌੜੀ ਥਾਂ ਹੀ ਪਲੰਘ (ਸਮਾਨ) ਹੈ। ਗੁੱਸਾ ਭੌਂਕਦਾ ਹੈ (ਭਾਵ ਕ੍ਰੋਧ ਵਿਚ ਆ ਕੇ) ਬਦਕਲਾਮੀ ਕਰਦਾ ਹੈ, ਖੁਆਰ ਹੁੰਦਾ ਹੈ (ਕਿਉਂਕਿ) ਬੇਸਮਝ (ਮਨੁੱਖ) ਗਾਲ੍ਹਾਂ ਕਢਦਾ ਬਕਵਾਸ ਕਰਦਾ ਹੈ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਅਜਿਹੇ ਬੰਦਿਆਂ ਨਾਲ) ਚੁਪ ਹੀ ਚੰਗੀ ਹੈ ਕਿਉਂਕਿ (ਪਰਮੇਸ਼ਰ ਦੇ) ਨਾਮ ਤੋਂ ਬਿਨਾ (ਉਨ੍ਹਾਂ ਦੇ) ਮੂੰਹ ਵਿਚ ਬਦਬੂ ਹੁੰਦੀ ਹੈ (ਜਿਸ ਦੀ ਉਹ ਗੰਧ ਘੋਲਦੇ ਰਹਿੰਦੇ ਹਨ)।੧।

**ਮ: ੧॥ ਅਰਥ:** ਰਾਜ, ਮਾਲ-ਦੌਲਤ, ਰੂਪ (ਸੁੰਦਰਤਾ), (ਉਚੀ) ਜਾਤ ਤੇ ਜੁਆਨੀ (ਇਹ) ਪੰਜੇ ਹੀ ਠੱਗ ਹਨ। ਇਹਨਾਂ ਠੱਗਾਂ ਨੇ (ਸਾਰੇ) ਸੰਸਾਰ ਨੂੰ ਠੱਗ ਲਿਆ ਹੈ, ਕਿਸੇ ਪਾਸ (ਇਹਨਾਂ ਤੋਂ ਆਪਣੀ) ਇਜ਼ਤ

ਨਹੀ ਬਚਾਈ ਜਾ ਸਕੀ। (ਹਾਂ) ਇਹਨਾਂ ਵਿਕਾਰਾਂ ਨੂੰ ਓਹ ਬੰਦੇ ਠਗ ਲੈਂਦੇ ਹਨ ਜਿਹੜੇ ਗੁਰੂ ਦੀ ਚਰਨੀ ਪੈਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੋਰ ਕਿਤਨੇ ਹੀ ਖੋਟੇ ਕਰਮਾਂ ਵਾਲੇ (ਇਹਨਾਂ ਠਗਾਂ ਪਾਸੋਂ) ਲੁੱਟੇ ਜਾਂਦੇ ਹਨ।੨।

**ਪਉੜੀ ॥ ਪੜ੍ਹਿਆ ਲੇਖੇਦਾਰੁ, ਲੇਖਾ ਮੰਗੀਐ॥ ਵਿਣੁ ਨਾਵੈ ਕੂੜਿਆਰੁ, ਅਉਖਾ ਤੰਗੀਐ॥ ਅਉਘਟ ਰੁਧੇ ਰਾਹ, ਗਲੀਆਂ ਰੋਕੀਆਂ॥ ਸਚਾ ਵੇਪਰਵਾਹੁ, ਸਬਦਿ ਸੰਤੋਖੀਆਂ॥ ਗਹਿਰ ਗਭੀਰ ਅਥਾਹੁ, ਹਾਥ ਨ ਲਭਈ॥ ਮੁਹੇ ਮੁਹਿ ਚੋਟਾ ਖਾਹੁ, ਵਿਣੁ ਗੁਰ ਕੋਇ ਨ ਛੂਟਸੀ॥ ਪਤਿ ਸੇਤੀ ਘਰਿ ਜਾਹੁ, ਨਾਮੁ ਵਖਾਣੀਐ॥ ਹੁਕਮੀ ਸਾਹ ਗਿਰਾਹ, ਦੇਂਦਾ ਜਾਣੀਐ॥੨੩॥**

**ਪਦ ਅਰਥ:** ਲੇਖੇਦਾਰੁ-ਲੇਖੇ (ਹਿਸਾਬ)ਕਰਨ ਵਾਲਾ। ਤੰਗੀਐ-ਤੰਗ ਹੁੰਦਾ ਹੈ। ਅਉਘਟ-ਔਖੇ। ਰੁਧੇ-ਰੋਕੇ ਹੋਏ। ਸਬਦਿ-ਸ਼ਬਦ ਦੁਆਰਾ। ਸੰਤੋਖੀਆਂ-ਸੰਤੋਖ ਦਿੰਦਾ ਹੈ। ਗਹਿਰ-ਬੜਾ ਡੂੰਘਾ। ਗੰਭੀਰ-ਸੰਜੀਦਾ। ਅਥਾਹੁ-ਜਿਸ ਦਾ ਥਾਹ ਨਹੀ। ਹਾਥੁ-ਥਾਹ। ਮੁਹੇ ਮੁਹਿ-ਮੂੰਹੋਂ ਮੂੰਹ। ਚੋਟਾ ਖਾਹੁ-ਸੱਟਾਂ ਖਾਏਂਗਾ। ਪਤਿ ਸੇਤੀ-ਇਜ਼ਤ ਨਾਲ। ਵਖਾਣੀਐ-ਜਪਣਾ ਚਾਹੀਦਾ ਹੈ। ਹੁਕਮੀ-ਹੁਕਮ ਨਾਲ। ਸਾਹੁ-ਸੁਆਸ। ਗਿਰਾਹ-ਗਿਰਾਹੀਆਂ, ਭਾਵ ਭੋਜਨ।

**ਅਰਥ:** ਪੜ੍ਹਿਆ ਹੋਇਆ ਜੋ ਲੇਖਾ ਕਰਨਾ ਤੇ ਰਖਣਾ ਜਾਣਦਾ ਹੈ, ਉਸ ਤੋਂ ਵੀ (ਰਬੀ ਦਰਗਾਹ ਵਿਚ) ਲੇਖਾ ਮੰਗਿਆ ਜਾਂਦਾ ਹੈ। ਨਾਮ ਤੋਂ ਬਿਨਾ ਉਹ ਝੂਠ ਹੈ ਤੇ (ਜਦੋਂ ਲੇਖਾ ਦੇਣਾ ਪੈਂਦਾ ਹੈ ਓਦੋਂ ਉਹ) ਔਖਾ ਤੇ ਤੰਗ ਹੁੰਦਾ ਹੈ। ਔਖੇ ਰਸਤਿਆਂ ਤੇ ਗਲੀਆਂ ਉਤੇ ਉਸ ਨੂੰ ਰੋਕਿਆ ਜਾਂਦਾ ਹੈ। ਸੱਚਾ ਤੇ ਵੇਪਰਵਾਹ ਪ੍ਰਭੂ ਸ਼ਬਦ ਦੁਆਰਾ (ਮਨੁੱਖਾਂ ਨੂੰ) ਸੰਤੋਖ ਬਖ਼ਸ਼ਦਾ ਹੈ। (ਉਹ ਸਚਾ ਵਾਹਿਗੁਰੂ) ਗਹਿਰ ਗੰਭੀਰ ਹੈ ਉਸ ਦਾ ਅੰਤ ਤੇ ਥਾਹ (ਕਿਸੇ ਤੋਂ) ਨਹੀਂ ਪਾਇਆ ਜਾ ਸਕਦਾ, (ਜੋ) ਥਾਹ ਲਭਣ ਦੀ ਹਿਮਾਕਤ ਕਰਦਾ ਹੈ (ਉਹ) ਗੁਰੂ ਤੋਂ ਬਿਨਾ ਮੂੰਹੋਂ ਮੂੰਹ ਸੱਟਾਂ ਖਾਂਦਾ ਹੈ, ਗੁਰੂ ਦੀ (ਸ਼ਰਣ ਤੋਂ) ਬਿਨਾ ਕੋਈ (ਜੀਵ) ਛੁੱਟ ਨਹੀਂ ਸਕਦਾ। (ਜਿਹੜਾ ਮਨੁੱਖ ਪ੍ਰਭੂ ਦਾ) ਨਾਮ ਉਚਾਰਦਾ ਹੈ (ਉਹ) ਇਜ਼ਤ ਨਾਲ (ਪ੍ਰਭੂ ਦੀ ਦਰਗਾਹ ਵਿਚ) ਜਾਂਦਾ ਹੈ। (ਇਹ ਗਲ ਨਿਸਚੇ ਨਾਲ)ਜਾਣਨੀ ਚਾਹੀਦੀ ਹੈ।(ਪ੍ਰਭੂ ਆਪਣੇ)ਹੁਕਮ ਵਿਚ ਹੀ ਸੁਆਸ(ਜੀਵਨ)ਤੇ ਭੋਜਨ ਦਿੰਦਾ ਹੈ ।੨੩।

## ਸਾਰੰਸ਼ ਅਤੇ ਸਿਧਾਂਤ

ਸ਼ਬਦਾਰਥੀ ਵਿਦਵਾਨਾਂ ਨੇ ਸਲੋਕਾਂ ਤੇ ਪਉੜੀ ਦਾ ਸਾਰੰਸ਼ ਅਤੇ ਸਿਧਾਂਤ ਇਸ ਪ੍ਰਕਾਰ ਦਿਤਾ ਹੈ ਜੋ ਬੜਾ ਢੁਕਵਾਂ ਹੈ:-

ਕਈ ਲੋਕ ਕਾਮ, ਤ੍ਰਿਸ਼ਨਾ, ਲਬ, ਸੁਸਤੀ, ਕ੍ਰੋਧ ਵਿਚ ਫਸੇ ਰਹਿੰਦੇ ਹਨ, ਅਤੇ ਕਈ ਰਾਜ ਮਾਲ ਰੂਪ ਜਾਤਿ-ਅਭਿਮਾਨ ਅਤੇ ਜੋਬਨ ਦੇ ਧੋਖੇ ਵਿਚ ਲਗੇ ਰਹਿੰਦੇ ਹਨ। ਬਚ ਕੇ ਕੇਵਲ ਉਹੀ ਰਹਿੰਦੇ ਹਨ ਜੋ ਗੁਰੂ ਦੇ ਹੋ ਕੇ ਵਿਚਰਦੇ ਹਨ। ਪਉੜੀ : ਪੜ੍ਹਿਆਂ ਹੋਇਆਂ ਦੀ ਜ਼ਿੰਮੇਵਾਰੀ ਸਭ ਤੋਂ ਵਧੀਕ ਹੈ। ਜੇ ਇਹ ਭੀ ਨਾਮ ਤੋਂ ਸਖਣੇ ਹੋਣ ਤਾਂ ਬਹੁਤ ਹੀ ਤੰਗ ਹੋਣਗੇ। ਸਿਆਣਪ ਤੇ ਵਡਿਆਈ ਇਸੇ ਵਿਚ ਹੈ ਕਿ ਇਹ ਆਪਣੇ ਆਪ ਨੂੰ ਗੁਰੂ ਦੀ ਸ਼ਰਨ ਵਿਚ ਸੁਟ ਦੇਣ ਤੇ ਹੁਕਮੀ ਬੰਦੇ ਬਣ ਕੇ ਰਹਿਣ।

**ਸਲੋਕ ਮ: ੧ ॥ ਪਉਣੈ ਪਾਣੀ ਅਗਨੀ ਜੀਉ॥ ਤਿਨ ਕਿਆ ਖੁਸੀਆ, ਕਿਆ ਪੀੜ॥ ਧਰਤੀ ਪਾਤਾਲੀ ਆਕਾਸੀ, ਇਕਿ ਦਰਿ ਰਹਨਿ ਵਜੀਰ॥ ਇਕਨਾ ਵਡੀ ਆਰਜਾ, ਇਕਿ ਮਰਿ ਹੋਹਿ ਜਹੀਰ॥ ਇਕਿ ਦੇ ਖਾਹਿ ਨਿਖੁਟੈ ਨਾਹੀ, ਇਕਿ ਸਦਾ ਫਿਰਹਿ ਫਕੀਰ॥ ਹੁਕਮੀ ਸਾਜੇ, ਹੁਕਮੀ ਢਾਹੇ, ਏਕ ਚਸੇ ਮਹਿ ਲਖ॥ ਸਭੁ ਕੋ ਨਥੈ ਨਥਿਆ, ਬਖਸੇ ਤੋੜੇ ਨਥ॥ ਵਰਨਾ ਚਿਹਨਾ ਬਾਹਰਾ, ਲੇਖੇ ਬਾਝੁ ਅਲਖੁ॥ ਕਿਉ ਕਥੀਐ, ਕਿਉ ਆਖੀਐ, ਜਾਪੈ ਸਚੋ ਸਚੁ॥ ਕਰਣਾ ਕਥਨਾ ਕਾਰ ਸਭ, ਨਾਨਕ, ਆਪਿ ਅਕਥੁ॥ ਅਕਥ ਕੀ ਕਥਾ ਸੁਣੇਇ॥ ਰਿਧਿ ਬੁਧਿ ਸਿਧਿ ਗਿਆਨੁ, ਸਦਾ ਸੁਖੁ ਹੋਇ॥੧॥**

**ਮ: ੧ ॥ ਅਜਰੁ ਜਰੈ, ਤ ਨਉ ਕੁਲ ਬੰਧੁ॥ ਪੂਜੈ ਪ੍ਰਾਣ, ਹੋਵੈ ਥਿਰੁ ਕੰਧੁ॥ ਕਹਾਂ ਤੇ ਆਇਆ, ਕਹਾਂ ਏਹੁ ਜਾਣੁ॥ ਜੀਵਤ ਮਰਤ, ਰਹੈ ਪਰਵਾਣੁ॥ ਹੁਕਮੈ ਬੂਝੈ, ਤਤੁ ਪਛਾਣੈ॥ ਇਹ ਪਰਸਾਦੁ, ਗੁਰੂ ਤੇ ਜਾਣੈ॥ ਹੋਂਦਾ ਫੜੀਅਗੁ, ਨਾਨਕ ਜਾਣੁ॥ ਨਾ ਹਉ ਨਾ ਮੈ, ਜੂਨੀ ਪਾਣੁ॥੨॥**

**ਪਦ ਅਰਥ**: ਪਉਣੈ-ਹਵਾ ਦਾ। ਅਗਨੀ-ਅੱਗ ਦਾ। ਜੀਉ-ਜੀਵ, ਜਿੰਦ। ਤਿਨ-ਓਹਨਾਂ ਨੂੰ। ਕਿਆ ਖੁਸੀਆ-ਕੀ ਖੁਸ਼ੀਆਂ ਹਨ। ਕਿਆ ਪੀੜ-ਕੀ ਦੁੱਖ ਹੈ?। ਧਰਤੀ-ਧਰਤੀ ਵਿਚ। ਪਾਤਾਲੀ-ਪਾਤਾਲ ਦੀ। ਆਕਾਸੀ-ਆਕਾਸ਼ ਉਤੇ। ਇਕਿ-ਕਈ। ਦਰਿ-ਦਰ ਉਤੇ। ਆਰਜਾ-ਉਮਰ। ਮਰਿ-ਮਰ ਕੇ। ਹੋਹਿ ਜਹੀਰ-ਦੁਖੀ ਹੁੰਦੇ ਹਨ। ਖਾਹਿ-ਖਾਣ ਨਾਲ। ਫਕੀਰ-ਕੰਗਾਲ। ਹੁਕਮੀ-ਹੁਕਮ ਦੁਆਰਾ। ਸਾਜੇ-ਬਣਾਂਦਾ ਹੈ। ਢਾਹੇ-ਨਾਸ਼ ਕਰਦਾ ਹੈ। ਚਸੇ ਮਹਿ-ਪਲ ਵਿਚ। ਲਖ-ਲੱਖਾਂ ਹੀ। ਨਥੈ ਨਥਿਆ-ਨਥ ਨਾਲ ਨਥਿਆ (ਜਕੜਿਆ) ਹੋਇਆ ਹੈ। ਵਰਨਾ-ਰੰਗਾਂ। ਚਿਹਨਾ-ਸ਼ਕਲਾਂ ਤੋਂ। ਬਾਹਰ-ਬਿਨਾ। ਕਿਉ-ਕਿਵੇਂ?। ਕਥੀਐ-ਬਿਆਨ ਕਰੀਏ। ਜਾਪੈ ਸਚੋ ਸਚੁ-ਨਿਰੋਲ ਸਚ ਦਿਸਦਾ ਹੈ। ਕਾਰ-ਕਿਰਤਿ। ਸੁਣੇਇ-ਸੁਣਦਾ ਹੈ।੧।

**ਮ: ੧॥**- ਅਜਰੁ-ਜੋ ਜਰਿਆ ਨਾ ਜਾਏ। ਤਉ-ਤਾਂ। ਨਉ ਕੁਲ-ਨੌ ਗੋਲਕਾਂ (ਇੰਦ੍ਰੀਆਂ) ਨਕ, ਮੂੰਹ, ਕੰਨ ਆਦਿ। ਪੂਜੈ ਪ੍ਰਾਣ-ਸੁਆਸ ਸੁਆਸ ਨਾਮ ਜਪੇ। ਥਿਰੁ-ਸਥਿਰ, ਅਟਲ। ਕੰਧੁ-ਸਰੀਰ। ਤਤੁ-ਅਸਲੀਅਤ। ਪਰਸਾਦੁ-ਕਿਰਪਾ। ਗੁਰੂ ਤੇ-ਗੁਰੂ ਪਾਸੋਂ। ਹੋਂਦਾ-ਹੰਕਾਰ। ਫੜੀਅਗੁ-ਫੜਿਆ ਜਾਂਦਾ ਹੈ। ਹਉ-ਅਹੰਕਾਰ।੨।

**ਸਲੋਕ ਮ: ੧॥ ਅਰਥ**- (ਹੇ ਭਾਈ!)ਹਵਾ, ਪਾਣੀ ਤੇ ਅਗ ਆਦਿ (ਤੱਤਾਂ ਤੋਂ ਸਰੀਰ ਬਣਾ ਕੇ, ਇਸ ਅੰਦਰ) ਜਿੰਦ (ਪਾਈ ਗਈ ਹੈ), (ਫਿਰ ਇਹਨਾਂ ਤਤਾਂ ਨੂੰ) ਕੀ ਖੁੱਸ਼ੀ ਤੇ ਕੀ ਪੀੜ ਹੋ ਸਕਦੀ ਹੈ? (ਖੁਸ਼ੀ, ਗ਼ਮੀ ਤੇ ਦੁਖ ਸੁਖ ਦਾ ਸਬੰਧ ਜੀਵਾਤਮਾ ਨਾਲ ਹੈ)। ਧਰਤੀ, ਪਾਤਾਲ ਤੇ ਆਕਾਸ਼ ਵਿਚ ਕਈ ਮਨੁੱਖ ਹਨ (ਜਿਨ੍ਹਾਂ ਵਿਚੋਂ)ਕਈ (ਵਾਹਿਗੁਰੂ ਜੀ ਦੇ) ਦਰ ਉਤੇ ਇਜ਼ਤ ਪਾਉਂਦੇ ਹਨ। ਕਈਆਂ ਦੀ ਵਡੀ (ਲੰਮੀ) ਉਮਰ ਹੈ ਤੇ ਕਈ ਮਰ ਕੇ ਦੁਖੀ ਹੋ ਰਹੇ ਹਨ। ਕਈ (ਦੂਜਿਆਂ ਨੂੰ) ਦੇ ਕੇ ਖਾਂਦੇ ਹਨ (ਉਨ੍ਹਾਂ ਪਾਸੋਂ ਮਾਇਆ) ਮੁਕਦੀ ਨਹੀ (ਇਸ ਦੇ ਉਲਟ) ਕਈ ਸਦਾ ਹੀ ਕੰਗਾਲ ਰਹਿੰਦੇ ਹਨ। (ਵਾਹਿਗੁਰੂ ਆਪਣੇ ਹੁਕਮ ਦੁਆਰਾ ਲਖਾਂ (ਜੀਆਂ ਨੂੰ) ਪੈਦਾ ਕਰਦਾ ਹੈ ਤੇ (ਲਖਾਂ ਨੂੰ) ਨਾਸ਼ ਕਰਦਾ ਹੈ। ਸਭ ਕੋਈ (ਉਸ ਪ੍ਰਭੂ ਦੇ ਹੁਕਮ ਦੀ) ਨਥ ਨਾਲ ਨਥਿਆ ਹੋਇਆ

ਹੈ (ਜਦੋਂ ਉਹ ਪ੍ਰਭੂ) ਬਖਸ਼ਦਾ ਹੈ, (ਤਦ) ਨਥ ਤੋੜ ਦਿੰਦਾ ਹੈ। (ਉਹ ਪ੍ਰਭੂ) ਰੰਗ ਰੂਪ ਤੋਂ ਰਹਿਤ ਹੈ, ਉਹ ਲੇਖੇ ਤੋਂ ਬਿਨਾ ਭੈ (ਅਤੇ) ਲਖਤਾ (ਸਮਝ) ਤੋਂ ਪਰੇ ਹੈ। (ਇਸ ਲਈ ਉਸ ਨੂੰ) ਕਿਵੇਂ ਕਥੀਏ ਤੇ ਕਿਵੇਂ ਬਿਆਨੀਏ? (ਪਰ ਉਹ) ਨਿਰੋਲ ਸਚ ਹੀ ਦਿਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰਣਾ ਤੇ ਕਹਿਣਾ (ਸਭ ਉਸ ਪ੍ਰਭੂ ਦਾ) ਸਾਰਾ ਕੰਮ ਹੈ (ਅਤੇ ਉਹ ਆਪ) ਅਕੱਥ ਹੈ (ਬਿਆਨ ਨਹੀ ਕੀਤਾ ਜਾ ਸਕਦਾ)। (ਜਿਹੜਾ ਮਨੁੱਖ ਉਸ) ਅਕਥ (ਪ੍ਰਭੂ ਦੀ) ਕਥਾ ਸੁਣਦਾ ਹੈ (ਉਸ ਨੂੰ) ਰਿਧੀਆਂ (ਕਰਾਮਾਤੀ ਸ਼ਕਤੀਆਂ) ਅਕਲ, ਸਿਧੀਆਂ ਦਾ ਗਿਆਨ (ਅਤੇ) ਸਦਾ ਲਈ ਸੁਖ (ਪ੍ਰਾਪਤ ਹੁੰਦਾ ਹੈ) ।੧।

**ਮ: ੧॥ ਅਰਥ:** (ਜਦ ਮਨੁੱਖ ਨਾਮ ਰੂਪ) ਅਜਰ ਵਸਤੂ ਨੂੰ ਜਰ ਲੈਂਦਾ ਹੈ, ਤਦ ਉਹ ਨੱਕ, ਕੰਨ, ਅੱਖਾਂ ਆਦਿ ਨੌ ਇੰਦ੍ਰਿਆਂ (ਗੋਲਕਾਂ) ਨੂੰ ਰੋਕ ਲੈਂਦਾ ਹੈ। (ਜੋ) ਸੁਆਸ ਸੁਆਸ (ਨਾਮ) ਜਪਦਾ ਹੈ ਉਸ ਦਾ ਸਰੀਰ ਸਥਿਰ ਹੋ ਜਾਂਦਾ ਹੈ। (ਇਹ ਜੀਵ) ਕਿਥੋਂ ਆਇਆ ਹੈ ਤੇ ਕਿਥੇ ਜਾਣਾ ਹੈ? (ਇਹ ਝਗੜਾ ਮੁਕ ਜਾਦਾ ਹੈ)। (ਉਹ) ਜੀਵਤ ਭਾਵ ਤੋਂ ਮਰ ਕੇ ਪਰਵਾਨ ਹੋ ਜਾਂਦਾ ਹੈ। (ਜੋ ਜੀਵ ਪ੍ਰਭੂ ਦੇ) ਹੁਕਮ ਨੂੰ ਸਮਝ ਲੈਂਦਾ ਹੈ ਉਹ ਅਸਲੀਅਤ ਨੂੰ ਪਛਾਣਦਾ ਹੈ। (ਉਸ ਨੂੰ) ਇਹ ਕਿਰਪਾ ਗੁਰੂ ਤੋਂ ਸਮਝ ਆਉਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ! ਇਹ ਗਲ) ਸਮਝ ਲੈ (ਕਿ ਹਮੇਸ਼ਾਂ) ਹੰਕਾਰੀ (ਮਨੁੱਖ ਹੀ) ਫੜਿਆ ਜਾਂਦਾ ਹੈ। ਜਿਥੇ ਹਉਮੈ ਨਹੀ ਹੈ, ਮੈਂ ਨਹੀ ਹੈ, (ਉਥੇ) ਜੂਨਾਂ ਵਿਚ ਪੈਣ ਦੀ (ਕੋਈ ਸੰਭਾਵਨਾ ਨਹੀ ਹੈ) ।੨।

**ਪਉੜੀ ॥ ਪੜੀਐ ਨਾਮੁ ਸਾਲਾਹ, ਹੋਰਿ ਬੁਧੀ ਮਿਥਿਆ॥ ਬਿਨੁ ਸਚੇ ਵਾਪਾਰ, ਜਨਮੁ ਬਿਰਥਿਆ॥ ਅੰਤੁ ਨ ਪਾਰਾਵਾਰੁ, ਨ ਕਿਨਹੀ ਪਾਇਆ॥ ਸਭੁ ਜਗੁ ਗਰਬਿ ਗੁਬਾਰੁ, ਤਿਨ ਸਚੁ ਨ ਭਾਇਆ॥ ਚਲੇ ਨਾਮੁ ਵਿਸਾਰ, ਤਾਵਣਿ ਤਤਿਆ॥ ਬਲਦੀ ਅੰਦਰਿ, ਤੇਲੁ ਦੁਬਿਧਾ ਘਤਿਆ॥ ਆਇਆ ਉਠੀ ਖੇਲੁ, ਫਿਰੈ ਉਵਤਿਆ॥ ਨਾਨਕ ਸਚੈ ਮੇਲੁ, ਸਚੈ ਰਤਿਆ॥੨੪॥**

**ਪਦ ਅਰਥ:** ਬੁਧੀ-ਬੁਧੀਆਂ (ਸਿਆਣਪਾਂ)। ਮਿਥਿਆ-ਝੂਠੀਆਂ। ਬਿਰਥਿਆ-ਵਿਅਰਥ। ਕਿਨਹੀ-ਕਿਸੇ ਨੇ। ਗਰਬਿ-ਹੰਕਾਰ ਵਿਚ। ਭਾਇਆ-ਚੰਗਾ ਨਾ ਲੱਗਾ। ਤਾਵਣਿ-ਕੜਾਹੀ ਵਿਚ। ਤਤਿਆ-ਤਾਏ ਰਹਿੰਦੇ ਹਨ। ਬਲਦੀ ਅੰਦਰਿ-ਬਲਦੀ (ਤਪਦੀ) ਕੜਾਹੀ ਵਿਚ। ਤੇਲੁ ਦੁਬਿਧਾ-ਦੁਚਿਤੀ ਦਾ ਤੇਲ। ਘਤਿਆ-ਪਾਇਆ। ਫਿਰੈ ਉਵਤਿਆ-ਅਵੈੜਾ ਹੀ ਭੌਂਦਾ ਰਹਿੰਦਾ ਹੈ। ਸਚੈ-ਸਚੇ ਨਾਲ, ਸਚੇ (ਨਾਮ ਵਿਚ)। ਰਤਿਆ-ਰੰਗਿਆ ਗਿਆ ।੨੪।

**ਅਰਥ:** (ਹੇ ਭਾਈ! ਪ੍ਰਭੂ ਦਾ) ਨਾਮ ਪੜ੍ਹਨਾ ਚਾਹੀਦਾ ਹੈ (ਇਸ ਤੋਂ ਬਿਨਾ) ਹੋਰ ਬੁੱਧੀਆਂ (ਸਿਆਣਪਾਂ) ਵਿਅਰਥ ਹਨ। ਸਚੇ (ਨਾਮ ਦੇ) ਵਪਾਰ ਤੋਂ ਬਿਨਾ (ਮਨੁੱਖਾ) ਜਨਮ ਵਿਅਰਥ (ਹੀ ਗਿਆ ਸਮਝੋ)। (ਸਿਆਣਪਾਂ ਨਾਲ) (ਵਾਹਿਗੁਰੂ ਜੀ ਦਾ) ਅੰਤ, (ਉਸ ਦਾ) ਉਰਾਰ ਪਾਰ ਕਿਸੇ ਨੇ ਨਹੀ ਪਾਇਆ। ਸਾਰਾ ਜਗਤ ਹੰਕਾਰ ਵਿਚ ਹੋਣ ਕਰਕੇ (ਅਗਿਆਨਤਾ ਦੇ) ਹਨੇਰੇਂ ਵਿਚ ਹੈ, ਉਨ੍ਹਾਂ (ਜਗਤ ਜੀਆਂ) ਨੂੰ ਸੱਚ ਚੰਗਾ ਨਹੀਂ ਲੱਗਾ। (ਹੇ ਭਾਈ! ਜਿਹੜੇ ਮਨੁੱਖ) ਨਾਮ ਵਿਸਾਰ ਕੇ ਚਲੇ ਜਾਂਦੇ ਹਨ (ਭਾਵ ਮਰ ਜਾਂਦੇ ਹਨ (ਓਹ) ਹਉਮੈ ਦੇ ਕਾਰਨ ਤੇਲ ਦੇ ਕੜਾਹੇ ਵਿਚ ਤਾਏ ਰਹਿੰਦੇ ਹਨ (ਭਾਵ ਦੁਖ ਪਾਉਂਦੇ ਹਨ)। (ਉਸ) ਬਲਦੀ ਕੜਾਹੀ ਵਿਚ (ਮਾਨੋ) ਦੁਬਿਧਾ ਦਾ ਤੇਲ ਪਾਇਆ ਗਿਆ। (ਜੀਵ ਦੁਨੀਆਂ ਵਿਚ) ਆਇਅ ਉਠ ਕੇ ਬਾਜ਼ੀ (ਖੇਡ ਕੇ) ਚਲਾ ਗਿਆ (ਸਾਰੀ ਉਮਰ) ਅਵੈੜਾ ਹੀ ਫਿਰਦਾ ਰਿਹਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ

ਜਿਹੜਾ ਜੀਵ) ਸਚੇ (ਨਾਮ) ਵਿਚ ਰੰਗਿਆ ਗਿਆ (ਉਸ ਦਾ) ਸਚੇ (ਵਾਹਿਗੁਰੂ ਜੀ) ਨਾਲ ਮੇਲ ਹੋ ਗਿਆ।੨੪।

# ਸਾਰੰਸ਼ ਅਤੇ ਸਿਧਾਂਤ

ਪ੍ਰਭੂ ਨੇ ਪੰਜਾਂ ਤੱਤਾਂ ਦੇ ਮੇਲ ਨਾਲ ਇਹ ਪਿੰਡ (ਸਰੀਰ) ਬਣਾਇਆ (ਅਤੇ) ਇਸ ਵਿਚ ਜਿੰਦ (ਜੀਵਾਤਮਾ) ਨੂੰ ਪਾ ਦਿਤਾ ਹੈ। ਤੱਤਾਂ ਨੂੰ ਕਾਹਦਾ ਦੁਖ ਸੁਖ ਹੈ? ਦੁਖ ਸੁਖ ਭੋਗਣ ਵਾਲਾ ਜੀਵਾਤਮਾ ਹੈ। ਪ੍ਰਭੂ ਨੇ ਸਾਰਾ ਸੰਸਾਰ ਆਪਣੇ ਹੁਕਮ ਵਿਚ ਨਥਿਆ ਹੋਇਆ ਹੈ ਜੇ ਹੁਕਮ ਨੂੰ ਬੁਝ ਲਈਏ ਤਾਂ ਸੁਖ ਹੀ ਸੁਖ ਬਣਿਆ ਰਹਿੰਦਾ ਹੈ। ਇਸ ਹੁਕਮ ਦੀ ਸੋਝੀ ਸਤਿਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ।

ਜਿਹੜਾ ਮਨੁੱਖ ਹੁਕਮ ਬੁਝ ਲੈਂਦਾ ਹੈ, ਉਹ ਹਉਂ ਹਉ ਨਹੀ ਕਰਦਾ। ਸਿਧਾਂਤ ਇਹ ਹੈ ਕਿ ਬੁੱਧੀ ਦਾ ਹੰਕਾਰ ਸਿਆਣਪ ਛੱਡ ਕੇ ਉਸ ਪ੍ਰਭੂ ਦੀ ਯਾਦ ਵਿਚ ਜੁਟ ਜਾਈਏ, ਇਸ ਤਰ੍ਹਾਂ ਕੀਤਿਆਂ ਜੂਨਾਂ ਵਿਚ ਪੈਣ ਤੋਂ ਖ਼ਲਾਸੀ ਹੋ ਸਕਦੀ ਹੈ।

**ਸਲੋਕ ਮ: ੧ ॥ ਪਹਿਲਾਂ, ਮਾਸਹੁ ਨਿੰਮਿਆ, ਮਾਸੈ ਅੰਦਰਿ ਵਾਸੁ॥ ਜੀਉ ਪਾਇ, ਮਾਸੁ ਮੁਹਿ ਮਿਲਿਆ, ਹਡੁ ਚੰਮੁ ਤਨੁ ਮਾਸੁ॥ ਮਾਸਹੁ ਬਾਹਰਿ ਕਢਿਆ, ਮੰਮਾ ਮਾਸੁ ਗਿਰਾਸੁ॥ ਮੁਹੁ ਮਾਸੈ ਕਾ, ਜੀਭ ਮਾਸੈ ਕੀ, ਮਾਸੈ ਅੰਦਰਿ ਸਾਸੁ॥ ਵਡਾ ਹੋਆ ਵੀਆਹਿਆ, ਘਰਿ ਲੈ ਆਇਆ ਮਾਸੁ॥ ਮਾਸਹੁ ਹੀ ਮਾਸੁ ਊਪਜੈ, ਮਾਸਹੁ ਸਭੋ ਸਾਕੁ॥ ਸਤਿਗੁਰਿ ਮਿਲਿਐ ਹੁਕਮੁ ਬੁਝੀਐ, ਤਾਂ ਕੋ ਆਵੈ ਰਾਸਿ॥ ਆਪਿ ਛੁਟੇ ਨਹ ਛੁਟੀਐ, ਨਾਨਕ ਬਚਨਿ ਬਿਣਾਸੁ॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਾਸਹੁਂ, ਮੁਹਿਂ, ਨਹਂ।

**ਪਦ ਅਰਥ:** ਮਾਸਹੁ-ਮਾਸ ਤੋਂ। ਨਿੰਮਿਆ-ਬਣਿਆ, ਬੀਜ ਰੂਪ ਵਿਚ ਟਿਕਿਆ। ਜੀਉ-ਜਿੰਦ ਜਾਨ। ਮੁਹਿ-ਮੂੰਹ ਵਿਚ। ਹਡ-ਹੱਡੀਆਂ। ਚੰਮੁ-ਚਮੜੀ। ਤਨੁ-ਸਰੀਰ। ਮੰਮਾ-ਥਣ। ਗਿਰਾਸੁ-ਗਿਰਾਹੀ, ਭੋਜਨ। ਮੁਹੁ-ਮੂੰਹ। ਮਾਸੈ ਅੰਦਰਿ ਸਾਸੁ-ਸਾਹ ਵੀ ਮਾਸ ਅੰਦਰ (ਲੈਂਦਾ ਹੈ)। ਮਾਸੁ-ਭਾਵ ਇਸਤ੍ਰੀ। ਮਾਸਹੁ ਹੀ ਮਾਸੁ ਊਪਜੈ-ਇਸਤ੍ਰੀ ਰੂਪੀ) ਮਾਸ ਤੋਂ ਹੀ (ਧੀਆਂ, ਪੁਤਰ ਰੂਪੀ) ਮਾਸ ਪੈਦਾ ਹੁੰਦਾ ਹੈ। ਸਤਿਗੁਰਿ ਮਿਲਿਐ-ਸਤਿਗੁਰੂ ਦੇ ਮਿਲਿਆਂ। ਹੁਕਮੁ ਬੁਝੀਐ-ਹੁਕਮ ਨੂੰ ਸਮਝ ਸਕੀਦਾ ਹੈ। ਰਾਸਿ-ਠੀਕ। ਆਪਿ ਛੁਟੇ-(ਜੇ ਕੋਈ) ਆਪਣੇ ਆਪ (ਮਾਸ ਤੋਂ) ਛੁਟਣਾ ਚਾਹੇ। ਨਹ ਛੁਟੀਐ-ਨਹੀਂ ਛੁਟ ਸਕੀਦਾ। ਬਚਨਿ-(ਨਿਰੀਆਂ) ਗੱਲਾਂ ਨਾਲ। ਬਿਣਾਸੁ-ਨਾਸ਼।੧।

**ਸਲੋਕ ਮ: ੧॥ ਅਰਥ:** ਪਹਿਲਾਂ ਮਾਸ ਤੋਂ ਨਿੰਮਿਆ (ਭਾਵ ਜੀਵ ਦੀ ਪਿਤਾ ਦੇ ਬੀਰਜ ਤੇ ਮਾਤਾ ਦੇ ਲਹੂ ਨਾਲ ਨੀਂਹ ਰਖੀ ਗਈ ਅਤੇ) ਮਾਸ ਵਿਚ (ਭਾਵ ਮਾਂ ਦੇ ਪੇਟ ਵਿਚ ਇਸ ਦਾ) ਵਾਸਾ ਹੋਇਆ। (ਜਦੋਂ ਜੀਵ ਵਿਚ) ਜਾਨ ਪਈ ਤਦ (ਇਸ ਦੇ) ਮੂੰਹ ਵਿਚ (ਨਾੜੂਆ) ਮਾਸ ਹੀ ਮਿਲਿਆ, ਹਡੀਆਂ, ਖਲੜੀ, ਸਰੀਰ (ਸਭ ਕੁਝ) ਮਾਸ (ਹੀ ਸੀ)। (ਜਦੋਂ ਮਾਂ ਦੇ ਪੇਟ ਵਿਚੋਂ) ਬਾਹਰ ਕਢਿਆ (ਓਦੋਂ) ਥਣ ਰੂਪੀ ਮਾਸ ਹੀ (ਇਸ ਨੂੰ)

ਗਿਰਾਹੀ (ਭਾਵ ਭੋਜਨ ਦਿਤਾ ਗਿਆ)। (ਇਸ ਦਾ) ਮੂੰਹ ਭੀ ਮਾਸ ਦਾ, ਜੀਭ ਭੀ ਮਾਸ ਦੀ ਹੈ, ਮਾਸ ਵਿਚ (ਹੀ ਇਹ) ਸਾਸ (ਲੈਂਦਾ ਹੈ)। (ਜਦੋਂ ਇਹ) ਵੱਡਾ ਹੋਇਆ ਵਿਆਹਿਆ ਗਿਆ (ਤਾਂ ਵੀ ਇਹ ਇਸਤ੍ਰੀ ਰੂਪੀ) ਮਾਸ ਹੀ ਘਰ ਵਿਚ ਲੈ ਆਇਆ। (ਫਿਰ ਇਸਤਰੀ ਰੂਪੀ) ਮਾਸ ਤੋਂ ਹੀ (ਧੀਆਂ ਪੁੱਤਰ ਰੂਪੀ) ਮਾਸ ਜੰਮਦਾ ਹੈ (ਅਤੇ) ਮਾਸ ਤੋਂ ਹੀ (ਜਗਤ ਦਾ) ਸਾਰਾ ਸਾਕ (ਸਬੰਧ ਬਣਦਾ ਹੈ)। ਸਤਿਗੁਰੂ ਦੇ ਮਿਲਿਆਂ (ਪ੍ਰਭੂ ਦਾ) ਹੁਕਮ ਸਮਝੀਏ ਤਾਂ ਹੀ ਕੋਈ (ਕੀਤਾ ਕੰਮ) ਠੀਕ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੋਈ ਮਨੁੱਖ) ਆਪ (ਮਾਸ ਤੋਂ) ਛੁਟਣਾ ਚਾਹੇ (ਤਾਂ) ਨਹੀ ਛੁਟਿਆ ਜਾ ਸਕੀਦਾ (ਸਗੋਂ ਹੰਕਾਰੀਆਂ) ਗੱਲਾਂ ਨਾਲ (ਆਪ ਹੀ)ਨਾਸ਼ ਹੋ ਜਾਈਦਾ ਹੈ।੧।

**ਮ: ੧ ॥ ਮਾਸੁ ਮਾਸੁ ਕਰਿ ਮੂਰਖੁ ਝਗੜੇ, ਗਿਆਨੁ ਧਿਆਨੁ ਨਹੀਂ ਜਾਣੈ॥ ਕਉਣੁ ਮਾਸੁ, ਕਉਣੁ ਸਾਗੁ ਕਹਾਵੈ, ਕਿਸੁ ਮਹਿ ਪਾਪ ਸਮਾਣੇ॥ ਗੈਂਡਾ ਮਾਰਿ ਹੋਮ ਜਗ ਕੀਏ, ਦੇਵਤਿਆ ਕੀ ਬਾਣੇ॥ ਮਾਸੁ ਛੋਡਿ, ਬੈਸਿ ਨਕੁ ਪਕੜਹਿ, ਰਾਤੀ ਮਾਣਸ ਖਾਣੇ॥ ਫੜੁ ਕਰਿ ਲੋਕਾਂ ਨੋ ਦਿਖਲਾਵਹਿ, ਗਿਆਨੁ ਧਿਆਨੁ ਨਹੀ ਸੂਝੈ॥ ਨਾਨਕ, ਅੰਧੇ ਸਿਉ ਕਿਆ ਕਹੀਐ, ਕਹੈ ਨ ਕਹਿਆ ਬੂਝੈ॥ ਅੰਧਾ ਸੋਇ, ਜਿ ਅੰਧੁ ਕਮਾਵੈ, ਤਿਸੁ ਰਿਦੈ ਸਿ ਲੋਚਨ ਨਾਹੀ॥ ਮਾਤ ਪਿਤਾ ਕੀ ਰਕਤੁ ਨਿਪੰਨੇ, ਮਛੀ ਮਾਸੁ, ਨ ਖਾਂਹੀ॥ ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ, ਓਥੈ ਮੰਧੁ ਕਮਾਹੀ॥ ਮਾਸਹੁ ਨਿੰਮੇ, ਮਾਸਹੁ ਜੰਮੇ, ਹਮ ਮਾਸੈ ਕੇ ਭਾਂਡੇ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ, ਚਤੁਰੁ ਕਹਾਵੈ ਪਾਂਡੇ॥ ਬਾਹਰ ਕਾ ਮਾਸੁ ਮੰਦਾ ਸੁਆਮੀ, ਘਰ ਕਾ ਮਾਸੁ ਚੰਗੇਰਾ॥ ਜੀਅ ਜੰਤ ਸਭਿ ਮਾਸਹੁ ਹੋਏ, ਜੀਇ ਲਇਆ ਵਾਸੇਰਾ॥॥ ਅਭਖੁ ਭਖਹਿ, ਭਖੁ ਤਜਿ ਛੋਡਹਿ, ਅੰਧੁ ਗੁਰੂ ਜਿਨ ਕੇਰਾ॥ ਮਾਸਹੁ ਨਿੰਮੇ, ਮਾਸਹੁ ਜੰਮੇ, ਹਮ ਮਾਸੈ ਕੇ ਭਾਂਡੇ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ, ਚਤੁਰੁ ਕਹਾਵੈ ਪਾਂਡੇ॥ ਮਾਸੁ ਪੁਰਾਣੀ, ਮਾਸੁ ਕਤੇਬੰ ੀ, ਚਹੁ ਜੁਗਿ ਮਾਸੁ ਕਮਾਣਾ॥ ਜਜਿ ਕਾਜਿ ਵੀਆਹਿ ਸੁਹਾਵੈ, ਓਥੈ ਮਾਸੁ ਸਮਾਣਾ॥ ਇਸਤ੍ਰੀ ਪੁਰਖ ਨਿਪਜਹਿ ਮਾਸਹੁ, ਪਾਤਿਸਾਹ ਸੁਲਤਾਨਾਂ॥ ਜੇ ਓਇ ਦਿਸਹਿ ਨਰਕਿ ਜਾਂਦੇ, ਤਾਂ ਉਨ ਕਾ ਦਾਨੁ ਨ ਲੈਣਾ॥ ਦੇਂਦਾ ਨਰਕਿ, ਸੁਰਗਿ ਲੈਦੇ, ਦੇਖਹੁ ਏਹੁ ਧਿਙਾਣਾ॥ ਆਪਿ ਨ ਬੂਝੈ ਲੋਕ ਬੁਝਾਏ, ਪਾਂਡੇ ਖਰਾ ਸਿਆਣਾ॥ ਪਾਂਡੇ, ਤੂ ਜਾਣੈ ਹੀ ਨਾਹੀ, ਕਿਥਹੁ ਮਾਸੁ ਉਪੰਨਾ॥ ਤੋਇਅਹੁ ਅੰਨੁ ਕਮਾਦੁ ਕਪਾਹਾਂ, ਤੋਇਅਹੁ ਤ੍ਰਿਭਵਣ ਗੰਨਾ॥ ਤੋਆ ਆਖੈ ਹਉ ਬਹੁ ਬਿਧਿ ਹਛਾ, ਤੋਐ ਬਹੁਤੁ ਬਿਕਾਰਾ॥ ਏਤੇ ਰਸ ਛੋਡਿ ਹੋਵੈ ਸੰਨਿਆਸੀ, ਨਾਨਕੁ ਕਹੈ ਵਿਚਾਰਾ॥੨॥**

**ਪਦ ਅਰਥ**: ਮਾਸੁ ਮਾਸੁ ਕਰਿ-ਮਾਸ ਮਾਸ ਆਖ ਕੇ। ਮੂਰਖੁ ਝਗੜੇ-(ਕੋਈ) ਮੂਰਖ ਬੰਦਾ ਹੀ ਝਗੜਦਾ ਹੈ। ਨਹੀ ਜਾਣੈ-(ਉਹ) ਨਹੀ ਸਮਝਦਾ ਹੈ। ਮਹਿ-ਵਿਚ। ਪਾਪ ਸਮਾਣੇ-ਪਾਪ ਮਿਲੇ ਹੋਏ ਹਨ। ਗੈਂਡਾ-ਜਾਨਵਰ ਦਾ ਨਾਂ। ਮਾਰਿ-ਮਾਰ ਕੇ। ਹੋਮ-ਹਵਨ। ਜਗ ਕੀਏ-ਯੱਗ ਕੀਤੇ। ਬਾਣੇ-ਆਦਤ (ਸੁਭਾਵ) ਅਨੁਸਾਰ। ਛੋਡਿ-ਛਡ ਕੇ। ਬੈਸਿ-ਬੈਠ ਕੇ। ਨਕੁ ਪਕੜਹਿ-ਨਕ ਫੜਦੇ ਹਨ। ਰਾਤੀ-ਰਾਤ ਨੂੰ। ਮਾਣਸ-ਮਨੁੱਖ। ਫੜ ਕਰਿ-(ਨੱਕ) ਫੜ ਕੇ। ਦਿਖਲਾਵਹਿ-ਦਿਖਾਂਦੇ ਹਨ। ਅੰਧੇ ਸਿਉ-ਬੇਸਮਝ ਨਾਲ। ਕਿਆ ਕਹੀਐ-ਕੀ ਗਲ ਕਰੀਏ?। ਕਹੇ-ਆਖੇ ਤੇ। ਨ ਕਹਿਆ ਬੂਝੈ-ਆਖਿਆ ਸਮਝਦਾ ਨਹੀ ਹੈ। ਅੰਧਾ-ਅੰਨ੍ਹਾ। ਸੋਇ-ਉਹ। ਜਿ-ਜਿਹੜਾ। ਅੰਧੁ-ਅਗਿਆਨਤਾ ਵਾਲਾ ਕੰਮ। ਤਿਸ ਰਿਦੈ-ਉਸ ਦੇ ਦਿਲ ਅੰਦਰ। ਲੋਚਨ ਨਾਹੀ-(ਗਿਆਨ ਰੂਪ) ਅੱਖਾਂ ਨਹੀ ਹਨ। ਰਕਤ-ਲਹੂ। ਨਿਪੰਨੇ-ਪੈਦਾ ਹੋਏ। ਮਛੀ ਮਾਸੁ ਨ ਖਾਂਹੀ-ਮੱਛੀ ਅਤੇ ਮਾਸ ਨਹੀ ਖਾਂਦੇ ਹਨ। ਪੁਰਖੈ-ਪੁਰਸ਼ ਦਾ। ਜਾਂ-ਜਦ। ਨਿਸਿ-ਰਾਤ ਸਮੇਂ। ਮੇਲਾ-ਮਿਲਾਪ। ਮੰਧੁ-ਵਿਸ਼ਾ। ਕਮਾਹੀ-ਕਮਾਂਦੇ, (ਮਾਸ ਨਾਲ) ਭੋਗਦੇ ਹਨ। ਭਾਂਡੈ-ਪੁਤਲੇ। ਚਤੁਰੁ-ਸਿਆਣਾ। ਪਾਂਡੇ-ਹੇ ਪੰਡੇ!। ਮੰਦਾ-ਮਾੜਾ, ਭੈੜਾ। ਸੁਆਮੀ-ਹੇ ਵਡੇ ਪੰਡਤਾ!। ਚੰਗੇਰਾ-ਚੰਗਾ। ਜੀਇ-ਜੀਵ ਨੇ। ਲਇਆ ਵਾਸੇਰਾ-ਵਾਸਾ ਲਿਆ। ਅਭਖੁ-ਨਾ ਖਾਣ ਵਾਲੀ ਚੀਜ਼। ਭਖਹਿ-ਖਾਂਦੇ ਹਨ। ਭਖ-ਖਾਣ ਵਾਲੀ। ਤਜਿ ਛੋਡਹਿ-ਛਡ ਦਿੰਦੇ ਹਨ। ਅੰਧੁ-ਅਗਿਆਨੀ। ਜਿਨ ਕੇਰਾ-ਜਿਨ੍ਹਾਂ ਦਾ। ਪੁਰਾਣੀ-ਪੁਰਾਣਾਂ ਵਿਚ। ਕਤੇਬੀ-(ਮੁਸਲਮਾਨੀ ਧਾਰਮਿਕ) ਕਿਤਾਬਾਂ ਵਿਚ। ਚਹੁ ਜੁਗਿ-ਚਾਰ ਜੁਗਾਂ ਵਿਚ। ਕਮਾਣਾ-ਵਰਤਿਆ ਜਾਂਦਾ ਰਿਹਾ। ਜਜਿ-ਜਗ ਵਿਚ। ਕਾਜਿ-ਵਿਆਹ ਵਿਚ। ਸੁਹਾਵੈ-ਚੰਗਾ ਲਗਦਾ ਹੈ, ਸ਼ਾਨ ਹੁੰਦੀ ਹੈ। ਸਮਾਣਾ-ਵਰਤਾਇਆ ਜਾਂਦਾ ਹੈ। ਨਿਪਜਹਿ-ਪੈਦਾ ਹੁੰਦੇ ਹਨ। ਸੁਲਤਾਨਾ-ਰਾਣੇ। ਓਇ-ਓਹ (ਮਾਸ ਖਾਣ ਵਾਲੇ ਮਨੁੱਖ)। ਦਿਸਹਿ ਨਰਕਿ ਜਾਂਦੇ-ਨਰਕ ਵਿਚ ਜਾਂਦੇ ਦਿਸਦੇ ਹਨ। ਉਨ ਕਾ-ਉਨ੍ਹਾਂ ਦਾ (ਉਨ੍ਹਾਂ ਪਾਸੋਂ)। ਦੇਂਦਾ-(ਦਾਨ ਜੋ) ਦੇਂਦਾ ਹੈ। ਨਰਕਿ-ਨਰਕ ਵਿਚ। ਸੁਰਗਿ ਲੈਂਦੇ-(ਜੋ ਦਾਨ) ਲੈਂਦੇ ਹਨ (ਉਹ) ਸੁਰਗ ਵਿਚ। ਧਿਙਾਣਾ-ਧੱਕਾ, ਜ਼ੁਲਮ। ਆਪਿ ਨਾ ਬੂਝੈ-ਆਪਿ ਤਾਂ ਸਮਝਦਾ ਨਹੀ ਹੈ। ਲੋਕ ਬੁਝਾਏ-ਲੋਕਾਂ ਨੂੰ ਸਮਝਾਂਦਾ ਫਿਰਦਾ ਹੈ। ਖਰਾ ਸਿਆਣਾ-ਬਹੁਤ ਚਾਤਰ ਹੈਂ। ਉਪੰਨਾ-ਪੈਦਾ ਹੋਇਆ। ਤੋਇਅਹੁ-ਪਾਣੀ ਤੋਂ। ਗੰਨਾ-ਗਿਣੀਦਾ ਹੈ। ਬਿਕਾਰਾ-ਵਿਕਾਰ (ਭਾਵ ਸ਼ਕਲਾਂ ਬਦਲਦਾ ਰਹਿੰਦਾ ਹੈ)। ਏਤੇ ਰਸ ਛੋਡਿ-ਇਹ ਸਾਰੇ ਰਸ ਛੱਡ ਕੇ। ਸੰਨਿਆਸੀ-ਤਿਆਗੀ। ਵਿਚਾਰਾ-ਵੀਚਾਰ।੨।

**ਮ: ੧ ॥ ਅਰਥ**: ਮੂਰਖ (ਮਨੁੱਖ) ਮਾਸ, ਮਾਸ ਆਖ ਕੇ (ਭਾਵ ਮਾਸ ਦੇ ਨਾਂ ਖਾਣ ਬਾਰੇ ਪੰਡਤ ਬਹਿਸ ਕਰ ਕਰਕੇ) ਝਗੜਦਾ ਹੈ (ਪਰ ਉਹ ਅਸਲੀ) ਗਿਆਨ ਧਿਆਨ ਨੂੰ ਨਹੀ ਸਮਝਦਾ ਕਿ ਮਾਸ ਕੀ ਹੈ ਤੇ ਸਾਗ ਕੀ ਹੈ? (ਅਤੇ) ਕਿਸ (ਦੇ ਖਾਣ) ਵਿਚ ਪਾਪ ਮਿਲੇ ਹੋਏ ਹਨ?। (ਹੇ ਪੰਡਤ!) ਗੈਂਡੇ ਨੂੰ ਮਾਰ ਕੇ ਹਵਨ ਤੇ ਯੱਗ ਕਰਨੇ (ਤੁਹਾਡੇ) ਦੇਵਤਿਆਂ ਦੀ ਬਾਣ (ਸੁਭਾਅ) ਹੈ। (ਜਿਹੜੇ) ਮਾਸ ਛਡ ਕੇ, ਬੈਠ ਕੇ ਨਕ ਪਕੜਦੇ ਹਨ (ਭਾਵ ਉਨ੍ਹਾਂ ਨੂੰ ਮਾਸ ਤੋਂ ਬਦਬੂ ਆਉਂਦੀ ਹੈ, ਉਹ) ਰਾਤ ਨੂੰ (ਸਬੂਤੇ) ਮਨੁੱਖ ਖਾ ਜਾਂਦੇ ਹਨ (ਭਾਵ ਅੰਦਰ ਬਹਿ ਕੇ ਪਾਪ ਕਰਮ ਕਰਦੇ ਹਨ)। ਦੰਭ ਕਰ ਕੇ ਲੋਕਾਂ ਨੂੰ ਵਿਖਾਂਦੇ ਹਨ (ਕਿ ਉਹ ਮਾਸ ਨਹੀ ਖਾਂਦੇ, ਪਰ ਅਸਲੀਅਤ ਇਹ ਹੈ ਕਿ ਉਨ੍ਹਾਂ ਨੂੰ ਕੋਈ) ਗਿਆਨ ਧਿਆਨ ਆਉਂਦਾ ਹੀ ਨਹੀ ਹੈ (ਭਾਵ ਗਿਆਨ ਦੀ ਵਿਚਾਰ ਤੋਂ ਕੋਰੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬੇਸਮਝ (ਮਨੁੱਖ) ਨੂੰ ਕੀ ਆਖੀਏ (ਭਾਵ ਕੀ ਸਮਝਾਈਏ, ਜੇ ਕੋਈ ਉਸ ਨੂੰ) ਸਮਝਾਏ (ਤਾਂ ਉਹ) (ਸਮਝਾਇਆਂ) ਸਮਝਦਾ ਹੀ ਨਹੀ ਹੈ।

(ਸਹੀ ਅਰਥਾਂ ਵਿਚ) ਅੰਨ੍ਹਾ (ਅਗਿਆਨੀ) ਉਹ ਹੈ ਜੋ ਅਗਿਆਨਤਾ ਵਾਲਾ ਕਰਮ ਕਮਾਉਂਦਾ ਹੈ, ਉਸ ਦੇ ਹਿਰਦੇ ਅੰਦਰ (ਗਿਆਨ ਵਾਲੀਆਂ) ਅੱਖਾਂ ਹੀ ਨਹੀ ਹਨ। (ਉਹ) ਮਾਤਾ ਪਿਤਾ ਦੇ ਲਹੂ ਤੇ ਬੀਰਜ ਤੋਂ ਹੀ ਪੈਦਾ ਹੋਏ ਹਨ (ਪਰ) ਮੱਛੀ ਤੇ ਮਾਸ ਨਹੀ ਖਾਂਦੇ। ਜਦੋਂ ਰਾਤ ਸਮੇਂ ਇਸਤਰੀ ਤੇ ਪੁਰਸ਼ ਦਾ (ਪਰਸਪਰ)

ਮਿਲਾਪ ਹੁੰਦਾ ਹੈ ਉਥੇ ਮਾਸ ਨਾਲ ਹੀ (ਵਿਸ਼ਾ-ਭੋਗ) ਭੋਗੀਦਾ ਹੈ। (ਅਸੀ) ਮਾਸ ਤੋਂ ਨਿੰਮੇ (ਬਣੇ) ਤੇ ਮਾਸ ਤੋਂ ਜੰਮੇ ਹਾਂ (ਅਤੇ) ਅਸੀ ਮਾਸ ਦੇ ਭਾਂਡੇ (ਭਾਵ ਪੁਤਲੇ) ਹਾਂ। ਹੇ ਪਾਂਡੇ! (ਤੈਨੂੰ) ਗਿਆਨ ਧਿਆਨ ਦਾ ਕੱਖ ਪਤਾ ਨਹੀ, ਐਵੇਂ ਆਪਣੇ ਆਪ ਨੂੰ ਚਾਤਰ (ਸਿਆਣਾ) ਕਹਾਉਂਦਾ ਹੈਂ।

(ਹੇ ਪਾਂਡੇ! ਇਹ ਕੀ ਤੁਕ ਬਣੀ ਕਿ) ਬਾਹਰ ਦਾ ਮਾਸ (ਭਾਵ ਬਾਹਰੋਂ ਲਿਆਂਦਾ ਮਾਸ) ਮੰਦਾ ਹੈ (ਅਤੇ) ਘਰ (ਭਾਵ ਇਸਤ੍ਰੀ, ਪੁਤਰ, ਧੀਆਂ) ਦਾ ਮਾਸ (ਕਿਵੇਂ) ਚੰਗਾ ਹੈ?। ਸਾਰੇ ਜੀਵ ਜੰਤ ਮਾਸ ਤੋਂ ਪੈਦਾ ਹੋਏ ਹਨ (ਅਤੇ) ਜੀਵ ਨੇ (ਮਾਤਾ ਦੇ ਗਰਭ ਰੂਪੀ ਮਾਸ ਵਿਚ ਹੀ) ਵਸੇਬਾ ਲਿਆ ਹੈ। ਜਿਨ੍ਹਾਂ ਦਾ ਗੁਰੂ ਅੰਨ੍ਹਾ (ਅਗਿਆਨੀ) ਹੈ (ਉਹ) ਨਾ ਖਾਣ ਵਾਲੀ (ਭਾਵ ਹਰਾਮ ਵਸਤੂ) ਖਾਂਦੇ ਹਨ, ਪਰ ਖਾਣ ਵਾਲੀ ਚੀਜ਼ ਛਡ ਦਿੰਦੇ ਹਨ। ਅਸੀ ਮਾਸ ਤੋਂ ਨਿੰਮੇ ਤੇ ਮਾਸ ਤੋਂ ਹੀ ਜੰਮੇ ਹਾਂ (ਅਤੇ) ਮਾਸ ਦੇ ਹੀ ਪੁਤਲੇ ਹਾਂ। (ਹੇ ਪਾਂਡੇ! ਤੈਨੂੰ) ਗਿਆਨ ਧਿਆਨ ਦਾ ਕੁਝ ਬੋਧ ਨਹੀ ਹੈ, ਐਵੇਂ (ਆਪਣੇ ਆਪ ਨੂੰ) ਸਿਆਣਾ ਅਖਵਾਂਦਾ ਹੈਂ।

(ਹੇ ਪਾਂਡੇ!) ਪੁਰਾਣਾ ਵਿਚ ਮਾਸ (ਖਾਣ ਦਾ ਜ਼ਿਕਰ ਹੈ), ਮੁਸਲਮਾਨੀ ਮਤ ਦੀਆਂ ਕਿਤਾਬਾਂ (ਕੁਰਾਨ ਆਦਿ) ਵਿਚ (ਮਾਸ ਖਾਣਾ ਦਰਜ ਹੈ), ਚਹੁੰਆਂ ਜੁੱਗਾਂ ਵਿਚ ਹੀ ਮਾਸ ਵਰਤੀਦਾ ਰਿਹਾ। (ਤੁਹਾਡੇ) ਹਵਨ, ਯੱਗ ਤੇ ਵਿਆਹ ਕਾਰਜ ਤਾਂ (ਮਾਸ ਨਾਲ) ਸੋਭਦੇ ਹਨ (ਕਿਉਂਕਿ ਦੇਵਤਿਆਂ ਦੀ ਭੇਟਾ ਲਈ) ਉਥੇ ਮਾਸ ਵਰਤਿਆ ਜਾਂਦਾ ਹੈ। ਇਸਤ੍ਰੀ, ਪੁਰਸ਼ ਪਾਤਸ਼ਾਹ ਤੇ ਸ਼ਾਹ (ਸਭ) ਮਾਸ ਤੋਂ ਹੀ ਪੈਦਾ ਹੁੰਦੇ ਹਨ। ਜੇ (ਤੁਹਾਨੂੰ ਉਹ) ਨਰਕਾਂ ਵਿਚ ਜਾਂਦੇ ਦਿਸਦੇ ਹਨ (ਤਾਂ ਤੁਹਾਨੂੰ) ਉਨ੍ਹਾਂ ਦਾ (ਦਿੱਤਾ ਹੋਇਆ) ਦਾਨ ਨਹੀ ਲੈਣਾ ਚਾਹੀਦਾ।

(ਹੇ ਲੋਕੋ!) ਇਹ ਕਿਤਨਾ ਧੱਕਾ (ਭਾਵ ਜ਼ੁਲਮ ਵਾਲੀ ਗਲ ਹੈ ਕਿ ਜੋ ਦਾਨ) ਦੇਂਦਾ ਹੈ (ਉਹ) ਨਰਕ ਵਿਚ (ਜਾਂਦਾ ਹੈ ਤੇ ਜੋ ਦਾਨ) ਲੈਂਦੇ ਹਨ ਉਹ ਸੁਰਗ ਵਿਚ (ਜਾਂਦੇ ਹਨ)।

(ਹੇ ਪੰਡਤ!) ਤੂੰ ਬਣਾ ਸਿਆਣਾ ਬਣ੍ਹਿਆ ਫਿਰਦਾ ਹੈਂ, ਤੈਨੂੰ ਆਪ ਤਾਂ ਠੀਕ ਸਮਝ ਨਹੀ ਹੈ, ਲੋਕਾ ਨੂੰ ਐਵੇਂ ਸਮਝਾਂਦਾ ਫਿਰਦਾ ਹੈਂ। ਹੇ ਪਾਂਡੇ! ਤੂੰ ਜਾਣਦਾ ਹੀ ਨਹੀ ਕਿ ਮਾਸ ਕਿਥੋਂ ਪੈਦਾ ਹੋਇਆ? (ਤੂੰ ਸੁਣ) ਪਾਣੀ ਤੋਂ ਅੰਨ, ਕਮਾਦ, ਕਪਾਹ (ਪੈਦਾ) ਹੋਇਆ ਅਤੇ ਪਾਣੀ ਤੋਂ ਹੀ ਤ੍ਰਿਭਵਣ (ਪੈਦਾ ਹੋਇਆ) ਗਿਣੀਦਾ ਹੈ। (ਇਸੇ ਤਰ੍ਹਾਂ) ਮਾਸ ਵੀ ਪਾਣੀ ਤੋਂ ਹੀ ਪੈਦਾ ਹੋਇਆ ਹੈ।

ਪਾਣੀ ਕਹਿੰਦਾ ਹੈ ਕਿ ਮੈਂ ਕਈ ਤਰ੍ਹਾਂ ਨਾਲ ਚੰਗਾ ਹਾਂ (ਪਰ) ਪਾਣੀ ਵਿਚ ਵੀ ਬਹੁਤ ਵਿਕਾਰ ਹਨ (ਭਾਵ ਉਹ ਆਪਣੀ ਸ਼ਕਲ ਵਟਾ ਕੇ ਕਈ ਰੂਪ ਧਾਰਨ ਕਰਦਾ ਹੈ)। (ਜੇ ਪਾਣੀ ਬਣ ਕੇ ਅਨੇਕ ਰਸ ਬਣ ਜਾਂਦਾ ਹੈ ਤਾਂ ਮਾਸ ਆਦਿਕ ਚੀਜਾਂ ਦੀ ਉਪਜ ਵੀ ਪਾਣੀ ਤੋਂ ਹੋਈ ਹੈ, ਇਸ ਲਈ) ਨਾਨਕ (ਗੁਰੂ ਜੀ ਇਹ) ਵੀਚਾਰ ਦਸਦਾ ਹੈ (ਕਿ ਦੁਨੀਆਂ ਦੇ)ਇਹ ਸਾਰੇ ਰਸ ਛੱਡ ਕੇ (ਹੀ ਕੋਈ) ਸੰਨਿਆਸੀ (ਤਿਆਗੀ) ਹੋ ਸਕਦਾ ਹੈ।੨।

**ਪਉੜੀ ॥ ਹਉ ਕਿਆ ਆਖਾ ਇਕ ਜੀਭ, ਤੇਰਾ ਅੰਤੁ ਨ ਕਿਨਹੀ ਪਾਇਆ॥ ਸਚਾ ਸਬਦੁ ਵੀਚਾਰਿ, ਸੇ ਤੁਝਹੀ ਮਾਹਿ ਸਮਾਇਆ॥ ਇਕਿ ਭਗਵਾ ਵੇਸੁ ਕਰਿ ਭਰਮਦੇ, ਵਿਣੁ ਸਤਿਗੁਰ ਕਿਨੈ ਨ ਪਾਇਆ॥ ਦੇਸ ਦਿਸੰਤਰ ਭਵਿ ਥਕੇ, ਤੁਧ ਅੰਦਰਿ ਆਪੁ ਲੁਕਾਇਆ॥ ਗੁਰ ਕਾ ਸਬਦੁ ਰਤੰਨੁ ਹੈ, ਕਰਿ ਚਾਨਣੁ ਆਪਿ ਦਿਖਾਇਆ॥ ਆਪਣਾ ਆਪੁ ਪਛਾਣਿਆ, ਗੁਰਮਤੀ ਸਚਿ ਸਮਾਇਆ॥**

**ਆਵਾਗਉਣੁ ਬਜਾਰੀਆ, ਬਾਜਾਰੁ ਜਿਨੀ ਰਚਾਇਆ॥ ਇਕੁ ਥਿਰੁ ਸਚਾ ਸਾਲਾਹਣਾ, ਜਿਨ ਮਨਿ ਸਚਾ ਭਾਇਆ॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ, ਬਜਾਰੀਆਂ,

**ਪਦ ਅਰਥ:** ਹਉ-ਮੈਂ। ਕਿਨਹੀ-ਕਿਸ ਨੇ। ਵੀਚਾਰਿ-ਵਿਚਾਰਿਆ ਹੈ। ਸੇ-ਉਹ। ਮਾਹਿ-ਵਚ। ਸਮਾਇਆ-ਮਿਲਿਆ। ਇਕਿ-ਕਈ। ਭਰਮਦੇ-ਭਟਕਦੇ ਫਿਰਦੇ ਹਨ। ਵਿਣੁ-ਬਿਨ। ਦਿਸੰਤਰ-ਕਈ ਦੇਸ਼ਾਂ ਵਿਚ। ਭਵਿ ਥਕੇ-ਫਿਰ ਕੇ ਥਕ ਗਏ। ਅੰਦਰਿ-(ਹਿਰਦੇ) ਵਿਚ। ਲੁਕਾਇਆ-ਛੁਪਾਇਆ। ਕਰਿ ਚਾਨਣੁ-ਦਾਨ ਕਰਕੇ। ਆਪਿ-ਆਪ ਹੀ। ਗੁਰਮਤੀ-ਗੁਰੂ ਦੀ ਮਤ ਦੁਆਰਾ। ਸਚਿ-ਸਚ ਵਿਚ। ਆਵਾਗਉਣ-ਜਨਮ ਮਰਨ। ਬਾਜਾਰੀਆ-ਪਖੰਡੀਆਂ। ਬਾਜਾਰ-ਭੇਖਾਂ ਦਾ ਵਿਖਾਵਾ। ਥਿਰ-ਸਥਿਰ। ਜਿਨ ਮਨਿ-ਜਿਨ੍ਹਾਂ ਦੇ ਮਨ ਵਿਚ। ਭਾਇਆ-ਚੰਗਾ ਲੱਗਾ ਹੈ।

**ਅਰਥ:** (ਹੇ ਪ੍ਰਭੂ!) ਮੇਰੀ ਇਕ ਜੀਭ ਹੈ, ਮੈਂ ਤੇਰੀ ਕਿਹੜੀ ਕਿਹੜੀ ਸਿਫਤ ਕਰਾਂ? ਕਿਸੇ ਨੇ ਤੇਰਾ ਅੰਤ ਨਹੀ ਪਾਇਆ। ਜਿਸ ਨੇ (ਤੇਰਾ) ਸੱਚਾ ਸ਼ਬਦ ਵੀਚਾਰਿਆ ਹੈ, ਉਹ ਤੇਰੇ ਵਿਚ ਹੀ ਲੀਨ ਹੋ ਗਿਆ ਹੈ। ਕਈ ਭਗਵਾ ਵੇਸ ਕਰਕੇ ਭਟਕਦੇ ਫਿਰਦੇ ਹਨ (ਪਰ) ਸਤਿਗੁਰੂ ਤੋਂ ਬਿਨਾ ਕਿਸੇ ਨੇ ਤੈਨੂੰ ਪ੍ਰਾਪਤ ਨਹੀ ਕੀਤਾ। (ਕਈ) ਦੇਸਾਂ ਦੇਸਾਂ ਦੇ ਅੰਦਰ ਫਿਰ ਫਿਰ ਕੇ ਥਕ ਗਏ (ਪਰ) ਤੁਧ ਆਪਣਾ ਆਪ (ਲੋਕਾਂ ਦੇ) ਹਿਰਦੇ ਵਿਚ ਲੁਕਾਇਆ ਹੋਇਆ ਹੈ। ਚਾਨਣ ਕਰਕੇ (ਤੂੰ) ਆਪ ਹੀ (ਮਨੁੱਖਾਂ ਨੂੰ ਇਹ ਤੱਤ) ਵਿਖਾ ਦਿਤਾ ਹੈ ਕਿ ਗੁਰੂ ਦਾ ਸ਼ਬਦ ਹੀ (ਅਸਲੀ) ਰਤਨ ਹੈ। (ਜਿਸ ਨੇ ਨਾਮ ਰਤਨ ਦੇ ਚਾਨਣ ਨਾਲ) ਆਪਣਾ ਆਪ ਪਛਾਣ ਲਿਆ ਹੈ (ਉਹ) ਗੁਰੂ ਦੀ ਮਤਿ ਦੁਆਰਾ ਸਚ (ਹਰੀ) ਵਿਚ ਸਮਾਅ ਗਿਆ। ਆਵਾਗਉਣ (ਜੰਮਣ ਮਰਣ ਉਨ੍ਹਾਂ) ਬਾਜ਼ਾਰੀਆਂ (ਪਾਖੰਡੀਆਂ) ਲਈ ਹੈ ਜਿਨ੍ਹਾਂ ਨੇ ਭੇਖਾਂ ਦਾ ਬਜ਼ਾਰ ਲਾਇਆ ਹੋਇਆ ਹੈ। ਇਕ ਸੱਚਾ ਪ੍ਰਭੂ ਸਥਿਰ ਹੈ, ਜਿਨ੍ਹਾਂ ਦੇ ਮਨ ਵਿਚ ਸੱਚਾ (ਵਾਹਿਗੁਰੂ) ਚੰਗਾ ਲੱਗਾ ਹੈ (ਉਨ੍ਹਾਂ ਨੇ ਹੀ) ਸਚਾ (ਪ੍ਰਭੂ) ਸਲਾਹਿਆ ਹੈ।੨੫।

### *ਮਾਸ ਪ੍ਰਥਾਇ ਸਰਵੇਖਣ ਤੇ ਨਿਰਣੈ*

ਸ਼ਬਦਾਰਥ ਵਿਚ ਸੁਘੜ ਵਿਦਵਾਨਾਂ ਨੇ ਇਹਨਾਂ ਸਲੋਕਾਂ ਬਾਰੇ ਦਿਤੇ ਤੱਤ ਵੀਚਾਰਾਂ ਨੂੰ ਇਉਂ ਪ੍ਰਗਟਾਇਆ ਗਿਆ ਹੈ:-

[ਇਹ ਦੋ ਸਲੋਕ ਕੁਰਖੇਤ੍ਰ ਤੀਰਥ ਤੇ ਪੰਡਿਤ ਨਾਨੂੰ ਪ੍ਰਤੀ ਉਚਾਰੇ।* ਗੁਰੂ ਸਾਹਿਬ ਨੇ ਉਸ ਸਮੇਂ ਮਾਸ ਰਿੰਨ੍ਹਿਆ ਤੇ ਪਾਂਡੇ ਨਾਰਾਜ਼ ਹੋ ਕੇ ਗੁਰੂ ਜੀ ਤੇ ਹਮਲਾ ਕਰਨ ਲਈ ਆਏ। ਗੁਰੂ ਜੀ ਬੜੇ ਧੀਰਜ ਤੇ ਵਿਚਾਰ ਭਰੇ ਢੰਗ ਨਾਲ ਹਾਸ ਰਸ ਵਿਚ ਉਨ੍ਹਾਂ ਦੇ ਫੋਕਟ ਨਿਸਚਿਆਂ ਦੇ ਬਖ਼ੀਏ ਉਧੇੜਦੇ ਹਨ।]

ਸਮੁੱਚਾ ਭਾਵ: ਉਪਰ ਹੋਛੀ ਮਤਿ ਨੂੰ ਛੱਡ ਕੇ ਸਹੀ ਮਤਿ ਅਖ਼ਤਿਆਰ ਕਰਨਾ ਦਸਿਆ ਸੀ ਜੋ ਸੱਚੇ ਗੁਰੂ ਤੋਂ ਹੀ ਮਿਲ ਸਕਦੀ ਹੈ। ਇਥੇ ਪੰਡਿਤਾਂ ਦੇ ਇਕ ਭੁਲੇਖੇ ਨੂੰ ਦੂਰ ਕਰਦੇ ਹਨ। ਓਹ ਮਾਸ ਖਾਣ ਨੂੰ ਬੁਰਾ ਸਮਝਦੇ ਸਨ। ਗੁਰੂ ਜੀ ਉਨ੍ਹਾਂ ਨੂੰ ਦਸਦੇ ਹਨ ਕਿ ਮਾਸ ਇਕ ਐਜੇਹੀ ਵਸਤੂ ਹੈ ਜਿਸ ਨਾਲ ਸਾਨੂੰ ਹਰ ਵੇਲੇ ਵਾਸਤਾ ਪੈਂਦਾ ਹੈ, ਅਸੀ ਇਸ ਨੂੰ ਕਿਸੇ ਨ ਕਿਸੇ ਸ਼ਕਲ ਵਿਚ ਜ਼ਰੂਰ ਵਰਤਦੇ ਹਾਂ। ਫਿਰ ਪੰਡਿਤਾਂ ਦੀਆਂ ਧਾਰਮਕ ਪੁਸਤਕਾਂ ਵਿਚ ਇਸ ਦੇ ਖਾਣ ਦਾ ਜ਼ਿਕਰ ਆਉਂਦਾ ਹੈ, ਇਕ ਨਿੰਦਤ ਚੀਜ਼ ਦੇ ਤੌਰ ਤੇ ਨਹੀ, ਸਗੋਂ ਦੇਵਤਿਆਂ ਦੀ ਮਨ-ਪਸੰਦ ਚੀਜ਼ ਦੇ ਤੌਰ ਤੇ। ਜੇ ਇਹ ਦਲੀਲ ਦਿਤੀ ਜਾਏ ਕਿ ਮਾਸ ਖਾਣ ਨਾਲ

***ਇਉਂ ਜਾਪਦਾ ਹੈ ਜਿਵੇਂ ਸ਼ਬਦਾਰਥੀ ਵਿਦਵਾਨਾਂ ਨੇ ਇਹ ਕ੍ਰਿਆ ਆਪਣੀ ਅਖੀਂ ਵੇਖੀ ਹੋਵੇ।**

ਜੀਵ-ਹਤਿਆ ਹੁੰਦੀ ਹੈ, ਅਤੇ ਸਾਗ ਖਾਣ ਨਾਲ ਨਹੀਂ, ਤਾਂ ਭੀ ਠੀਕ ਨਹੀਂ, ਕਿਉਂਕਿ ਜ਼ਿੰਦਗੀ ਦਾ ਮੂਲ ਮਾਦੀ ਕਾਰਣ ਤਾਂ ਪਾਣੀ ਹੈ, ਜਿਸ ਤੋਂ ਅੰਨ ਫਲ ਆਦਿ ਖਾਣ ਦੀਆਂ ਚੀਜ਼ਾਂ ਪੈਦਾ ਹੁੰਦੀਆਂ ਹਨ। ਜੇ ਪੂਰਨ ਵੈਸ਼ਨਵ ਬਣਨਾ ਹੈ, ਤਾਂ ਇਹ ਚੀਜਾਂ ਭੀ ਛੱਡ ਦਿਉ।'

ਨਾਨਕ ਪ੍ਰਕਾਸ਼ ਉਤ੍ਰਾਰਧ ਖੰਡ ਧਯਾਇ ੭ ਵਿਚ ਲਿਖਿਆ ਹੈ ਕਿ ਜਦ ਗੁਰੂ ਜੀ ਨੇ ਕੁਰਖੇਤ੍ਰ ਤੇ ਚਹੁੰ ਵਰਨਾਂ ਤੇ ਚਹੁੰ ਆਸ੍ਰਮਾਂ ਦੇ ਲੋਕ ਇਕੱਠੇ ਹੋਏ ਵੇਖੇ ਤਾਂ ਇਉਂ ਵਾਰਤਾਲਾਪ ਹੋਈ:-

**ਸ੍ਰੀ ਨਾਨਕ ਠਾਨੀ ਮਨ ਐਸੇ॥ ਇਨ ਸੋ ਚਰਚਾ ਕਰੀਏ ਕੈਸੇ॥**
**ਪੰਡਿਤ ਬਡੇ ਰਿਦੇ ਜਿਨ ਗਰਬਾ॥ ਮਾਨੀ ਸੰਨਯਾਸੀ ਜੋ ਸਰਬਾ॥**

ਅਗੇ ਲਿਖਿਆ ਹੈ ਕਿ ਇਕ ਰਾਜ ਕੁਮਾਰ ਨੇ ਮ੍ਰਿਗ ਮਾਸ ਭੇਟ ਕੀਤਾ ਜੋ ਰਾਜ ਕੁਮਾਰ ਨੇ ਹੀ ਗੁਰੂ ਜੀ ਦੀ ਆਗਿਆ ਅਨੁਸਾਰ ਰਿੰਨ੍ਹਣਾ ਧਰਾ ਦਿੱਤਾ। ਨਾਨੂੰ ਪੰਡਿਤ ਨੇ ਪੁਛਿਆ ਪੁਰਬ ਦੇ ਸਮੇਂ ਮਾਸ ਕਿਉਂ ਧਰਿਆ ਹੈ? ਗੁਰੂ ਜੀ ਨੇ ਮਲਾਰ ਦੀ ਵਾਰ ਦੇ ਸਲੋਕ ਉਚਾਰਨ ਕੀਤੇ। ਜਿਨ੍ਹਾਂ ਨੂੰ ਸੁਣ ਕੇ ਸਭ ਦਾ ਮਾਨ ਨਿਵਿਰਤ ਹੋ ਗਿਆ। ਉਪਰੰਤ ਉਨ੍ਹਾਂ ਅਧੀਨਗੀ ਨਾਲ ਪੁਛਿਆ ਕਿ ਪੁਰਬ ਦੇ ਦਿਨ ਮਾਸ ਦਾ ਅਹਾਰ ਕਰਨਾ ਪੁਰਾਣਾਂ ਵਿਚ ਨਹੀਂ ਲਿਖਿਆ ਅਤੇ ਅਚਾਰਜ ਲੋਕ ਸ਼ਾਸਤ੍ਰ ਦਾ ਉਲੰਘਣ ਨਹੀਂ ਕਰਦੇ ਤਾਂ ਗੁਰੂ ਜੀ ਨੇ ਕਿਹਾ ਕਿ ਅਸਾਂ ਬਹੁਤ ਸਾਰੀਆਂ ਗਊਆਂ ਦੇ ਦੁੱਧ ਮੰਗਾ ਕੇ ਖੀਰ* ਰਿਧੀ ਹੈ ਜੋ ਪੰਗਤ ਲਵਾ ਕੇ ਰਾਜ ਕੁਮਾਰ ਦੀ ਹਥੀਂ ਵਰਤਾਈ ਗਈ।

ਹਰ ਇਕ ਧਰਮ ਵਿਚ ਸ੍ਵਤਾ ਪ੍ਰਮਾਣ ਅਤੇ ਪ੍ਰਤਾ ਪ੍ਰਮਾਣ ਭੇਟ ਕਰਕੇ ਨਿਰਣੈ ਕੀਤੇ ਜਾਂਦੇ ਹਨ। ਹਿੰਦੂਆਂ ਵਿਚ ਵੇਦ ਸ੍ਵਤਾ ਪ੍ਰਮਾਣ ਅਤੇ ਸ਼ਾਸਤਰ ਸਿਮ੍ਰਤੀਆਂ ਤਥਾ ਪੁਰਾਣ ਪ੍ਰਤਾ ਪ੍ਰਮਾਣ ਹਨ। ਇਸਲਾਮ ਵਿਚ ਕੁਰਾਨ ਸ਼ਰੀਫ ਸ੍ਵਤਾ ਪ੍ਰਮਾਣ ਤੇ ਹਦੀਸ ਵਿਚ ਤਵਾਰੀਖੀ ਕਿਤਾਬਾਂ ਪ੍ਰਤਾ ਪ੍ਰਮਾਣ ਹਨ। ਏਸੇ ਤਰ੍ਹਾਂ ਸਿਖ ਧਰਮ ਵਿਚ ਗੁਰਬਾਣੀ ਸ੍ਵਤਾ ਪ੍ਰਮਾਣ ਅਤੇ ਹੋਰ ਸਾਰਾ ਸਿੱਖ ਸਾਹਿਤ ਪ੍ਰਤਾ ਪ੍ਰਮਾਣ ਹੈ। ਵਿਦਵਾਨਾਂ ਦੇ ਮੰਡਲ ਵਿਚ ਸ੍ਵਤਾ ਪ੍ਰਮਾਣ ਬਾਣੀ ਦਾ ਪ੍ਰਮਾਣ ਹਰ ਸੂਰਤ ਵਿਚ ਮੰਨਣ ਯੋਗ ਹੁੰਦਾ ਹੈ ਅਤੇ ਪ੍ਰਤਾ ਪ੍ਰਮਾਣ ਦਾ ਕੇਵਲ ਉਹ ਪ੍ਰਮਾਣ ਮੰਨਣ ਯੋਗ ਹੁੰਦਾ ਹੈ ਜੋ ਸ੍ਵਤਾ ਪ੍ਰਮਾਣ ਬਾਣੀ ਦੇ ਮੁਤਾਬਕ ਹੋਵੇ।

ਜੇ ਨਿਜਤਵ ਤਿਆਗ ਕੇ ਗੁਰਮਤਿ ਦੇ ਧਾਰਨੀ ਬਣ ਕੇ 'ਗੁਰ ਕਹੇ ਸੁ ਕਾਰ ਕਮਾਇ ਜੀਉ' ਵਾਲੇ ਪਾਵਨ ਵਾਕ ਨੂੰ ਮੁਖ ਰਖੀਏ ਤਾਂ ਇਕ ਮਾਸ ਕੀ, ਔਖੇ ਤੋਂ ਔਖਾ ਹਰੇਕ ਮਸਲਾ ਹਲ ਹੋ ਸਕਦਾ ਹੈ। ਪਰ ਸਭ ਤੋਂ ਦੁਖਦਾਈ ਗਲ ਇਹ ਹੈ ਕਿ ਮਾਸ ਖਾਣ ਦੇ ਪਖੀ ਤੇ ਵਿਰੋਧੀ ਦੋਵੇਂ ਧੜੇ ਆਪੋ ਆਪਣੀ ਹੱਠ-ਧਰਮੀ ਛਡਣ ਲਈ ਤਿਆਰ ਨਹੀਂ ਹੁੰਦੇ। ਜੇ ਇਕ ਧੜਾ 'ਝਟਕਾ ਮਾਸ ਪ੍ਰਥਾਇ ਤਤ ਗੁਰਮਤਿ ਨਿਰਣਯ' ਪੁਸਤਕ ਲਿਖ ਕੇ ਨਿਝੱਕ ਸਿੰਘ ਅਤੇ ਗੁਰ ਪ੍ਰਸਾਦ ਸਿੰਘ' ਪ੍ਰਸ਼ਨੋਤਰੀ ਰਾਹੀਂ ਮਾਸ ਨੂੰ ਨਿੰਦਦਾ ਹੈ ਤਾਂ ਦੂਜਾ ਧੜਾ ਇਸ ਦੇ ਉਤਰ ਵਿਚ ਝਟਕਾ ਪ੍ਰਕਾਸ਼ ਅਰਥਾਤ ਕੀ ਮਾਸ ਖਾਣ ਨਾਲ ਸਿੱਖ ਪਤਿਤ ਹੋ ਜਾਂਦਾ ਹੈ? ਪੁਸਤਕ ਲਿਖ ਕੇ ਆਪਣਾ ਰੰਜ ਤੇ ਦਿਲੀ-ਭੜਾਸ ਕਢਦਾ ਹੈ।

***'ਮਾਸ' ਦਾ ਖੀਰ ਬਣ ਜਾਣਾ ਪਾਠਕਾਂ ਲਈ ਹੈਰਾਨੀ ਜਨਕ ਹੋਵੇਗਾ ਪਰ ਇਤਿਹਾਸ ਵਲ ਨਜ਼ਰ ਮਾਰਿਆਂ ਮੁਰਦੇ ਦਾ 'ਕੜਾਹ' ਬਣ ਜਾਣਾ, ਪਥਰ ਤੇ ਪੰਜਾਂ ਲਗਣਾ, ਕੌੜੇ ਰੀਠੇ ਦਾ ਮਿੱਠਾ ਹੋਣ ਤੋਂ ਕੋਈ ਕਿਵੇਂ ਮੁਨਕਰ ਹੋ ਸਕਦਾ ਹੈ ਜਦੋਂ ਕਿ ਸਾਖੀਆਂ ਦੇ ਆਧਾਰ ਤੇ ਪਰਤੱਖ ਰੂਪ ਵਿਚ ਪੰਜਾ ਸਾਹਿਬ ਤੇ ਰੀਠਾ ਸਾਹਿਬ ਗੁਰਦੁਆਰੇ ਮੌਜੂਦ ਹਨ।**

ਸ਼ਾਕਾਹਾਰੀ ਕਹਿੰਦਾ ਹੈ 'ਜਉ ਸਭ ਮਹਿ ਏਕੁ ਖੁਦਾਇ ਕਹਤ ਹਉ, ਤਉ ਕਿਉ ਮੁਰਗੀ ਮਾਰੈ' ਤਾਂ ਮਾਸਾਹਾਰੀ ਸਿਖ ਦੇ ਉਤਰ ਵਿਚ ਆਖਦਾ ਹੈ ਕਿ 'ਸਿੰਘ ਰੁਚੈ ਸਦ ਭੋਜਨ ਮਾਸ'। ਫਿਰ ਸ਼ਾਕਾਹਾਰੀ ਕਹਿੰਦਾ ਹੈ 'ਭਾਈ! ਤੂੰ ਸ਼ੀਸ਼ੇ ਵਿਚ ਆਪਣੀ ਸ਼ਕਲ ਵੇਖ, ਤੂੰ ਸ਼ੇਰ ਹੈਂ ਕਿ ਮਨੁੱਖ?'। ਇਸ ਤਰ੍ਹਾਂ ਦੀ ਵਾਰਤਾਲਾਪ ਕਰਦਿਆਂ ਸ਼ਾਕਾਹਾਰੀ ਮਾਸ ਖਾਣ ਦੀ ਨਿਖੇਧੀ ਵਿਚ ਗੁਰਬਾਣੀ ਦੇ ਹੇਠ ਲਿਖੇ ਪ੍ਰਮਾਣ ਦਿੰਦਾ ਹੈ:-

੧. **ਅਸੰਖ ਗਲ ਵਢ ਹਤਿਆ ਕਮਾਹਿ॥** [ਪੰ. ੪

੨. **ਬੇਦ ਪੜੈ ਮੁਖਿ ਮੀਠੀ ਬਾਣੀ॥ ਜੀਆਂ ਕੁਹਤ ਨ ਸੰਗੇ ਪਰਾਣੀ॥** [ਪੰ. ੨੦੧

੩. **ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ॥** [ਪੰ. ੧੩੬

ਮਾਸਾਹਾਰੀ ਇਹਨਾਂ ਪ੍ਰਮਾਣਾਂ ਨੂੰ ਪਰਵਾਨ ਕਰਨ ਦੀ ਬਜਾਏ, ਗੁਰਬਾਣੀ ਵਿਚੋਂ ਮਾਸ-ਪਖੀ ਪ੍ਰਮਾਣ ਦਿੰਦਾ ਹੈ:-

੧. **ਖਾਣਾ ਪੀਣਾ ਪਵਿਤ੍ਰੁ ਹੈ, ਦਿਤੋਨੁ ਰਿਜਕੁ ਸੰਬਾਹਿ॥** [ਪੰ. ੪੭੨

੨. **ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥** [ਪੰ. ੯੫੫

੩. **ਮਾਸਹੁ ਨਿੰਮੇ ਮਾਸਹੁ ਜੰਮੇ, ਹਮ ਮਾਸੈ ਕੇ ਭਾਂਡੇ॥** [ਪੰ. ੧੨੯੦

ਨਾਲ ਹੀ ਇਹ ਆਖਦੇ ਹਨ ਕਿ ਅੰਮ੍ਰਿਤ ਛਕਾਉਣ ਸਮੇਂ ਕੁੱਠਾ ਨਾ ਖਾਣ ਦੀ ਹਦਾਇਤ ਕੀਤੀ ਜਾਂਦੀ ਹੈ ਭਾਵ ਝਟਕਾ ਖਾਣ ਲਈ ਕੋਈ ਮਨਾਹੀ ਨਹੀਂ ਹੈ। ਪਰ ਸ਼ਾਕਾਹਾਰੀ ਇਹ ਆਖਦਾ ਹੈ ਕਿ ਮਾਸ ਭਾਵੇਂ 'ਕੁਠਾ ਹੋਵੇ ਭਾਵੇਂ ਝਟਕਾ' ਹੋਵੇ ਮਾਸ ਦਾ ਰੂਪ ਤਾਂ ਨਹੀਂ ਬਦਲ ਜਾਂਦਾ ਹੈ, ਮਾਸ ਨੇ ਤਾਂ ਮਾਸ ਹੀ ਰਹਿਣਾ ਹੈ, ਅੰਮ੍ਰਿਤ ਤਾਂ ਨਹੀਂ ਬਣ ਜਾਣਾ?

'ਮਾਸ' ਇਕ ਵਿਸ਼ਵ ਵਿਆਪੀ ਵਸਤੂ ਹੈ ਜਿਸ ਨੂੰ ਕਿਸੇ ਧਰਮ ਨਾਲ ਜੋੜਨਾ ਉਚਿਤ ਨਹੀਂ। ਦਿਸਦੇ ਸੰਸਾਰ ਵਿਚ ਮਾਸਾਹਾਰੀ ਅਤੇ ਸ਼ਾਕਾਹਾਰੀ ਦੋਵੇਂ ਰੁਚੀਆਂ ਵਾਲੇ ਮਨੁੱਖ ਸਮਾਜ ਵਿਚ ਮੌਜੂਦ ਹਨ। ਦੁਨੀਆਂ ਵਿਚ ਕਈ ਅਜਿਹੇ ਖਿਤੇ ਹਨ ਜਿਥੇ ਲੋਕਾਂ ਦਾ ਆਹਾਰ ਹੀ ਮਾਸ ਹੈ। ਤਿਬੱਤ ਤੇ ਐਸਕੀਮੋ ਵਿਚ ਰਹਿਣ ਵਾਲੇ ਲੋਕ ਪਕਿਆ ਹੋਇਆ ਮਾਸ ਤਾਂ ਕੀ, ਓਹ ਕਚੇ ਮਾਸ ਦੀ ਵਰਤੋਂ ਭੀ ਕਰਦੇ ਹਨ ਕਿਉਂਕਿ ਉਥੇ ਖਾਣ ਲਈ ਉਨ੍ਹਾਂ ਨੂੰ ਹੋਰ ਕੋਈ ਵਸਤੂ ਉਪਲਬਧ ਨਹੀਂ ਹੈ। ਕੀ ਅਜਿਹੇ ਮਨੁੱਖ ਮਾਸ ਖਾ ਕੇ ਪਾਪ ਦੇ ਭਾਗੀ ਹਨ? ਕੀ ਓਹ ਮਨੁੱਖ ਅਖਵਾਉਣ ਦੇ ਹਕਦਾਰ ਨਹੀਂ ਹਨ? ਇਸ ਵੇਲੇ ਪਚਾਸੀ ਫ਼ੀਸਦੀ ਲੋਕ ਮਾਸਾਹਾਰੀ ਹਨ। ਕੀ ਓਹ ਸਾਰੇ ਜਾਨਵਰ ਹਨ? ਮਨੁੱਖ ਨਹੀਂ?। ਪੁਰਾਤਨ ਵਿਦਵਾਨਾਂ ਦੇ ਵੀਚਾਰਾਂ ਅਨੁਸਾਰ ਸ੍ਰੀ ਰਾਮ ਚੰਦਰ ਜੀ, ਸ੍ਰੀ ਕ੍ਰਿਸ਼ਨ ਜੀ ਅਤੇ ਗੁਰੂ ਸਾਹਿਬਾਨ ਜੋ ਸ਼ਸਤਰਧਾਰੀ ਸਨ, ਯੁੱਧ ਕਰਦੇ ਸਨ, ਸ਼ਿਕਾਰ ਖੇਡਦੇ ਸਨ, ਪਰ ਉਹ ਜੀਵ-ਹਤਿਆ ਦੇ ਦੂਸ਼ਨ ਤੋਂ ਮੁਕਤ ਗਿਣੇ ਜਾਂਦੇ ਸਨ ਕਿਉਂਕਿ ਉਹਨਾਂ ਦਾ ਜੀਵਨ ਆਦਰਸ਼ ਜੀਭ ਦੇ ਚਸਕੇ ਜਾਂ ਕਾਮ-ਵਾਸ਼ਨਾ ਵਧਾਉਣ ਲਈ ਮਾਸ ਦਾ ਸੇਵਨ ਕਰਨਾ ਨਹੀਂ ਸੀ ਸਗੋਂ ਇਕ ਕਰਮਯੋਗੀ ਵਾਂਗ ਧਰਮ ਦੀ ਬ੍ਰਿਧੀ ਅਤੇ ਸਰਬਤ ਦੇ ਭਲੇ ਲਈ 'ਅਤਿ ਹੀ ਰਣ ਮਹਿ ਤਬ ਜੂਝ ਮਰਉ' ਵਾਲੀ ਕ੍ਰਿਆ ਰਾਹੀਂ ਜੀਆਂ ਦੀ ਕਲਿਆਣ ਕਰਦੇ ਰਹੇ।

ਹਿੰਦੂ ਧਰਮ ਵਿਚ ਪੁਰਾਤਨ ਸਮੇਂ ਤੋਂ ਬ੍ਰਾਹਮਣ ਲੋਕ ਰਾਜਿਆਂ ਤੇ ਹੋਰ ਧਰਮੀ ਮਨੁੱਖਾਂ ਪਾਸੋਂ ਦਸ ਪ੍ਰਕਾਰ ਦੇ ਯੱਗ ਕਰਾਉਂਦੇ ਸਨ (੧) ਅਸ੍ਵ ਮੇਧ (੨) ਗਜ ਮੇਧ (੩) ਗੋ ਮੇਧ (੪) ਅਜਾ ਮੇਧ (੫) ਨਰ ਮੇਧ (੬) ਅਸੁਰਾਜ (੭) ਬ੍ਰਹਮ ਯੱਗ (੮) ਅੰਨ ਯੱਗ (੯) ਹੋਤ੍ਰ ਯੱਗ (੧੦)ਚਿਤ੍ਰ ਯੱਗ। ਪਹਿਲੇ ਸਤ ਯੱਗਾਂ ਵਿਚ ਘੋੜ, ਹਾਥੀ, ਗਊ, ਬਕਰੇ, ਮਨੁੱਖ, ਰਾਜੇ ਤੇ ਬ੍ਰਾਹਮਣ ਦੇ ਮਾਸ ਦੀ ਬਲੀ ਦਿਤੀ ਜਾਂਦੀ ਸੀ ਕੇਵਲ ਆਖ਼ਰੀ ਤਿੰਨ ਯੱਗਾਂ ਵਿਚ ਜੀਵਾਂ ਨੂੰ ਮਾਰਨ ਤੇ ਮਿਹਰ ਕੀਤੀ।

ਹਿੰਦੂ ਧਰਮ ਵਿਚ ਉਂਜ ਤਾਂ ਜੀਵ-ਹਤਿਆ ਬਾਰੇ ਬੜਾ ਰੌਲਾ ਪਾਇਆ ਜਾਂਦਾ ਹੈ ਪਰ ਯੱਗਾਂ ਵਿਚ ਜੀਆਂ ਦਾ ਮਾਰਨਾ ਵਿਹਤ ਦਸਣਾ, ਇਹਨਾਂ ਦੀ ਅਸਲੀਅਤ ਨੂੰ ਨੰਗਾ ਕਰਦਾ ਹੈ। ਆਮ ਲੋਕਾਂ ਦਾ ਇਹ ਵੀਚਾਰ ਹੈ ਕਿ ਮਖੀਆਂ, ਮੱਛਰ, ਜੂਆਂ, ਸੱਪ, ਅਠੂੰਹੇ ਤੇ ਹੋਰ ਕਈ ਜਾਨਵਰ ਜੋ ਮਨੁੱਖਾਂ ਲਈ ਮਾਰੂ ਸਾਬਤ ਹੁੰਦੇ ਹਨ, ਉਨ੍ਹਾਂ ਦਾ ਮਾਰਨਾ ਪਾਪ ਕਰਮ ਨਹੀਂ, ਸਗੋਂ ਪੁੰਨ ਕਰਮ ਹੈ ਕਿਉਂਕਿ ਇਹ ਸਮਾਜ ਦੇ ਭਲੇ ਲਈ ਕੀਤਾ ਜਾਂਦਾ ਹੈ।

ਅਸਲ ਵਿਚ ਲੋਕੀ 'ਜੀਅ ਦਇਆ ਪਰਵਾਣ' ਦੇ ਭਾਵ ਅਰਥ ਨਹੀਂ ਸਮਝ ਸਕੇ। ਇਹ ਪੰਗਤੀ ਮਨੁੱਖ ਲਈ ਚੇਤਨਾ ਦੀ ਪ੍ਰਤੀਕ ਹੈ। ਮਨੁੱਖ ਕਈ ਜਨਮਾਂ ਤੋਂ ਅਗਿਆਨ ਵਸ ਹੋ ਕੇ ਚੌਰਾਸੀ ਲਖ ਜੂਨਾਂ ਵਿਚ ਭਟਕਦਾ ਆ ਰਿਹਾ ਹੈ। ਨਾਮ ਨਾ ਜਪਣਾ, 'ਆਤਮ ਘਾਤੀ ਹੈ ਜਗਤ ਕਸਾਈ' ਬਣਨਾ ਹੈ। ਗੁਰਵਾਕ ਵੀ ਹਨ:-

**ਨਾਮੁ ਨ ਜਪਹਿ ਤੇ ਆਤਮਘਾਤੀ॥** **।ਪੰ. ੧੮੮**

ਸੋ, ਇਸ ਤਰ੍ਹਾਂ ਆਪਣੀ ਜੀਵਾਤਮਾ ਉਤੇ ਦਇਆ ਕਰਨੀ ਪਰਵਾਣ ਮੰਨੀ ਗਈ ਹੈ। ਕਿਸੇ ਮਨੁੱਖ ਦਾ ਹਿਰਦਾ ਨਾ ਦੁਖਾਣਾ ਸਭ ਤੋਂ ਵੱਡੀ ਦਇਆ ਹੈ।

ਸਿੱਖ ਧਰਮ ਦੀ ਰਹਿਣੀ ਬਹਿਣੀ ਦਾ ਆਪਣਾ ਨਵੇਕਲਾ ਵਿਧਾਨ ਹੈ ਜਿਸ ਦੀ ਤੁਲਨਾ ਹੋਰ ਧਰਮਾਂ ਦੀ ਰਹਿਣੀ-ਰਹਿਤ ਨਾਲ ਕਰਨੀ ਸ਼ੋਭਾ ਨਹੀਂ ਦਿੰਦੀ ਕਿਉਂਕਿ ਉਹ ਸਾਡੇ ਉਤੇ ਲਾਗੂ ਹੀ ਨਹੀਂ ਹੁੰਦੀ। ਸਿਖ ਰਹਿਤ ਮਰਯਾਦਾ ਵਿਚ "ਗੁਰਮਤਿ ਦੀ ਰਹਿਣੀ" ਬਾਰੇ ਜਿਥੇ ਇਹ ਅੰਕਿਤ ਹੈ "ਸਿੱਖ ਭੰਗ, ਅਫੀਮ ਸ਼ਰਾਬ, ਤਮਾਕੂ ਆਦਿ ਨਸ਼ੇ ਨਾ ਵਰਤੇ। ਅਮਲ ਪ੍ਰਸ਼ਾਦੇ ਦਾ ਹੀ ਰਖੇ" ਉਥੇ ਹੇਠ ਲਿਖੀਆਂ ਚਾਰ ਕੁਰਹਿਤਾਂ ਨਾ ਕਰਨ ਦਾ ਵੀ ਆਦੇਸ਼ ਦਿੱਤਾ ਹੈ:-

੧. ਕੇਸਾਂ ਦੀ ਬੇਅਦਬੀ ੨. ਕੁੱਠਾ ਖਾਣਾ (ਕੁੱਠਾ ਤੋਂ ਭਾਵ ਉਹ ਮਾਸ ਹੈ, ਜੋ ਮੁਸਲਮਾਨੀ ਤਰੀਕੇ ਨਾਲ ਤਿਆਰ ਕੀਤਾ ਹੋਵੇ) ੩. ਪਰ-ਇਸਤ੍ਰੀ ਜਾਂ ਪਰ-ਪੁਰਸ਼ ਦਾ ਗਮਨ (ਭੋਗਣਾ)। ੪. ਤਮਾਕੂ ਦਾ ਵਰਤਣਾ। ਇਹਨਾਂ ਵਿਚੋਂ ਕੋਈ ਕੁਰਹਿਤ ਹੋ ਜਾਵੇ ਤਾਂ ਮੁੜਕੇ ਅੰਮ੍ਰਿਤ ਛਕਣਾ ਪੈਂਦਾ ਹੈ।

ਇਸ ਵਿਚ ਸੰਦੇਹ ਨਹੀਂ ਕਿ 'ਸਿਖ ਰਹਿਤ ਮਰਯਾਦਾ' (ਛਾਪਕ ਸ੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ) ਨੂੰ ਪੰਥ-ਪਰਵਾਣਤ ਆਖਿਆ ਜਾਂਦਾ ਹੈ ਪਰ ਦਮਦਮੀ ਟਕਸਾਲ ਤੇ ਅਖੰਡ ਕੀਰਤਨੀ ਜਥਾ, ਸੰਪ੍ਰਦਾਈ ਸੰਸਥਾਵਾਂ ਤੇ ਹੋਰ ਸੰਤ ਸਮਾਜ ਆਦਿ ਕਈ ਨੇਮਾਂ ਨਾਲ ਸਹਿਮਤ ਨਹੀਂ ਹਨ ਅਤੇ ਇਹਨ੍ਹਾਂ ਦੀ ਉਲੰਘਣਾ ਕਰਕੇ ਅੰਮ੍ਰਿਤ ਛਕਾਉਣ ਸਮੇਂ ਮਾਸ ਖਾਣ ਦੀ ਮਨਾਹੀ ਕਰਦੇ ਹਨ। ਇਥੋਂ ਤੱਕ ਕਿ ਮਾਸ ਖਾਣ ਵਾਲੇ ਨੂੰ 'ਪਤਿਤ' ਆਖਣੋਂ ਵੀ ਪਿਛੇ ਨਹੀਂ ਹਟਦੇ। ਇਸ ਦਾ ਹਲ ਕੋਈ ਵੀ ਇਕ ਸੰਸਥਾ ਨਹੀਂ ਕਰ ਸਕਦੀ ਕਿਉਂਕਿ ਉਨ੍ਹਾਂ ਦਾ ਕਈ ਮਸਲਿਆਂ ਤੇ ਟਕਰਾਉ ਵੀ ਬਣਿਆ ਰਹਿੰਦਾ ਹੈ। ਅਜੋਕੇ ਸਿਖ ਸਮਾਜ ਦੀ ਇਹ ਦਿਲੀ ਮੰਗ ਹੈ ਕਿ 'ਸਿਖ ਰਹਿਤ ਮਰਯਾਦਾ' ਨੂੰ ਹੋਂਦ ਵਿਚ ਆਇਆਂ ੬੦ ਵਰ੍ਹੇ ਲੰਘ ਗਏ ਹਨ, ਸਮੇਂ ਦੇ ਬਦਲਣ ਨਾਲ ਰਾਜ ਵਿਚ ਸਮਾਜ ਵਿਚ ਕਈ ਪ੍ਰਕਾਰ ਦਾ ਪਰਿਵਰਤਨ ਹੋਇਆ ਹੈ। ਇਸ ਸਚਾਈ ਨੂੰ ਮੁਖ ਰਖਦੇ ਹੋਏ ਸ੍ਰੀ ਅਕਾਲ ਤਖਤ ਸਾਹਿਬ ਤੇ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ 'ਸਰਬਤ ਖ਼ਾਲਸਾ' ਸੰਮੇਲਨ ਬੁਲਾ ਕੇ ਵਿਰੋਧੀ, ਪਖੀ, ਤੇ ਨਿਰਪਖ ਵਿਦਵਾਨਾਂ ਦੀ ਰਾਏ ਨੂੰ ਇਕੱਤਰ ਕਰਕੇ ਵਿਵਾਦ ਵਾਲੀਆਂ ਗਲਾਂ ਦਾ ਨਿਰਣਾ ਕਰਕੇ ਸਦਾ ਲਈ ਇਕ ਫੈਸਲਾ ਕੀਤਾ ਜਾਏ ਤਾਂ ਜੋ ਪੰਥਕ ਏਕਤਾ ਤ੍ਰੇੜਾਂ ਦੀ ਮਾਰ ਤੋਂ ਬਚੀ ਰਹੇ। ਖ਼ਾਲਸਾ ਪੰਥ ਸਿਵਾਏ ਮੂਲਿਕ ਰਹਿਤਾਂ ਦੇ, ਹਰ ਪ੍ਰਕਾਰ ਦਾ ਵਾਧਾ ਘਾਟਾ ਕਰਨ ਵਿਚ ਸਮਰਥ ਹੈ। ਇਸ ਲਈ ਸਮੂਹ ਸਿਖ ਸਮਾਜ ਨੂੰ ਖ਼ਾਲਸਾ ਪੰਥ ਦੀਆਂ ਨਿਰਮਲ ਰਹੁਰੀਤਾਂ ਦਾ ਸਤਿਕਾਰ ਕਰਕੇ ਇਹਨਾਂ ਨਾਲ ਜੁੜਨਾ ਚਾਹੀਦਾ ਹੈ।

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਗੁਰਮਤ-ਮਾਰਤੰਡ ਵਿਚ ਇਸ ਬਾਰੇ ਪੰਨਾ ੩੦੬ ਉਤੇ ਇਉਂ ਇਕ ਫੁਟ ਨੋਟ ਦਿੱਤਾ ਹੈ:-

"ਇਸ ਵੇਲੇ ਸੂਰਬੀਰ ਸਿਖ ਕੌਮ **(Martial race)** ਵਿਚ ਜੈਨਮਤ ਦਾ ਅਸਰ ਪ੍ਰਤੀਤ ਹੋ ਰਿਹਾ ਹੈ। ਝਟਕੇ ਤੋਂ ਨਫ਼ਰਤ ਫੈਲ ਰਹੀ ਹੈ। ਕਈ ਧਰਮ ਆਗੂ ਉਪਦੇਸ਼ ਦਿੰਦੇ ਹਨ ਕਿ ਮਾਸ ਦਾ ਮੂਲੋਂ ਤਯਾਗ ਕਰੋ। ਅਸੀਂ ਇਹ ਮੰਨਦੇ ਹਾਂ ਕਿ ਮਾਸ ਖਾਣਾ ਸਿੱਖੀ ਦਾ ਨਿਯਮ ਨਹੀਂ, ਪਰ ਮਾਸ ਦਾ ਤਯਾਗ ਭੀ ਸਿਖੀ ਦਾ ਅੰਗ ਨਹੀਂ। ਮਾਸ ਦਾ ਵਰਤਣਾ ਅਥਵਾ ਨਾ ਖਾਣਾ ਅਧਿਕਾਰ (ਗ੍ਰੰਥੀ, ਪੁਜਾਰੀ, ਰਾਜ-ਕਰਮਚਾਰੀ, ਯੋਧਾ, ਸਿਪਾਹੀ ਆਦਿਕ) ਅਤੇ ਦੇਸ਼ ਦੀ ਆਬੋ ਹਵਾ ਅਨੁਸਾਰ ਹੈ। ਜੋ ਲੋਕ ਸੂਖ਼ਮ ਬੁਧਿ ਨਾਲ ਗੁਰਬਾਣੀ ਅਤੇ ਸਿਖ ਇਤਿਹਾਸ ਨੂੰ ਵਿਚਾਰਦੇ ਹਨ, ਉਹ ਇਸ ਸਿਧਾਂਤ ਨੂੰ ਚੰਗੀ ਤਰ੍ਹਾਂ ਸਮਝਦੇ ਹਨ।"

ਚਾਹੇ ਇਤਿਹਾਸ ਹੈ, ਚਾਹੇ ਮਿਥਿਹਾਸ ਹੈ, ਮਾਸ ਖਾਣ ਦੀ ਪਿਰਤ ਜੁਗਾਂ ਜੁਗਾਂ ਤੋਂ ਚਲੀ ਆ ਰਹੀ ਹੈ ਅਤੇ ਇਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਵਾਰ ਵਿਚ ਲੋੜੀਦੇ ਤੱਥਾਂ ਬਾਰੇ ਇਉਂ ਚਾਨਣ ਪਾਇਆ ਹੈ:-

੧. **ਗੈਂਡਾ ਮਾਰਿ ਹੋਮ ਜਗ ਕੀਏ, ਦੇਵਤਿਆ ਕੀ ਬਾਣੇ॥**
**ਮਾਸੁ ਛੋਡਿ ਬੈਸਿ ਨਕੁ ਪਕੜਹਿ, ਰਾਤੀ ਮਾਣਸ ਖਾਣੇ॥**

੨. **ਮਾਸੁ ਪੁਰਾਣੀ ਮਾਸੁ ਕਤੇਬਂੀ, ਚਹੁ ਜੁਗਿ ਮਾਸੁ ਕਮਾਣਾ॥**
**ਜਜਿ ਕਾਜਿ ਵੀਆਹਿ ਸੁਹਾਵੈ, ਓਥੈ ਮਾਸੁ ਸਮਾਣਾ॥**

ਇਹ ਇਕ ਸੱਚੀ ਗੱਲ ਹੈ ਕਿ ਸਨਾਤਨ-ਧਰਮੀ ਹਿੰਦੂ ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਯੱਗਾਂ ਤੇ ਹਵਨਾਂ ਵਿਚ ਮਾਸ ਭੇਟ ਕਰਦੇ ਰਹੇ, ਕਈ ਥਾਵਾਂ ਤੇ ਕਾਲੀ-ਮਾਈ ਤੇ ਹੋਰ ਦੇਵੀ-ਦੇਵਤਿਆਂ ਨੂੰ ਸੰਢੇ ਤੇ ਬੱਕਰਿਆਂ ਦੀ ਬਲੀ ਦੇਂਦੇ ਰਹੇ ਤੇ ਹੁਣ ਵੀ ਦੇਂਦੇ ਹਨ। ਇਸੇ ਤਰ੍ਹਾਂ ਵਿਆਹ ਸ਼ਾਦੀਆਂ ਦੇ ਮੌਕਿਆਂ ਤੇ ਪੁਰਾਤਨ ਸਮੇਂ ਵਾਂਗ ਹੁਣ ਵੀ ਮਾਸ ਦਾ ਖਾਣਾ ਦੇ ਕੇ ਕੁੜਮਾਚਾਰੀ ਅਤੇ ਲੋਕਾਂ ਦੀ ਵਾਹ-ਵਾਹ ਖੱਟਦੇ ਹਨ। ਇਸ ਦੇ ਬਾਵਜੂਦ ਵੀ ਹਰ ਧਰਮ ਦੀ ਆਪੋ-ਆਪਣੀ ਮਰਯਾਦਾ ਹੈ ਇਕ ਧਰਮੀ ਦੂਜੇ ਧਰਮ ਦੇ ਅਨੁਆਈ ਉਤੇ ਮਾਸ ਖਾਣਾ ਠੋਸ ਨਹੀਂ ਸਕਦਾ। ਸ਼ਾਕਾਹਾਰੀ ਮਨੁੱਖ ਬੇਸ਼ਕ ਮਾਸ ਨਾ ਖਾਣ, ਇਸ ਬਾਰੇ ਕਿਸੇ ਨੂੰ ਕੋਈ ਗਿਲਾ ਜਾਂ ਇਤਰਾਜ਼ ਨਹੀ,ਪਰ ਉਹ ਮਾਸਾਹਾਰੀਆਂ ਨੂੰ ਕੁੱਤੇ, ਰਾਖਸ਼ ਅਤੇ ਪਤਿਤ ਕਹਿ ਕੇ ਭੰਡੀ ਪਰਚਾਰ ਨੂੰ ਬੰਦ ਕਰਕੇ ਪ੍ਰੇਮ ਦੀ ਚਾਬਕ ਮਾਰਨ; ਗੁਰਬਾਣੀ ਦੇ ਪਾਵਨ ਉਪਦੇਸ਼ਾਂ ਰਾਹੀਂ ਨਾਮ-ਰਸ ਦੀਆਂ ਬਰਕਤਾ ਤੇ ਵਡਿਆਈਆਂ ਤੋਂ ਜਾਣੂੰ ਕਰਾ ਕੇ ਉਨ੍ਹਾਂ ਨਾਲ ਜੀਵਨ-ਸਾਂਝ ਬਣਾਉਣ ਲਈ ਜਤਨਸ਼ੀਲ ਹੋਣ। ਨਫ਼ਰਤ ਕੀਤਿਆਂ ਕੋਈ ਮਸਲਾ ਭੀ ਹੱਲ ਨਹੀ ਹੁੰਦਾ, ਪਰਸਪਰ-ਪਿਆਰ ਦੀ ਲੋੜ ਹੈ:-

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥**
**ਹਰਿ ਨਾਮੈ ਕੇ ਹੋਵਹੁ ਜੋੜੀ, ਗੁਰਮੁਖਿ ਬੈਸਹੁ ਸਫਾ ਵਿਛਾਇ॥** [ਪੰ. ੧੧੮੫

ਜਿਹੜੇ ਵੀਰ ਇਹ ਆਖਦੇ ਹਨ ਕਿ ਗੁਰਬਾਣੀ ਵਿਚ ਮਾਸ ਖਾਣ ਜਾਂ ਨਾਹ ਖਾਣ ਬਾਰੇ ਕੋਈ ਆਦੇਸ਼ ਉਪਲਬਧ ਨਹੀ, ਉਹ ਕਿਰਪਾ ਕਰਕੇ 'ਬਿਹਾਗੜੇ ਕੀ ਵਾਰ ਮਹਲਾ ੪' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਚਿਤ ਦੋ ਸਲੋਕਾਂ (ਸਲੋਕ ਮਰਦਾਨਾ ੧ ਅਤੇ ਮਰਦਾਨਾ ੧) ਦਾ ਚੰਗੀ ਤਰ੍ਹਾਂ ਅਧਿਐਨ ਕਰਨ, ਉਨ੍ਹਾਂ ਨੂੰ ਮਨਮੁਖ ਤੇ ਗੁਰਮੁਖ ਦੇ ਅਹਾਰ ਵਿਚ ਜੋ ਵਸਤਾਂ ਵਰਤਾਈਆਂ ਜਾਂਦੀਆਂ ਹਨ ਬਾਰੇ ਚਾਨਣ ਹੋ ਜਾਵੇਗਾ। ਆਪ ਜੀ ਨੇ ਗੁਰਮੁਖਾਂ ਦੇ ਭੋਜਨ ਨੂੰ ਇਉਂ ਨਿਰੂਪਣ ਕੀਤਾ ਹੈ:-

**ਗੁੜ ਮੰਡੇ ਕਰਿ ਸੀਲ ਘਿਉ, ਸਰਮੁ ਮਾਸੁ ਆਹਾਰੁ॥**
**ਗੁਰਮੁਖਿ ਪਾਈਐ ਨਾਨਕਾ, ਖਾਧੈ ਜਾਹਿ ਬਿਕਾਰ॥੧॥**

**ਗਿਆਨੁ ਗੁੜੁ ਸਾਲਾਹ ਮੰਡੇ, ਭਉ ਮਾਸੁ ਆਹਾਰੁ॥**
**ਨਾਨਕ, ਇਹੁ ਭੋਜਨੁ ਸਚੁ ਹੈ, ਸਚੁ ਨਾਮੁ ਆਧਾਰੁ॥੨॥** [ਪੰ. ੫੫੩

ਫਿਰ 'ਅਭਾਖਿਆ ਕਾ ਕੁਠਾ ਬਕਰਾ ਖਾਣਾ॥ਚਉਕੇ ਉਪਰਿ ਕਿਸੈ ਨ ਜਾਣਾ' ਵਾਲੇ ਵਿਅੰਗਮਈ ਵਾਕਾਂ ਤੋਂ ਇਹ ਸਚਾਈ ਉਘੜ ਕੇ ਸਾਹਮਣੇ ਆਉਂਦੀ ਹੈ ਕਿ ਹਿੰਦੂ ਉਸ ਸਮੇਂ ਮੁਸਲਮਾਨਾਂ ਦੇ ਗੁਲਾਮ ਸਨ। ਓਹ ਮੁਸਲਮਾਨਾ ਪਾਸੋਂ ਉਨ੍ਹਾਂ ਦੀ ਸ਼ਰ੍ਹਾ ਅਨੁਸਾਰ ਅਰਥਾਤ ਕਲਮਾ ਪੜ੍ਹ ਕੇ ਕੁਹੇ ਬਕਰੇ ਦਾ 'ਕੁੱਠਾ' ਮਾਸ ਲੈ ਕੇ ਖਾਂਦੇ ਸਨ ਕਿਉਂਕਿ ਮੁਸਲਮਾਨ ਲੋਕ ਉਨ੍ਹਾਂ ਨੂੰ ਝਟਕਾ ਨਹੀ ਸਨ ਕਰਨ ਦਿੰਦੇ। ਇਸ ਤਰ੍ਹਾਂ ਹਿੰਦੂਆਂ ਨੂੰ ਸ਼ਸਤ੍ਰ ਹੀਣ ਕਰ ਦਿੱਤਾ ਗਿਆ ਸੀ। ਸਰਕਾਰੀ ਨੌਕਰੀ ਦੇ ਲਾਲਚ ਕਾਰਨ ਹਿੰਦੂਆਂ ਨੂੰ ਅਰਬੀ, ਫ਼ਾਰਸੀ ਭਾਸ਼ਾ ਵੀ ਪੜ੍ਹਨੀ ਪੈਂਦੀ ਸੀ, ਜਿਸ ਨੂੰ ਓਦੋਂ 'ਮਲੇਛ ਭਾਖਿਆ' ਦਾ ਨਾਂ ਦਿੱਤਾ ਗਿਆ:-

ੳ. **ਖਤ੍ਰੀਆ ਤ ਧਰਮੁ ਛੋਡਿਆ, ਮਲੇਛ ਭਾਖਿਆ ਗਹੀ॥**
**ਸ੍ਰਿਸਟਿ ਸਭ ਇਕ ਵਰਨ ਹੋਈ, ਧਰਮ ਕੀ ਗਤਿ ਰਹੀ॥** [ਪੰ. ੬੬੩

ਅ. **ਅੰਤਰਿ ਪੂਜਾ ਪੜਹਿ ਕਤੇਬਾ, ਸੰਜਮੁ ਤੁਰਕਾ ਭਾਈ॥....** [ਪੰ. ੪੭੧

ੲ. **ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥**
**ਮਲੇਛ ਧਾਨੁ ਲੇ ਪੂਜਹਿ ਪੁਰਾਣੁ॥** [ਪੰ. ੪੭੨

ਇਸ ਤਰ੍ਹਾਂ ਦੀ ਤਰਸਯੋਗ ਹਾਲਤ ਵਿਚ ਹਿੰਦੂਆਂ ਨੂੰ ਮੁਸਲਮਾਨਾ ਦਾ ਕੁੱਠਾ ਮਾਸ ਖਾਣਾ ਪਿਆ, ਮਾਨੋ ਉਹਨਾਂ ਦੀ ਆਪਣੀ ਜ਼ਮੀਰ ਹੀ ਮਰ ਗਈ ਸੀ।ਪਰ ਗੁਰੂ ਸਾਹਿਬ ਨੇ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਤੋਂ ਨਿਆਰਾ "ਨਿਰਮਲ ਪੰਥ" ਚਲਾਇਆ ਅਤੇ ਆਪਣੀਆਂ ਨਵੀਆਂ ਰਹੁਰੀਤਾਂ ਨੂੰ ਪਰਜ੍ਵਲਤ ਕੀਤਾ। ਜਿਹੜੇ ਲੋਕ ਗੁਰੂ ਬਾਬਾ ਜੀ ਦੀਆਂ ਹੇਠ ਲਿਖੀਆਂ ਪੰਗਤੀਆਂ ਨੂੰ ਆਧਾਰ ਬਣਾ ਕੇ ਮਾਸ ਖਾਣਾ ਉਚਿਤ ਸਮਝਦੇ ਹਨ, ਓਹ ਗੁਰਬਾਣੀ ਦੇ ਆਸ਼ੇ ਅਤੇ ਰਹੱਸ ਤੋਂ ਸਖਣੇ ਹਨ:-

੧. **ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥**
**ਰਸੁ ਘੋੜੇ ਰਸੁ ਸੇਜਾ ਮੰਦਰ, ਰਸੁ ਮੀਠਾ ਰਸੁ ਮਾਸੁ॥**
**ਏਤੇ ਰਸ ਸਰੀਰ ਕੇ, ਕੈ ਘਟਿ ਨਾਮ ਨਿਵਾਸੁ॥੨॥** [ਪੰ. ੧੫

੨. **ਕਿਆ ਮੇਵਾ ਕਿਆ ਘਿਉ ਗੁੜੁ ਮਿਠਾ, ਕਿਆ ਮੈਦਾ ਕਿਆ ਮਾਸੁ॥........**
**ਨਾਨਕ, ਸਚੇ ਨਾਮ ਵਿਣੁ, ਸਭੇ ਟੋਲ ਵਿਣਾਸੁ॥** [ਪੰ. ੧੪੨

੩. **ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ॥**
**ਇਕਨਾ ਛਤੀਹ ਅੰਮ੍ਰਿਤ ਪਾਹਿ॥.......** [ਪੰ. ੧੪੪

੪. **ਸੀਹਾ ਬਾਜਾ ਚਰਗਾ ਕੁਹੀਆ, ਏਨਾ ਖਵਾਲੇ ਘਾਹ॥**
**ਘਾਹੁ ਖਾਨਿ ਤਿਨਾ ਮਾਸੁ ਖਵਾਲੇ, ਏਹਿ ਚਲਾਏ ਰਾਹੁ॥..** [ਪੰ. ੧੪੪

ਉਪ੍ਰੋਕਤ ਪੰਕਤੀਆਂ ਵਿਚ 'ਮਾਸ' ਪਦ ਦੀ ਵਰਤੋਂ ਵੇਖ ਕੇ ਜਿਹੜੇ ਵੀਰ ਮਾਸ ਖਾਣ ਦੀ ਮਨੌਤ ਨੂੰ ਸਹੀ ਦਸਦੇ ਹਨ, ਓਹ ਉਨ੍ਹਾਂ ਦੀ ਆਪਣੀ ਰੁਚੀ ਤੇ ਝੁਕਾਉ ਤੋਂ ਸਿਵਾਏ ਹੋਰ ਕੁਝ ਨਹੀਂ ਹੈ। ਇਨ੍ਹਾਂ ਪੰਗਤੀਆਂ ਤੋਂ 'ਨਾਮੁ ਮਹਾ ਰਸੁ ਪੀਓ' ਦੀ ਸੇਧ ਮਿਲਦੀ ਹੈ। ੪ ਨੰਬਰ ਪੰਗਤੀ ਵਿਚ ਕਰਤਾਰ ਦੀ ਅਸਚਰਜ ਖੇਡ ਦਾ ਵਰਣਨ ਹੈ।

ਜਦੋਂ ਮਨੁੱਖ ਦੀ ਬਿਰਤੀ ਰਸਾਂ ਕਸਾਂ ਵਾਲੀ ਪਰਵਿਰਤੀ ਤੋਂ ਉਪਰ ਉਠਦੀ ਹੈ ਤਾਂ ਉਹ ਨਿਰਵਿਰਤੀ ਮਾਰਗ ਨੂੰ ਧਾਰਨ ਕਰਦੀ ਹੈ, ਅਤੇ ਸੁਤੇ ਹੀ ਨਾਮ 'ਰਸੀਏ' ਤੇ ਸੰਜਮੀ ਜੀਵਨ ਵਾਲੇ ਭਗਤਾਂ ਸੰਤਾਂ ਦੀ ਰਹਿਣੀ ਬਹਿਣੀ ਨੂੰ ਅਪਨਾਉਂਦੀ ਹੈਂ। ਉਥੇ ਅਪੜ ਕੇ ਉਸ ਨੂੰ ਇਸ ਬਾਰੇ ਇਹ ਤੱਤ ਗਿਆਨ ਹੋ ਜਾਂਦਾ ਹੈ ਕਿ:-

੧. **ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥** [ਪੰ. ੧੨੫੬

੨. **ਅਵਰਿ ਸਾਦ ਚਖਿ ਸਗਲੇ ਦੇਖੇ, ਮਨ ਹਰਿ ਰਸੁ ਸਭ ਤੇ ਮੀਠਾ ਜੀਉ॥੧॥** [ਪੰ. ੧੦੦

੩. **ਖਾਣਾ ਸਬਦੁ ਚੰਗਿਆਈਆ, ਜਿਤੁ ਖਾਧੈ ਸਦਾ ਤ੍ਰਿਪਤਿ ਹੋਇ॥** [ਪੰ. ੧੦੯੨

੪. **ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨਣਾ, ਨਾਨਕ ਨਾਮੁ ਵਡਾਈ ਹੋਇ॥** [ਪੰ. ੫੧੧

ਨਾਮ ਰਸ ਵਿਚ ਅਰੂੜ ਹੋਈ ਬਿਰਤੀ ਦੀ ਇਹ ਅਵਸਥਾ ਬਣ ਜਾਂਦੀ ਹੈ:-

**ਦੀਸਤ ਮਾਸੁ ਨ ਖਾਇ ਬਿਲਾਈ॥**
**ਮਹਾ ਕਸਾਬਿ ਛੁਰੀ ਸਟਿ ਪਾਈ॥** [ਪੰ. ੮੯੮

ਫਿਰ ਜਿਗਿਆਸੂ ਆਪ ਮੁਹਾਰੇ ਹੀ ਪਰਮੇਸ਼ਰ ਦੇ ਨਾਮ ਰੰਗ ਵਿਚ ਮਗਨ ਹੋਇਆ ਆਖਦਾ ਹੈ:-

**ਸਾਸੁ ਮਾਸੁ ਸਭੁ ਜੀਉ ਤੁਮਾਰਾ, ਤੂ ਮੈ ਖਰਾ ਪਿਆਰਾ॥**
**ਨਾਨਕੁ ਸਾਇਰੁ ਏਵ ਕਹਤੁ ਹੈ, ਸਚੇ ਪਰਵਦਗਾਰਾ॥** [ਪੰ. ੬੬੦

ਗੁਰੂ ਨਾਨਕ ਦੇਵ ਜੀ ਨੇ ਨਾਨੂੰ ਪੰਡਤ ਦਾ ਭਰਮ ਨਿਵਿਰਤ ਕਰਨ ਲਈ, ਅਤੇ ਉਸ ਦੀ ਪੰਡਤਾਈ ਦਾ ਪਾਜ ਖੋਲ੍ਹਣ ਲਈ 'ਮਾਸੁ ਮਾਸੁ ਕਰਿ ਮੂਰਖੁ ਝਗੜੇ, ਗਿਆਨੁ ਧਿਆਨੁ ਨਹੀ ਜਾਣੈ' ਵਾਲਾ ਸ਼ਬਦ ਉਚਾਰਨ ਕੀਤਾ ਸੀ। ਘਾਸ ਤੇ ਮਾਸ ਦਾ ਮੂਲ ਅਧਾਰ ਪਾਣੀ ਹੈ ਅਤੇ ਮਨੁੱਖ ਦੀ ਉਤਪਤੀ ਦਾ ਧਾਤੂ ਵੀ 'ਪਾਨੀ ਮੈਲਾ ਮਾਟੀ ਗੋਰੀ' ਹੈ ਤਾਂ 'ਕਉਣੁ ਸਾਗੁ ਕਉਣੁ ਮਾਸੁ ਕਹਾਵੈ, ਕਿਸ ਮਹਿ ਪਾਪ ਸਮਾਣੇ' ਇਸ ਪ੍ਰਸ਼ਨ ਦਾ ਕਿਸੇ ਪਾਸ ਕੀ ਉਤਰ ਹੈ? ਇਹਨਾਂ ਵਾਕਾਂ ਦੀ ਰੌਸ਼ਨੀ ਵਿਚ ਮਾਸ ਨੂੰ ਖਾਣ ਜਾਂ ਨਿੰਦਣ ਦਾ ਪ੍ਰਸ਼ਨ ਹੀ ਨਹੀਂ ਉਠਦਾ। ਇਸ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਦੀ ਰਮਜ਼ ਨਾਮ-ਸਿਮਰਿਆਂ ਹੀ ਸਮਝੀ ਜਾ ਸਕਦੀ ਹੈ, ਮਾਸ ਬਾਰੇ ਵਾਦ-ਵਿਵਾਦ ਕੀਤਿਆਂ ਕੁਝ ਨਹੀਂ ਪਲੇ ਪੈਂਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਜੀਵਨ ਵਿਚੋਂ ਗੁਰਬਾਣੀ ਜਾਂ ਸਿੱਖ ਇਤਿਹਾਸ ਦੁਆਰਾ ਇਹ ਗੱਲ ਉਕੀ ਨਹੀ ਸਿਧ ਹੁੰਦੀ ਕਿ ਆਪ ਜੀ ਨੇ ਆਪਣੇ ਜੀਵਨ ਕਾਲ ਵਿਚ ਮਾਸ ਦੀ ਵਰਤੋਂ ਕੀਤੀ ਹੋਵੇ ਜਾਂ ਆਪਣੇ ਅਨੁਆਈਆਂ ਨੂੰ ਮਾਸ ਖਾਣ ਦੀ ਪ੍ਰੇਰਨਾ ਦਿਤੀ ਹੋਵੇ। ਕਰਤਾਰਪੁਰ ਦੀ ਧਰਮਸਾਲ ਵਿਚ ਆਪ ਜੀ ਸੰਗਤਾਂ ਤਾਂਈ ਜੋ ਉਪਦੇਸ਼ ਦੇਂਦੇ ਰਹੇ, ਲੰਗਰ ਚਲਾਉਂਦੇ ਰਹੇ, ਉਥੇ ਆਸਾ ਕੀ ਵਾਰ ਦਾ ਕੀਰਤਨ ਵੀ ਹੁੰਦਾ ਰਿਹਾ, ਪਰ ਲੰਗਰ ਵਿਚ ਮਾਸ ਬਣਨ ਦੀ ਸਾਖੀ ਦਾ ਕੋਈ ਹਵਾਲਾ ਨਹੀਂ ਮਿਲਦਾ। ਇਤਿਹਾਸਕਾਰਾਂ ਨੇ ਪਿਤਾ ਕਾਲੂ ਵਲੋਂ ਗੁਰੂ ਜੀ ਨੂੰ ਜਨੇਊ ਪਵਾਉਣ ਸਮੇਂ ਬੱਕਰਾ ਬਣਾਉਣ ਦੀ ਗੱਲ ਲਿਖੀ ਹੈ, ਇਹ ਪਿਤਾ-ਪੁਰਖੀ ਗੱਲ ਸੀ, ਪਰ ਗੁਰੂ ਬਾਬਾ ਜੀ ਨੇ ਤਾਂ ਜਨੇਊ ਪਰਵਾਨਿਆਂ ਹੀ ਨਹੀ, ਸਗੋਂ ਪੰਡਤਾਂ ਦੇ ਪਖੰਡੀ ਜੀਵਨ ਨੂੰ ਇਉਂ ਬਿਆਨਿਆ ਹੈ:-

**ਅਭਾਖਿਆ ਕਾ ਕੁਠਾ ਬਕਰਾ ਖਾਣਾ॥**
**ਚਉਕੇ ਉਪਰਿ ਕਿਸੈ ਨ ਜਾਣਾ॥...**

ਮਹਿਮਾ-ਪ੍ਰਕਾਸ਼, ਨਾਨਕ-ਪ੍ਰਕਾਸ਼, ਗੁਰ-ਅਸ਼ਟ-ਚਮਤਕਾਰ, ਸਿੱਖ-ਇਤਿਹਾਸ (ਛਾਪਕ ਸ਼੍ਰੋ.ਗੁ.ਪ੍ਰ. ਕਮੇਟੀ ਅੰਮ੍ਰਿਤਸਰ) ਆਦਿ ਸਮੂਹ ਗ੍ਰੰਥਾਂ ਦੇ ਲਿਖਾਰੀਆਂ ਨੇ ਸ੍ਰੀ ਅਮਰਦਾਸ ਜੀ ਦਾ ਗੁਰੂ ਅੰਗਦ ਦੇਵ ਜੀ ਨਾਲ

ਮਿਲਾਪ ਸਮੇਂ, ਲੰਗਰ ਵਿਚ ਮਾਸ ਵਰਤਣ ਵਾਲੀ ਚਰਚਾ ਨੂੰ ਪਰਚਾਰ ਕੇ ਇਕ ਪ੍ਰਕਾਰ ਮਾਸ ਖਾਣਾ ਵਿਹਤ ਦੱਸਿਆ ਹੈ:-

**ਪਹਿਤ ਭਾਤ ਬਰਤਯੋ ਪ੍ਰਥਮ, ਪੁਨ ਆਮਿਖ ਆਵਾ।**
**ਇਕ ਦਿਸ਼ ਪੰਕਤਿ ਮਹਿਂ ਦਯੋ ਤਬ ਇਨ ਦਰਸਾਵਾ।**
**ਬਹੁ ਗਿਲਾਨ ਠਾਨੀ ਰਿਦੈ ਇਮਿ ਕਰਤਿ ਬਿਚਾਰਾ।**
**ਮੈਂ ਆਮਿਖ ਖਾਯੋ ਨਹ ਕਬਿ ਕਰਿ ਅੰਨ ਅਹਾਰਾ।**
**ਇਮਿ ਕੀਨੋ ਸੰਕਲਪ ਕੋ ਸ੍ਰੀ ਗੁਰੂ ਨੇ ਜਾਨਾ।**
**ਸੂਪਕਾਰ ਕੋ ਬਰਜਿਓ ਮੁਖ ਬਾਕ ਬਖਾਨਾ।**
**'ਪੰਕਤ ਮਹਿਂ ਜੋ ਨਵੌਂ ਨਰ ਤਿਸੁ ਦੇਹੁ ਅਹਾਰਾ।**
**ਆਮਿਖ ਨਾਂਹਿ ਪਰੋਸੀਏ ਤਿਨ ਧਰਮ ਬਿਚਾਰਾ।**

**[ਸ੍ਰੀ ਗੁਰ ਪ੍ਰਤਾਪ ਸੂਰਜ ਰਾਸ ੧ ਅੰਸੂ ੧੫**

ਪਰ ਰਾਤ ਬਤੀਤ ਹੋਣ ਤੇ ਜਦੋਂ ਦਿਨ ਦਾ ਭੋਜਨ ਤਿਆਰ ਹੋਇਆ ਤਾਂ ਸ੍ਰੀ ਅਮਰਦਾਸ ਜੀ ਨੇ ਆਪਣੇ ਮਨ ਦਾ ਭਰਮ ਦੂਰ ਕੀਤਾ। ਪੰਗਤ ਵਿਚ ਆ ਬੈਠੇ ਅਤੇ ਮਨ ਵਿਚ ਇਹ ਗਲ ਧਾਰੀ ਕਿ ਗੁਰੂ ਅੰਗਦ ਦੇਵ ਜੀ ਬਿਨਾ ਜਾਚੇ ਮੈਨੂੰ ਆਪਣਾ ਸੀਤ-ਪ੍ਰਸਾਦ ਦੇਣਗੇ:

**ਇਮਿ ਚਿਤਵਤਿ ਭੋਜਨ ਕਰਯੋ, ਸ੍ਰੀ ਗੁਰ ਨੈ ਜਾਨੀ।**
**ਆਪ ਅਚਯੋ ਤ੍ਰਿਪਤਾਇ ਕੈ ਪੁਨ ਪੀਵਤਿ ਪਾਨੀ।**
**ਪੀਛੈ ਉਚਰਯੋ ਦਾਸ ਕੋ ਜੋ ਬਚਯੋ ਅਹਾਰਾ।**
**ਦੇਹੁ ਪੁਰਖੁ ਤਿਸ ਜਾਇ ਕਰਿ, ਚਹਿ ਰਿਦੈ ਉਦਾਰਾ।੩੬।**
**ਸੁਨਤਿ ਅਨੰਦ ਬਿਲੰਦ ਭਾ ਲੇਕਰਿ ਤਬ ਖਾਯੋ।**
**ਨਿਸ਼ਚਲ ਨਿਸਚੈ ਚਿਤ ਭਯੋ ਸਮ ਮੇਰੁ ਥਿਰਾਯੋ।..... [ਰਾਸ ੧, ਅੰਸ਼ ੧੬**

ਜੇ ਗੁਰਬਾਣੀ ਦੀ ਕਸਵੱਟੀ ਤੇ ਇਸ ਪ੍ਰਸੰਗ ਨੂੰ ਪਰਖੀਏ ਤਾਂ ਇਹ ਮਨੋਕਲਪਿਤ ਜਿਹੀ ਕਥਾ ਲਗਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੬੬-੬੭ ਉਤੇ ਰਾਮਕਲੀ ਰਾਗ ਵਿਚ 'ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ' ਦਾ ਦਰਸ਼ਨ ਕਰੀਏ ਤਾਂ ਉਸ ਵਿਚ ਗੁਰੂ ਅੰਗਦ ਦੇਵ ਜੀ ਦੇ ਲੰਗਰ ਦੀ ਸਿਫਤਿ ਕਰਦਿਆਂ ਇਉਂ ਵਰਣਨ ਕੀਤਾ ਹੈ:-

**ਲੰਗਰੁ ਚਲੈ ਗੁਰ ਸਬਦਿ ਹਰਿ, ਤੋਟਿ ਨ ਆਵੀ ਖਟੀਐ॥...**
**ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰਿ ਘਿਆਲੀ॥**

ਇਸ ਪ੍ਰਮਾਣੀਕ ਗਵਾਹੀ ਦੇ ਹੁੰਦਿਆਂ ਕਿਹੜਾ ਗੁਰਸਿਖ ਉਕਤ ਮਨਘੜਤ ਸਾਖੀ ਨੂੰ ਮੰਨਣ ਲਈ ਤਿਆਰ ਹੋਵੇਗਾ? ਸੱਚ ਪੁੱਛੋ ਤਾਂ ਸਿੱਖ ਇਤਿਹਾਸ ਨੂੰ ਵਿਗਾੜਨ ਵਿਚ ਜਿਥੇ ਸਮੇਂ ਦੀਆਂ ਸਰਕਾਰਾਂ ਦਾ ਹਥ ਸੀ, ਉਥੇ ਔਰੰਗਜ਼ੇਬ ਹਿੰਦੂਆਂ ਤੇ ਸਿਖਾਂ ਨੂੰ ਜਬਰੀ ਮੁਸਲਮਾਨ ਬਣਾਉਣ ਤੇ ਤੁਲਿਆ ਹੋਇਆ ਸੀ। ਮੁਸਲਮਾਨ ਮਾਸ ਖੋਰੇ ਸਨ। ਓਦੋਂ ਦੇ ਲਿਖਾਰੀਆਂ ਨੇ ਸਰਕਾਰੀ ਗਲਬੇ ਹੇਠ ਇਤਿਹਾਸ ਨੂੰ ਮਿਲ-ਗੋਭਾ ਜਿਹਾ ਬਣਾ ਦਿਤਾ, ਜਿਸ ਚੋਂ ਸੱਚ ਨੂੰ ਨਿਤਾਰਨਾ ਸਾਧਾਰਨ ਮਨੁੱਖ ਦੀ ਬੁੱਧੀ ਦਾ ਕੰਮ ਨਹੀਂ ਅਤੇ ਨਾ ਹੀ ਚੰਗੇ-ਚੰਗੇ ਵਿਦਵਾਨ ਪੁਰਾਤਨ-ਇਤਿਹਾਸ ਦੇ ਪ੍ਰਭਾਵ ਕਬੂਲਣ ਤੋਂ ਬਚ ਸਕੇ ਹਨ। ਹੋਰ ਗੱਲਾਂ ਤਾਂ ਇਕ ਪਾਸੇ ਰਹੀਆਂ

ਸੂਰਜ-ਪ੍ਰਕਾਸ਼ ਦੇ ਕਰਤਾ ਭਾ.ਸੰਤੋਖ ਸਿੰਘ ਜੀ ਅਤੇ ਪੰਥ-ਪ੍ਰਕਾਸ਼ ਦੇ ਕਰਤਾ ਗਿ. ਗਿਆਨ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਭੰਗ, ਮਾਸ ਅਤੇ ਹਫ਼ੀਮ ਖਵਾਉਣ ਵਿਚ ਕੋਈ ਕਸਰ ਨਹੀਂ ਰਹਿਣ ਦਿਤੀ। ਕੀ ਇਹ ਲਿਖ ਕੇ ਲਿਖਾਰੀਆਂ ਨੇ ਗੁਰੂ ਪਾਤਿਸ਼ਾਹ ਜੀ ਦਾ ਆਦਰ ਕੀਤਾ ਹੈ ਜਾਂ ਨਿਰਾਦਰ? ਪਾਠਕ ਜਨ ਵਿਚਾਰ ਲੈਣ।

ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਬਾਰੇ ਕਿਸੇ ਸਾਖ਼ੀਕਾਰ ਨੇ ਗੁਰੂ ਸਾਹਿਬਾਨ ਦੇ ਲੰਗਰ ਵਿਚ ਮਾਸ ਵੰਡੇ ਜਾਣ ਦੀ ਕੋਈ ਗੱਲ ਨਹੀਂ ਲਿਖੀ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉਤਰ-ਅਧਿਕਾਰੀ ਗੁਰੂ-ਸਾਹਿਬਾਨ ਮਾਸਾਹਾਰੀ ਨਹੀਂ ਸਨ। ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਮਾਸ ਵਰਤਾਏ ਜਾਣ ਵਾਲੀ ਗੱਲ ਉੱਕੀ ਹੀ ਨਿਰਮੂਲ ਹੈ।

ਜੇ ਲੰਗਰ ਵਿਚ ਮਾਸ ਤਿਆਰ ਕਰਕੇ ਸੰਗਤ ਵਿਚ ਵਰਤਾਉਣ ਵਾਲੀ ਪ੍ਰਥਾ ਸਹੀ ਹੁੰਦੀ ਤਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਮਗਰੋਂ ਵੀ ਲੰਗਰ ਵਿਚ ਇਹ ਮਰਯਾਦਾ ਹੁਣ ਤੱਕ ਕਾਇਮ ਰਹਿੰਦੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ-ਬਾਣੀ ਵਿਚ ਪ੍ਰਥਮ-ਅਸਥਾਨ ਭਗਤ ਕਬੀਰ ਜੀ ਦੀ ਬਾਣੀ ਨੂੰ ਦਿੱਤਾ ਹੈ। ਆਪ ਜੀ ਨੇ ਸਪਸ਼ਟ ਰੂਪ ਵਿਚ ਹੱਤਿਆ ਅਥਵਾ ਮਾਸ ਖਾਣ ਦਾ ਖੁਲ੍ਹ ਕੇ ਵਿਰੋਧ ਕੀਤਾ ਹੈ:-

੧. **ਕਬੀਰ, ਜੀਅ ਜੁ ਮਾਰਹਿ ਜੋਰੁ ਕਰਿ, ਕਹਤੇ ਹਹਿ ਜੁ ਹਲਾਲੁ॥**
**ਦਫਤਰ ਦਈ ਜਬ ਕਾਢਿ ਹੈ, ਹੋਇਗਾ ਕਉਨੁ ਹਵਾਲੁ॥੧੯੯॥** [ਪੰ.੧੩੭੫

੨. **ਕਬੀਰ, ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥**
**ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥੧੮੮॥** [ਪੰ. ੧੩੭੪] ਆਦਿ ਆਦਿ

ਮਾਸਾਹਾਰੀ, ਭਗਤ ਜੀ ਦੇ ਬਚਨ ਸੁਣ ਕੇ ਇਹ ਕਹਿੰਦੇ ਹਨ ਕਿ ਭਗਤ ਕਬੀਰ ਜੀ ਵੈਸ਼ਨਵ ਮਤ ਦੇ ਉਪਾਸ਼ਕ ਸਨ, ਇਸ ਲਈ ਉਨ੍ਹਾਂ ਨੇ ਤਾਂ ਮਾਸ ਦੀ ਵਿਰੋਧਤਾ ਕਰਨੀ ਹੀ ਸੀ। ਇਸੇ ਤਰ੍ਹਾਂ, ਬਾਬਾ ਫ਼ਰੀਦ ਜੀ ਸੂਫ਼ੀ ਸ਼ਰ੍ਹਈ ਮੁਸਲਮਾਨ ਸਨ, ਉਹ ਵੀ ਆਖਦੇ ਰਹੇ:-

**ਫਰੀਦਾ, ਬੇ ਨਿਵਾਜਾ ਕੁਤਿਆ, ਏਹ ਨ ਭਲੀ ਰੀਤਿ॥**
**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥** [ਪੰ. ੧੩੮੧

ਪਰ ਇਹ ਬਚਨ ਸਾਡੇ ਲਈ ਨਹੀਂ, ਵੈਸ਼ਨੋਈਆਂ ਤੇ ਸੂਫ਼ੀਆਂ ਲਈ ਹਨ।

ਅਜਿਹੀ ਥੋਥੀਆਂ ਦਲੀਲਾਂ ਦੇਣ ਵਾਲੇ ਲੋਕ ਇਹ ਨਹੀਂ ਸਮਝਦੇ ਕਿ ਜਿਹੜੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਦਰਜ ਹੈ, ਉਹ ਸਤਿਗੁਰਾਂ ਨੇ ਸਿਖ ਧਰਮ ਦੇ ਅਸੂਲਾਂ ਦੀ ਕਸਵੱਟੀ ਤੇ ਪਰਖ ਕੇ ਪਰਵਾਨ ਕੀਤੀ ਸੀ। ਇਸ ਲਈ ਗੁਰਸਿੱਖ ਗੁਰਬਾਣੀ ਤੇ ਭਗਤ-ਬਾਣੀ ਵਿਚ ਕੋਈ ਭਿੰਨ-ਭੇਦ ਨਹੀਂ ਸਮਝਦੇ, ਓਹ ਤਾਂ ਇਸ ਸਿਧਾਂਤ ਤੇ ਕਾਇਲ ਹਨ:-

**ਇਕਾ ਬਾਣੀ ਇਕੁ ਗੁਰੁ, ਇਕੋ ਸਬਦੁ ਵੀਚਾਰਿ॥**
**ਸਚਾ ਸਉਦਾ ਹਟੁ ਸਚੁ, ਰਤਨੀ ਭਰੇ ਭੰਡਾਰ॥** [ਪੰ. ੬੪੬

ਕਬੀਰ ਜੀ ਤਾਂ ਆਪ ਲਿਖਦੇ ਹਨ:-

**ਏਤੇ ਅਉਰਤ ਮਰਦਾ ਸਾਜੇ, ਏ ਸਭ ਰੂਪ ਤੁਮਾਰੇ॥**
**ਕਬੀਰੁ ਪੂੰਗਰਾ ਰਾਮ ਅਲਹ ਕਾ, ਸਭ ਗੁਰ ਪੀਰ ਹਮਾਰੇ॥** [ਪੰ. ੧੩੪੯

ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਭਗਤ ਕਬੀਰ ਜੀ ਨੇ ਸਮਾਜ ਨੂੰ ਨਰੋਈ ਸੇਧ ਦਿਤੀ। ਉਸ ਸਮੇਂ ਦੇ ਜਾਤਿ ਅਭਿਮਾਨੀ ਪਖੰਡੀ ਤੇ ਕਰਮ ਕਾਂਡੀ ਪੰਡਤਾਂ ਨੂੰ ਵਿਚਾਰ ਤੇ ਕਿਰਦਾਰ ਦੇ ਪਿੜ ਵਿਚ ਬ੍ਰਹਮ ਬਾਣੀ ਦੁਆਰਾ ਅਜਿਹੀ ਭਾਂਜ ਦਿਤੀ ਕਿ ਉਹ ਨਿਰੁਤਰ ਹੋ ਗਏ। ਆਪ ਜੀ ਨੇ ਫੁਰਮਾਇਆ:-

**੧. ਪਕਰਿ ਜੀਉ ਆਨਿਆ ਦੇਹ ਬਿਨਾਸੀ, ਮਾਟੀ ਕਉ ਬਿਸਮਿਲਿ ਕੀਆ॥**
**ਜੋਤਿ ਸਰੂਪ ਅਨਾਹਤ ਲਾਗੀ, ਕਹੁ ਹਲਾਲੁ ਕਿਆ ਕੀਆ॥੨॥** **।ਪੰ. ੧੩੫੦**

**੨. ਜੀਅ ਬਧਹੁ ਸੁ ਧਰਮੁ ਕਰਿ ਥਾਪਹੁ,ਅਧਰਮੁ ਕਹਹੁ ਕਤ ਭਾਈ॥**
**ਆਪਸ ਕਉ ਮੁਨਵਰਿ ਕਰਿ ਥਾਪਹੁ, ਕਾ ਕਉ ਕਹਹੁ ਕਸਾਈ॥੨॥** **।ਪੰ. ੧੧੦੩**

ਇਹ ਕਿਤਨੀ ਵਿਅੰਗਭਰੀ ਚਪੇੜ ਹੈ। ਇਸ ਦਾ ਕਿਸੇ ਪਾਸ ਕੋਈ ਉਤਰ ਹੈ? ਕਾਜ਼ੀ ਨੂੰ 'ਸੁਆਦਤਿ ਜੀਅ ਸੰਘਾਰੈ' ਅਤੇ 'ਕਾਹੇ ਕਉ ਝਖ ਮਾਰੈ' ਵਾਲੇ ਦਲੇਰੀ ਭਰੇ ਬਚਨ ਆਖਣ ਦੀ ਹਿੰਮਤ ਭਗਤ ਕਬੀਰ ਜੀ ਵਿਚ ਹੀ ਸੀ। ਅਧਿਆਤਮਵਾਦੀ ਪੁਰਸ਼ ਆਪਣੇ ਗਿਰੀਵਾਨ ਵਿਚ ਝਾਤ ਪਾ ਕੇ ਵੇਖਣ, ਕੀ ਜੀਆਂ ਨੂੰ ਸੰਘਾਰਨ ਦਾ ਅਧਾਰ 'ਮਾਸ ਦਾ ਸੁਆਦ' ਨਹੀਂ?

ਆਓ, ਹੁਣ ਸਿਖ ਧਰਮ ਦੇ ਧੁਰੰਧਰ ਵਿਦਵਾਨ ਭਾਈ ਸਾਹਿਬ ਗੁਰਦਾਸ ਜੀ ਦੀ ਰਚਨਾ ਚੋਂ ਜਿਹੜੇ ਵੀਰ ਮਾਸ ਵਿਰੋਧੀ ਵੀਚਾਰ ਦਾ ਪਰਚਾਰ ਕਰਦੇ ਹਨ ਉਨ੍ਹਾਂ ਦਾ ਅਧਿਐਨ ਕਰੀਏ।

ਭਾਈ ਸਾਹਿਬ ਜੀ ਦੀਆਂ ਰਚਿਤ ਵਾਰਾਂ ਵਿਚ ਹੇਠ ਲਿਖੀਆਂ ਪੰਜ ਪਉੜੀਆਂ ਵਿਚ 'ਮਾਸੁ' ਪਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ:-

**(ੳ) ਚੰਗਾ ਰੁਖੁ ਵਢਾਇ ਰਬਾਬੁ ਘੜਾਇਆ॥**
**ਛੇਲੀ ਹੋਇ ਕੁਹਾਇ ਮਾਸੁ ਵੰਡਾਇਆ॥**

ਅੰਤਲੀ ਪੰਗਤੀ

**ਸਤਿਗੁਰ ਪੁਰਖ ਧਿਆਇ ਸਹਜਿ ਸਮਾਇਆ॥** **।ਵਾਰ ੧੪ ਪਉੜੀ ੧੫**

ਭਾਵ ਜਿਵੇਂ ਰਬਾਬ ਬਣਨ ਵਾਸਤੇ ਬਿਰਛ ਤੇ ਬਕਰੀ ਦੀ ਕੁਰਬਾਨੀ ਦੀ ਲੋੜ ਹੈ ਤਿਵੇਂ ਵਾਹਿਗੁਰੂ ਜੀ ਦੇ ਸਹਜ ਸਰੂਪ ਵਿਚ ਸਮਾਉਣ ਤੇ ਗੁਰਮੁਖ ਬਣਨ ਲਈ ਸਤਿਗੁਰੂ ਜੀ ਦੇ ਉਪਦੇਸ਼ ਦੀ ਕਮਾਈ ਦੀ ਲੋੜ ਹੈ। ਸੋ ਇਹ ਪਉੜੀ ਗੁਰਮੁਖ ਦੇ ਲਛਣਾਂ ਦੀ ਪ੍ਰਤੀਕ ਹੈ। ਦਸੋ, ਇਸ ਪਉੜੀ ਵਿਚ ਮਾਸ ਖਾਣ ਦੀ ਨਿਖੇਧੀ ਵਾਲੀ ਕਿਹੜੀ ਗਲ ਹੈ?।

**(ਅ) ਹਸਤਿ ਅਖਾਜੁ ਗੁਮਾਨ ਕਰਿ ਸੀਹੁ ਸਤਾਣਾ ਕੋਇ ਨ ਖਾਈ॥**
**ਹੋਇ ਨਿਮਾਣੀ ਬਕਰੀ ਦੀਨ ਦੁਨੀ ਵਡਿਆਈ ਪਾਈ॥**
**ਮਰਣੈ ਪਰਣੈ ਮੰਨੀਐ, ਜੱਗ ਭੋਗਿ ਪਰਵਾਣੁ ਕਰਾਈ॥**
**ਮਾਸੁ ਪਵਿਤ੍ਰ ਗ੍ਰਿਹਸਥ ਨੋ, ਆਂਦਹੁੰ ਤਾਰ ਵੀਚਾਰਿ॥**

ਅੰਤਲੀ ਪੰਗਤੀ

**ਸਾਧ ਸੰਗਤਿ ਸਤਿਗੁਰ ਸਰਣਾਈ॥** **।ਵਾਰ ੨੩ ਪਉੜੀ ੧੩**

ਇਸ ਪਉੜੀ ਵਿਚ ਸਾਧ ਸੰਗਤਿ ਦੀ ਵਡਿਆਈ ਦਾ ਵਰਨਣ ਹੈ ਜਿਥੋਂ ਮਨੁੱਖ ਗਰੀਬੀ (ਨਿਮਰਤਾ) ਸਿਖਦਾ ਹੈ। ਹੰਕਾਰੀ ਹਾਥੀ ਦੇ ਸਰੀਰ ਦਾ ਕੋਈ ਅੰਗ ਸਾਧ ਸੰਗਤ ਦੇ ਕੰਮ ਨਹੀਂ ਆਉਂਦਾ। ਪਰ ਗ਼ਰੀਬ ਸੁਭਾਵ ਵਾਲੀ ਬਕਰੀ

ਮਰਣੇ ਪਰਣੇ ਤੇ ਜਗਤ ਵਿਚ ਪਰਵਾਨ ਕੀਤੀ ਗਈ ਹੈ। ਇਸ ਦੀਆਂ ਆਂਦਰਾਂ ਦੀ ਤੰਦੀ ਬਣ ਕੇ ਸਰੰਦੇ ਆਦਿ ਸਾਜ਼ਾਂ ਵਿਚ ਵਰਤੀ ਜਾਂਦੀ ਹੈ ਜੋ ਕੀਰਤਨ ਸਮੇਂ ਧੁਨੀ ਰੂਪ ਵਿਚ ਸੰਗਤਾਂ ਨੂੰ ਸੁਖ ਦਿੰਦੀ ਹੈ। ਜੋ ਅਖਰਾਂ ਵਲ ਵੇਖੀਏ ਤਾਂ ਗ੍ਰਿਹਸਤ ਵਿਚ ਮਾਸ ਪਰਵਾਨ ਦਸਿਆ ਹੈ ਪਰ ਇਹ ਇਕ ਅਲੰਕਾਰਕ ਦ੍ਰਿਸ਼ਟਾਂਤ ਹੈ, ਮਾਸ ਖਾਣ ਦੀ ਪਰਵਾਨਗੀ ਨਹੀਂ ਹੈ ਕਿਉਂਕਿ ਅੰਤਲੀ ਪੰਗਤੀ ਵਿਚ ਸਾਧ ਸੰਗਤ ਤੇ ਗੁਰੂ ਦੀ ਸ਼ਰਨ ਨੂੰ ਸੁਖਦਾਈ ਦਸਿਆ ਹੈ:-

(ੲ) **ਸੀਹੁ ਪਜੂਤੀ ਬਕਰੀ ਮਰਦੀ ਹੋਈ ਹੜ ਹੜ ਹੱਸੀ ....**

**ਮਾਸ ਖਾਣ ਗਲ ਵਢ ਕੇ ਹਾਲ ਤਿਨਾੜਾ ਕਉਣ ਹੋਵੱਸੀ॥**

ਅੰਤਲੀ ਪੰਗਤੀ

**ਜਗਿ ਆਇਆ ਸਭ ਕੋਈ ਮਰਸੀ॥** [ਵਾਰ ੨੫ ਪਉੜੀ ੧੭

ਇਸ ਪਉੜੀ ਵਿਚ ਵੀ ਗੁਰਮੁਖਾਂ ਦੇ ਗਰੀਬੀ ਮਾਰਗ ਨੂੰ ਵਡਿਆਇਆ ਹੈ। ਉਚਿਆਂ ਵਿਚ ਮੰਦੇ ਤੇ ਨੀਵਿਆਂ ਵਿਚ ਚੰਗੇ ਮਨੁੱਖ ਜਮ ਪੈਂਦੇ ਹਨ। ਮਰਨਾ ਤਾਂ ਸਭ ਨੇ ਹੈ। ਚੰਗਾ ਕੰਮ ਕਰਨ ਵਾਲਾ ਦਰਗਾਹ ਵਿਚ ਕਬੂਲ ਪਏਗਾ ਅਤੇ ਮੰਦੇ ਕੰਮ ਕਰਨ ਵਾਲੇ ਨੂੰ ਢੋਈ ਨਹੀਂ ਮਿਲਦੀ। ਜੇ ਅਖਰੀ ਅਰਥਾਂ ਵਲ ਜਾਈਏ ਤਾਂ ਬਕਰੀ ਵੀ ਕਦੇ ਹਸਦੀ ਹੋਈ ਸ਼ੇਰ ਨਾਲ ਗਲਾਂ ਕਰ ਸਕਦੀ ਹੈ? ਇਹ ਸਭ ਅਲੰਕਾਰਕ ਸ਼ਬਦਾਵਲੀ ਹੈ।

(ਸ) **ਜੇ ਕਰਿ ਉਧਰੀ ਪੂਤਨਾ ਵਿਹੁ ਪੀਆਲਣ ਕੰਮ ਨ ਚੰਗਾ॥....**

**ਜੇ ਕਸਾਈ ਉਧਰਿਆ ਜੀਆ ਘਾਇ ਨ ਖਾਈਐ ਭੰਗਾ॥**

ਅੰਤਲੀ ਪੰਗਤੀ

**ਇਤ ਭਰਵਾਸੈ ਰਹਿਣ ਕੁਢੰਗਾ॥** [ਵਾਰ ੩੧, ਪਉੜੀ ੯

ਇਸ ਪਉੜੀ ਵਿਚ ਭਲੇ ਤੇ ਬੁਰੇ ਮਨੁੱਖ ਦੇ ਜੀਵਨ ਦਾ ਟਾਕਰਾ ਕੀਤਾ ਗਿਆ ਹੈ। ਵਾਹਿਗੁਰੂ ਜੀ ਪਤਿਤ ਉਧਾਰਨ ਹਨ ਪਰ ਪਾਪਾਂ ਵਿਚ ਪ੍ਰੀਤ ਪਾਉਣੀ ਚੰਗੀ ਗਲ ਨਹੀਂ। ਪਾਪਾਂ ਤੋਂ ਬਚ ਕੇ ਨਿਰੰਕਾਰ ਨੂੰ ਚੇਤੇ ਕਰਨਾ ਚਾਹੀਦਾ ਹੈ। ਇਸ ਭਰੋਸੇ ਤੇ ਰਹਿਣਾ ਕਿ ਵੱਡੇ ਵੱਡੇ ਪਾਪੀ ਤਰ ਗਏ ਹਨ, ਅਸੀਂ ਵੀ ਪਾਪ ਕਰਕੇ ਤਰ ਜਾਵਾਂਗੇ, ਠੀਕ ਧਾਰਨਾ ਨਹੀਂ ਹੈ।

(ਹ) **ਕੁਹੈ ਕਸਾਈ ਬੱਕਰੀ ਲਾਇ ਲੂਣ ਸੀਖ ਮਾਸ ਪਰੋਆ॥**

ਅੰਤਲੀ ਪੰਗਤੀ

**ਵੇਖ ਨ ਚੱਲੈ ਅਗੈ ਟੋਆ॥** [ਵਾਰ ੩੭, ਪਉੜੀ ੨੧

ਇਸ ਪਉੜੀ ਵਿਚ ਮਨੁੱਖ ਦੀਆਂ ਵਖ ਵਖ ਹਾਲਤਾਂ ਦਾ ਜ਼ਿਕਰ ਹੈ। ਮਨਮੁਖ ਨਿਗੁਰਾ ਵਸ ਨਹੀਂ ਆਉਂਦਾ, ਉਹ ਦੂ-ਜੀਭੇ ਸੱਪ ਨਾਲੋਂ ਵੀ ਮਾੜਾ ਹੈ ਜੋ ਦੁੱਧ ਪੀ ਕੇ ਵਿਸ ਸੁਟਦਾ ਹੈ। ਇਸ ਵਿਚ ਮਾਸ ਖਾਣ ਜਾਂ ਨਾ ਖਾਣ ਦੇ ਵਿਸ਼ੇ ਤੇ ਕੋਈ ਵੀਚਾਰ ਨਹੀਂ ਹੈ।

ਦਮਦਮੀ ਟਕਸਾਲ ਵਲੋਂ ਪ੍ਰਕਾਸ਼ਤ 'ਗੁਰਬਾਣੀ ਪਾਠ ਦਰਸ਼ਨ' ਦੇ ਆਰੰਭ ਵਿਚ ਜਿਥੇ ਸਿਖੀ ਰਹਤ ਬਾਰੇ ਗਲ ਕੀਤੀ ਹੈ ਉਥੇ 'ਕੁਠੇ' ਮਾਸ ਦੇ ਪ੍ਰਕਰਣ ਹੇਠਾਂ ਮਾਸ ਦੇ ਵਿਰੋਧ ਵਿਚ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਇਕ ਪ੍ਰਮਾਣ ਵੀ ਨਹੀਂ ਦਿੱਤਾ।

**ਵਾਰ ਪਉੜੀ ਦਾ ਸਰੂਪ ਹੈ। ਜਿਵੇਂ ਗੁਰਬਾਣੀ ਅੰਦਰ ਰਹਾਉ ਵਾਲੀ ਪੰਗਤੀ ਵਿਚ ਸ਼ਬਦ ਦਾ ਕੇਂਦਰੀ ਭਾਵ ਲੁਪਤ ਹੁੰਦਾ ਹੈ ਤਿਵੇਂ ਭਾਈ ਸਾਹਿਬ ਦੀਆਂ ਵਾਰਾਂ ਵਿਚ ਪਉੜੀ ਦੀ ਅੰਤਲੀ ਪੰਗਤੀ ਹੀ**

**ਵੀਚਾਰ ਦਾ ਧੁਰਾ ਹੈ। ਜਦੋਂ ਵੀ ਕਿਸੇ ਬਝਵੇਂ ਮਜ਼ਮੂਨ ਦੀ ਲੜੀ ਵਿਚੋਂ ਕੋਈ ਇਕ ਦੋ ਤੁਕਾਂ ਨੂੰ ਲੈ ਕੇ ਵਿਚਾਰਿਆ ਜਾਵੇ ਤਦੋਂ ਅਸਲੀ ਪ੍ਰਕਰਣ ਤੇ ਖੁੰਝ ਜਾਣ ਵਾਲੀ ਸੰਭਾਵਨਾ ਸਦਾ ਹੀ ਬਣੀ ਰਹਿੰਦੀ ਹੈ।**

ਭਾਈ ਸਾਹਿਬ ਨੇ 'ਕੜਾਹ ਪ੍ਰਸ਼ਾਦ' ਲਈ 'ਮਹਾਂ ਪ੍ਰਸ਼ਾਦ' ਸ਼ਬਦ ਵਾਰਾਂ ਤੇ ਕਬਿਤਾਂ ਵਿਚ ਵਰਤਿਆ ਹੈ:-

**ਕੋਰੇ ਮਟ ਅਣਾਇ ਲੀਰ ਭਰਾਇਆ॥**

**ਆਣਿ ਮਹਾ ਪਰਸਾਦ ਵੰਡਿ ਖੁਆਇਆ॥** **[ਵਾਰ ੨੦, ਪਉੜੀ ੧**

**ਏਕ ਮਿਸ਼ਟਾਨ ਲਾਵਤ ਮਹਾਂ ਪ੍ਰਸਾਦ,**

**ਏਕ ਗੁਰਪੁਰਬ ਕੈ ਸਿਖਨ ਬੁਲਾਵਈ॥** **[ਕਬਿਤ ਨੰ. ੩੦੯**

ਪਰ ਅਵਿਚਾਰੀ ਲੋਕ ਹੁਣ ਤਕ 'ਮਾਸ' ਨੂੰ 'ਮਹਾਂ ਪਰਸ਼ਾਦ' ਕਹਿਣੋਂ ਨਹੀਂ ਹਟਦੇ, ਅਜਿਹੇ ਮਨੁੱਖਾਂ ਪਾਸੋਂ ਸਿਖੀ ਰਹਤ ਕਮਾਉਣ ਦੀ ਕੀ ਆਸ ਰਖੀ ਜਾ ਸਕਦੀ ਹੈ?

ਭੈਰਉ ਰਾਗ ਵਿਚ ਗੁਰੂ ਅਰਜਨ ਦੇਵ ਜੀ ਨੇ ਅਧਿਆਤਮਕ ਖੇਤਰ ਵਿਚ ਜਗਿਆਸੂ ਨੂੰ ਸ਼ਿਕਾਰ ਕਰਨ ਦੀ ਜੋ ਸੇਧ ਬਖਸ਼ੀ ਹੈ, ਉਸ ਨੂੰ ਅਪਨਾਉਣ ਦੀ ਲੋੜ ਹੈ:-

**ਸੰਤ ਸੰਗਿ ਲੇ ਚੜਿਓ ਸਿਕਾਰ॥ ਮ੍ਰਿਗ ਪਕਰੇ ਬਿਨੁ ਘੋਰ ਹਥੀਆਰ॥....**

**ਏਹੁ ਅਹੇਰਾ ਕੀਨੋ ਦਾਨੁ॥ ਨਾਨਕ ਕੈ ਘਰਿ ਕੇਵਲ ਨਾਮੁ॥** **[ਪੰਨਾ ੧੧੩੬**

ਇਸੇ ਤਰ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਰੇ ਭਾਈ ਗੁਰਦਾਸ ਜੀ ਦੀ ਰਚਿਤ ੨੬ ਵਾਰ ਦੀ ੨੫ਵੀਂ ਪਉੜੀ ਚੋਂ ਇਕ ਪੰਗਤੀ 'ਮੰਜੀ ਬਹਿ ਸੰਤੋਖਦਾ, ਕੁਤੇ ਰਖਿ ਸ਼ਿਕਾਰ ਖਿਲਾਇਆ' ਅਤੇ ਗੁਰੂ ਗੋਬਿੰਦ ਸਿੰਘ ਜੀ ਬਾਰੇ ਖ਼ਾਲਸਾ ਪੰਥ ਦੀ ਸਾਜਨਾ ਸਮੇਂ ਬਕਰੇ ਝਟਕਾਉਣ ਅਤੇ ਸ਼ਿਕਾਰ ਖੇਡਣ ਦੀ ਚਰਚਾ ਵੀ ਆਮ ਸਿਖਾਂ ਦੇ ਮੂੰਹੋਂ ਸੁਣੀਦੀ ਹੈ। ਦੂਜਾ ਪ੍ਰਸ਼ਨ ਦੀਵਾਲੀ ਵਾਲੇ ਦਿਨ ਹਜ਼ੂਰ ਸਾਹਿਬ ਦੇ ਪੁਜਾਰੀ ਗੁਰਦੁਆਰੇ ਦੇ ਖੁਲ੍ਹੇ ਮੈਦਾਨ ਵਿਚ ਬਕਰਾ ਝਟਕਾ ਕੇ ਸ਼ਸਤ੍ਰ-ਪੂਜਾ ਦੀ ਪਰਦਰਸ਼ਨੀ ਕਰਦੇ ਹਨ। ਜਿਹੜੇ ਯਾਤਰੀ ਹਜ਼ੂਰ ਸਾਹਿਬ ਆਪਣੀ ਅਖੀਂ ਇਹ ਦ੍ਰਿਸ਼ ਵੇਖਦੇ ਹਨ ਉਹ ਇਸ ਕਰਮ ਦੀ ਨਿੰਦਾ ਕਰਦੇ ਹਨ। ਉਥੋਂ ਦੇ ਪ੍ਰਬੰਧਕਾਂ ਨੂੰ ਚਾਹੀਦਾ ਹੈ ਕਿ ਇਸ ਕ੍ਰਿਆ ਵਿਚ ਪਰਿਵਰਤਣ ਲਿਆਉਣ।

ਸਤਿਗੁਰਾਂ ਦਾ ਸ਼ਿਕਾਰ! ਖੇਡਣਾ ਮੰਨਣਯੋਗ ਹੈ ਪਰ ਆਮ ਸੁਜਾਨ ਸਿੰਘਾਂ ਦੀ ਇਹ ਰਾਏ ਹੈ ਕਿ ਗੁਰਦੇਵ ਪਿਤਾ,ਮਾਸ ਖਾਣ ਦੇ ਪ੍ਰਯੋਜਨ ਨਾਲ ਸ਼ਿਕਾਰ ਨਹੀਂ ਸਨ ਖੇਡਦੇ, ਸਗੋਂ ਓਹ ਤਾਂ ਸ਼ਸਤਰਾਂ ਤੇ ਅਸਤਰਾਂ ਦਾ ਅਭਿਆਸ ਕਰਦੇ ਸਨ। ਓਹ ਸ਼ੇਰ ਅਤੇ ਖੂਨਖ਼ਾਰ ਜਾਨਵਰਾਂ ਨੂੰ ਮਾਰਦੇ ਸਨ ਜੋ ਕਿ ਲੋਕ ਹਿਤਾਂ ਦੀ ਬੇਮਿਸਾਲ

---

**! ਦਮਦਮੀ ਟਕਸਾਲ ਵਾਲੇ ਜੋ ਮਾਸ ਦੇ ਸਖਤ ਵਿਰੋਧੀ ਹਨ ਨੇ ਇਹਨਾਂ ਵਿਚਾਰਾਂ ਦੀ ਇਸ ਤਰ੍ਹਾਂ ਪ੍ਰੋੜਤਾ ਕੀਤੀ ਹੈ:**

**'ਖਾਲਸਾ ਵੈਸ਼ਨੋ ਭੀ ਨਹੀਂ ਹੈ ਤੇ ਨਾ ਕਸਾਈ-ਪੁਣਾ ਕਰਦਾ ਹੈ। ਮਹਾਰਾਜ ਜੀ ਆਪ ਸ਼ਿਕਾਰ ਖੇਡ ਕੇ ਜੀਵਾਂ ਨੂੰ ਮੁਕਤ ਕਰਦੇ ਸਨ। ਖ਼ਾਲਸਾ ਹਿੰਦੂ, ਮੁਸਲਮਾਨ, ਕਸਾਈ, ਵੈਸ਼ਨੋ ਸਭ ਤੋਂ ਰਹਿਤ ਹੈ। (ਖ਼ਾਲਸਾ ਅਕਾਲ ਪੁਰਖ ਕੀ ਫੌਜ ਹੈ) ਜੋ ਕਿਤੇ ਧਰਮ ਦੀ ਰਖਿਆ ਕਰਦੇ ਹੋਏ ਜੰਗ ਦੇ ਕਾਰਨ ਅੰਨ ਆਦਿ ਨਾ ਮਿਲੇ ਤੇ ਪ੍ਰਾਣ ਰੱਖਿਆ ਵਾਸਤੇ ਖਾਣਾ ਪਵੇ ਤਾਂ ਹਥੀ ਝਟਕਾ ਕਰਕੇ ਪ੍ਰਾਣ ਬਚਾਏ। ਉਹ ਭੀ ਜੇ ਕਰਕੇ ਚਿਤ ਚਾਹੇ ਤਾਂ ਜਾਂ ਜਿਸ ਨੇ ਉਂਞ ਵੀ ਛਕਣਾ ਹੋਵੇ ਤਾਂ ਵੀ ਹੱਥੀਂ ਝਟਕਾ ਕਰਕੇ, ਪਰ ਮਾਸ ਖਾਣੇ ਕਰਕੇ ਬਾਣੀ ਪੜ੍ਹਨ ਤੋਂ ਮਨ ਆਲਸ ਕਰਦਾ ਹੈ ਤੇ ਵਿਕਾਰ ਫੁਰਦੇ ਹਨ ਤੇ ਦੂਜਾ ਪਾਪ ਪੁੰਨ ਦਾ ਭੋਗੀ ਜੋ ਕਰੇਗਾ ਸੋ ਭਰੇਗਾ।'** **(ਗੁਰਬਾਣੀ ਪਾਠ ਦਰਸ਼ਨ**

ਰਾਖੀ ਦੇ ਪ੍ਰਤੀਕ ਸਨ। ਦੂਜੀ ਵੀਚਾਰ ਇਹ ਵੀ ਪਰਚਲਤ ਹੈ ਕਿ ਗੁਰੂ ਸਾਹਿਬ ਸਰਬਕਲਾ ਸਮਰਥ ਸਨ, ਮੁਕਤੀ ਦੇ ਦਾਤੇ ਸਨ। ਇਸ ਲਈ ਜੀਆਂ ਦੇ ਉਧਾਰ ਲਈ ਸ਼ਿਕਾਰ ਕਰਦੇ ਸਨ। ਅਜਿਹੇ ਕੌਤਕਾਂ ਵਾਲੀਆਂ ਸਾਖ਼ੀਆਂ ਇਤਿਹਾਸ ਵਿਚ ਮੌਜੂਦ ਹਨ। ਕੁਝ ਵੀ ਹੋਵੇ ਅਜਿਹੀਆਂ ਸਾਖੀਆਂ ਨੂੰ ਮਾਸ ਖਾਣ ਨਾਲ ਜੋੜਨਾ ਠੀਕ ਨਹੀਂ ਜਾਪਦਾ।

ਜਿਥੋਂ ਤੱਕ ਖ਼ਾਲਸਾ ਪੰਥ ਦੀ ਸਾਜਨਾ ਸਮੇਂ ਪੰਜ ਪਿਆਰਿਆਂ ਦੀ ਸੀਸ-ਭੇਟ ਦੀ ਥਾਂ ਬੱਕਰੇ ਝਟਕਾਉਣ ਵਾਲੀ ਸਾਖ਼ੀ ਹੈ, ਓਹ ਉਸ ਸਮੇਂ ਹੇਠ ਲਿਖੀ ਗਵਾਹੀ ਦੀ ਹੋਂਦ ਵਿਚ ਉੱਕੀ ਹੀ ਨਿਰਮੂਲ ਹੈ।

'ਅਬੂਉਲ ਤਰਾਨੀ' ਪਹਿਲਾਂ ਬ੍ਰਾਹਮਣ ਸੀ, ਫੇਰ ਮੁਸਲਮਾਨ ਹੋ ਗਿਆ। ਓਹ ਔਰੰਗਜ਼ੇਬ ਵੱਲੋ ਸ੍ਰੀ ਦਸਮੇਸ਼ ਜੀ ਦੇ ਦਰਬਾਰ ਵਿਚ ਬ੍ਰਾਹਮਣ ਦਾ ਰੂਪ ਧਾਰ, ਟਿੱਕਾ ਲਾ, ਜਨੇਊ ਪਾ, ਧੋਤੀ ਬੰਨ੍ਹ ਕੇ ਰਹਿੰਦਾ ਸੀ ਅਤੇ ਦਰਬਾਰ ਦੀ ਡਾਇਰੀ ਦਿਲੀ ਔਰੰਗਜ਼ੇਬ ਨੂੰ ਭੇਜਦਾ ਸੀ। ਉਹ ਇਸ ਤਰ੍ਹਾਂ ਲਿਖਦਾ ਹੈ:-

ਜਿਸ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਅੰਮ੍ਰਿਤ ਤਿਆਰ ਕੀਤਾ ਦੀਵਾਨ ਵਿਚ ਹਾਜ਼ਰੀ ੩੫-੪੦ ਹਜ਼ਾਰ ਸੀ। ਮੁਗਲਾਂ ਦੇ ਚਾਰ ਤਖਤ ਸਨ- ਦਿੱਲੀ, ਆਗਰਾ, ਲਾਹੌਰ ਅਤੇ ਕਲਾਨੌਰ। ਪਰ ਗੁਰੂ ਦੇ ਤਖ਼ਤ ਦੀ ਸ਼ੋਭਾ ਨਿਰਾਲੀ ਸੀ। ਇਹ ਤਖ਼ਤ ਮੁਗ਼ਲ ਤਖ਼ਤ ਨੂੰ ਮਾਤ ਕਰਦਾ ਸੀ। ਉਸ ਦਿਨ ਲਿਬਾਸ, ਚੜ੍ਹਤ, ਜਲਾਲ ਅਤੇ ਤੇਜ-ਅਝੱਲਵਾਂ ਸੀ। ਗੁਰੂ ਜੀ ਦਰਬਾਰ ਵਿਚ ਆਏ ਅਤੇ ਕਿਰਪਾਨ ਨੂੰ ਮਿਆਨ ਵਿਚੋਂ ਕੱਢ, ਨੰਗੀ ਕਰਕੇ, ਫੜ ਬਾਅਵਾਜ਼ ਬੁਲੰਦ ਕਿਹਾ,

"ਮੈਨੂੰ ਇਕ ਸਿਰ ਦੀ ਲੋੜ ਹੈ" ਬਗ਼ੈਰ ਦੇਰੀ ਨਾਲ ਸੋਚ ਵਿਚਾਰ ਅਤੇ ਹੀਲ-ਹੁਜਤ ਦੇ, ਦਯਾ ਸਿੰਘ ਆ ਹਾਜ਼ਰ ਹੋਇਆ। ਗੁਰੂ ਨੇ ਭਰੇ ਦਰਬਾਰ ਵਿਚ ਜਿਥੇ ਓਹ ਖਲੋਤੇ ਸਨ ਸਭਨਾਂ ਦੇ ਸਾਹਮਣੇ ਇਕ ਵਾਰ ਕੀਤਾ ਅਤੇ ਸਿਰ ਧੜ ਦੇ ਨਾਲੋਂ ਜੁਦਾ ਹੋ ਗਿਆ, ਦੀਵਾਨ ਵਿਚ ਸੁਨਸਨੀ ਫ਼ੈਲ ਗਈ ਅਤੇ ਬਹੁਤੇ ਆਦਮੀ ਸਤੰਬ ਅਤੇ ਅਵਾਕ ਰਹਿ ਗਏ। ਗੁਰੂ ਜੀ ਨੇ ਫਿਰ ਗਰਜਵੀਂ ਤੇ ਕੜਕਵੀ ਆਵਾਜ਼ ਵਿਚ ਕਿਹਾ, 'ਮੈਨੂੰ ਇਕ ਹੋਰ ਸਿਰ ਦੀ ਲੋੜ ਹੈ, ਝਟ ਧਰਮ ਸਿੰਘ ਉਠਿਆ ਜਾ ਗੁਰੂ ਜੀ ਨੂੰ ਨਿਮਸ਼ਕਾਰ ਕੀਤੀ ਅਤੇ ਗੁਰੂ ਨੇ ਇਕੋ ਵਾਰ ਨਾਲ ਇਸ ਦਾ ਸਿਰ ਵੀ ਧੜ ਤੋਂ ਵੱਖ ਕਰ ਦਿੱਤਾ, ਦੀਵਾਨ ਵਿਚ ਹਲਚਲੀ ਮਚ ਗਈ, ਭਾਜੜ ਪੈ ਗਈ। ਗੁਰੂ ਜੀ ਨੇ ਫੇਰ ਥਾਂ ਆਵਾਜ਼ ਬੁਲੰਦ ਇਕ ਹੋਰ ਸਿਰ ਮੰਗਿਆ ਅਤੇ ਯਕੇ ਬਾ ਦੀਗਰੇ ਹਿੰਮਤ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ ਇਹਨਾਂ ਪੰਜਾਂ ਨੂੰ ਕਤਲ ਕਰ ਦਿੱਤਾ, ਸਿਰ ਧੜਾਂ ਨਾਲੋਂ ਵੱਖਰੇ ਕਰ ਦਿਤੇ।...."

ਪਾਠਕ ਜਨ ਆਪ ਸੋਚਣ ਜੇ ਗੁਰੂ ਸਾਹਿਬ ਨੇ ਬਕਰਾਏ ਝਟਕਾਏ ਹੁੰਦੇ ਤਾਂ ਉਨ੍ਹਾਂ ਦੀ ਅਵਾਜ਼ ਤੰਬੂ ਚੋਂ ਬਾਹਰ ਸੁਣਾਈ ਨਾ ਦਿੰਦੀ? ਫਿਰ ਲੋਕਾਂ ਵਿਚ ਹਲਚਲੀ ਕਿਉਂ ਮਚਦੀ? ਫਿਰ ਤਾਂ ਸਾਰੇ ਹੀ ਖ਼ੁਸ਼ੀ ਨਾਲ ਸੀਸ ਭੇਟ ਕਰਨ ਲਈ ਇਕ ਦੂਜੇ ਨਾਲੋਂ ਅਗੇ ਵੱਧ ਕੇ ਗੁਰੂ ਸਾਹਿਬ ਦੀਆਂ ਖ਼ੁਸ਼ੀਆਂ ਦੇ ਪਾਤਰ ਬਣਦੇ।

ਇਸ ਤਰ੍ਹਾਂ ਦੀ ਕ੍ਰਿਆ ਦਾ ਗੁਰੂ ਸਾਹਿਬ ਨਾਲ ਜੋੜਨਾ ਨਿਰਾਰਥਕ ਹੈ। ਕੀ ਗੁਰੂ ਸਾਹਿਬ ਕਹਿੰਦੇ ਹੋਰ ਸਨ ਤੇ ਕਰਦੇ ਕੁਝ ਹੋਰ ਸਨ? ਇਸ ਤਰ੍ਹਾਂ ਗੁਰੂ ਦੀ ਕਥਨੀ ਤੇ ਕਰਣੀ ਵਿਚ ਅੰਤਰ ਪਾਉਣਾ ਸਭ ਤੋਂ ਵੱਡੀ ਭੁੱਲ ਹੈ। ਅਸੀ ਹਰ ਰੋਜ਼ ਗੁਰਬਾਣੀ ਪੜ੍ਹਦੇ ਸੁਣਦੇ ਹਾਂ:-

**ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ॥ ਸਤਿਗੁਰੁ ਮੇਰਾ ਮਾਰਿ ਜੀਵਾਲੈ॥** [ਪੰ. ੧੧੪੨

ਅਸੀ ਹੁਜਤਾਂ ਕਰਨ ਦੀ ਬਜਾਏ ਗੁਰੂ ਸਾਹਿਬ ਦੀ ਸ਼ਕਤੀ ਅਗੇ ਆਪਣਾ ਸਿਰ ਕਿਉਂ ਨਹੀਂ ਨਿਵਾਉਂਦੇ? ਇਸ ਯਥਾਰਥ ਘਟਨਾ ਬਾਰੇ ਪਾਠਕ ਆਪ ਹੀ ਨਿਰਣਾ ਕਰ ਲੈਣ।

ਗੁਰੂ ਦੀ ਕਿਰਪਾ ਨਾਲ ਅੰਤਮ ਵੀਚਾਰ ਇਹ ਹੈ ਕਿ ਮਾਸ ਨੂੰ, ਕਾਮ ਚੇਸ਼ਟਾ ਵਾਲਾ, ਬੁਧੀ-ਭ੍ਰਿਸ਼ਟ ਕਰਨ ਵਾਲਾ, ਤਾਮਸੀ ਸੁਭਾਅ ਬਣਾਉਣ ਵਾਲਾ, ਦੰਦ ਖ਼ਰਾਬ ਕਰਨ ਵਾਲਾ, ਪਤਿਤ ਕਰਨ ਵਾਲਾ ਮਲੇਛਾਂ ਦਾ ਖਾਣਾ ਆਦਿ ਆਖਣ ਦਾ ਕੋਈ ਲਾਭ ਨਹੀ ਕਿਉਂਕਿ ਵੀਚਾਰ ਕੀਤਿਆਂ ਇਹ ਸਾਰੀਆਂ ਗੱਲਾਂ ਸਾਕਾਹਾਰੀਆਂ ਉਤੇ ਵੀ ਘਟਾਈਆਂ ਜਾ ਸਕਦੀਆਂ ਹਨ। ਇਹ ਵੀਚਾਰ ਬਿਨਾ ਪੱਖ-ਪਾਤ ਤੋਂ ਸੰਗਤਾਂ ਦੀ ਗਿਆਤ ਲਈ ਪੇਸ਼ ਕੀਤੇ ਹਨ, ਫਿਰ ਵੀ ਜੇ ਕਿਸੇ ਦਾ ਹਿਰਦਾ ਦੁਖੇ ਤਾਂ ਖ਼ਿਮਾਂ ਲਈ ਜਾਚਕ ਹਾਂ।

ਇਥੇ ਇਹ ਦਸਣਾ ਜ਼ਰੂਰੀ ਹੈ ਕਿ ਰਹਿਤਨਾਮਾ ਭਾਈ ਚੌਪਾ ਸਿੰਘ ਵਿਚ ਦਿੱਤੀ ਸਿਖਿਆ ਅਨੁਸਾਰ ਵਿਦਵਾਨਾਂ ਨੇ ਲੰਗਰ (ਗੁਰੂ ਕੀ ਦੇਗ) ਵਿਚ ਮਾਸ ਪਕਾਉਣਾ ਵਰਜਿਆ ਹੈ ਅਤੇ ਇਸ ਬਾਰੇ ਇਹ ਦਲੀਲ ਦਿੱਤੀ ਹੈ:-

**ਦੇਗ ਅਚਨ ਕੇ ਹੈਂ ਸਭ ਭਾਗੀ॥ ਬ੍ਰਹਮਨ ਖਤ੍ਰੀ ਸਭ ਅਨੁਰਾਗੀ॥**
**ਤਾਂ ਤੇ ਇਹ ਸਿੱਛਾ ਸੁਨ ਲੀਜੈ ॥ ਦੇਗ ਮਾਹਿ ਨਹਿ ਮਾਸ ਅਨੀਜੈ॥**

## *ਇਕ ਪ੍ਰੇਮ ਭਰੀ ਜੋਦੜੀ*

**ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥ ਰਸਨਾ ਰਾਮ ਰਸਾਇਨੁ ਪੀਜੈ॥**

ਹੁਕਮਨਾਮਿਆਂ ਅਤੇ ਰਹਿਤਨਾਮਿਆਂ ਵਿਚ ਦੋਵੇਂ ਪੱਖ ਉਪਲਬਧ ਹਨ ਪਰ ਕਈ ਲੇਖਕ ਸਬੰਧਤ ਹੁਕਮਨਾਮੇ ਦਾ ਪੂਰਾ ਉਤਾਰਾ ਪਾਠਕਾਂ ਦੇ ਸਾਹਮਣੇ ਨਹੀਂ ਰਖਦੇ, ਕੇਵਲ ਪਖ ਪੂਰਤੀ ਲਈ ਇਕ ਲਾਈਨ ਦੇ ਕੇ ਆਪਣਾ ਬੁਤਾ ਸਾਰ ਲੈਂਦੇ ਹਨ। ਇਸ ਲਈ ਹੁਕਮਨਾਮਿਆਂ ਤੇ ਰਹਿਤਨਾਮਿਆਂ ਦੀ ਸਮਗਰੀ ਨੂੰ ਇਥੇ ਦੇਣ ਤੋਂ ਸੰਕੋਚ ਕੀਤਾ ਹੈ।

ਗੁਰੂ ਪਾਤਿਸ਼ਾਹ ਜੀ ਦੇ ਤਤ-ਪਰਮਾਰਥੀ ਬਚਨ "ਏਤੇ ਰਸ ਸਰੀਰ ਕੇ, ਕੈ ਘਟਿ ਨਾਮੁ ਨਿਵਾਸੁ" ਨਮਸਕਾਰਨੇ ਅਤੇ ਆਪਣੇ ਹਿਰਦੇ ਵਿਚ ਧਾਰਨੇ ਚਾਹੀਦੇ ਹਨ। ਜੇ ਸੋਨੇ ਚਾਂਦੀ, ਇਸਤ੍ਰੀ ਤੇ ਮਹਿਲ ਮਾੜੀਆਂ ਆਦਿ ਦੇ ਰਸਾਂ ਵਿਚ ਫਸਿਆ ਹੋਇਆ ਮਨੁੱਖ ਨਾਮ ਵਿਚ ਲੀਨ ਨਹੀਂ ਹੋ ਸਕਦਾ ਤਾਂ ਮਾਸ ਦੇ ਰਸ ਵਿਚ ਓਤਿ ਪੋਤਿ ਹੋਇਆ ਮਨੁੱਖ ਵੀ ਕਿਸ ਤਰ੍ਹਾਂ ਨਾਮ ਦਾ ਰਸੀਆ ਬਣ ਸਕਦਾ ਹੈ? ਜੇ ਅੰਤਰਮੁਖੀ ਬ੍ਰਿਤੀ ਨਾਲ ਨਿਰਣਾ ਕਰੀਏ ਤਾਂ ਮਾਸ ਸਮੇਤ ਸਾਰੇ ਰਸਾਂ ਤੋਂ ਨਿਰਲੇਪ ਹੋਣਾ ਪਵੇਗਾ। ਕੇਵਲ ਮਾਸ ਨਾ ਖਾਣ ਦੀ ਰਟ ਲਾਈ ਰਖਣੀ ਤੇ ਬਾਕੀ ਰਸਾਂ ਨੂੰ ਦਿਨੇ ਰਾਤ ਭੋਗੀ ਜਾਣਾ, ਕੀ ਇਸ ਦਾ ਨਾਂ ਹੀ ਬਿਬੇਕ ਬੁੱਧੀ ਹੈ? ਮਾਸਾਹਾਰੀ ਤਿਆਰ ਬਰ ਤਿਆਰ ਅੰਮ੍ਰਿਤਧਾਰੀ ਸਿੰਘਾਂ ਨੂੰ ਭਾਵੇਂ ਉਹ ਨਿਹੰਗ ਸਿੰਘਾਂ ਦੀ ਜਥੇਬੰਦੀ ਨਾਲ ਜੁੜੇ ਹੋਣ, ਜਾਂ ਆਪਣੇ ਸੁਤੰਤਰ ਵੀਚਾਰ ਰਖਦੇ ਹੋਣ, ਉਨ੍ਹਾਂ ਨੂੰ ਪਤਿਤ ਗਰਦਾਨਣ ਦਾ ਕਿਸੇ ਜਥੇਬੰਦੀ ਨੂੰ ਕੋਈ ਅਧਿਕਾਰ ਨਹੀ ਹੈ, ਭਾਵੇਂ ਅਖੰਡ ਕੀਰਤਨੀ ਜਥੇ ਵਾਲੇ ਹੋਣ ਜਾਂ ਦਮਦਮੀ ਟਕਸਾਲ ਵਾਲੇ ਹੋਣ। ਸਾਨੂੰ ਅਵਗਣ ਛੱਡ ਕੇ ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ:-

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥**
**ਜੇ ਗੁਣ ਹੋਵਨਿ ਸਾਜਨਾ, ਮਿਲਿ ਸਾਝ ਕਰੀਜੈ॥** [ਪੰ. ੭੬੫-੬੬

ਪੁਰਾਣੇ ਜ਼ਮਾਨੇ ਦੀਆਂ ਗੱਲਾਂ ਛਡੋ, ਜਦੋਂ ਸਿੰਘਾਂ ਨੂੰ ਜੰਗਲਾਂ ਵਿਚ ਵਸਦਿਆਂ ਹੋਰ ਕੋਈ ਭੋਜਨ ਨਹੀ ਸੀ ਮਿਲਦਾ ਤਾਂ ਉਹ ਮਜ਼ਬੂਰਨ ਮਾਸ ਖਾ ਲੈਂਦੇ ਸਨ। ਜਿਵੇਂ ਕਿ ਪੰਥ-ਪ੍ਰਕਾਸ਼ ਦੇ ਕਰਤਾ ਗਿ. ਗਿਆਨ ਸਿੰਘ ਲਿਖਦੇ ਹਨ:-

**ਘਾਸ ਫੂਸ ਫਲ ਮੂਲ ਅਹਾਰ। ਖੈ ਹੈਂ ਕਚੇ ਹੀ ਮ੍ਰਿਗ ਮਾਰ।**
**ਘੋੜਨ ਕੋ ਭੀ ਮਾਸ ਖੁਲੈ ਹੈਂ। ਸੌ ਸੌ ਕੋਸ ਭਗੇ ਹੀ ਜੈ ਹੈਂ।**
**ਪਜਾਰੀ ਔਰੈ ਵਸਤੁ ਨ ਕਾਈ। ਇਕ ਸ਼ਸਤਰ ਇਕ ਚਹਿਤ ਲਰਾਈ।**

ਹੁਣ ਵਰਤਮਾਨ ਸਮੇਂ ਵਿਚ ਅਸੀ ਕਿਹੜਾ ਯੁੱਧ ਕਰ ਰਹੇ ਹਾਂ? ਕਿਹੜੇ ਜੰਗਲਾਂ ਵਿਚ ਵਸ ਰਹੇ ਹਾਂ? ਕੀ ਮਾਸ ਖਾਧੇ ਬਿਨਾ ਸਾਡਾ ਗੁਜ਼ਾਰਾ ਨਹੀ ਹੁੰਦਾ? ਗੁਰੂ ਨਾਨਕ ਦੇਵ ਜੀ ਨੇ ਤਾਂ ਨਿਰਣਾ ਹੀ ਕਰ ਦਿੱਤਾ ਹੈ:-

**ਬਾਬਾ, ਹੋਰੁ ਖਾਣਾ ਖੁਸੀ ਖੁਆਰੁ॥**
**ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ॥** [ਪੰ. ੧੬
**ਖਾਂਦਿਆਂ ਖਾਂਦਿਆਂ ਮੁਹੁ ਘਠਾ, ਪੈਨੰਦਿਆ ਸਭੁ ਅੰਗੁ॥**
**ਨਾਨਕ, ਧ੍ਰਿਗੁ ਤਿਨਾ ਦਾ ਜੀਵਿਆ, ਜਿਨ ਸਚਿ ਨ ਲਗੋ ਰੰਗੁ॥** [ਪੰ. ੫੨੩
**ਸੋ ਕਿਉ ਮਨਹੁ ਵਿਸਾਰੀਐ, ਜਾ ਕੇ ਜੀਅ ਪਰਾਣ॥**
**ਤਿਸੁ ਵਿਣੁ ਸਭੁ ਅਪਵਿਤ੍ਰੁ ਹੈ, ਜੇਤਾ ਪੈਨਣੁ ਖਾਣੁ॥......** [ਪੰ. ੧੬

ਸਾਰੀ ਵੀਚਾਰ ਦਾ ਆਖ਼ਰੀ ਸਿੱਟਾ ਇਹ ਹੈ ਕਿ ਆਪਣੀ ਚਤੁਰਾਈ ਤੇ ਯਤਨਾਂ ਨਾਲ ਮਾਸ ਅਤੇ ਹੋਰ ਰਸਾਂ ਤੋਂ ਨਹੀਂ ਛੁਟ ਸਕੀਦਾ, ਸਗੋਂ ਇਹਨਾਂ ਗੱਲਾਂ ਨਾਲ ਜੀਵਨ ਦਾ ਸਤਿਆਨਾਸ਼ ਹੁੰਦਾ ਹੈ। ਇਸ ਤੋਂ ਛੁਟਣ ਦੀ ਇਕੋ ਇਕ ਜੁਗਤੀ ਕੇਵਲ ਪ੍ਰਭੂ ਦਾ ਹੁਕਮ ਬੁਝਣਾ:-

**ਸਤਿਗੁਰਿ ਮਿਲਿਐ, ਹੁਕਮੁ ਬੁਝੀਐ, ਤਾਂ ਕੋ ਆਵੈ ਰਾਸਿ॥**
**ਆਪਿ ਛੁਟੇ ਨ ਛੁਟੀਐ, ਨਾਨਕ ਬਚਨਿ ਬਿਣਾਸੁ॥**

ਇਸ ਲਈ ਸਾਨੂੰ ਚਾਹੀਦਾ ਹੈ ਕਿ ਪਰਮਾਤਮਾ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਥਾਲ ਵਿਚ ਜੋ ਸਚਾ ਭੋਜਨ ਭਾਉ ਪਰੋਸ ਕੇ ਸਾਨੂੰ ਬਖਸ਼ਿਸ਼ ਕੀਤਾ ਹੈ, ਉਸ ਨੂੰ ਅਸੀਂ ਖਾਈਏ, ਭੁੰਚੀਏ ਅਤੇ ਆਪਣਾ ਜਨਮ ਸੁਹੇਲਾ ਕਰੀਏ:-

**ਗੁਰੂ ਪਿਆਰਿਓ!**

ਅੰਤ ਵਿਚ ਇਹੋ ਬੇਨਤੀ ਹੈ ਕਿ ਮਾਸ ਦੇ ਖੰਡਨ ਮੰਡਨ ਵਿਚ ਆਪਣਾ ਕੀਮਤੀ ਸਮਾਂ ਬਰਬਾਦ ਨਾ ਕਰੋ, ਗੁਰੂ ਬਾਬਾ ਜੀ ਦੀ ਪਾਵਨ ਸਿਖਿਆ ਪਲੈ ਬੰਨ੍ਹ ਕੇ ਨਾਮ-ਰਸੀਏ ਬਣੋ, ਅਤੇ ਆਪਣਾ ਦੁਰਲਭ ਜਨਮ ਸੁਹੇਲਾ ਕਰੋ ਜੀ:-

(ੳ) **ਹਰਿ ਅੰਮ੍ਰਿਤਨਾਮੁ ਭੋਜਨੁ ਨਿਤ ਭੁੰਚਹੁ, ਸਰਬ ਵੇਲਾ ਮੁਖਿ ਪਾਵਹੁ॥**
**ਜਰਾ ਮਰਾ ਤਾਪੁ ਸਭ ਨਾਠਾ, ਗੁਣ ਗੋਬਿੰਦ ਨਿਤ ਗਾਵਹੁ॥** [ਪੰਨਾ ੬੧੧

(ਅ) **ਹਰਿਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ,**
**ਜਿਤੁ ਖਾਇਐ ਹਮ ਕਉ ਤ੍ਰਿਪਤ ਭਈ॥** [ਪੰਨਾ ੫੯੩

(ੲ) **ਥਾਲੈ ਵਿਚਿ ਤੈ ਵਸਤੂ ਪਈਓ, ਹਰਿ ਭੋਜਨੁ ਅੰਮ੍ਰਿਤੁ ਸਾਰੁ॥**
**ਜਿਤੁ ਖਾਧੈ ਮਨੁ ਤ੍ਰਿਪਤੀਐ, ਪਾਈਐ ਮੋਖ ਦੁਆਰੁ॥**
**ਇਹੁ ਭੋਜਨੁ ਅਲਭੁ ਹੈ ਸੰਤਹੁ, ਲਭੈ ਗੁਰ ਵੀਚਾਰਿ॥** [ਪੰਨਾ ੬੪੫

**ਸਲੋਕ ਮ: ੧ ॥ ਨਾਨਕ, ਮਾਇਆ ਕਰਮ ਬਿਰਖੁ, ਫਲ ਅੰਮ੍ਰਿਤ ਫਲ ਵਿਸੁ॥ ਸਭ ਕਾਰਣ ਕਰਤਾ ਕਰੇ, ਜਿਸੁ ਖਵਾਲੇ ਤਿਸੁ॥੧॥ ਮ: ੨॥ ਨਾਨਕ, ਦੁਨੀਆ ਕੀਆਂ ਵਡਿਆਈਆਂ, ਅਗੀ ਸੇਤੀ ਜਾਲਿ॥ ਏਨੀ ਜਲੀਈਂ ਨਾਮੁ ਵਿਸਾਰਿਆ, ਇਕ ਨ ਚਲੀਆ ਨਾਲਿ॥੨॥**

**ਸਲੋਕ ਮ: ੧ ਪਦ ਅਰਥ:** ਕਰਮ-(ਮਾਇਆ ਨਾਲ ਸਬੰਧਤ) ਕੰਮ। ਬਿਰਖੁ-ਬ੍ਰਿਛ ਰੂਪ। ਵਿਸੁ-ਜ਼ਹਿਰ।੧।

**ਮ: ੨ ॥-** ਸੇਤੀ-ਨਾਲ। ਜਾਲਿ-ਸਾੜ ਕੇ। ਏਨੀ-ਇਹਨਾਂ। ਜਲੀਈ-ਸੜੀਆਂ ਹੋਈਆਂ ਨੇ।

**ਸਲੋਕ ਮ: ੧॥ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮਾਇਆ ਨਾਲ ਸੰਬੰਧਤ (ਸੰਸਾਰੀ) ਕਰਮਾਂ ਦਾ (ਸੰਗ੍ਰਹਿ ਇਕ) ਬ੍ਰਿਛ ਰੂਪ ਹੈ (ਜਿਸ ਨੂੰ) ਅੰਮ੍ਰਿਤ ਤੇ ਜ਼ਹਿਰ (ਦੋਵੇਂ) ਫਲ (ਲਗਦੇ ਹਨ)। ਸਾਰੇ ਕਾਰਣ ਕਰਤਾ (ਪੁਰਖ ਆਪ ਹੀ) ਕਰਦਾ ਹੈ, ਜਿਸਨੋ (ਜੋ ਫਲ ਖਵਾਂਦਾ ਹੈ), ਉਸ ਨੂੰ ਹੀ ਉਹ (ਫਲ ਖਾਣ ਨੂੰ ਮਿਲਦਾ ਹੈ)।੧।

**ਮ: ੨ ॥ ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ!) ਦੁਨੀਆਂ ਦੀਆਂ ਵਡਿਆਈਆਂ ਨੂੰ ਅੱਗ ਨਾਲ ਸਾੜ ਦੇ। ਇਹਨਾਂ ਸੜੀਆਂ ਹੋਈਆਂ (ਵਡਿਆਈਆਂ) ਨੇ ਮੈਨੂੰ (ਪ੍ਰਭੂ ਦਾ) ਨਾਮ ਭੁਲਾ ਦਿਤਾ ਹੈ, (ਮਰਨ ਸਮੇਂ ਇਨ੍ਹਾਂ ਵਿਚੋਂ) ਇਕ (ਵਡਿਆਈ ਵੀ ਕਿਸੇ) ਨਾਲ ਨਹੀ ਜਾਂਦੀ।੨।

**ਪਉੜੀ ॥ ਸਿਰਿ ਸਿਰਿ ਹੋਇ ਨਿਬੇੜੁ, ਹੁਕਮਿ ਚਲਾਇਆ॥ ਤੇਰੈ ਹਥਿ ਨਿਬੇੜੁ, ਤੂਹੈ ਮਨਿ ਭਾਇਆ॥ ਕਾਲੁ ਚਲਾਏ ਬੰਨਿ੍, ਕੋਇ ਨ ਰਖਸੀ॥ ਜਰੁ ਜਰਵਾਣਾ ਕੰਨਿ, ਚੜਿਆ ਨਚਸੀ॥ ਸਤਿਗੁਰੁ ਬੋਹਿਥੁ ਬੇੜੁ, ਸਚਾ ਰਖਸੀ॥ ਅਗਨਿ ਭਖੈ ਭੜਹਾੜੁ, ਅਨਦਿਨੁ ਭਖਸੀ॥ ਫਾਥਾ ਚੁਗੈ ਚੋਗ, ਹੁਕਮੀ ਛੁਟਸੀ॥ ਕਰਤਾ ਕਰੇ ਸੋ ਹੋਗੁ, ਕੂੜੁ ਨਿਖੁਟਸੀ॥੨੬॥**

**ਪਦ ਅਰਥ:** ਸਿਰਿ ਸਿਰਿ-(ਹਰੇਕ ਜੀਵ ਦੇ) ਆਪੋ ਆਪਣੇ ਕਰਮਾਂ ਅਨੁਸਾਰ। ਹੋਇ ਨਿਬੇੜ-ਫੈਸਲਾ ਹੁੰਦਾ ਹੈ। ਹੁਕਮਿ-ਹੁਕਮ ਵਿਚ। ਮਨਿ-ਮਨ ਵਿਚ। ਭਾਇਆ-ਚੰਗਾ ਲੱਗਾ। ਬੰਨਿ-ਬੰਨ੍ਹ ਕੇ। ਨ ਰਖਸੀ-ਨਹੀ ਬਚਾਏਗਾ। ਜਰੁ-ਬੁਢੇਪਾ। ਜਰਵਾਣਾ-ਜ਼ਾਲਮ। ਕੰਨਿ-ਕੰਢੇ (ਮੋਢੇ) ਭਾਵ ਸਰੀਰ ਤੇ)। ਬੋਹਿਥਾ-ਜਹਾਜ। ਅਗਨਿ-ਅੱਗ। ਭਖੈ-ਬਲਦਾ ਹੈ। ਭੜਹਾੜ-ਭਾਂਬੜ। ਅਨਦਿਨੁ-ਰਾਤ ਦਿਨ। ਭਖਸੀ-ਸਾੜੇਗਾ, ਖਾਏਗਾ। ਹੁਕਮੀ-ਹੁਕਮ ਨਾਲ। ਹੋਗੁ-ਹੁੰਦਾ ਹੈ। ਨਿਖੁਟਸੀ-ਮੁਕ ਜਾਵੇਗਾ।੨੬।

**ਅਰਥ:** (ਹਰੇਕ ਜੀਵ ਦਾ) ਆਪੋ ਆਪਣੇ ਕਰਮਾਂ ਅਨੁਸਾਰ ਫੈਸਲਾ ਹੁੰਦਾ ਹੈ (ਅਤੇ ਪ੍ਰਭੂ ਹਰੇਕ ਨੂੰ ਆਪਣੇ) ਹੁਕਮ ਵਿਚ ਚਲਾਉਂਦਾ ਹੈ। (ਹੇ ਪ੍ਰਭੂ) ਤੇਰੇ ਹਥ ਵਿਚ ਹੀ ਫੈਸਲਾ ਹੈ, ਤੂੰ ਹੀ (ਮੇਰੇ) ਮਨ ਵਿਚ ਚੰਗਾ ਲਗਾ ਹੈਂ। ਕਾਲ (ਸਭ ਨੂੰ) ਬੰਨ੍ਹ ਕੇ ਲੈ ਚਲੇਗਾ, ਕੋਈ ਵੀ (ਇਸ ਕਾਲ ਤੋਂ) ਬਚਾਅ ਨਹੀ ਸਕੇਗਾ। ਜ਼ਾਲਮ ਬੁਢੇਪਾ ਮੋਢੇ ਤੇ ਚੜ੍ਹ ਕੇ ਨਚੇਗਾ (ਇਹ ਮੌਤ ਦਾ ਸੰਕੇਤ ਹੈ)। ਸਤਿਗੁਰੂ ਜਹਾਜ਼ ਹੈ, ਬੇੜਾ ਹੈ, ਸਚਾ (ਸਤਿਗੁਰੂ ਮੌਤ ਦੇ ਦੁਖਾਂ ਤੋਂ) ਬਚਾਅ ਲਵੇਗਾ। ਅੱਗ ਦਾ ਭਾਂਬੜ ਬਲ ਰਿਹਾ ਹੈ ਦਿਨ ਰਾਤ (ਜੀਆਂ ਨੂੰ) ਖਾਂਦਾ ਹੈ। (ਸੰਸਾਰ ਵਿਚ) ਫਾਥਾ ਹੋਇਆ ਜੀਵ ਨਿਤ (ਵਿਸ਼ੇ ਵਿਕਾਰਾਂ ਦੀ) ਚੋਗ ਚੁਗਦਾ ਹੈ (ਪਰ ਪ੍ਰਭੂ ਦੇ) ਹੁਕਮ ਨਾਲ

ਹੀ (ਇਸ ਜਾਲ ਚੋਂ) ਛੁਟੇਗਾ। ਕਰਤਾ (ਪੁਰਖ ਜੋ ਕੁਝ) ਕਰੇ, ਓਹੀ (ਕੁਝ) ਹੁੰਦਾ ਹੈ, (ਪਰ ਯਾਦ ਰਖੋ ਆਖ਼ਿਰ) ਕੂੜ ਮੁਕ ਜਾਏਗਾ (ਸਚ ਅਮਰ ਰਹੇਗਾ)।੨੯।

# ਸਾਰੰਸ਼ ਅਤੇ ਸਿਧਾਂਤ

ਸਾਡਾ ਸਰੀਰ ਬ੍ਰਿਛ ਦੀ ਨਿਆਂਈ ਹੈ। ਇਸ ਨੂੰ ਕੀਤੇ ਕਰਮਾਂ ਅਨੁਸਾਰ ਜੋ ਫਲ ਲਗਦੇ ਹਨ, ਇਕ ਅੰਮ੍ਰਿਤ ਦਾ ਦੂਜਾ ਜ਼ਹਿਰ ਦਾ। ਚੰਗੇ ਮੰਦੇ ਕਰਮਾ ਦਾ ਫਲ ਹਰੀ ਆਪ ਦਿੰਦਾ ਹੈ।

ਦੂਜੇ ਸਲੋਕ ਵਿਚ ਦੁਨਿਆਵੀ ਵਡਿਆਈਆਂ ਦੀ ਪ੍ਰਾਪਤੀ ਨੂੰ ਵਿਅਰਥ ਦਸਿਆ ਹੈ ਕਿਉਂਕਿ ਇਹਨ੍ਹਾਂ ਨੂੰ ਪ੍ਰਾਪਤ ਕਰਕੇ ਮਨੁੱਖ ਵਿਚ ਹੰਕਾਰ ਆ ਜਾਂਦਾ ਹੈ ਤੇ ਹਰੀ ਵਿਸਰ ਜਾਂਦਾ ਹੈ।

ਪਉੜੀ ਵਿਚ ਵੀ ਹਰੇਕ ਜੀਵ ਦੀ ਆਪੋ ਆਪਣੀ ਕਰਣੀ ਅਨੁਸਾਰ ਹੀ ਦੁਖ ਸੁਖ ਪ੍ਰਾਪਤ ਹੋਣਾ ਦਸਿਆ ਹੈ। ਅੰਤ ਵਿਚ ਇਹ ਸੰਕੇਤ ਦਿਤਾ ਹੈ ਕਿ ਹੁੰਦਾ ਉਹੀ ਕੁਝ ਹੈ ਜੋ ਹਰੀ ਨੂੰ ਭਾਉਂਦਾ ਹੈ।

**ਸਲੋਕ ਮ: ੧ ॥ ਘਰ ਮਹਿ ਘਰੁ ਦੇਖਾਇ ਦੇਇ, ਸੋ ਸਤਿਗੁਰੁ ਪੁਰਖੁ ਸੁਜਾਣੁ॥ ਪੰਚ ਸਬਦ ਧੁਨਿਕਾਰ ਧੁਨਿ, ਤਹ ਬਾਜੈ ਸਬਦੁ ਨੀਸਾਣੁ॥ ਦੀਪ ਲੋਅ ਪਾਤਾਲ ਤਹ, ਖੰਡ ਮੰਡਲ ਹੈਰਾਨੁ॥ ਤਾਰ ਘੋਰ ਬਾਜਿੰਤ੍ਰ ਤਹ, ਸਾਚਿ ਤਖਤਿ ਸੁਲਤਾਨੁ॥ ਸੁਖਮਨ ਕੈ ਘਰਿ ਰਾਗੁ ਸੁਨਿ, ਸੁੰਨਿ ਮੰਡਲਿ ਲਿਵ ਲਾਇ॥ ਅਕਥ ਕਥਾ ਬੀਚਾਰੀਐ, ਮਨਸਾ ਮਨਹਿ ਸਮਾਇ॥ ਉਲਟਿ ਕਮਲੁ ਅੰਮ੍ਰਿਤਿ ਭਰਿਆ, ਇਹੁ ਮਨੁ ਕਤਹੁ ਨ ਜਾਇ॥ ਅਜਪਾ ਜਾਪੁ ਨ ਵੀਸਰੈ, ਆਦਿ ਜੁਗਾਦਿ ਸਮਾਇ॥ ਸਭਿ ਸਖੀਆ ਪੰਚੇ ਮਿਲੇ, ਗੁਰਮੁਖਿ ਨਿਜਘਰਿ ਵਾਸੁ॥ ਸਬਦੁ ਖੋਜਿ ਇਹੁ ਘਰੁ ਲਹੈ, ਨਾਨਕੁ ਤਾ ਕਾ ਦਾਸੁ॥੧॥**

**ਪਦ ਅਰਥ**: ਘਰ ਮਹਿ-(ਹਿਰਦੇ) ਘਰ ਵਿਚ। ਘਰੁ-(ਪਰਮਾਤਮਾ ਦਾ) ਘਰ। ਦੇਖਾਇ ਦੇਇ-ਦਿਖਾ ਦਿੰਦਾ ਹੈ। ਸੁਜਾਣੁ-ਸਿਆਣਾ। ਪੰਚ ਸਬਦ-ਪੰਜ ਪ੍ਰਕਾਰ ਦੇ ਵਾਜਿਆਂ ਦੇ ਸ਼ਬਦ। ਧੁਨਿਕਾਰ ਧੁਨਿ-ਇਕ ਰਸ ਧੁਨੀ। ਬਾਜੈ-ਵਜਦਾ ਹੈ। ਸਬਦੁ ਨੀਸਾਣੁ-ਸ਼ਬਦ ਰੂਪ ਧੌਂਸਾ। ਦੀਪ-ਟਾਪੂ। ਲੋਅ-ਲੋਕ। ਤਹ-ਉਥੇ। ਖੰਡ-ਹਿੱਸੇ। ਮੰਡਲ-ਦੇਸ਼। ਹੈਰਾਨੁ-(ਇਹ ਸਾਰਾ) ਅਸਚਰਜ (ਹੈਰਾਨ ਰੂਪ ਦਿਖਾਈ ਦਿੰਦਾ ਹੈ)। ਤਾਰ ਘੋਰ ਬਾਜਿੰਤ੍ਰ ਤਹ-ਉਥੇ ਬਾਜਿਆਂ ਦੀ ਡੂੰਘੀ ਘਨ ਘੋਰ ਹੈ। ਸਾਚਿ ਤਖਤਿ ਸੁਲਤਾਨੁ-ਸਚੇ ਤਖਤ ਉਤੇ ਹਰੀ (ਆਪ ਬੈਠਾ) ਹੈ। ਸੁਖਮਨ-ਜਿਥੇ ਇੜਾ ਤੇ ਪਿੰਗਲਾ ਸੁਰਾਂ ਮਿਲਦੀਆਂ ਹਨ। ਘਰਿ-ਅਵਸਥਾ ਵਿਚ। ਸੁੰਨਿ ਮੰਡਲਿ-ਅਫੁਰ ਅਵਸਥਾ ਵਿਚ। ਲਿਵ ਲਾਇ-ਸੁਰਤਿ ਜੋੜਦਾ ਹੈ। ਮਨਸਾ-ਖਾਹਿਸ਼ਾਂ। ਉਲਟਿ-ਉਲਟ ਕੇ। ਕਮਲੁ-ਹਿਰਦਾ। ਅੰਮ੍ਰਿਤਿ-ਅੰਮ੍ਰਿਤਜਲ। ਅਜਪਾ ਜਾਪੁ-ਬਿਨਾ (ਜੀਭ ਹਿਲਾਏ ਵਾਲਾ) ਜਪੁ, ਸਿਮਰਨ। ਆਦਿ ਜੁਗਾਦਿ ਸਮਾਇ-ਆਦਿ ਸਚੁ ਜੁਗਾਦਿ ਸਚ ਵਾਲੇ ਵਾਹਿਗੁਰੂ ਵਿਚ ਸਮਾਅ ਜਾਂਦਾ ਹੈ। ਸਖੀਆ-ਇੰਦਰੇ। ਪੰਚੇ-ਸਤ, ਸੰਤੋਖ, ਦਇਆ, ਧਰਮ, ਧੀਰਜ। ਗੁਰਮੁਖਿ-ਗੁਰੂ ਦੁਆਰਾ। ਨਿਜਘਰਿ-ਆਪਣੇ ਅਸਲੀ ਘਰ (ਹਰੀ ਦੀ) ਹਜੂਰੀ ਵਿਚ। ਸਬਦ ਖੋਜਿ-ਸ਼ਬਦ ਵਿਚਾਰ ਕੇ। ਲਹੈ-ਲਭ ਲੈਂਦਾ ਹੈ।੧।

**ਸਲੋਕ ਮ:੧ ॥ ਅਰਥ:** (ਜਿਹੜਾ ਹਿਰਦੇ ਰੂਪੀ) ਘਰ ਵਿਚ (ਪਰਮਾਤਮਾ ਦਾ) ਘਰ (ਟਿਕਾਣਾ) ਵਿਖਾ ਦਿੰਦਾ ਹੈ ਉਹ ਸਤਿਗੁਰੂ ਸਿਆਣਾ (ਭਾਵ ਪੂਰਨ) ਪੁਰਖ ਹੈ। (ਉਸ ਘਰ ਵਿਚ) ਪੰਜ ਪ੍ਰਕਾਰ ਦੇ ਸਾਜ਼ਾਂ ਦੀ ਲਗਾਤਾਰ ਧੁਨੀ (ਸੁਣੀ ਜਾਂਦੀ ਹੈ), ਉਥੇ (ਗੁਰੂ ਦਾ) ਸ਼ਬਦ ਰੂਪੀ ਧੌਂਸਾ ਵਜਦਾ ਹੈ। ਉਥੇ (ਉਸ ਘਰ ਵਿਚ ਜੀਵ) ਦੀਆਂ, ਲੋਕਾਂ, ਪਤਾਲਾਂ, ਖੰਡਾਂ ਤੇ ਮੰਡਲਾਂ (ਦੇ ਕੌਤਕ ਵੇਖ ਕੇ) ਅਸਚਰਜ ਹੁੰਦਾ ਹੈ। ਉਥੇ (ਅਨਹਦ) ਵਾਜਿਆਂ ਦੀ (ਆਪਣੀ) ਆਵਾਜ਼ ਦੀ ਡੂੰਘੀ ਘਨਘੋਰ (ਸੁਣੀਦੀ ਹੈ), ਉਥੇ (ਹਿਰਦੇ ਰੂਪੀ) ਤਖਤੇ ਉਤੇ ਸਤਿਗੁਰੂ ਬੈਠਾ ਦਿਸਦਾ ਹੈ। ਉਥੇ ਸੁਖਮਨ (ਪੂਰਨ ਟਿਕਾਓਣ ਦੀ ਹਾਲਤ ਵਾਲੇ ਘਰ ਵਿਚ ਜਗਿਆਸੂ) ਰਾਗ ਸੁਣ ਕੇ ਅਫੁਰ ਪ੍ਰਭੂ ਵਿਚ (ਆਪਣੀ) ਸੁਰਤਿ ਜੋੜਦਾ ਹੈ। ਉਥੇ ਵਾਹਿਗੁਰੂ ਜੀ ਦੀ ਨਾ ਬਿਆਨ ਹੋ ਸਕਣ ਵਾਲੀ ਕਥਾ ਦਾ ਵਿਚਾਰ ਹੁੰਦਾ ਹੈ। (ਜਿਥੇ ਮਨ ਦੀਆਂ) ਖਾਹਿਸ਼ਾਂ ਮਨ ਵਿਚ ਹੀ ਲੀਨ ਹੋ ਜਾਂਦੀਆਂ ਹਨ। (ਮਾਇਆ ਵਲੋਂ) ਉਲਟ ਕੇ ਹਿਰਦਾ ਕਮਲ ਅੰਮ੍ਰਿਤ-ਰਸ ਨਾਲ ਭਰਿਆ ਜਾਦਾ ਹੈ ਅਤੇ ਇਹ ਮਨ (ਇਧਰ ਉਧਰ) ਬਿਲਕੁਲ ਨਹੀ ਜਾਂਦਾ (ਭਾਵ ਅਡੋਲ ਹੋ ਜਾਂਦਾ ਹੈ)। (ਉਹ ਪ੍ਰਭੂ ਜੋ) ਆਦਿ ਸਚੁ ਜੁਗਾਦਿ ਸਚੁ ਹੈ, ਮਨ (ਉਸ ਵਿਚ) ਲੀਨ ਹੋ ਜਾਂਦਾ ਹੈ (ਅਤੇ ਇਸ ਨੂੰ) ਬਿਨਾ ਜੀਭ ਹਲਾਏ ਵਾਲਾ (ਅਜਪਾ ਜਾਪ ਕਦੇ ਵੀ) ਨਹੀ ਵਿਸਰਦਾ। (ਜਦੋਂ ਮਨੁੱਖ ਦਾ) ਗੁਰੂ ਦੁਆਰਾ ਆਪਣੇ ਸਰੂਪ ਵਿਚ ਵਾਸਾ ਹੋ ਜਾਂਦਾ ਹੈ (ਓਦੋਂ) ਸਾਰੀਆਂ ਇੰਦਰੀਆਂ (ਵਸ ਵਿਚ ਹੋ ਜਾਂਦੀਆਂ ਹਨ) ਪੰਜੇ (ਸਤ, ਸੰਤੋਖ, ਦਇਆ, ਧਰਮ ਤੇ ਧੀਰਜ ਦੈਵੀ ਗੁਣ) ਪ੍ਰਾਪਤ ਹੋ ਜਾਂਦੇ ਹਨ। (ਜੋ ਮਨੁੱਖ ਗੁਰੂ ਦੇ) ਸ਼ਬਦ ਨੂੰ ਖੋਜ (ਵਿਚਾਰ) ਕੇ ਇਹ ਘਰ ਲਭ ਲੈਂਦਾ ਹੈ, ਨਾਨਕ ਉਸ ਦਾ ਦਾਸ ਹੈ।

**ਮ: ੧ ॥ ਚਿਲਿਮਿਲਿ ਬਿਸੀਆਰ, ਦੁਨੀਆ ਫਾਨੀ॥ ਕਾਲੂਬਿ ਅਕਲ, ਮਨ ਗੋਰ ਨ ਮਾਨੀ॥ ਮਨ ਕਮੀਨ ਕਮਤਰੀਨ, ਤੂ ਦਰੀਆਉ ਖੁਦਾਇਆ॥ ਏਕੁ ਚੀਜੁ ਮੁਝੈ ਦੇਹਿ, ਅਵਰ ਜਹਰ, ਚੀਜ ਨ ਭਾਇਆ॥ ਪੁਰਾਬ ਖਾਮ ਕੂਜੈ, ਹਿਕਮਤਿ ਖੁਦਾਇਆ॥ ਮਨ ਤੁਆਨਾ, ਤੂ ਕੁਦਰਤੀ ਆਇਆ॥ ਸਗ ਨਾਨਕ ਦੀਬਾਨ, ਮਸਤਾਨਾ, ਨਿਤ ਚੜੈ ਸਵਾਇਆ॥ ਆਤਸ ਦੁਨੀਆ, ਖੁਨਕ ਨਾਮੁ ਖੁਦਾਇਆ॥੨॥**

**ਪਦ ਅਰਥ:** ਚਿਲਿਮਿਲਿ-ਚਮਕਾਰ, ਲਿਸ਼ਕਾਰਾ। ਬਿਸੀਆਰ-ਬਹੁਤ। ਫਾਨੀ-ਨਾਸ਼ ਹੋਣ ਵਾਲੀ। ਕਾਲੂਬਿ ਅਕਲ-ਫਿਰ ਜਾਣ ਵਾਲੀ ਉਲਟੀ ਅਕਲ। ਮਨ-ਮੈਂ। ਗੋਰ-ਕਬਰ, ਭਾਵ ਮੌਤ। ਕਮੀਨ-ਕਮੀਨਾ। ਕਮਤਰੀਨ-ਸਭ ਤੋਂ ਘਟੀਆ। ਦਰੀਆਉ-ਸਮੁੰਦਰ ਭਾਵ ਵੱਡਾ। ਖੁਦਾਇਆ-ਹੇ ਵਾਹਿਗੁਰੂ!। ਅਵਰ-ਹੋਰ। ਪੁਰਾਬ-ਪਾਣੀ ਨਾਲ ਭਰਿਆ ਹੋਇਆ। ਖਾਮ ਕੂਜੈ-ਕੱਚਾ ਕੂਜ਼ਾ। ਹਿਕਮਤਿ ਖੁਦਾਇਆ-ਰਬ ਦੀ ਕਾਰੀਗਰੀ, ਸਿਆਣਪ ਨਾਲ। ਤੁਆਨਾ-ਤਾਕਤਵਰ। ਸਗ-ਕੁੱਤਾ। ਦੀਬਾਨ-ਦਰਗਾਹ ਦਾ। ਮਸਤਾਨਾ-ਮਸਤੀ ਵਾਲਾ। ਆਤਸ ਦੁਨੀਆ-ਦੁਨੀਆ ਅੱਗ ਹੈ। ਖੁਨਕ-ਠੰਢਾ।

**ਮ:੧ ॥ ਅਰਥ:** ਦੁਨੀਆ ਦੀ ਚਮਕ ਤਾਂ ਬਹੁਤ ਹੈ (ਪਰ ਇਹ) ਨਾਸ਼ਮਾਨ ਹੈ। ਮੇਰੀ ਉਲਟੀ ਅਕਲ ਨੇ ਮੌਤ ਨੂੰ ਨਹੀਂ ਮੰਨਿਆ। (ਹੇ ਪ੍ਰਭੂ!) ਮੈਂ ਕਮੀਨਾ ਹਾਂ, ਸਭ ਤੋਂ ਘਟੀਆਂ ਹਾਂ, ਤੂੰ ਅਥਾਹ ਸਾਗਰ (ਭਾਵ ਬਹੁਤ ਵੱਡਾ) ਹੈਂ। (ਹੇ ਪ੍ਰਭੂ!) ਮੈਨੂੰ ਇਕ ਚੀਜ਼ (ਭਾਵ ਆਪਣਾ ਨਾਮ) ਦੇ, (ਮੇਰੇ ਲਈ) ਹੋਰ ਚੀਜ਼ਾਂ ਜ਼ਹਿਰ ਹਨ, (ਮੈਨੂੰ) ਚੰਗੀਆਂ ਨਹੀਂ ਲਗਦੀਆਂ। ਹੇ ਪ੍ਰਭੂ! ਮੇਰਾ ਕੂਜ਼ਾ (ਸਰੀਰ) ਕੱਚਾ ਹੈ (ਜੋ) ਪਾਣੀ ਨਾਲ ਭਰਿਆ ਹੈ ਇਹ

ਤੇਰੀ ਕਾਰੀਗਰੀ ਹੈ। ਤੂੰ ਕੁਦਰਤਿ ਵਿਚ ਵਿਆਪਕ ਹੈਂ, ਮੈਂ ਤੇਰੀ ਤਾਕਤ ਨਾਲ (ਕੁਝ ਕਰਨ ਜੋਗਾ ਹੁੰਦਾ ਤਾਂ)। ਨਾਨਕ ਤੇਰੇ ਦਰ ਦਾ ਕੁੱਤਾ ਹੈ (ਅਤੇ ਸਦਾ) ਮਸਤਾਨਾ ਹੈ (ਅਤੇ ਇਸ ਉਤੇ ਮਸਤੀ ਦਾ ਰੰਗ) ਹਰ ਰੋਜ਼ ਸਵਾਇਆ ਚੜ੍ਹਦਾ ਹੈ। ਇਹ ਦੁਨੀਆ ਅੱਗ ਹੈ ਅਤੇ ਹੇ ਪਰਮਾਤਮਾ ਤੇਰਾ ਨਾਮ ਠੰਢ ਪਾਉਣ ਵਾਲਾ ਹੈ।੨।

**ਪਉੜੀ ਨਵੀ ਮ: ੫ ॥ ਸਭੋ ਵਰਤੈ ਚਲਤੁ, ਚਲਤੁ ਵਖਾਣਿਆ॥ ਪਾਰਬ੍ਰਹਮੁ ਪਰਮੇਸਰੁ, ਗੁਰਮੁਖਿ ਜਾਣਿਆ॥ ਲਥੇ ਸਭਿ ਵਿਕਾਰ, ਸਬਦਿ ਨੀਸਾਣਿਆ॥ ਸਾਧੂ ਸੰਗਿ ਉਧਾਰੁ, ਭਏ ਨਿਕਾਣਿਆ॥ ਸਿਮਰਿ ਸਿਮਰਿ ਦਾਤਾਰੁ, ਸਭਿ ਰੰਗ ਮਾਣਿਆ॥ ਪਰਗਟੁ ਭਇਆ ਸੰਸਾਰਿ, ਮਿਹਰ ਛਾਵਾਣਿਆ॥ ਆਪੇ ਬਖਸਿ ਮਿਲਾਏ, ਸਦ ਕੁਰਬਾਣਿਆ॥ ਨਾਨਕ, ਲਏ ਮਿਲਾਇ, ਖਸਮੈ ਭਾਣਿਆ॥੨੭॥**

**ਪਦ ਅਰਥ:** ਚਲਤੁ-ਤਮਾਸ਼ਾ, ਖੇਲ। ਵਖਾਣਿਆ-ਬਿਆਨ ਕੀਤਾ ਜਾ ਸਕਦਾ ਹੈ। ਗੁਰਮੁਖਿ-ਗੁਰੂ ਦੁਆਰਾ। ਨੀਸਾਣਿਆ-(ਸ਼ਬਦ ਰੂਪ) ਧੌਸਾ ਵਜਣ ਨਾਲ। ਨਿਕਾਣਿਆ-ਬੇ-ਮੁਥਾਜੇ। ਛਾਵਾਣਿਆ-ਸਾਇਬਾਨ, ਤਣਿਆ ਹੈ। ਭਾਣਿਆ-(ਜੋ) ਖਸਮ ਨੂੰ ਚੰਗੇ ਲਗੇ ਹਨ।੨੭।

**ਅਰਥ:** (ਹੇ ਭਾਈ! ਇਹ) ਸਾਰਾ (ਸੰਸਾਰ ਵਾਹਿਗੁਰੂ ਦਾ) ਤਮਾਸ਼ਾ ਵਰਤ ਰਿਹਾ ਹੈ (ਅਤੇ ਇਸ ਨੂੰ) ਤਮਾਸ਼ਾ ਹੀ ਬਿਆਨ ਕੀਤਾ ਜਾ ਸਕਦਾ ਹੈ। ਪਾਰਬ੍ਰਹਮ ਪਰਮੇਸ਼ਰ ਨੂੰ ਗੁਰੂ ਰਾਹੀ ਹੀ ਜਾਣਿਆ ਜਾ ਸਕਦਾ ਹੈ। (ਸਤਿਗੁਰੂ ਦੇ) ਸ਼ਬਦ ਰੂਪ ਧੌਸਾ ਵਜਣ ਨਾਲ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ। ਸਾਧੂ ਦਾ ਸੰਗ ਕਰਕੇ ਬੇਮੁਹਤਾਜ ਹੋ ਜਾਈਦਾ ਹੈ ਅਤੇ (ਸੰਸਾਰ ਸਾਗਰ ਤੋਂ) ਤਰ ਜਾਈਦਾ ਹੈ। (ਜਿਸ ਨੇ) ਦਾਤਾਰ (ਪ੍ਰਭੂ)) ਨੂੰ ਸਿਮਰ ਸਿਮਰ ਕੇ ਸਭ ਤਰ੍ਹਾਂ ਅਨੰਦ ਮਾਣਿਆ, (ਉਹ ਮਨੁੱਖ) ਸੰਸਾਰ ਵਿਚ ਪ੍ਰਸਿਧ ਹੋ ਗਿਆ, (ਮਾਨੋ ਉਸ ਉਤੇ ਪ੍ਰਭੂ ਦੀ ਮਿਹਰ ਦਾ) ਸਾਇਬਾਨ ਤਣਿਆ ਗਿਆ। (ਪ੍ਰਭੂ ਨੇ) ਆਪ ਹੀ ਬਖ਼ਸ ਕੇ (ਸਾਨੂੰ) ਆਪਣੇ ਨਾਲ ਮਿਲਾ ਲਿਆ (ਅਸੀ ਉਸ ਪ੍ਰਭੂ ਤੋਂ) ਸਦਾ ਕੁਰਬਾਨ ਜਾਂਦੇ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸੀ) ਖਸਮ (ਪ੍ਰਭੂ) ਨੂੰ ਚੰਗੇ ਲਗ ਗਏ ਹਾਂ (ਅਤੇ ਉਸ ਨੇ ਸਾਨੂੰ ਆਪਣੇ ਨਾਲ) ਮਿਲਾ ਲਿਆ ਹੈ।੨੭।

# ਅਰਥ ਭੇਦ ਅਤੇ ਨਿਰਣੈ

## ਕਾਲੂਬਿ ਅਕਲ ਮਨ ਗੋਰ ਨ ਮਾਨੀ॥

ਵਖ ਵਖ ਅਰਥ:

੧. (ਮਨ) ਮੈ ਨੇ ਕਾਲੂਬ (ਦਿਲ ਕਰਕੇ) ਅਕਲ ਮਹਿ ਗੋਰ ਨਹੀ ਮਾਨੀ ਭਾਵ ਮੁਝ ਕੋ ਮਰਨਾ ਨਿਹਚੇ ਨਹੀ। [ਫ.ਸ.

੨. ਮੇਰੇ ਸਰੀਰ ਦੀ ਅਕਲ ਨੇ ਕਬਰ ਨਹੀ ਮੰਨੀ ਭਾਵ ਨਿੰਮ੍ਰਤਾ ਨਹੀ ਕੀਤੀ, ਮਰਨਾ ਭੁਲਾ ਦਿੱਤਾ ਹੈ। [ਗਿ. ਬਿਸ਼ਨ ਸਿੰਘ

੩. ਕਾਲੂ (ਆਂ) ਕਹਿਆ ਹੈ ਯ. ਕਾਲੂ ਬਿਅਕਲੇ ਮਨ ਗੋਰ ਨ ਮਾਨੀ। ਕਾਲੂ-ਕਹਿਆ ਹੈ ਦੁਨੀਆ ਕਾ ਚਮਤਕਾਰ ਉਨਹੁ ਨੇ। ਜਿਨ ਬਿਆਕਲੇ ਬੁਧੀ ਹੀਨ ਮੂਰਖੋਂ ਨੇ ਅਪਨੇ ਮਨ ਮੇਂ ਜਾਨੇ ਹੇਤ ਗੋਰ ਨਹੀ ਮਾਨੀ। ਜੋ ਏਕ ਦਿਨ ਗੋਰ ਮੇਂ ਜਾਨਾ ਹੈਂ, ਵਾ ਉਨ ਮੂਰਖੋਂ ਨੇ ਕਹਾ ਹੈ। ਜਿਨਹੁ ਨੇ ਐਸਾ ਨ ਹੀ ਜਾਨਾ ਜੋ ਮਨ-ਮੇਰੀ ਜਗਹ ਪਰਮ ਦੀਨਤਾ ਕਾ ਠਿਕਾਨਾ ਗੋਰ ਹੋਗੀ। [ਨਰੋਤਮ

੪. ਕਾਲੂਬਿ=ਫਿਰ ਜਾਣ ਵਾਲਾ, ਉਲਟਾ। ਪਰ ਮੇਰੀ ਉਲਟੇ ਮਨ ਨੇ ਮੌਤ ਨੂੰ ਨਹੀ ਮੰਨਿਆ। [ਸ਼ਬਦਾਰਥ

੫. ਮੈਂ ਮੂਰਖ ਨੇ ਮੌਤ ਦਾ ਚੇਤਾ ਹੀ ਨਾਹ ਰਖਿਆ। [ਦਰਪਣ

੬. ਮਨ=ਮੇਰੇ ਕਾਲੂਬਿ=ਦਿਲ ਨੇ ਅਕਲ ਨਾਲ ਗੁਰੂ ਰੂਪੀ ਗੋਰ ਵਿਚ ਪਰਵੇਸ਼ ਕਰਨਾ ਨਹੀ ਮੰਨਿਆ। ਗੁਰੂ ਰੂਪੀ ਗੋਰ ਵਿਚ ਓਹੀ ਪਰਵੇਸ਼ ਕਰਦਾ ਹੈ ਜੋ ਮੁਰਦੇ ਤੁਲ ਹੁੰਦਾ ਹੈ। ਯਥਾ-ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ॥ ਸਾਬਰ ਸਿਦਕ ਸ਼ਹੀਦ, ਭਰਮ ਭਾਉ ਖੋਵਣਾ॥੮॥ [ਭਾ.ਗੁ.ਵਾਰ੩

ਜਿਵੇਂ ਮੁਰਦਾ ਅੰਗ ਨਹੀ ਹਿਲਾਂਦਾ ਤਿਵੇਂ ਜਗਿਆਸੂ ਭੀ ਆਪਣੇ ਚਿਤ ਵਿਚ ਸੰਕਲਪ ਵਿਕਲਪ ਨਾ ਉਠਾਵੇ। ਪਰ ਸਭ ਕੰਮ ਅਕਲ ਨਾਲ ਕੀਤੇ ਜਾਂਦੇ ਹਨ, ਇ.ਸ ਲਈ ਅਕਲ ਨਾਲ ਕਿਹਾ ਹੈ। ਯਥਾ-

**ਅਕਲੀ ਸਾਹਿਬੁ ਸੇਵੀਐ,ਅਕਲੀ ਪਾਈਐ ਮਾਨੁ॥**
**ਅਕਲੀ ਪੜਿ ਕੈ ਬੁਝੀਐ,ਅਕਲੀ ਕੀਚੈ ਦਾਨੁ॥** [ਪੰ. ੧੨੪੫

ਸ਼ੰਕਾ- ਗੋਰ ਵਿਚ ਪਰਵੇਸ਼ ਕਿਉਂ ਨਹੀ ਕਰਦਾ?। ਉਤਰ-ਏਹ ਮਨ ਪਾਪ੍ਾਂ ਕਰਕੇ ਕਾਲਾ ਹੋ ਰਿਹਾ ਹੈ ਬਿਆਕਲ ਅਕਲ ਤੋਂ ਹੀਣਾ ਹੋ ਰਿਹਾ ਹੈ,ਏਸੇ ਕਰਕੇ ਗੁਰੂ ਰੂਪੀ ਗੋਰ ਵਿਚ ਪ੍ਰਵੇਸ਼ ਕਰਨਾ ਨਹੀ ਮੰਨਦਾ।[ਸੰ.ਸ.

**ਨਿਰਣੈ**: 'ਕਾਲੂਬਿ ਅਕਲ' ਨੂੰ 'ਕਾਲੂ ਬਿਅਕਲ' ਪਦ-ਛੇਦ ਕਰਕੇ ਪਾਠ ਅਤੇ ਅਰਥ ਕਰਨੇ ਅਨੁਚਿਤ ਹਨ ਕਿਉਂਕਿ ਕਾਲੂਬਿ ਫ਼ਾਰਸੀ ਅਤੇ ਅਰਬੀ ਦਾ ਸ਼ਬਦ ਹੈ, ਪਰ ਇਥੇ ਅਰਬੀ ਜ਼ਬਾਨ ਨਾਲ ਸਬੰਧਿਤ ਹੈ ਜਿਸ ਦੇ ਅਰਥ ਹਨ ਫਿਰ ਜਾਣ ਵਾਲਾ ਜੋ ਕਿਸੇ ਗਲ ਤੇ ਕਾਇਮ ਨਹੀ ਰਹਿੰਦਾ, ਭਾਵ ਚੰਚਲ, ਉਲਟੀ ਮਤਿ ਵਾਲਾ। ਇਸ ਤਰ੍ਹਾਂ ਚੰਚਲ ਅਤੇ ਉਲਟੀ ਮਤਿ ਵਾਲੇ ਮਨੁੱਖ ਨੇ ਆਪਣੇ ਮਨ ਵਿਚ ਸ਼ਮਸਾਨ ਭੂਮੀ ਚੇਤੇ ਨਹੀ ਕੀਤੀ।

ਇਸ ਪੰਕਤੀ ਵਿਚ 'ਕਾਲੂ ਬਿਅਕਲ' ਪਾਠ ਕਰਕੇ 'ਕਾਲੂ' ਦੇ ਕੀ ਅਰਥ ਕਰੋਗੇ? ਕਾਲੂ ਮੂਰਖ ਕਿਹੜਾ ਹੈ? ਬਿਨਾ ਸੋਚੇ ਸਮਝੇ ਮਨੋਕਲਪਿਤ ਉਚਾਰਨ ਤੇ ਬਿਸਰਾਮ ਲਾ ਕੇ ਅਸ਼ੁੱਧ ਪਾਠ ਕਰਨ ਦਾ ਕੋਈ ਲਾਭ ਨਹੀ ਹੈ। ਸੋ ਇਸ ਦਾ ਸ਼ੁੱਧ ਉਚਾਰਨ 'ਕਾਲੂਬਿ ਅਕਲ' ਹੀ ਹੈ। ਹਾਂ, ਇਕ ਸੰਸਾ ਪਾਠਕਾਂ ਦੇ ਮਨ ਵਿਚ ਪੈਦਾ ਹੋ ਸਕਦਾ ਹੈ ਕਿ 'ਅਕਲ' ਪਦ ਦੇ 'ਲਲੇ' ਅਖਰ ਨੂੰ ਸਿਹਾਰੀ ਨਹੀਂ ਹੈ ਜਦੋਂ ਕਿ ਗੁਰਬਾਣੀ ਵਿਚ ਆਉਂਦਾ ਹੈ, ਲਲੇ ਦੀ ਸਿਹਾਰੀ ਰਹਿਤ 'ਅਕਲ' ਪਦ ਦੇ ਅਰਥ 'ਕਲਾ ਤੋਂ ਰਹਿਤ' ਵਾਹਿਗੁਰੂ ਹੁੰਦੇ ਪਰ ਪਾਠਕਾਂ ਦੇ ਜ਼ਬਾਨ ਤੇ 'ਅਕਲ' ਪਦ ਚੜ੍ਹਿਆ ਹੋਣ ਕਰਕੇ ਉਹ 'ਅਕਲ' ਉਚਾਰਨ ਨਹੀ ਕਰਦੇ। ਇਸ ਤਰ੍ਹਾਂ ਅਰਥ ਦਾ ਅਨਰਥ ਹੋ ਜਾਂਦਾ ਹੈ।

**ਸਲੋਕ ਮ: ੧॥ ਧੰਨੁ ਸੁ ਕਾਗਦੁ, ਕਲਮ ਧੰਨੁ, ਧਨੁ ਭਾਂਡਾ, ਧਨੁ ਮਸੁ॥ ਧਨੁ ਲੇਖਾਰੀ ਨਾਨਕਾ, ਜਿਨਿ ਨਾਮੁ ਲਿਖਾਇਆ ਸਚੁ॥੧॥ ਮ: ੧ ॥ ਆਪੇ ਪਟੀ ਕਲਮ ਆਪਿ, ਉਪਰਿ ਲੇਖੁ ਭਿ ਤੂੰ॥ ਏਕੋ ਕਹੀਐ ਨਾਨਕਾ, ਦੂਜਾ ਕਾਹੇ ਕੂ॥੨॥**

**ਸਲੋਕ ਮ: ੧-ਪਦ ਅਰਥ**: ਕਾਗਦੁ-ਕਾਗਜ਼। ਭਾਂਡਾ-ਦਵਾਤ। ਮਸੁ-ਸਿਆਹੀ।੧।

ਮ: ੧- ਧੰਨੁ-ਧੰਨਤਾ ਯੋਗ, ਭਾਗਾਂ ਵਾਲਾ। ਸੁ-ਉਹ। ਪੱਟੀ-ਤਖ਼ਤੀ। ਭਿ-ਭੀ। ਜਿਨਿ-ਜਿਸ (ਸ੍ਰਿਸ਼ਟੀ) ਨੇ।

**ਅਰਥ ਸਲੋਕ ਮ: ੧॥-** ਉਹ ਕਾਗਜ਼ ਧੰਨਤਾ ਯੋਗ ਹੈ, (ਲਿਖਣ ਵਾਲੀ) ਕਲਮ ਧੰਨ ਹੈ, (ਸਿਆਹੀ ਵਾਲੀ) ਦਵਾਤ ਧੰਨ ਹੈ, ਅਤੇ ਸਿਆਹੀ ਧੰਨਤਾ ਯੋਗ ਹੈ। ਨਾਨਕ (ਗੁਰੂ ਜੀ ਆਖਦੇ ਹਨ ਕਿ) ਜਿਸ ਨੇ (ਪ੍ਰਭੂ ਦਾ) ਸਦਾ ਥਿਰ ਰਹਿਣ ਵਾਲਾ ਨਾਮ (ਲਿਖਿਆ ਤੇ) ਲਿਖਾਇਆ ਉਹ ਲਿਖਾਰੀ ਵੀ ਧੰਨਤਾ ਯੋਗ ਹੈ।੧।

**ਮ: ੧ ॥-** (ਹੇ ਪ੍ਰਭੂ! ਤੂੰ) ਆਪ ਹੀ ਪਟੀ ਹੈਂ ਆਪ ਹੀ ਕਲਮ ਹੈਂ, (ਪਟੀ) ਉਪਰ ਲੇਖ (ਲਿਖਣ ਵਾਲਾ) ਭੀ ਤੂੰ (ਆਪ ਹੀ ਹੈਂ)। ਨਾਲਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਕ (ਪ੍ਰਭੂ) ਨੂੰ ਹੀ (ਕਰਣ ਕਾਰਣ ਸਮਰਥ) ਆਖਣਾ ਚਾਹੀਦਾ ਹੈ (ਹੋਰ ਕਿਸੇ) ਦੂਜੇ ਦਾ ਕਾਹਦੇ ਲਈ (ਜ਼ਿਕਰ ਕਰੀਏ? ਭਾਵ ਨਹੀ ਕਰਨਾ ਚਾਹੀਦਾ)।੨।

**ਪਉੜੀ ॥ ਤੂੰ ਆਪੇ ਆਪਿ ਵਰਤਦਾ, ਆਪਿ ਬਣਤ ਬਣਾਈ॥ ਤੁਧੁ ਬਿਨੁ ਦੂਜਾ ਕੋ ਨਹੀ, ਤੂ ਰਹਿਆ ਸਮਾਈ॥ ਤੇਰੀ ਗਤਿ ਮਿਤਿ ਤੂਹੈ ਜਾਣਦਾ, ਤੁਧੁ ਕੀਮਤਿ ਪਾਈ॥ ਤੂ ਅਲਖ ਅਗੋਚਰੁ ਅਗਮੁ ਹੈ, ਗੁਰਮਤਿ ਦਿਖਾਈ॥ ਅੰਤਰਿ ਅਗਿਆਨੁ ਦੁਖੁ ਭਰਮੁ ਹੈ, ਗੁਰ ਗਿਆਨਿ ਗਵਾਈ॥ ਜਿਸੁ ਕ੍ਰਿਪਾ ਕਰਹਿ, ਤਿਸੁ ਮੇਲਿ ਲੈਹਿ, ਸੋ ਨਾਮੁ ਧਿਆਈ॥ ਤੂ ਕਰਤਾ ਪੁਰਖੁ ਅਗੰਮੁ ਹੈ, ਰਵਿਆ ਸਭ ਠਾਈ॥ ਜਿਤੁ ਤੂ ਲਾਇਹਿ, ਸਚਿਆ, ਤਿਤੁ ਕੋ ਲਗੈ, ਨਾਨਕ ਗੁਣ ਗਾਈ॥੨੮॥੧॥ ਸੁਧੁ**

**ਪਦ ਅਰਥ:** ਬਣਤ-ਰਚਨਾ। ਕੋ-ਕੋਈ। ਸਮਾਈ-ਵਿਆਪਕ। ਗਤਿ-ਹਾਲਤ। ਮਿਤਿ-ਮਿਣਤੀ, ਅੰਦਾਜ਼ਾ। ਅਲਖ-ਜੋ ਜਾਣਿਆ ਨਾ ਜਾ ਸਕੇ। ਅਗੋਚਰੁ-ਮਨ ਤੇ ਇੰਦਰਿਆਂ ਦੀ ਪਹੁੰਚ ਤੋਂ ਪਰੇ। ਅਗਮੁ-ਅਪਹੁੰਚ। ਗੁਰਮਤਿ-ਗੁਰੂ ਦੀ ਮਤਿ ਦੁਆਰਾ। ਅੰਤਰਿ-(ਹਿਰਦੇ) ਵਿਚ। ਗਿਆਨਿ-ਗਿਆਨ ਦੇ ਰਾਹੀ। ਧਿਆਈ-ਜਪਦਾ ਹੈ। ਸਭ ਠਾਈ-ਸਭ ਥਾਵਾਂ ਵਿਚ। ਜਿਤੁ-ਜਿਸ। ਤਿਤੁ-ਉਸ (ਕੰਮ) ਵਿਚ।

**ਅਰਥ:** (ਹੇ ਹਰੀ!) ਤੂੰ ਆਪ ਹੀ (ਸਾਰੀ) ਰਚਨਾ ਰਚਾਈ ਹੈ (ਅਤੇ) ਆਪ ਹੀ ਆਪ (ਸਭ ਵਿਚ) ਵਰਤ ਰਿਹਾ ਹੈਂ। ਤੇਰੇ ਤੋਂ ਬਿਨਾ (ਹੋਰ) ਦੂਜਾ ਕੋਈ ਨਹੀ ਹੈ, ਤੂੰ ਸਭ ਵਿਚ ਵਿਆਪਕ ਹੋ ਰਿਹਾ ਹੈਂ। ਤੇਰੀ ਹਾਲਤ ਤੇ ਅੰਦਾਜ਼ਾ ਤੂੰ (ਆਪ ਹੀ) ਜਾਣਦਾ ਹੈਂ, (ਅਤੇ) ਤੁਧ ਆਪ ਹੀ (ਆਪਣੀ) ਕੀਮਤ ਪਾਈ ਹੈ (ਹੋਰ ਕੋਈ ਕੀਮਤਿ ਨਹੀ ਪਾ ਸਕਦਾ)। ਤੂੰ ਲਖਤਾ ਤੋਂ ਰਹਿਤ ਮਨ ਇੰਦਰਿਆਂ ਦੀ ਪਹੁੰਚ ਤੋਂ ਪਰੇ ਹੈਂ ਅਪਹੁੰਚ ਹੈਂ, (ਅਤੇ ਤੂੰ) ਗੁਰੂ ਦੀ ਮਤਿ ਦੁਆਰਾ ਦਿਖਾਈ ਦੇਂਦਾ ਹੈ (ਭਾਵ ਦਰਸ਼ਨ ਦੇਂਦਾ ਹੈਂ)। (ਮਨੁੱਖ ਦੇ) ਅੰਦਰ ਅਗਿਆਨ, ਦੁਖ ਤੇ ਭਟਕਣਾ ਹੈ (ਜੋ) ਗੁਰੂ ਦੇ ਗਿਆਨ ਦੁਆਰਾ ਦੂਰ ਹੁੰਦੇ ਹਨ। (ਹੇ ਪ੍ਰਭੂ!) ਜਿਸ ਉਤੇ ਤੂੰ ਕਿਰਪਾ ਕਰਦਾ ਹੈਂ ਉਸ ਨੂੰ (ਤੂੰ ਆਪਣੇ ਨਾਲ) ਮੇਲ ਲੈਂਦਾ ਹੈਂ, (ਅਤੇ) ਉਹ (ਮਨੁਖ ਤੇਰਾ ਨਾਮ) ਜਪਦਾ ਹੈ। ਤੂੰ ਕਰਤਾ ਪੁਰਖ ਅਪਹੁੰਚ ਹੈਂ (ਅਤੇ) ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਸਚਿਆ! ਜਿਸ ਪਾਸੇ ਤੂੰ ਕਿਸੇ (ਜੀਵ) ਨੂੰ ਲਾਉਂਦਾ ਹੈਂ, ਉਸ ਪਾਸੇ ਹੀ ਕੋਈ ਲਗਦਾ ਹੈ, (ਅਤੇ) ਉਹੀ) ਤੇਰੇ ਗੁਣ ਗਾਉਂਦਾ ਰਹਿੰਦਾ ਹੈ।੨੮।੧। ਸੁਧੁ

# ਸਾਰੰਸ਼ ਅਤੇ ਸਿਧਾਂਤ

ਇਹਨਾਂ ਸਲੋਕਾਂ ਵਿਚ ਜੋ ਭਾਵਨਾ ਗੁਰਦੇਵ ਪਿਤਾ ਜੀ ਨੇ ਪ੍ਰਗਟਾਈ ਹੈ, ਉਹ ਕਮਾਲ ਦੀ ਹੈ। ਪਰਮਾਤਮਾ ਦਾ ਨਾਮ ਲਿਖਣ ਦੀ ਸਾਰੀ ਸਮਗਰੀ ਅਤੇ ਉਸ ਨਾਮ ਨੂੰ ਲਿਖਣਹਾਰਾ ਧੰਨਤਾ ਯੋਗ ਹੈ। ਸਿਫਤਿ ਕਰਦਿਆਂ ਤੇ ਲਿਖਦਿਆਂ ਹਿਰਦੇ ਵਿਚ ਇਉਂ ਮਹਿਸੂਸ ਹੋਵੇ ਜਿਵੇਂ ਇਹ ਕਾਰਜ ਪ੍ਰਭੂ ਆਪ ਕਰਾ ਰਿਹਾ ਹੈ, ਮੇਰੇ ਵਿਚ ਸਿਫਤ ਕਰਨ ਤੇ ਲਿਖਣ ਦੀ ਸ਼ਕਤੀ ਨਹੀ ਹੈ, ਉਹ ਕਰਣ ਕਾਰਣ ਸਮਰਥ ਸਭ ਕਿਛ ਹੀ ਕਰਾ ਰਿਹਾ ਹੈ। ਹਰਕੇ ਚੀਜ਼ ਵਿਚ ਉਸ ਨੂੰ ਉਹੀ ਨਜ਼ਰ ਆਵੇ।

ਪਉੜੀ ਵਿਚ ਵੀ ਸ੍ਰਿਸ਼ਟੀ ਦਾ ਕਰਤਾ ਧਰਤਾ ਸਭ ਕੁਝ ਹਰੀ ਆਪ ਹੀ ਆਪ ਹੈ, ਦਰਸਾਇਆ ਹੈ। ਉਹ ਜਿਸ ਕੋਲੋਂ ਚਾਹੇ ਗੁਣ ਗਵਾ ਸਕਦਾ ਹੈ। ਉਸ ਅਗਮ ਅਗੋਚਰ ਪ੍ਰਭੂ ਦਾ ਦਰਸ਼ਨ ਗੁਰਮਤਿ ਹੀ ਕਰਵਾ ਸਕਦੀ ਹੈ। ਇਸ ਲਈ ਸਿਖਾਂ ਨੂੰ ਗੁਰਮਤਿ ਦਾ ਧਾਰਨੀ ਬਣਨਾ ਚਾਹੀਦਾ ਹੈ।

## ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ ॥

**ੴ ਸਤਿਗੁਰ ਪ੍ਰਸਾਦਿ॥ ਸੇਵੀਲੇ ਗੋਪਾਲ ਰਾਇ, ਅਕੁਲ ਨਿਰੰਜਨ॥ ਭਗਤਿ ਦਾਨੁ ਦੀਜੈ, ਜਾਚਹਿ ਸੰਤ ਜਨ॥੧॥ਰਹਾਉ॥ ਜਾਂ ਚੈ ਘਰਿ ਦਿਗ ਦਿਸੈ ਸਰਾਇਚਾ, ਬੈਕੁੰਠ ਭਵਨ ਚਿਤ੍ਰਸਾਲਾ, ਸਪਤ ਲੋਕ, ਸਾਮਾਨਿ ਪੂਰੀਅਲੇ॥ ਜਾਂ ਚੈ ਘਰਿ ਲਛਿਮੀ ਕੁਆਰੀ॥ ਚੰਦੁ ਸੂਰਜੁ ਦੀਵੜੇ, ਕਉਤਕੁ ਕਾਲੁ ਬਪੁੜਾ, ਕੋਟਵਾਲੁ ਸੁਕਰਾ ਸਿਰੀ॥ ਸੁ ਐਸਾ ਰਾਜਾ, ਸ੍ਰੀ ਨਰਹਰੀ॥੧॥ ਜਾਂ ਚੈ ਘਰਿ ਕੁਲਾਲੁ ਬ੍ਰਹਮਾ, ਚਤੁਰ ਮੁਖੁ ਡਾਂਵੜਾ, ਜਿਨਿ ਬਿਸ੍ਵ ਸੰਸਾਰੁ ਰਾਚੀਲੇ॥ ਜਾਂ ਕੈ ਘਰਿ ਈਸਰੁ ਬਾਵਲਾ, ਜਗਤ ਗੁਰੂ ਤਤ ਸਾਰਖਾ, ਗਿਆਨੁ ਭਾਖੀਲੇ॥ ਪ੍ਰਪੁ ਪੁੰਨੁ ਜਾਂ ਚੈ ਡਾਂਗੀਆ ਦੁਆਰੈ, ਚਿਤ੍ਰ ਗੁਪਤੁ ਲੇਖੀਆ॥ ਧਰਮਰਾਇ, ਪਰੁਲੀ ਪ੍ਰਤਿਹਾਰੁ॥ ਸੁੋ ਐਸਾ ਰਾਜਾ ਸ੍ਰੀ ਗੋਪਾਲੁ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਚਹਿਂ, ਬੋਲਹਿਂ, ਅਠਾਰਹਂ, ਛਿਨਵੈਂ, ਕਰੋੜੀ, ਪਾਣੀਹਾਰੀਆਂ, ਹਹਿਂ।

**ਤੁਟਕਲ:** 'ਸੁੋ' ਨੂੰ 'ਸੁ' ਪੜ੍ਹਨਾ ਹੈ।

**ਪਦ ਅਰਥ:** ਸੇਵੀਲੇ-ਸੇਵਿਆ। ਗੋਪਾਲ ਰਾਇ-ਸ੍ਰਿਸ਼ਟੀ ਦਾ ਪਾਲਕ ਪਰਮਾਤਮਾ। ਅਕੁਲ-ਕੁਲ ਰਹਿਤ। ਨਿਰੰਜਨ-ਮਾਇਆ ਦੇ ਪ੍ਰਭਾਵ ਤੋਂ ਨਿਰਲੇਪ। ਜਾਚਹਿ-ਮੰਗਦੇ ਹਨ।੧ ।ਰਹਾਉ।

ਜਾਂ ਚੈ-ਜਿਸ ਦੇ। ਦਿਗ ਦਿਸੈ-ਚਾਰੇ ਦਿਸ਼ਾਂ। ਸਰਾਇਚਾ-ਕਨਾਤ, ਤੰਬੂ। ਚਿਤ੍ਰਸਾਲਾ-ਤਸਵੀਰਾਂ ਨਾਲ ਸਜਿਆ ਘਰ। ਸਪਤ ਲੋਕ-ਸਤ ਲੋਕ, ਭਾਵ ਸਾਰੀ ਸ੍ਰਿਸ਼ਟੀ। ਸਾਮਾਨਿ-ਇਕੋ ਜਿਹਾ। ਪੂਰੀਅਲੇ-ਪਰੀਪੂਰਨ,

ਵਿਆਪਕ ਹੈ। ਕੁਆਰੀ=ਅਣ-ਵਿਆਹੀ। ਦੀਵੜੇ-ਦੀਵੇ। ਕਉਤਕੁ ਕਾਲੁ-ਕਾਲ ਜਿਸ ਦੇ ਕੌਤਕ (ਤਮਾਸ਼ੇ ਕਰਨ ਵਾਲਾ ਹੈ)। ਬਪੁੜਾ-ਵਿਚਾਰਾ। ਕੋਟਵਾਲੁ-ਕੋਤਵਾਲ। ਸੁਕਰਾ ਸਿਰੀ-ਸ੍ਰੀ ਸੁਕਰ। ਨਰ ਹਰੀ-ਨਰਸਿੰਘ (ਵਾਹਿਗੁਰੂ) ।੧।

ਕੁਲਾਲੁ-ਘੁਮਿਆਰ, ਭਾਂਡੇ ਘੜਨ ਵਾਲਾ। ਚਤੁਰਮੁਖ-ਚਾਰ ਮੂੰਹਾਂ ਵਾਲਾ। ਡਾਂਵੜਾ-ਸੱਚੇ ਵਿਚ ਢਾਲਣ ਵਾਲਾ। ਜਿਨਿ-ਜਿਸ (ਬ੍ਰਹਮਾ) ਨੇ। ਬਿਸ੍ਰ ਸੰਸਾਰ-ਸਾਰਾ ਸੰਸਾਰ। ਰਾਚੀਲੇ-ਰਚਿਆ, ਬਣਾਇਆ।'ਜਾਂ ਚੈ' ਅਤੇ 'ਜਾਂ ਕੈ' ਦਾ ਇਕੋ ਅਰਥ ਹੈ, ਇਥੇ 'ਚੈ' ਦੀ ਥਾਂ 'ਕੈ' ਆਇਆ ਹੈ। ਈਸਰੁ-ਸ਼ਿਵ ਜੀ। ਬਾਵਲਾ-ਬਉਰਾ, ਝੱਲਾ ਜਿਹਾ, ਕਿਉਂਕਿ ਇਸਨੇ ਵਿਭੂਤ ਆਦਿ ਲਾ ਕੇ ਝਲਿਆਂ ਵਾਲਾ ਰੂਪ ਬਣਾਇਆ ਹੁੰਦਾ ਹੈ। ਤਤ ਸਾਰਖਾ ਗਿਆਨੁ ਭਾਖੀਲੇ-ਜਿਸ ਨੇ ਅਸਲ ਗਿਆਨ ਦਸਿਆ ਹੈ, ਜੋ ਮੌਤ ਦਾ ਚੇਤਾ ਕਰਾਂਦਾ ਹੈ। ਡਾਂਗੀਆ-ਚੋਬਦਾਰ। ਦੁਆਰੈ-ਦਰਵਾਜ਼ੇ ਤੇ। ਲੇਖੀਆ-ਲੇਖਾ ਲਿਖਣ ਵਾਲਾ, ਮੁਨਸ਼ੀ। ਪਰੁਲੀ-ਪਰਲੋ ਕਰਨ ਵਾਲਾ। ਪ੍ਰਤਿਹਾਰੁ-ਦਰਬਾਨ ਜੋ ਅਣਅਧਿਕਾਰੀ ਨੂੰ ਅੰਦਰ ਜਾਣੋ ਰੋਕਦਾ ਹੈ ।੨।

**ਅਰਥ:** ਹੇ ਗੋਪਾਲ ਰਾਜਾ! ਹੇ ਕੁਲ ਰਹਿਤ! ਹੇ ਮਾਇਆ ਦੇ ਪ੍ਰਭਾਵ ਤੋਂ ਰਹਿਤ! (ਅਸੀ ਤੈਨੂੰ ਭਗਤੀ ਹਿਤ ਤੇਰੀ) ਸੇਵਾ ਕਰਦੇ ਹਾਂ, (ਮੈਨੂੰ ਆਪਣੀ) ਭਗਤੀ ਦਾ ਦਾਨ ਦਿਉ (ਕਿਉਂਕਿ ਤੇਰੇ ਪਹਿਲਾਂ ਵੀ) ਸੰਤ ਜਨ (ਤੇਰੇ ਪਾਸੋਂ) ਭਗਤੀ-ਦਾਨ ਹੀ ਮੰਗਦੇ ਰਹੇ ਹਨ ।੧ ।ਰਹਾਉ।

ਜਿਸ ਦੇ ਘਰ ਦਸਾਂ ਦਿਸ਼ਾਂ ਹੀ (ਮਾਨੋ) ਕਨਾਤਾਂ (ਸਜੀਆਂ ਹੋਈਆਂ ਹਨ)। ਬੈਕੁੰਠ ਭਵਨ ਤਸਵੀਰਾਂ ਨਾਲ ਸਜਿਆ (ਚਿਤਰਕਾਰੀ ਦਾ) ਮਹਿਲ ਹੈ, ਸੱਤਾਂ ਲੋਕਾਂ ਵਿਚ ਇਕੋ ਜਿਹਾ ਵਿਆਪਕ ਹੈ। ਜਿਸ ਦੇ ਘਰ (ਸਦਾ) ਕੁਆਰੀ (ਜਵਾਨ) ਇਸਤ੍ਰੀ ਹੈ, ਚੰਦਰਮਾ ਸੂਰਜ (ਦੋਵੇਂ) ਦੀਵੇ ਹਨ, ਕੌਤਕ ਕਰਨ ਵਾਲਾ ਕਾਲ ਵਿਚਾਰਾ ਜਿਸ ਦਾ ਸ੍ਰੀ ਸੁਕਰਾ ਕੋਤਵਾਲ ਹੈ, ਸੋ, ਇਸ ਤਰ੍ਹਾਂ ਦਾ ਰਾਜਾ ਸ੍ਰੀ ਨਰਸਿੰਘ (ਭਾਵ ਵਾਹਿਗੁਰੂ) ਹੈ ।੧।

ਜਿਸਦੇ ਘਰ ਚੌਹ ਮੂੰਹਾਂ ਵਾਲਾ ਬ੍ਰਹਮਾ, ਘੁਮਿਆਰ (ਭਾਵ ਜੀਆਂ ਦੇ) ਸੰਚੇ ਢਾਲਣ ਵਾਲਾ ਹੈ, ਜਿਸ ਨੇ ਸਾਰਾ ਸੰਸਾਰ ਰਚਿਆ ਹੈ। ਜਿਸ ਦੇ ਘਰ ਬਉਰਾ ਰਹਿਣ ਵਾਲਾ ਸ਼ਿਵ ਜੀ (ਜੋ ਵਿਭੂਤ ਲਾ ਕੇ ਝਲਿਆਂ ਬਉਰਿਆਂ ਵਾਲਾ ਸਰੂਪ ਬਣਾਈ ਰਖਦਾ ਹੈ), ਜਗਤ ਗੁਰੂ-ਸ੍ਰੇਸ਼ਟ ਗਿਆਨ ਕਥਨ ਕਰਨ ਵਾਲਾ ਹੈ (ਮੌਤ ਦਾ ਚੇਤਾ ਕਰਾ ਦੇਣ ਵਾਲਾ ਹੈ)। ਜਿਸ ਦੇ ਦੁਆਰੇ ਉਤੇ ਪਾਪ ਪੁੰਨ ਚੋਬਦਾਰ ਹਨ (ਅਤੇ) ਚਿਤ੍ਰ ਗੁਪਤ ਲੇਖਾ ਲਿਖਣ ਵਾਲੇ (ਮੁਨਸ਼ੀ) ਹਨ, ਧਰਮ ਰਾਜਾ ਪਰਲੋ ਕਰਨ ਵਾਲੇ (ਵਾਹਿਗੁਰੂ ਦਾ) ਦਰਬਾਨ ਹੈ। ਉਹ ਇਹੋ ਜਿਹਾ (ਵਿਭੂਤੀਆਂ ਵਾਲਾ) ਰਾਜਾ ਸ੍ਰੀ ਗੋਪਾਲ ਹੈ ।੨।

**ਜਾਂ ਚੈ ਘਰਿ ਗਣ ਗੰਧਰਬ, ਰਿਖੀ ਬਪੁੜੇ, ਢਾਢੀਆ ਗਾਵੰਤ ਆਛੈ॥ ਸਰਬ ਸਾਸਤ੍ਰ ਬਹੁ ਰੂਪੀਆ, ਅਨਗਰੂਆ ਆਖਾੜਾ, ਮੰਡਲੀਕ ਬੋਲ ਬੋਲਹਿ ਕਾਛੇ॥ ਚਉਰ ਢੂਲ, ਜਾਂ ਚੈ ਹੈ ਪਵਣੁ॥ ਚੇਰੀ ਸਕਤਿ, ਜੀਤਿ ਲੇ ਭਵਣੁ॥ ਅੰਡ ਟੂਕ, ਜਾ ਚੈ ਭਸਮਤੀ॥ ਸੋ ਐਸਾ ਰਾਜਾ, ਤ੍ਰਿਭਵਣ ਪਤੀ॥੩॥ ਜਾਂ ਚੈ ਘਰਿ, ਕੂਰਮਾ ਪਾਲੁ, ਸਹਸ੍ਰ ਫਨੀ, ਬਾਸਕੁ ਸੇਜ ਵਾਲੂਆ॥ ਅਠਾਰਹ ਭਾਰ ਬਨਾਸਪਤੀ ਮਾਲਣੀ, ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ॥ ਨਖ ਪ੍ਰਸੇਵ, ਜਾ ਚੈ ਸੁਰਸਰੀ॥ ਸਪਤ ਸਮੁੰਦ, ਜਾਂ ਚੈ ਘੜਥਲੀ॥ ਏਤੇ ਜੀਅ, ਜਾਂ ਚੈ ਵਰਤਣੀ॥ ਸੋ, ਐਸਾ ਰਾਜਾ**

**ਤ੍ਰਿਭਵਣ ਧਣੀ॥੪॥ ਜਾਂ ਚੈ ਘਰਿ ਨਿਕਟ ਵਰਤੀ, ਅਰਜਨੁ ਧ੍ਰੂ ਪ੍ਰਹਲਾਦੁ, ਅੰਬਰੀਕੁ ਨਾਰਦੁ ਨੇਜੈ, ਸਿਧ ਬੁਧ ਗਣ ਗੰਧਰਬ, ਬਾਨਵੈ ਹੇਲਾ॥ ਏਤੇ ਜੀਅ, ਜਾਂ ਚੈ ਹਹਿ ਘਰੀ॥ ਸਰਬ ਬਿਆਪਿਕ ਅੰਤਰ ਹਰੀ॥ ਪ੍ਰਣਵੈ ਨਾਮ ਦੇਉ, ਤਾਂ ਚੀ ਆਣਿ॥ ਸਗਲ ਭਗਤ, ਜਾ ਚੈ ਨੀਸਾਣਿ॥੫॥੧॥**

**ਪਦ ਅਰਥ:** ਗਣ-ਦੇਵਤਿਆਂ ਦੇ ਸੇਵਕ। ਗੰਧਰਬ-ਦੇਵਤਿਆਂ ਦੇ ਰਾਗੀ। ਰਿਖੀ ਬਪੁੜੇ-ਰਿਖੀ ਵਿਚਾਰੇ। ਢਾਢੀਆ-ਢਾਢੀ ਹਨ। ਗਾਵੰਤ ਆਛੈ-ਗਾ ਰਹੇ ਹਨ। ਬਹੁ ਰੂਪੀਆ-ਨਟ। ਅਨਗਰੂਆ-ਛੋਟਾ ਜਿਹਾ। ਮੰਡਲੀਕ-ਮੰਡਲੀਆਂ ਵਾਲੇ। ਬੋਲ ਬੋਲਹਿ ਕਾਛੈ-ਸੋਹਣੇ ਬੋਲ ਬੋਲਦੇ ਹਨ। ਕਾਛੇ-ਛਟੇ ਹੋਏ। ਚਉਰ ਢੂਲ-ਚੌਰੀ ਕਰਨ ਵਾਲੀ। ਪਵਣੁ-ਹਵਾ। ਚੇਰੀ-ਚੇਲੀ। ਸਕਤਿ-ਸ਼ਕਤੀ (ਮਾਇਆ)। ਜੀਤਿ ਲੇ ਭਵਣ-(ਤਿੰਨੇ) ਭਵਣ ਜਿਤ ਲਏ ਹਨ। ਅੰਡ ਟੂਕ-ਅੰਡੇ ਦੇ ਟੁਕੜੇ (ਭਾਵ ਪ੍ਰਿਥਵੀ ਤੇ ਅਕਾਸ਼)। ਭਸਮਤੀ-ਚੁਲ੍ਹਾ।੩।

ਕੂਰਮਾ-ਕਛੂ ਕੁਮਾ। ਪਾਲ-ਪਲੰਘ। ਸਹਸ੍ਰ ਫਨੀ ਬਾਸਕੁ-ਹਜ਼ਾਰਾਂ ਫਣਾਂ ਵਾਲਾ ਨਾਗ। ਸੇਜ ਵਾਲੂਆ-ਸੇਜ ਬੰਦ, ਚਾਨਣ। ਮਾਲਣੀ-ਮਾਲਣਾ। ਮੇਘ ਮਾਲਾ-(ਬਦਲਾਂ) ਦੀਆਂ ਕਤਾਰਾਂ। ਪਾਣੀਹਾਰੀਆ-ਪਾਣੀ ਭਰਨ ਵਾਲੀਆਂ। ਨਖ ਪ੍ਰਸੇਵ-ਨੌਹਾਂ ਦਾ ਮੁੜਕਾ (ਪਸੀਨਾ)। ਸੁਰਸਰੀ-ਗੰਗਾ। ਸਪਤ-ਸਤ। ਘੜ ਥਲੀ-ਘੜਵੰਜੀ, ਘੜੇ ਰਖਣ ਦੀ ਥਾਂ। ਏਤੇ ਜੀਅ-ਇਤਨੇ ਜੀਵ। ਵਰਤਣੀ-ਬਰਤਨ, ਭਾਂਡੇ। ਤ੍ਰਿਭਵਣ ਧਣੀ-ਤਿੰਨਾਂ ਲੋਕਾਂ ਦਾ ਮਾਲਕ।੪।

ਨਿਕਟ ਵਰਤੀ-ਨੇੜੇ ਰਹਿਣ ਵਾਲਾ। ਨੇਜੈ-ਇਕ ਰਿਖੀ ਦਾ ਨਾਂ। ਗਣ ਗੰਧਰਬ ਬਾਨਵੈ-ਬਾਨਵੇਂ ਗਣ ਗੰਧਰਬ। ਹੇਲਾ-ਖੇਲ, ਲੀਲਾ। ਹਹਿ-ਹਨ। ਘਰੀ-ਘਰ ਵਿਚ। ਪ੍ਰਣਵੈ-ਕਹਿੰਦਾ ਹੈ। ਤਾਂਚੀ ਆਣਿ-ਉਸ ਦੀ ਸ਼ਰਨ ਵਿਚ। ਨੀਸਾਣਿ-ਨਿਸ਼ਾਨੀਆਂ।੫।

**ਅਰਥ:** ਜਿਸ ਦੇ ਘਰ ਸ਼ਿਵ ਜੀ ਦੇ ਗਣ ਅਤੇ ਦੇਵਤਿਆਂ ਦੇ ਰਾਗੀ ਰਿਖੀ ਵਿਚਾਰੇ, ਸੋਹਣੇ ਗਵਈਏ ਢਾਢੀ ਹਨ, ਜਿਨ੍ਹਾਂ ਸ਼ਾਸਤਰਾਂ ਨੇ ਲੋਕਾਂ ਨੂੰ ਫਸਾਉਣ ਲਈ ਨਿਕਾ ਜਿਹਾ ਅਖਾੜਾ ਰਚਿਆ ਹੈ (ਅਤੇ) ਮੰਡਲੀ ਵਾਲੇ ਸਾਧੂ ਸੋਹਣੇ ਬਚਨ ਬੋਲਦੇ ਹਨ। ਜਿਸ ਦੇ ਘਰ ਪੌਣ ਚੌਰੀ ਕਰਨ ਵਾਲੀ ਹੈ। ਸ਼ਕਤੀ (ਭਾਵ ਮਾਇਆ) ਚੇਲੀ (ਦਾਸੀ) ਹੈ ਜਿਸ ਨੇ ਸਾਰੇ ਭਵਣ ਜਿਤ ਲਏ ਹਨ। ਅੰਡੇ ਦਾ ਟੁਕੜਾ (ਬ੍ਰਹਮਾਂਡ ਖੰਡ) ਜਿਸ ਦਾ ਚੁਲ੍ਹਾ ਹੈ,ਉਹ ਇਹੋ ਜਿਹਾ (ਪਰਤਾਪੀ) ਰਾਜਾ ਤ੍ਰਿਲੋਕੀ ਦਾ ਨਾਥ ਹੈ।੩।

ਜਿਸ ਦੇ ਘਰ ਕਛ-ਕੁਮਾ ਪਲੰਘ ਹੈ, ਅਤੇ ਹਜ਼ਾਰਾਂ ਫਣਾਂ ਵਾਲਾ ਨਾਗ ਸੇਜਬੰਦ (ਭਾਵ ਚਾਨਣ) ਹੈ। ਅਠਾਰਾਂ ਭਾਰ ਬਨਾਸਪਤੀ ਮਾਲਣਾ ਹਨ ਅਤੇ ਛਿਨਵੇਂ ਕਰੋੜ ਮੇਘਾਂ (ਬਦਲਾਂ) ਦੀਆਂ ਕਤਾਰਾਂ ਪਾਣੀ ਭਰਨ ਵਾਲੀਆਂ (ਝੀਉਰੀਆਂ) ਹਨ। (ਜਿਸ ਦੇ ਘਰ) ਨੌਹਾਂ ਦਾ ਮੁੜਕਾ (ਪਸੀਨਾ) ਗੰਗਾ ਹੈ। ਸਤ ਸਮੁੰਦਰ (ਘੜੇ ਰਖਣ ਦੀ ਥਾਂ) ਘੜ ਵੰਜੀ ਹੈ। ਇਤਨੇ (ਸਾਰੇ ਸ੍ਰਿਸ਼ਟੀ ਦੇ) ਜੀਵ ਜਿਸ ਦੇ ਵਰਣ ਬਰਤਨ (ਭਾਂਡੇ) ਹਨ, ਉਹ ਇਹੋ ਜਿਹਾ (ਪ੍ਰਤਾਪੀ) ਰਾਜਾ ਤਿੰਨਾ ਭਵਣਾ ਦਾ ਮਾਲਕ ਹੈ।੪।

ਜਿਸ ਦੇ ਘਰ, ਨਿਕਟ ਵਰਤੀ (ਨੇੜੇ ਰਹਿਣ ਵਾਲਾ) ਅਰਜਨ, ਧ੍ਰਅ, ਪ੍ਰਹਿਲਾਦ, ਅੰਬਰੀਕ, ਨਾਰਦ, ਨੇਜੇ, ਸਿਧ, ਬੁਧ, ਗਣ, ਗੰਧਰਬ, ਬਾਨਵੇਂ ਕਰੋੜ ਲੀਲਾ (ਪਉਣ ਵਾਲੇ) ਹਨ। ਇਤਨੇ ਜੀਵ ਜਿਸ ਦੇ ਘਰ ਹਨ (ਉਹ) ਹਰੀ ਸਾਰਿਆਂ ਵਿਚ ਵਿਆਪਕ ਹੈ। (ਭਗਤ) ਨਾਮਦੇਵ ਆਖਦਾ ਹੈ (ਕਿ ਮੈਂ) ਉਸ (ਪ੍ਰਭੂ ਦੀ) ਸ਼ਰਨ ਵਿਚ ਹਾਂ, ਜਿਸ ਦੇ ਨਿਸ਼ਾਨ (ਝੰਡੇ) ਹੇਠ ਸਾਰੇ ਭਗਤ (ਅਨੰਦ ਮਾਣ ਰਹੇ ਹਨ)।੫।੧।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਨੇ ਪਰਮੇਸ਼ਰ ਦੀ ਬੇਅੰਤ ਵਡਿਆਈ ਨੂੰ ਨਿਰੂਪਣ ਕੀਤਾ ਹੈ। ਹਰੇਕ ਪਦੇ ਦੇ ਅੰਤ ਵਿਚ:-

**ਸੁ ਐਸਾ ਰਾਜਾ ਸ੍ਰੀ ਨਰਹਰੀ॥ ਸੋ ਐਸਾ ਰਾਜਾ ਸ੍ਰੀ ਗੋਪਾਲੁ॥**

**ਸੋ ਐਸਾ ਰਾਜਾ ਤ੍ਰਿਭਵਣ ਪਤੀ॥ ਸੋ ਐਸਾ ਰਾਜਾ ਤ੍ਰਿਭਵਣ ਧਣੀ॥**

ਅਤੇ ਅੰਤ ਵਿਚ ਸਾਰਿਆਂ ਵਿਚ ਵਿਆਪਕ ਹਰੀ ਦੀ ਸ਼ਰਨ ਦੀ ਜਾਚਨਾ ਕੀਤੀ ਹੈ ਜਿਸ ਦੀ ਕੀਰਤੀ ਦਾ ਸਾਰੀ ਚਹੁਕੁੰਟੀ ਵਿਚ ਡੰਕਾ ਵਜ ਰਿਹਾ ਹੈ ਅਤੇ ਸਾਰੇ ਭਗਤ ਉਸ ਦੇ ਝੰਡੇ ਹੇਠ ਅਨੰਦ ਮਾਣ ਰਹੇ ਹਨ।

**ਮਲਾਰ ॥ ਮੋ ਕਉ ਤੂੰ ਨ ਬਿਸਾਰਿ, ਤੂ ਨ ਬਿਸਾਰਿ॥ ਤੂ ਨ ਬਿਸਾਰੇ, ਰਾਮਈਆ॥੧॥ਰਹਾਉ॥ ਆਲਾਵੰਤੀ ਇਹੁ ਭ੍ਰਮੁ ਜੋ ਹੈ, ਮੁਝ ਊਪਰਿ ਸਭ ਕੋਪਿਲਾ॥ ਸੂਦੁ ਸੂਦੁ ਕਰਿ ਮਾਰਿ ਉਠਾਇਓ, ਕਹਾ ਕਰਉ ਬਾਪ ਬੀਠੁਲਾ॥੧॥ ਮੂਏ ਹੂਏ, ਜਉ ਮੁਕਤਿ ਦੇਹੁਗੇ, ਮੁਕਤਿ ਨ ਜਾਨੈ, ਕੋਇਲਾ॥ ਏ ਪੰਡੀਆ, ਮੋ ਕਉ ਢੇਢ ਕਹਤ, ਤੇਰੀ ਪੈਜ ਪਿਛੰਉਡੀ ਹੋਇਲਾ॥੨॥ ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ, ਅਤਿ ਭੁਜ ਭਇਓ ਅਪਾਰਲਾ॥ ਫੇਰਿ ਦੀਆ ਦੇਹੁਰਾ ਨਾਮੇ ਕਉ,ਪੰਡੀਅਨ ਕਉ ਪਿਛਵਾਰਲਾ॥੩॥੨॥**

**ਪਦ ਅਰਥ:** ਮੋ ਕਉ-ਮੈਨੂੰ। ਨ ਬਿਸਾਰਿ-ਨਾਹ ਵਿਸਾਰ। ਰਾਮਈਆ-ਹੇ ਸੋਹਣੇ ਰਾਮ! ।੧ ।ਰਹਾਉ। ਆਲਾਵੰਤੀ-ਉਚੇ ਘਰ ਵਾਲੇ, ਭਾਵ ਮੰਦਰਾਂ ਵਾਲਿਆਂ ਨੂੰ। ਕੋਪਿਲਾ-ਕ੍ਰੋਪਵਾਨ, ਗੁੱਸੇ ਹੋਏ ਹਨ। ਸੂਦੁ ਸੂਦੁ ਕਰਿ-ਸੂਦਰ ਸੂਦਰ ਆਖ ਕੇ। ਮਾਰਿ-ਮਾਰ ਕੁਟ ਕੇ। ਕਹਾ ਕਰਉ-ਮੈਂ ਕੀ ਕਰਾਂ? । ਬਾਪ ਬੀਠੁਲਾ-ਹੇ ਪਿਆਰੇ ਪਿਤਾ (ਪ੍ਰਭੂ)! ।੧।

ਮੂਏ ਹੂਏ-ਮਰੇ ਹੋਏ ਨੂੰ। ਜਉ-ਜੇ। ਕੋਇਲਾ-ਕੋਈ ਕੀ। ਪੰਡੀਆ-ਪਾਂਡੇ, ਮੰਦਰ ਦੇ ਪੁਜਾਰੀ। ਢੇਢ-ਨੀਚ। ਪੈਜ-ਇਜ਼ਤ। ਪਿਛੰਉਡੀ ਹੋਇਲਾ-ਪਿਛੇ ਪੈਂਦੀ ਭਾਵ ਘਟਦੀ ਹੈ ।੨।

ਅਤਿ ਭੁਜ-ਬਹੁਤ (ਲੰਮੀਆਂ) ਬਾਹਵਾਂ ਵਾਲਾ। ਅਪਾਰਲਾ-ਬੇਅੰਤ। ਫੇਰਿ ਦੀਆ ਦੇਹੁਰਾ-ਦੇਹਰੇ ਨੂੰ ਫੇਰ ਦਿਤਾ। ਨਾਮੇ ਕਉ-ਨਾਮਦੇਵ ਵਲ। ਪੰਡੀਅਨ ਕਉ-ਪਾਂਡਿਆਂ ਵਲ। ਪਿਛਵਾਰਲਾ-ਪਿੱਠ ।੩।

**ਅਰਥ:** ਹੇ ਮੇਰੇ ਸੋਹਣੇ ਰਾਮ! ਮੈਨੂੰ ਤੂੰ ਨਾ ਵਿਸਾਰ, ਤੂੰ ਨਾ ਭੁਲਾਈ, ਤੂੰ (ਉਕਾ) ਨਾ ਵਿਸਾਰੀ।੧ ।ਰਹਾਉ।

(ਇਹਨਾਂ ਉਚੇ ਮੰਦਰਾਂ ਵਾਲਿਆਂ ਨੂੰ) ਜੋ ਇਹ ਵਹਿਮ ਹੈ (ਕਿ ਉਹ ਉਚੀ ਜ਼ਾਤ ਵਾਲੇ ਹਨ, ਇਸ ਕਰਕੇ) ਮੇਰੇ ਉਤੇ ਗੁੱਸੇ ਹੋਏ ਹਨ। ਸ਼ੂਦਰ ਸ਼ੂਦਰ ਆਖ ਕੇ, ਮਾਰ (ਕੁਟ) ਕੇ (ਮੈਨੂੰ ਇਹਨਾਂ ਇਥੋਂ) ਉਠਾ ਦਿਤਾ ਹੈ, ਹੇ ਪਿਆਰੇ ਪਿਤਾ (ਪ੍ਰਭੂ!) ਮੈਂ ਹੁਣ) ਕੀ ਕਰਾਂ? (ਇਹਨਾਂ ਅਗੇ ਮੇਰਾ ਕੋਈ ਵਸ ਨਹੀ ਚਲਦਾ)।੧।

(ਹੇ ਸੋਹਣੇ ਰਾਮ! ਜੇ ਤੁਸੀ ਮੈਨੂੰ) ਮਰਨ ਪਿਛੋਂ ਮੁਕਤੀ (ਦਾਨ) ਦਿਉਗੇ (ਉਸ) ਮੁਕਤੀ ਦੀ ਕੋਈ (ਵਡਿਆਈ) ਨਹੀ ਸਮਝੇਗਾ। ਇਹ ਪਾਂਡੇ ਮੈਨੂੰ ਨੀਚ ਆਖਦੇ ਹਨ (ਇਸ ਤਰ੍ਹਾਂ) ਤੇਰੀ ਹੀ ਪੈਜ ਪਿੱਛੇ ਪੈਂਦੀ ਹੈ (ਭਾਵ ਇਜ਼ਤ ਘਟਦੀ ਹੈ) ।੨।

(ਹੇ ਮੇਰੇ ਸੋਹਣੇ ਰਾਮ!) ਤੂੰ ਜੋ ਦਇਆਲੂ ਤੇ ਕਿਰਪਾਲੂ ਆਖਿਆ ਜਾਂਦਾ ਹੈਂ (ਅਤੇ) ਬੇਅੰਤ ਸ਼ਕਤੀ ਵਾਲਾ ਹੈਂ (ਮੇਰੇ ਤੇ ਮਿਹਰ ਕਰ)। (ਨਾਮ ਦੇਵ ਦੀ ਬੇਨਤੀ) ਸੁਣ ਕੇ ਪਰਮਾਤਮਾ ਨੇ ਦੇਹੁਰੇ ਦਾ ਮੂੰਹ) ਨਾਮ ਦੇਵ ਵਲ ਫੇਰ ਦਿਤਾ (ਅਤੇ) ਪਾਂਡਿਆਂ ਵਲ ਪਿੱਠ ਹੋ ਗਈ।੩।੨।

# ਸਾਰੰਸ਼ ਅਤੇ ਸਿਧਾਂਤ

ਦੇਹੁਰੇ ਦੇ ਪੰਡਤਾਂ ਵਲੋਂ ਹੋਈ ਨਿਰਾਦਰੀ ਵਲ ਧਿਆਨ ਦੁਆ ਕੇ ਭਗਤ ਜੀ ਹਰੀ ਅੱਗੇ ਸਨਮੁਖ ਰੂਪ ਵਿਚ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਉਨ੍ਹਾਂ ਪੰਡਤਾਂ ਨੇ ਮੈਨੂੰ ਸ਼ੂਦਰ ਆਖ ਕੇ ਕੱਢ ਦਿੱਤਾ ਹੈ, ਪਰ ਤੂੰ ਨਾ ਮੈਨੂੰ ਵਿਸਾਰੀਂ। ਅੱਗੇ ਜਾ ਕੇ ਮੇਰੀ ਹਾਲਤ ਸੰਵਾਰਨ ਦਾ ਕੀ ਫ਼ਾਇਦਾ? ਮੈਨੂੰ ਇਥੇ ਹੀ ਇਜ਼ਤ ਬਖ਼ਸ਼। ਫਿਰ ਕਹਿੰਦੇ ਹਨ ਕਿ ਹਰੀ ਨੇ ਸਚੀ ਮੁਚੀ ਲੱਜਾ ਰਖ ਲਈ ਤੇ ਦੇਹੁਰਾ ਫੇਰ ਦਿੱਤਾ।

ਬੀਠੁਲ ਮੂਰਤੀ ਕ੍ਰਿਸ਼ਨ ਜੀ ਦੀ ਹੈ ਪਰ ਰਹਾਉ ਦੀ ਤੁਕ ਵਿਚ ਭਗਤ ਨਾਮਦੇਵ ਜੀ ਆਪਣੇ ਬੀਠਲ ਨੂੰ ਰਾਮਈਆ ਕਹਿ ਕੇ ਬੁਲਾਂਦੇ ਹਨ। ਹਿੰਦੂ ਮਤ ਵਿਚ ਇਹ ਦ੍ਰਿੜ ਧਾਰਨਾ ਹੈ ਕਿ ਕਿਸੇ ਇਕ ਅਵਤਾਰ ਦਾ ਪੂਜਕ ਆਪਣੇ ਇਸ਼ਟ ਨੂੰ ਦੂਜੇ ਅਵਤਾਰ ਦੇ ਨਾਮ ਨਾਲ ਯਾਦ ਨਹੀ ਕਰਦਾ। ਸੋ ਇਥੇ ਵੀ ਭਗਤ ਜੀ ਦਾ ਭਾਵ 'ਕ੍ਰਿਸ਼ਨ' ਜੀ ਤੋਂ ਨਹੀਂ ਹੈ। ਸਿਧਾਂਤ ਇਹ ਹੈ ਕਿ ਰਾਮ, ਬੀਠੁਲ ਆਦਿ ਸਾਰੇ ਨਾਵਾਂ ਨਾਲ ਪ੍ਰਭੂ ਨੂੰ ਯਾਦ ਕੀਤਾ ਜਾ ਸਕਦਾ ਹੈ।

## ਮਲਾਰ ਬਾਣੀ ਭਗਤ ਰਵਿਦਾਸ ਜੀ ਕੀ

**ੴ ਸਤਿਗੁਰ ਪ੍ਰਸਾਦਿ॥ ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚੰਮਾਰੰ॥ ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ਰਹਾਉ॥ ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥ ਸੁਰਾ ਅਪਵਿਤ੍ਰ ਨਤ ਅਵਰ ਜਲ ਰੇ, ਸੁਰਸਰੀ ਮਿਲਤ ਨਹਿ ਹੋਇ ਆਨੰ॥੧॥ ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ, ਜੈਸੇ ਕਾਗਰਾ ਕਰਤ ਬੀਚਾਰੰ॥ ਭਗਤਿ ਭਾਗਉਤੁ ਲਿਖੀਐ ਤਿਹ ਊਪਰੇ, ਪੂਜੀਐ ਕਰਿ ਨਮਸਕਾਰੰ॥੨॥ ਮੇਰੀ ਜਾਤਿ ਕੁਟਬਾਂਢਲਾ, ਢੋਰ ਢੋਵੰਤਾ, ਨਿਤਹਿ ਬਾਨਾਰਸੀ ਆਸ ਪਾਸਾ॥ ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ, ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥੩॥੧॥**

**ਪਦ ਅਰਥ:** ਨਾਗਰ ਜਨਾ-ਹੇ ਨਗਰ ਦੇ ਵਾਸੀਓ!। ਬਿਖਿਆਤ-ਪ੍ਰਗਟ, ਪ੍ਰਸਿਧ। ਚੰਮਾਰੰ-ਚਮਾਰ। ਰਿਦੈ-ਹਿਰਦੇ ਵਿਚ। ਸਾਰੰ-ਯਾਦ ਕਰਦਾ ਹਾਂ।੧।ਰਹਾਉ।

ਸੁਰਸਰੀ-ਗੰਗਾ। ਸਲਲ-ਪਾਣੀ। ਕ੍ਰਿਤ-ਬਣਾਇਆ ਹੋਇਆ। ਬਾਰੁਨੀ-ਸ਼ਰਾਬ। ਕਰਤ ਨਹੀ ਪਾਨੰ-ਪੀਂਦੇ ਨਹੀਂ। ਸੁਰਾ-ਸ਼ਰਾਬ। ਨਤ-ਨਹੀ, ਭਾਵੇਂ, ਤਾਂ। ਅਵਰ-ਹੋਰ। ਨ ਹੋਇ ਆਨੰ-ਕੁਝ ਹੋਰ ਨਹੀ ਹੁੰਦੀ।੧।

ਤਰ ਤਾਰਿ-ਤਾੜੀ ਦੇ ਬ੍ਰਿਛ (ਜਿਨ੍ਹਾਂ ਵਿਚੋਂ ਨਸ਼ਾ ਦੇਣ ਵਾਲਾ ਰਸ ਨਿਕਲਦਾ ਹੈ)। ਕਾਗਰਾ-ਕਾਗਜ਼। ਕਰਤ ਬੀਚਾਰੰ-ਵਿਚਾਰ ਕਰਦੇ ਹਨ। ਭਗਤਿ ਭਾਗਉਤੁ-ਹਰੀ ਦੀ ਭਗਤੀ। ਤਿਹ ਊਪਰੇ-ਉਸ ਉਤੇ।੨।

ਕੁਟ ਬਾਂਢਲਾ-(ਚੰਮ) ਕੁਟਣ ਵਢਣ ਵਾਲਾ। ਢੋਰ-ਮੋਏ ਹੋਏ ਪਸ਼ੂ। ਢੋਵੰਤਾ-ਢੋਂਦੇ, ਲਿਜਾਂਦੇ ਹਨ। ਨਿਤਹਿ-ਨਿਤ ਹੀ। ਬਨਾਰਸੀ ਆਸ ਪਾਸਾ-ਬਨਾਰਸ ਦੇ ਆਸੇ ਪਾਸੇ। ਅਬ-ਹੁਣ। ਬਿਪ੍ਰ ਪਰਧਾਨ-ਵੱਡੇ ਵੱਡੇ ਬ੍ਰਾਹਮਣ। ਤਿਹਿ-ਉਸ (ਕੁਲ ਵਿਚ)। ਕਰਹਿ ਡੰਡਉਤਿ-ਨਮਸਕਾਰ ਕਰਦੇ ਹਨ। ਤੇਰੇ ਨਾਮ ਸਰਣਾਇ-ਤੇਰੇ ਨਾਮ ਦੀ ਸ਼ਰਣ ਆਇਆ ਹੈ।

**ਅਰਥ:** ਹੇ ਨਗਰ ਵਾਸੀਓ! ਮੇਰੀ ਜਾਤ ਚਮਾਰ (ਪਿੰਡ ਵਿਚ) ਪ੍ਰਸਿਧ ਹੈ (ਪਰ ਮੈਂ ਆਪਣੇ) ਹਿਰਦੇ ਵਿਚ ਸਦਾ ਗੋਬਿੰਦ (ਪ੍ਰਭੂ) ਦੇ ਗੁਣ ਯਾਦ ਕਰਦਾ ਹਾਂ।੧।ਰਹਾਉ।

ਗੰਗਾ ਜਲ ਪਾ ਕੇ ਬਣਾਈ ਸ਼ਰਾਬ ਸੰਤ ਜਨ ਨਹੀ ਪੀਦੇ (ਕਿਉਂਕਿ ਗੰਗਾ ਜਲ ਗੰਗਾ ਤੋਂ ਵਿਛੜ ਕੇ ਨੀਚ ਵਸਤੂ ਨਾਲ ਮਿਲ ਕੇ ਨੀਚ ਹੋ ਗਿਆ ਹੈ)। ਅਪਵਿੱਤਰ ਸ਼ਰਾਬ ਭਾਵੇਂ ਕੋਈ ਹੋਰ ਅਸ਼ੁੱਧ (ਗੰਦਾ) ਪਾਣੀ ਭੀ ਹੋਵੇ ਉਹ ਗੰਗਾ (ਦੇ ਪਾਣੀ) ਵਿਚ ਮਿਲ ਕੇ ਹੋਰ ਵਖਰਾ ਰੂਪ ਨਹੀਂ ਰਹਿ ਜਾਂਦੇ (ਭਾਵ ਗੰਗਾ ਵਰਗੇ ਹੀ ਹੋ ਜਾਂਦੇ ਹਨ)।੧।

(ਹੇ ਭਾਈ!) ਤਾੜ ਦਾ ਬ੍ਰਿਛ ਬੜਾ ਅਪਵਿੱਤਰ ਕਰਕੇ ਮੰਨਿਆ ਜਾਂਦਾ ਹੈ ਜਿਸ ਤਰ੍ਹਾਂ (ਤਾੜੀ ਦੇ ਦਰਖਤ ਤੋਂ ਬਣੇ) ਕਾਗਜ਼ਾਂ ਬਾਰੇ ਲੋਕ ਵੀਚਾਰ ਕਰਦੇ ਹਨ (ਭਾਵ ਉਨ੍ਹਾਂ ਕਾਗਜ਼ਾਂ ਨੂੰ ਵੀ ਅਪਵਿੱਤਰ ਸਮਝਦੇ ਹਨ)। (ਪਰ ਜਦੋਂ) ਉਥੇ (ਕਾਗਜ਼) ਉਤੇ ਵਾਹਿਗੁਰੂ ਜੀ ਦੀ ਭਗਤੀ ਲਿਖੀ ਜਾਂਦੀ ਹੈ ਤਾਂ (ਉਨ੍ਹਾਂ ਅਗੇ) ਮੱਥੇ ਟੇਕ ਕੇ ਪੂਜਿਆ ਜਾਂਦਾ ਹੈ।੨।

ਮੇਰੀ ਜ਼ਾਤ ਚੰਮ ਕੁਟਣ ਤੇ ਵੱਢਣ ਵਾਲੀ ਹੈ, (ਅਸੀ) ਬਨਾਰਸ ਦੇ ਆਸ ਪਾਸ ਹਰ ਰੋਜ਼ ਮੋਏ ਹੋਏ ਡੰਗਰ (ਪਸ਼ੂ) ਢੋਂਦੇ ਹਾਂ। ਹੁਣ ਵੱਡੇ ਵੱਡੇ ਬ੍ਰਾਹਮਣ ਉਸ (ਕੁਲ) ਵਿਚ ਜੰਮੇ (ਰਵਿਦਾਸ ਨੂੰ) ਨਮਸਕਾਰ ਕਰਦੇ ਹਨ (ਇਸ ਲਈ) ਤੇਰਾ ਦਾਸ ਰਵਿਦਾਸ ਤੇਰੇ ਨਾਮ ਦੀ ਸ਼ਰਣ ਹੈ।੩।੧।

# ਸਾਰੰਸ਼ ਅਤੇ ਸਿਧਾਂਤ

ਭਗਤ ਰਵਿਦਾਸ ਜੀ ਨੇ ਨਾਮ ਅਭਿਆਸ ਕਮਾਈ ਕੀਤੀ। ਪਰਮੇਸ਼ਰ ਦੀ ਉਸਤਤਿ ਕਰਨ ਤੇ ਜੋ ਮਾਣ ਸਤਿਕਾਰ ਆਪ ਜੀ ਨੂੰ ਭਗਤ-ਸਮਾਜ ਵਿਚ ਪ੍ਰਾਪਤ ਹੋਇਆ ਉਹ ਜਗਤ ਵਿਚ ਪ੍ਰਸਿਧ ਹੈ।

ਸ੍ਰੀ ਗੁਰੂ ਰਾਮਦਾਸ ਜੀ ਨੇ ਵੀ ਭਗਤ ਰਵਿਦਾਸ ਜੀ ਦੀ ਵਡਿਆਈ ਨੂੰ ਸੂਹੀ ਰਾਗ ਵਿਚ ਨਿਰੂਪਣ ਕੀਤਾ ਹੈ:-

**ਰਵਿਦਾਸੁ ਚਮਾਰੁ ਉਸਤਤਿ ਕਰੇ, ਹਰਿ ਕੀਰਤਿ ਨਿਮਖ ਇਕ ਗਾਇ॥**
**ਪਤਿਤ ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗਿਆਏ ॥** [ਪੰ. ੭੩੩

ਗਲ ਚਮਾਰ ਜਾਤੀ ਦੀ ਨਹੀ, ਗਲ ਪ੍ਰਭੂ-ਪਿਆਰ ਦੀ ਹੈ। ਇਸ ਸ਼ਬਦ ਵਿਚ ਭਗਤ ਜੀ ਨੇ ਜੋ ਪ੍ਰਮਾਣ ਦਿਤੇ ਹਨ ਉਹ ਬੜੇ ਸੁੰਦਰ ਹਨ। ਲੋਕ ਕਹਿੰਦੇ ਹਨ ਕਿ ਸ਼ਰਾਬ ਮਾੜੀ ਹੈ ਪਰ ਜਦ ਸ਼ਰਾਬ ਗੰਗਾ ਵਿਚ ਪੈ ਜਾਵੇ ਤਾਂ ਉਹ ਗੰਗਾ ਦਾ ਹੀ ਰੂਪ ਬਣ ਜਾਂਦੀ ਹੈ। ਤਿਵੇਂ ਰਵਿਦਾਸ ਭਾਵੇਂ ਨੀਚ ਜਾਤ ਦਾ ਚਮਾਰ ਹੈ, ਪਰ ਹਰੀ ਨਾਲ ਪਿਆਰ ਕਰਕੇ ਉਸੇ ਦਾ ਰੂਪ ਹੋ ਗਿਆ ਹੈ। ਇਸ ਦੇ ਫਲ ਸਰੂਪ ਭਗਤ ਰਵਿਦਾਸ ਜੀ ਨੇ ਉਹ ਅਸਥਾਨ ਪ੍ਰਾਪਤ ਕਰ ਲਿਆ ਹੈ, ਜਿਸ ਅਗੇ ਵਡੇ ਵਡੇ ਪੰਡਤਾਂ ਦੇ ਸਿਰ ਝੁਕਦੇ ਹਨ:-

**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ, ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥੩॥੨॥**

**ਮਲਾਰ ॥ ਹਰਿ ਜਪਤ ਤੇਊ ਜਨਾ ਪਦਮ ਕਵਲਾਸਪਤਿ, ਤਾਸ ਸਮਤੁਲਿ ਨਹੀ ਆਨ ਕੋਊ॥ ਏਕ ਹੀ ਏਕ ਅਨੇਕ ਹੋਇ ਬਿਸਥਰਿਓ, ਆਨ ਰੇ ਆਨ ਭਰਪੂਰਿ ਸੋਊ॥ਰਹਾਉ॥ ਜਾ ਕੇ ਭਾਗਵਤੁ ਲੇਖੀਐ, ਅਵਰੁ ਨਹੀ ਪੇਖੀਐ, ਤਾਸ ਕੀ ਜਾਤਿ ਆਛੋਪਛੀਪਾ॥ ਬਿਆਸ ਮਹਿ ਲੇਖੀਐ, ਸਨਕ ਮਹਿ ਪੇਖੀਐ, ਨਾਮ ਕੀ ਨਾਮਨਾ ਸਪਤ ਦੀਪਾ॥੧॥ ਜਾ ਕੈ ਈਦਿ ਬਕਰੀਦਿ, ਕੁਲ ਗਊ ਰੇ ਬਧੁ ਕਰਹਿ, ਮਾਨੀਅਹਿ ਸੇਖ ਸਹੀਦ ਪੀਰਾ॥ ਜਾ ਕੈ ਬਾਪ ਵੈਸੀ ਕਰੀ, ਪੂਤ ਐਸੀ ਸਰੀ, ਤਿਹੂ ਰੇ ਲੋਕ ਪਰਸਿਧ ਕਬੀਰਾ॥੨॥ ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ, ਅਜਹੁ ਬੰਨਾਰਸੀ ਆਸ ਪਾਸਾ॥ ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ, ਤਿਨ ਤਨੈ ਰਵਿਦਾਸ ਦਾਸਾਨ ਦਾਸਾ॥੩॥੨॥**

**ਪਦ ਅਰਥ:** ਤੇਊਜਨਾ-ਉਹ (ਸੇਵਕ) ਜਨ। ਪਦਮ-ਚਰਨ ਕਮਲ। ਕਵਲਾਸਪਤਿ-ਕਵਲ (ਮਾਇਆ) ਦਾ ਪਤੀ, ਵਾਹਿਗੁਰੂ। ਤਾਸ-ਉਨ੍ਹਾਂ ਦੇ। ਸਮਤੁਲਿ-ਬਰਾਬਰ ਦਾ। ਆਨ-ਹੋਰ। ਕੋਊ-ਕੋਈ। ਬਿਸਥਰਿਓ-ਪਸਰਿਆ ਹੋਇਆ। ਆਨ ਰੇ ਆਨ-ਲਿਆ, ਭਾਈ ਲਿਆ (ਦਿਲ ਵਿਚ)। ਭਰਪੂਰਿ ਸੋਊ-ਉਸ ਭਰਪੂਰ ਨੂੰ।ਰਹਾਉ।

ਜਾ ਕੈ-ਜਿਸ ਦੇ (ਘਰ ਵਿਚ)। ਭਾਗਵਤ ਲੇਖੀਐ-ਹਰੀ ਦੇ ਗੁਣ ਲਿਖੀਦੇ ਹਨ। ਅਵਰੁ ਨਹੀ ਪੇਖੀਐ-ਹੋਰ ਕੁਝ ਨਹੀ ਵੇਖਣ ਵਿਚ ਆਉਂਦਾ। ਤਾਸ ਕੀ ਜਾਤਿ-ਤਿਸ ਦੀ ਜਾਤ। ਅਛੋਪ-ਅਛੋਹ। ਛੀਪਾ-ਛੀਬਾ। ਬਿਆਸ ਮਹਿ ਲੇਖੀਐ-ਬਿਆਸ ਦੇ (ਧਰਮ ਗ੍ਰੰਥਾਂ ਵਿਚ) ਲਿਖੀ ਹੋਈ ਹੈ। ਸਨਕ ਮਹਿ ਪੇਖੀਐ-ਸਨਕ (ਆਦਿਕਾਂ ਦੇ ਪੁਸਤਕਾਂ) ਵਿਚ ਭੀ ਵੇਖਣ ਵਿਚ ਆਉਂਦਾ ਹੈ। ਨਾਮ ਕੀ ਨਾਮਨਾ-ਨਾਮ ਦੀ ਵਡਿਆਈ। ਸਪਤ ਦੀਪਾ-ਸੱਤਾਂ ਦੀਪਾਂ ਵਿਚ ਹੈ।੧।

ਜਾ ਕੈ-ਜਿਸ ਦੇ (ਖ਼ਾਨਦਾਨ) ਵਿਚ। ਈਦਿ ਬਕਰੀਦਿ-ਉਹ ਈਦ ਜਿਸ ਤੇ ਗਊ ਦੀ ਕੁਰਬਾਨੀ ਦੇਂਦੇ ਹਨ। ਗਊ ਰੇ ਬਧ ਕਰਹਿ-ਗਊ ਆਦਿਕ ਨੂੰ ਜ਼ਬਹ ਕਰਦੇ ਹਨ, ਕੁਰਬਾਨੀ ਦਿੰਦੇ ਹਨ। ਮਾਨੀਅਹਿ-ਮੰਨੇ ਜਾਂਦੇ ਹਨ। ਸੇਖ-ਸ਼ੇਖ। ਸਹੀਦ-ਸ਼ਹੀਦ। ਪੀਰਾ-ਪੀਰ, ਪੈਗ਼ੰਬਰ। ਜਾ ਕੈ ਬਾਪ ਵੈਸੀ ਕਰੀ-ਜਿਸ ਦੇ ਪਿਤਾ ਨੇ ਉਹੋ ਜਿਹੀ (ਰੀਤੀ) ਕੀਤੀ। ਪੂਤ ਐਸੀ ਸਰੀ-ਪੁਤਰ ਕੋਲੋਂ ਵੀ ਐਸੀ ਹੋ ਸਕੀ। ਤਿਹ ਲੋਕ-ਤਿੰਨਾਂ ਹੀ ਲੋਕਾਂ ਵਿਚ। ਪਰਸਿਧ ਹੋ ਗਿਆ।੨।

ਢੇਢ-ਚਮਿਆਰ। ਢੋਰ-ਮੋਏ ਹੋਏ ਪਸ਼ੂ। ਢੋਵੰਤ ਫਿਰਹਿ-ਢੋਈ ਫਿਰਦੇ ਹਨ। ਅਜਹੁ-ਅਜੇ ਤਕ। ਆਚਾਰ ਸਹਿਤ ਬਿਪ੍ਰ-ਕਰਮ ਕਾਂਡਾਂ ਸਹਿਤ (ਜੀਵਨ ਬ੍ਰਿਤੀਤ ਕਰਨ ਵਾਲੇ) ਬ੍ਰਾਹਮਣ। ਕਰਹਿ ਡਡੰਉਤਿ-ਨਮਸਕਾਰਾਂ ਕਰਦੇ ਹਨ। ਤਿਨ ਤਨੈ-ਉਨ੍ਹਾਂ ਦੇ ਪੁੱਤਰ ਨੂੰ। ਦਾਸਾਨ ਦਾਸਾ-ਦਾਸਾਂ ਦੇ ਦਾਸ ਨੂੰ।੩।

**ਅਰਥ:** (ਓਹ ਸੇਵਕ) ਜਨ (ਜੋ) ਹਰੀ ਦੇ ਚਰਨ ਕਮਲਾਂ ਨੂੰ ਜਪਦੇ ਹਨ, ਉਹਨਾਂ (ਚਰਨਾਂ ਕਮਲਾਂ ਦੇ ਬਰਾਬਰ ਬ੍ਰਹਮਾਂ, ਵਿਸ਼ਨੂੰ, ਸ਼ਿਵ ਜੀ ਇਤਆਦਿਕ) ਹੋਰ ਕੋਈ ਵੀ ਨਹੀ ਹੈ। ਇਕੋ ਇਕ (ਵਾਹਿਗੁਰੂ) ਅਨੇਕ ਰੂਪ ਹੋ ਕੇ ਸਭ ਵਿਚ ਫੈਲ ਰਿਹਾ ਹੈ, ਹੇ ਭਾਈ! ਉਸ (ਵਾਹਿਗੁਰੂ) ਨੂੰ ਹਿਰਦੇ ਵਿਚ ਲਿਆ, (ਜੋ) ਸਾਰੇ ਭਰਪੂਰ ਹੋ ਰਿਹਾ ਹੈ।ਰਹਾਉ।

ਜਿਸ ਦੇ (ਘਰ) ਹਰੀ ਦੇ ਗੁਣ ਲਿਖੀਦੇ ਹਨ ਪਰ ਹੋਰ ਕੁਝ ਨਹੀ ਹੈ, ਉਹ ਅਛੋਹ (ਨਾਮਦੇਵ) ਛੀਬਾ ਹੈ। ਬਿਆਸ ਤੇ ਸਨਕ ਦੀਆਂ (ਧਾਰਮਿਕ) ਪੁਸਤਕਾਂ ਵਿਚ ਦਸੀ ਹੋਈ (ਪ੍ਰਭੂ) ਨਾਮ ਦੀ ਨਾਮਨਾ (ਵਡਿਆਈ) ਸੱਤਾਂ ਦੀਪਾਂ ਵਿਚ (ਫੈਲੀ ਹੋਈ ਹੈ) ।੧।

ਜਿਸ (ਕਬੀਰ ਦੀ ਕੁਲ ਦੇ ਲੋਕ) ਈਦ ਅਤੇ ਬਕਰੀਦ ਦੇ ਦਿਨਾਂ ਵਿਚ ਗਊ ਆਦਿਕ ਨੂੰ ਜ਼ਬਹ ਕਰਦੇ ਹਨ (ਮਾਰਦੇ ਹਨ), ਹੁਣ ਸ਼ੇਖਾਂ, ਸ਼ਹੀਦਾਂ ਤੇ ਪੀਰਾਂ ਦੀ ਮਾਨਤਾ ਹੁੰਦੀ ਹੈ। ਜਿਸ (ਕਬੀਰ) ਦੇ ਬਾਪ (ਵਡਿਆਂ ਨੇ) ਜਿਹੋ ਜਿਹੀ (ਕਮਾਈ) ਕੀਤੀ, ਪੁੱਤਰ ਤੋਂ ਵੀ ਅਜਿਹੀ ਹੋ ਸਕੀ (ਜਿਸ ਕਰਕੇ) ਕਬੀਰ ਤਿੰਨਾਂ ਲੋਕਾਂ ਵਿਚ ਪ੍ਰਸਿਧ ਹੋ ਗਿਆ ।੨।

ਜਿਸ (ਰਵਿਦਾਸ ਦੀ ਕੁਲ) ਦੇ ਸਾਰੇ ਚਮਿਆਰ ਮੋਏ ਹੋਏ ਪਸ਼ੂਆਂ ਨੂੰ ਅਜੇ ਤਕ ਬਨਾਰਸ (ਕਾਂਸ਼ੀ) ਦੇ ਆਸ ਪਾਸ ਢੋਂਦੇ ਹਨ ਉਨ੍ਹਾਂ ਦੇ ਤਨੈ (ਪੁੱਤਰ) ਰਵਿਦਾਸ ਨੂੰ (ਜੋ ਪ੍ਰਭੂ ਦੇ) ਦਾਸਾਂ ਦਾ ਦਾਸ (ਬਣ ਗਿਆ) ਹੈ, ਕਰਮ-ਕਾਂਡਾਂ ਦੇ ਆਚਾਰ ਸਹਿਤ (ਜੀਵਨ ਬਿਤੀਤ ਕਰਨ ਵਾਲੇ) ਬ੍ਰਾਹਮਣ ਨਮਸਕਾਰ ਕਰਦੇ ਹਨ ।੩।੨।

## ਸਾਰੰਸ਼ ਅਤੇ ਸਿਧਾਂਤ

ਭਗਤ ਰਵਿਦਾਸ ਜੀ ਨੇ ਇਸ ਸ਼ਬਦ ਵਿਚ ਪ੍ਰਭੂ-ਸਿਮਰਨ ਦੀ ਵਡਿਆਈ ਨੂੰ ਪ੍ਰਸਤੁਤ ਕੀਤਾ ਹੈ। ਜਿਸ ਜਿਸ ਜੀਵ ਨੇ ਪਰਮੇਸ਼ਰ ਦਾ ਨਾਮ ਜਪਿਆ, ਭਾਵੇਂ ਉਹ ਨਾਮਾ, ਛੀਬਾ ਹੋਵੇ, ਕਬੀਰ ਜਿਹਾ ਜੋਲਾਹਾ ਹੋਵੇ, ਜਾਂ ਰਵਿਦਾਸ ਜਿਹਾ ਚਮਾਰ ਹੋਵੇ, ਉਹ ਸਮਾਜਿਕ ਤੇ ਧਾਰਮਿਕ ਖੇਤਰ ਵਿਚ ਉਚੇ ਤੋਂ ਉਚੇ ਲੋਕਾਂ ਦੀਆਂ ਨਜ਼ਰਾਂ ਵਿਚ ਮਾਣ ਪ੍ਰਾਪਤ ਕਰਨ ਦਾ ਅਧਿਕਾਰੀ ਹੋ ਗਿਆ। ਇਸ ਬਾਰੇ ਪੜ੍ਹੋ ਭਗਤ ਧੰਨਾ ਜੀ ਦਾ ਸ਼ਬਦ:-

**ਗੋਬਿੰਦ ਗੋਬਿੰਦ ਗੋਬਿੰਦ ਸੰਗਿ,ਨਾਮ ਦੇਉ ਮਨੁ ਲੀਣਾ॥**
**ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ॥.......** [ਪੰ. ੪੮੭

### ਮਲਾਰ

**ੴ ਸਤਿਗੁਰ ਪ੍ਰਸਾਦਿ॥ ਮਿਲਤ ਪਿਆਰੋ ਪ੍ਰਾਨ ਨਾਥੁ,ਕਵਨ ਭਗਤਿ ਤੇ॥ ਸਾਧ ਸੰਗਤਿ ਪਾਈ ਪਰਮ ਗਤੇ॥ਰਹਾਉ॥ ਮੈਲੇ ਕਪਰੇ, ਕਹਾ ਲਉ ਧੋਵਉ॥ ਆਵੈਗੀ ਨੀਦ,ਕਹਾ ਲਗੁ ਸੋਵਉ॥੧॥ ਜੋਈ ਜੋਈ ਜੋਰਿਓ, ਸੋਈ ਸੋਈ ਫਾਟਿਓ॥ ਝੂਠੈ ਬਨਜਿ, ਉਠਿ ਹੀ ਗਈ ਹਾਟਿਓ॥੨॥ ਕਹੁ ਰਵਿਦਾਸ ਭਇਓ ਜਬ ਲੇਖੋ॥ ਜੋਈ ਜੋਈ ਕੀਨੋ, ਸੋਈ ਸੋਈ ਦੇਖਿਓ॥੩॥੧॥੩॥**

**ਪਦ ਅਰਥ:** ਪ੍ਰਾਨ ਨਾਥੁ-ਪ੍ਰਾਣਾਂ ਦਾ ਮਾਲਕ, ਵਾਹਿਗੁਰੂ। ਕਵਨ ਭਗਤ ਤੇ-ਕਿਹੜੀ ਭਗਤੀ ਨਾਲ?। ਪਰਮ ਗਤੇ-ਪਰਮ ਗਤੀ ।ਰਹਾਉ।

ਕਪਰੇ-ਕਪੜੇ। ਕਹਾ ਲਉ-ਕਦੋਂ ਤੱਕ?। ਧੋਵਉ-ਮੈਂ ਧੋਵਾਂਗਾ ।੧। ਜੋਈ ਜੋਈ-ਜੋ ਕੁਝ। ਜੋਰਿਓ-ਮੈਂ ਜੋੜਿਆ ਸੀ। ਫਾਟਿਓ-ਫਟ ਗਿਆ, ਮੁੱਕ ਗਿਆ। ਝੂਠੇ ਬਨਜਿ-ਕੂੜੇ ਵਪਾਰ ਵਿਚ। ਹਾਟਿਓ-ਓਹ ਹਟੀ ।੨। ਲੇਖੋ-(ਕਰਮਾਂ ਦਾ) ਲੇਖਾ, ਹਿਸਾਬ। ਕੀਨੋ-ਕੀਤਾ ।੩।

**ਅਰਥ**: ਪ੍ਰਾਣਾਂ ਦਾ ਮਾਲਕ (ਪਰਮੇਸ਼ਰ) ਕਿਹੜੀ ਭਗਤੀ ਨਾਲ ਮਿਲਦਾ ਹੈ? (ਉਹ ਸਾਧ ਸੰਗਤਿ ਹੈ)। ਮੈਂ ਸਾਧ ਸੰਗਤ ਵਿਚ (ਪ੍ਰਭੂ ਦੀ ਭਗਤੀ ਕਰਕੇ) ਉਚੀ ਆਤਮਿਕ ਅਵਸਥਾ ਪ੍ਰਾਪਤ ਕਰ ਲਈ ਹੈ।ਰਹਾਉ।

ਮੈਂ ਕਦੋਂ ਤਕ ਮੈਲੇ ਕਪੜੇ ਧੋਂਦਾ ਰਹਾਂਗਾ (ਭਾਵ ਨਹੀ ਧੋਵਾਂਗਾ ਭਾਵ ਮੈਂ ਪਰਾਈ ਨਿੰਦਾ ਕਰਨੀ ਛਡ ਦਿਤੀ ਹੈ)। ਜਦ (ਅਵਿਦਿਆ ਦੀ) ਨੀਂਦ ਆਵੇਗੀ (ਤਦ ਮੈਂ) ਕਦੋਂ ਤਕ ਸੁੱਤਾ ਰਹਾਂਗਾ (ਭਾਵ ਸਾਧ ਸੰਗ ਕਰਕੇ ਅਗਿਆਨਤਾ ਦੂਰ ਹੋ ਗਈ ਹੈ)।੧।

ਜੋ ਜੋ (ਕੁਕਰਮ) ਜੋੜੇ (ਇਕਠੇ ਕੀਤੇ) ਤੇ ਲੇਖਾ ਬਣਾਇਆ ਸੀ ਉਹ ਸਭ ਫਟ ਗਿਆ ਹੈ (ਕਿਉਕਿ) ਕੂੜੇ ਵਾਪਾਰ ਦੀ ਹਟੀ ਹੀ ਉਠ ਗਈ ਹੈ।੨।

ਰਵਿਦਾਸ! ਆਖ ਜਦੋਂ (ਸਾਧ ਸੰਗਤ ਵਿਚ ਮੇਰੇ ਕਰਮਾਂ ਦਾ) ਲੇਖਾ ਹੋਇਆ ਜੋ ਜੋ (ਕਰਮ ਮੇਰਾ) ਕੀਤਾ ਹੋਇਆ ਸੀ ਮੈਂ ਉਹੀ (ਕਰਮ ਭੋਗ ਪ੍ਰਤਖ ਆਪਣੇ ਸਾਹਮਣੇ) ਵੇਖ ਲਿਆ।੩।੧।੩।

# ਸਾਰੰਸ਼ ਅਤੇ ਸਿਧਾਂਤ

ਹਰੇਕ ਜਗਿਆਸੂ ਪਰਮੇਸ਼ਰ ਨੂੰ ਮਿਲਣ ਦੀ ਇੱਛਾ ਰਖਦਾ ਹੈ ਪਰ ਉਸ ਨੂੰ ਮਿਲਣ ਦੀ ਜੁਗਤੀ ਦਾ ਪੂਰਨ ਗਿਆਨ ਨਹੀਂ ਹੁੰਦਾ। ਭਗਤ ਰਵਿਦਾਸ ਜੀ ਸਮਝਾਉਂਦੇ ਹਨ ਕਿ ਉਹ ਪਿਆਰਾ ਪ੍ਰਭੂ ਸਾਧ ਸੰਗਤ ਵਿਚ ਪ੍ਰੇਮਾ-ਭਗਤੀ ਰਾਹੀ ਮਿਲਦਾ ਹੈ।

ਇਸ ਮਿਲਾਪ ਦੇ ਮਾਰਗ ਵਿਚ ਦੋ ਵੱਡੀਆਂ ਰੁਕਾਵਟਾਂ ਹਨ:-

੧. ਪਰ ਨਿੰਦਾ

੨. ਅਗਿਆਨਤਾ ਜਾਂ ਅਵਿਦਿਆ

ਸਾਧ ਸੰਗਤ ਦੀ ਬਰਕਤ ਨਾਲ ਪਰਾਈ ਨਿੰਦਾ ਤੇ ਅਵਿਦਿਆ ਵਾਲੇ ਕੁਕਰਮ ਸੁਕਰਮਾਂ ਵਿਚ ਬਦਲ ਜਾਂਦੇ ਹਨ ਜਿਸ ਦੇ ਫਲ ਸਰੂਪ ਨਾਮ ਜਪ ਕੇ ਹਰ ਪ੍ਰਕਾਰ ਦਾ ਲੇਖਾ ਚੁਕਤਾ ਹੋ ਜਾਂਦਾ ਹੈ ਅਤੇ ਜੀਵ ਸਦ-ਗਤੀ ਪ੍ਰਾਪਤ ਕਰ ਲੈਂਦਾ ਹੈ।



# ਰਾਗੁ ਕਾਨੜਾ

ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ ਕਿ ਗਾਇਕਾਂ ਨੇ ਕਾਨੜਾ ਰਾਗ ਦੇ ੧੮ ਭੇਦ ਕਲਪੇ ਹਨ:-

ਦ੍ਰਬਾਰੀ, ਨਾਯਕੀ, ਕਾਸਿਕੀ, ਵਾਰੇਤਸ੍ਰੀ, ਨਟ, ਕਾਫ਼ੀ, ਕੋਲਾਹਲ, ਮੰਗਲ, ਸਯਾਮ, ਟੰਕ, ਨਾਗਧ੍ਵਨਿ, ਅਡਾਨਾ, ਸ਼ਾਹਾਨਾ, ਸੂਹਾ, ਸੁਘਰ, ਹੁਸੈਨੀ ਅਤੇ ਜਯ ਜਯੰਤ। ਪਾਠਕਾਂ ਦੇ ਗਿਆਨ ਲਈ ਦਰਬਾਰੀ ਕਾਨੜੇ ਦਾ ਸਰੂਪ ਇਉਂ ਵਰਨਣ ਕੀਤਾ ਹੈ।

ਇਹ ਆਸਾਵਰੀ ਠਾਟ ਦਾ ਸਾੜਵ ਸੰਪੂਰਨ ਰਾਗ ਹੈ, ਅਰਥਾਤ ਆਰੋਹੀ ਵਿਚ ਛੀ ਅਤੇ ਅਵਰੋਹੀ ਵਿਚ ਸੱਤ ਸੁਰ ਹਨ; ਅਰੋਹੀ ਵਿਚ ਗਾਂਧਾਰ ਦੁਰਬਲ ਹੈ। ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਹੈ। ਪੰਚਮ ਅਤੇ ਰਿਸ਼ਭ ਨਾਲ ਨਿਸ਼ਾਦ ਦੀ ਸੰਗਤਿ ਰਹਿੰਦੀ ਹੈ। ਗਾਂਧਾਰ ਧੈਵਤ ਨਿਸ਼ਾਦ ਕੋਮਲ, ਬਾਕੀ ਸ਼ੁੱਧ ਸੁਰ ਹਨ। ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ।

**ਆਰੋਹੀ - ਨੀ. ਸ. ਰ ਮ ਪ ਧਾ ਨੀ ਸ**

**ਅਵਰੋਹੀ - ਧਾ ਨੀ ਪ ਗਾ ਮ ਰ ਸ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਾਨੜੇ ਦਾ ਅਠਾਈਵਾਂ ਨੰਬਰ ਹੈ।

ਰਾਗ ਕਲਾ ਦੇ ਕੁਝ ਬੁਧੀ ਜੀਵੀਆਂ ਨੇ ਕਾਨੜੇ ਨੂੰ ਮਧਿਕਾਲੀ ਰਾਗ ਮੰਨਿਆ ਹੈ ਅਤੇ ਕਈਆਂ ਨੇ ਇਸ ਨੂੰ ਦਰਬਾਰੀ ਕਾਨੜੇ ਦਾ ਨਾਂ ਦੇ ਕੇ ਸ਼ਾਹੀ ਦਰਬਾਰ 'ਚ ਪਰਵਾਨ ਹੋਇਆ ਸਵੀਕਾਰ ਕੀਤਾ ਹੈ। ਅਕਬਰ ਬਾਦਸ਼ਾਹ ਦੇ ਦਰਬਾਰ ਵਿਚ ਸ੍ਰੀ ਤਾਨ ਸੈਨ ਦੇ ਕੰਠੋ ਗਾਇਨ ਹੋਣ ਕਾਰਨ ਇਸ ਦਾ ਸਿਫ਼ਾਤੀਨਾਮ 'ਦਰਬਾਰੀ ਕਾਨੜਾ' ਪ੍ਰਸਿੱਧ ਹੋਇਆ। ਦਰਬਾਰੀ ਕਾਨੜੇ ਦੇ ਅਰੋਹ ਵਿਚ 'ਧ, ਸ' ਲਗਦੇ ਹਨ ਪਰ 'ਨੀ' ਨਹੀਂ ਲਗਦੀ। ਅਵਰੋਹ ਵਿਚ ਨੀ ਕੋਮਲ ਲਗਦੀ ਹੈ ਇਸ ਦਾ ਸੁਰ ਗਿਆਨ ਇਸ ਤਰ੍ਹਾਂ ਹੈ:-

| | | | |
|---|---|---|---|
| **ਰੇ** | **ਗਾ** | **ਮਾ ਪਾ** | **ਧਾ ਨੀ** |
| **ਤੀਬਰ** | **ਕੋਮਲ** | **ਸੁਧ** | **ਕੋਮਲ** |

ਇਸ ਦੀ ਪ੍ਰਕਿਰਤੀ ਗੰਭੀਰ ਹੈ ਅਤੇ ਸੁਭਾਅ ਬੀਰ ਰਸੀ ਹੈ। ਆਮ ਤੌਰ ਤੇ ਇਸ ਦਾ ਗਾਇਨ ਫੌਜਾਂ ਵਿਚ ਕੀਤਾ ਜਾਂਦਾ ਹੈ।

ਇਹ ਰਾਗ ਇਤਨਾ ਪ੍ਰਸਿਧ ਹੈ ਕਿ ਸੰਗੀਤ ਦਾ ਸਾਧਾਰਨ ਬੋਧ ਰਖਣ ਵਾਲੇ ਸ੍ਰੋਤੇ ਭੀ ਇਸ ਰਾਗ ਨੂੰ ਸੋਖਾ ਹੀ ਪਛਾਣ ਲੈਂਦੇ ਹਨ। ਇਹ ਕੇਵਲ ਰਾਜ ਦਰਬਾਰਾਂ ਵਿਚ ਹੀ ਨਹੀਂ ਬਲਕਿ ਸੰਤ ਭਗਤੀ ਅਤੇ ਸੂਫੀ ਗਾਇਕਾਂ ਤੋਂ ਲੈ ਕੇ ਜਨ ਸਾਧਾਰਨ ਤਕ ਨੇ ਭੀ ਇਸ ਨੂੰ ਪ੍ਰਚਲਤ ਰੂਪ ਵਿਚ ਹੀ ਗਾਇਆ ਹੈ।

ਗੁਰਮਤਿ ਕੀਰਤਨ ਰਹੁਰੀਤੀ ਅਨੁਸਾਰ ਇਸ ਰਾਗ ਦਾ ਜੋ ਸਹੀ ਰੂਪ ਪ੍ਰਚਲਿਤ ਹੈ, ਉਹ ਇਸ ਰਾਗ ਨੂੰ ਦੂਸਰੇ ਪ੍ਰਕਾਰ ਦੀਆਂ ਮਿਲਵੀਆਂ ਸ਼ਾਖਾਵਾਂ ਤੋਂ ਨਿਖੇੜਦਾ ਹੈ, ਉਹ ਇਸ ਤਰ੍ਹਾਂ ਹੈ ਕਿ ਇਸ ਰਾਗ ਵਿਚ ਦੋਵੇਂ ਨਿਸ਼ਾਦ ਗੰਧਾਰ ਕੋਮਲ, ਅਤੇ ਬਾਕੀ ਸੁਰ ਸ਼ੁੱਧ ਵਰਤੇ ਜਾਂਦੇ ਹਨ।

**ਅਰੋਹ - ਸ ਰੇ ਗੁ. ਮ ਪ. ਨੀ ਸਂ**

**ਅਵਰੋਹ - ਸ ਨ੍ਹੀ ਪ. ਮ ਪ. ਗੁ ਮ ਰੇ ਸ.**

**ਪਕੜ - ਸ ਰੇ ਗੁ. ਮ ਰੇ. ਸ. ਰੇ ਨੀ ਸ. ਰੇ ਪ ਗੁ. ਮ ਰੇ ਸ**

**ਵਾਦੀ - ਪ । ਸੰਵਾਦੀ- ਸ। ਥਾਟ- ਕਾਫ਼ੀ।**

ਇਸ ਰਾਗ ਦੇ ਗਾਇਨ ਦਾਂ ਸਮਾਂ ਰਾਤ ਦਾ ਦੂਜਾ ਪਹਿਰ ਹੈ। ਇਸ ਰਾਗ ਦਾ ਸਰੂਪ ਜੋ ਉਪਰ ਦਿੱਤਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰਧਾਰਤ ਰਾਗਾਂ ਦਾ ਅਧਿਐਨ ਕਰਨ ਵਾਲੀ ਰਾਗ ਨਿਰਣਾਇਕ ਸੰਮਤੀ ਨੇ ਵੀ ਪਰਵਾਨਿਆ ਹੈ।

ਗੁਰਮਤਿ ਅਨੁਸਾਰ ਰਾਗੁ ਕਾਨੜਾ/ਕਾਨੜੇ ਕੀ ਵਾਰ ਦੀ ਧੁਨੀ ਦਾ ਰਾਗ ਵੀ ਹੈ। ਵਿਲਖਣ ਗਾਇਨ 'ਚ ਪੜਤਾਲ, ਗਾਇਨ ਦਾ ਵਿਧਾਨ ਵੀ ਹੈ। ਕਾਨੜਾ ੨੦ ਜਾਂ ੨੫ ਰਾਗ ਸਰੂਪਾਂ ਵਿਚ ਸਮਿਲਤ ਕਰਕੇ ਵੀ ਗਾਇਆ ਜਾਂਦਾ ਹੈ।

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਕਾਨੜੇ ਰਾਗ ਦੀ ਅੰਤਲੀ ਚੋਥੀ ਕੀਰਤਨ ਚੋਕੀ ਹੁੰਦੀ ਹੈ। ਉਂਜ ਕਾਨੜਾ ਬੀਰ ਰਸੀ ਰਾਗ ਹੈ ਪਰ ਗੁਰਬਾਣੀ ਵਿਚ ਭਗਤੀ ਰੱਸ ਦਾ ਰਾਗ ਹੈ।



## ਰਾਗੁ ਕਾਨੜਾ, ਚਉਪਦੇ, ਮਹਲਾ ੪, ਘਰੁ ੧

# ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਮੇਰਾ ਮਨੁ, ਸਾਧ ਜਨਾਂ ਮਿਲਿ ਹਰਿਆ॥ ਹਉ ਬਲਿ ਬਲਿ ਬਲਿ ਬਲਿ ਸਾਧ ਜਨਾਂ ਕਉ, ਮਿਲਿ ਸੰਗਤਿ ਪਾਰਿ ਉਤਰਿਆ॥੧॥ਰਹਾਉ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ, ਹਮ ਸਾਧ ਜਨਾਂ ਪਗ ਪਰਿਆ॥ ਧਨੁ ਧਨੁ ਸਾਧ, ਜਿਨ ਹਰਿਪ੍ਰਭੁ ਜਾਨਿਆ, ਮਿਲਿ ਸਾਧੂ ਪਤਿਤ ਉਧਰਿਆ॥੧॥ ਮਨੂਆ ਚਲੈ ਚਲੈ ਬਹੁ ਬਹੁ ਬਿਧਿ, ਮਿਲਿ ਸਾਧੂ ਵਸਗਤਿ ਕਰਿਆ॥ ਜਿਉਂ ਜਲ ਤੰਤੁ ਪਸਾਰਿਓ ਬਧਕਿ, ਗ੍ਰਸਿ ਮੀਨਾ ਵਸਗਤਿ ਖਰਿਆ॥੨॥ ਹਰਿ ਕੇ ਸੰਤ, ਸੰਤ ਭਲ ਨੀਕੇ, ਮਿਲਿ ਸੰਤ ਜਨਾ ਮਲੁ ਲਹੀਆ*॥ ਹਉਮੈ ਦੁਰਤੁ, ਗਇਆ ਸਭੁ ਨੀਕਰਿ, ਜਿਉ ਸਾਬੁਨਿ ਕਾਪਰੁ ਕਰਿਆ॥੩॥ ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ, ਗੁਰ ਸਤਿਗੁਰ ਚਰਨ ਉਰ ਧਰਿਆ॥ ਸਭੁ ਦਾਲਦੁ ਦੂਖ ਭੰਜ ਪ੍ਰਭੁ ਪਾਇਆ, ਜਨ ਨਾਨਕ ਨਾਮਿ ਉਧਰਿਆ॥੪॥੧॥

## ਉਚਾਰਨ ਸੇਧ

**ਬਿੰਦੀ ਸਹਿਤ**:ਹਉਂ,ਮਨੂਆਂ,ਜਨਾਂ,ਹਉਮੈਂ,ਜਿਉਂ। *ਕਈ ਬੀੜਾਂ ਵਿਚ ਪਾਠ 'ਹਿਰਿਆ' ਹੈ। ਸ਼ਬਦਾਰਥ

**ਪਦ ਅਰਥ**: ਮਿਲਿ-ਮਿਲ ਕੇ। ਹਰਿਆ-ਹਰਾ ਭਰਾ।੧ ।ਰਹਾਉ। ਪਗ ਪਰਿਆ-ਚਰਨਾਂ ਤੇ ਪਿਆ। ਪਤਿਤ-ਆਚਰਨ ਤੋਂ ਡਿੱਗੇ ਹੋਏ।੧।

ਚਲੈ ਚਲੈ-ਚਲਦਾ ਭਾਵ ਭਟਕਦਾ ਰਹਿੰਦਾ ਹੈ। ਵਸਗਤਿ-ਵੱਸ ਵਿਚ। ਜਲ ਤੰਤੁ-ਸੂਤਰ ਦਾ ਫਾਹਾ,ਜਾਲ। ਬਧਕਿ-ਸ਼ਿਕਾਰੀ ਨੇ। ਗ੍ਰਸਿ-ਫੜ ਕੇ। ਮੀਨਾ-ਮੱਛੀ। ਖਰਿਆ-ਖੜਿਆ, ਲੈ ਗਿਆ।੨।

ਭਲ-ਭਲੇ। ਨੀਕੇ-ਚੰਗੇ। ਮਲੁ ਲਹੀਆ-ਮੈਲ ਲਹਿ ਜਾਂਦੀ ਹੈ। ਦੁਰਤੁ-ਪਾਪ। ਨੀਕਰਿ-ਨਿਕਲ ਗਿਆ। ਸਾਬਨਿ-ਸਾਬਣ ਨਾਲ। ਕਾਪਰੁ-ਕਪੜਾ।੩।

ਮਸਤਕਿ-ਮੱਥੇ ਉਤੇ। ਲਿਲਾਟਿ-ਮੱਥੇ ਉਤੇ। ਧੁਰਿ-ਧੁਰ ਤੋਂ। ਠਾਕੁਰਿ-ਪ੍ਰਭੂ ਨੇ। ਉਰ ਧਰਿਆ-ਹਿਰਦੇ ਵਿਚ ਟਿਕਾਇਆ। ਦਾਲਦੁ-ਗਰੀਬੀ। ਦੂਖ ਭੰਜ-ਦੁਖਾਂ ਨੂੰ ਨਾਸ਼ ਕਰਨ ਵਾਲਾ। ਨਾਮ ਦੁਆਰਾ। ਉਧਰਿਆ-(ਸੰਸਾਰ ਸਾਗਰ ਤੋਂ) ਪਾਰ ਹੋ ਗਿਆ।੪।

**ਅਰਥ**: (ਹੇ ਭਾਈ!) ਮੇਰਾ ਮਨ ਸਾਧ ਜਨਾ ਨੂੰ ਮਿਲ ਕੇ ਹਰਾ-ਭਰਾ ਹੋ ਗਿਆ ਹੈ (ਭਾਵ ਖਿੜ ਗਿਆ ਹੈ)। ਮੈਂ ਸਾਧ ਜਨਾਂ ਤੋਂ ਬਲਿਹਾਰ, ਬਲਿਹਾਰ, ਸਦਕੇ ਹਾਂ (ਜਿਨ੍ਹਾਂ ਦੀ) ਸੰਗਤ ਨਾਲ ਮਿਲ ਕੇ (ਸੰਸਾਰ ਸਾਗਰ ਤੋਂ) ਤਰਨ ਵਾਲਾ ਬਣਿਆ ਹਾਂ।੧ ।ਰਹਾਉ।

ਹੇ ਹਰੀ! ਹੇ ਪ੍ਰਭੂ! (ਮੇਰੇ ਉਤੇ) ਆਪ ਕਿਰਪਾ ਕਰੋ, ਮੈਂ ਸਾਧ ਜਨਾ ਦੇ ਚਰਨੀ ਪਿਆ ਰਹਾਂ। (ਉਹ) ਸਾਧੂ ਜਨ ਧੰਨਤਾ ਯੋਗ ਹਨ ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਜਾਣਿਆ ਪਛਾਣਿਆ ਹੈ (ਅਤੇ) ਸਾਧੂ (ਗੁਰੂ) ਨੂੰ ਮਿਲ ਕੇ ਆਚਰਨ ਤੋਂ ਡਿੱਗੇ ਹੋਏ (ਪਾਪੀ ਸੰਸਾਰ ਸਾਗਰ ਤੋਂ) ਤਰ ਗਏ ਹਨ।੧।

(ਹੇ ਭਾਈ! ਇਹ) ਮਨ ਅਨੇਕ ਤਰ੍ਹਾਂ ਨਾਲ ਭੁਲਦਾ ਤੇ ਭਟਕਦਾ ਰਹਿੰਦਾ ਹੈ (ਪਰ) ਸਾਧ (ਗੁਰੂ) ਨੂੰ ਮਿਲ ਕੇ (ਇਸ ਤਰ੍ਹਾਂ) ਵਸ ਵਿਚ ਕਰ ਲਿਆ ਹੈ, ਜਿਵੇਂ ਸ਼ਿਕਾਰੀ ਨੇ (ਮੱਛੀ ਨੂੰ ਫੜਨ ਲਈ) ਜਾਲ ਖਿਲਾਰਿਆ (ਅਤੇ ਉਹ) ਮਛੀ ਫੜ ਕੇ (ਭਾਵ ਕਾਬੂ ਕਰ ਕੇ ਘਰ) ਲੈ ਗਿਆ।੨।

(ਹੇ ਭਾਈ!) ਹਰੀ ਦੇ ਸੰਤ ਜਨ ਭਲੇ ਅਤੇ ਚੰਗੇ ਜੀਵਨ ਵਾਲੇ ਹੁੰਦੇ ਹਨ, (ਉਨ੍ਹਾਂ) ਸੰਤਾਂ ਨੂੰ ਮਿਲ ਕੇ (ਪਾਪਾਂ ਦੀ) ਮੈਲ ਲਹਿ ਜਾਂਦੀ ਹੈ। ਜਿਵੇਂ ਸਾਬਣ ਨਾਲ ਕਪੜਾ (ਸਾਫ) ਹੋ ਗਿਆ, (ਤਿਵੇਂ) ਸੰਤ ਜਨ ਨੂੰ ਮਿਲ ਕੇ ਹਉਮੈ ਤੇ ਪਾਪ ਸਭ ਕੁਝ (ਅੰਦਰੋਂ) ਨਿਕਲ ਗਿਆ।੩।

ਮਾਲਕ ਨੇ ਧੁਰ (ਦਰਗਾਹ) ਤੋਂ ਮਥੇ ਉਤੇ (ਗੁਰੂ ਮਿਲਾਪ ਦਾ ਲੇਖ) ਲਿਖਿਆ ਹੋਇਆ ਸੀ, (ਜਿਸ ਦੇ ਫਲ ਸਰੂਪ) ਸਤਿਗੁਰੂ ਦੇ ਚਰਨਾ ਨੂੰ (ਆਪਣੇ) ਹਿਰਦੇ ਵਿਚ ਟਿਕਾ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਨੇ) ਗਰੀਬੀ ਤੇ ਦੁਖਾਂ ਨੂੰ ਨਾਸ਼ ਕਰਨ ਵਾਲਾ ਪ੍ਰਭੂ ਪਾ ਲਿਆ (ਉਹ) ਨਾਮ ਦੁਆਰਾ (ਸੰਸਾਰ ਸਾਗਰ ਤੋਂ) ਤਰ ਗਿਆ ।੪।੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰੂ ਰਾਮਦਾਸ ਜੀ ਨੇ ਸੰਤ ਜਨਾ ਦੀ ਵਡਿਆਈ ਕੀਤੀ ਹੈ ਕਿਉਂਕਿ ਸੰਤ ਜਨਾ ਦੀ ਸੰਗਤ ਕਰਕੇ ਡੋਲਦਾ ਚੰਚਲ ਮਨ ਸਥਿਰ ਹੋ ਜਾਂਦਾ ਹੈ। ਸੰਤ ਜਨਾਂ ਦੇ ਮਿਲਾਪ ਨਾਲ ਪਾਪਾਂ ਦੀ ਮੈਲ ਤੇ ਹੰਗਤਾ ਦੂਰ ਹੋ ਜਾਂਦੀ ਹੈ। ਮਨ ਇਸ ਤਰ੍ਹਾਂ ਪਵਿਤਰ ਹੋ ਜਾਂਦਾ ਹੈ ਜਿਵੇਂ ਸਾਬਣ ਨਾਲ ਕਪੜੇ ਨੂੰ ਧੋਤਿਆਂ ਕਪੜਾ ਸਾਫ ਹੋ ਜਾਂਦਾ ਹੈ। ਨਾਮ ਜਪਣ ਨਾਲ ਪਾਪ ਰੂਪੀ ਬ੍ਰਿਤੀ ਦੂਰ ਹੋ ਜਾਂਦੀ ਹੈ ਅਤੇ ਦੁਖ ਭੰਜਨ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਜਾਂਦਾ ਹੈ।

**ਕਾਨੜਾ ਮਹਲਾ ੪ ॥ ਮੇਰਾ ਮਨੁ, ਸੰਤ ਜਨਾ ਪਗ ਰੇਨ॥ ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ, ਮਨੁ ਕੋਰਾ ਹਰਿ ਰੰਗਿ ਭੇਨ॥੧॥ਰਹਾਉ॥ ਹਮ ਅਚਿਤ ਅਚੇਤ, ਨ ਜਾਨਹਿ ਗਤਿ ਮਿਤਿ, ਗੁਰਿ ਕੀਏ ਸੁਚਿਤ ਚਿਤੇਨ॥ ਪ੍ਰਭਿ ਦੀਨ ਦਇਆਲਿ, ਕੀਓ ਅੰਗੀਕ੍ਰਿਤੁ, ਮਨਿ ਹਰਿ ਹਰਿ ਨਾਮੁ ਜਪੇਨ॥੧॥ ਹਰਿ ਕੇ ਸੰਤ ਮਿਲਹਿ ਮਨ ਪ੍ਰੀਤਮ, ਕਟਿ ਦੇਵਉ ਹੀਅਰਾ ਤੇਨ॥ ਹਰਿ ਕੇ ਸੰਤ ਮਿਲੇ ਹਰਿ ਮਿਲਿਆ, ਹਮ ਕੀਏ ਪਤਿਤ ਪਵੇਨ॥੨॥ ਹਰਿ ਕੇ ਜਨ ਊਤਮ ਜਗਿ ਕਹੀਅਹਿ, ਜਿਨ ਮਿਲਿਆ ਪਾਥਰ ਸੇਨ॥ ਜਨ ਕੀ ਮਹਿਮਾ ਬਰਨਿ ਨ ਸਾਕਉ, ਓਇ ਊਤਮ ਹਰਿ ਹਰਿ ਕੇਨ॥੩॥ ਤੁਮ੍ ਹਰਿ ਸਾਹ ਵਡੇ ਪ੍ਰਭ ਸੁਆਮੀ, ਹਮ ਵਣਜਾਰੇ ਰਾਸਿ ਦੇਨ॥ ਜਨ ਨਾਨਕ ਕਉ ਦਇਆ ਪ੍ਰਭ ਧਾਰਹੁ, ਲਦਿ ਵਾਖਰੁ ਹਰਿ ਹਰਿ ਲੇਨ॥੪॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਨਹਿਂ, ਮਿਲਹਿਂ, ਦੇਵਉਂ, ਕਹੀਅਹਿਂ, ਮਿਲਿਆਂ, ਮਹਿਮਾਂ, ਸਾਕਉਂ,

**ਪਦ ਅਰਥ:** ਪਗ ਰੇਨ-ਚਰਨਾਂ ਦੀ ਧੂੜ। ਮਿਲਿ ਸੰਗਤਿ-ਸੰਗਤ ਵਿਚ ਮਿਲ ਕੇ। ਰੰਗਿ-ਪ੍ਰੇਮ ਵਿਚ। ਭੇਨ-ਭਿੱਜ ਗਿਆ ।੧ ।ਰਹਾਉ।

ਅਚਿਤ-ਬੇ ਧਿਆਨੇ। ਅਚੇਤ-ਗਾਫਲ। ਗਤਿ ਮਿਤਿ-ਗਤੀ ਤੇ ਅੰਦਾਜ਼ਾ। ਗੁਰਿ-ਗੁਰੂ ਨੇ। ਸੁਚਿਤ-ਸਾਵਧਾਨ, ਆਲਸ ਰਹਿਤ, ਉਤਮ ਚਿਤ। ਚਿਤੇਨ-ਜੜ ਰਹਿਤ, ਚੇਤਨ, ਸਾਵਧਾਨ। ਪ੍ਰਭਿ-ਪ੍ਰਭੂ ਨੇ। ਅੰਗੀਕ੍ਰਿਤ-ਰਖਿਆ ਕੀਤੀ, ਪਖ ਪੂਰਿਆ। ਮਨਿ-ਮਨ ਵਿਚ। ਮਿਲਹਿ-ਮਿਲ ਪੈਣ। ਮਨ ਪ੍ਰੀਤਮ-ਮਨ ਦੇ ਪਿਆਰੇ। ਕਟਿ-ਕੱਟ ਕੇ। ਦੇਵਉ ਹੀਅਰਾ-ਮੈਂ ਹਿਰਦਾ ਦੇ ਦਿਆਂ। ਤੇਨ-ਉਨ੍ਹਾਂ ਨੂੰ। ਪਤਿਤ ਪਵੇਨ-ਪਤਿਤਾਂ ਨੂੰ ਪਵਿੱਤਰ ਕਰ ਦਿੱਤਾ ।੨।

ਜਗਿ-ਸੰਸਾਰ ਵਿਚ। ਕਹੀਅਹਿ-ਆਖੇ ਜਾਂਦੇ ਹਨ। ਜਿਨ ਮਿਲਿਆ-ਜਿਨ੍ਹਾਂ ਨੂੰ ਮਿਲਿਆਂ। ਪਾਥਰ ਸੇਨ-ਪਥਰ ਸਿਜ ਭਿੱਜ ਜਾਂਦੇ ਹਨ। ਬਰਨਿ ਨ ਸਾਕਉ-ਮੈਂ ਵਰਨਣ ਨਹੀਂ ਕਰ ਸਕਦਾ। ਓਇ-ਓਹ। ਕੇਨ-ਕੀਤੇ ਹਨ ।੩।

ਸਾਹ ਵਡੇ-ਵੱਡੇ ਮਾਲਕ। ਸੁਆਮੀ-ਹੇ ਮਾਲਕ!। ਰਾਸਿ-ਪੂੰਜੀ। ਦੇਨ-ਦੇਹ। ਲਦਿ-ਲਦ ਕੇ। ਵਖਰ-ਸੌਦਾ। ਲੇਨ-ਲੈ ਲਵਾਂ ।੪।

**ਅਰਥ:** (ਹੇ ਭਾਈ!) ਮੇਰਾ ਮਨ ਸੰਤ ਜਨਾਂ ਦੀ ਚਰਨ-ਧੂੜ (ਹੋ ਗਿਆ) ਹੈ। (ਸੰਤ ਦੀ) ਸੰਗਤ ਵਿਚ ਮਿਲ ਕੇ ਮੈਂ ਹਰੀ ਪ੍ਰਭੂ ਦੀ ਕਥਾ ਸੁਣੀ (ਮੇਰਾ) ਕੋਰਾ ਮਨ ਹਰੀ ਦੇ ਪਿਆਰ ਵਿਚ ਭਿਜ ਗਿਆ ਹੈ ।੧ ।ਰਹਾਉ।

ਅਸੀ (ਪਰਮੇਸ਼ਰ ਦੇ ਨਾਮ ਜਪਣ ਵੇਲੇ) ਬੇ-ਧਿਆਨੇ ਤੇ ਸਿਮਰਨ ਵਲੋਂ ਅਵੇਸਲੇ ਸਾਂ (ਅਤੇ ਪ੍ਰਭੂ ਦੀ) ਗਤੀ ਤੇ ਮਰਯਾਦਾ ਨਹੀ ਜਾਣਦੇ ਸਾਂ ਪਰ ਗੁਰੂ ਨੇ ਸੁਚੇਤ ਬਣਾ ਲਿਤਾ ਹੈ, ਚੇਤਨਾ ਨਾਲ ਸਾਵਧਾਨ ਕਰ ਦਿਤਾ ਹੈ। ਦੀਨ ਦਇਆਲ ਪ੍ਰਭੂ ਨੇ (ਮੇਰਾ) ਪਖ ਕੀਤਾ (ਜਿਸ ਕਰਕੇ ਮੈਂ) ਮਨ ਵਿਚ (ਪਰਮਾਤਮਾ ਦਾ ਨਾਮ ਜਪਦਾ ਹਾਂ) ।੧।

(ਹੇ ਭਾਈ! ਜੇ) ਹਰੀ ਦੇ ਸੰਤ ਮੇਰੇ ਮਨ ਦੇ ਪਿਆਰੇ (ਮੈਨੂੰ) ਮਿਲ ਪੈਣ (ਤਾਂ) ਮੈਂ ਉਨ੍ਹਾਂ ਨੂੰ ਆਪਣਾ ਹਿਰਦਾ ਕਟ ਕੇ (ਭੇਟ) ਕਰ ਦਿਆਂ। ਜਿਨ੍ਹਾਂ ਨੂੰ ਹਰੀ ਦੇ ਸੰਤ ਮਿਲੇ,(ਜਾਣੋ,ਉਨ੍ਹਾਂ ਨੂੰ) ਹਰੀ ਮਿਲ ਪਿਆ (ਅਤੇ ਉਨ੍ਹਾਂ ਨੇ) ਅਸਾਂ ਪਾਪੀਆਂ ਨੂੰ ਪਵਿੱਤਰ ਕਰ ਦਿਤਾ ।੨।

ਸੰਸਾਰ ਵਿਚ ਸਭ ਤੋਂ ਉਤਮ ਹਰੀ ਦੇ ਸੇਵਕ ਜਨ ਹਨ ਜਿਨ੍ਹਾਂ ਦੇ ਮਿਲਿਆਂ ਪਥਰ (ਕਠੋਰ ਹਿਰਦੇ ਵਾਲੇ) ਸਿਜ ਭਿਜ (ਗਏ ਭਾਵ ਕੋਮਲ ਹੋ) ਗਏ। ਮੈਂ ਸੰਤ ਜਨਾ ਦੀ ਵਡਿਆਈ ਵਰਨਣ ਨਹੀ ਕਰ ਸਕਦਾ (ਕਿਉਂਕਿ) ਪਰਮਾਤਮਾ ਨੇ ਉਹ ਉਤਮ ਕਰ ਦਿਤੇ ਹਨ ।੩।

ਹੇ ਹਰੀ ਪ੍ਰਭੂ ਸੁਆਮੀ! ਤੁਸੀ ਸਾਡੇ ਵਡੇ ਸ਼ਾਹ ਹੋ (ਅਤੇ) ਅਸੀਂ (ਤੇਰੇ) ਵਣਜਾਰੇ (ਵਾਪਾਰੀ) ਹਾਂ (ਆਪਣੇ ਨਾਮ ਦੀ) ਪੂੰਜੀ ਦੇਹੁ। ਹੇ ਪ੍ਰਭੂ! (ਆਪਣੇ) ਦਾਸ ਨਾਨਕ ਉਤੇ ਦਇਆ ਦ੍ਰਿਸ਼ਟੀ ਕਰੋ (ਤਾਂ ਜੋ) ਮੈਂ ਤੇਰਾ ਹਰੀ ਨਾਮ ਰੂਪੀ ਸੌਦਾ ਲਦ ਕੇ ਲਿਜਾਵਾਂ ।੪ ।੨।

# ਸਾਰੰਸ਼ ਅਤੇ ਸਿਧਾਂਤ

ਸੰਤ ਜਨਾਂ ਦੀ ਸੰਗਤ ਤੋਂ ਬਿਨਾ ਮਨੁੱਖ ਪਰਮੇਸ਼ਰ ਦਾ ਨਾਮ ਜਪਣ ਵਲੋਂ ਅਵੇਸਲਾ ਰਹਿੰਦਾ ਹੈ। ਜਦੋਂ ਸੁਭਵੰਤੀ ਸੰਗਤ ਮਿਲ ਜਾਂਦੀ ਹੈ ਤਾਂ ਕੋਰਾ ਮਨ ਵੀ ਹਰੀ ਦੇ ਪਿਆਰ ਵਿਚ ਭਿਜ ਜਾਂਦਾ ਹੈ। ਕਠੋਰ ਮਨ ਕੋਮਲ ਹੋ ਜਾਂਦਾ ਹੈ। ਸਿਧਾਂਤ ਇਹ ਹੈ ਕਿ ਸੰਤ ਜਨਾ ਤੋਂ ਹਰੀ ਦੀ ਕਥਾ ਸੁਣ ਕੇ ਮਨੁੱਖ ਨਾਮ-ਰੱਸੀਆ ਬਣ ਜਾਂਦਾ ਹੈ ਅਤੇ ਉਸ ਦੇ ਹਿਰਦੇ ਵਿਚ ਨਾਮ-ਪੂੰਜੀ ਗ੍ਰਹਿਣ ਕਰਨ ਦੀ ਰੁਚੀ ਵਿਚ ਵਾਧਾ ਹੁੰਦਾ ਹੈ। ਇਸ ਲਈ ਜੀਵ ਹਰੀ ਅਗੇ ਜੋਦੜੀ ਕਰਦਾ ਹੈ:-

**ਤੁਮ੍ ਹਰਿ ਸਾਹ ਵਡੇ ਪ੍ਰਭ ਸੁਆਮੀ, ਹਮ ਵਣਜਾਰੇ ਰਾਸ ਦੇਨ॥**
**ਜਨ ਨਾਨਕ ਕਉ ਦਇਆ ਪ੍ਰਭ ਧਾਰਹੁ, ਲਦਿ ਵਾਖਰੁ ਹਰਿ ਹਰਿ ਲੇਨ॥**

**ਕਾਨੜਾ ਮਹਲਾ ੪ ॥ ਜਪਿ ਮਨ, ਰਾਮਨਾਮ ਪਰਗਾਸ॥ ਹਰਿ ਕੇ ਸੰਤ ਮਿਲਿ ਪ੍ਰੀਤਿ ਲਗਾਨੀ, ਵਿਚੇ ਗਿਰਹ ਉਦਾਸ॥੧॥ਰਹਾਉ॥ ਹਮ ਹਰਿ ਹਿਰਦੈ ਜਪਿਓ ਨਾਮੁ ਨਰਹਰਿ, ਪ੍ਰਭਿ ਕ੍ਰਿਪਾ ਕਰੀ ਕਿਰਪਾਸ॥ ਅਨਦਿਨੁ ਅਨਦੁ ਭਇਆ ਮਨੁ ਬਿਗਸਿਆ, ਉਦਮ ਭਏ ਮਿਲਨ ਕੀ ਆਸ॥੧॥ ਹਮ ਹਰਿ ਸੁਆਮੀ ਪ੍ਰੀਤਿ ਲਗਾਈ, ਜਿਤਨੇ ਸਾਸ ਲੀਏ ਹਮ ਗ੍ਰਾਸ॥ ਕਿਲਬਿਖ ਦਹਨ ਭਏ ਖਿਨ ਅੰਤਰਿ, ਤੂਟਿ ਗਏ ਮਾਇਆ ਕੇ ਫਾਸ॥੨॥ ਕਿਆ ਹਮ ਕਿਰਮ ਕਿਆ ਕਰਮ ਕਮਾਵਹਿ, ਮੂਰਖ ਮੁਗਧ ਰਖੇ ਪ੍ਰਭ ਤਾਸ॥ ਅਵਗਨੀਆਰੇ ਪਾਥਰ ਭਾਰੇ, ਸਤ ਸੰਗਤਿ ਮਿਲਿ ਤਰੇ ਤਰਾਸ॥੩॥ ਜੇਤੀ ਸ੍ਰਿਸਟਿ ਕਰੀ ਜਗਦੀਸਰਿ, ਤੇ ਸਭਿ ਊਚ, ਹਮ ਨੀਚ ਬਿਖਿਆਸ॥ ਹਮਰੇ ਅਵਗੁਨ ਸੰਗਿ ਗੁਰ ਮੇਟੇ, ਜਨ ਨਾਨਕ ਮੇਲਿ ਲੀਏ ਪ੍ਰਭ ਪਾਸ॥੪॥੩॥**

**ਪਦ ਅਰਥ:** ਜਪਿ ਮਨ-ਹੇ ਮਨ! ਜਪ। ਪਰਗਾਸ-ਚਾਨਣ। ਗਿਰਹ-ਗ੍ਰਿਹਸਤ। ਉਦਾਸ-ਨਿਰਲੇਪ।੧।ਰਹਾਉ।

ਨਰਹਰਿ-ਪਰਮਾਤਮਾ। ਕਿਰਪਾਸ-ਕਿਰਪਾਲ। ਅਨਦਿਨੁ-ਹਰ ਵੇਲੇ। ਬਿਗਸਿਆ-ਖਿੜ ਪਿਆ।੧।

ਗ੍ਰਾਸ-ਗਰਾਹੀਆਂ। ਕਿਲਬਿਖ-ਪਾਪ । ਦਹਨ ਭਏ-ਸੜ ਗਏ। ਫਾਸ-ਫਾਹੀਆਂ।੨।

ਕਿਰਮ-ਕੀੜੇ। ਪ੍ਰਭ ਤਾਸ-ਉਸ ਪ੍ਰਭੂ ਨੇ। ਤਰਾਸ-ਤਾਰ ਲਿਆ।੩।

ਜੇਤੀ-ਜਿਤਨੀ। ਸ੍ਰਿਸਟਿ-ਸ੍ਰਿਸ਼ਟੀ, ਰਚਨਾ। ਜਗਦੀਸਰਿ-ਜਗਤ ਦੇ ਈਸ਼ਵਰ (ਮਾਲਕ) ਨੇ। ਬਿਖਿਆਸੁ-ਵਿਸ਼ਿਆਂ ਵਿਚ ਭਰੇ ਹੋਏ। ਸੰਗਿ ਗੁਰ-ਗੁਰੂ ਨਾਲ ।੪।

**ਅਰਥ:** ਹੇ ਮਨ! ਪਰਮਾਤਮਾ ਦਾ ਨਾਮ ਜਪ (ਤੇਰੇ ਅੰਦਰ ਆਤਮਿਕ ਗਿਆਨ ਦਾ) ਚਾਨਣ ਹੋ ਜਾਵੇਗਾ। ਹਰੀ ਦੇ ਸੰਤ ਜਨਾ ਨੂੰ ਮਿਲ ਕੇ (ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ) ਹਰੀ ਨੇ ਪ੍ਰੀਤ ਲਗਾ ਦਿਤੀ ਹੈ (ਉਹ) ਗ੍ਰਿਹਸਤੀ ਜੀਵਨ ਵਿਚ ਹੀ ਉਦਾਸ (ਨਿਰਲੇਪ) ਰਹਿੰਦੇ ਹਨ।੧।ਰਹਾਉ।

(ਹੇ ਭਾਈ!) ਅਸਾਂ (ਆਪਣੇ) ਹਿਰਦੇ ਵਿਚ ਹਰੀ ਪਰਮਾਤਮਾ ਦਾ ਨਾਮ ਜਪਿਆ ਹੈ ਤੇ ਪ੍ਰਭੂ ਕਿਰਪਾਲੂ ਨੇ ਸਾਡੇ ਤੇ ਕਿਰਪਾ ਕੀਤੀ ਹੈ। ਹਰ ਵੇਲੇ ਅਨੰਦ ਹੋ ਗਿਆ ਤੇ ਮਨ ਖਿੜ ਪਿਆ, ਉਦਮ ਸਫਲ ਹੋ ਗਏ ਤੇ ਮਿਲਣ ਦੀ ਆਸ ਬੱਝ ਗਈ ਹੈ।੧।

(ਹੇ ਭਾਈ!) ਅਸਾਂ ਹਰੀ ਸੁਆਮੀ ਨਾਲ ਪ੍ਰੀਤਿ ਲਗਾਈ ਹੈ, ਜਿਤਨੇ ਵੀ ਅਸਾਂ ਸਾਸ ਲਏ ਹਨ (ਹਰ ਸਾਸ ਨਾਲ) ਗਿਰਾਹੀ ਨਾਲ (ਨਾਮ ਜਪਿਆ), ਸਾਰੇ ਪਾਪ ਇਕ ਖਿਨ ਵਿਚ ਸੜ ਗਏ ਅਤੇ ਮਾਇਆ ਦੇ ਬੰਧਨ ਵੀ ਤੁਟ ਗਏ ਹਨ।੨।

(ਹੇ ਭਾਈ!) ਅਸੀਂ ਤੁਛ ਜਿਹੇ ਕੀੜੇ ਹਾਂ ਅਸੀਂ ਕੀ ਕੰਮ ਕਰਮ ਕਰ ਸਕਦੇ ਹਾਂ, ਅਸੀਂ ਮਹਾਂ ਮੂਰਖ ਉਸ ਪ੍ਰਭੂ ਦੇ ਰਖੇ ਹੋਏ (ਜੀਉ ਰਹੇ ਹਾਂ)। ਅਸੀਂ ਔਗਣਾ ਨਾਲ ਭਰੇ ਹੋਏ ਪਥਰਾਂ ਵਤ ਭਾਰੇ ਹਾਂ, ਸਤ ਸੰਗਤ ਨਾਲ ਮਿਲ ਕੇ ਉਸ ਪ੍ਰਭੂ ਦੇ ਤਰਾਏ ਹੋਏ ਹੀ (ਸੰਸਾਰ ਸਾਗਰ ਤੋਂ) ਤਰ ਸਕਦੇ ਹਾਂ।੩।

(ਹੇ ਭਾਈ!) ਜਗਤ ਦੇ ਮਾਲਕ ਨੇ ਜਿਤਨੀ ਸ੍ਰਿਸ਼ਟੀ ਪੈਦਾ ਕੀਤੀ ਹੈ, ਉਹ ਸਾਰੀ ਉਚੀ ਹੈ ਅਤੇ ਅਸੀ ਵਿਸ਼ੇ-ਵਿਕਾਰਾਂ ਵਿਚ ਫਸੇ ਹੋਏ ਨੀਵੇਂ ਹਾਂ। ਦਾਸ ਨਾਨਕ (ਆਖਦਾ ਹੈ ਕਿ) ਸਾਡੇ ਅਵਗੁਣ ਗੁਰੂ ਦੇ ਸੰਗ ਕਰਕੇ ਦੂਰ ਹੋ ਗਏ ਹਨ, (ਅਤੇ ਗੁਰੂ ਨੇ ਸਾਨੂੰ) ਪ੍ਰਭੂ ਦੇ ਪਾਸ ਮਿਲਾ ਦਿਤਾ ਹੈ।੪।੩।

## ਸਾਰੰਸ਼ ਅਤੇ ਸਿਧਾਂਤ

ਗੁਰੂ ਰਾਮਦਾਸ ਜੀ ਮਹਾਰਾਜ ਨੇ ਇਸ ਸ਼ਬਦ ਵਿਚ ਅਤਿਅੰਤ ਨਿਮਰਤਾ ਵਿਖਾਈ ਹੈ। ਅਸੀਂ ਮਹਾਂ ਮੂਰਖ ਸਾਂ, ਗੁਣਹੀਣੇ ਸਾਂ, ਪਰ ਪਰਮਾਤਮਾ ਦੀ ਕਿਰਪਾ ਦੁਆਰਾ ਗੁਰੂ ਦੇ ਮਿਲਣ ਸਦਕਾ ਸਾਡਾ ਮਨ ਉਜਲ ਹੋ ਕੇ ਪਰਮਾਤਮਾ ਨੂੰ ਮਿਲਣਜੋਗ ਹੋ ਗਿਆ।

**ਕਾਨੜਾ ਮਹਲਾ ੪ ॥ ਮੇਰੈ ਮਨਿ ਰਾਮਨਾਮੁ ਜਪਿਓ ਗੁਰਵਾਕ॥ ਹਰਿ ਹਰਿ ਕ੍ਰਿਪਾ ਕਰੀ ਜਗਦੀਸਰਿ, ਦੁਰਮਤਿ ਦੂਜਾ ਭਾਉ ਗਇਓ ਸਭ ਝਾਕ॥੧॥ਰਹਾਉ॥ ਨਾਨਾ ਰੂਪ ਰੰਗ ਹਰਿ ਕੇਰੇ, ਘਟਿ ਘਟਿ ਰਾਮੁ ਰਵਿਓ ਗੁਪਲਾਕ॥ ਹਰਿ ਕੇ ਸੰਤ ਮਿਲੇ ਹਰਿ ਪ੍ਰਗਟੇ, ਉਘਰਿ ਗਏ ਬਿਖਿਆ ਕੇ ਤਾਕ॥੧॥ ਸੰਤ ਜਨਾ ਕੀ ਬਹੁਤੁ ਬਹੁ ਸੋਭਾ, ਜਿਨ ਉਰਿ ਧਾਰਿਓ ਹਰਿ ਰਸਿਕ ਰਸਾਕ॥ ਹਰਿ ਕੇ ਸੰਤ ਮਿਲੇ ਹਰਿ ਮਿਲਿਆ, ਜੈਸੇ ਗਊ ਦੇਖਿ, ਬਛਰਾਕ॥੨॥ ਹਰਿ ਕੇ ਸੰਤ ਜਨਾ ਮਹਿ ਹਰਿ ਹਰਿ, ਤੇ ਜਨ ਊਤਮ ਜਨਕ ਜਨਾਕ॥ ਤਿਨ ਹਰਿ ਹਿਰਦੈ ਬਾਸੁ ਬਸਾਨੀ, ਛੂਟਿ ਗਈ ਮੁਸਕੀ ਮੁਸਕਾਕ॥੩॥ ਤੁਮ੍ਰੇ ਜਨ ਤੁਮ੍ ਹੀ ਪ੍ਰਭ ਕੀਏ, ਹਰਿ ਰਾਖਿ ਲੇਹੁ ਆਪਨ ਅਪਨਾਕ॥ ਜਨ ਨਾਨਕ ਕੇ ਸਖਾ ਹਰਿ ਭਾਈ, ਮਾਤ ਪਿਤਾ ਬੰਧਪ ਹਰਿ ਸਾਕ॥੪॥੪॥**

**ਪਦ ਅਰਥ:** ਮੇਰੈ ਮਨਿ-ਮੇਰੇ ਮਨ ਨੇ। ਗੁਰ ਵਾਕ-ਗੁਰੂ ਦੇ ਬਚਨਾਂ ਸਦਕਾ। ਜਗਦੀਸਰਿ-ਜਗਤ ਦੇ ਈਸ਼ਵਰ (ਮਾਲਕ) ਨੇ। ਦੁਰਮਤਿ-ਖੋਟੀ ਮਤਿ। ਦੂਜਾ ਭਾਉ-ਦ੍ਵੈਤ ਭਾਵ, ਪ੍ਰਭੂ ਤੋਂ ਬਿਨਾ ਹੋਰ ਦਾ ਪਿਆਰ। ਝਾਕ-ਤੱਕ, ਲਾਲਸਾ।੧।ਰਹਾਉ।

ਨਾਨਾ-ਕਈ ਕਿਸਮਾਂ ਦੇ। ਕੇਰੇ-ਦੇ। ਘਟਿ ਘਟਿ-ਹਰੇਕ ਹਿਰਦੇ ਵਿਚ। ਗੁਪਲਾਕ-ਗੁਪਤ। ਪ੍ਰਗਟੇ-ਪ੍ਰਗਟ ਹੋ ਗਏ। ਉਘਰਿ ਗਏ-ਖੁਲ੍ਹ ਗਏ। ਤਾਕ-ਦਰਵਾਜ਼ੇ।੧।

ਸੋਭਾ-ਵਡਿਆਈ। ਉਰਿ-ਹਿਰਦੇ ਵਿਚ। ਧਾਰਿਓ-ਟਿਕਾਇਆ। ਰਸਿਕ ਰਸਾਕ-ਰਸੀਏ, ਪ੍ਰੇਮੀ। ਦੇਖ-ਵੇਖ ਕੇ। ਬਛਰਾਕ-ਵੱਛਾ।੨।

ਜਨਕ ਜਨਾਕ-ਉਤਮ ਜਨ ਤੋਂ ਉਤਮ ਜਨ। ਬਾਸੁ-ਸੁਗੰਧੀ। ਛੂਟਿ ਗਈ-ਮੁਕ ਗਈ। ਮੁਸਕੀ ਮੁਸਕਾਕ-ਦੁਰਗੰਧ ਵਾਲੀ ਬਦਬੋ।੩।

ਆਪਨ ਅਪਨਾਕੁ-ਆਪਣੇ ਅਪਣਾ ਕੇ (ਬਣਾ ਕੇ)। ਸਖਾ-ਮਿੱਤਰ। ਬੰਧਪ-ਸਨਬੰਧੀ। ਸਾਕ-ਰਿਸ਼ਤੇਦਾਰ।੪।

**ਅਰਥ:** (ਹੇ ਭਾਈ!) ਮੇਰੇ ਮਨ ਨੇ ਗੁਰੂ ਦੇ ਬਚਨਾਂ ਉਤੇ ਚਲ ਕੇ ਪਰਮਾਤਮਾ ਦਾ ਨਾਮ ਜਪਿਆ। ਜਗਤ ਦੇ ਈਸ਼ਵਰ (ਮਾਲਕ) ਹਰੀ ਨੇ (ਮੇਰੇ ਉਤੇ) ਕਿਰਪਾ ਕੀਤੀ (ਜਿਸ ਦੇ ਫਲ ਸਰੂਪ ਮੇਰੀ) ਖੋਟੀ ਮਤਿ, ਹਰੀ ਤੋਂ ਬਿਨਾ ਹੋਰ ਕਿਸ ਨੂੰ ਪਿਆਰ ਕਰਨ ਵਾਲੀ ਬ੍ਰਿਤੀ (ਆਦਿ), ਸਾਰੀ ਝਾਕ (ਤੱਕ) ਮੁਕ ਗਈ।੧।ਰਹਾਉ।

ਹਰੀ ਦੇ ਕਈ ਪ੍ਰਕਾਰ ਦੇ ਰੂਪ ਰੰਗ ਹਨ (ਅਤੇ ਉਹ) ਪਰਮਾਤਮਾ ਘਟਾਂ ਘਟਾਂ (ਹਰੇਕ ਸਰੀਰ ਵਿਚ ਗੁਪਤ ਰੂਪ ਵਿਚ) ਵਿਆਪਕ ਹੋ ਰਿਹਾ ਹੈ। (ਜਦੋਂ) ਪਰਮਾਤਮਾ ਦੇ ਸੰਤ ਜਨ ਮਿਲੇ (ਤਾਂ) ਹਰੀ ਜੀ (ਗੁਪਤ ਤੋਂ) ਪ੍ਰਗਟ ਹੋ ਗਏ, ਮਾਇਆ (ਮੋਹ) ਦੇ ਜੋ ਦਰਵਾਜ਼ੇ (ਲਗੇ ਹੋਏ ਸਨ, ਓਹ) ਸਭ ਖੁਲ੍ਹ ਗਏ (ਅਤੇ) ਪਰਮਾਤਮਾ ਪ੍ਰਗਟ ਹੋ ਗਏ (ਭਾਵ ਪ੍ਰਤੱਖ ਦਰਸ਼ਨ ਹੋ ਗਏ)।੧।

ਜਿਨ੍ਹਾਂ ਨਾਮ ਰਸੀਏ (ਸੰਤ ਜਨਾਂ ਨੇ ਆਪਣੇ) ਹਿਰਦੇ ਵਿਚ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਟਿਕਾ ਲਿਆ (ਉਨ੍ਹਾਂ) ਸੰਤ ਜਨਾ ਦੀ (ਸੰਸਾਰ ਵਿਚ) ਬਹੁਤ ਹੀ ਸੋਭਾ (ਵਡਿਆਈ ਹੋ ਰਹੀ) ਹੈ। (ਜਦੋਂ) ਹਰੀ ਦੇ ਸੰਤ ਮਿਲ ਪਏ (ਤਾਂ ਜਾਣੋ) ਹਰੀ ਦਾ ਮਿਲਾਪ ਹੋ ਗਿਆ। (ਫਿਰ ਉਹ ਇਉਂ ਪ੍ਰਸੰਨ ਹੁੰਦੇ ਹਨ) ਜਿਵੇਂ ਗਊ ਨੂੰ ਵੇਖ ਕੇ ਵੱਛਾ (ਖੁੱਸ਼ ਹੁੰਦਾ ਹੈ)।੨।

(ਹੇ ਭਾਈ! ਜਿਨ੍ਹਾਂ) ਹਰੀ ਦੇ ਸੰਤ ਜਨਾ (ਦੇ ਹਿਰਦੇ ਵਿਚ) ਹਰੀ (ਪ੍ਰਤੱਖ ਵਸਦਾ ਹੈ), ਉਹ ਜਨ ਉਤਮ ਤੋਂ ਉਤਮ (ਜੀਵਨ ਵਾਲੇ) ਜਾਣੇ ਜਾਂਦੇ ਹਨ। ਉਨ੍ਹਾਂ ਨੇ ਹਿਰਦੇ ਵਿਚ ਹਰੀ (ਨਾਮ ਦੀ) ਸੁਗੰਧੀ ਵਸਾ ਲਈ ਹੈ (ਅਤੇ ਉਨ੍ਹਾਂ ਦੇ ਅੰਦਰੋਂ) ਵਿਸ਼ੇ ਵਿਕਾਰਾਂ ਦੀ ਮੁਸ਼ਕ (ਬਦਬੂ) ਦੂਰ ਹੋ ਗਈ ਹੈ ।੩।

(ਹੇ ਪ੍ਰਭੂ!) ਤੂੰ ਆਪਣੇ ਜਨ ਆਪ ਹੀ (ਚੰਗੇ ਜੀਵਨ ਵਾਲੇ) ਬਣਾਏ ਹਨ (ਅਤੇ ਉਨ੍ਹਾਂ ਨੂੰ) ਆਪਣੇ ਬਣਾ ਕੇ (ਆਪ ਹੀ) ਰਖ ਲੈਂਦੇ ਹੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਆਪਣੇ ਸੇਵਕਾਂ ਦੇ ਮਿਤਰ, ਭਾਈ, ਮਾਤਾ, ਪਿਤਾ, ਰਿਸ਼ਤੇਦਾਰ ਸਾਕ-ਸਨਬੰਧੀ (ਭਾਵ ਸਭ ਕੁਝ) ਹਨ।੪।੪।

# ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਵਾਕ, ਬੋਲ-ਬਚਨ ਜਦੋਂ ਹਿਰਦੇ ਵਿਚ ਵੱਸ ਜਾਂਦੇ ਹਨ ਤਾਂ ਪਰਮਾਤਮਾ ਜੀ ਪ੍ਰਤੱਖ ਰੂਪ ਵਿਚ ਗਲਾਂ ਕਰਦੇ, ਬੇਨਤੀਆਂ ਸੁਣਦੇ, ਦਿਖਾਈ ਦਿੰਦੇ ਹਨ। ਨਾਮ ਰਸੀਏ ਸੰਤ ਜਨਾ ਦੀ ਸੰਗਤ ਦਾ ਇਤਨਾ ਪ੍ਰਭਾਵ ਹੁੰਦਾ ਹੈ ਕਿ ਮਾਇਆ ਤੇ ਸੰਸਾਰ ਦੇ ਹੋਰ ਰੂਪਾਂ ਰੰਗਾਂ ਦੀ ਹਰ ਪ੍ਰਕਾਰ ਦੀ ਝਾਕ ਮੁੱਕ ਜਾਂਦੀ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਸੰਗਤਿ ਰਾਹੀ ਪਰਮਾਤਮਾ ਨਾਲ ਪ੍ਰੇਮ ਪੈਦਾ ਹੁੰਦਾ ਹੈ।

**ਕਾਨੜਾ ਮਹਲਾ ੪ ॥ ਮੇਰੇ ਮਨ, ਹਰਿ ਹਰਿ ਰਾਮਨਾਮੁ ਜਪਿ ਚੀਤਿ॥ ਹਰਿ ਹਰਿ ਵਸਤੁ, ਮਾਇਆ ਗੜ੍ਹਿ ਵੇੜ੍ਹੀ, ਗੁਰ ਕੈ ਸਬਦਿ, ਲੀਓ ਗੜੁ ਜੀਤਿ॥੧॥ਰਹਾਉ॥ ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ, ਲੁਬਧੋ ਪੁਤ੍ਰ ਕਲਤ੍ਰ ਮੋਹ ਪ੍ਰੀਤਿ॥ ਜੈਸੇ ਤਰਵਰ ਕੀ ਤੁਛ ਛਾਇਆ, ਖਿਨ ਮਹਿ ਬਿਨਸਿ ਜਾਇ ਦੇਹ ਭੀਤਿ॥੧॥ ਹਮਰੇ ਪ੍ਰਾਨ ਪ੍ਰੀਤਮ ਜਨ ਊਤਮ, ਜਿਨ ਮਿਲਿਆ ਮਨਿ ਹੋਇ ਪ੍ਰਤੀਤਿ॥ ਪਰਚੈ ਰਾਮੁ ਰਵਿਆ ਘਟ ਅੰਤਰਿ, ਅਸਥਿਰੁ ਰਾਮੁ ਰਵਿਆ ਰੰਗਿ ਪ੍ਰੀਤਿ॥੨॥ ਹਰਿ ਕੇ ਸੰਤ, ਸੰਤ ਜਨ ਨੀਕੇ, ਜਿਨ ਮਿਲਿਆਂ, ਮਨੁ ਰੰਗਿ ਰੰਗੀਤਿ॥ ਹਰਿ ਰੰਗੁ ਲਹੈ ਨ ਉਤਰੈ ਕਬਹੂ, ਹਰਿ ਹਰਿ ਜਾਇ ਮਿਲੈ ਹਰਿ ਪ੍ਰੀਤਿ॥੩॥ ਹਮ ਬਹੁ ਪਾਪ ਕੀਏ ਅਪਰਾਧੀ, ਗੁਰਿ ਕਾਟੇ ਕਟਿਤ ਕਟੀਤਿ॥ ਹਰਿ ਹਰਿ ਨਾਮੁ ਦੀਓ ਮੁਖਿ ਅਉਖਧੁ, ਜਨ ਨਾਨਕ ਪਤਿਤ ਪੁਨੀਤਿ॥੪॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਭ੍ਰਮਿਆਂ, ਮਹਿਂ, ਮਿਲਿਆਂ, ਕਬਹੂੰ,

**ਪਦ ਅਰਥ:** ਜਪਿ ਚੀਤਿ-ਚਿਤ ਵਿਚ ਜਪ। ਵਸਤੁ-(ਨਾਮ ਰੂਪ) ਵਸਤੂ। ਗੜ੍ਹਿ-ਕਿਲੇ ਵਿਚ। ਵੇੜ੍ਹੀ-ਘੇਰੀ ਹੋਈ। ਸਬਦਿ-ਸ਼ਬਦ ਦੁਆਰਾ। ਜੀਤਿ-ਜਿੱਤ ਲਿਆ।੧।ਰਹਾਉ।

ਮਿਥਿਆ-ਝੂਠਾ, ਨਾਸ਼ਵੰਤ। ਭਰਮਿ-ਭਰਮ ਵਿਚ। ਬਹੁ ਭ੍ਰਮਿਆ-ਬਹੁਤ ਭਟਕਿਆ। ਲੁਬਧੋ-ਲੁਭਾਇਮਾਨ ਹੋਇਆ। ਕਲਤ੍ਰ-ਇਸਤ੍ਰੀ। ਤਰਵਰ ਕੀ-ਦਰਖਤ ਦੀ। ਤੁਛ ਛਾਇਆ-ਥੋੜੀ ਦੇਰ ਰਹਿਣ ਵਾਲੀ ਛਾਂ। ਦੇਹ ਭੀਤਿ-ਦੇਹ ਰੂਪ ਕੰਧ।੧।

ਪ੍ਰਾਨ ਪ੍ਰੀਤਮ-ਪ੍ਰਾਣਾਂ ਤੋਂ ਪਿਆਰੇ। ਮਨਿ-ਮਨ ਵਿਚ। ਪ੍ਰਤੀਤ-ਨਿਸ਼ਚਾ। ਪਰਚੈ-ਪ੍ਰਸੰਨ ਹੁੰਦਾ ਹੈ। ਰਵਿਆ ਘਟ ਅੰਦਰ-ਹਿਰਦੇ ਵਿਚ ਵਿਆਪਕ। ਅਸਥਿਰੁ-ਸਦਾ ਸਥਿਰ ਰਹਿਣ ਵਾਲਾ। ਰੰਗਿ ਰੰਗੀਤਿ-ਪਿਆਰ ਵਿਚ ਰੰਗਿਆ ਗਿਆ ਹੈ। ਲਹੈ ਨ ਉਤਰੈ-ਨਾ ਲਹਿੰਦਾ ਹੈ ਨਾ ਫਿੱਕਾ ਹੁੰਦਾ ਹੈ।੩।

ਅਪਰਾਧੀ-ਪਾਪੀ, ਗੁਨਹਗਾਰ। ਗੁਰਿ-ਗੁਰੂ ਨੇ। ਕਟਿਤ ਕਟੀਤ-ਪੂਰੀ ਤਰ੍ਹਾਂ ਕਟ ਦਿਤੇ। ਮੁਖਿ-ਮੂੰਹ ਵਿਚ। ਅਉਖਧੁ-ਦਵਾਈ॥ ਪਤਿਤ ਪੁਨੀਤਿ-ਪਾਪੀ ਪਵਿੱਤਰ ਹੋ ਗਏ।੪।

**ਅਰਥ:** ਹੇ ਮੇਰੇ ਮਨ! ਤੂੰ ਪਰਮਾਤਮਾ ਦਾ ਨਾਮ ਸਦਾ ਹੀ ਆਪਣੇ ਚਿਤ ਅੰਦਰ ਜਪ (ਚਿੰਤਨ ਕਰ)। ਹਰੀ ਨੇ ਹਰਿ (ਨਾਮ ਰੂਪੀ ਵਸਤੂ) ਘੇਰ ਕੇ ਰਖੀ ਹੋਈ ਹੈ, ਗੁਰੂ ਦੇ ਸ਼ਬਦ ਦੁਆਰਾ ਮੈਂ ਉਸ ਕਿਲੇ ਨੂੰ ਜਿਤ ਲਿਆ ਹੈ (ਭਾਵ ਨਾਮ ਵਸਤੂ ਹਾਸਲ ਕਰ ਲਈ ਹੈ)।੧।ਰਹਾਉ।

(ਹੇ ਭਾਈ!) ਝੂਠੇ ਪਦਾਰਥਾਂ ਦੇ ਭਰਮ ਵਿਚ (ਜੀਵ) ਬਹੁਤ ਭਟਕ ਰਿਹਾ ਹੈ, ਇਸਤ੍ਰੀ ਤੇ ਪੁੱਤਰ ਦੇ ਮੋਹ ਵਿਚ ਲੁਭਾਇਮਾਨ ਹੋ ਰਿਹਾ ਹੈ। ਜਿਵੇ ਦਰਖਤ ਦੀ ਛਾਂ ਥੋੜੇ ਸਮੇਂ ਲਈ ਹੁੰਦੀ ਹੈ ਤਿਵੇਂ ਦੇਹ ਰੂਪ ਕੰਧ ਇਕ ਖਿਨ ਵਿਚ ਨਾਸ਼ ਹੋ ਜਾਂਦੀ ਹੈ।੧।

(ਹੇ ਭਾਈ!) ਜਿਨ੍ਹਾਂ ਦੇ ਮਿਲਿਆਂ ਮਨ ਵਿਚ ਨਿਸ਼ਚਾ ਬਝ ਜਾਂਦਾ ਹੈ, ਉਹ ਉਤਮ ਜਨ ਸਾਡੇ ਪ੍ਰਾਣ ਪਿਆਰੇ ਹਨ। (ਹਰੀ ਜਨਾਂ ਦੇ ਮਿਲਿਆਂ ਉਹ) ਪਰਮਾਤਮਾ ਜੋ (ਹਰੇਕ) ਹਿਰਦੇ ਅੰਦਰ ਵਿਆਪਕ ਹੈ, ਪ੍ਰਸੰਨ ਹੋ ਜਾਂਦਾ ਹੈ (ਅਤੇ) ਸਦਾ ਸਥਿਰ ਰਹਿਣ ਵਾਲਾ ਪਰਮਾਤਮਾ ਪ੍ਰੇਮ-ਰੰਗ ਵਿਚ ਹੀ ਸਿਮਿਰਿਆ ਜਾ ਸਕਦਾ ਹੈ।੨।

(ਹੇ ਭਾਈ!) ਪਰਮਾਤਮਾ ਦੇ ਸੰਤ ਜਨ ਚੰਗੇ (ਜੀਵਨ ਵਾਲੇ ਹੁੰਦੇ) ਹਨ ਜਿਨ੍ਹਾਂ ਦੇ ਮਿਲਿਆਂ ਮਨ (ਪ੍ਰਭੂ ਦੇ) ਪ੍ਰੇਮ ਰੰਗ ਵਿਚ ਰੰਗਿਆ ਜਾਂਦਾ ਹੈ। ਹਰੀ ਦੇ ਪ੍ਰੇਮ ਦਾ ਰੰਗ ਕਦੇ ਭੀ ਨਹੀ ਲਹਿੰਦਾ, ਨਾ ਕਦੇ ਉਤਰਦਾ (ਭਾਵ ਫਿਕਾ ਹੁੰਦਾ) ਹੈ, ਹਰੀ ਦੀ ਪ੍ਰੀਤ ਸਦਕਾ ਹੀ ਮਨੁਖ ਪਰਮਾਤਮਾ ਨੂੰ ਮਿਲਦਾ ਹੈ।੩।

(ਹੇ ਭਾਈ!) ਅਸੀ ਅਪਰਾਧੀ (ਗੁਨਹਗਾਰ) ਹਾਂ (ਅਤੇ) ਬਹੁਤ ਪਾਪ ਕੀਤੇ ਹਨ (ਪਰ) ਗੁਰੂ ਨੇ (ਸਾਰੇ ਪਾਪ) ਪੂਰੀ ਤਰ੍ਹਾਂ ਕਟ ਦਿਤੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ) ਦਾਸਾਂ ਦੇ ਮੂੰਹ ਵਿਚ (ਗੁਰੂ ਨੇ) ਹਰੀ ਨਾਮ ਦੀ ਦਵਾਈ ਦਿਤੀ ਹੈ, ਉਹ ਪਾਪੀ ਤੋਂ ਪਵਿੱਤਰ ਹੋ ਗਏ ਹਨ।੪।੫।

# ਸਾਰੰਸ਼ ਅਤੇ ਸਿਧਾਂਤ

ਝੂਠੇ ਮੋਹ ਤੇ ਭਰਮ ਕਾਰਨ ਮਨੁੱਖ ਦਾ ਮਨ ਪੁਤਰਾਂ ਧੀਆਂ ਅਤੇ ਇਸਤ੍ਰੀ ਆਦਿ ਵਿਚ ਲੁਭਾਇਮਾਨ ਹੋਇਆ ਰਹਿੰਦਾ ਹੈ ਜਿਸ ਕਰਕੇ ਇਕ ਨਾਮ-ਵਸਤੂ ਜੋ ਗੁਪਤ ਥਾਂ ਤੇ ਪਈ ਹੈ, ਪ੍ਰਾਪਤ ਕਰਨ ਤੋਂ ਅਸਮਰਥ ਹੁੰਦਾ ਹੈ। ਪਰ ਜਦੋਂ ਸੰਤ ਜਨਾ ਨਾਲ ਮੇਲ ਹੋ ਜਾਂਦਾ ਹੈ ਹਰੀ ਨਾਲ ਪ੍ਰੀਤ ਬਣ ਜਾਂਦੀ ਹੈ, ਇਸ ਦਾ ਸਦਕਾ ਨਿਸ਼ਚਾ ਬੱਝ ਜਾਂਦਾ ਹੈ ਕਿ ਗੁਰੂ ਜਿਨ੍ਹਾਂ ਨੂੰ ਨਾਮ-ਅਉਖਧੀ ਬਖਸ਼ਦਾ ਹੈ ਉਹ ਪਤਿਤ ਜੀਵ ਵੀ ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ।

**ਕਾਨੜਾ ਮਹਲਾ ੪ ॥ ਜਪਿ ਮਨ, ਰਾਮਨਾਮ ਜਗੰਨਾਥ॥ ਘੂਮਨ ਘੇਰ ਪਰੇ ਬਿਖੁ ਬਿਖਿਆ, ਸਤਿਗੁਰ ਕਾਢਿ ਲੀਏ ਦੇ ਹਾਥ॥੧॥ਰਹਾਉ॥ ਸੁਆਮੀ ਅਭੈ ਨਿਰੰਜਨ ਨਰਹਰਿ, ਤੁਮ੍ ਰਾਖਿ ਲੇਹੁ ਹਮ ਪਾਪੀ ਪਾਥ॥ ਕਾਮ ਕ੍ਰੋਧ ਬਿਖਿਆ ਲੋਭਿ ਲੁਭਤੇ, ਕਾਸਟ ਲੋਹ ਤਰੇ ਸੰਗਿ ਸਾਥ॥੧॥ ਤੁਮ੍ ਵਡ ਪੁਰਖ ਬਡ ਅਗਮ ਅਗੋਚਰ, ਹਮ ਢੂਢਿ ਰਹੇ ਪਾਈ ਨਹੀ ਹਾਥ॥ ਤੂ ਪਰੈ ਪਰੈ ਅਪਰੰਪਰੁ ਸੁਆਮੀ, ਤੂ ਆਪਨ ਜਾਨਹਿ ਆਪਿ ਜਗੰਨਾਥ॥੨॥ ਅਦ੍ਰਿਸਟੁ ਅਗੋਚਰ ਨਾਮ ਧਿਆਏ, ਸਤ ਸੰਗਤਿ ਮਿਲਿ ਸਾਧੂ ਪਾਥ॥ ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ, ਹਰਿ ਹਰਿ ਜਪਿਓ ਅਕਥ ਕਥ ਕਾਥ॥੩॥ ਹਮਰੇ ਪ੍ਰਭ ਜਗਦੀਸ ਗੁਸਾਈ, ਹਮ ਰਾਖਿ ਲੇਹੁ ਜਗੰਨਾਥ॥ ਜਨ ਨਾਨਕੁ ਦਾਸੁ ਦਾਸ ਦਾਸਨ ਕੋ, ਪ੍ਰਭ ਕਰਹੁ ਕ੍ਰਿਪਾ ਰਾਖਹੁ ਜਨ ਸਾਥ॥੪॥੬॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਹੀ, ਜਾਨਹਿ, ਗੁਸਾਈ,

**ਪਦ ਅਰਥ**: ਜਗੰਨਾਥ-ਜਗਤ ਦਾ ਮਾਲਕ। ਘੂਮਨ ਘੋਰ ਪਰੇ-ਘੁੰਮਣ ਘੇਰ ਵਿਚ ਪਏ ਰਹੇ। ਬਿਖੁ ਬਿਖਿਆ-ਜ਼ਹਿਰ ਰੂਪ ਮਾਇਆ।੧।ਰਹਾਉ।

ਸੁਆਮੀ-ਹੇ ਸੁਆਮੀ!। ਅਭੈ-ਭੈ ਰਹਿਤ। ਨਿਰੰਜਨ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ। ਨਰਹਰਿ-ਪਰਮਾਤਮਾ। ਪਾਥ-ਪੱਥਰ। ਬਿਖਿਆ ਲੋਭਿ-ਮਾਇਆ ਦੇ ਲੋਭ ਵਿਚ। ਲੁਭਤੇ-ਲੁਭਾਇਮਾਨ ਹੋਏ। ਕਾਸਟ-ਲਕੜ। ਲੋਹ-ਲੋਹਾ।੧।

ਅਗਮ-ਅਪਹੁੰਚ। ਅਗੋਚਰ-ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀ ਹੈ। ਹਾਥ-ਡੂੰਘਾਈ, ਥਾਹ। ਅਪਰੰਪਰ-ਪਰੇ ਤੋਂ ਪਰੇ, ਬੇਅੰਤ। ਆਪਨ-ਆਪਣੇ ਆਪ ਨੂੰ।੨।

ਅਦ੍ਰਿਸਟ-ਨਾ ਦਿਸਣ ਵਾਲਾ। ਪਾਥ-ਰਸਤਾ। ਅਕਥ ਕਥ ਕਾਥ-(ਜਿਸ ਦੀ) ਕਥਾ ਕਥਨ ਤੋਂ ਰਹਿਤ ਹੈ।੩।

ਜਗਦੀਸ-ਹੇ ਜਗਤ ਦੇ ਮਾਲਕ!। ਗੁਸਾਈ-ਹੇ ਪ੍ਰਿਥਵੀ ਦੇ ਮਾਲਕ!। ਜਨ ਸਾਥ-ਆਪਣੇ ਸੇਵਕਾਂ ਨਾਲ।੪।

**ਅਰਥ**: ਹੇ ਮਨ! ਜਗਤ ਦੇ ਮਾਲਕ ਪਰਮਾਤਮਾ ਦਾ ਨਾਮ ਜਪ। (ਹੇ ਮਨ! ਜਿਹੜੇ ਮਨੁੱਖ) ਜ਼ਹਿਰ ਰੂਪੀ ਮਾਇਆ ਦੀ ਘੁੰਮਣ ਘੇਰੀ ਵਿਚ ਪਏ ਹੋਏ ਹੋਏ ਸਨ (ਉਹ) ਸਤਿਗੁਰੂ (ਨੇ ਆਪਣਾ) ਹਥ ਦੇ ਕੇ (ਘੁੰਮਣ ਘੇਰੀ ਚੋਂ) ਕਢ ਲਏ।੧।ਰਹਾਉ।

ਹੇ ਸੁਆਮੀ!, ਹੇ ਡਰ ਰਹਿਤ!, ਹੇ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਵਾਹਿਗੁਰੂ! ਅਸੀ ਪਾਪੀ ਜੀਵ ਪਥਰ ਵਤ ਹਾਂ। ਕਾਮ, ਕ੍ਰੋਧ ਤੇ ਮਾਇਆ ਤੇ ਲੋਭਾਇਮਾਨ ਹੋਏ ਹਾਂ, ਜਿਵੇਂ ਲਕੜ ਦੀ ਸੰਗਤਿ ਨਾਲ ਲੋਹਾ (ਨਦੀ ਤੋਂ) ਪਾਰ ਹੋ ਜਾਂਦਾ ਹੈ (ਤਿਵੇਂ ਹੇ ਹਰੀ! ਸਾਨੂੰ ਗੁਰੂ ਨਾਲ ਮਿਲਾ ਕੇ ਪਾਪਾਂ ਤੋਂ ਬਚਾ ਲਵੋ)।੧।

(ਹੇ ਸੁਆਮੀ!) ਤੁਸੀ ਵਡੇ ਪੁਰਖ, ਅਪਹੁੰਚ, ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੋ, ਅਸੀਂ (ਤੈਨੂੰ) ਢੂੰਢ ਢੂੰਢ ਕੇ ਰਹਿ ਗਏ ਹਾਂ ਭਾਵ ਥਕ ਗਏ ਹਾਂ (ਪਰ ਤੇਰੀ) ਥਾਹ ਨਹੀ ਲਭ ਸਕੇ। ਹੇ ਸੁਆਮੀ! ਤੂੰ ਪਰੇ ਤੋਂ ਪਰੇ ਬੇਅੰਤ ਹੈਂ, ਹੇ ਜਗਤ ਦੇ ਮਾਲਕ! ਤੂੰ ਆਪਣੇ ਆਪ ਨੂੰ ਆਪ ਹੀ ਜਾਣਦਾ ਹੈਂ।੨।

(ਹੇ ਭਾਈ!) ਸਤਿ ਸੰਗਤ ਦੁਆਰਾ ਸਾਧੂ (ਗੁਰੂ) ਦਾ (ਦਸਿਆ ਰਸਤਾ) (ਸਮਝ ਲੈ ਜਿਸ ਨਾਲ) ਅਦ੍ਰਿਸ਼ਟ ਅਗੋਚਰ (ਪ੍ਰਭੂ) ਦਾ ਨਾਮ ਸਿਮਰਿਆ ਜਾ ਸਕਦਾ ਹੈ। (ਜਿਸ ਨੇ) ਸੰਗਤ ਨਾਲ ਮਿਲ ਕੇ ਹਰੀ ਹਰੀ (ਨਾਮ ਦੀ) ਕਥਾ ਸੁਣੀ ਹੈ (ਉਸ ਨੇ ਉਸ) ਹਰੀ ਨੂੰ ਜਪਿਆ ਹੈ (ਜਿਸ ਦੀ) ਅਕਹਿ ਕਥਾ ਹੈ।੩।

ਹੇ ਪ੍ਰਭੂ! ਹੇ ਜਗ਼ਤ ਦੇ ਮਾਲਕ! ਹੇ ਧਰਤੀ ਦੇ ਮਾਲਕ! ਸਾਨੂੰ (ਮਹਾਂ ਬਿਖਿਆ ਤੋਂ) ਬਚਾਅ ਲਉ। ਹੇ ਪ੍ਰਭੂ! ਤੇਰਾ ਦਾਸ ਨਾਨਕ (ਤੇਰੇ) ਦਾਸਾਂ ਦਾ ਦਾਸ ਹੈ, (ਮੇਰੇ ਉਤੇ) ਕਿਰਪਾ ਕਰੋ (ਅਤੇ ਮੈਨੂੰ ਆਪਣੇ) ਸੇਵਕ ਜਨਾਂ ਦੀ ਸੰਗਤ ਵਿਚ ਰਖੋ।੪।੬।

# ਸਾਰੰਸ਼ ਅਤੇ ਸਿਧਾਂਤ

ਉਹ ਸੁਆਮੀ ਜੋ ਅਗਮ-ਅਗੋਚਰ, ਜਗੰਨਾਥ, ਜਗਦੀਸ, ਗੁਸਾਈ ਹੈ, ਉਸ ਦਾ ਨਾਮ ਜਪਣਾ ਚਾਹੀਦਾ ਹੈ, ਜੋ ਮਹਾਂ ਸ਼ਕਤੀਸ਼ਾਲੀ ਹੈ ਅਤੇ ਮਾਇਆ ਦੀ ਘੁੰਮਣ ਘੇਰੀ ਚੋਂ ਵੀ ਕਢ ਲੈਂਦਾ ਹੈ। ਗੁਰਦੇਵ ਪਿਤਾ ਨਾਮ ਦੀ ਦਾਤ ਬਖਸ਼ਦੇ ਹਨ, ਜਿਸ ਨਾਲ ਹਰੀ ਦਾ ਮੇਲ ਹੋ ਜਾਂਦਾ ਹੈ।

## ਕਾਨੜਾ ਮਹਲਾ ੪ ਪੜਤਾਲ ਘਰੁ ੫

**੧ੴ ਸਤਿਗੁਰ ਪ੍ਰਸਾਦਿ॥ ਮਨ, ਜਾਪਹੁ ਰਾਮ ਗੁਪਾਲ॥ ਹਰਿ ਰਤਨ ਜਵੇਹਰ ਲਾਲ॥ ਹਰਿ ਗੁਰਮੁਖਿ ਘੜਿ ਟਕਸਾਲ॥ ਹਰਿ ਹੋ ਹੋ ਕਿਰਪਾਲ॥੧॥ਰਹਾਉ॥ ਤੁਮਰੇ ਗੁਨ ਅਗਮ ਅਗੋਚਰ, ਏਕ ਜੀਹ ਕਿਆ ਕਥੈ ਬਿਚਾਰੀ, ਰਾਮ ਰਾਮ, ਰਾਮ ਰਾਮ ਲਾਲ॥ ਤੁਮਰੀ ਜੀ ਅਕਥ ਕਥਾ, ਤੂ ਤੂ ਤੂ ਹੀ ਜਾਨਹਿ, ਹਉ ਹਰਿ ਜਪਿ, ਭਈ ਨਿਹਾਲ ਨਿਹਾਲ ਨਿਹਾਲ॥੧॥ ਹਮਰੇ ਹਰਿ ਪ੍ਰਾਨ ਸਖਾ, ਸੁਆਮੀ ਹਰਿ ਮੀਤਾ, ਮੇਰੇ ਮਨਿ ਤਨਿ ਜੀਹ, ਹਰਿ ਹਰੇ ਹਰੇ, ਰਾਮ ਨਾਮ ਧਨੁ ਮਾਲ॥ ਜਾ ਕੋ ਭਾਗੁ ਤਿਨਿ ਲੀਓ ਰੀ ਸੁਹਾਗੁ, ਹਰਿ ਹਰਿ ਹਰੇ ਹਰੇ ਗੁਨ ਗਾਵੈ ਗੁਰਮਤਿ, ਹਉ ਬਲਿ ਬਲੇ, ਹਉ ਬਲਿ ਬਲੇ, ਜਨ ਨਾਨਕ ਹਰਿ ਜਪਿ, ਭਈ ਨਿਹਾਲ ਨਿਹਾਲ ਨਿਹਾਲ॥੨॥੧॥੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਨਹਿੰ, ਹਉਂ।

**ਪਦ ਅਰਥ:** ਮਨ-ਹੇ ਮਨ!। ਜਾਪਹੁ-ਜਪੋ। ਗੋਪਾਲ-ਪ੍ਰਿਥਵੀ ਦਾ ਪਾਲਕ। ਗੁਰਮੁਖਿ-ਗੁਰੂ ਦੁਆਰਾ। ਘੜਿ ਟਕਸਾਲ-ਟਕਸਾਲ ਵਿਚ ਘੜਿਆ ਕਰ। ਹੋ-ਹੇ (ਮਨ!) ।੧ ।ਰਹਾਉ।

ਅਗਮ-ਅਪਹੁੰਚ। ਅਗੋਚਰ-ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਜੀਹ-ਜੀਭ। ਕਿਆ ਕਥੇ ਬਿਚਾਰੀ-ਵਿਚਾਰੀ ਕੀ ਕਥਨ ਕਰ ਸਕਦੀ ਹੈ?। ਤੂ ਹੀ ਜਾਨਹਿ-ਤੂੰ ਹੀ ਜਾਣਦਾ ਹੈਂ। ਹਰਿ-ਹੇ ਹਰੀ!। ਜਪਿ-ਜਪ ਕੇ। ਨਿਹਾਲ-ਪ੍ਰਸੰਨ ।੧।

ਪ੍ਰਾਨ ਸਖਾ-ਪ੍ਰਾਣਾਂ ਦੇ ਮਿੱਤਰ। ਮਨਿ ਤਨਿ-ਮਨ ਤੇ ਸਰੀਰ ਵਿਚ। ਭਾਗੁ-ਕਿਸਮਤ। ਤਿਨਿ-ਉਸ ਨੇ। ਰੀ-ਹੇ ਸਖੀ!। ਬਲਿ ਬਲੈ-ਬਲਿਹਾਰ, ਕੁਰਬਾਨ ।੨।

**ਅਰਥ:** ਹੇ ਮਨ! ਪ੍ਰਿਥਵੀ ਦੇ ਪਾਲਕ ਦਾ (ਨਾਮ) ਜਪ। ਹਰੀ ਦਾ (ਨਾਮ) ਰਤਨਾ, ਜਵਾਹਰਾਂ, ਲਾਲਾਂ ਤੋਂ ਵੀ (ਕੀਮਤੀ ਹੈ)। (ਹੇ ਮਨ!) ਹਰੀ ਦਾ (ਨਾਮ) ਗੁਰੂ ਦੁਆਰਾ (ਸਾਧ ਸੰਗਤ ਦੀ) ਟਕਸਾਲ ਵਿਚ ਘੜਿਆ ਜਾਂਦਾ ਹੈ। ਹੇ ਮਨ! (ਨਾਮ ਜਪਿਆਂ ਹੀ) ਹਰੀ ਕਿਰਪਾਲੂ ਹੁੰਦਾ ਹੈ ।੧ ।ਰਹਾਉ।

ਹੇ ਸੋਹਣੇ ਲਾਲ ਪ੍ਰਭੂ! ਤੇਰੇ ਗੁਣ ਅਪਹੁੰਚ, ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹਨ, ਵਿਚਾਰੀ ਇਕ ਜੀਭ (ਤੇਰੇ ਗੁਣਾਂ ਦਾ) ਕੀ ਕਥਨ ਕਰ ਸਕਦੀ ਹੈ। ਹੇ ਹਰੀ! ਤੇਰੀ ਕਥਾ ਕਥਨ ਤੋਂ ਰਹਿਤ ਹੈ(ਜਿਸ ਨੂੰ ਕੇਵਲ) ਤੂੰ (ਆਪ ਹੀ) ਜਾਣਦਾ ਹੈਂ, ਹੇ ਹਰੀ! ਮੈਂ (ਤੇਰਾ ਨਾਮ) ਜਪ ਕੇ ਪੂਰੀ ਤਰ੍ਹਾਂ ਪ੍ਰਸੰਨ ਨਿਹਾਲ ਹੋ ਗਈ ਹਾਂ ।੧।

(ਹੇ ਭਾਈ!) ਹਰੀ ਸੁਆਮੀ ਮੇਰੇ ਪ੍ਰਾਣ ਪਿਆਰੇ ਹਨ, ਤੇ ਹਰੀ ਮਿਤਰ ਹਨ, ਮੇਰੇ ਮਨ ਵਿਚ ਸਰੀਰ ਵਿਚ, ਜੀਭ (ਉਤੇ ਉਸ) ਪਰਮਾਤਮਾ ਦਾ ਨਾਮ ਹੀ ਹਰੇ ਹਰੇ, ਰਾਮ ਨਾਮ ਹੀ ਮਾਲ ਪਦਾਰਥ ਅਤੇ ਧਨ (ਦੌਲਤ) ਹੈ। (ਹੇ ਭਾਈ!) ਜਿਸ ਦੇ ਮਥੇ ਦਾ ਭਾਗ (ਜਾਗ ਪਿਆ) ਉਸ ਨੇ ਗੁਰੂ ਦੀ ਮਤਿ ਦੁਆਰਾ ਸੁਭਾਗ (ਪਤੀ) ਪਾ ਲਿਆ (ਅਤੇ ਉਹੀ) ਹਰੀ ਦੇ ਗੁਣ ਗਾਉਂਦੀ ਹੈ। ਜਿਹੜੀ ਜੀਵ ਇਸਤ੍ਰੀ ਹਰੀ ਦਾ (ਨਾਮ) ਜਪ ਕੇ

(ਮਨ ਤਨ ਕਰਕੇ) ਨਿਰਮਲ ਹੋਈ ਹੈ, ਦਾਸ ਨਾਨਕ (ਆਖਦਾ ਹੈ ਕਿ) ਮੈਂ ਉਸ ਤੋਂ ਵਾਰ ਵਾਰ ਬਲਿਹਾਰ (ਸਦਕੇ) ਜਾਂਦਾ ਹਾਂ।੨।੧।੭।

# ਸਾਰੰਸ਼ ਅਤੇ ਸਿਧਾਂਤ

ਹਰੀ ਦੇ ਬਿਅੰਤ ਗੁਣ ਹਨ ਜਿਨ੍ਹਾਂ ਨੂੰ ਇਕ ਜੀਭ ਬਿਆਨ ਨਹੀ ਕਰ ਸਕਦੀ। ਮਨ ਕਰਕੇ, ਤਨ ਕਰਕੇ ਉਸ ਪਿਆਰੇ ਪ੍ਰਭੂ ਦੇ ਗੁਣ ਓਹੀ ਸਖੀ ਗਾਉਂਦੀ ਹੈ ਜਿਸ ਦੇ ਮਥੇ ਤੇ ਭਾਗ ਹੁੰਦਾ ਹੈ। ਉਹ ਗੁਣ ਗਾ ਕੇ ਪਤੀ-ਪਰਮੇਸ਼ਰ ਨੂੰ ਪਾ ਲੈਂਦੀ ਹੈ, ਅਤੇ ਗੁਰੂ ਦੀ ਸਿਖਿਆ ਰਾਹੀ ਉਸ ਦਾ ਸ਼ਬਦ (ਜੀਵਨ) ਸੰਗਤ ਰੂਪ ਟਕਸਾਲ ਵਿਚ ਘੜਿਆ ਜਾਂਦਾ ਹੈ ਜਿਸ ਕਰਕੇ ਉਹ ਨਿਹਾਲ ਹੀ ਨਿਹਾਲ ਹੋ ਜਾਂਦੀ ਹੈ।

**ਕਾਨੜਾ ਮਹਲਾ ੪ ॥ ਹਰਿ ਗੁਨ ਗਾਵਹੁ ਜਗਦੀਸ॥ ਏਕਾ ਜੀਹ ਕੀਚੈ ਲਖ ਬੀਸ॥ ਜਪਿ ਹਰਿ ਹਰਿ ਸਬਦਿ ਜਪੀਸ॥ ਹਰਿ ਹੋ ਹੋ ਕਿਰਪੀਸ॥੧॥ਰਹਾਉ॥ ਹਰਿ ਕਿਰਪਾ ਕਰਿ ਸੁਆਮੀ ਹਮ ਲਾਇ ਹਰਿ ਸੇਵਾ, ਹਰਿ ਜਪਿ ਜਪੇ, ਹਰਿ ਜਪਿ ਜਪੇ, ਜਪੁ ਜਾਪਉ ਜਗਦੀਸ॥ ਤੁਮਰੇ ਜਨ ਰਾਮੁ ਜਪਹਿ ਤੇ ਊਤਮ, ਤਿਨ ਕਉ ਹਉ ਘੁਮਿ ਘੁਮੇ, ਘੁਮਿ ਘੁਮਿ ਜੀਸ॥੧॥ ਹਰਿ ਤੁਮ ਵਡ ਵਡੇ, ਵਡੇ ਵਡ ਊਚੇ, ਸੋ ਕਰਹਿ ਜਿ ਤੁਧੁ ਭਾਵੀਸ॥ ਜਨ ਨਾਨਕ ਅੰਮ੍ਰਿਤੁ ਪੀਆ ਗੁਰਮਤੀ, ਧਨੁ ਧੰਨੁ ਧਨੁ ਧੰਨੁ, ਧੰਨੁ ਗੁਰੂ ਸਾਬੀਸ॥੨॥੨॥੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਾਪਉਂ, ਜਪਹਿਂ, ਕਰਹਿਂ,

**ਪਦ ਅਰਥ:** ਜਗਦੀਸ-ਜਗਤ ਦੇ ਮਾਲਕ ਦੇ। ਏਕਾ ਜੀਹ-ਇਕ ਜੀਭ । ਕੀਚੈ ਲਖ ਬੀਸ-ਵੀ ਲਖ (ਜੀਭਾਂ) ਬਣਾ ਕੇ। ਜਪੀਸ-ਜਪਣ ਯੋਗ। ਹੋ-ਹੇ ਭਾਈ!। ਕਿਰਪੀਸ-ਕਿਰਪਾਲੂ।੧।ਰਹਾਉ।

ਜਪਿ ਜਪੇ-ਜਪ ਜਪ ਕੇ। ਜਪੁ ਜਾਪਉ-ਜਪ ਜਪਦਾ ਰਹਾਂ। ਰਾਮ ਜਪਹਿ-ਪਰਮਾਤਮਾ ਦਾ (ਨਾਮ) ਜਪਦੇ ਹਨ। ਤੇ-ਓਹ। ਊਤਮ-ਉਤਮ ਚੰਗੇ। ਹਉ-ਮੈਂ। ਘੁਮਿ ਘੁਮੇ-ਘੁਮਾਈ, ਵਾਰਨੇ ਬਲਿਹਾਰਨੇ। ਜੀਸ-ਜਾਂਦਾ ਹਾਂ।੧।

ਸੋ ਕਰਹਿ-ਤੂੰ ਉਹ ਕਰਦਾ ਹੈਂ। ਜਿ-ਜਿਹੜਾ। ਤੁਧੁ ਭਾਵੀਸ-ਤੈਨੂੰ ਭਾਉਂਦੇ ਹਨ, ਚੰਗੇ ਲਗਦੇ ਹਨ। ਅੰਮ੍ਰਿਤੁ-(ਨਾਮ) ਅੰਮ੍ਰਿਤ। ਪੀਆ ਗੁਰਮਤੀ-ਗੁਰੂ ਦੀ ਮਤਿ ਦੁਆਰਾ ਪੀਤਾ। ਸਾਬੀਸ-ਸ਼ਾਬਾਸ਼।੨।

**ਅਰਥ:** (ਹੇ ਭਾਈ!) ਇਕ ਜੀਭ ਦੀਆਂ ਵੀਹ ਲਖ ਜੀਭਾਂ ਬਣਾ ਕੇ ਜਗਤ ਦੇ ਮਾਲਕ ਹਰੀ ਦੇ ਗੁਣ ਗਾਉ। (ਗੁਰੂ ਦੇ) ਸ਼ਬਦ ਦੁਆਰਾ ਜਪਣ ਯੋਗ ਹਰੀ ਦਾ ਨਾਮ ਜਪੋ, ਹੇ (ਭਾਈ! ਫਿਰ) ਹਰੀ ਕਿਰਪਾਲੂ ਹੋ ਜਾਵੇਗਾ।੧।ਰਹਾਉ।

ਹੇ ਹਰੀ! ਹੇ ਸੁਆਮੀ! ਕਿਰਪਾ ਕਰ, ਸਾਨੂੰ (ਆਪਣੀ) ਸੇਵਾ ਵਿਚ ਲਾ (ਤਾਂ ਜੋ) ਹੇ ਜਗਦੀਸ! ਮੈਂ ਸਦਾ ਤੇਰਾ ਨਾਮ ਜਪਦਾ ਰਹਾਂ। ਤੇਰੇ (ਸੇਵਕ) ਜਨ ਜੋ ਰਾਮ (ਨਾਮ) ਜਪਦੇ ਹਨ ਉਹ ਉਤਮ (ਪੁਰਸ਼) ਹਨ, ਮੈਂ ਉਨ੍ਹਾਂ ਤੋਂ ਘੋਲ ਘੁਮਾਈ, ਵਾਰਨੇ ਬਲਿਹਾਰਨੇ ਜਾਂਦਾ ਹਾਂ।੧।

ਹੇ ਹਰੀ! ਤੁਸੀਂ ਬਹੁਤ ਵੱਡੇ ਹੋ, ਵੱਡੇ ਤੋਂ ਵੀ ਵੱਡੇ, ਬਹੁਤ ਉਚੇ ਹੋ, (ਹੇ ਹਰੀ! ਤੂੰ) ਉਨ੍ਹਾਂ ਨੂੰ (ਉਤਮ) ਕਰਦਾ (ਬਣਾਂਦਾ) ਹੈਂ ਜੋ ਤੈਨੂੰ ਭਾਉਂਦੇ ਭਾਵ ਚੰਗੇ ਲਗਦੇ ਹਨ। ਦਾਸ ਨਾਨਕ (ਆਖਦਾ ਹੈ ਕਿ ਮੇਰਾ) ਗੁਰੂ ਧੰਨ ਧੰਨ ਧੰਨ ਧੰਨਤਾ ਯੋਗ ਹੈ (ਉਸ ਨੂੰ) ਸ਼ਬਾਸ਼ ਹੈ, (ਜਿਸ) ਗੁਰੂ ਦੀ ਮਤਿ ਦੁਆਰਾ (ਮੈਂ ਨਾਮ) ਅੰਮ੍ਰਿਤ ਪੀਤਾ ਹੈ।੨।੨।੮।

## ਸਾਰੰਸ਼ ਅਤੇ ਸਿਧਾਂਤ

ਹਰੀ ਦੀ ਕਿਰਪਾ ਹੋਵੇ ਤਾਂ ਗੁਰੂ ਦੀ ਮਤਿ ਰਾਹੀ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ। ਇਸ ਲਈ ਹਰੀ ਦੇ ਚਰਨਾਂ ਵਿਚ ਗੁਰੂ-ਮਿਲਾਪ ਤੇ ਸੇਵਾ ਲਈ ਜੋਦੜੀ ਕਰਨੀ ਚਾਹੀਦੀ ਹੈ। ਗੁਰੂ ਧੰਨ ਹੈ, ਗੁਰੂ ਨੂੰ ਸ਼ਾਬਾਸ਼ ਹੈ, ਜਿਸ ਦੀ ਮਿਹਰ ਨਾਲ ਅੰਮ੍ਰਿਤ-ਨਾਮ ਪੀਣ ਦੀ ਦਾਤਿ ਪ੍ਰਾਪਤ ਹੁੰਦੀ ਹੈ।

**ਕਾਨੜਾ ਮਹਲਾ ੪ ॥ ਭਜੁ, ਰਾਮੋ ਮਨਿ ਰਾਮ॥ ਜਿਸੁ ਰੂਪ ਨ ਰੇਖ, ਵਡਾਮ॥ ਸਤ ਸੰਗਤਿ ਮਿਲੁ, ਭਜੁ ਰਾਮ॥ ਬਡ ਹੋ ਹੋ ਭਾਗ ਮਥਾਮ॥੧॥ਰਹਾਉ॥ ਜਿਤੁ ਗ੍ਰਿਹਿ ਮੰਦਰਿ ਹਰਿ ਹੋਤੁ ਜਾਸੁ, ਤਿਤੁ ਘਰਿ ਆਨਦੋ ਆਨੰਦੁ, ਭਜੁ ਰਾਮ ਰਾਮ ਰਾਮ॥ ਰਾਮਨਾਮ ਗੁਨ ਗਾਵਹੁ ਹਰਿ ਪ੍ਰੀਤਮ, ਉਪਦੇਸਿ ਗੁਰੂ ਗੁਰ ਸਤਿਗੁਰਾ, ਸੁਖੁ ਹੋਤੁ ਹਰਿ ਹਰੇ, ਹਰਿ ਹਰੇ ਹਰੇ, ਭਜੁ ਰਾਮ ਰਾਮ ਰਾਮ॥੧॥ ਸਭ ਸਿਸਟਿ ਧਾਰ ਹਰਿ ਤੁਮ ਕਿਰਪਾਲ ਕਰਤਾ ਸਭੁ, ਤੂ ਤੂ ਤੂ ਰਾਮ ਰਾਮ ਰਾਮ॥ ਜਨ ਨਾਨਕੋ ਸਰਣਾਗਤੀ, ਦੇਹੁ ਗੁਰਮਤੀ, ਭਜੁ ਰਾਮ ਰਾਮ ਰਾਮ॥੨॥੩॥੯॥**

**ਪਦ ਅਰਥ:** ਮਨਿ-ਮਨ ਵਿਚ। ਰੂਪ-ਸ਼ਕਲ। ਰੇਖ-ਚਿੰਨ, ਲਕੀਰ। ਵਡਾਮ-ਵੱਡਾ। ਹੋ-ਹੇ ਭਾਈ!। ਮਥਾਮ-ਮੱਥੇ ਦੇ।੧।ਰਹਾਉ।

ਜਿਤੁ ਗ੍ਰਿਹਿ-ਜਿਸ ਘਰ ਵਿਚ। ਮੰਦਰਿ-ਮੰਦਰ ਵਿਚ। ਜਾਸੁ-ਜੱਸ। ਤਿਤੁ ਘਰਿ-ਉਸ ਘਰ ਵਿਚ। ਆਨੰਦੋ ਆਨੰਦੁ-ਅਨੰਦ ਹੀ ਅਨੰਦ। ਉਪਦੇਸਿ ਗੁਰੂ-ਗੁਰੂ ਦੇ ਉਪਦੇਸ਼ ਰਾਹੀ।੧।

ਸਭ ਸਿਸਟਿ ਧਾਰਿ-ਸਾਰੀ ਸ੍ਰਿਸ਼ਟੀ ਦੇ ਰਚਨਹਾਰ ਹੋ। ਨਾਨਕੋ-ਨਾਨਕ। ਸਰਣਾਗਤੀ-ਸ਼ਰਨ ਆਇਆ ਹੈ।੨।

**ਅਰਥ:** (ਹੇ ਭਾਈ!) ਜਿਸ (ਪਰਮਾਤਮਾ ਦੀ ਕੋਈ) ਸ਼ਕਲ ਨਹੀ, (ਕੋਈ) ਚਿਹਨ ਚਕਰ ਨਹੀ, (ਜੋ ਸਭ ਤੋਂ) ਵੱਡਾ ਹੈ, ਉਸ ਵਿਆਪਕ ਪ੍ਰਭੂ ਦਾ ਨਾਮ (ਆਪਣੇ) ਮਨ ਵਿਚ ਵਿਚ ਭਜ (ਸਿਮਰ)। ਸਤਿਸੰਗਤਿ ਵਿਚ ਮਿਲ (ਅਤੇ) ਰਾਮ ਦਾ (ਨਾਮ) ਸਿਮਰ। ਹੇ ਭਾਈ! (ਤੇਰੇ) ਮਥੇ ਤੇ ਵੱਡੇ ਭਾਗ (ਹੋ ਜਾਣਗੇ)।੧।ਰਹਾਉ।

(ਹੇ ਭਾਈ!) ਜਿਸ (ਹਿਰਦੇ) ਘਰ ਵਿਚ ਮੰਦਰ ਵਿਚ ਹਰੀ ਦਾ ਜੱਸ(ਉਚਾਰਨ) ਹੁੰਦਾ ਹੈ, ਉਸ ਘਰ ਵਿਚ ਅਨੰਦ ਹੀ ਅਨੰਦ (ਬਣਿਆ ਰਹਿੰਦਾ ਹੈ, ਇਸ ਲਈ ਤੂੰ) ਰਾਮ ਦਾ ਭਜਨ ਕਰਦਾ ਰਹੁ। ਹੇ ਭਾਈ! ਹਰੀ ਦੇ ਪ੍ਰੀਤਮ ਦੇ ਗੁਣ ਗਾਉ, ਵਡੇ ਗੁਰੂ ਸਤਿਗੁਰੂ ਦੇ ਉਪਦੇਸ਼ ਦੁਆਰਾ ਰਾਮ ਨਾਮ ਦਾ (ਭਜਨ) ਕਰਦਾ ਰਹੁ। ਰਾਮ ਰਾਮ ਹਰੇ ਹਰੇ, ਰਾਮ ਹਰੇ ਭਜਦਾ ਰਹੁ (ਇਸ ਨਾਲ ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ।੧।

ਹੇ ਹਰੀ! ਤੂੰ ਸਾਰੀ ਸ੍ਰਿਸ਼ਟੀ ਦਾ ਆਸਰਾ ਹੈਂ, ਕਿਰਪਾਲੂ ਹੈਂ, ਸਭ ਨੂੰ ਪੈਦਾ ਕਰਨ ਵਾਲਾ ਹੈਂ, ਹੇ ਰਾਮ! (ਸਭ) ਤੂੰ ਹੀ ਤੂੰ ਹੈਂ। ਦਾਸ ਨਾਨਕ ਤੇਰੀ ਸ਼ਰਨ ਆਇਆ ਹੈ, ਗੁਰੂ ਦੀ ਸਿਖਿਆ ਬਖਸ਼ੋ ਜਿਸ ਨਾਲ ਰਾਮ ਰਾਮ ਰਾਮ ਦਾ ਭਜਨ (ਕਰਦਾ ਰਹੇ) ।੨ ।੩ ।੯ ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਵਡੇ ਵਿਆਪਕ ਹਰੀ ਦਾ ਹਿਰਦੇ ਵਿਚ ਭਜਨ ਕਰਨ ਦਾ ਉਪਦੇਸ਼ ਦਿਤਾ ਹੈ। ਜਿਸ ਹਿਰਦੇ ਰੂਪ ਘਰ ਵਿਚ ਰਾਮ ਨਾਮ ਦਾ ਸਿਮਰਨ ਹੁੰਦਾ ਹੈ ਉਥੇ ਸਦੀਵੀ ਅਨੰਦ ਹੀ ਅਨੰਦ ਬਣਿਆ ਰਹਿੰਦਾ ਹੈ। ਅਗਮ ਅਗੋਚਰ ਹਰੀ ਸਤਿ ਸੰਗਤ ਰਾਹੀਂ ਹੀ ਭਜਿਆ ਜਾਂਦਾ ਹੈ:-

**ਸਰਬ ਸੂਖ ਆਨੰਦ ਨਾਨਕ,ਜਪਿ ਰਾਮਨਾਮੁ ਕਲਿਆਣੁ॥** [ਪੰ. ੧੩੨੩

**ਕਾਨੜਾ ਮਹਲਾ ੪ ॥ ਸਤਿਗੁਰ ਚਾਟਉ ਪਗ ਚਾਟ॥ ਜਿਤੁ ਮਿਲਿ ਹਰਿ ਪਾਧਰ ਬਾਟ॥ ਭਜੁ ਹਰਿ ਰਸੁ, ਰਸ ਹਰਿ ਗਾਟ॥ ਹਰਿ ਹੋ ਹੋ ਲਿਖੇ ਲਿਲਾਟ॥੧॥ਰਹਾਉ॥ ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ, ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ॥ ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ, ਹਰਿ ਪਾਈਐ ਸਤ ਸੰਗਤੀ, ਉਪਦੇਸਿ ਗੁਰੂ ਗੁਰ ਸੰਤ ਜਨਾ, ਖੋਲਿ ਖੋਲਿ ਕਪਾਟ॥੧॥ ਤੂ ਅਪਰੰਪਰੁ ਸੁਆਮੀ ਅਤਿ ਅਗਾਹੁ, ਤੂ ਭਰਪੁਰਿ ਰਹਿਆ ਜਲ ਥਲੇ, ਹਰਿ ਇਕੁ ਇਕੋ, ਇਕ ਏਕੈ ਹਰਿ ਥਾਟ॥ ਤੂ ਜਾਣਹਿ ਸਭ ਬਿਧਿ ਬੂਝਹਿ ਆਪੇ, ਜਨ ਨਾਨਕ ਕੇ ਪ੍ਰਭ ਘਟਿ ਘਟੇ, ਘਟਿ ਘਟੇ, ਘਟਿ ਹਰਿ ਘਾਟ॥੨॥੪॥੧੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਨਾਂ, ਜਾਣਹਿਂ, ਬੂਝਹਿਂ। ਬਿੰਦੀ ਰਹਿਤ: ਚਾਟਉ।

**ਪਦ ਅਰਥ:** ਚਾਟਉ-ਚੱਟੋ। ਪਗ-ਪੈਰ, ਚਰਨ। ਜਿਤੁ ਮਿਲਿ ਹਰਿ-ਜਿਸ (ਗੁਰੂ) ਨੂੰ ਮਿਲ ਕੇ। ਹਰਿ ਪਾਧਰ ਬਾਟ-ਹਰੀ-ਮਿਲਾਪ ਦਾ ਰਸਤਾ। ਰਸ ਹਰਿ ਗਾਟ-ਹਰੀ ਦਾ ਰਸ ਗਟ (ਗਟ ਕਰਕੇ ਪੀ)। ਹੋ-ਹੇ ਜਨ!। ਲਿਖੇ ਲਿਲਾਟਿ-ਮਥੇ ਤੇ ਲਿਖੇ ਹੋਏ (ਲੇਖ) ।੧ ।ਰਹਾਉ।

ਖਟ ਕਰਮ-ਛੇ ਕਰਮ (ਜਪ, ਹੋਮ, ਸੰਧਿਆ,ਇਸ਼ਨਾਨ, ਦੇਵਪੂਜਾ, ਦੇਵ-ਅਰਚਾ)। ਸਿਧ-ਜੋਗ ਸਾਧਨਾ ਵਿਚ ਪੁੱਗੇ ਹੋਏ ਜੋਗੀ। ਸਾਧਿਕ-ਸਾਧਨਾ ਕਰਨ ਵਾਲੇ। ਕਰਿ ਜਟ ਜਟਾ-ਜਟਾਂ ਧਾਰ ਕੇ। ਜਟ ਜਾਟ-ਜਟਾਂ ਦਾ ਜੂੜਾ। ਕਰਿ ਭੇਖ-ਭੇਖ ਕਰਕੇ। ਬ੍ਰਹਮ ਜੋਗੁ-ਬ੍ਰਹਮ ਦਾ ਮਿਲਾਪ। ਖੋਲਿ ਖੋਲਿ ਕਪਾਟ-(ਮਨ ਦੇ) ਕਿਵਾੜ ਖੋਲ, ਖੋਲ ਕੇ(ਦਸਦੇ ਹਨ)। ਅਪਰੰਪਰ-ਪਰੇ ਤੋਂ ਪਰੇ, ਬੇਅੰਤ। ਅਤਿ ਅਗਾਹ-ਅਥਾਹ। ਭਰਪੂਰਿ ਰਹਿਆ-ਸਭ ਥਾਂ ਵਿਆਪਕ ਹੋ ਰਿਹਾ ਹੈ। ਥਾਟੁ-ਬਨਾਵਟ। ਸਭ ਬਿਧਿ-ਸਭ ਤਰ੍ਹਾਂ। ਬੂਝਹਿ ਆਪ-ਆਪ ਸਮਝਦਾ ਹੈਂ। ਸਭ ਘਟਿ ਘਟੇ-ਹਰੇਕ ਘਟ ਵਿਚ (ਹਿਰਦੇ) ।੨।

**ਅਰਥ:** (ਹੇ ਭਾਈ!) ਜਿਸ (ਗੁਰੂ) ਨੂੰ ਮਿਲ ਕੇ ਹਰੀ ਮਿਲਾਪ ਦਾ ਸਿਧਾ ਰਸਤਾ (ਲਭ ਪੈਂਦਾ ਹੈ) ਉਸ ਸਤਿਗੁਰੂ ਦੇ ਚਰਨ ਚੱਟੋ। (ਹੇ ਭਾਈ! ਉਸ ਹਰੀ ਦਾ) ਭਜਨ ਕਰ ਤੇ ਹਰੀ-ਰਸ ਗੱਟ ਗੱਟ (ਕਰਕੇ ਪੀ ਲੈ, ਪਰ ਪੀਂਦਾ ਓਹੀ ਹੈ ਜਿਸ ਦੇ) ਮਥੇ ਤੇ (ਚੰਗੇ ਲੇਖ) ਲਿਖੇ ਹੋਣ।੧।ਰਹਾਉ।

ਹੇ ਭਾਈ! (ਪੰਡਿਤਾਂ ਦੇ ਦਸੇ ਹੋਏ) ਛੇ ਕਰਮਾਂ ਦੀ ਕਿਰਿਆ ਕਰਕੇ (ਹੋਰ ਬਹੁਤ) ਬਿਸਥਾਰ (ਕਰਮਾਂ ਦਾ) ਖਿਲਾਰਾ ਕਰਕੇ, ਸਿਧ, ਸਾਧਿਕ, ਜੋਗੀ, (ਅਭਿਆਸ ਕਰਕੇ) ਜਟਾਂ ਦਾ ਜੂੜਾ ਕਰਦੇ ਹਨ।

(ਪਰ ਏਦਾਂ ਦੇ) ਭੇਖਾਂ ਕਰਕੇ ਪਰਮਾਤਮਾ ਦਾ ਮਿਲਾਪ ਨਹੀ ਪਾ ਸਕੀਦਾ। ਹਰੀ ਤਾਂ ਸਤਸੰਗਤ ਕਰਕੇ ਹੀ ਪਾਈਦਾ ਹੈ (ਇਸ ਲਈ) ਪਰਮ ਗੁਰੂ ਦੇ ਸੰਤ ਜਨਾਂ ਦੇ ਉਪਦੇਸ਼ ਦੇ ਰਾਹੀਂ (ਮਨ ਦੇ) ਕਿਵਾੜ ਖੋਲ੍ਹ ਕੇ ਦਸਦੇ ਹਨ।੧।

ਹੇ ਸੁਆਮੀ! ਤੂੰ ਪਰੇ ਤੋਂ ਪਰੇ ਬੇਅੰਤ, ਅਤਿ ਅਥਾਹ ਹੈਂ, ਤੂੰ ਜਲ ਥਲ ਵਿਚ ਵਿਆਪਕ ਹੋ ਰਿਹਾ ਹੈਂ, ਹੇ ਹਰੀ ਤੂੰ ਇਕੋ ਇਕ ਹੈਂ (ਅਤੇ ਇਹ ਸੰਸਾਰ ਤੇਰੀ) ਬਨਾਵਟ ਹੈ (ਭਾਵ ਤੂੰ ਰਚਨਹਾਰਾ ਹੈਂ)।

ਤੂੰ ਸਾਰੀਆਂ ਬਿਧੀਆਂ (ਤ੍ਰੀਕਿਆਂ) ਨੂੰ ਆਪ ਹੀ ਜਾਣਦਾ ਹੈਂ, ਆਪ ਹੀ ਬੁਝਦਾ ਹੈਂ, ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ) ਹੇ ਪ੍ਰਭੂ! ਤੂੰ ਹਰੇਕ ਸਰੀਰ ਵਿਚ, ਘਟਾਂ ਘਟਾਂ ਵਿਚ (ਇਸਥਿਤ ਹੈਂ)।੨।੪।੧੦।

# ਸਾਰੰਸ਼ ਅਤੇ ਸਿਧਾਂਤ

ਕਿਸੇ ਭੇਖ ਜਾਂ ਸੰਤਾਂ ਦੇ ਮਿਥੇ ਹੋਏ ਅਥਵਾ ਬ੍ਰਾਹਮਣਾਂ ਦੇ ਖਟ ਕਰਮਾਂ ਰਾਹੀ ਪ੍ਰਭੂ ਦਾ ਮਿਲਾਪ ਨਹੀ ਹੁੰਦਾ। ਪ੍ਰਭੂ ਦਾ ਜਿਸ ਕਿਸੇ ਨੂੰ ਮਿਲਾਪ ਹੋਇਆ ਹੈ, ਗੁਰੂ ਦੇ ਉਪਦੇਸ਼ ਤੇ ਸਤਸੰਗਤਿ ਰਾਹੀਂ ਹੀ ਹੋਇਆ ਹੈ। ਗੁਰਵਾਕ ਵੀ ਹਨ:-

**ਜਿਨਿ ਕਿਨੈ ਪਾਇਆ ਸਾਧ ਸੰਗਤੀ ਪੂਰੈ ਭਾਗਿ ਬੈਰਾਗਿ॥** [ਪੰ. ੨੯

**ਕਾਨੜਾ ਮਹਲਾ ੪ ॥ ਜਪਿ ਮਨ ਗੋਬਿਦ ਮਾਧੋ॥ ਹਰਿ ਹਰਿ ਅਗਮ ਅਗਾਧੋ॥ ਮਤਿ ਗੁਰਮਤਿ ਹਰਿਪ੍ਰਭੁ ਲਾਧੋ॥ ਧੁਰਿ ਹੋ ਹੋ ਲਿਖੇ ਲਿਲਾਧੋ॥੧॥ਰਹਾਉ॥ ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ, ਸੁਖੁ ਪਾਈਐ ਹਰਿ ਭਜੁ, ਸੰਤ ਸੰਤ ਸੰਗਤੀ, ਮਿਲਿ ਸਤਿਗੁਰੂ ਗੁਰੁ ਸਾਧੋ॥ ਜਿਉ ਛੁਹਿ ਪਾਰਸ ਮਨੂਰ ਭਏ ਕੰਚਨ, ਤਿਉ ਪਤਿਤ ਜਨ, ਮਿਲਿ ਸੰਗਤੀ ਸੁਧ ਹੋਵਤ, ਗੁਰਮਤੀ ਸੁਧ ਹਾਧੋ॥੧॥ ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ, ਤਿਉ ਪਾਪੀ, ਸੰਗਿ ਤਰੇ ਸਾਧ ਸਾਧ ਸੰਗਤੀ, ਗੁਰ ਸਤਿਗੁਰੂ ਗੁਰ ਸਾਧੋ॥ ਚਾਰਿ ਬਰਨ ਚਾਰਿ ਆਸ੍ਰਮ ਹੈ, ਕੋਈ ਮਿਲੈ ਗੁਰੂ ਗੁਰ ਨਾਨਕ, ਸੋ ਆਪਿ ਤਰੈ, ਕੁਲ ਸਗਲ ਤਰਾਧੋ॥੨॥੫॥੧੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਉਂ, ਹੈ।

**ਫੁਟਕਲ**: 'ਸੁਧਰਾਧੋ' ਜੁੜਤ ਪਦ ਨਹੀ ਜਿਵੇਂ ਕਿ ਸ਼ਬਦਾਰਥ ਤੇ ਦਰਪਣ ਵਿਚ ਦਰਜ ਹੈ। ਪਾਠ ਚਾਲ ਅਨੁਸਾਰ 'ਸੁਧ ਹਾਧੋ' ਪਦ ਛੇਦ ਰੂਪ ਵਿਚ ਉਚਾਰਨਾ ਹੀ ਉਚਿਤ ਹੈ,ਇਸ ਨਾਲ ਕਾਵਿ ਤੋਲ ਪੂਰਾ ਰਹਿੰਦਾ ਹੈ।

**ਪਦ ਅਰਥ**: ਮਾਧੋ-ਮਾਇਆ ਦਾ ਪਤੀ-ਵਿਸ਼ਨੂੰ ਭਾਵ ਵਾਹਿਗੁਰੂ। ਅਗਮ ਅਗਾਧੋ-ਅਪਹੁੰਚ ਤੇ ਅਥਾਹ। ਲਾਧੋ-ਲਭ ਪੈਂਦਾ ਹੈ। ਧੁਰਿ-ਧੁਰ (ਦਰਗਾਹ) ਤੋਂ। ਲਿਲਾਧੋ-ਲਿਲਾਟ, ਮੱਥੇ ਉਤੇ।੧।ਰਹਾਉ।

ਬਿਖੁ ਮਾਇਆ ਸੰਚਿ-ਜ਼ਹਿਰ ਰੂਪ ਮਾਇਆ ਇਕੱਠੀ ਕਰਨ ਨਾਲ। ਬਹੁ ਚਿਤੈ ਬਿਕਾਰ-ਬਹੁਤ ਸਾਰੇ ਵਿਕਾਰ ਚਿਤਵਦਾ ਹੈ। ਮਿਲਿ ਸਤਿਗੁਰੂ-ਸਤਿਗੁਰੂ ਨੂੰ ਮਿਲ ਕੇ। ਛੁਹਿ-ਛੁਹ ਕੇ। ਮਨੂਰ-ਸੜਿਆ ਹੋਇਆ ਲੋਹਾ। ਕੰਚਨ-ਸੋਨਾ। ਸੁਧ ਹਾਥੋ-ਸੁੱਧ (ਨਿਰਮਲ) ਹੁੰਦੇ ਹਨ।੧।

ਕਾਸਟ-ਲੱਕੜ। ਸੰਗਿ-ਨਾਲ। ਸੰਗਿ ਤਰੇ ਸਾਧ-ਸਾਧ ਦੇ ਸੰਗ ਨਾਲ ਤਰ ਜਾਂਦੇ ਹਨ। ਚਾਰਿ ਬਰਨ-ਬ੍ਰਾਹਮਣ, ਖਤਰੀ, ਵੈਸ਼, ਸੂਦਰ। ਚਾਰਿ ਆਸਰਮ-ਬ੍ਰਹਮਚਰਜ, ਗ੍ਰਿਹਸਥ, ਬਾਨ ਪ੍ਰਸਤ, ਸੰਨਿਆਸ। ਕੁਲ ਸਗਲ ਤਰਾਧੋ-ਸਾਰੀਆਂ ਕੁਲਾਂ ਤਾਰ ਲੈਂਦਾ ਹੈ।੨।

**ਅਰਥ**: ਹੇ ਮਨ! ਮਾਇਆ ਦੇ ਪਤੀ ਗੋਬਿੰਦ ਦਾ (ਨਾਮ) ਜਪ। (ਉਹ) ਹਰੀ ਅਪਹੁੰਚ ਤੇ ਅਥਾਹ ਹੈ। ਗੁਰੂ ਦੀ ਮਤਿ ਦੁਆਰਾ (ਉਸ ਮਨੁੱਖ ਨੂੰ) ਹਰੀ ਪ੍ਰਭੂ ਲਭ ਪੈਂਦਾ ਹੈ (ਜਿਸ ਦੇ) ਮਥੇ ਉਤੇ ਧੁਰ (ਦਰਗਾਹ) ਤੋਂ (ਚੰਗੇ ਲੇਖ) ਲਿਖੇ ਹੋਣ।੧।ਰਹਾਉ।

(ਹੇ ਭਾਈ!) ਜ਼ਹਿਰ ਰੂਪ ਮਾਇਆ ਇਕੱਠੀ ਕਰਕੇ (ਮਨੁੱਖ ਮਨ ਵਿਚ) ਬਹੁਤ ਵਿਕਾਰ ਚਿਤਵਦਾ ਹੈ (ਜਿਸ ਕਰਕੇ ਜੀਵ ਦੁਖੀ ਹੁੰਦਾ ਹੈ)। ਹਾਂ, ਸਾਧ ਸੰਗਤ ਵਿਚ ਮਿਲ ਕੇ ਗੁਰੂ ਸਤਿਗੁਰੂ ਨੂੰ ਮਿਲ ਕੇ ਹਰੀ ਦਾ ਭਜਨ ਕਰ (ਇਸ ਤਰ੍ਹਾਂ ਆਤਮਿਕ) ਸੁਖ ਪਾਈਦਾ ਹੈ। ਜਿਵੇਂ ਲੋਹਾ ਪਾਰਸ ਨਾਲ ਛੋਹ ਕੇ ਸੋਨਾ ਹੋ ਜਾਂਦਾ ਹੈ, ਤਿਵੇਂ ਪਾਪੀ ਪੁਰਸ਼ ਸਤਿਸੰਗਤ ਵਿਚ ਮਿਲ ਕੇ ਗੁਰੂ ਦੀ ਮਤ ਲੈ ਕੇ ਸੁਧ (ਜੀਵਨ ਵਾਲਾ) ਬਣ ਜਾਂਦਾ ਹੈ।੧।

ਜਿਵੇਂ ਕਾਠ (ਲਕੜ) ਦੇ ਨਾਲ ਲਗ ਕੇ ਬਹੁਤ ਸਾਰਾ ਲੋਹਾ ਤਰ ਜਾਂਦਾ ਹੈ (ਨਦੀ ਤੋਂ ਪਾਰ ਹੋ ਜਾਂਦਾ ਹੈ)। ਤਿਵੇਂ ਪਾਪੀ ਲੋਕ ਸਾਧ ਸੰਗਤ ਵਿਚ ਰਹਿ ਕੇ (ਸੰਸਾਰ ਸਮੁੰਦਰ ਤੋਂ) ਤਰ ਜਾਂਦੇ ਹਨ (ਪਰ) ਸਾਧ ਭੀ ਓਹ ਜਿਹੜੇ ਗੁਰ-ਸਤਿਗੁਰ ਦੇ ਸਾਧ ਹੋਣ (ਪਖੰਡੀ ਸਾਧ ਨਹੀ)।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਬ੍ਰਾਹਮਣ, ਵੈਸ਼, ਸ਼ੂਦਰ) ਚਾਰ ਵਰਨ ਹਨ,(ਬ੍ਰਹਮ ਚਰਜ, ਗ੍ਰਿਹਸਤ, ਬਾਨਪ੍ਰਸਤ ਤੇ ਸੰਨਿਆਸ, 'ਇਹ) ਚਾਰ ਆਸ਼ਰਮ ਹਨ, (ਇਹਨਾਂ ਵਰਨਾ ਤੇ ਆਸ਼ਰਮਾਂ ਵਾਲਿਆਂ ਵਿਚੋਂ) ਗੁਰੂਆਂ ਦੇ ਗੁਰੂ, ਨਾਨਕ ਨੂੰ ਭਾਵੇਂ ਕੋਈ ਮਿਲੇ ਉਹ ਆਪ (ਸੰਸਾਰ ਸਮੁੰਦਰ ਤੋਂ) ਪਾਰ ਹੋ ਜਾਂਦਾ ਹੈ (ਅਤੇ ਆਪਣੀਆਂ) ਸਾਰੀਆਂ ਕੁਲਾਂ ਨੂੰ ਤਾਰ ਲੈਂਦਾ ਹੈ।੨।੫।੧੧।

# ਅਰਥ ਭੇਦ ਅਤੇ ਨਿਰਣੈ

## ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ......

ਵਖ ਵਖ ਅਰਥ:

੧. ਬਿਖ ਰੂਪ ਮਾਇਆ ਨੋ ਇਕਤ੍ਰ ਕਰ ਕਰ ਜੀਉ ਬਹੁਤੇ ਬਿਕਾਰੋਂ ਕੋ ਚਿਤਵਤਾ ਹੈਂ। [ਫ.ਸ.

੨. ਜ਼ਹਿਰ ਰੂਪ ਮਾਇਆ ਨੂੰ ਇਕਠੀਕਰਨ ਨਾਲ ਚਿਤ ਵਿਚ ਬਹੁਤ ਸਾਰੇ ਵਿਕਾਰ ਆ ਪੈਂਦੇ ਹਨ। [ਸ਼ਬਦਾਰਥ

੩. ਹੇ ਭਾਈ! ਆਤਮ ਮੌਤ ਲਿਆਉਣ ਵਾਲੀ ਮਾਇਆ ਨੂੰ ਇਕੱਠੀ ਕਰਕੇ ਮਨੁੱਖ ਅਨੇਕ ਵਿਕਾਰ ਚਿਤਵਨ ਲੱਗ ਪੈਂਦਾ ਹੈ। [ਦਰਪਣ

**ਨਿਰਣੈ:** ਪੰਜਾਬੀ ਮਹਾਨ ਕੋਸ਼ ਵਿਚ ਵੀ 'ਚਿਤੈ' ਪਦ ਅਰਥ 'ਚਿਤਵਦਾ ਹੈ, ਚਿੰਤਨ ਕਰਦਾ ਹੈ' ਦਿਤੇ ਹਨ। ਨਾਲ ਪਰਮਾਣ ਮਾਰੂ ਸੋਲਹੇ ਮ: ੩ ਵਿਚੋਂ ਦਿਤਾ ਹੈ "ਚਿਤੈ ਬਿਕਾਰਾ"। ਪੂਰੀ ਪੰਕਤੀ ਇਉਂ ਹੈ:-

**ਆਵਾਗਉਣੁ ਹੈ ਸੰਸਾਰਾ॥ ਮਾਇਆ ਮੋਹੁ ਬਹੁ ਚਿਤੈ ਬਿਕਾਰਾ॥**

**ਥਿਰੁ ਸਾਚਾ ਸਾਲਾਹੀ ਸਦ ਹੀ, ਜਿਨਿ ਗੁਰ ਕਾ ਸਬਦੁ ਪਛਾਤਾ ਹੇ॥** [ਪੰ.੧੦੫੧

ਗੁਰਬਾਣੀ ਵਿਚੋਂ ਹੋਰ ਵੀ ਅਜਿਹੇ ਪ੍ਰਮਾਣ ਮਿਲ ਸਕਦੇ ਹਨ। ਜਿਵੇਂ:-

**ੳ. ਮਨੁ ਭੂਲੋ ਬਹੁ ਚਿਤੈ ਵਿਕਾਰੁ॥** [ਪੰ. ੨੨੨

**ਅ. ਕਾਮੁ ਚਿਤੈ ਕਾਮਣਿ ਹਿਤਕਾਰੀ॥** [ਪੰ. ੨੨੫

ਸੋ ਉਪ੍ਰੋਕਤ ਪਰਮਾਣਾਂ ਦੇ ਚਾਨਣ ਵਿਚ ਸ਼ਬਦਾਰਥ ਵਿਚ ਦਿਤੇ ਹੋਏ ਅਰਥ ਗੁਰਬਾਣੀ ਵਿਆਕਰਣ ਦੇ ਅਨੁਸਾਰ ਠੀਕ ਨਹੀ ਹਨ।

# ਸਾਰੰਸ਼ ਅਤੇ ਸਿਧਾਂਤ

ਮਨ ਨੂੰ ਪ੍ਰਭੂ ਸਿਮਰਨ ਕਰਨ ਲਈ ਉਤਸ਼ਾਹ ਦੇਣ ਲਈ ਦੋ ਸੁੰਦਰ ਮਿਸਾਲਾਂ ਦੇ ਕੇ ਸਮਝਾਇਆ ਹੈ। ਜਿਵੇਂ ਪਾਰਸ ਨਾਲ ਸੜਿਆ ਗਲਿਆ ਲੋਹਾ ਵੀ ਸੋਨਾ ਹੋ ਜਾਂਦਾ ਹੈ, ਜਿਵੇਂ ਲਕੜ ਨਾਲ ਲੱਗਾ ਲੋਹਾ ਵੀ ਨਦੀ ਤੋਂ ਪਾਰ ਹੋ ਜਾਂਦਾ ਹੈ, ਤਿਵੇਂ ਪਥਰ ਵਤ ਭਾਰਾਪਾਪੀ ਭੀ ਸਾਧ ਸੰਗਤ ਵਿਚ ਮਿਲ ਕੇ ਪਵਿੱਤਰ ਪਾਵਨ ਹੋ ਜਾਂਦਾ ਹੈ ਅਤੇ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ। ਜਿਸ ਨੂੰ ਗੁਰੂ ਨਾਨਕ ਸਾਹਿਬ ਦਾ ਮਿਲਾਪ ਹੋ ਜਾਂਦਾ ਹੈ, ਉਹ ਆਪ ਹੀ ਨਹੀ, ਆਪਣੀਆਂ ਕੁਲਾਂ ਨੂੰ ਵੀ ਤਰਾ ਲੈਂਦਾ ਹੈ।

**ਕਾਨੜਾ ਮਹਲਾ ੪ ॥ ਹਰਿ ਜਸੁ ਗਾਵਹੁ ਭਗਵਾਨ॥ ਜਸੁ ਗਾਵਤ, ਪਾਪ ਲਹਾਨ॥ ਮਤਿ ਗੁਰਮਤਿ ਸੁਨਿ ਜਸੁ ਕਾਨ॥ ਹਰਿ ਹੋ ਹੋ ਕਿਰਪਾਨ॥੧॥ਰਹਾਉ॥ ਤੇਰੇ ਜਨ ਧਿਆਵਹਿ ਇਕ ਮਨਿ ਇਕ ਚਿਤਿ, ਤੇ ਸਾਧੂ ਸੁਖ ਪਾਵਹਿ, ਜਪਿ ਹਰਿ ਹਰਿ ਨਾਮੁ ਨਿਧਾਨ॥ ਉਸਤਤਿ ਕਰਹਿ ਪ੍ਰਭ ਤੇਰੀਆ, ਮਿਲਿ ਸਾਧੂ ਸਾਧਜਨਾ, ਗੁਰ ਸਤਿਗੁਰੂ ਭਗਵਾਨ॥੧॥ ਜਿਨ ਕੈ ਹਿਰਦੈ ਤੂ ਸੁਆਮੀ, ਤੇ ਸੁਖ ਫਲ ਪਾਵਹਿ, ਤੇ ਤਰੇ ਭਵ ਸਿੰਧੁ, ਤੇ ਭਗਤ ਹਰਿ ਜਾਨ॥ ਤਿਨ ਸੇਵਾ ਹਮ ਲਾਇ ਹਰੇ, ਹਮ ਲਾਇ ਹਰੇ, ਜਨ ਨਾਨਕ ਕੇ ਹਰਿ, ਤੂ ਤੂ ਤੂ ਤੂ ਤੂ ਭਗਵਾਨ॥੨॥੬॥੧੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਹਿਂ, ਪਾਵਹਿਂ, ਕਰਹਿਂ।

**ਪਦ ਅਰਥ:** ਭਗਵਾਨ-ਪ੍ਰਭੂ ਦਾ। ਗਾਵਤ-ਗਾਉਂਦਿਆਂ। ਲਹਾਨ-ਲਹਿ ਜਾਂਦੇ ਹਨ। ਕਾਨ-ਕੰਨਾਂ ਨਾਲ। ਕਿਰਪਾਨ-ਕਿਰਪਾਲੂ।੧।ਰਹਾਉ।

ਧਿਆਵਹਿ-ਧਿਆਉਂਦੇ ਹਨ। ਇਕ ਚਿਤਿ-ਇਕ ਚਿਤ ਹੋ ਕੇ। ਪਾਵਹਿ-ਪਾਉਂਦੇ ਹਨ। ਨਿਧਾਨ-ਖਜ਼ਾਨੇ। ਕਰਹਿ-ਕਰਦੇ ਹਨ। ਤੇਰੀਆ-ਤੇਰੀ। ਭਗਵਾਨ-ਹੇ ਪਰਮਾਤਮਾ।੧।

ਤੇ-ਓਹ। ਭਵ ਸਿਧੁ-ਸੰਸਾਰ ਸਮੁੰਦਰ।੨।

**ਅਰਥ:** (ਹੇ ਭਾਈ!) ਹਰੀ ਭਗਵਾਨ ਦਾ ਜਸ ਗਾਇਨ ਕਰੋ। ਜਸ ਗਾਉਂਦਿਆਂ ਸਾਰੇ ਪਾਪ ਲਹਿ ਜਾਂਦੇ ਹਨ। (ਹੇ ਭਾਈ!) ਗੁਰੂ ਦੀ ਸਿਖਿਆ ਲੈ ਕੇ (ਆਪਣੇ)ਕੰਨਾ ਰਾਹੀ (ਪ੍ਰਭੂ ਦਾ) ਜਸ (ਸਿਫਤਿ ਸਾਲਾਹ) ਸੁਣ, (ਇਸ ਤਰ੍ਹਾਂ) ਹਰੀ ਕਿਰਪਾਲੂ ਹੋ ਜਾਂਦਾ ਹੈ।੧।ਰਹਾਉ।

(ਹੇ ਪ੍ਰਭੂ! ਜੋ) ਤੇਰੇ ਸੇਵਕ-ਜਨ ਇਕ ਮਨ ਇਕ ਚਿਤ ਹੋ ਕੇ (ਤੈਨੂੰ) ਧਿਆਉਂਦੇ ਹਨ, ਓਹ ਸਾਧੂ (ਜਨ) ਤੇਰਾ ਨਾਮ ਜਪ ਕੇ (ਆਤਮਿਕ) ਸੁਖ ਅਨੰਦ ਦੇ ਖਜ਼ਾਨੇ ਪ੍ਰਾਪਤ ਕਰਦੇ ਹਨ। ਹੇ ਪ੍ਰਭੂ! ਹੇ ਭਗਵਾਨ! ਤੇਰੇ ਸਾਧੂ ਜਨ, ਗੁਰੂ ਸਤਿਗੁਰੂ ਨੂੰ ਮਿਲ ਕੇ ਤੇਰੀ ਵਡਿਆਈ ਕਰਦੇ ਹਨ।੧।

ਹੇ ਸੁਆਮੀ! ਜਿਨ੍ਹਾਂ ਦੇ ਹਿਰਦੇ ਵਿਚ ਤੂੰ ਵਸਦਾ ਹੈਂ, ਓਹ (ਸਾਰੇ) ਸੁਖ ਫਲ ਪਾ ਲੈਂਦੇਹਨ, ਓਹ (ਜਨ) ਸੰਸਾਰ ਸਾਗਰ ਤੋਂ ਤਰ ਗਏ ਹਨ (ਅਤੇ) (ਸਹੀ ਅਰਥਾਂ ਵਿਚ) ਓਹ ਹਰੀ ਦੇ ਭਗਤ ਜਾਣੋ। ਦਾਸ ਨਾਨਕ ਦੇ ਹਰੀ੍ਕੇਵਲ ਤੇ ਕੇਵਲ ਤੂੰ ਹੀ ਭਗਵਾਨ ਹੈਂ, (ਮੈਨੂੰ) ਉਨ੍ਹਾਂ (ਭਗਤ ਜਨਾਂ) ਦੀ ਸੇਵਾ ਵਿਚ ਲਾ ਦੇ।੨।੬।੧੨।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਗੁਰੂ ਰਾਮਦਾਸ ਜੀ ਨੇ ਹਰੀ ਭਗਵਾਨ ਦੀਸਿਫਤਿ ਸਲਾਹ ਕਰਨ ਦਾ ਪਾਵਨ ਉਪਦੇਸ਼ ਦਿਤਾ ਹੈ। ਹਰੀ ਕਿਰਪਾਲੂ ਹੋਵੇ ਤਾਂ ਹੀ ਮਨੁੱਖ ਇਕ ਮਨ ਚਿਤ ਹੋ ਕੇ ਹਰੀ ਦਾ ਜਸ ਗਾ ਤੇ ਸੁਣ ਸਕਦਾ ਹੈ। ਸੰਪ੍ਰਦਾਈ ਸਟੀਕ ਦੇ ਕਰਤਾ ਨੇ 'ਕਿਰਪਾਨ' ਦੇ ਅਰਥ 'ਕਿਰਪਾਲੂ ਤੋਂ ਇਲਾਵਾ ਹਰੀ ਪਾਸੋਂ ਕਿਰਪਾਨ ਧਾਰਨੀ ਪ੍ਰਾਪਤ ਹੁੰਦੀ ਹੈ, ਵਾ ਹਰੀ ਪਾਸੋਂ ਗਿਆਨ ਰੂਪ ਕਿਰਪਾਨ=ਖੰਡਾ ਪ੍ਰਾਪਤ ਹੁੰਦਾ ਹੈ, ਕੀਤੇ ਹਨ ਜੋ ਮੂਲ ਸ਼ਬਦ ਦੇ ਅਨੁਕੂਲ ਪਾਠਕਾਂ ਨੂੰ ਸੇਧ ਨਹੀ ਦਿੰਦੇ।

ਸਿਧਾਂਤ ਇਹ ਹੈ ਕਿ ਸਾਨੂੰ ਭਗਵਾਨ ਦੇ ਭਗਤਾਂ ਦੀ ਸੰਗਤ ਤੇ ਸੇਵਾ ਕਰਨੀ ਚਾਹੀਦੀ ਹੈ।

***ਕਾਨੜਾ ਮਹਲਾ ੫ ਘਰੁ ੨***

**ੴ ਸਤਿਗੁਰ ਪ੍ਰਸਾਦਿ ॥ ਗਾਈਐ ਗੁਣ ਗੋਪਾਲ ਕ੍ਰਿਪਾਨਿਧਿ॥ ਦੁਖ ਬਿਦਾਰਨ ਸੁਖਦਾਤੇ ਸਤਿਗੁਰ, ਜਾ ਕਉ ਭੇਟਤ ਹੋਇ ਸਗਲ ਸਿਧਿ॥੧॥ਰਹਾਉ॥ ਸਿਮਰਤ ਨਾਮੁ ਮਨਹਿ ਸਾਧਾਰੈ॥ ਕੋਟਿ ਪਰਾਧੀ, ਖਿਨ ਮਹਿ ਤਾਰੈ॥੧॥ ਜਾ ਕਉ, ਚੀਤਿ ਆਵੈ ਗੁਰੁ ਅਪਨਾ॥ ਤਾ ਕਉ, ਦੂਖੁ ਨਹੀ ਤਿਲੁ ਸੁਪਨਾ॥੨॥ ਜਾ ਕਉ, ਸਤਿਗੁਰ ਅਪਨਾ ਰਾਖੈ॥ ਸੋ ਜਨੁ, ਹਰਿ ਰਸੁ ਰਸਨਾ ਚਾਖੈ॥੩॥ ਕਹੁ ਨਾਨਕ, ਗੁਰਿ ਕੀਨੀ ਮਇਆ॥ ਹਲਤਿ ਪਲਤਿ ਮੁਖ ਊਜਲ ਭਇਆ॥੪॥੧॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਨਹਿਂ, ਮਹਿਂ, ਨਹੀ।

**ਪਦ ਅਰਥ:** ਕ੍ਰਿਪਾਨਿਧਿ-ਕਿਰਪਾ ਦੇ ਖਜ਼ਾਨੇ (ਹਰੀ) ਦੇ। ਦੁਖ ਬਿਦਾਰਨ-ਦੁਖਾਂ ਦਾ ਨਾਸ਼ ਕਰਨ ਵਾਲਾ। ਭੇਟਤ-ਮਿਲ ਗਿਆ। ਹੋਇ ਸਗਲ ਸਿਧਿ-ਹਰ ਪ੍ਰਕਾਰ ਦੀ ਸਫਲਤਾ ਪ੍ਰਾਪਤ ਹੁੰਦੀ ਹੈ।੧।ਰਹਾਉ।

ਸਾਧਾਰੈ-ਆਸਰੇ ਸਹਿਤ ਕਰਦਾ ਹੈ। ਕੋਟਿ-ਕ੍ਰੋੜਾਂ। ਪਰਾਧੀ-ਅਪਰਾਧੀ, ਪਾਪੀ। ਤਾਰੈ-(ਸੰਸਾਰ ਸਾਗਰ ਤੋ) ਪਾਰ ਕਰ ਦਿੰਦਾ ਹੈ।੧।

ਜਾ ਕਉ-ਜਿਸ ਨੂੰ। ਚੀਤਿ-ਚਿਤ ਵਿਚ। ਤਿਲੁ-ਰਤਾ ਭਰ।੨। ਰਾਖੈ-ਰਖਦਾ, ਰਖਿਆ ਕਰਦਾ ਹੈ। ਰਸਨਾ ਚਾਖੈ-ਰਸਨਾ ਨਾਲ ਚਖਦਾ ਹੈ।੩।

ਗੁਰਿ-ਗੁਰੂ ਨੇ। ਮਇਆ-ਮਿਹਰ। ਹਲਤਿ ਪਲਤਿ-ਲੋਕ ਪਰਲੋਕ ਵਿਚ। ਮੁਖ ਊਜਲ ਭਇਆ-ਸੁਰਖਰੂ ਹੋ ਗਏ।੪।

**ਅਰਥ:** (ਹੇ ਭਾਈ!) ਕਿਰਪਾ ਦੇ ਖਜ਼ਾਨੇ ਪ੍ਰਭੂ ਦੇ ਗੁਣ ਗਾਉਣੇ ਚਾਹੀਦੇ ਹਨ। ਜਿਸ (ਗੁਰੂ) ਨੂੰ ਮਿਲਿਆਂ ਹਰ ਪ੍ਰਕਾਰ ਦੀ ਸਫਲਤਾ ਪ੍ਰਾਪਤ ਹੁੰਦੀ ਹੈ (ਉਹ) ਸਤਿਗੁਰੂ ਦੁਖਾਂ ਦੇ ਨਾਸ਼ ਕਰਨ ਵਾਲੇ ਅਤੇ ਸੁਖਾਂ ਦੇ ਦੇਣ ਵਾਲੇ ਹਨ।੧।ਰਹਾਉ।

(ਹੇ ਭਾਈ!) ਨਾਮ ਸਿਮਰਦਿਆਂ ਮਨ ਆਸਰੇ ਸਹਿਤ ਹੁੰਦਾ ਹੈ। (ਹਰੀ ਦਾ ਨਾਮ) ਕ੍ਰੋੜਾਂ ਪਾਪੀਆਂ ਨੂੰ ਇਕ ਖਿਨ ਵਿਚ (ਸੰਸਾਰ ਸਾਗਰ ਤੋਂ) ਤਾਰ ਦਿੰਦਾ ਹੈ।੧।

(ਹੇ ਭਾਈ!) ਜਿਸ (ਮਨੁੱਖ) ਨੂੰ ਆਪਣਾ ਗੁਰੂ ਚਿਤ ਵਿਚ (ਯਾਦ) ਆਉਂਦਾ ਹੈ, ਉਸ ਨੂੰ ਸੁਪਨੇ ਅੰਦਰ ਵੀ ਤਿਲ ਮਾਤਰ ਦੁਖ ਨਹੀ ਪੋਹ ਸਕਦਾ।੨।

(ਹੇ ਭਾਈ!) ਜਿਸ (ਮਨੁੱਖ) ਨੂੰ ਆਪਣਾ ਸਤਿਗੁਰੂ (ਹਥ ਦੇ ਕੇ) ਰਖਦਾ ਹੈ, ਉਹ ਸੇਵਕ ਜੀਭ ਨਾਲ ਹਰੀ ਦਾ ਨਾਮ-ਰਸ ਚਖਦਾ ਹੈ।੩।

ਨਾਨਕ! ਆਖ ਕਿ ਗੁਰੂ ਨੇ (ਜਿਨ੍ਹਾਂ ਮਨੁੱਖਾਂ ਉਤੇ) ਮਿਹਰ ਕਰ ਦਿਤੀ ਉਨ੍ਹਾਂ ਦੇ) ਲੋਕ ਪਰਲੋਕ ਵਿਚ ਮੂੰਹ ਉਜਲੇ ਹੋ ਗਏ (ਭਾਵ ਸੁਰਖਰੂ ਹੋ ਗਏ)।੪।੧।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਰਾਹੀ ਹਰੀ ਪ੍ਰਭੂ ਦੇ ਗੁਣ ਗਾਈਏ ਤਾਂ ਸਾਰੇ ਦੁਖ ਦੂਰ ਹੋ ਜਾਂਦੇ ਹਨ। ਸਮੂਹ ਸੁਖਾਂ ਤੇ ਸਿਧੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਨਾਮ-ਜਪਣ ਦੀਆਂ ਅਨੇਕ ਬਰਕਤਾਂ ਹਨ। ਮਨੁੱਖ ਦਾ ਲੋਕ ਪਰਲੋਕ ਵਿਚ ਉਜਲਾ ਮੂੰਹ ਹੁੰਦਾ ਹੈ:-

**ਕੋਟਿ ਪਰਾਧ ਮਿਟਹਿ ਜਨ ਸੇਵਾ, ਹਰਿ ਕੀਰਤਨੁ ਰਸਿ ਗਾਈਐ॥**
**ਈਹਾ ਸੁਖੁ ਆਗੈ ਮੁਖ ਊਜਲ, ਜਨ ਕਾ ਸੰਗੁ ਵਡਭਾਗੀ ਪਾਈਐ॥** [ਪੰ. ੬੧੦

**ਕਾਨੜਾ ਮਹਲਾ ੫ ॥ ਆਰਾਧਉ ਤੁਝਹਿ ਸੁਆਮੀ ਅਪਨੇ॥ ਊਠਤ ਬੈਠਤ ਸੋਵਤ ਜਾਗਤ, ਸਾਸਿ ਸਾਸਿ ਸਾਸਿ ਹਰਿ ਜਪਨੇ॥੧॥ਰਹਾਉ॥ ਤਾ ਕੈ ਹਿਰਦੈ, ਬਸਿਓ ਨਾਮੁ॥ ਜਾ ਕਉ ਸੁਆਮੀ ਕੀਨੋ ਦਾਨੁ॥੧॥ ਤਾ ਕੈ ਹਿਰਦੈ ਆਈ ਸਾਂਤਿ॥ ਠਾਕੁਰ ਭੇਟੇ ਗੁਰ ਬਚਨਾਂਤਿ॥੨॥ ਸਰਬ ਕਲਾ ਸੋਈ ਪਰਬੀਨ॥ ਨਾਮ ਮੰਤ੍ਰੁ ਜਾ ਕਉ ਗੁਰਿ ਦੀਨ॥੩॥ ਕਹੁ ਨਾਨਕ, ਤਾ ਕੈ ਬਲਿ ਜਾਉ॥ ਕਲਿਜੁਗ ਮਹਿ ਪਾਇਆ ਜਿਨਿ ਨਾਉ॥੪॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਅਰਾਧਉਂ, ਜਾਉਂ, ਮਹਿਂ, ਨਾਉਂ।

**ਪਦ ਅਰਥ:** ਅੰਰਾਧਉ-ਮੈਂ ਅਰਾਧਦਾ (ਸਿਮਰਦਾ) ਹਾਂ। ਤੁਝਹਿ-ਤੈਨੂੰ ਹੀ। ਸੁਆਮੀ ਅਪਨੇ-ਹੇ ਮੇਰੇ ਆਪਣੇ ਮਾਲਕ!। ਸਾਸਿ ਸਾਸਿ-ਹਰੇਕ ਸੁਆਸ ਨਾਲ।੧।ਰਹਾਉ।

ਤਾਂ ਕੈ ਹਿਰਦੈ-ਉਸ (ਮਨੁੱਖ) ਦੇ ਹਿਰਦੇ ਵਿਚ। ਠਾਕੁਰ ਭੇਟੇ-ਮਾਲਕ ਮਿਲੇ। ਗੁਰਬਚਨਾਂਤਿ-ਗੁਰੂ ਦੇ ਬਚਨਾਂ ਰਾਹੀਂ।੨।

ਸਰਬ ਕਲਾ-ਸਮੂਹ ਸ਼ਕਤੀਆਂ (ਵਿਚ ਸਪੰਨ)। ਪਰਬੀਨ-ਚਤੁਰ। ਮੰਤ੍ਰ-ਉਪਦੇਸ਼। ਗੁਰਿ-ਗੁਰੂ ਨੇ।੩।

ਬਲਿ ਜਾਉ-ਮੈਂ ਸਦਕੇ ਜਾਂਦਾ ਹਾਂ। ਜਿਨਿ-ਜਿਸ (ਮਨੁੱਖ) ਨੇ। ਨਾਉ-ਨਾਮ।੪।

**ਅਰਥ:** ਹੇ ਮੇਰੇ ਆਪਣੇ ਮਾਲਕ! ਮੈਂ ਤੈਨੂੰ ਹੀ ਸਿਮਰਦਾ ਹਾਂ। ਹੇ ਹਰੀ! ਉਠਦਿਆਂ ਬੈਠਦਿਆਂ, ਸੁਤਿਆਂ, ਜਾਗਦਿਆਂ, ਹਰੇਕ ਸੁਆਸ ਨਾਲ (ਅਸੀ ਤੇਰਾ ਨਾਮ ਹੀ) ਨਾਮ ਜਪਦੇ ਹਾਂ।੧।ਰਹਾਉ।

(ਹੇ ਭਾਈ!) ਉਸ (ਮਨੁੱਖ) ਦੇ ਹਿਰਦੇ ਵਿਚ (ਵਾਹਿਗੁਰੂ) ਨਾਮ ਵਸਿਆ ਹੈ, ਜਿਸ ਨੂੰ ਮਾਲਕ ਨੇ ਦਾਨ ਦਿੱਤਾ ਹੈ।੧।

(ਹੇ ਭਾਈ!) ਉਸ (ਮਨੁੱਖ) ਦੇ ਹਿਰਦੇ ਵਿਚ ਸ਼ਾਂਤੀ ਆਈ ਹੈ, ਜਿਸ ਨੂੰ ਗੁਰੂ ਦੇ ਬਚਨਾ ਦੁਆਰਾ ਮਾਲਕ ਮਿਲ ਪਏ ਹਨ।੨।

(ਹੇ ਭਾਈ!) ਓਹ ਮਨੁੱਖ ਸਰਬ ਕਲਾ ਸਪੰਨ ਤੇ ਚਤੁਰ ਹੈ, ਜਿਸ ਨੂੰ ਗੁਰੂ ਨੇ ਨਾਮ-ਮੰਤ੍ਰ ਬਖਸ਼ ਦਿਤਾ ਹੈ।੩।

ਨਾਨਕ! ਆਖ ਕਿ ਮੈਂ (ਉਸ ਮਨੁੱਖ ਤੋਂ) ਕੁਰਬਾਨ ਜਾਂਦਾ ਹਾਂ, ਜਿਸ (ਮਨੁੱਖ) ਨੇ ਕਲਜੁਗ ਵਿਚ (ਪਰਮਾਤਮਾ) ਨਾਮ ਪ੍ਰਾਪਤ ਕਰ ਲਿਆ ਹੈ।੪।੨।

# ਸਾਰੰਸ਼ ਅਤੇ ਸਿਧਾਂਤ

ਸਿਮਰਨ ਦਾ ਸੌਦਾ ਆਪਣੇ ਵਸ ਦੀ ਗਲ ਨਹੀ ਹੈ। ਜਿਸ ਮਨੁੱਖ ਉਤੇ ਆਪਣਾ ਮਾਲਕ ਮਿਹਰਬਾਨ ਹੁੰਦਾ ਹੈ, ਉਸ ਨੂੰ ਨਾਮ ਦਾਨ ਬਖਸ਼ਦਾ ਹੈ। ਉਸ ਦੇ ਹਿਰਦੇ ਵਿਚ ਸ਼ਾਂਤੀ ਪ੍ਰਵੇਸ਼ ਕਰਦੀ ਹੈ। ਦਰਪਣ ਦੇ ਕਰਤਾ ਨੇ ਇਸ ਸ਼ਬਦ ਦੀ ਅੰਤਲੀ ਪੰਕਤੀ 'ਕਹੁ ਨਾਨਕ, ਤਾ ਕੈ ਬਲਿ ਜਾਉ॥ ਕਲਿਜੁਗ ਮਹਿ ਪਾਇਆ ਜਿਨਿ ਨਾਉ' ਦੇ ਅਰਥ ਕੀਤੇ ਹਨ ਕਿ ਜਿਸ ਮਨੁੱਖ ਨੇ ਇਸ ਬਖੇੜਿਆਂ ਭਰੇ ਜਗਤ ਵਿਚ ਪਰਮਾਤਮਾ ਦਾ ਨਾਮ ਖਜ਼ਾਨਾ ਲਭ ਲਿਆ ਹੈ, ਮੈਂ ਉਸ (ਮਨੁੱਖ) ਤੋਂ ਸਦਕੇ ਜਾਂਦਾ ਹੈ। 'ਕਲਜੁਗ' ਨੂੰ ਬਖੇੜਿਆਂ ਦਾ ਜੁਗ ਕਹਿਣਾ ਠੀਕ ਨਹੀਂ ਜਾਪਦਾ, ਕਿਉਂਕਿ ਗੁਰੂ ਪਾਤਿਸ਼ਾਹ ਜੀ ਨੇ ਕਲਜੁਗਿ ਨੂੰ 'ਊਤਮੋ ਜੁਗਾ ਮਾਹਿ' ਫੁਰਮਾਇਆ ਹੈ।

ਸਿਧਾਂਤ ਇਹ ਹੈ ਕਿ ਜਿਸ ਨੂੰ ਗੁਰੂ ਪਾਤਿਸ਼ਾਹ ਆਪਣੇ ਨਾਮ-ਮੰਤ੍ਰ ਦੀ ਦਾਤ ਬਖਸ਼ਦਾ ਹੈ, ਉਹੀ ਸਰਬ ਕਲਾ-ਸਪੰਨ ਹੁੰਦਾ ਹੈ।

**ਕਾਨੜਾ ਮਹਲਾ ੫ ॥ ਕੀਰਤਿ ਪ੍ਰਭ ਕੀ ਗਾਉ, ਮੇਰੀ ਰਸਨਾਂ॥ ਅਨਿਕ ਬਾਰ ਕਰਿ ਬੰਦਨ ਸੰਤਨ, ਊਹਾਂ ਚਰਨ ਗੋਬਿੰਦ ਜੀ ਕੇ ਬਸਨਾ॥੧॥ਰਹਾਉ॥ ਅਨਿਕ ਭਾਂਤਿ ਕਰਿ, ਦੁਆਰੁ ਨ ਪਾਵਉ॥ ਹੋਇ ਕ੍ਰਿਪਾਲੁ, ਤ ਹਰਿ ਹਰਿ ਧਿਆਵਉ॥੧॥ ਕੋਟਿ ਕਰਮ ਕਰਿ, ਦੇਹ ਨ ਸੋਧਾ॥ ਸਾਧ ਸੰਗਤਿ ਮਹਿ, ਮਨੁ**

**ਪਰਬੋਧਾ॥੨॥ ਤ੍ਰਿਸਨ ਨ ਬੂਝੀ, ਬਹੁ ਰੰਗ ਮਾਇਆ॥ ਨਾਮੁ ਲੈਤ, ਸਰਬ ਸੁਖ ਪਾਇਆ॥੩॥ ਪਾਰਬ੍ਰਹਮ ਜਬ ਭਏ ਦਇਆਲ॥ ਕਹੁ ਨਾਨਕ, ਤਉ ਛੂਟੇ ਜੰਜਾਲ॥੪॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਉਂ, ਧਿਆਵਉਂ।

**ਪਦ ਅਰਥ:** ਕੀਰਤਿ-ਕੀਰਤੀ, ਸਿਫਤਿ ਸਲਾਹ। ਗਾਉ-ਗਾਇਨ ਕਰ। ਅਨਿਕ ਬਾਰ-ਅਨੇਕਾਂ ਵਾਰ। ਬੰਧਨ-ਨਮਸਕਾਰ। ਊਹਾ-ਉਥੇ। ਬਸਨਾ-ਵਸਦੇ ਹਨ।੧।ਰਹਾਉ।

ਅਨਿਕ ਭਾਂਤਿ ਕਰਿ-ਅਨੇਕ ਜਤਨ ਕਰਕੇ। ਦੁਆਰ-(ਪ੍ਰਭੂ ਦਾ) ਦਰ। ਨਾ ਪਾਵਉ-ਮੈਂ ਨਹੀ ਪਾ ਸਕਦਾ। ਧਿਆਵਉ-ਮੈਂ ਧਿਆਉਂਦਾ ਹਾਂ।੧।

ਕੋਟਿ ਕਰਮ ਕਰਿ-ਕ੍ਰੋੜਾਂ ਕਰਮ ਕਰਕੇ। ਦੇਹ ਨ ਸੋਧਾ-ਦੇਹ ਸੁੱਧ ਨਹੀ ਹੁੰਦੀ। ਪਰਬੋਧਾ-ਗਿਆਨਵਾਨ ਹੋਇਆ।੨।

ਤ੍ਰਿਸਨ-(ਮਾਇਕ ਪਦਾਰਥਾਂ ਦੀ) ਭੁਖ। ਲੈਤ-ਲੈਂਦਿਆਂ।੩।

**ਅਰਥ:** ਹੇ ਮੇਰੀ ਰਸਨਾਂ! (ਤੂੰ) ਪ੍ਰਭੂ ਦੀ ਕੀਰਤੀ (ਸਿਫਤ ਸਾਲਾਹ) ਗਾਇਨ ਕਰ। (ਤੂੰ) ਅਨੇਕ ਵਾਰ ਸੰਤ ਜਨਾਂ ਦੇ ਚਰਨਾਂ ਉਤੇ ਨਮਸਕਾਰ ਕਰ, (ਕਿਉਂਕਿ) ਉਥੇ (ਭਾਵ ਸੰਤ ਜਨਾਂ ਦੇ ਹਿਰਦੇ ਵਿਚ) ਪਰਮਾਤਮਾ ਦੇ ਚਰਨ ਵਸਦੇ ਹਨ।੧।ਰਹਾਉ।

(ਹੇ ਭਾਈ!) ਅਨੇਕਾਂ ਜਤਨ ਕਰਕੇ ਭੀ ਮੈਂ (ਪਰਮਾਤਮਾ) ਦਾ ਦਰ ਪ੍ਰਾਪਤ ਨਹੀਂ ਕਰ ਸਕਦਾ। (ਹਾਂ, ਜੇ ਪਰਮਾਤਮਾ ਆਪ) ਕਿਰਪਾਲੂ ਹੋਵੇ ਤਾਂ ਮੈਂ ਹਰੀ ਹਰੀ ਧਿਆਉਂਦਾ ਰਹਾਂ।੧।

(ਹੇ ਭਾਈ! ਜਿਹੜਾ ਸਰੀਰ) ਕ੍ਰੋੜਾਂ (ਮਿਥੇ ਹੋਏ) ਕਰਮ ਕਰਕੇ ਸੁੱਧ ਨਹੀ ਹੋਇਆ (ਉਹ) ਮਨ ਸਾਧ ਸੰਗਤ ਵਿਚ ਗਿਆਨਵਾਨ ਹੋ ਗਿਆ ਹੈ।੨।

(ਹੇ ਭਾਈ!) ਮਾਇਆ ਦੇ ਬਹੁਤੇ ਰੰਗ (ਮਾਣ ਕੇ ਵੀ ਪਦਾਰਥਾਂ ਦੀ) ਤ੍ਰਿਸ਼ਨਾ ਨਹੀਂ ਬੁਝੀ। (ਪਰ ਪ੍ਰਭੂ ਦਾ) ਨਾਮ ਲੈਂਦਿਆਂ (ਜਪਦਿਆਂ) ਸਾਰੇ ਸੁਖ ਪਾ ਲਏ ਹਨ।੩।

ਨਾਨਕ! ਆਖ (ਕਿ) ਜਦ ਪਾਰਬ੍ਰਹਮ-ਪਰਮੇਸ਼ਰ ਦਇਆਲੂ ਹੋਏ, ਤਦ (ਮਾਇਆ ਦੇ ਸਾਰੇ) ਜੰਜਾਲ ਛੁਟ ਗਏ ।੪।੩।

## ਸਾਰੰਸ਼ ਅਤੇ ਸਿਧਾਂਤ

ਮਿਥੇ ਹੋਏ ਕਰਮ ਕਾਂਡ ਕਰਨ ਨਾਲ ਸ਼ਾਂਤਮਈ ਜੀਵਨ ਨਹੀ ਬਣਦਾ। ਮਾਇਆ ਦੇ ਐਸ਼ਵਰਜ ਇਕਠੇ ਕਰਨ ਨਾਲ ਤ੍ਰਿਸ਼ਨਾ ਮੁਕਦੀ ਹੀ ਨਹੀ ਸਗੋਂ ਹੋਰ ਵਧਦੀ ਹੈ। ਹਾਂ, ਪਰਮਾਤਮਾ ਆਪਣੀ ਮਿਹਰ ਕਰਨ, ਦਇਆ ਕਰਨ ਤਾਂ ਸਾਧ ਸੰਗਤ ਰਾਹੀ ਦੁਨਿਆਵੀ ਜੰਜਾਲਾਂ ਤੋਂ ਛੁਟਕਾਰਾ ਪਾ ਸਕੀਦਾ ਹੈ।

**ਕਾਨੜਾ ਮਹਲਾ ੫ ॥ ਐਸੀ ਮਾਂਗੁ ਗੋਬਿਦ ਤੇ॥ ਟਹਲ ਸੰਤਨ ਕੀ, ਸੰਗੁ ਸਾਧੂ ਕਾ, ਹਰਿਨਾਮਾਂ ਜਪਿ ਪਰਮ ਗਤੇ॥੧॥ਰਹਾਉ॥ ਪੂਜਾ ਚਰਨਾ ਠਾਕੁਰ ਸਰਨਾ॥ ਸੋਈ**

**ਕੁਸਲੂ, ਜੁ ਪ੍ਰਭ ਜੀਉ ਕਰਨਾ॥੧॥ ਸਫਲ ਹੋਤ, ਇਹ ਦੁਰਲਭ ਦੇਹੀ॥ ਜਾ ਕਉ ਸਤਿਗੁਰੁ ਮਇਆ ਕਰੇਹੀ॥੨॥ ਅਗਿਆਨ ਭਰਮੁ ਬਿਨਸੈ ਦੁਖ ਡੇਰਾ॥ ਜਾ ਕੈ ਹ੍ਰਿਦੈ ਬਸਹਿ ਗੁਰ ਪੈਰਾ॥੩॥ ਸਾਧ ਸੰਗਿ ਰੰਗਿ ਪ੍ਰਭੁ ਧਿਆਇਆ॥ ਕਹੁ ਨਾਨਕ, ਤਿਨਿ ਪੂਰਾ ਪਾਇਆ॥੪॥੪॥**

**ਪਦ ਅਰਥ:** ਐਸੀ-ਇਹੋ ਜਿਹੀ (ਦਾਤਿ)। ਮਾਂਗੁ-ਮੰਗ। ਗੋਬਿਦ ਤੇ-ਗੋਬਿੰਦ ਤੋਂ (ਪਾਸੋਂ)। ਟਹਲਾ-ਸੇਵਾ। ਪਰਮਗਤੇ-ਆਤਮਿਕ ਅਵਸਥਾ ਭਾਵ ਮੁਕਤੀ।੧।ਰਹਾਉ।
ਪੂਜਾ ਚਰਨਾ-ਚਰਨਾ ਦੀ ਪੂਜਾ (ਭਾਵ ਭਗਤੀ ਕਰਦਾ) ਰਹਾਂ। ਕੁਸਲ-ਸੁਖ, ਖੁੱਸ਼ੀ।੧।

ਦੁਰਲਭ-ਔਖੀ ਲਭਣ ਵਾਲੀ। ਦੇਹੀ-ਕਾਇਆ। ਮਇਆ-ਮਿਹਰ, ਦਇਆ। ਕਰੇਹੀ-ਕਰਦੇ ਹਨ।੨।

ਭਰਮੁ-ਭਟਕਣਾ। ਦੂਖ ਡੇਰਾ-ਦੁੱਖਾਂ ਦਾ ਟਿਕਾਣਾ। ਬਸਹਿ-(ਬਸਹਿਂ)ਵਸਦੇ ਹਨ। ਗੁਰ ਪੈਰਾ-ਗੁਰੂ ਦੇ ਚਰਨ।੩।

ਰੰਗਿ-ਪਿਆਰ ਨਾਲ। ਤਿਨਿ-ਉਸ (ਮਨੁੱਖ) ਨੇ।੪।

**ਅਰਥ:** (ਹੇ ਭਾਈ!) ਗੋਬਿੰਦ (ਪਰਮਾਤਮਾ) ਤੋਂ ਇਹੋ ਜਿਹੀ (ਦਾਤਿ) ਮੰਗ ਕਿ (ਜਿਸ ਨਾਲ ਤੈਨੂੰ) ਸਾਧੂ (ਜਨਾਂ ਦਾ) ਸੰਗ, ਸੰਤ ਜਨਾ ਦੀ ਸੇਵਾ (ਅਤੇ) ਹਰੀ ਦਾ ਨਾਮ ਜਪ ਕੇ ਉਚੀ ਆਤਮਿਕ ਅਵਸਥਾ (ਭਾਵ ਮੁਕਤੀ) ਪ੍ਰਾਪਤ ਹੋ ਜਾਵੇ।੧।ਰਹਾਉ।

(ਹੇ ਭਾਈ! ਹੋਰ ਇਹ ਦਾਤਿ ਮੰਗ ਕਿ) ਮਾਲਕ ਦੀ ਸ਼ਰਨ ਵਿਚ ਰਹਾਂ ਤੇ (ਉਸ ਪ੍ਰਭੂ ਦੇ) ਚਰਨਾ ਦੀ ਪੂਜਾ (ਕਰਦਾ ਰਹਾਂ)। ਜੋ ਪ੍ਰਭੂ ਜੀ ਨੇ ਕਰਨਾ ਹੈ ਮੈਂ ਉਸੇ ਨੂੰ (ਅਸਲੀ) ਖੁਸ਼ੀ ਸਮਝਾਂ।੧।

(ਹੇ ਭਾਈ!) ਇਹ ਦੁਰਲਭ ਦੇਹੀ (ਉਸ ਮਨੁੱਖ ਦੀ) ਸਫਲ ਹੁੰਦੀ ਹੈ ਜਿਸ ਉਤੇ ਸਤਿਗੁਰੂ ਆਪਣੀ ਮਿਹਰ ਕਰਦੇ ਹਨ।੨।

(ਹੇ ਭਾਈ!) ਜਿਸ ਦੇ ਹਿਰਦੇ ਵਿਚ ਗੁਰੂ ਦੇ ਚਰਨ ਵਸ ਜਾਂਦੇ ਹਨ (ਉਸ ਦੇ ਅੰਦਰੋਂ) ਅਗਿਆਨਤਾ ਤੇ ਭਰਮ ਦੇ ਦੁਖਾਂ ਦਾ ਡੇਰਾ ਨਾਸ਼ ਹੋ ਜਾਂਦਾ ਹੈ।੩।

(ਹੇ ਭਾਈ! ਜਿਸ ਮਨੁੱਖ ਨੇ) ਸਾਧ ਸੰਗਤ ਵਿਚ ਪਿਆਰ ਨਾਲ ਪ੍ਰਭੂ ਨੂੰ ਧਿਆਇਆ ਹੈ, ਨਾਨਕ! ਆਖ ਕਿ ਉਸ (ਮਨੁੱਖ) ਨੇ ਪੂਰਾ (ਪ੍ਰਭੂ ਭਾਵ ਉਸ ਦਾ ਦਰਸ਼ਨ) ਪਾ ਲਿਆ ਹੈ।੪।੪।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਹੈ ਤਾਂ ਮੰਗਤਾ ਪਰ ਇਹ ਉਹ ਵਸਤਾਂ ਮੰਗਦਾ ਹੈ ਜੋ ਨਾਸ਼ਵੰਤ ਹਨ, ਜਿਨ੍ਹਾਂ ਦੀ ਪ੍ਰਾਪਤੀ ਨਾਲ ਮਨੁੱਖਾ-ਜੀਵਨ ਦਾ ਕੋਈ ਪ੍ਰਯੋਜਨ ਪੂਰਾ ਨਹੀ ਹੁੰਦਾ।

ਪਰਮਾਤਮਾ ਪਾਸੋਂ ਇਹ ਮੰਗ ਮੰਗਣੀ ਚਾਹੀਦੀ ਹੈ ਕਿ ਸੰਤ ਜਨਾ ਦੀ ਸੰਗਤ ਤੇ ਸੇਵਾ ਪ੍ਰਾਪਤ ਹੋਵੇ ਜਿਸ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੋਵੇ ਤੇ ਮਨੁਖ ਦੇ ਹਿਰਦੇ ਵਿਚ ਪ੍ਰਭੂ ਦਾ ਧਿਆਨ ਪ੍ਰਪੱਕ ਹੋ ਜਾਵੇ।

**ਕਾਨੜਾ ਮਹਲਾ ੫ ॥ ਭਗਤਿ, ਭਗਤਨ ਹੂੰ ਬਨਿ ਆਈ॥ ਤਨ ਮਨ ਗਲਤ ਭਏ ਠਾਕੁਰ ਸਿਉ, ਆਪਨ ਲੀਏ ਮਿਲਾਈ॥੧॥ਰਹਾਉ॥ ਗਾਵਨਹਾਰੀ**

**ਗਾਵੈ ਗੀਤ॥ ਤੇ ਉਧਰੇ, ਬਸੇ ਜਿਹ ਚੀਤ॥੧॥ ਪੇਖੇ ਬਿੰਜਨ ਪਰੋਸਨਹਾਰੈ॥ ਜਿਹ ਭੋਜਨੁ ਕੀਨੋ, ਤੇ ਤ੍ਰਿਪਤਾਰੈ॥੨॥ ਅਨਿਕ ਸ੍ਵਾਂਗ ਕਾਛੇ, ਭੇਖਧਾਰੀ॥ ਜੈਸੋ ਸਾ, ਤੈਸੋ ਦ੍ਰਿਸਟਾਰੀ॥੩॥ ਕਹਨ ਕਹਾਵਨ ਸਗਲ ਜੰਜਾਰ॥ ਨਾਨਕ, ਦਾਸ ਸਚੁ ਕਰਣੀ ਸਾਰ॥੪॥੫॥**

**ਪਦ ਅਰਥ:** ਭਗਤਿ-ਭਗਤੀ। ਭਗਤਨ ਹੂੰ-ਭਗਤਾਂ ਨੂੰ ਹੀ। ਬਨਿ ਆਈ-ਫਬਦੀ, ਸੋਭਦੀ ਹੈ। ਗਲਤ-ਗਲਤਾਨ। ਸਿਉ-ਨਾਲ।੧।ਰਹਾਉ।

ਗਾਵਨਹਾਰੀ-ਗਾਉਣ ਵਾਲੀ (ਸਾਰੀ ਸ੍ਰਿਸ਼ਟੀ)। ਤੇ-ਓਹ। ਉਧਰੇ-ਤਰ ਗਏ। ਬਸੇ ਜਿਹ ਚੀਤ-ਜਸ ਦੇ ਚਿਤ ਵਿਚ (ਪ੍ਰਭੂ ਦੇ ਗੁਣ) ਵਸ ਗਏ।੧।

ਪੇਖੇ ਬਿੰਜਨ-ਭੋਜਨ ਵੇਖੇ ਹਨ। ਪਰੋਸਨਹਾਰੈ-ਪਰੋਸਣ ਵਾਲੇ ਨੇ। ਤ੍ਰਿਪਤਾਰੈ-ਰਜ ਗਏ।੨।

ਸ੍ਵਾਂਗ ਕਾਛੇ-ਸਾਂਗ (ਭੇਖ) ਬਣਾਂਦਾ ਹੈ। ਭੇਖਧਾਰੀ-ਭੇਖ, ਸ੍ਵਾਂਗ ਰਚਣ ਵਾਲਾ। ਜੈਸਾ ਸਾ-ਜਿਹੋ ਜਿਹਾ ਸੀ। ਤੈਸੋ ਦ੍ਰਿਸਟਾਰੀ-ਉਹੋ ਜਿਹਾ ਨਜ਼ਰ ਆਉਂਦਾ ਹੈ।੩।

ਕਹਨ ਕਹਾਵਨ-ਕਹਿਣਾ ਤੇ ਹੋਰਾਂ ਤੋਂ ਗਲ ਕਹਾਉਣੀ। ਸਗਲ ਜੰਜਾਰ-ਸਾਰਾ ਜੰਜਾਲ ਹੀ ਹੈ। ਸਚ ਕਰਣੀ ਸਾਰ-ਸਚ ਹੀ ਸ੍ਰੇਸ਼ਟ ਕਰਣੀ ਹੈ।੪।

**ਅਰਥ:** (ਹੇ ਭਾਈ! ਪ੍ਰਭੂ ਦੀ) ਭਗਤੀ (ਪ੍ਰਭੂ ਦੇ) ਭਗਤਾਂ ਨੂੰ ਹੀ ਫਬਦੀ ਹੈ। ਉਨ੍ਹਾਂ (ਭਗਤਾਂ ਦੇ) ਤਨ ਤੇ ਮਨ (ਪਰਮਾਤਮਾ ਦੀ ਭਗਤੀ ਵਿਚ) ਗਲਤਾਨ (ਮਸਤ) ਹੋਏ ਰਹੇ (ਜਿਸ ਕਰਕੇ ਭਗਤ) ਮਾਲਕ ਨੇ ਆਪ ਹੀ ਆਪਣੇ ਨਾਲ ਮਿਲਾ ਲਏ।੧।ਰਹਾਉ।

(ਹੇ ਭਾਈ!) ਗਉਣ ਵਾਲੀ (ਸ੍ਰਿਸ਼ਟੀ ਉਤੋਂ ਉਤੋਂ ਪ੍ਰਭੂ ਦੇ) ਗੀਤ ਗਾਂਦੀ ਹੈ (ਪਰ ਸੰਸਾਰ ਸਾਗਰ ਤੋਂ) ਉਹੀ (ਜਨ) ਤਰੇ, ਜਿਨ੍ਹਾਂ ਦੇ ਹਿਰਦੇ ਵਿਚ (ਪ੍ਰਭੂ ਦੀ ਸਿਫਤ ਸਾਲਾਹ ਦੇ ਗੀਤ) ਵਸ ਗਏ।੧।

(ਹੇ ਭਾਈ! ਜਿਵੇਂ ਭੋਜਨ) ਪਰੋਸਣ ਵਾਲੇ ਨੇ (ਸੁਆਦਲੇ) ਭੋਜਨ ਵੇਖੇ (ਪਰ) ਜਿਨ੍ਹਾਂ ਨੇ ਭੋਜਨ ਛਕਿਆ ਓਹੀ ਤ੍ਰਿਪਤ ਹੋਏ।੨।

(ਹੇ ਭਾਈ!) ਸ੍ਵਾਂਗ ਧਾਰੀ (ਜੀਵ) ਅਨੇਕ ਪ੍ਰਕਾਰ ਦੇ ਸਾਂਗ ਬਣਾਂਦਾ ਹੈ। (ਪਰ ਸਾਂਗ ਉਤਾਰਨ ਤੇ) ਉਸੇ ਤਰ੍ਹਾਂ ਦਾ ਦਿਸਦਾ ਹੈ ਜਿਹੋ ਜਿਹਾ (ਪਹਿਲਾਂ ਸੀ)।੩।

(ਹੇ ਭਾਈ! ਨਾਮ ਸਿਮਰਨ ਤੋਂ ਬਿਨਾ ਆਪ ਕੁਝ) ਕਹਿਣਾ (ਜਾਂ ਹੋਰਾਂ ਪਾਸੋਂ ਕੁਝ ਕਥਨ) ਕਰਾਉਣਾ ਸਾਰਾ ਹੀ ਜੰਜਾਲ (ਬੰਧਨ ਰੂਪ) ਹੈ। ਦਾਸ ਨਾਨਕ (ਆਖਦਾ ਹੈ ਕਿ) ਸਦਾ ਥਿਰ ਪ੍ਰਭੂ ਦੀ (ਭਗਤੀ ਹੀ) ਸ੍ਰੇਸ਼ਟ ਕਰਣੀ ਹੈ।੪।੫।

## ਸਾਰੰਸ਼ ਅਤੇ ਸਿਧਾਂਤ

ਹਰੀ ਦੀ ਭਗਤੀ ਜਣੇ ਖਣੇ ਪਾਸੋਂ ਨਹੀ ਹੁੰਦੀ। ਇਹ ਭਗਤੀ ਪ੍ਰਭੂ ਦੇ ਪਿਆਰੇ ਭਗਤ ਜਨਾਂ ਨੂੰ ਹੀ ਫਬਦੀ ਹੈ। ਕਿਉਂਕਿ ਉਹ ਪੂਰੀ ਲਗਨ ਨਾਲ ਪ੍ਰਭੂ ਸਿਮਰਨ ਵਿਚ ਮਗਨ ਹੁੰਦੇ ਹਨ। ਬਾਹਰਮੁਖੀ ਭੇਖ ਜਾਂ ਨਿਰੀ ਸੰਗੀਤਕਾਰੀ ਇਸ ਮਾਰਗ ਵਿਚ ਸਹਾਈ ਨਹੀ ਹੁੰਦੀ। ਇਧਰ ਉਧਰ ਦੀਆਂ ਗੱਪਾਂ ਜਾਂ ਡੀਗਾਂ ਮਾਰਨੀਆਂ ਭਗਤੀ ਦੇ ਮਾਰਗ ਵਿਚ ਵਿਘਨਕਾਰੀ ਹੀ ਨਹੀ ਸਗੋਂ ਬੰਧਨ ਰੂਪ ਹਨ। ਸਿਧਾਂਤ ਇਹ ਹੈ ਕਿ ਭਗਤੀ, ਸ੍ਰੇਸ਼ਟ ਕਰਣੀ ਦਾ ਮਾਰਗ ਦਰਸਾਉਂਦੀ ਹੈ।

**ਕਾਨੜਾ ਮਹਲਾ ੫ ॥ ਤੇਰੋ ਜਨੁ, ਹਰਿਜਸੁ ਸੁਨਤ, ਉਮਾਹਿਓ॥੧॥ਰਹਾਉ॥ ਮਨਹਿ ਪ੍ਰਗਾਸੁ, ਪੇਖਿ ਪ੍ਰਭ ਕੀ ਸੋਭਾ, ਜਤ ਕਤ ਪੇਖਉ ਆਹਿਓ॥੧॥ ਸਭ ਤੇ ਪਰੈ ਪਰੈ ਤੇ ਊਚਾ, ਗਹਿਰ ਗੰਭੀਰ ਅਥਾਹਿਓ॥੨॥ ਓਤਿ ਪੋਤਿ ਮਿਲਿਓ ਭਗਤਨ ਕਉ, ਜਨ ਸਿਉ ਪਰਦਾ ਲਾਹਿਓ॥੩॥ ਗੁਰ ਪ੍ਰਸਾਦਿ ਗਾਵੈ ਗੁਣ ਨਾਨਕ, ਸਹਜ ਸਮਾਧਿ ਸਮਾਹਿਓ॥੪॥੬॥**

**ਬਿਸਰਾਮ ਭੇਦ**: ਦਰਪਣ ਵਿਚ 'ਸਭ ਤੇ ਪਰੈ ਪਰੈ, ਤੇ ਊਚਾ, ਗਹਿਰ ਗੰਭੀਰ ਅਥਾਹਿਓ' ਇਉਂ ਬਿਸਰਾਮ ਦਿੱਤੇ ਹਨ ਪਰ 'ਸਭ ਤੇ ਪਰੈ, ਪਰੈ ਤੇ ਊਚਾ, ਗਹਿਰ ਗੰਭੀਰ ਅਥਾਹਿਓ' ਪ੍ਰਚਲਤ ਬਿਸਰਾਮ ਠੀਕ ਹੈ।

**ਪਦ ਅਰਥ**: ਸੁਨਤ-ਸੁਣਦਿਆਂ। ਉਮਾਹਿਓ-ਖੁਸ਼ੀ ਤੇ ਖੇੜੇ ਵਾਲਾ, ਪ੍ਰਸੰਨ ਹੋਇਆ।੧।ਰਹਾਉ।

ਮਨਹਿ ਪ੍ਰਗਾਸੁ-ਮਨ ਵਿਚ (ਆਤਮਿਕ) ਚਾਨਣ। ਪੇਖਿ-ਵੇਖ ਕੇ। ਜਤ ਕਤ-ਜਿਥੇ ਕਿਥੇ। ਪੇਖਉ-ਮੈਂ ਵੇਖਦਾ ਹਾਂ। ਆਹਿਓ-ਹਾਜ਼ਰ ਨਾਜ਼ਰ ਹੈ।੧।

ਤੇ-ਤੋਂ। ਪਰੈ-ਦੂਰ। ਗਹਿਰ-ਡੂੰਘਾ। ਗੰਭੀਰ-ਵਡੇ ਜਿਗਰੇ ਵਾਲਾ, ਸੰਜੀਦਾ। ਅਥਾਹਿਓ-ਜਿਸ ਦੀ ਥਾਹ ਨਹੀ ਹੈ।੨।

ਓਤਿ ਪੋਤਿ-ਤਾਣੇ ਪੇਟੇ (ਇਕਮਿਕ ਹੋਇਆ ਹੋਇਆ)। ਪਰਦਾ-ਪੜਦਾ, ਵਿਥ। ਲਾਹਿਓ-ਦੂਰ ਕਰ ਦਿੱਤਾ।੩।

ਗੁਰ ਪ੍ਰਸਾਦਿ-ਗੁਰੂ ਦੀ ਕਿਰਪਾ ਨਾਲ। ਸਹਜ ਸਮਾਧਿ-ਨਿਰ ਵਿਕਲਪ ਸਮਾਧੀ ਵਿਚ। ਸਮਾਹਿਓ-ਲੀਨ ਹੋ ਗਿਆ ।੪।

**ਅਰਥ**: (ਹੇ ਪ੍ਰਭੂ!) ਤੇਰਾ ਸੇਵਕ ਜਨ (ਤੈਂ) ਹਰੀ ਦਾ ਜਸ ਸੁਣਦਿਆਂ ਹੀ ਉਮਾਹ ਵਾਲਾ (ਖੁਸ਼ੀ ਤੇ ਖੇੜੇ ਵਾਲਾ) ਹੋ ਗਿਆ।੧।ਰਹਾਉ।

(ਹੇ ਭਾਈ!) ਪ੍ਰਭੂ ਦੀ ਸ਼ੋਭਾ ਵੇਖ ਕੇ ਮਨ ਵਿਚ (ਗਿਆਨ ਦਾ) ਚਾਨਣ ਹੋ ਗਿਆ, ਜਿਥੇ ਕਿਥੇ ਵੇਖਦਾ ਹਾਂ (ਉਥੇ ਹੀ ਹਾਜ਼ਰ-ਨਾਜ਼ਰ) ਹੈ।੧।

(ਹੇ ਭਾਈ! ਪ੍ਰਭ) ਸਭ (ਜੀਆਂ ਤੋਂ) ਪਰੇ ਤੋਂ ਪਰੇ, ਉਨ੍ਹਾਂ ਤੋਂ ਹੋਰ ਪਰੇ ਭਾਵ ਦੂਰ ਹੈ ਅਤੇ (ਸਭ ਤੋਂ) ਉਚਾ, ਡੂੰਘਾ, ਵੱਡੇ ਜਿਗਰੇ ਵਾਲਾ ਹੈ (ਜਿਸ ਦੀ ਡੂੰਘਾਈ ਦਾ ਕੋਈ) ਥਾਹ ਨਹੀ (ਪਾ ਸਕਦਾ, ਉਹ ਬੇਅੰਤ ਹੈ)।੨।

(ਪ੍ਰਭੂ) ਤਾਣੇ ਪੇਟੇ ਭਾਵ ਪੂਰਨ ਤੌਰ ਤੇ ਆਪਣੇ ਭਗਤਾਂ ਨਾਲ ਮਿਲਿਆ (ਇਕਮਿਕ) ਹੋਇਆ ਹੈ (ਅਤੇ ਆਪਣੇ ਭਗਤ)ਜਨਾਂ ਨਾਲੋਂ ਪੜਦਾ ਦੂਰ ਕੀਤਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੀ ਕਿਰਪਾ ਨਾਲ (ਜਿਹੜਾ ਸੇਵਕ ਜਨ ਪ੍ਰਭੂ ਦੇ) ਗੁਣ ਗਾਉਂਦਾ ਹੈ (ਉਹ) ਨਿਰਵਿਕਲਪ (ਅਡੋਲ) ਸਮਾਧੀ ਦੁਆਰਾ (ਪ੍ਰਭੂ ਵਿਚ) ਲੀਨ ਹੋਇਆ ਰਹਿੰਦਾ ਹੈ।੪।੬।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਪੂਰਨ ਭਗਤ ਪ੍ਰਭੂ ਦਾ ਜਸ ਸੁਣ ਕੇ ਆਤਮਿਕ ਖੇੜੇ ਦਾ ਅਨੰਦ ਮਾਣਦਾ ਹੈ। ਉਹ ਹਰ ਪਾਸੇ ਪ੍ਰਭੂ ਦੀ ਵਡਿਆਈ ਵੇਖ ਵੇਖ ਕੇ ਖੁੱਸ਼ ਹੁੰਦਾ ਹੈ।

ਪ੍ਰਭੂ ਆਪਣੇ ਭਗਤਾਂ ਨਾਲ ਓਪਰਾਂ ਨਹੀ ਕਰਦਾ, ਹਿਲ-ਮਿਲ ਜਾਂਦਾ ਹੈ। ਇਸ ਲਈ ਪ੍ਰਭੂ ਦਾ ਭਗਤ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਗੁਣ ਗਾ ਕੇ ਉਸ ਵਿਚ ਮਗਨ ਹੋਇਆ ਰਹਿੰਦਾ ਹੈ।

**ਕਾਨੜਾ ਮਹਲਾ ੫ ॥ ਸੰਤਨ ਪਹਿ ਆਪਿ ਉਧਾਰਨ ਆਇਓ॥੧॥ਰਹਾਉ॥ ਦਰਸਨ ਭੇਟਤ ਹੋਤ ਪੁਨੀਤਾ, ਹਰਿ ਹਰਿ ਮੰਤ੍ਰੁ ਦ੍ਰਿੜਾਇਓ॥੧॥ ਕਾਟੇ ਰੋਗ ਭਏ ਮਨ ਨਿਰਮਲ, ਹਰਿ ਹਰਿ ਅਉਖਧੁ ਖਾਇਓ॥੨॥ ਅਸਥਿਤੁ ਭਏ ਬਸੇ ਸੁਖ ਥਾਨਾ, ਬਹੁਰਿ ਨ ਕਤਹੂ ਧਾਇਓ॥੩॥ ਸੰਤ ਪ੍ਰਸਾਦਿ ਤਰੇ ਕੁਲ ਲੋਗਾ, ਨਾਨਕ ਲਿਪਤ ਨ ਮਾਇਓ॥੪॥੭॥**

**ਪਦ ਅਰਥ**: ਪਹਿ-ਪਾਸ। ਉਧਾਰਨ-ਤਾਰ ਲੈ।੧ ।ਰਹਾਉ।

ਦਰਸਨ ਭੇਟਤ-ਦਰਸ਼ਨ ਕਰਦਿਆਂ। ਪੁਨੀਤਾ-ਪਵਿਤਰ ਜੀਵਨ ਵਾਲਾ। ਮੰਤ੍ਰੁ-ਉਪਦੇਸ਼। ਦ੍ਰਿੜਾਇਓ-ਪੱਕਾ ਕਰਾ ਦਿੱਤਾ।੧।

ਭਏ-ਹੋ ਗਏ। ਨਿਰਮਲ-ਪਵਿੱਤਰ। ਅਉਖਧੁ-ਦਵਾਈ।੨।

ਅਸਥਿਤ-ਅਡੋਲ। ਸੁਖ ਥਾਨਾ-ਸੁਖਾਂ ਦੇ ਘਰ ਵਿਚ। ਬਹੁਰਿ-ਮੁੜ ਕੇ। ਨ ਕਤਹੂ ਧਾਇਓ-ਕਿਤੇ ਭੀ ਨਹੀ ਦੌੜਿਆ।੩।

ਸੰਤ ਪ੍ਰਸਾਦਿ-ਸੰਤ (ਗੁਰੂ) ਦੀ ਕਿਰਪਾ ਨਾਲ। ਕੁਲ ਲੋਗਾ-ਸਾਰੇ ਲੋਕ। ਲਿਪਤ ਨ ਮਾਇਓ-ਮਾਇਆ ਦਾ ਲੇਪ ਨਹੀ ਲੱਗਾ।੪।

**ਅਰਥ**: (ਹੇ ਭਾਈ!) ਜਿਹੜਾ ਮਨੁੱਖ ਆਪਣਾ ਆਪ ਉਧਾਰਨ ਲਈ ਸੰਤ (ਗੁਰੂ) ਪਾਸ ਆਇਆ, (ਉਸ ਦੀ ਇਸ ਤਰ੍ਹਾਂ ਹਾਲਤ ਹੋ ਗਈ)।੧ ।ਰਹਾਉ।

(ਉਹ ਜਗਿਆਸੂ ਸੰਤ ਗੁਰੂ ਦਾ) ਦਰਸ਼ਨ ਕਰਦਿਆਂ ਪਵਿੱਤਰ ਹੋ ਗਿਆ ਹੈ (ਕਿਉਂਕਿ ਗੁਰੂ ਨੇ ਉਸਨੂੰ) ਹਰੀ (ਨਾਮ ਦਾ) ਉਪਦੇਸ਼ ਦ੍ਰਿੜ (ਪੱਕਾ) ਕਰਾਇਆ ਹੈ।੧।

(ਜਿਨ੍ਹਾਂ ਨੇ) ਹਰੀ (ਨਾਮ ਦੀ) ਦਵਾਈ ਖਾਧੀ, (ਉਨ੍ਹਾਂ ਦੇ ਸਾਰੇ) ਰੋਗ ਕਟੇ ਗਏ ਹਨ (ਅਤੇ) ਮਨ ਪਵਿਤਰ ਹੋ ਗਏ ਹਨ।੨।

(ਨਾਮ ਰੂਪੀ ਦਵਾਈ) ਖਾਣ ਨਾਲ ਓਹ ਇਕ ਥਾਂ ਟਿਕ ਗਏ ਹਨ (ਅਤੇ) ਸੁਖਾਂ ਦੇ ਥਾਨ (ਭਾਵ ਨਿਜ ਘਰ ਵਿਚ) ਵਸ ਗਏ ਹਨ (ਅਤੇ ਉਹਨਾਂ ਦਾ ਮਨ) ਮੁੜ ਕੇ ਕਿਸੇ ਪਾਸੇ ਨਹੀ ਦੌੜਿਆ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੰਤ) ਗੁਰੂ ਦੀ ਕਿਰਪਾ ਨਾਲ ਸਾਰੇ ਲੋਕ (ਭਾਵ ਸਾਰੀ ਸ੍ਰਿਸ਼ਟੀ) ਤਰ ਗਈ ਹੈ (ਭਾਵ ਸਫਲ ਜੀਵਨ ਵਾਲੇ ਹੋ ਗਏ ਹਨ.) ਉਨ੍ਹਾਂ ਨੂੰ ਮੋਹ ਮਾਇਆ ਦਾ ਲੇਪ ਨਹੀ ਲੱਗਾ ਭਾਵ (ਓਹ) ਮਾਇਆ ਵਿਚ ਨਹੀ ਫਸੇ।੪।੭।

# ਅਰਥ ਭੇਦ ਅਤੇ ਨਿਰਣੈ

## ਸੰਤਨ ਪਹਿ ਆਪਿ ਉਧਾਰਨ ਆਇਓ॥

ਵਖ ਵਖ ਅਰਥ:

੧. ਸੰਤੋ ਕੇ ਪਾਸ ਅਪਨੇ ਆਪ ਕੋ ਉਧਾਰਨੇ ਵਾਸਤੇ ਆਇਆ ਹੂੰ। [ਫ.ਸ. ਤੇ ਬਾਕੀ ਸੰਪ੍ਰਦਾਈ

੨. ਹਰੀ ਆਪ ਸੰਤਾਂ ਪਾਸ ਮਨੁੱਖਾਂ ਨੂੰ ਤਾਰਨ ਲਈ ਆਉਂਦਾ ਹੈ। [ਸ਼ਬਦਾਰਥ

੩. ਹੇ ਭਾਈ! (ਜਗਤ ਦੇ ਜੀਵਾਂ ਨੂੰ) ਵਿਕਾਰਾਂ ਤੋਂ ਬਚਾਣ ਲਈ (ਪਰਮਾਤਮਾ) ਆਪ ਸੰਤ ਜਨਾਂ ਦੇ ਹਿਰਦੇ ਵਿਚ ਆ ਵਸਦਾ ਹੈ। [ਦਰਪਣ

**ਨਿਰਣੈ**: ਇਥੇ ਸੰਤਾਂ ਪਾਸ ਉਧਾਰ ਲਈ ਆਉਣ ਵਾਲੀ ਗਲ ਇਕ ਜਗਿਆਸੂ ਨਾਲ ਸਬੰਧਤ ਨਹੀ ਕੀਤੀ ਜਾ ਸਕਦੀ ਜਿਵੇਂ ਕਿ ਫਰੀਦਕੋਟੀ ਟੀਕੇ ਤੋਂ ਇਸ਼ਾਰਾ ਮਿਲਦਾ ਹੈ।

ਇਸੇ ਤਰ੍ਹਾਂ ਹਰੀ ਦਾ, ਸੰਤਾਂ ਪਾਸ ਮਨੁੱਖਾਂ ਨੂੰ ਤਾਰਨ ਲਈ ਆਉਣ ਵਾਲਾ ਜੋ ਸ਼ਬਦਾਰਥੀ, ਵਿਦਵਾਨਾਂ ਨੇ ਵਿਚਾਰ ਦਿਤਾ ਹੈ, ਗੁਰਬਾਣੀ ਦੇ ਕਿਸੇ ਪ੍ਰਮਾਣ ਰਾਹੀ ਪੁਸ਼ਟੀ ਨਹੀ ਕੀਤੀ। ਪ੍ਰਭੂ ਸਰਬ ਵਿਆਪੀ ਹੈ, ਉਹ ਜਗਿਆਸੂ ਦਾ ਉਧਾਰ ਕਰਨ ਲਈ ਕੋਈ ਰੂਪ ਧਾਰ ਕੇ ਆ ਸਕਦਾ ਹੈ। ਇਥੇ ਸੰਤ ਗੁਰੂ ਦੀ ਵਡਿਆਈ ਹੈ। ਸੰਤ (ਗੁਰੂ) ਪਾਸ ਜੇ ਕੋਈ ਵੀ ਆਪਣੇ ਉਧਾਰ ਹਿਤ ਆਇਆ ਹੈ, ਉਸ ਦਾ ਉਧਾਰ ਹੋ ਗਿਆ ਹੈ। ਗੁਰਦੇਵ ਪਿਤਾ ਸਰਬਕਲਾ ਸਮਰਥ ਹਨ। ਗੁਰਵਾਕ ਹਨ:-

**੧. ਧਾਵਤ ਰਹੇ ਏਕੁ, ਇਕੁ ਬੂਝਿਆ, ਆਇ ਬਸੇ ਅਬ ਨਿਹਚਲੁ ਥਾਇ॥**
**ਜਗਤੁ ਉਧਾਰਨ ਸੰਤ ਤੁਮਾਰੇ, ਦਰਸਨੁ ਪੇਖਤ ਰਹੇ ਅਘਾਇ॥** [ਪੰ. ੩੭੩

**੨. ਜਗਤ ਉਧਾਰਣ ਸੇਈ ਆਏ, ਜੋ ਜਨ ਦਰਸ ਪਿਆਸਾ॥**
**ਉਨ ਕੀ ਸਰਣਿ ਪਰੈ ਸੋ ਤਰਿਆ, ਸੰਤ ਸੰਗਿ ਪੂਰਨ ਆਸਾ॥** [ਪੰ. ੨੦੭

**੩. ਜਗਤ ਉਧਾਰਨ ਸਾਧ ਪ੍ਰਭ, ਤਿਨ ਲਾਗਹੁ ਪਾਲ॥** [ਪੰ. ੮੧੧

**੪. ਫਿਰਤ ਫਿਰਤ ਨਾਨਕ ਦਾਸੁ ਆਇਓ, ਸੰਤਨ ਹੀ ਸਰਨਾਇ॥** [ਪੰ. ੧੩੦੨

## ਸਾਰੰਸ਼ ਅਤੇ ਸਿਧਾਂਤ

ਜਿਹੜੇ ਮਨੁੱਖ ਆਪਣਾ ਆਪ ਉਧਾਰਨ ਲਈ ਪੂਰਨ ਸੰਤਾਂ (ਭਾਵ ਸਤਿਗੁਰੂ ਦੀ) ਸ਼ਰਨ ਲੈਂਦੇ ਹਨ, ਉਨ੍ਹਾਂ ਨੂੰ ਨਾਮ-ਉਪਦੇਸ਼ ਦ੍ਰਿੜ ਕਰਾਇਆ ਜਾਂਦਾ ਹੈ। ਓਹ ਸੰਤ (ਗੁਰੂ ਦੇ) ਦਰਸ਼ਨ ਦਾ ਸਦਕਾ ਮਾਇਆ ਵਿਚ ਲਿਪਾਇਮਾਨ ਨਹੀਂ ਹੁੰਦੇ। ਨਾਮ ਦੀ ਔਸ਼ਧੀ ਨਾਲ ਉਨ੍ਹਾਂ ਦੇ ਸਾਰੇ ਰੋਗ ਕਟੇ ਜਾਂਦੇ ਹਨ ਅਤੇ ਓਹ ਨਿਜ ਘਰ ਵਿਚ ਟਿਕ ਕੇ ਆਤਮਿਕ ਅਨੰਦ ਮਾਣਦੇ ਹਨ।

**ਕਾਨੜਾ ਮਹਲਾ ੫ ॥ ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ, ਸਾਧ ਸੰਗਤਿ ਮੋਹਿ ਪਾਈ॥੧॥ ਰਹਾਉ ॥ ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ॥੧॥ ਜੋ ਪ੍ਰਭ ਕੀਨੋ ਸੋ ਭਲ ਮਾਨਿਓ, ਏਹ ਸੁਮਤਿ ਸਾਧੂ ਤੇ ਪਾਈ॥੨॥ ਸਭ ਮਹਿ ਰਵਿ ਰਹਿਆ ਪ੍ਰਭੁ ਏਕੈ, ਪੇਖਿ ਪੇਖਿ ਨਾਨਕ ਬਿਗਸਾਈ॥੩॥੮॥**

**ਪਦ ਅਰਥ**: ਤਾਤਿ ਪਰਾਈ-ਦੂਜੇ ਦੀ ਈਰਖਾ, ਸਾੜਾ। ਸਾਧ ਸੰਗਤਿ ਮੋਹਿ ਪਾਈ-ਮੈਂ ਸਾਧ ਸੰਗਤ ਪ੍ਰਾਪਤ ਕੀਤੀ ਹੈ, ਸੰਪਰਕ ਜੋੜਿਆ ਹੈ।੧ ।ਰਹਾਉ।

ਬੈਰੀ-ਵੈਰੀ, ਦੁਸ਼ਮਨ। ਬਿਗਾਨਾ-ਓਪਰਾ। ਸਗਲ ਸੰਗਿ-ਸਾਰਿਆਂ ਨਾਲ। ਬਨਿ ਆਈ-(ਪ੍ਰੀਤ) ਬਣ ਗਈ ਹੈ।੧।

ਭਲ ਮਾਨਿਓ-ਚੰਗਾ ਮੰਨਿਆ (ਜਾਣਿਆ) ਹੈ। ਸੁਮਤਿ-ਸ੍ਰੇਸ਼ਟ ਮਤਿ। ਸਾਧੂ ਤੇ-(ਗੁਰੂ) ਸਾਧੂ ਤੋਂ।੨।
ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਪੇਖਿ-ਵੇਖ ਕੇ। ਬਿਗਸਾਈ-ਖੁੱਸ਼ ਹੁੰਦਾ ਹੈ।੩।

**ਅਰਥ:** (ਹੇ ਭਾਈ!) ਜਦ ਤੋਂ ਮੈਂ ਸਾਧ (ਗੁਰੂ) ਦੀ ਸੰਗਤਿ ਪ੍ਰਾਪਤ ਕੀਤੀ ਹੈ, (ਤਦ ਤੋਂ) ਮੈਨੂੰ ਪਰਾਈ ਈਰਖਾ ਵਾਲੀ ਵਾਦੀ (ਆਦਤ) ਭੁੱਲ ਗਈ ਹੈ।੧।ਰਹਾਉ।

(ਹੇ ਭਾਈ! ਓਦੋਂ ਤੋਂ) ਨਾ ਕੋਈ (ਮੇਰਾ) ਵੈਰੀ ਹੈ, ਨਾ (ਕੋਈ ਮੈਨੂੰ) ਓਪਰਾ ਦਿਸਦਾ ਹੈ, ਸਾਰਿਆਂ ਨਾਲ ਮੇਰੀ (ਪ੍ਰੀਤਿ) ਬਣ ਗਈ ਹੈ।੧।

(ਹੇ ਭਾਈ!) ਜੋ ਕੁਝ ਪ੍ਰਭੂ ਕੀਤਾ ਹੈ, ਉਹ ਮੈਂ ਚੰਗਾ ਕਰਕੇ ਮੰਨਿਆ ਹੈ (ਅਤੇ) ਇਹ ਸ੍ਰੇਸ਼ਟ ਮਤਿ ਮੈਂ ਸਾਧੂ (ਗੁਰੂ) ਤੋਂ ਪ੍ਰਾਪਤ ਕੀਤੀ ਹੈ।੨।

(ਹੇ ਭਾਈ!) ਸਾਰਿਆਂ ਵਿਚ ਇਕ ਪ੍ਰਭੂ ਹੀ ਵਿਆਪਕ ਹੋ ਰਿਹਾ ਹੈ (ਅਤੇ) ਨਾਨਕ (ਇਹ ਕੌਤਕ) ਵੇਖ ਵੇਖ ਕੇ ਖੁਸ਼ ਹੋ ਰਿਹਾ ਹੈ।੩।੮।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ 'ਤਾਤਿ ਪਰਾਈ' ਦਾ ਜ਼ਿਕਰ ਹੋਰ ਥਾਵਾਂ ਤੇ ਵੀ ਉਪਲਬਧ ਹੈ। ਜਿਵੇਂ:

੧. **ਜਿਸੁ ਅੰਦਰਿ ਤਾਤਿ ਪਰਾਈ ਹੋਵੈ, ਤਿਸ ਦਾ ਕਦੇ ਨ ਹੋਵੀ ਭਲਾ॥**
**ਓਸ ਦੈ ਆਖਿਐ ਕੋਈ ਨ ਲਗੈ, ਨਿਤ ਓਜਾੜੀ ਪੂਕਾਰੇ ਖਲਾ॥** [ਪੰ. ੩੦੮

੨. **ਛਾਡਿ ਵਿਡਾਣੀ ਤਾਤਿ ਮੂੜੇ॥ ਈਹਾ ਬਸਨਾ ਰਾਤਿ ਮੂੜੇ॥** [ਪੰ. ੮੮੯

ਮਨੁੱਖੀ ਸੁਭਾਅ ਵਿਚ 'ਪਰਾਈ ਤਾਤਿ' ਦਾ ਬਹੁਤ ਵਡਾ ਅੰਸ਼ ਹੈ। ਇਹ ਕਿਸੇ ਨੂੰ ਸੁਖੀ ਅਤੇ ਪ੍ਰਫੁਲਤ ਹੋਇਆ ਵੇਖ ਕੇ ਹਮਦਰਦੀ ਨਹੀਂ ਕਰਦਾ, ਸਗੋਂ ਹਸਦ ਕਰਦਾ ਹੈ।

ਸਤਿਗੁਰੂ ਵਿਚ ਇਹ ਵਡੱਪਣ ਹੈ ਕਿ ਉਹ ਆਪਣੀ ਸਤਿਸੰਗਤ ਰਾਹੀ ਅਜਿਹੀ ਸੁਮਤਿ ਬਖਸ਼ਦੇ ਹਨ ਜਿਸ ਨਾਲ ਪਰਾਈ ਤਾਤਿ ਦਾ ਭੋਗ ਪੈ ਜਾਂਦਾ ਹੈ, ਜਗਿਆਸੂ ਨੂੰ ਸਭ ਪਾਸੇ ਹਰੇਕ ਵਿਚ ਹਰੀ ਦੀ ਜੋਤਿ ਦਾ ਜਲਵਾ ਦਿਸਣ ਲਗ ਪੈਂਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਉਪਦੇਸ਼ ਸੰਗਤਾਂ ਤਾਈ ਸੁਣਾਇਆ, ਉਸ ਨੂੰ ਪਹਿਲਾਂ ਆਪਣੇ ਜੀਵਨ ਵਿਚ ਕਮਾਇਆ ਹੈ:-

**ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ॥**
**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ, ਸਤਿਗੁਰ ਤੇ ਸੋਝੀ ਪਾਈ॥੨॥**
**ਸਭ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ॥**
**ਦੂਰਿ ਪਰਾਇਓ ਮਨ ਕਾ ਬਿਰਹਾ, ਤਾ ਮੇਲੁ ਕੀਓ ਮੇਰੈ ਰਾਜਨ॥੩॥** [ਪੰ. ੬੭੧

ਸ਼ਬਦ ਦਾ ਸਿਧਾਂਤ ਇਹ ਹੈ ਕਿ ਸਾਧ ਸੰਗਤ ਕੀਤਿਆਂ ਪਰਾਈ ਈਰਖਾ ਭੁਲ ਜਾਂਦੀ ਹੈ ਕਿਉਂਕਿ ਹਰ ਪਾਸੇ ਰਬੀ-ਜੋਤਿ ਦਾ ਦੀਦਾਰ ਹੋਣ ਲਗ ਪੈਂਦਾ ਹੈ।

**ਕਾਨੜਾ ਮਹਲਾ ੫ ॥ ਠਾਕੁਰ ਜੀਉ, ਤੁਹਾਰੋ ਪਰਨਾ॥ ਮਾਨੁ ਮਹਤੁ ਤੁਮ੍ਾਰੈ ਊਪਰਿ, ਤੁਮ੍ਰੀ ਓਟ ਤੁਮ੍ਾਰੀ ਸਰਨਾ॥੧॥ਰਹਾਉ॥ ਤੁਮਰੀ ਆਸ ਭਰੋਸਾ ਤੁਮਰਾ, ਤੁਮ੍ਰਾ ਨਾਮੁ ਰਿਦੈ ਲੈ ਧਰਨਾ॥ ਤੁਮਰੋ ਬਲੁ ਤੁਮ ਸੰਗਿ ਸੁਹੇਲੇ, ਜੋ ਜੋ ਕਹਹੁ ਸੋਈ**

**ਸੋਈ ਕਰਨਾ॥ ਤੁਮਰੀ ਦਇਆ ਮਇਆ ਸੁਖੁ ਪਾਵਉ, ਹੋਹੁ ਕ੍ਰਿਪਾਲ ਤ ਭਉਜਲੁ ਤਰਨਾ॥ ਅਭੈ ਦਾਨੁ ਨਾਮੁ ਹਰਿ ਪਾਇਓ, ਸਿਰੁ ਡਾਰਿਓ ਨਾਨਕ ਸੰਤ ਚਰਨਾ॥੨॥੯॥**

**ਪਦ ਅਰਥ**: ਠਾਕੁਰ ਜੀਓ-ਹੇ ਪ੍ਰਭੂ ਜੀ!। ਤੁਹਾਰੋ ਪਰਨਾ-ਤੁਹਾਡਾ ਆਸਰਾ ਹੈ। ਮਾਨੁ-ਮਾਣ। ਮਹਤੁ-ਵਡਿਆਈ। ਸਰਨਾ-ਸ਼ਰਣ।੧।ਰਹਾਉ।

ਰਿਦੈ-ਹਿਰਦੇ ਵਿਚ। ਸੁਹੇਲੇ-ਸੁਖੀ। ਕਹਹੁ-ਆਖਦੇ ਹੋ।੧। ਮਇਆ-ਮਿਹਰ, ਕਿਰਪਾ। ਪਾਵਉ-ਮੈਂ ਪਾਵਾਂ। ਭਉਜਲ-ਸੰਸਾਰ ਸਾਗਰ। ਅਭੈ ਦਾਨੁ-ਨਿਰਭੈਤਾ ਵਾਲਾ ਦਾਨ। ਡਾਰਿਓ-ਰਖ ਦਿਤਾ ਹੈ।੨।

**ਅਰਥ**: ਹੇ ਪ੍ਰਭੂ ਜੀ! ਮੈਨੂੰ ਤੁਹਾਡਾ ਹੀ ਆਸਰਾ ਹੈ। (ਮੇਰਾ) ਮਾਣ ਤੇ ਸਨਮਾਨ ਤੁਹਾਡੇ ਉਤੇ ਹੀ (ਨਿਰਭਰ ਕਰਦਾ ਹੈ), ਤੁਹਾਡੀ ਹੀ ਓਟ ਹੈ, ਮੈਂ ਤੁਹਾਡੀ ਹੀ ਸ਼ਰਨ ਆਇਆ ਹਾਂ।੧।ਰਹਾਉ।

(ਹੇ ਪ੍ਰਭੂ! ਮੈਨੂੰ) ਤੁਹਾਡੀ ਆਸ ਹੈ, (ਮੇਰਾ) ਤੁਹਾਡੇ ਉਤੇ ਹੀ ਭਰੋਸਾ ਹੈ, (ਮੈਂ) ਤੁਹਾਡਾ ਨਾਮ ਹੀ ਆਪਣੇ ਹਿਰਦੇ ਵਿਚ ਧਾਰਨ ਕੀਤਾ ਹੋਇਆ ਹੈ। (ਮੈਨੂੰ) ਤੁਹਾਡਾ ਹੀ ਤਾਣ ਹੈ, (ਤੁਹਾਡਾ ਸੰਗ ਕਰਕੇ ਮੈਂ) ਸੁਖੀ ਹਾਂ, ਜੋ ਕੁਝ ਤੁਸੀ ਆਖਦੇ ਹੋ, ਮੈਂ ਓਹੀ ਕੁਝ ਕਰਦਾ ਹਾਂ।੧।

(ਹੇ ਪ੍ਰਭੂ!) ਮੈਂ ਤੁਹਾਡੀ ਦਇਆ ਮਿਹਰ ਨਾਲ (ਆਤਮਿਕ) ਸੁਖ ਪ੍ਰਾਪਤ ਕਰਦਾ ਹਾਂ, (ਤੁਸੀ) ਕਿਰਪਾਲੂ ਹੋਵੋ, ਤਾਂ ਹੀ (ਮੇਰਾ ਇਸ) ਸੰਸਾਰ ਸਾਗਰ ਤੋਂ ਤਰਨਾ ਹੋ ਸਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਿਰਭੈ ਕਰਨ ਵਾਲਾ ਹਰੀ ਦਾ ਨਾਮ ਦਾਨ (ਮੈਂ ਗੁਰੂ ਪਾਸੋਂ) ਪ੍ਰਾਪਤ ਕੀਤਾ ਹੈ, (ਅਤੇ ਮੈਂ ਆਪਣਾ) ਸਿਰ ਸੰਤ (ਗੁਰੂ) ਦੇ ਚਰਨਾ ਉਤੇ ਰਖ ਦਿਤਾ ਹੈ।੨।੯।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਪਰਮੇਸ਼ਰ ਦਾ ਧੰਨਵਾਦ ਕੀਤਾ ਹੈ ਜਿਸ ਦੀ ਕਿਰਪਾ ਨਾਲ ਸੰਤ ਗੁਰੂ ਦੇ ਚਰਨਾਂ ਦੀ ਸ਼ਰਨ ਤੇ ਓਟ ਮਿਲੀ ਹੈ ਅਤੇ ਹਰ ਪ੍ਰਕਾਰ ਦਾ ਸੁਖ ਮਾਨਣਾ ਨਸੀਬ ਹੋਇਆ ਹੈ।

ਸਿਧਾਂਤ ਇਹ ਹੈ ਕਿ ਆਪਣੇ ਮਾਲਕ ਉਤੇ ਭਰੋਸਾ ਰਖਣਾ ਚਾਹੀਦਾ ਹੈ:-

**ਜਿਨ ਕੈ ਮਨਿ ਸਾਚਾ ਬਿਸ੍ਵਾਸੁ॥**
**ਪੇਖਿ ਪੇਖਿ ਸੁਆਮੀ ਕੀ ਸੋਭਾ, ਆਨਦੁ ਸਦਾ ਉਲਾਸੁ॥** [ਪੰ.੬੭੭

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ 'ਭਾਰੀ ਭੁਜਾਨ ਕੇ ਭਾਰੀ ਭਰੋਸੋ' ਵਾਲਾ ਵਾਕ ਸਾਡੀ ਜੀਵਨ ਅਗਵਾਈ ਲਈ ਰੌਸ਼ਨ ਮੀਨਾਰ ਹੈ।

**ਕਾਨੜਾ ਮਹਲਾ ੫ ॥ ਸਾਧ ਸਰਨਿ ਚਰਨ ਚਿਤੁ ਲਾਇਆ॥ ਸੁਪਨ ਕੀ ਬਾਤ ਸੁਨੀ ਪੇਖੀ ਸੁਪਨਾ, ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ॥੧॥ਰਹਾਉ॥ ਨਹ ਤ੍ਰਿਪਤਾਨੋ ਰਾਜ ਜੋਬਨਿ ਧਨਿ, ਬਹੁਰਿ ਬਹੁਰਿ ਫਿਰਿ ਧਾਇਆ॥ ਸੁਖੁ ਪਾਇਆ ਤ੍ਰਿਸਨਾ ਸਭ ਬੁਝੀ ਹੈ, ਸਾਂਤਿ ਪਾਈ ਗੁਨ ਗਾਇਆ॥੧॥ ਬਿਨੁ ਬੂਝੇ ਪਸੂ ਕੀ**

**ਨਿਆਈ, ਭ੍ਰਮਿ ਮੋਹਿ ਬਿਆਪਿਓ ਮਾਇਆ॥ ਸਾਧ ਸੰਗਿ ਜਮ ਜੇਵਰੀ ਕਾਟੀ, ਨਾਨਕ ਸਹਜਿ ਸਮਾਇਆ॥੨॥੧੦॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਹਾਂ, ਨਿਆਈਂ,

**ਫੁਟਕਲ:** 'ਮੋਹਿ' ਨੂੰ 'ਮੋਹੇ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਸਾਧ ਸਰਨਿ-ਸਾਧ ਗੁਰੂ ਦੀ ਸਰਨ ਵਿਚ (ਮੈਨੂੰ)। ਚਿਤੁ ਲਾਇਆ-ਚਿਤ ਜੋੜਿਆ, ਇਕਾਗਰ ਕੀਤਾ। ਸੁਪਨ ਕੀ ਬਾਤ ਸੁਨੀ-(ਸੰਸਾਰ ਨੂੰ) ਸੁਪਨੇ ਦੀ ਗਲ ਸੁਣਿਆ ਸੀ। ਪੇਖੀ-(ਹੁਣ ਇਹ ਗਲ ਅੱਖਾਂ ਨਾਲ) ਵੇਖ ਲਈ ਹੈ। ਨਾਮ ਮੰਤ੍ਰ-ਸਤਿਨਾਮ, ਵਾਹਿਗੁਰੂ। ਸਤਿਗੁਰੂ ਦ੍ਰਿੜਾਇਆ-ਸਤਿਗੁਰੂ ਨੇ ਦ੍ਰਿੜ ਕਰਾ ਦਿਤਾ ਹੈ।੧।ਰਹਾਉ।

ਨਹ ਤ੍ਰਿਪਤਾਨੋ-ਰੱਜਦਾ ਨਹੀਂ ਹੈ। ਰਾਜ ਜੋਬਨਿ ਧਨਿ-ਰਜ, ਜੁਆਨੀ ਤੇ ਧਨ-ਦੌਲਤ ਨਾਲ। ਬਹੁਰਿ-ਮੁੜ ਕੇ। ਧਾਇਆ-ਭਟਕਦਾ ਪਿਆ ਹੈ।੧।

ਨਿਆਈ-ਵਰਗਾ। ਭ੍ਰਮਿ-ਭਰਮ ਵਿਚ। ਮੋਹ-ਮੋਹ ਵਿਚ। ਬਿਆਪਿਓ-ਪਿਆ ਹੋਇਆ ਹੈ। ਜਮ ਜੇਵਰੀ-ਜਮ ਦੀ ਰਸੀ (ਫਾਹੀ)। ਸਹਜਿ-ਪੂਰਨ ਅਡੋਲ ਅਵਸਥਾ ਵਿਚ। ਸਮਾਇਆ-ਲੀਨ ਹੋ ਗਿਆ।੨।

**ਅਰਥ:** (ਹੇ ਭਾਈ! ਜਦੋਂ) ਮੈਂ ਸਾਧ (ਗੁਰੂ) ਦੀ ਸ਼ਰਨ ਵਿਚ ਪਿਆ (ਅਤੇ ਆਪਣਾ) ਚਿਤ (ਗੁਰੂ ਦੇ) ਚਰਨਾ ਨਾਲ ਜੋੜਿਆ ਤਾਂ ਸਤਿਗੁਰੂ ਨੇ (ਮੈਨੂੰ) ਨਾਮ-ਮੰਤ੍ਰ ਦ੍ਰਿੜ (ਪਕਾ) ਕਰਾ ਦਿਤਾ (ਜਿਸ ਤੋਂ ਮੈਨੂੰ ਗਿਆਨ ਹੋਇਆ ਕਿ ਇਹ ਸੰਸਾਰ ਜੋ) ਸੁਪਨੇ ਦੀ ਗਲ ਸੁਣੀ ਸੀ (ਉਹ ਗਿਆਨ ਦੀ ਗਲ ਚਖਸ਼ੂਆਂ ਨਾਲ) ਵੇਖ ਲਈ ਹੈ (ਕਿ ਵਾਕਈ ਸੰਸਾਰ ਇਕ) ਸਪੁਨੇ (ਸਮਾਨ ਹੈ)।੧।ਰਹਾਉ।

(ਇਹ ਮਨ) ਰਾਜ ਨਾਲ, ਜੋਬਨ ਨਾਲ ਅਤੇ ਧਨ-ਦੌਲਤ ਨਾਲ ਨਹੀ ਰਜਦਾ, ਮੁੜ ਮੁੜ (ਇਨ੍ਹਾਂ ਪਿਛੇ ਹੀ) ਭਟਕਦਾ ਫਿਰਦਾ ਹੈ। ਨਾਮ ਮੰਤ੍ਰ ਨਾਲ ਮੈਨੂੰ (ਆਤਮਿਕ) ਸੁਖ ਪ੍ਰਾਪਤ ਹੋਇਆ ਹੈ, (ਮਾਇਆ ਦੀ ਸਾਰੀ) ਤ੍ਰਿਸ਼ਨਾ ਬੁਝ ਗਈ ਹੈ (ਅਤੇ) ਗੁਣ ਗਾਉਣ ਨਾਲ (ਆਤਮਿਕ) ਸ਼ਾਂਤੀ ਪ੍ਰਾਪਤ ਹੋਈ ਹੈ।੧।

(ਹੇ ਭਾਈ! ਜੀਵਨ) ਸੂਝ ਤੋਂ ਬਿਨਾ (ਮਨੁੱਖ) ਪਸ਼ੂ ਵਰਗਾ (ਜੀਵਨ ਬਤੀਤ ਕਰਦਾ) ਹੈ, (ਮਾਇਆ ਦੇ) ਭਰਮ ਤੇ ਮੋਹ ਵਿਚ ਪਿਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਧ (ਗੁਰੂ ਦਾ) ਸੰਗ ਕਰਕੇ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ (ਅਤੇ ਮਨੁੱਖ) ਪੂਰਨ ਅਡੋਲਤਾ ਵਿਚ ਲੀਨ ਹੋ ਜਾਂਦਾ ਹੈ।੨।੧੦।

# ਸਾਰੰਸ਼ ਅਤੇ ਸਿਧਾਂਤ

ਸਾਧ ਸੰਗ ਦੀ ਬੇਅੰਤ ਬਰਕਤ ਹੈ, ਸਤ ਅਸਤ ਦਾ ਨਿਰਣਾ ਸਾਧੂ-ਸੰਗ ਕੀਤਿਆਂ ਹੀ ਨਸੀਬ ਹੁੰਦਾ ਹੈ। ਜਦੋਂ ਮਨੁੱਖ ਨੂੰ ਗੁਰੂ ਪਾਸੋਂ ਨਾਮ ਮੰਤ੍ਰ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ, ਨਾਮ ਅਭਿਆਸ ਤੇ ਪ੍ਰਭੂ ਦੇ ਗੁਣ ਗਾਉਣ ਨਾਲ ਇਹ ਨਿਸ਼ਚਾ ਹੋ ਜਾਂਦਾ ਹੈ ਕਿ ਸਾਰਾ ਸੰਸਾਰ ਸੁਪਨੇ ਵਾਂਗ ਮਿਥਿਆ ਹੈ:-

**ਸੁਪਨ ਰੀ ਸੰਸਾਰ॥**

ਨਾਮ ਜਪਿਆਂ ਮਾਇਆ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ ਅਤੇ ਪੂਰਨ ਸੁਖ ਤੇ ਸ਼ਾਂਤੀ ਆਤਮਿਕ ਅਡੋਲਤਾ ਵਾਲੀ ਸਥਿਤੀ ਕਾਇਮ ਹੋ ਜਾਂਦੀ ਹੈ।

**ਕਾਨੜਾ ਮਹਲਾ ੫ ॥ ਹਰਿ ਕੇ ਚਰਨ ਹਿਰਦੈ ਗਾਇ॥ ਸੀਤਲਾ ਸੁਖ ਸਾਂਤਿ ਮੂਰਤਿ, ਸਿਮਰਿ ਸਿਮਰਿ ਨਿਤ ਧਿਆਇ॥੧॥ਰਹਾਉ॥ ਸਗਲ ਆਸ ਹੋਤ ਪੂਰਨ, ਕੋਟਿ ਜਨਮ ਦੁਖੁ ਜਾਇ॥੧॥ ਪੁੰਨ ਦਾਨ ਅਨੇਕ ਕਿਰਿਆ, ਸਾਧੂ ਸੰਗ ਸਮਾਇ॥ ਤਾਪ ਸੰਤਾਪ ਮਿਟੇ ਨਾਨਕ, ਬਾਹੁੜਿ ਕਾਲੁ ਨ ਖਾਇ॥੨॥੧੧॥**

**ਪਦ ਅਰਥ:** ਹਿਰਦੇ-ਹਿਰਦੇ ਵਿਚ। ਗਾਇ-(ਗੁਣ) ਗਾਇਨ ਕਰ। ਸੀਤਲਾ-ਠੰਡਾ। ਸੁਖ ਸਾਂਤਿ ਮੂਰਤਿ-ਸੁਖ ਤੇ ਸ਼ਾਂਤੀ ਦਾ ਰੂਪ ਹੈ। ਧਿਆਇ-ਸਿਮਰ।੧।ਰਹਾਉ।

ਸਗਲ-ਸਾਰੀ। ਪੂਰਨ-ਪੂਰੀ ਹੋ ਜਾਂਦੀ ਹੈ। ਕੋਟਿ ਜਨਮ ਦੁਖੁ-ਕ੍ਰੋੜਾਂ ਜਨਮਾਂ ਦਾ ਦੁਖ। ਜਾਇ-ਦੂਰ ਹੋ ਜਾਂਦਾ ਹੈ।੧।

ਸਾਧੂ ਸੰਗਿ ਸਮਾਇ-ਸਾਧ (ਗੁਰੂ ਦੀ) ਸੰਗਤ ਵਿਚ ਲੀਨ ਹੋਇਆ ਰਹੁ। ਤਾਪ ਸੰਤਾਪ-ਦੁਖ ਕਲੇਸ਼। ਬਾਹੜਿ-ਮੁੜ ਕੇ। ਕਾਲੁ-ਮੌਤ।੨।

**ਅਰਥ:** (ਹੇ ਭਾਈ!) ਪਰਮਾਤਮਾ ਦੇ ਚਰਨ (ਭਾਵ ਸ਼ਬਦ) ਹਿਰਦੇ ਵਿਚ (ਵਸਾ ਕੇ, ਉਸ ਦੇ) ਗੁਣ ਗਾਇਨ ਕਰ। (ਉਹ ਪ੍ਰਭੂ ਜੋ) ਠੰਢਾ ਅਤੇ ਸੁਖ ਸ਼ਾਂਤੀ ਦਾ ਰੂਪ ਹੈ (ਉਸ ਨੂੰ) ਸਿਮਰ ਸਿਮਰ ਕੇ ਸਦਾ ਧਿਆਨ ਧਰਦਾ ਰਹੁ।੧।ਰਹਾਉ।

(ਹੇ ਭਾਈ! ਸਿਮਰਨ ਤੇ ਧਿਆਨ ਦੀ ਬਰਕਤ ਨਾਲ) ਸਾਰੀ ਆਸਾ ਪੂਰੀ ਹੋ ਜਾਂਦੀ ਹੈ ਅਤੇ ਕ੍ਰੋੜਾਂ ਜਨਮਾਂ ਦਾ (ਜਨਮ ਮਰਨ ਵਾਲਾ) ਦੁਖ ਨਾਸ਼ ਹੋ ਜਾਂਦਾ ਹੈ।੧।

(ਹੇ ਭਾਈ!) ਸਾਧੂ (ਗੁਰੂ ਦੀ) ਸੰਗਤ ਵਿਚ ਸਮਾਉਣਾ, ਪੁੰਨ ਦਾਨ ਅਤੇ ਅਨੇਕ ਕਿਰਿਆ (ਆਦਿਕ ਪੂਰਤੀ ਦੀ) ਪ੍ਰਤੀਕ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਿਮਰਨ ਨਾਲ ਸਾਰੇ) ਦੁਖ ਕਲੇਸ਼ ਨਾਸ਼ ਹੋ ਜਾਂਦੇ ਹਨ (ਅਤੇ ਜੀਵਨ ਵਿਚ) ਮੁੜ ਕੇ ਕਾਲ ਨਹੀਂ ਖਾਂਦਾ।੨।੧੧।

## ਸਾਰੰਸ਼ ਅਤੇ ਸਿਧਾਂਤ

ਜਗਿਆਸੂ ਨੂੰ ਆਪਣੇ ਹਿਰਦੇ ਵਿਚ ਹਰੀ ਦੇ ਚਰਨਾ ਦਾ ਧਿਆਨ ਧਰ ਕੇ, ਗੁਰੂ ਦੇ ਸ਼ਬਦ ਦੁਆਰੇ ਉਸ ਹਰੀ ਦੇ ਗੁਣ ਗਾਉਣੇ ਚਾਹੀਦੇ ਹਨ। ਸਾਧ ਸੰਗਤ ਤੇ ਗੁਣ ਗਾਉਣ ਨਾਲ ਪੁੰਨ ਦਾਨ ਦਾ ਫਲ ਸੁਤੇ ਹੀ ਪ੍ਰਾਪਤ ਹੋ ਜਾਂਦਾ ਹੈ। ਸਾਰੇ ਦੁਖ ਕਲ਼ੇਸ ਸੜ ਜਾਂਦੇ ਹਨ, ਪੂਰਨ ਸੁਖ ਤੇ ਸ਼ਾਂਤੀ ਮਿਲ ਜਾਂਦੀ ਹੈ।

**ਕਾਨੜਾ ਮਹਲਾ ੫ ਘਰੁ ੩ ॥**

**੧ੴ ਸਤਿਗੁਰ ਪ੍ਰਸਾਦਿ ॥ ਕਥੀਐ ਸੰਤ ਸੰਗਿ ਪ੍ਰਭ ਗਿਆਨੁ॥ ਪੂਰਨ ਪਰਮ ਜੋਤਿ ਪਰਮੇਸੁਰ, ਸਿਮਰਤ ਪਾਈਐ ਮਾਨੁ॥੧॥ਰਹਾਉ॥ ਆਵਤ ਜਾਤ ਰਹੇ ਸ੍ਰਮ ਨਾਸੇ, ਸਿਮਰਤ ਸਾਧੂ ਸੰਗਿ॥ ਪਤਿਤ, ਪੁਨੀਤ ਹੋਹਿ ਖਿਨ ਭੀਤਰਿ, ਪਾਰਬ੍ਰਹਮ ਕੈ ਰੰਗਿ॥੧॥ ਜੋ ਜੋ ਕਥੈ ਸੁਨੈ ਹਰਿ ਕੀਰਤਨੁ, ਤਾ ਕੀ ਦੁਰਮਤਿ ਨਾਸ॥ ਸਗਲ ਮਨੋਰਥ ਪਾਵੈ ਨਾਨਕ, ਪੂਰਨ ਹੋਵੈ ਆਸ॥੨॥੧॥੧੨॥**

**ਪਦ ਅਰਥ:** ਕਥੀਐ-ਕਥਨ ਕਰਨਾ ਚਾਹੀਦਾ ਹੈ। ਸੰਤ ਸੰਗਿ-ਸੰਤ ਜਨਾ ਦੇ ਨਾਲ। ਪੂਰਨ-ਪਰੀ ਪੂਰਨ, ਵਿਆਪਕ। ਪਰਮ ਜੋਤਿ-ਸਭ ਤੋਂ ਵੱਡੀ ਜੋਤਿ (ਸ਼ਕਤੀ)। ਸਿਮਰਤ-ਸਿਮਰਦਿਆਂ। ਮਾਨੁ-ਆਦਰ, ਵਡਿਆਈ।੧।ਰਹਾਉ।

ਆਵਤ ਜਾਤ ਰਹੇ-ਆਣ ਜਾਣ, ਜਨਮ ਮਰਨ ਮੁਕ ਗਏ। ਸ੍ਰਮ-ਥਕੇਵੇਂ। ਨਾਸੇ-ਦੂਰ ਹੋ ਗਏ ਹਨ। ਪਤਿਤ-ਆਚਰਨ ਹੀਣ। ਪੁਨੀਤ-ਪਵਿਤਰ। ਹੋਹਿ-ਹੋ ਜਾਂਦੇ ਹਨ। ਖਿਨ ਭੀਤਰਿ-ਇਕ ਛਿਨ ਵਿਚ। ਰੰਗਿ-ਪ੍ਰੇਮ ਵਿਚ।੧।

ਤਾ ਕੀ-ਉਸ (ਮਨੁੱਖ) ਦੀ। ਦੁਰਮਤਿ-ਖੋਟੀ ਮਤਿ। ਨਾਸ-ਨਾਸ਼ ਹੋ ਜਾਂਦੀ ਹੈ। ਸਗਲ ਮਨੋਰਥ-ਸਾਰੇ ਮਨ-ਚਿੰਦੇ ਪਦਾਰਥ। ਪੂਰਨ-ਪੂਰੀ ਹੋ ਜਾਂਦੀ ਹੈ।੨।

**ਅਰਥ:** (ਹੇ ਭਾਈ!) ਸੰਤ ਜਨਾ ਦੇ ਨਾਲ (ਬੈਠ ਕੇ) ਪ੍ਰਭੂ (ਪ੍ਰਾਪਤੀ) ਦਾ ਗਿਆਨ ਕਥਨ ਕਰਨਾ ਚਾਹੀਦਾ ਹੈ। ਸਰਬ ਵਿਆਪਕ, ਪਰਮ ਜੋਤੀ ਪਰਮਾਤਮਾ ਨੂੰ ਸਿਮਰਦਿਆਂ ਹੀ (ਸੱਚਾ) ਮਾਣ ਪ੍ਰਾਪਤ ਕਰੀਦਾ ਹੈ।੧।ਰਹਾਉ।

(ਹੇ ਭਾਈ!) ਸਾਧ (ਗੁਰੂ ਦੀ) ਸੰਗਤ ਵਿਚ (ਪ੍ਰਭੂ ਦਾ ਨਾਮ) ਸਿਮਰਦਿਆਂ ਜਨਮ ਮਰਨ ਦੇ (ਗੇੜ) ਮੁਕ ਜਾਂਦੇ ਹਨ, ਜਨਮਾਂ ਜਨਮਾਂ ਦੇ ਥਕੇਵੇ ਦੂਰ ਹੋ ਜਾਂਦੇ ਹਨ। ਪਰਮਾਤਮਾ ਦੇ ਪ੍ਰੇਮ ਵਿਚ (ਰੰਗੇ ਜਾਣ ਨਾਲ) ਆਚਰਨ ਹੀਣ ਮਨੁੱਖ ਇਕ ਛਿਨ ਵਿਚ ਪਵਿੱਤਰ (ਜੀਵਨ ਵਾਲੇ) ਹੋ ਜਾਂਦੇ ਹਨ।੧।

(ਹੇ ਭਾਈ!) ਜਿਹੜਾ ਮਨੁੱਖ ਹਰੀ ਦਾ ਕੀਰਤਨ ਗਾਇਨ ਕਰਦਾ ਤੇ ਸੁਣਦਾ ਹੈ, ਉਸ ਦੀ ਖੋਟੀ ਮਤਿ ਨਾਸ਼ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਦਾ ਕੀਰਤਨ ਗਾਉਣ ਤੇ ਸੁਨਣ ਨਾਲ ਮਨੁੱਖ) ਸਾਰੇ ਮਨ-ਚਿੰਦੇ ਪਦਾਰਥ ਪ੍ਰਾਪਤ ਕਰ ਲੈਂਦਾ ਹੈ (ਉਸ ਦੀ ਹਰੇਕ) ਆਸ ਪੂਰੀ ਹੋ ਜਾਂਦੀ ਹੈ।੨।੧।ਜ੨।

# ਸਾਰੰਸ਼ ਅਤੇ ਸਿਧਾਂਤ

ਮਨੁੱਖ ਦਾ ਜੀਵਨ ਮਨੋਰਥ ਪ੍ਰਭੂ-ਮਿਲਾਪ ਦਾ ਗਿਆਨ ਪ੍ਰਾਪਤ ਕਰਨਾ ਹੈ। ਸੰਤਾ ਦੀ ਸੰਗਤ ਵਿਚ ਪਰਮ ਜੋਤਿ ਪਰਮੇਸ਼ਰ ਦਾ ਨਾਮ ਸਿਮਰਦਿਆਂ ਸਭ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ, ਜਨਮ ਮਰਣ ਦੇ ਦੁਖ ਦੂਰ ਹੋ ਜਾਂਦੇ ਹਨ।

ਅੰਤਲੇ ਪਦੇ ਵਿਚ ਹਰੀ ਕੀਰਤਨ ਦੀ ਮਹੱਤਤਾ ਨੂੰ ਨਿਰੂਪਣ ਕੀਤਾ ਹੈ:-

**ਜੋ ਜੋ ਕਥੈ ਸੁਨੈ, ਹਰਿ ਕੀਰਤਨੁ ਤਾ ਕੀ ਦੁਰਮਤਿ ਨਾਸ॥**
**ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ॥**

ਕੀਰਤਨ ਬਾਰੇ ਲੋੜੀਦੀ ਜਾਣਕਾਰੀ ਪ੍ਰਾਪਤ ਕਰਨ ਲਈ ਪੜ੍ਹੋ, ਇਸ ਕਲਮ ਤੋਂ ਲਿਖੀ ਪੁਸਤਕ 'ਨਿਰਬਾਣ ਕੀਰਤਨੁ'

**ਕਾਨੜਾ ਮਹਲਾ ੫ ॥ ਸਾਧ ਸੰਗਤਿ ਨਿਧਿ ਹਰਿ ਕੋ ਨਾਮ॥ ਸੰਗਿ ਸਹਾਈ ਜੀਅ ਕੈ ਕਾਮ॥੧॥ਰਹਾਉ॥ ਸੰਤ ਰੇਨੁ ਨਿਤਿ ਮਜਨੁ ਕਰੈ॥ ਜਨਮ ਜਨਮ ਕੇ ਕਿਲਬਿਖ ਹਰੈ॥੧॥ ਸੰਤ ਜਨਾ ਕੀ ਊਚੀ ਬਾਨੀ॥ ਸਿਮਰਿ ਸਿਮਰਿ ਤਰੇ ਨਾਨਕ ਪ੍ਰਾਨੀ॥੨॥੨॥੧੩॥**

**ਪਦ ਅਰਥ**: ਸਾਧਸੰਗਤਿ-ਸਾਧ ਸੰਗਤ ਵਿਚ। ਨਿਧਿ-ਖਜ਼ਾਨਾ। ਸਹਾਈ-ਸਹਾਇਤਾ ਕਰਨ ਵਾਲਾ। ਆਉਂਦਾ ਹੈ।੧।ਰਹਾਉ।

ਰੇਨੁ-ਧੂੜ। ਮਜਨੁ-ਇਸ਼ਨਾਨ। ਕਿਲਬਿਖ-ਪਾਪ।੧। ਊਚੀ ਬਾਣੀ-ਉਤਮ (ਜੀਵਨ ਬਣਾਉਣ ਵਾਲੀ) ਬਾਣੀ।੨।

**ਅਰਥ**: (ਹੇ ਭਾਈ!) ਸਾਧ ਸੰਗ ਵਿਚ ਹਰੀ ਨਾਮ ਦਾ ਖਜ਼ਾਨਾ (ਮਿਲਦਾ ਹੈ ਜਿਹੜਾ) ਮਨੁੱਖ ਦੇ ਨਾਲ ਸਹਾਈ ਹੋਂਦਾ ਹੈ (ਜਿੰਦ ਦੇ) ਕੰਮ ਆਉਂਦਾ ਹੈ।੧।ਰਹਾਉ।

(ਹੇ ਭਾਈ! ਜਿਹੜਾ ਮਨੁੱਖ) ਸੰਤ ਜਨਾ ਦੀ ਚਰਨ ਧੂੜ ਵਿਚ ਨਿਤ (ਆਤਮਿਕ) ਇਸ਼ਨਾਨ ਕਰਦਾ ਹੈ ਉਹ ਜਨਮਾਂ ਜਨਮਾਂ ਦੇ ਪਾਪ ਦੂਰ ਕਰ ਲੈਂਦਾ ਹੈ।੧।

(ਹੇ ਭਾਈ!) ਸੰਤ ਜਨਾ ਦੀ ਉਚੀ ਬਾਣੀ (ਭਾਵ ਉਤਮ ਬਾਣੀ ਮਨੁਖਾ ਜੀਵਨ ਨੂੰ ਉਚਾ ਕਰਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਬਾਣੀ ਨੂੰ) ਸਿਮਰ ਸਿਮਰ ਕੇ (ਅਨੇਕਾਂ) ਪ੍ਰਾਣੀ (ਸੰਸਾਰ ਸਾਗਰ ਤੋਂ) ਪਾਰ ਹੋ ਗਏ ਹਨ।੨।੨।੧੩।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿੱਚ ਸਾਧ ਸੰਗਤ ਅਤੇ ਨਾਮ-ਖਜ਼ਾਨੇ ਦੀ ਵਡਿਆਈ ਦਾ ਵਰਨਣ ਹੈ। ਪਾਣੀ ਪਾ ਕੇ ਇਸ਼ਨਾਨ ਤਾਂ ਹਰ ਕੋਈ ਕਰਦਾ ਹੈ ਪਰ ਉਤਮ ਤੇ ਉਚਾ ਨਹੀਂ ਹੋ ਸਕਦਾ। ਜਿਹੜਾ ਮਨੁੱਖ ਗੁਰੂ ਦੀ ਬਾਣੀ ਵਿਚ ਆਤਮਿਕ ਇਸ਼ਨਾਨ ਕਰਦਾ ਹੈ ਉਸ ਦੇ ਪਾਪ ਨਾਸ਼ ਹੋ ਜਾਂਦੇ ਹਨ ਤੇ ਉਹ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ।

**ਕਾਨੜਾ ਮਹਲਾ ੫ ॥ ਸਾਧੂ ਹਰਿ ਹਰੇ ਗੁਨ ਗਾਇ॥ ਮਾਨ ਤਨੁ ਧਨੁ ਪ੍ਰਾਨ ਪ੍ਰਭ ਕੇ, ਸਿਮਰਤ ਦੁਖੁ ਜਾਇ॥੧॥ਰਹਾਉ॥ ਈਤ ਊਤ ਕਹਾ ਲੋੁਭਾਵਹਿ, ਏਕ ਸਿਉ ਮਨੁ ਲਾਇ॥੧॥ ਮਹਾ ਪਵਿਤ੍ਰ ਸੰਤ ਆਸਨੁ, ਮਿਲਿ ਸੰਗਿ ਗੋਬਿਦੁ ਧਿਆਇ॥੨॥ ਸਗਲ ਤਿਆਗਿ ਸਰਨਿ ਆਇਓ, ਨਾਨਕ ਲੇਹੁ ਮਿਲਾਇ॥੩॥੩॥੧੪॥**

# ਉਚਾਰਨ ਸੇਧ

**ਬਿੰਦੀ ਸਹਿਤ**: ਲੋੁਭਾਵਹਿਂ, ਸਿਉਂ, ਮਹਾਂ,

**ਫੁਟਕਲ**: 'ਲੋੁਭਾਵਹਿ' ਪਦ ਦੇ 'ਲ' ਨੂੰ ਦੋ ਲੱਗਾਂ ਲਗੀਆਂ ਹੋਈਆਂ ਹਨ। ਅਸਲ ਪਦ 'ਲੋਭਾਵਹਿ' ਹੈ ਪਰ ਇਥੇ ਕਾਵਿ ਪੂਰਤੀ ਲਈ 'ਲੁਭਾਵਹਿ' ਉਚਾਰਨਾ ਹੈ।

**ਪਦ ਅਰਥ**: ਮਾਨ-ਮਨ। ਸਿਮਰਤ-ਸਿਮਰਦਿਆਂ।੧।ਰਹਾਉ।

ਈਤ ਊਤ-ਇਥੇ ਉਥੇ ਭਾਵ ਇਧਰ ਉਧਰ। ਕਹਾ ਲੋੁਭਾਵਹਿ-ਤੂੰ ਕਿਉਂ ਲੁਭਾਇਮਾਨ ਹੁੰਦਾ ਹੈ?। ਏਕ ਸਿਉ-ਇਕ ਨਾਲ।੧।

ਸੰਤ ਆਸਨੁ-(ਸੰਤ) ਗੁਰੂ ਦਾ ਟਿਕਾਣਾ। ਸਗਲ ਤਿਆਗਿ-ਸਭ ਕੁਝ ਤਿਆਗ ਕੇ।

**ਅਰਥ:** (ਹੇ ਭਾਈ! ਤੂੰ) ਸਾਧੂ (ਗੁਰੂ) ਨਾਲ ਮਿਲ ਕੇ, ਹਰੀ ਦੇ ਗੁਣ ਗਾਇਨ ਕਰ। ਮਨ, ਤਨ, ਧਨ ਤੇ ਪ੍ਰਾਣ (ਆਦਿਕ ਜਿਸ) ਪ੍ਰਭੂ ਦੇ (ਦਿਤੇ ਹੋਏ ਹਨ , ਉਸ ਦਾ ਨਾਮ) ਸਿਮਰਦਿਆਂ (ਜਨਮ ਮਰਨ ਦਾ) ਦੂਖ ਚਲਾ ਜਾਂਦਾ ਹੈ।੧।ਰਹਾਉ।

ਹੇ ਭਾਈ! ਇਧਰ ਉਧਰ ਕਿਉਂ ਲੁਭਾਇਮਾਨ ਹੁੰਦਾ ਹੈਂ (ਤੂੰ) ਇਕ ਪਰਮਾਤਮਾ ਨਾਲ (ਆਪਣਾ) ਮਨ ਲਾ (ਭਾਵ ਜੋੜ)।੧।

(ਹੇ ਭਾਈ!) ਸੰਤ (ਗੁਰੂ) ਦਾ ਆਸਣ (ਟਿਕਾਣਾ) ਬਹੁਤ ਪਵਿੱਤਰ ਹੈ (ਤੂੰ ਗੁਰੂ ਨਾਲ) ਮਿਲ ਕੇ ਗੋਬਿੰਦ ਨੂੰ ਧਿਆ।੨।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ!) ਮੈਂ ਸਾਰੇ (ਟਿਕਾਣੇ) ਛਡ ਕੇ (ਤੁਹਾਡੀ) ਸ਼ਰਨ ਵਿਚ ਆਇਆ ਹਾਂ, (ਮੈਨੂੰ ਆਪਣੇ ਨਾਲ) ਮਿਲਾ ਲਵੋ।੩।੩।੧੪।

## ਸਾਰੰਸ਼ ਅਤੇ ਸਿਧਾਂਤ

ਜਿਸ ਪ੍ਰਭੂ ਦਾ ਤਨ, ਮਨ, ਧਨ ਦਿਤਾ ਹੋਇਆ ਹੈ, ਉਸ ਨਾਲ ਚਿਤ ਬ੍ਰਿਤੀ ਜੋੜਨੀ ਚਾਹੀਦੀ ਹੈ। ਸਿਧਾਂਤ ਇਹ ਹੈ ਕਿ ਸਾਰੇ ਆਸਰੇ ਤਿਆਗ ਕੇ ਇਕ ਪ੍ਰਭੂ ਦੀ ਸ਼ਰਨ ਪ੍ਰਾਪਤ ਕਰਕੇ ਉਸ ਅਗੇ 'ਲੇਹੁ ਮਿਲਾਇ' ਦੀ ਜੋਦੜੀ ਕਰਨੀ ਚਾਹੀਦੀ ਹੈ।

**ਕਾਨੜਾ ਮਹਲਾ ੫ ॥ ਪੇਖਿ ਪੇਖਿ ਬਿਗਸਾਉ ਸਾਜਨ ਪ੍ਰਭੁ ਆਪਨਾ ਇਕਾਂਤ॥੧॥ਰਹਾਉ॥ ਆਨਦਾ ਸੁਖ ਸਹਜ ਮੂਰਤਿ, ਤਿਸੁ ਆਨ ਨਾਹੀ ਭਾਂਤਿ॥੧॥ ਸਿਮਰਤ ਇਕ ਬਾਰ ਹਰਿ ਹਰਿ, ਮਿਟਿ ਕੋਟਿ ਕਸਮਲ ਜਾਂਤਿ॥੨॥ ਗੁਣ ਰਮੰਤ ਦੂਖ ਨਾਸਹਿ, ਰਿਦ ਭਇਅੰਤ ਸਾਂਤਿ॥੩॥ ਅੰਮ੍ਰਿਤਾ ਰਸੁ ਪੀਉ ਰਸਨਾ, ਨਾਨਕ ਹਰਿ ਰੰਗਿ ਰਾਤ॥੪॥੪॥੧੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਗਸਾਉਂ, ਆਨੰਦਾ, ਨਾਹੀ, ਨਾਸਹਿੰ।

**ਪਦ ਅਰਥ:** ਪੇਖਿ ਪੇਖਿ-ਵੇਖ ਵੇਖ ਕੇ। ਬਿਗਸਾਉ-ਮੈਂ ਖਿੜਦਾ (ਖੁਸ਼ ਹੁੰਦਾ) ਹਾਂ। ਸਾਜਨ-ਸਜਣ ਦਾ (ਦਰਸ਼ਨ)। ਇਕਾਂਤ-ਨਵੇਕਲਾ।੧।ਰਹਾਉ।

ਆਨੰਦਾ ਸੁਖ ਸਹਜ ਮੂਰਤਿ-ਉਹ ਅਨੰਦ ਤੇ ਪੂਰਨ ਸੁਖ ਦੀ ਮੂਰਤਿ ਹੈ। ਤਿਸੁ ਆਨ ਨਾਹੀ ਭਾਤਿ-ਉਸ ਨੂੰ (ਸਿਵਾਏ ਸਜਣ ਦੇ) ਉਸ ਵਰਗਾ ਹੋਰ ਕੋਈ ਨਹੀ ਭਾਉਂਦਾ, (ਚੰਗਾ ਨਹੀ ਲਗਦਾ)।੧।

ਇਕ ਬਾਰ-ਇਕ ਵਰਗਾ। ਕੋਟਿ-ਕ੍ਰੋੜ। ਕਸਮਲ-ਪਾਪ। ਮਿਟ ਜਾਤਿ-ਮਿਟ ਜਾਂਦੇ ਹਨ।੨।

ਗੁਣ ਅੰਤ-ਗੁਣ ਗਾਂਦਿਆਂ। ਦੂਖ ਨਾਸਹਿ-ਦੁਖ ਨਾਸ਼ ਹੋ ਜਾਂਦੇ ਹਨ। ਰਿਦ ਭਇਅੰਤ ਸਾਂਤਿ-ਹਿਰਦੇ ਵਿਚ ਸ਼ਾਂਤੀ ਹੋ ਜਾਂਦੀ ਹੈ।੩।

ਅੰਮ੍ਰਿਤਾ ਰਸੁ-ਨਾਮ ਰਸ। ਰਸਨਾ-ਜੀਭ ਨਾਲ। ਹਰਿ ਰੰਗਿ ਰਾਤ-ਹਰੀ ਦੇ ਪਿਆਰ ਵਿਚ। ਰਾਤ-ਰੱਤਾ ਰਹੁ।੪।

**ਅਰਥ:** (ਹੇ ਭਾਈ!) ਮੈਂ ਆਪਣੇ ਸਜਣ ਪ੍ਰਭੂ ਨੂੰ (ਜੋ ਸਭ ਵਿਚ ਵਸਦਾ ਹੋਇਆ ਵੀ) ਨਵੇਕਲਾ ਹੈ, ਵੇਖ ਵੇਖ ਕੇ ਖੁਸ਼ ਹੁੰਦਾ ਹਾਂ।੧।ਰਹਾਉ।

(ਹੇ ਭਾਈ! ਉਹ ਪ੍ਰਭੂ) ਆਨੰਦ, ਸੁਖ ਤੇ ਸਹਜ (ਸ਼ਾਂਤੀ) ਦੀ ਮੂਰਤਿ ਹੈ, (ਅਤੇ) ਉਸ ਵਰਗਾ ਹੋਰ (ਦੂਜਾ ਕੋਈ ਸਜਣ) ਨਹੀ ਹੈ।੧।

(ਹੇ ਭਾਈ! ਉਸ) ਹਰੀ (ਸਜਣ ਪ੍ਰਭੂ ਦਾ) ਇਕ ਵਾਰ (ਨਾਮ) ਸਿਮਰਦਿਆਂ ਕ੍ਰੋੜਾਂ ਪਾਪ ਮਿਟ ਜਾਂਦੇ ਹਨ।੨।

(ਹੇ ਭਾਈ! ਉਸ ਸਜਣ ਦੇ) ਗੁਣ ਉਚਾਰਨ ਕਰਦਿਆਂ (ਸਾਰੇ) ਦੁਖ ਨਾਸ਼ ਹੋ ਜਾਂਦੇ ਹਨ ਤੇ ਹਿਰਦੇ ਵਿਚ ਸ਼ਾਂਤੀ ਪ੍ਰਵੇਸ਼ ਕਰ ਜਾਂਦੀ ਹੈ।੩।

ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਜੀਵ! ਤੂੰ ਉਸ ਸਜਣ ਪ੍ਰਭੂ ਦਾ) ਨਾਮ-ਰਸ ਰਸਨਾ ਨਾਲ ਪੀ (ਅਤੇ) ਹਰੀ ਦੇ ਪ੍ਰੇਮ ਵਿਚ ਰੱਤਾ ਰਹੁ।੪।੪।੧੫।

# ਅਰਥ ਭੇਦ ਅਤੇ ਨਿਰਣੈ

## ਆਨਦਾ ਸੁਖ ਸਹਜ ਮੂਰਤਿ, ਤਿਸੁ ਆਨ ਨਾਹੀ ਭਾਂਤਿ॥

ਵੱਖ ਵੱਖ ਅਰਥ:-

੧. ਅਨੰਦ ਕੇ ਦੇਣੇ ਵਾਲਾ ਸੁਖ ਅਰ ਸ਼ਾਂਤੀ ਸ੍ਰੂਪ ਹੈ ਤਿਸ ਕਾ (ਭਾਤਿ) ਔਰ ਕੋਈ ਨਹੀਂ ਹੈ। [ਫ.ਸ.

੨. ਉਸ ਨੂੰ ਹੋਰ ਕੁਝ ਨਹੀ ਭਾਉਂਦਾ (ਸਿਵਾਏ ਨਾਮ-ਸਿਮਰਨ ਦੇ)। [ਸ਼ਬਦਾਰਥ

੩. ਹੇ ਭਾਈ! ਉਸ ਸੱਜਨ ਪ੍ਰਭੂ ਆਨੰਦ ਰੂਪ ਹੈ, ਸੁਖ-ਸਰੂਪ ਹੈ, ਆਤਮਕ ਅਡੋਲਤਾ ਦਾ ਸਰੂਪ ਹੈ। ਉਸ ਵਰਗਾ ਹੋਰ ਕੋਈ ਨਹੀ ਹੈ। [ਦਰਪਣ

**ਨਿਰਣੈ:** ਸ਼ਬਦਾਰਥੀ ਵਿਦਵਾਨਾਂ ਦਾ ਇਕ ਪਾਸੇ 'ਬਿਗਸਾਉ' ਦੇ ਅਰਥ ਖਿੜਦਾ ਹਾਂ (ਦੇਖ ਦੇਖ ਕੇ) ਉਤਮ ਪੁਰਖ ਵਿਚ ਅਰਥ ਕਰਨੇ ਅਤੇ ਦੂਜੇ ਪਾਸੇ 'ਉਸ ਨੂੰ ਹੋਰ ਕੁਝ ਨਹੀਂ ਭਾਉਂਦਾ' (ਸਿਵਾਏ ਨਾਮ ਸਿਮਰਨ ਦੇ) ਅਨਪੁਰਖ ਵਾਲੇ ਅਰਥ ਕਰਨੇ ਸ੍ਵੈ-ਵਿਰੋਧੀ ਹਨ। ਇਥੇ 'ਭਾਂਤਿ' ਦੇ ਅਰਥ 'ਭਾਉਂਦਾ ਹੈ' ਕਰਨੇ ਅਪ੍ਰਸੰਗਕ ਹਨ। ਨੰ.੩ ਵਾਲੇ ਅਰਥ 'ਉਸ ਵਰਗਾ ਹੋਰ ਕੋਈ ਨਹੀਂ ਹੈ' ਬਿਲਕੁਲ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਉਸਤਤਿ ਵਿਚ ਬੜੇ ਕਮਾਲ ਦੇ ਬਚਨ ਉਚਾਰਨ ਕੀਤੇ ਹਨ:-

**ਫਟਕ ਸੀ ਕੈਲਾਸ ਕਮਾਊਗੜ੍ਹ ਕਾਂਸੀਪੁਰ,**
**ਸ਼ੀਸ਼ਾ ਸੀ ਸੁਰੰਗਾਬਾਦਿ ਨੀਕੈ ਸੋਹੀਅਤੁ ਹੈ॥**
**ਹਿੰਮਾ ਸੀ ਹਿਮਾਲੈ, ਹਰ ਹਾਰ-ਸੀ ਹਲਬਾਨੇਰ**
**ਹੰਸ ਕੈਸੀ ਹਾਜੀਪੁਰ ਦੇਖੇ ਮੋਹੀਅਤੁ ਹੈ॥**
**ਚੰਦਨ ਸੀ ਚੰਪਾਵਤੀ ਚੰਦ੍ਰਮਾ ਸੀ ਚੰਦ੍ਰਾਗਿਰ,**
**ਚਾਂਦਨੀ ਸੀ ਚਾਂਦਾਗੜ੍ਹ ਜੌਨ ਜੋਹੀਅਤੁ ਹੈ॥**

ਗੰਗਾ ਸਮ ਗੰਗਾਧਾਰਿ ਬਕਾਨਿ ਸੀ ਬਲਿੰਦਾਬਾਦਿ,
ਕੀਰਤਿ ਤਿਹਾਰੀ ਕੀ ਉਜਿਆਰੀ ਸੋਹੀਅਤੁ ਹੈ॥੧੩॥੨੬੫॥

ਵੈਸੇ 'ਇਕਾਂਤ' ਦੇ ਅਰਥ ਆਪਣਾ ਹਰੀ ਸਿਮਰਨ ਨਾਲ ਦੁਖ ਦਰਦ ਦੂਰ ਹੁੰਦੇ ਹਨ ਤੇ ਸ਼ਾਂਤੀ ਆਉਂਦੀ ਹੈ।

**ਕਾਨੜਾ ਮਹਲਾ ੫ ॥ ਸਾਜਨਾ ਸੰਤ ਆਉ ਮੇਰੈ॥੧॥ਰਹਾਉ॥ ਆਨਦਾ ਗੁਨ ਗਾਇ ਮੰਗਲ, ਕਸਮਲਾ ਮਿਟਿ ਜਾਹਿ ਪਰੇਰੈ॥੧॥ ਸੰਤ ਚਰਨ ਧਰਉ ਮਾਥੈ, ਚਾਂਦਨਾ ਗ੍ਰਿਹਿ ਹੋਇ ਅੰਧੇਰੈ॥੨॥ ਸੰਤ ਪ੍ਰਸਾਦਿ ਕਮਲੁ ਬਿਗਸੈ, ਗੋਬਿੰਦ ਭਜਉ ਪੇਖਿ ਨੇਰੈ॥੩॥ ਪ੍ਰਭ ਕ੍ਰਿਪਾ ਤੇ ਸੰਤ ਪਾਏ, ਵਾਰਿ ਵਾਰਿ ਨਾਨਕ ਉਹ ਬੇਰੈ॥੪॥੫॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਹਿਂ, ਧਰਉਂ, ਭਜਉਂ।

**ਪਦ ਅਰਥ:** ਸਾਜਨ ਸੰਤ-ਹੇ ਸਜਣ ਸੰਤ ਜੀ!। ਆਉ ਮੇਰੈ-ਮੇਰੇ ਪਾਸ ਆਉ।੧।ਰਹਾਉ। ਗੁਨ ਗਾਇ-ਗੁਣ ਗਾ ਕੇ। ਮੰਗਲ-ਖੁੱਸ਼ੀਆਂ। ਕਸਮਲਾ-ਪਾਪ। ਮਿਟਿ ਜਾਹਿ-ਨਾਸ਼ ਹੋ ਜਾਂਦੇ ਹਨ। ਪਰੇਰੈ-ਪਰੇ, ਦੂਰ।੧।

ਧਰਉ-ਮੈਂ ਯਾਦ (ਰਖਦਾ) ਹਾਂ, ਭਾਵ ਯਾਦ ਕਰਦਾ ਹਾਂ। ਮਾਥੈ-ਮੱਥੇ ਉਤੇ। ਚਾਂਦਨਾ-ਚਾਨਣਾ। ਗ੍ਰਿਹਿ-(ਹਿਰਦੇ) ਘਰ ਵਿਚ।੨।

ਕਮਲ-(ਹਿਰਦਾ) ਕਮਲ। ਬਿਗਸੈ-ਖਿੜਦਾ ਹੈ। ਭਜਉ-ਮੈਂ ਭਜਦਾ (ਸਿਮਰਦਾ) ਹਾਂ। ਪੇਖਿ-ਵੇਖ ਕੇ। ਬੇਰੈ-ਵੇਲੇ।੪।

**ਅਰਥ:** ਹੇ ਸਜਣ ਸੰਤ ਜੀ! ਮੇਰੇ (ਪਾਸ) ਆਓ।੧।ਰਹਾਉ।

(ਹੇ ਸਜਣ ਸੰਤ ਜੀ! ਤੁਹਾਡੀ ਸੰਗਤ ਵਿਚ) ਗੁਣ ਗਾਇਨ ਕਰਕੇ (ਮੇਰੇ ਹਿਰਦੇ ਵਿਚ) ਅਨੰਦ ਤੇ ਖੁਸ਼ੀਆਂ ਦਾ (ਪ੍ਰਵੇਸ਼ ਹੋ ਜਾਂਦਾ ਹੈ ਅਤੇ ਸਾਰੇ) ਪਾਪ ਮਿਟ ਜਾਂਦੇ ਹਨ, (ਮੇਰੇ ਤੋਂ) ਪਰੇ ਹੋ ਜਾਂਦੇ ਹਨ।੧।

(ਹੇ ਭਾਈ! ਜਦੋਂ) ਮੈਂ ਸੰਤ ਸਜਣ (ਗੁਰੂ) ਦੇ ਚਰਨ (ਆਪਣੇ) ਮਥੇ ਉਤੇ ਰਖਦਾ ਹਾਂ, ਮੇਰੇ (ਹਿਰਦੇ) ਘਰ ਵਿਚ (ਅਗਿਆਨਤਾ ਦਾ) ਹਨੇਰਾ ਦੂਰ ਹੋ ਜਾਂਦਾ ਹੈ ਤਾਂ (ਗਿਆਨ ਦਾ) ਚਾਨਣ ਹੋ ਜਾਂਦਾ ਹੈ।੨।

(ਹੇ ਭਾਈ!) ਸੰਤ ਜਨਾਂ ਦੀ ਕਿਰਪਾ ਨਾਲ (ਮੇਰਾ ਹਿਰਦਾ) ਕੰਵਲ ਖਿੜਦਾ ਹੈ, ਮੈਂ ਗੋਬਿੰਦ ਨੂੰ ਨੇੜੇ ਵੇਖ ਕੇ ਉਸ ਦਾ ਭਜਨ ਕਰਦਾ ਹਾਂ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਪ੍ਰਭੂ ਦੀ ਕਿਰਪਾ ਨਾਲ ਮੈਂ ਜਿਸ ਵੇਲੇ ਸੰਤ (ਗੁਰੂ) ਦੇ (ਦਰਸ਼ਨ) ਪਾਏ, ਉਸ ਵੇਲੇ ਤੋਂ ਕੁਰਬਾਨ ਜਾਂਦਾ ਹਾਂ।੪।੫।੧੯।

# ਸਾਰੰਸ਼ ਅਤੇ ਸਿਧਾਂਤ

ਸਾਜਨਾ ਸੰਤ ਤੋਂ ਭਾਵ ਗੁਰੂ ਪਾਤਿਸ਼ਾਹ ਦਾ ਹੈ। ਗੁਰੂ ਦੇ ਮਿਲਣ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ ਹੈ ਅਤੇ ਨਾਮ ਸਿਮਰਨ ਦੀ ਰੌ ਚਲ ਪੈਂਦੀ ਹੈ। ਗੁਣ ਗਾਉਣ ਤੇ ਨਾਮ ਸਿਮਰਨ ਦੀ ਦਾਤਿ ਸੰਤ ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦੀ ਹੈ।

**ਕਾਨੜਾ ਮਹਲਾ ੫ ॥ ਚਰਨ ਸਰਨ ਗੋਪਾਲ ਤੇਰੀ॥ ਮੋਹ ਮਾਨ ਧੋਹ ਭਰਮ, ਰਾਖਿ ਲੀਜੈ ਕਾਟਿ ਬੇਰੀ॥੧॥ਰਹਾਉ॥ ਬੂਡਤ ਸੰਸਾਰ ਸਾਗਰ॥ ਉਧਰੇ, ਹਰਿ ਸਿਮਰਿ ਰਤਨਾਗਰ॥੧॥ ਸੀਤਲਾ ਹਰਿ ਨਾਮੁ ਤੇਰਾ॥ ਪੂਰਨੋ ਠਾਕੁਰ ਪ੍ਰਭੁ ਮੇਰਾ॥੨॥ ਦੀਨ ਦਰਦ ਨਿਵਾਰਿ ਤਾਰਨ॥ ਹਰਿ ਕ੍ਰਿਪਾ ਨਿਧਿ, ਪਤਿਤ ਉਧਾਰਨ॥੩॥ ਕੋਟਿ ਜਨਮ ਦੂਖ ਕਰਿ ਪਾਇਓ॥ ਸੁਖੀ ਨਾਨਕ, ਗੁਰਿ ਨਾਮੁ ਦ੍ਰਿੜਾਇਓ॥੪॥੬॥੧੭॥**

**ਪਦ ਅਰਥ:** ਗੋਪਾਲ-ਹੇ ਪ੍ਰਿਥਵੀ ਦੇ ਪਾਲਣਹਾਰ!। ਧੋਹ-ਛੱਲ, ਠੱਗੀ। ਕਾਟਿ ਬੇਰੀ-ਬੇੜੀ ਕੱਟ ਦੇ।੧ ।ਰਹਾਉ। ਬੂਡਤ-ਡੁਬਦੇ ਹੋਏ। ਉਧਰੇ-ਬਚ ਗਏ। ਰਤਨਾਗਰ-ਰਤਨਾਂ ਦੀ ਖਾਣ ਪ੍ਰਭੂ।੧।

ਸੀਤਲਾ-ਸੀਤਲ, ਠੰਢਾ। ਪੂਰਨੋ-ਪੂਰਨ, ਵਿਆਪਕ। ਠਾਕੁਰ-ਮਾਲਕ। ਦੀਨ ਦਰਦ ਨਿਵਾਰਿ-ਦੀਨਾਂ (ਗਰੀਬਾਂ) ਦੇ ਦੁਖ ਦੂਰ ਕਰਕੇ। ਤਾਰਨ-ਤਾਰਨ ਵਾਲਾ ਹੈ। ਕ੍ਰਿਪਾ ਨਿਧਿ-ਕਿਰਪਾ ਦਾ ਖਜ਼ਾਨਾ। ਪਤਿਤ ਉਧਾਰਨ-ਆਚਰਣਹੀਣਾਂ ਨੂੰ ਬਚਾਉਣ ਵਾਲਾ।੩।

ਕੋਟਿ-ਕ੍ਰੋੜਾਂ। ਦੂਖ ਕਰਿ-ਦੁਖ (ਸਹਾਰ) ਕੇ। ਗੁਰਿ-ਗੁਰੂ ਨੇ। ਦ੍ਰਿੜਾਇਓ-ਪੱਕਾ ਕੀਤਾ।੪।

**ਅਰਥ:** ਹੇ ਪ੍ਰਿਥਵੀ ਦੇ ਪਾਲਣਹਾਰ! ਮੈਂ ਤੇਰੇ ਚਰਨਾਂ ਦੀ ਸ਼ਰਨ ਲਈ ਹੈ। (ਮਾਇਆ ਦਾ) ਮੋਹ, ਮਾਣ, ਛਲ ਅਤੇ ਭਰਮ ਦੀ (ਪਈ ਹੋਈ) ਬੇੜੀ ਕਟ ਕੇ (ਮੇਰੀ) ਰਖਿਆ ਕਰੋ।੧ ।ਰਹਾਉ।

(ਹੇ ਭਾਈ!) ਸੰਸਾਰ ਸਮੁੰਦਰ ਵਿਚ ਡੁਬਦੇ (ਜੀਵ) ਰਤਨਾ ਦੀ ਖਾਣ ਹਰੀ ਦਾ (ਨਾਮ) ਸਿਮਰ ਕੇ (ਡੁਬਣੋ) ਬਚ ਗਏ।੧।

ਹੇ ਹਰੀ! ਤੇਰਾ ਨਾਮ ਸੀਤਲ ਕਰਨ ਵਾਲਾ (ਭਾਵ ਠੰਢ ਪਾਉਣ ਵਾਲਾ) ਹੈ। ਹੇ ਠਾਕਰ! ਤੂੰ ਸਰਬ ਵਿਆਪਕ ਮੇਰਾ ਪ੍ਰਭੂ ਹੈਂ।੨।

(ਹੇ ਭਾਈ!) ਹਰੀ ਕਿਰਪਾ ਦਾ ਖਜ਼ਾਨਾ ਹੈ, ਗਰੀਬਾਂ ਦਾ ਦਰਦ ਦੂਰ ਕਰਕੇ (ਉਨ੍ਹਾਂ ਨੂੰ) ਤਾਰਨ ਵਾਲਾ, ਪਤਿਤਾਂ ਨੂੰ ਉਧਾਰਨ ਵਾਲਾ ਹੈ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਜੀਵਾਂ ਨੇ) ਕ੍ਰੋੜਾਂ ਜਨਮ ਦੁਖ ਕਰਕੇ (ਮਨੁੱਖਾ ਜਨਮ) ਪਾਇਆ (ਪਰ ਜਦੋਂ) ਗੁਰੂ ਨੇ (ਜੀਵ ਨੂੰ) ਨਾਮ ਦ੍ਰਿੜ ਕਰਵਾਇਆ(ਤਾਂ ਇਹ)ਸੁਖੀ ਹੋ ਗਿਆ।੪।੬।੧੭।

# ਸਾਰੰਸ਼ ਅਤੇ ਸਿਧਾਂਤ

ਜਿਹੜਾ ਜੀਵ ਉਸ ਪੂਰਨ ਪ੍ਰਭੂ ਦੀ ਓਟ ਲੈਂਦਾ ਹੈ, ਉਸ ਦੇ ਚਰਨਾ ਵਿਚ ਭਰਮ ਮੋਹ ਦੀ ਬੇੜੀ ਕਟਣ ਲਈ ਅਰਦਾਸ ਕਰਦਾ ਹੈ, ਉਸ ਉਤੇ ਉਹ ਮਾਲਕ ਆਪਣੀ ਦਇਆ ਦਾ ਕਰਦਾ ਹੈ। ਪਰਮਾਤਮਾ ਪਤਿਤਾਂ ਜੀਵਾਂ ਨੂੰ ਸੰਸਾਰ ਸਾਗਰ ਤੋਂ ਪਾਰ ਕਰ ਦਿੰਦਾ ਹੈ।

ਸਿਧਾਂਤ ਇਹ ਹੈ ਕਿ ਜਦੋਂ ਗੁਰੂ ਨਾਮ ਦ੍ਰਿੜ ਕਰਾ ਦਿੰਦਾ ਹੈ, ਓਦੋਂ ਜੀਵ ਸੁਖੀ-ਜੀਵਨ ਦਾ ਰੰਗ ਮਾਣਦਾ ਹੈ।

**ਕਾਨੜਾ ਮਹਲਾ ੫ ॥ ਧਨਿ ਉਹ ਪ੍ਰੀਤਿ, ਚਰਨ ਸੰਗਿ ਲਾਗੀ॥ ਕੋਟਿ ਜਾਪ ਤਾਪ ਸੁਖ ਪਾਏ, ਆਇ ਮਿਲੇ ਪੂਰਨ ਬਡਭਾਗੀ॥੧॥ਰਹਾਉ॥ ਮੋਹਿ ਅਨਾਥੁ ਦਾਸੁ ਜਨੁ ਤੇਰਾ, ਅਵਰ ਓਟ ਸਗਲੀ ਮੋਹਿ ਤਿਆਗੀ॥ ਭੋਰ ਭਰਮ ਕਾਟੇ ਪ੍ਰਭ ਸਿਮਰਤ, ਗਿਆਨ ਅੰਜਨ ਮਿਲਿ ਸੋਵਤ ਜਾਗੀ॥੧॥ ਤੂ ਅਥਾਹੁ ਅਤਿ ਬਡੋ ਸੁਆਮੀ, ਕ੍ਰਿਪਾ ਸਿੰਧੁ ਪੂਰਨ ਰਤਨਾਗੀ॥ ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਂਗੈ, ਮਸਤਕੁ ਆਨਿ ਧਰਿਓ ਪ੍ਰਭ ਪਾਗੀ॥੨॥੭॥੧੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਬਡਭਾਗੀ, ਪਾਗੀ।

**ਪਦ ਅਰਥ:** ਧਨਿ-ਧੰਨਤਾ ਯੋਗ। ਚਰਨ ਸੰਗਿ-ਚਰਨਾ ਨਾਲ। ਪੂਰਨ ਬਡਭਾਗੀ-ਵਡੇ ਭਾਗਾਂ ਨਾਲ।੧।ਰਹਾਉ।

ਮੋਹਿ-ਮੈਂ ਅਨਾਥੁ-ਨਿਮਾਣਾ ਜਿਹਾ। ਸਗਲੀ-ਸਾਰੀ। ਭੋਰ ਭਰਮ-ਭੋਰੀ ਜਿਤਨੇ ਭਾਵ ਛੋਟੇ ਤੋਂ ਛੋਟੇ ਭਰਮ, ਧੰਧੇ। ਪ੍ਰਭ ਸਿਮਰਤ-ਪ੍ਰਭੂ ਦਾ (ਨਾਮ) ਸਿਮਰਦਿਆਂ। ਅੰਜਨ-ਸੁਰਮਾ। ਮਿਲਿ-ਮਿਲ ਕੇ।੧।

ਅਥਾਹੁ-ਜਿਸ ਦੀ ਥਾਹ (ਡੂੰਘਾਈ) ਦਾ ਪਤਾ ਨਾ ਲਗ ਸਕੇ। ਅਤਿ ਬਡੋ-ਬਹੁਤ ਵੱਡਾ। ਕ੍ਰਿਪਾਸਿੰਧ-ਕਿਰਪਾ ਦਾ ਸਮੁੰਦਰ। ਰਤਨਾਗੀ-ਰਤਨਾਂ ਦੀ ਖਾਣ। ਜਾਚਕੁ-ਮੰਗਤਾ। ਮਸਤਕੁ-ਮੱਥਾ। ਆਨਿ ਧਰਿਓ-ਲਿਆ ਕੇ ਧਰ ਦਿਤਾ, ਰਖ ਦਿਤਾ। ਪ੍ਰਭ-ਹੇ ਪ੍ਰਭੂ!। ਪਾਗੀ-ਚਰਨਾ ਤੇ।੨।

**ਅਰਥ:** (ਹੇ ਭਾਈ!) ਉਹ ਪ੍ਰੀਤਿ ਧੰਨਤਾ ਯੋਗ (ਭਾਵ ਸਲਾਹੁਣ ਜੋਗੀ) ਹੈ (ਜਿਹੜੀ ਪ੍ਰਭੂ ਦੇ) ਚਰਨਾ ਨਾਲ ਲੱਗੀ ਹੋਈ ਹੈ। (ਜਿਸ ਦੇ ਅੰਦਰ ਇਹ ਪ੍ਰੀਤਿ ਹੈ, ਉਸ ਨੇ ਪ੍ਰੀਤ ਸਦਕਾ) ਕ੍ਰੋੜਾਂ ਜਪ ਤਪ (ਆਦਿਕਾਂ) ਦੇ ਸੁਖ ਪਾ ਲਏ ਹਨ (ਅਤੇ) ਵੱਡੇ ਭਾਗਾਂ ਨਾਲ (ਉਸ ਨੂੰ) ਪੂਰਨ (ਪ੍ਰਭੂ) ਆ ਕੇ ਮਿਲ ਪਏ ਹਨ।੧।ਰਹਾਉ।

(ਹੇ ਪ੍ਰਭੂ!) ਮੈਂ ਨਿਮਾਣਾ ਜਿਹਾ ਤੇਰਾ ਸੇਵਕ ਜਨ ਹਾਂ। ਮੈਨੂੰ ਕੇਵਲ ਤੇਰੀ ਟੇਕ (ਹੈ,ਮੈਂ) ਹੋਰ ਸਾਰੀ ਓਟ ਛਡ ਦਿਤੀ ਹੈ। ਹੇ ਪ੍ਰਭੂ! (ਤੇਰਾ ਨਾਮ) ਸਿਮਰਦਿਆਂ (ਮੇਰੀਆਂ ਅੱਖਾਂ ਵਿਚ) ਗਿਆਨ ਦਾ ਸੁਰਮਾ (ਪੈ ਗਿਆ ਹੈ, ਜਿਸ ਦੀ ਬਰਕਤ ਨਾਲ) ਮੇਰੇ ਛੋਟੇ ਤੋਂ ਛੋਟੇ ਭਰਮ ਕਟੇ ਗਏ ਹਨ (ਅਤੇ ਤੇਰੇ ਚਰਨਾ ਨਾਲ) ਮਿਲ ਕੇ (ਮੈਂ ਅਵਿਦਿਆ ਦੀ ਨੀਂਦ ਵਿਚੋਂ) ਜਾਗ ਪਈ ਹਾਂ।੧।

ਹੇ ਸੁਆਮੀ! ਤੂੰ ਅਥਾਹ ਅਤੇ ਬਹੁਤ ਵੱਡਾ ਹੈਂ, ਕਿਰਪਾ ਦਾ ਸਮੁੰਦਰ ਹੈਂ, ਵਿਆਪਕ ਹੈਂ, (ਅਤੇ) ਰਤਨਾਂ ਦੀ ਖਾਣ ਹੈਂ। ਨਾਨਕ (ਤੇਰੇ ਦਰ ਦਾ) ਮੰਗਤਾ (ਤੈਥੋਂ) ਹਰਿ ਹਰਿ ਨਾਮ ਦੀ (ਦਾਤਿ) ਮੰਗਦਾ ਹੈ ਅਤੇ ਹੇ ਪ੍ਰਭੂ! (ਨਾਨਕ ਨੇ ਆਪਣਾ) ਮੱਥਾ (ਤੇਰੇ) ਚਰਨਾ ਤੇ ਲਿਆ ਕੇ ਰਖ ਦਿੱਤਾ ਹੈ।੨।੭।੧੮।

# ਸਾਰੰਸ਼ ਅਤੇ ਸਿਧਾਂਤ

ਜਿਹੜੀ ਪ੍ਰੀਤ ਪ੍ਰਭੂ ਦੇ ਚਰਨਾ ਨਾਲ ਲਗੀ ਹੈ ਓਹ ਲਖਾਂ ਜਪਾਂ ਤਪਾਂ ਤੋਂ ਉਤਮ ਹੈ। ਜਿਸ ਦੀਆਂ ਅਖਾਂ ਵਿਚ ਪ੍ਰਭੂ ਨੇ ਗਿਆਨ ਰੂਪੀ ਸੁਰਮਾ ਪਾ ਦਿਤਾ ਹੈ, ਉਹ ਪ੍ਰਭੂ ਦੇ ਚਰਨਾਂ ਨਾਲ ਲਗ ਕੇ ਅਵਿਦਿਆ ਦੀ ਨੀਂਦਰ ਚੋਂ ਜਾਗ ਪਿਆ ਹੈ।

ਅੰਤਲੀ ਪੰਕਤੀ ਇਸ ਸ਼ਬਦ ਦਾ ਸਿਧਾਂਤ ਹੈ-

**ਨਾਨਕੁ ਜਾਚਕੁ ਹਰਿ ਹਰਿ ਨਾਮੁ ਮਾਗੈ, ਮਸਤਕਿ ਆਨਿ ਧਰਿਓ ਪ੍ਰਭ ਪਾਗੀ॥**

ਸੋ ਪ੍ਰਭੂ ਦੇ ਚਰਨ ਤੇ ਆਪਣਾ ਮਥਾ ਰਖ ਦੇਣਾ ਭਾਵ ਆਪਣਾ ਆਪ ਸਮਰਪਿਤ ਕਰਨਾ ਹੈ, ਇਹੋ ਹੀ ਨਿਮਾਣਤਾ ਭਰੀ ਅਸਲੀ ਪ੍ਰੀਤਿ ਹੈ।

**ਕਾਨੜਾ ਮਹਲਾ ੫ ॥ ਕੁਚਿਲ ਕਠੋਰ ਕਪਟ ਕਾਮੀ॥ ਜਿਉ ਜਾਨਹਿ ਤਿਉ ਤਾਰਿ, ਸੁਆਮੀ॥੧॥ਰਹਾਉ॥ ਤੂ ਸਮਰਥੁ ਸਰਨਿ ਜੋਗੁ, ਤੂ ਰਾਖਹਿ ਅਪਨੀ ਕਲ ਧਾਰਿ॥੧॥ ਜਾਪ ਤਾਪ ਨੇਮ ਸੁਚਿ ਸੰਜਮ, ਨਾਹੀ ਇਨ ਬਿਧੇ ਛੁਟਕਾਰ॥ ਗਰਤ ਘੋਰ ਅੰਧ ਤੇ ਕਾਢਹੁ, ਪ੍ਰਭ ਨਾਨਕ ਨਦਰਿ ਨਿਹਾਰਿ॥੨॥੮॥੧੯॥**

**ਬਿਸਰਾਮ ਭੇਦ**-ਗੁਰਬਾਣੀ ਪਾਠ ਦਰਸ਼ਨ ਵਿਚ 'ਤੂ ਸਮਰਥ ਸਰਨਿ ਜੋਗੁ ਤੂ, ਰਾਖਹਿ ਅਪਨੀ ਕਲ ਧਾਰਿ' ਪਾਠ ਦਰਜ ਹੈ ਜੋ ਕਿ ਠੀਕ ਨਹੀ ਹੈ। ਸਰਨ ਜੋਗੁ, ਤੋਂ ਬਾਅਦ ਬਿਸਰਾਮ ਦੇਣਾ ਹੀ ਠੀਕ ਹੈ।

**ਪਦ ਅਰਥ**: ਕੁਚਿਲ-ਕੁਚੀਲ, ਬਦਚਲਨ। ਕਠੋਰ-ਸਖਤ ਸੁਭਾਵ ਵਾਲੇ, ਨਿਰਦਈ। ਕਪਟ-ਕਪਟੀ, ਠਗੀ ਕਰਨ ਵਾਲੇ। ਕਾਮੀ-ਵਿਸ਼ਈ। ਜਿਉ ਜਾਨਹਿ-ਜਿਵੇਂ ਵੀ ਜਾਣਦਾ ਹੈਂ, (ਭਾਵ ਹਰ ਹਾਲਤ)। ਤਿਉ-ਉਸੇ ਤਰ੍ਹਾਂ। ਤਾਰਿ-ਤਾਰ ਲੈ। ਸੁਆਮੀ-ਹੇ ਮਾਲਕ।੧।ਰਹਾਉ।

ਸਮਰਥ-ਸਾਰੀਆਂ ਸ਼ਕਤੀਆਂ ਦਾ ਮਾਲਕ। ਸਰਨਿ ਜੋਗੁ-ਸ਼ਰਨ ਪਏ ਦੀ ਲਾਜ ਰਖਣ ਦੇ ਲਾਇਕ। ਰਾਖਹਿ-ਤੂੰ ਰਖ ਲੈਂਦਾ ਹੈਂ। ਕਲ ਧਾਰਿ-ਸ਼ਕਤੀ ਧਾਰ ਕੇ।੧।

ਜਾਪ-(ਮੰਤਰਾਂ ਦੇ) ਜਾਪ। ਤਾਪ-ਧੂਣੀਆਂ ਆਦਿ ਤਾਉਣੀਆਂ। ਨੇਮ ਸੁਚ ਸੰਜਮ-ਸੁਚਮ ਤੇ ਸੰਜਮ ਦੇ ਸਾਧਨ। ਇਨ ਬਿਧੇ-ਇਨ੍ਹਾਂ ਬਿਧੀਆਂ (ਤ੍ਰੀਕਿਆਂ) ਨਾਲ। ਛੁਟਕਾਰ-ਛੁਟਕਾਰਾ। ਗਰਤ-ਟੋਆ। ਘੋਰ ਅੰਧ ਤੇ-ਘੁਪ ਹਨੇਰੇ ਤੋਂ। ਕਾਢਹੁ-(ਬਾਹਰ) ਕਢ ਲਵੋ। ਨਦਰਿ ਨਿਹਾਰਿ-ਮਿਹਰ ਦੀ ਨਜ਼ਰ ਨਾਲ ਵੇਖ ਕੇ।੨।

**ਅਰਥ**: ਹੇ ਸੁਆਮੀ! ਅਸੀ ਬਦ-ਚਲਣ, ਕਠੋਰ (ਚਿਤ ਵਾਲੇ ਭਾਵ ਨਿਰਦਈ), ਛਲ (ਠਗੀ ਕਰਨ ਵਾਲੇ ਅਤੇ) ਵਿਸ਼ਈ ਹਾਂ। (ਪਰ ਸਾਡੀ ਬੇਨਤੀ ਹੈ) ਜਿਵੇਂ ਵੀ ਤੂੰ (ਠੀਕ) ਸਮਝਦਾ ਹੈਂ ਉਸੇ ਤਰ੍ਹਾਂ (ਹੀ ਸਾਨੂੰ ਇਹਨਾਂ ਵਿਕਾਰਾਂ ਦੇ ਸਮੁੰਦਰ ਤੋਂ) ਪਾਰ ਲੰਘਾ ਦੇ।੧।ਰਹਾਉ।

(ਹੇ ਪ੍ਰਭੂ!) ਤੂੰ ਸਰਬ ਸ਼ਕਤੀਮਾਨ ਹੈਂ, ਸ਼ਰਨ ਪਏ ਦੀ ਰਖਿਆ ਕਰਨ ਦੇ ਜੋਗ ਹੈਂ (ਅਤੇ) ਆਪਣੀ ਸ਼ਕਤੀ ਵਰਤ ਕੇ (ਜੀਵਾਂ ਨੂੰ) ਰਖ ਲੈਂਦਾ ਹੈ (ਭਾਵ ਬਚਾਅ ਲੈਂਦਾ ਹੈ)।੧।

(ਹੇ ਸੁਆਮੀ!) ਜਪ, ਤਪ, ਨੇਮ, ਸੁਚ, ਸੰਜਮ ਤੇ ਹੋਰ ਸਾਧਨਾ ਨਾਲ, ਇਹਨਾਂ ਤ੍ਰੀਕਿਆਂ ਨਾਲ (ਵਿਕਾਰਾਂ ਤੋਂ) ਛੁਟਕਾਰਾ ਨਹੀਂ ਹੋ ਸਕਦਾ। ਨਾਨਕ (ਗੁਰੂ ਜੀ ਪ੍ਰਭੂ ਅਗੇ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ ਜੀ! (ਤੁਸੀ ਆਪਣੀ) ਮਿਹਰ ਦੀ ਦ੍ਰਿਸ਼ਟੀ ਨਾਲ ਤਕ ਕੇ (ਅਸਮਾਦਕ ਜੀਵਾਂ ਨੂੰ) ਘੁਪ ਹਨੇਰੇ ਵਾਲੇ ਟੋਏ ਚੋਂ (ਬਾਹਰ) ਕਢ ਲਵੋ ਜੀ।੨।੮।੧੯।

# ਸਾਰੰਸ਼ ਅਤੇ ਸਿਧਾਂਤ

ਗੁਰਦੇਵ ਪਿਤਾ ਜੀ ਨੇ ਅਸਾਂ ਪਾਪੀਆਂ ਨੂੰ ਪਰਮਾਤਮਾ ਦੇ ਚਰਨਾ ਵਿਚ ਅਰਦਾਸਿ ਕਰਨ ਦੀ ਜਾਚ ਸਿਖਾਈ ਹੈ। ਜੀਵ ਆਪਣੀ ਕਰਣੀ ਨਾਲ ਨਹੀ ਛੁਟ ਸਕਦਾ। ਜੀਵ ਦੇ ਪਾਸ ਪਾਪਾਂ ਤੋਂ ਛੁਟਕਾਰਾ ਪਾਉਣ ਲਈ ਕੋਈ ਚਾਰਾ ਨਹੀ, ਕੇਵਲ ਪ੍ਰਭੂ ਦੇ ਚਰਨਾਂ ਵਿਚ ਅਰਜ਼ੋਈ ਕਰਨੀ ਅਤੇ ਉਹ ਵੀ ਤਾਂ ਜੇ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਕੇ ਕਬੂਲ ਕਰ ਲਵੇਂ, ਤੇ ਥਾਂਇ ਪਾ ਲਵੇ। ਇਸ ਲਈ ਮਨੁੱਖ ਦਾ ਫਰਜ਼ ਬਣਦਾ ਹੈ ਕਿ ਉਹ ਸੁਆਮੀ ਨੂੰ ਹਾਜ਼ਰ ਨਾਜ਼ਰ ਜਾਣ ਕੇ ਘਿਘਿਆ ਕੇ,ਰੋ ਕੇ ਇਸ ਤਰ੍ਹਾਂ ਦੀ ਅਰਦਾਸਿ ਕਰਦਾ ਰਹੇ।

**ਕਾਨੜਾ ਮਹਲਾ ੫ ਘਰੁ ੪ ॥**

**੧ੴ ਸਤਿਗੁਰ ਪ੍ਰਸਾਦਿ ॥ ਨਾਰਾਇਨ ਨਰਪਤਿ ਨਮਸਕਾਰੈ॥ ਐਸੇ ਗੁਰ ਕਉ ਬਲਿ ਬਲਿ ਜਾਈਐ, ਆਪਿ ਮੁਕਤੁ ਮੋਹਿ ਤਾਰੈ॥੧॥ਰਹਾਉ॥ ਕਵਨ ਕਵਨ ਕਵਨ ਗੁਨ ਕਹੀਐਂ, ਅੰਤੁ ਨਹੀ ਕਿਛੁ ਪਾਰੈ॥ ਲਾਖ ਲਾਖ ਲਾਖ ਕਈ ਕੋਰੈ, ਕੋ ਹੈ ਐਸੋ ਬੀਚਾਰੈ॥੧॥ ਬਿਸਮ ਬਿਸਮ ਬਿਸਮ ਹੀ ਭਈ ਹੈ, ਲਾਲ ਗੁਲਾਲ ਰੰਗਾਰੈ॥ ਕਹੁ ਨਾਨਕ,ਸੰਤਨ ਰਸੁ ਆਈ ਹੈ, ਜਿਉ ਚਾਖਿ ਗੂੰਗਾ ਮੁਸਕਾਰੈ॥੨॥੧॥੨੦॥**

**ਪਦ ਅਰਥ:** ਨਾਰਾਇਨ-ਜਿਸ ਦਾ ਪਾਣੀ ਵਿਚ ਘਰ ਹੈ ਭਾਵ ਪਰਮਾਤਮਾ। ਨਰ ਪਤਿ-ਨਰਾਂ ਦਾ ਪਤੀ, ਵਾਹਿਗੁਰੂ। ਨਮਸਕਾਰੈ-ਨਮਸਕਾਰ ਹੈ। ਬਲਿ ਬਲਿ-ਸਦਕੇ। ਮੁਕਤ-(ਦੁਨਿਆਵੀ ਬੰਧਨਾਂ ਤੋਂ) ਆਜ਼ਾਦ। ਮੋਹਿ-ਮੈਨੂੰ। ਤਾਰੈ-(ਸੰਸਾਰ ਸਮੁੰਦਰ ਤੋਂ) ਪਾਰ ਕਰ ਦੇਵੇਗਾ।੧ ।ਰਹਾਉ।

ਕਵਨ-ਕਿਹੜੇ? । ਪਾਰੈ-ਪਾਰ, ਅੰਤ। ਕਈ ਕੋਰੈ-ਕਈ ਕ੍ਰੋੜਾਂ ਵਿਚੋਂ।੧।

ਬਿਸਮ-ਅਸਚਰਜ। ਲਾਲ ਗੁਲਾਲ ਰੰਗਾਰੈ-ਗੂੜ੍ਹੇ ਲਾਲ ਰੰਗਾਂ ਵਾਲੇ। ਰਸੁ-ਸੁਆਦ। ਚਾਖਿ-ਚੱਖ ਕੇ। ਮੁਸਕਾਰੈ-ਮੁਸਕਰਾਉਂਦਾ ਹੈ।੨।

**ਅਰਥ:** (ਹੇ ਭਾਈ!) ਪਰਮਾਤਮਾ ਜੋ ਮਨੁੱਖਾਂ ਦਾ ਪਾਤਿਸ਼ਾਹ ਹੈ (ਉਸ ਗੁਰੂ ਪਰਮੇਸ਼ਰ ਜੀ) ਨੂੰ ਨਮਸਕਾਰ ਹੈ। ਇਹੋ ਜਿਹੇ ਗੁਰੂ ਤੋਂ ਬਲਿਹਾਰ (ਸਦਕੇ) ਜਾਣਾ ਚਾਹੀਦਾ ਹੈ ਜੋ ਆਪ (ਬੰਧਨਾਂ ਤੋਂ) ਮੁਕਤ ਹੈ (ਅਤੇ) ਮੈਨੂੰ (ਅਥਵਾ ਮੇਰੇ ਵਰਗੇ ਪਾਪੀਆਂ ਨੂੰ ਸੰਸਾਰ ਤੋਂ) ਤਾਰ ਲੈਂਦਾ ਹੈ।੧ ।ਰਹਾਉ।

(ਹੇ ਭਾਈ! ਉਸ ਪ੍ਰਭੂ ਦੇ) ਕਿਹੜੇ ਕਿਹੜੇ ਗੁਣਾ ਦਾ ਵਰਨਣ ਕਰੀਏ? (ਉਸ ਦੇ ਗੁਣਾ ਦਾ) ਕੁਝ ਪਾਰ (ਅੰਤ) ਨਹੀਂ ਪਾਇਆ ਜਾ ਸਕਦਾ ਹੈ। ਲੱਖਾਂ ਕਈ ਲੱਖਾਂ, ਕਈ ਕ੍ਰੋੜਾਂ (ਬੰਦਿਆਂ ਚੋਂ) ਕੋਈ ਵਿਰਲਾ (ਬੰਦਾ) ਹੈ ਜੋ ਇਸ ਤਰ੍ਹਾਂ ਸੋਚਦਾ ਵੀਚਾਰਦਾ ਹੈ।੧।

(ਹੇ) ਲਾਲ ਗੁਲਾਲ ਰੰਗਾਂ ਵਾਲੇ (ਸੋਹਣੇ ਪ੍ਰਭੂ ਜੀ!) (ਤੇਰਾ ਦਰਸ਼ਨ ਕਰਕੇ ਮੇਰੀ ਬੁਧੀ) ਅਸਚਰਜ ਹੀ ਅਸਚਰਜ ਹੋ ਗਈ ਹੈ। ਨਾਨਕ! ਆਖ (ਕਿ ਸੋਹਣੇ ਪ੍ਰਭੂ ਦਾ ਦਰਸ਼ਨ ਕਰਕੇ ਉਸ ਦੇ) ਸੰਤ ਜਨਾਂ ਨੂੰ (ਇਸ ਤਰ੍ਹਾਂ ਦਾ ਰਸ ਆਇਆ ਹੈ, ਜਿਵੇਂ ਗੁੰਗਾ (ਮਨੁੱਖ ਸੰਸਾਰਕ ਪਦਾਰਥਾਂ ਨੂੰ) ਚਖ ਕੇ, ਮੁਸਕਰਾਉਂਦਾ ਹੈ, (ਪਰ ਉਹ ਉਸ ਸੁਆਦ ਨੂੰ ਦਸ ਨਹੀ ਸਕਦਾ)।੨।੧।੨੦।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਦੇ ਬੇਅੰਤ ਗੁਣ ਹਨ, ਜਿਨ੍ਹਾਂ ਦਾ ਬਿਆਨ ਕਰਨਾ ਅਸੰਭਵ ਹੈ। ਹਾਂ, ਉਨ੍ਹਾਂ ਨੂੰ ਅਨੁਭਵ ਕਰਕੇ ਅਨੰਦ ਮਾਣਿਆ ਜਾ ਸਕਦਾ ਹੈ। ਕ੍ਰੋੜਾਂ ਵਿਚ ਕੋਈ ਇਕ ਅੱਧਾ ਨਾਮ-ਰਸੀਅੜਾ ਹੁੰਦਾ ਹੈ ਜੋ

ਪਰਮਾਤਮਾ ਦਾ ਵਿਆਪਕ ਤੇ ਬੇਅੰਤ ਰੂਪ ਵੇਖ ਕੇ ਅਸਚਰਜ ਹੁੰਦਾ ਹੈ ਤੇ ਗੂੰਗੇ ਦੀ ਮਿਠਿਆਈ ਵਾਲਾ ਰਸ ਮਾਣਦਾ ਹੈ।

**ਕਾਨੜਾ ਮਹਲਾ ੫ ॥ ਨ ਜਾਨੀ ਸੰਤਨ, ਪ੍ਰਭ ਬਿਨੁ ਆਨ॥ ਊਚ ਨੀਚ ਸਭ ਪੇਖਿ ਸਮਾਨੋ, ਮੁਖਿ ਬਕਨੋ ਮਨਿ ਮਾਨ॥੧॥ਰਹਾਉ॥ ਘਟਿ ਘਟਿ ਪੂਰਿ ਰਹੇ ਸੁਖ ਸਾਗਰ, ਭੈ ਭੰਜਨ ਮੇਰੇ ਪ੍ਰਾਨ॥ ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ, ਮੰਤ੍ਰੁ ਦੀਓ ਗੁਰ ਕਾਨ॥੧॥ ਕਰਤ ਰਹੇ ਕ੍ਰਤਗ੍ ਕਰੁਣਾਮੈ, ਅੰਤਰਜਾਮੀ ਗ੍ਯਿਾਨ॥ ਆਠ ਪਹਰ ਨਾਨਕੁ ਜਸ ਗਾਵੈ, ਮਾਂਗਨ ਕਉ ਹਰਿ ਦਾਨ॥੨॥੨॥੨੧॥**

**ਨੋਟ**: 'ਸ਼ਬਦਾਰਥ' ਦੇ ਨੋਟ ਅਨੁਸਾਰ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਮਾਨਿ ਮਾਨ' ਹੈ।

**ਪਦ ਅਰਥ**:ਆਨ-ਹੋਰ। ਊਚ ਨੀਚ-ਊਚਾ ਨੀਵਾਂ। ਪੇਖਿ-ਵੇਖ ਕੇ। ਸਮਾਨੋ-ਇਕ ਸਮਾਨ, ਇਕੋ ਜਿਹਾ। ਮੁਖਿ-ਮੂੰਹ ਤੋਂ। ਬਕਨੋ-ਬੋਲਦੇ ਹਨ। ਮਨਿ-ਮਨ ਵਿਚ। ਮਾਨ-ਮੰਨਦੇ ਹਨ।੧।ਰਹਾਉ।

ਘਟਿ ਘਟਿ-ਹਰੇਕ ਸਰੀਰ ਵਿਚ। ਪੂਰਿ ਰਹੇ-ਵਿਆਪਕ ਹੋ ਰਹੇ ਹਨ। ਸੁਖ ਸਾਗਰ-ਸੁਖਾਂ ਦੇ ਸਮੁੰਦਰ ਪ੍ਰਭੂ। ਭੈ ਭੰਜਨ-ਡਰ ਨਾਸ਼ ਕਰਨ ਵਾਲੇ। ਮੇਰੇ ਪ੍ਰਾਨ-ਮੇਰੇ ਪ੍ਰਾਣ (ਜਿੰਦ ਜਾਨ ਪ੍ਰਭੂ)। ਮਨਹਿ-ਮਨ ਵਿਚ। ਪ੍ਰਗਾਸੁ-(ਆਤਮਿਕ ਸੂਝ ਬੂਝ ਦਾ) ਚਾਨਣ। ਭ੍ਰਮੁ-ਭਰਮ, ਭਟਕਣਾ। ਨਾਸਿਓ-ਨਾਸ਼ ਹੋ ਗਿਆ। ਮੰਤ੍ਰ ਦੀਓ ਗੁਰ ਕਾਨ-ਗੁਰੂ ਦਾ ਮੰਤ੍ਰ ਕੰਨਾਂ ਵਿਚ (ਸੁਣਾ) ਦਿਤਾ।੧।

ਕਰਤ ਰਹੇ-ਕਰਦੇ ਰਹੇ ਹਨ। ਕ੍ਰਤਗ੍ਯ-ਕਰਨਯੋਗ। ਕਰੁਣਾਮੈ-ਦਇਆ ਦੇ ਸਰੂਪ। ਅੰਤਰਜਾਮੀ-ਸਭ ਦੇ ਦਿਲ ਦੀ ਜਾਨਣ ਵਾਲਾ। ਗ੍ਯਿਾਨ-ਗਿਆਨ ਸਰੂਪ ਹਰੀ।੨।

**ਅਰਥ**: (ਹੇ ਭਾਈ!) ਸੰਤ ਜਨਾ ਨੇ ਪ੍ਰਭੂ ਤੋਂ ਬਿਨਾ ਹੋਰ (ਕੋਈ ਗਲ) ਨਹੀ ਜਾਣੀ (ਸਮਝੀ, ਭਾਵ ਪ੍ਰਭੂ ਵਿਚ ਹੀ ਮਗਨ ਰਹਿੰਦੇ ਹਨ)। (ਸੰਤ ਜਨ) ਉਚੇ ਨੀਵਿਆਂ ਵਿਚ (ਪਰਮਾਤਮਾ ਨੂੰ) ਇਕੋ ਜਿਹਾ (ਵਸਦਾ) ਵੇਖ ਕੇ (ਆਪਣੇ) ਮੂੰਹ ਤੋਂ (ਪ੍ਰਭੂ ਦਾ ਨਾਮ) ਬੋਲਦੇ ਹਨ ਅਤੇ ਮਨ ਵਿਚ (ਉਸ ਦਾ ਧਿਆਨ ਧਰ ਕੇ) ਮੰਨਦੇ ਹਨ।੧।ਰਹਾਉ।

(ਹੇ ਭਾਈ! ਉਹ) ਸੁਖਾਂ ਦੇ ਸਮੁੰਦਰ ਪ੍ਰਭੂ ਹਰੇਕ ਹਿਰਦੇ ਵਿਚ ਵਿਆਪਕ ਹੋ ਰਹੇ ਹਨ, (ਉਹ ਪ੍ਰਭੂ) ਡਰ ਨਾਸ਼ ਕਰਨ ਵਾਲੇ ਮੇਰੇ ਪ੍ਰਾਨ (ਪਿਆਰੇ ਹਨ)। (ਪਰਮਾਤਮਾ ਨੇ ਜਿਨ੍ਹਾਂ ਦੇ) ਕੰਨਾ ਵਿਚ ਗੁਰੂ ਦਾ ਮੰਤ੍ਰ (ਉਪਦੇਸ਼ ਭਰ) ਦਿਤਾ ਹੈ (ਉਨ੍ਹਾਂ ਦੇ) ਮਨ ਵਿਚ (ਆਤਮਿਕ ਗਿਆਨ ਦਾ) ਚਾਨਣ ਹੋ ਗਿਆ ਹੈ।੧।

(ਹੇ ਭਾਈ! ਸੰਤ) ਸਭ ਦੇ ਦਿਲ ਦੀ ਜਾਨਣ ਵਾਲੇ, ਦਇਆਵਾਨ, ਗਿਆਨ ਸਰੂਪ ਹਰੀ ਦੇ (ਗੁਣਾ ਦੀਆਂ ਗਲਾਂ) ਕਰਦੇ ਰਹਿੰਦੇ ਹਨ। ਨਾਨਕ ਵੀ ਹਰੀ ਦਾ (ਨਾਮ) ਦਾਨ ਮੰਗਣ ਲਈ ਅਠੇ ਪਹਿਰ (ਉਸ ਹਰੀ ਦਾ) ਜਸ ਗਾਉਂਦਾ ਹੈ।੨।੨।੨੧।

## ਸਾਰੰਸ਼ ਅਤੇ ਸਿਧਾਂਤ

ਸੰਤ ਲੋਕ ਪ੍ਰਭੂ ਤੋਂ ਬਿਨਾ ਹੋਰ ਕਿਸੇ ਨੂੰ ਨਹੀ ਮੰਨਦੇ। ਉਨ੍ਹਾਂ ਦੇ ਅੰਦਰ ਦ੍ਰਿੜ ਵਿਸ਼ਵਾਸ਼ ਬਝ ਗਿਆ ਹੈ ਕਿ:-

**ਸਗਲ ਬਨਸਪਤਿ ਮਹਿ ਬੈਸੰਤਰੁ, ਸਗਲ ਦੂਧ ਮਹਿ ਘੀਆ॥**

**ਊਚ ਨੀਚ ਮਹਿ ਜੋਤਿ ਸਮਾਣੀ, ਘਟਿ ਘਟਿ ਮਾਧਉ ਜੀਆ॥** [ਪੰ ੬੧੭

ਪ੍ਰਭੂ ਪਰੀਪੂਰਨ ਸਰਬ ਗੁਣਾ ਦਾ ਦਾਤਾ, ਕਰਨਹਾਰ, ਅੰਤਰਜਾਮੀ, ਇਤਿਆਦਿ ਅਨੇਕ ਗੁਣਾ ਦਾ ਮੁਜੱਸਮਾਂ ਹੈ ਪਰ ਇਹ ਪਰਤੱਖ ਦਰਸ਼ਨ ਗੁਰੂ ਜੋਤਿ ਨੂੰ ਹੀ ਅਨੁਭਵ ਹੁੰਦੇ ਹਨ। ਬਾਕੀ ਸਭ ਜ਼ਬਾਨੀ ਜਮਾਂ ਖ਼ਰਚ ਕਰਦੇ ਹਨ।

**ਕਾਨੜਾ ਮਹਲਾ ੫ ॥ ਕਹਨ ਕਹਾਵਨ ਕਉ, ਕਈ ਕੇਤੈ॥ ਐਸੋ ਜਨੁ ਬਿਰਲੋ ਹੈ ਸੇਵਕੁ, ਜੋ ਤਤ ਜੋਗ ਕਉ ਬੇਤੈ॥੧॥ਰਹਾਉ॥ ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ॥ ਬੁਰਾ ਨਹੀ, ਸਭੁ ਭਲਾ ਹੀ ਹੈ ਰੇ, ਹਾਰ ਨਹੀ, ਸਭ ਜੇਤੈ॥੧॥ ਸੋਗੁ ਨਾਹੀ, ਸਦਾ ਹਰਖੀ ਹੈ ਰੇ, ਛੋਡਿ ਨਾਹੀ ਕਿਛੁ ਲੇਤੈ॥ ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ, ਕਤ ਆਵੈ ਕਤ ਰਮਤੈ॥੨॥੩॥੨੨॥**

## ਉਚਾਰਨ ਸੇਧ

**ਨੋਟ-** 'ਸੋਗ ਨਾਹੀ ਸਦਾ ਹਰਖੀ ਹੈ ਰੇ' ਵਿਚ ਆਮ ਤੌਰ ਤੇ ਪਾਠੀ ਰਾਗੀ, ਕਥਾਵਾਚਕ 'ਹਰਖ' ਹੀ ਹੈ ਰੇ' ਪੜ੍ਹਦੇ ਹਨ, ਸ਼ਬਦ ਸਰੂਪ ਵਲ ਧਿਆਨ ਦੇਣਾ ਚਾਹੀਦਾ ਹੈ।

**ਪਦ ਅਰਥ:** ਕਹਨ ਕਹਾਵਨ-ਜ਼ਬਾਨੀ ਕਹਿਣ ਕਹਾਉਣ ਵਾਲੇ। ਕਈ ਕੇਤੈ-ਕਿਤਨੇ ਹੀ ਭਾਵ ਅਨਗਿਣਤ ਹਨ। ਜੋ ਤੱਤ ਜੋਗ ਕਉ ਬੇਤੈ-ਜੋ ਜੋਗ ਦੇ ਤਤ (ਅਸਲੀਅਤ) ਨੂੰ ਜਾਣਦੇ ਹਨ।੧।ਰਹਾਉ।

ਰੇ-ਹੇ ਭਾਈ!। ਏਕੈ ਏਕੀ-ਇਕੋ ਇਕ (ਪਰਮਾਤਮਾ ਨੂੰ)। ਨੇਤੈ-ਨੇਤ੍ਰਾਂ (ਅੱਖਾਂ) ਨਾਲ (ਵੇਖਦਾ) ਹੈ। ਜੇਤੈ-ਜਿਤ।੧।

ਸੋਗੁ-ਗ਼ਮੀ। ਹਰਖੀ-ਖ਼ੁੱਸ਼ੀ। ਛੋਡਿ-(ਆਤਮਿਕ ਖ਼ੁਸ਼ੀ) ਛਡ ਕੇ। ਨਹੀ ਕਿਛੁ ਲੇਤੈ-ਹੋਰ ਕੁਝ ਲਹੀ ਲੈਂਦੇ। ਕਤ ਆਵੈ ਕਤ ਰਮਤੈ-ਕਿਥੋਂ ਆਉਂਦਾ ਹੈ, ਤੇ ਕਿਥੇ ਜਾਂਦਾ ਹੈ? (ਭਾਵ ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ)।੨।

**ਅਰਥ:** (ਹੇ ਭਾਈ! ਆਪਣੇ ਆਪ ਨੂੰ ਵੱਡਾ) ਆਖਣ ਤੇ (ਦੂਜਿਆਂ ਤੋਂ ਆਪਣੀ ਪ੍ਰਸਿਧੀ ਦਾਂ) ਢੰਢੋਰਾ ਪਿਟਾਉਣ ਵਾਲੇ ਕਿਤਨੇ ਭਾਵ ਅਨਗਿਣਤ (ਲੋਕ) ਹਨ। (ਪਰ) ਇਹੋ ਜਿਹਾ ਕੋਈ ਵਿਰਲਾ ਸੇਵਕ ਜਨ ਹੈ (ਜੋ) ਪ੍ਰਭੂ-ਮਿਲਾਪ ਦੀ ਅਸਲੀਅਤ ਨੂੰ ਜਾਣਦਾ ਹੈ।੧।ਰਹਾਉ।

(ਹੇ ਭਾਈ! ਇਹੋ ਜਿਹੇ ਵਿਰਲੇ ਸੇਵਕ ਨੂੰ) ਕੋਈ ਦੁਖ ਨਹੀ (ਦਿਸਦਾ, ਭਾਵ ਉਸ ਦੇ ਭਾਣੇ) ਸਭ ਸੁਖ ਹੀ ਹੈ (ਉਹ ਆਪਣੇ) ਨੇਤਰਾਂ ਨਾਲ ਇਕੋ ਇਕ (ਪ੍ਰਭੂ ਦਾ ਦੀਦਾਰ ਕਰਦਾ ਹੈ)। (ਉਸ ਨੂੰ ਕੋਈ ਮਨੁੱਖ) ਮਾੜਾ ਨਹੀ (ਦਿਸਦਾ) ਸਭ ਚੰਗਾ ਹੀ (ਦਿਸਦਾ) ਹੈ, (ਉਸ ਨੂੰ) ਹਾਰ ਨਹੀ (ਸਭ) ਜਿਤ (ਹੀ ਦਿਸਦੀ ਹੈ)।੧।

ਹੇ ਭਾਈ! (ਉਸ ਵਿਰਲੇ ਤਤ ਬੇਤੇ ਦੇ ਚਿਤ ਵਿਚ) ਸ਼ੋਕ ਨਹੀ, ਸਦਾ ਖ਼ੁੱਸ਼ੀ ਹੀ ਰਹਿੰਦੀ ਹੈ (ਉਹ ਆਤਮਿਕ ਖ਼ੁਸ਼ੀ) ਨੂੰ ਛਡ ਕੇ ਹੋਰ ਕੁਝ ਵੀ ਗ੍ਰਹਿਣ ਨਹੀ ਕਰਦਾ।

ਨਾਨਕ! ਆਖ ਕਿ ਹਰੀ ਦਾ ਜਨ ਹਰੀ ਦਾ (ਹੀ ਰੂਪ ਹੈ, ਉਹ) ਕਿਥੇ ਆਉਂਦਾ ਕਿਥੇ ਜਾਂਦਾ ਹੈ (ਭਾਵ ਉਹ ਜਨਮ ਮਰਣ ਤੋਂ ਰਹਿਤ ਹੋ ਜਾਂਦਾ ਹੈ, ਕਿਤੇ ਭਟਕਦਾ ਨਹੀਂ ਹੈ)।੨।੩।੨੨।

# ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦਾ ਦਰਸ਼ਨ ਕਰਨ ਵਾਲੇ, ਪ੍ਰਭੂ ਦਾ ਮਿਲਾਪ ਕਰਾਉਣ ਵਾਲੇ ਅਖੌਤੀ ਸਾਧ ਸੰਤ ਬਥੇਰੇ ਹਨ ਪਰ ਜਿਹੜਾ ਸਹੀ ਅਰਥਾਂ ਵਿਚ ਪ੍ਰਭੂ-ਮਿਲਾਪ ਦੀ ਅਸਲੀਅਤ ਨੂੰ ਜਾਣਦਾ ਹੈ, ਉਹ ਕੋਈ ਵਿਰਲਾ ਹੈ। ਗੁਰਵਾਕ ਹਨ:-

**੧. ਕੋਟਿ ਮਧੇ ਕੋ ਵਿਰਲਾ ਸੇਵਕੁ, ਹੋਰ ਸਗਲੇ ਬਿਉਹਾਰੀ॥** [ਪੰ.੪੯੫

**੨. ਮੁਖਹੁ ਹਰਿ ਹਰਿ ਸਭੁ ਕੋ ਕਰੈ, ਵਿਰਲੈ ਹਿਰਦੈ ਵਸਾਇਆ॥**
**ਨਾਨਕ ਜਿਨ ਕੈ ਹਿਰਦੈ ਵਸਿਆ, ਮੋਖ ਮੁਕਤਿ ਤਿਨ ਪਾਇਆ॥** [ਪੰ. ੫੬੫

ਪਾਖੰਡੀ ਗੁਰੂਆਂ ਦੀਆਂ ਕਹਾਣੀਆਂ ਤੇ ਉਨ੍ਹਾਂ ਦੇ ਚਾਟੜਿਆਂ ਦੇ ਬਣਾਏ ਹੋਏ ਚੇਲਿਆਂ ਦੇ ਬੇਅੰਤ ਲਤੀਫੇ ਹਨ ਪਰ ਉਨ੍ਹਾਂ ਵਿਚ ਅਸਲੀਅਤ ਨਹੀ। ਇਸ ਸ਼ਬਦ ਵਿਚ ਜਿਸ ਜਨ ਦੀ ਤਾਰੀਫ਼ ਕੀਤੀ ਗਈ ਹੈ, ਲਛਣ ਦਸੇ ਹਨ, ਉਹ ਧੁਰੋਂ ਆਈ ਕਿਸੇ ਵਿਸ਼ੇਸ਼ ਵਿਅਕਤੀ ਤੇ ਢੁਕਦੇ ਹਨ। ਹਰਖ ਤੋਂ ਸੋਗ ਤੋਂ ਅਤੀਤ ਰਹਿਣ ਵਾਲਾ ਹੀ ਜਨਮ ਮਰਣ ਤੋਂ ਰਹਿਤ ਹੋ ਸਕਦਾ ਹੈ ਜਿਸ ਨੂੰ ਸਭ ਕੁਝ ਚੰਗਾ ਦਿਸਦਾ ਹੈ, ਉਸ ਦਾ ਹਿਰਦਾ ਵੀ ਚੰਗਿਆਈਆਂ ਨਾਲ ਭਰਪੂਰ ਹੁੰਦਾ ਹੈ ਅਤੇ ਉਹ ਸਦਾ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈ।

ਸ਼ਬਦਾਰਥੀ ਵਿਦਵਾਨਾ ਨੇ 'ਜਨਮ ਮਰਨ ਵਿਚ ਨਾ ਆਉਣ ਵਾਲਾ ਗੁਰੂ ਹੀ ਹੋ ਸਕਦਾ ਹੈ' ਇਹ ਵਿਚਾਰ ਦਿਤੇ ਹਨ, ਪਰ 'ਤਤ ਜੋਗ ਕਉ ਬੇਤੈ' ਗੁਰੂ ਦੇ ਸਿਖ ਵੀ ਹੋ ਸਕਦੇ ਹਨ। ਗਲ ਕੀ ਇਸ ਅਵਸਥਾ ਵਿਚ ਵਿਚਰਨ ਵਾਲਾ ਕੋਈ ਭੀ ਵਿਅਕਤੀ ਹੋਵੇ, ਉਹ ਜਨਮ ਮਰਣ ਤੋਂ ਰਹਿਤ ਹੋ ਜਾਂਦਾ ਹੈ।

**ਕਾਨੜਾ ਮਹਲਾ ੫ ॥ ਹੀਏ ਕੋ ਪ੍ਰੀਤਮੁ, ਬਿਸਰਿ ਨ ਜਾਇ॥ ਤਨ ਮਨ ਗਲਤ ਭਏ ਤਿਹ ਸੰਗੇ, ਮੋਹਨੀ ਮੋਹਿ ਰਹੀ ਮੋਰੀ ਮਾਇ॥੧॥ਰਹਾਉ॥ ਜੈ ਜੈ ਪਹਿ ਕਹਉ ਬ੍ਰਿਥਾ ਹਉ ਅਪੁਨੀ, ਤੇਊ ਤੇਊ ਗਹੇ ਰਹੇ ਅਟਕਾਇ॥ ਅਨਿਕ ਭਾਂਤਿ ਕੀ ਏਕੈ ਜਾਲੀ, ਤਾ ਕੀ ਗੰਠਿ, ਨਹੀ ਛੋਰਾਇ॥੧॥ ਫਿਰਤ ਫਿਰਤ ਨਾਨਕ ਦਾਸੁ ਆਇਓ, ਸੰਤਨ ਹੀ ਸਰਨਾਇ॥ ਕਾਟੇ ਅਗਿਆਨ ਭਰਮ ਮੋਹ ਮਾਇਆ, ਲੀਓ ਕੰਠਿ ਲਗਾਇ॥੨॥੪॥੨੩॥**

**ਪਦ ਅਰਥ**: ਹੀਏ ਕੋ ਪ੍ਰੀਤਮੁ-ਹਿਰਦੇ ਦਾ ਪਿਆਰਾ (ਵਾਹਿਗੁਰੂ)। ਬਿਸਰਿ ਨ ਜਾਇ-(ਕਦੇ) ਵੀ ਭੁਲ ਨ ਜਾਏ। ਗਲਤ-ਗ਼ਲਤਾਨ। ਤਿਹ ਸੰਗੇ-ਉਸ (ਮੋਹਨੀ) ਦੇ ਨਾਲ। ਮੋਹਨੀ-ਮਨ ਨੂੰ ਮੋਹਣ ਵਾਲੀ। ਮੋਰੀ ਮਾਇ-ਹੇ ਮੇਰੀ ਮਾਂ!। ਜੈ ਜੈ ਪਹਿ-ਜਿਨ੍ਹਾਂ ਜਿਨ੍ਹਾਂ ਪਾਸ। ਕਹਉ-ਮੈਂ ਆਖਦਾ ਹਾਂ। ਬ੍ਰਿਥਾ ਹਉ ਅਪਨੀ-ਮੈਂ ਆਪਣੀ ਦੁਖਦਾਈ ਹਾਲਤ। ਤੇਉ ਤੇਊ-ਉਹ (ਸਾਰੇ)। ਗਹੇ ਰਹੇ ਅਟਕਾਇ-(ਮਾਇਆ ਨੇ) ਫੜੇ ਹੋਏ ਹਨ, ਫਸੇ ਪਏ ਹਨ। ਏਕੈ ਜਾਲੀ-ਇਕੋ ਜਾਲੀ (ਫਾਹੀ) ਹੈ। ਤਾ ਕੀ ਗੰਠਿ-ਉਸ (ਮਾਇਆ) ਦੀ (ਪਈ ਹੋਈ) ਗੰਢ ਨੂੰ। ਨਹੀ ਛੋਰਾਇ-(ਕੋਈ) ਨਹੀਂ ਛੁੜਾ ਸਕਦਾ।੧।

ਫਿਰਤ ਫਿਰਤ-(ਅਨੇਕਾਂ ਜਨਮਾਂ ਵਿਚ) ਫਿਰਦਿਆਂ ਫਿਰਦਿਆਂ। ਅਗਿਆਨ-ਅਗਿਆਨਤਾ, ਬੇ ਸਮਝੀ। ਕੰਠਿ-ਗਲ ਨਾਲ।੨।

**ਅਰਥ**: (ਮੈਨੂੰ ਡਰ ਲਗਦਾ ਹੈ ਕਿਤੇ ਮੇਰੇ) ਦਿਲ ਦਾ ਪਿਆਰਾ (ਵਾਹਿਗੁਰੂ) ਮੈਨੂੰ ਵਿਸਰ ਨ ਜਾਏ। ਹੇ ਮੇਰੀ ਮਾਂ! ਇਹ ਮਾਇਆ (ਸਭ ਨੂੰ) ਮੋਹ ਰਹੀ ਹੈ, (ਮੇਰਾ) ਸਰੀਰ ਅਤੇ ਮਨ ਭੀ ਉਸ (ਮਾਇਆ ਮੋਹਣੀ) ਨਾਲ ਗ਼ਲਤਾਨ ਹੋਏ ਪਏ ਹਨ।੧।ਰਹਾਉ।

ਜਿਨ੍ਹਾਂ ਜਿਨ੍ਹਾਂ ਪਾਸ ਮੈਂ ਆਪਣੀ (ਇਹ ਦੁਖਦਾਈ) ਹਾਲਤ ਦਸਦਾ ਹਾਂ, (ਅਗੋਂ) ਓਹ ਸਾਰੇ ਹੀ (ਮਾਇਆ ਨੇ) ਫੜ ਕੇ, ਅਟਕਾ ਰਖੇ ਹਨ (ਭਾਵ ਕਾਬੂ ਕੀਤੇ ਹੋਏ ਦਸਦੇ ਹਨ)। (ਮਾਇਆ) ਅਨੇਕ ਰੂਪਾਂ ਦੀ ਜਾਲੀ (ਭਾਵ ਫੰਦੇ ਵਿਚ ਫਸਾਉਣ ਵਾਲੀ ਹੈ) ਉਸ (ਮਾਇਆ) ਦੀ ਪਈ ਹੋਈ ਗੰਢ ਨੂੰ ਕੋਈ ਭੀ ਨਹੀ ਛੁੜਾ ਸਕਦਾ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਅਨੇਕ ਜੂਨਾਂ ਵਿਚ) ਫਿਰਦਾ ਫਿਰਦਾ (ਜਦੋਂ) ਸੰਤ ਜਨਾ ਦੀ ਸ਼ਰਣ ਵਿਚ ਆਇਆ, ਤਦੋਂ (ਉਸ ਦੀ) ਅਗਿਆਨਤਾ, ਭਰਮ (ਮਾਇਆ) ਮੋਹ ਦੇ (ਸਾਰੇ ਬੰਧਨ) ਕਟੇ ਗਏ (ਮਾਨੋ ਉਸ ਨੂੰ ਪ੍ਰਭੂ ਨੇ) ਆਪਣੇ ਗਲ ਨਾਲ ਲਾ ਲਿਆ।੨।੪।੨੪।

# ਅਰਥ ਭੇਦ ਅਤੇ ਨਿਰਣੈ

## ਹੀਏ ਕੋ ਪ੍ਰੀਤਮੁ, ਬਿਸਰਿ ਨ ਜਾਇ॥

ਵਖ ਵਖ ਅਰਥ:

੧. ਮੇਰੇ ਰਿਦੇ ਕਾ ਪ੍ਰੀਤਮ ਬਿਸਰ ਨਹੀ ਜਾਤਾ ਹੈ। [ਫ.ਸ.

੨. ਹਿਰਦੇ ਵਿਚੋਂ [ਸ਼ਬਦਾਰਥ

੩. ਹੇ ਮੇਰੀ ਮਾਂ! (ਮੈਂ ਤਾਂ ਸਦਾ ਇਹੀ ਅਰਦਾਸ ਕਰਦਾ ਹਾਂ ਕਿ ਮੇਰੇ) ਦਿਲ ਦਾ ਜਾਨੀ ਪ੍ਰਭੂ (ਮੈਨੂੰ ਕਦੇ ਭੀ) ਨਾ ਭੁੱਲੇ। [ਦਰਪਣ

**ਨਿਰਣੈ**: ਵੇਖਣ ਵਿਚ ਇਹ ਪੰਗਤੀ ਬੜੀ ਸੌਖੀ ਜਿਹੀ ਜਾਪਦੀ ਹੈ ਪਰ ਆਮ ਗ੍ਰੰਥੀ ਸਿੰਘ ਤੇ ਰਾਗੀ ਇਸ ਦਾ ਬਿਸਰਾਮ ਇਉਂ ਦਿੰਦੇ ਹਨ:-

**ਹੀਏ ਕੋ, ਪ੍ਰੀਤਮੁ ਬਿਸਰਿ ਨ ਜਾਇ॥**

ਅਤੇ ਅਰਥ ਕਰਦੇ ਹਨ ਕਿ ਮੇਰੇ ਦਿਲ ਨੂੰ ਪ੍ਰੀਤਮ ਵਿਸਰ ਨਾ ਜਾਵੇ ਜਾਂ 'ਸ਼ਬਦਾਰਥ ਵਾਂਗ 'ਹਿਰਦੇ ਵਿਚੋਂ ਪ੍ਰੀਤਮ ਵਿਸਰ ਨਾ ਜਾਵੇ। ਪਰ ਇਸ ਪੰਗਤੀ ਦਾ ਸਹੀ ਬਿਸਰਾਮ ਇਸ ਤਰ੍ਹਾਂ ਹੈ:-

**ਹੀਏ ਕੋ ਪ੍ਰੀਤਮੁ, ਬਿਸਰਿ ਨ ਜਾਇ॥**

ਭਾਵ (ਮੇਰੇ) ਹਿਰਦੇ ਦਾ ਪਿਆਰਾ, (ਜਾਨੀ, ਮੈਨੂੰ) ਵਿਸਰ ਨਾ ਜਾਵੇ। ਦਰਪਣ ਦੇ ਕਰਤਾ ਨੇ ਇਹ ਅਤਿ ਢੁਕਵਾਂ ਬਿਸਰਾਮ ਦਿੱਤਾ ਹੈ। 'ਗੁਰਬਾਣੀ ਪਾਠ ਦਰਸ਼ਨ' ਵਿਚ ਵੀ ਇਸੇ ਬਿਸਰਾਮ ਨੂੰ ਅਪਨਾਇਆ ਗਿਆ ਹੈ।

# ਸਾਰੰਸ਼ ਅਤੇ ਸਿਧਾਂਤ

ਮਾਇਆ ਮੋਹ ਦਾ ਇਤਨਾ ਵਡਾ ਪਸਾਰਾ ਤੇ ਖਿਲਾਰਾ ਜੋ ਕਿ ਸਭ ਨੂੰ ਆਪਣੇ ਪੰਜੇ ਵਿਚ ਫਸਾ ਰਿਹਾ ਹੈ। ਹਾਂ, ਜਿਹੜਾ ਮਨੁੱਖ ਪ੍ਰਭੂ ਦੇ ਸੰਤ ਜਨਾ ਦੀ ਸ਼ਰਨ ਵਿਚ ਆ ਜਾਂਦਾ ਹੈ, ਉਸ ਦੇ ਮਾਇਆ ਰੂਪੀ ਬੰਧਨ ਕਟੇ ਜਾਂਦੇ ਹਨ। ਉਸ ਦੀ ਰੁਚੀ ਮਾਇਆ ਵਲ ਨਹੀ ਜਾਂਦੀ ਅਤੇ ਪ੍ਰਭੂ ਉਸ ਨੂੰ ਆਪਣੇ ਗਲ ਨਾਲ ਲਗਾ ਲੈਂਦੇ ਹਨ।

**ਕਾਨੜਾ ਮਹਲਾ ੫ ॥ ਆਨਦ ਰੰਗ ਬਿਨੋਦ ਹਮਾਰੈ॥ ਨਾਮੋ ਗਾਵਨੁ ਨਾਮੁ ਧਿਆਵਨੁ, ਨਾਮੁ ਹਮਾਰੇ ਪ੍ਰਾਨ ਅਧਾਰੈ॥੧॥ਰਹਾਉ॥ ਨਾਮੋ ਗਿਆਨੁ, ਨਾਮੁ ਇਸਨਾਨਾ, ਹਰਿਨਾਮੁ ਹਮਾਰੇ ਕਾਰਜ ਸਵਾਰੈ॥ ਹਰਿਨਾਮੋ ਸੋਭਾ ਨਾਮੁ ਬਡਾਈ, ਭਉਜਲੁ ਬਿਖਮੁ ਨਾਮੁ ਹਰਿ ਤਾਰੈ॥੧॥ ਅਗਮ ਪਦਾਰਥ ਲਾਲ ਅਮੋਲਾ, ਭਇਓ ਪਰਾਪਤਿ ਗੁਰ ਚਰਨਾਰੈ॥ ਕਹੁ ਨਾਨਕ ਪ੍ਰਭ ਭਏ ਕ੍ਰਿਪਾਲਾ ਮਗਨ ਭਏ ਹੀਅਰੈ ਦਰਸਾਰੈ॥੨॥੫॥੨੪॥**

**ਪਦ ਅਰਥ:** ਆਨਦ-ਅਨੰਦ। ਰੰਗ-ਖੁਸ਼ੀਆਂ, ਮੌਜਾਂ। ਬਿਨੋਦ-ਚੋਜ, ਤਮਾਸ਼ੇ। ਨਾਮੋ-(ਹਰੀ) ਨਾਮ। ਪ੍ਰਾਨ ਅਧਾਰੇ-ਪ੍ਰਾਣਾ ਦਾ ਆਸਰਾ।੧।ਰਹਾਉ।

ਕਾਰਜ-ਕੰਮ। ਸਵਾਰੈ-ਸਵਾਰਦਾ ਹੈ। ਭਉਜਲੁ-ਸੰਸਾਰ ਸਮੁੰਦਰ। ਬਿਖਮੁ-ਔਖਾ।੧।

ਅਗਮ-ਅਪਹੁੰਚ। ਅਮੋਲਾ-ਜਿਸ ਦਾ ਮੁਲ ਨਹੀਂ ਪਾਇਆ ਜਾ ਸਕਦਾ, ਅਮੋਲਕ। ਮਗਨ ਭਏ-ਮਸਤ ਹੋ ਗਏ। ਹੀਅਰੈ ਦਰਸਾਰੈ-ਹਿਰਦੇ ਵਿਚ ਦਰਸ਼ਨ ਕਰਕੇ।੨।

**ਅਰਥ:** (ਹੇ ਭਾਈ!) ਸਾਡੇ (ਹਿਰਦੇ ਵਿਚ) ਅਨੰਦ, ਖੁਸ਼ੀਆਂ ਅਤੇ ਚੋਜ (ਕਰਨ ਵਾਲੇ ਮਾਲਕ ਦਾ ਨਾਮ ਹੈ)। ਨਾਮ ਹੀ (ਸਾਡਾ) ਗਾਉਣਾ, ਨਾਮ ਹੀ ਧਿਆਉਣਾ ਹੈ (ਅਤੇ) ਨਾਮ ਹੀ ਸਾਡੇ ਪ੍ਰਾਣਾ ਦਾ ਆਸਰਾ ਹੈ।੧।ਰਹਾਉ।

ਨਾਮ ਹੀ (ਸਾਡਾ) ਗਿਆਨ ਹੈ, ਨਾਮ ਹੀ ਇਸ਼ਨਾਨ ਹੈ (ਅਤੇ) ਹਰੀ ਦਾ ਨਾਮ ਹੀ ਸਾਡੇ (ਸਾਰੇ) ਕੰਮ ਸਵਾਰਦਾ ਹੈ। ਹਰੀ ਦਾ ਨਾਮ ਹੀ (ਸਾਡੀ) ਸ਼ੋਭਾ ਹੈ, ਨਾਮ ਹੀ ਵਡਿਆਈ ਹੈ, ਅਤੇ ਹਰੀ ਦਾ ਨਾਮ ਹੀ ਸਾਨੂੰ ਬਿਖਮ ਸੰਸਾਰ ਤੋਂ ਤਾਰਨ ਵਾਲਾ ਹੈ।੧।

(ਹੇ ਭਾਈ! ਹਰੀ ਦਾ ਨਾਮ ਕੀਮਤੀ ਅਤੇ) ਅਪਹੁੰਚ ਪਦਾਰਥਾਂ (ਤੁਲ) ਹੈ, (ਇਹੋ ਜਿਹਾ) ਲਾਲ ਜੋ ਅਮੋਲਕ ਹੈ, ਗੁਰੂ ਦੇ ਚਰਨਾ ਨਾਲ ਜੁੜਿਆਂ ਪ੍ਰਾਪਤ ਹੁੰਦਾ ਹੈ। ਨਾਨਕ! ਆਖ (ਕਿ ਜਿਸ ਉਤੇ) ਪ੍ਰਭੂ ਕਿਰਪਾਲੂ ਹੋਵੇ (ਉਹ) ਹਿਰਦੇ ਵਿਚ ਹੀ ਦਰਸ਼ਨ ਕਰਕੇ ਮਸਤ ਹੋ ਜਾਂਦਾ ਹੈ।੨।੫।੨੪।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਨਿਰੋਲ ਨਾਮ ਦੀ ਮਹਿਮਾਂ ਪ੍ਰਗਟਾਈ ਹੈ। ਜਿਸ ਜਗਿਆਸੂ ਉਤੇ ਪਰਮੇਸ਼ਰ ਕਿਰਪਾਲੂ ਹੁੰਦਾ ਹੈ, ਉਸ ਨੂੰ ਨਾਮ ਦੀ ਦਾਤਿ ਪ੍ਰਾਪਤ ਹੁੰਦੀ ਹੈ ਅਤੇ ਉਹ ਨਾਮ ਨੂੰ ਜੀਵਨ-ਅਧਾਰ ਬਣਾ ਕੇ ਉਸ ਦਾ ਹਿਰਦੇ ਵਿਚ ਹੀ ਦਰਸ਼ਨ ਕਰਕੇ ਮਸਤ ਹੋਇਆ ਰਹਿੰਦਾ ਹੈ।

**ਕਾਨੜਾ ਮਹਲਾ ੫ ॥ ਸਾਜਨ ਮੀਤ ਸੁਆਮੀ ਨੇਰੋ॥ ਪੇਖਤ ਸੁਨਤ ਸਭਨ ਕੈ ਸੰਗੇ, ਥੋਰੈ ਕਾਜ ਬੁਰੋ ਕਹ ਫੇਰੋ॥੧॥ਰਹਾਉ॥ ਨਾਮ ਬਿਨਾ ਜੇਤੋ ਲਪਟਾਇਓ, ਕਛੂ ਨਹੀ, ਨਾਹੀ ਕਛੁ ਤੇਰੋ॥ ਆਗੈ ਦ੍ਰਿਸਟਿ ਆਵਤ ਸਭ ਪਰਗਟ, ਈਹਾ ਮੋਹਿਓ**

**ਭਰਮ ਅੰਧੇਰੋ॥੧॥ ਅਟਕਿਓ ਸੁਤ ਬਨਿਤਾ ਸੰਗ ਮਾਇਆ, ਦੇਵਨਹਾਰੁ ਦਾਤਾਰੁ ਬਿਸੇਰੋ॥ ਕਹੁ ਨਾਨਕ ਏਕੈ ਭਾਰੋਸਉ, ਬੰਧਨ ਕਾਟਨਹਾਰੁ ਗੁਰੁ ਮੇਰੋ॥੨॥੬॥੨੫॥**

**ਪਦ ਅਰਥ:** ਨੇਰੋ-ਨੇੜੇ ਹੈ। ਪੇਖਤ-ਵੇਖਦਾ ਹੈ। ਥੋਰੈ ਕਾਜ-ਤੁਛ ਜਹੇ ਜੀਵਨ ਦੀਆਂ ਲੋੜਾਂ ਦੀ ਖਾਤਰ। ਬੁਰੇ ਕਹ ਫੇਰੋ-ਬੁਰੇ ਕੰਮ ਕਿਉਂ ਕਰਦਾ ਹੈਂ? ।੧ ।ਰਹਾਉ।

ਜੇਤੋ-ਜਿਤਨਾ। ਲਪਟਾਇਓ-ਚੰਬੜ ਰਿਹਾ ਹੈ। ਆਗੈ-ਅਗੇ (ਪਰਲੋਕ ਵਿਚ)। ਦ੍ਰਿਸਟਿ ਆਵਤ ਸਭ ਪ੍ਰਗਟ-(ਕੀਤੇ ਕਰਮਾਂ ਦਾ ਫਲ) ਪ੍ਰਤੱਖ ਤੌਰ ਤੇ ਦਿਸ ਪੈਂਦਾ ਹੈ। ਈਹਾ-ਇਸ ਲੋਕ ਵਿਚ। ਮੋਹਿਓ-(ਮਾਇਆ ਦੇ) ਮੋਹ ਵਿਚ ਫਸਿਆ ਪਿਆ ਹੈ। ਭਰਮ ਅੰਧੇਰੋ-ਭਰਮ ਦੇ ਹਨੇਰੇ ਵਿਚ ।੧।

ਅਟਕਿਓ-ਰੁਕਿਆ ਪਿਆ ਹੈ। ਸੁਤ-ਪੁੱਤਰ। ਬਨਿਤਾ-ਇਸਤ੍ਰੀ। ਬਿਸੇਰੋ-ਵਿਸਾਰ ਦਿੱਤਾ ਹੈ। ਏਕੈ ਭਾਰੋਸਉ-ਇਕੋ ਭਰੋਸੇ ਤੇ। ਬੰਧਨ ਕਾਟਨਹਾਰੁ-(ਮਾਇਆ ਮੋਹ ਦੇ) ਬੰਧਨ ਕਟਣ ਵਾਲਾ। ਗੁਰੁ ਮੇਰੋ-ਮੇਰਾ ਗੁਰੂ (ਸਮਰਥ) ਹੈ ।੨।

**ਅਰਥ:** (ਹੇ ਭਾਈ! ਉਹ) ਸੁਆਮੀ (ਜੋ ਸਭ ਦਾ) ਸਜਣ ਮਿਤਰ ਹੈ (ਉਹ ਸਭ ਦੇ) ਨੇੜੇ ਹੈ। (ਉਹ) ਸਭ ਜੀਆਂ ਦੇ ਨਾਲ ਵਸਦਾ ਹੈ (ਸਭ ਦੇ ਕਰਮ) ਵੇਖਦਾ ਹੈ (ਸਭ ਦੀਆਂ ਅਰਜੋਈਆਂ) ਸੁਣਦਾ ਹੈ, (ਇਸ ਲਈ ਹੇ ਜੀਵ! ਤੂੰ) ਤੁੱਛ ਜਿਹੇ ਜੀਵਨ ਦੀਆਂ ਲੋੜਾਂ ਖ਼ਾਤਰ ਬੁਰੇ ਕੰਮ ਕਿਉਂ ਕਰਦਾ ਹੈਂ? ।੧ ।ਰਹਾਉ।

(ਹੇ ਭਾਈ! ਪ੍ਰਭੂ ਦੇ) ਨਾਮ ਤੋਂ ਬਿਨਾ ਜਿਤਨੇ ਵੀ (ਪਦਾਰਥਾਂ ਨਾਲ ਤੂੰ) ਚੰਬੜਿਆਂ ਹੋਇਆ ਹੈਂ (ਉਨ੍ਹਾਂ ਵਿਚੋਂ ਹੁਣ ਵੀ) ਤੇਰਾ ਕੁਝ ਨਹੀ ਹੈ (ਅਤੇ ਨਾ ਹੀ ਅੰਤ ਸਮੇਂ ਤੇਰਾ ਕੁਝ (ਬਣਨਾ ਹੈ)। ਇਥੇ (ਇਸ ਲੋਕ ਵਿਚ ਤੂੰ) ਮਾਇਆ ਤੇ ਮੋਹ ਭਰਮ ਦੇ ਹਨੇਰੇ ਵਿਚ (ਧਕੇ ਖਾ ਰਿਹਾ ਹੈਂ ਪਰ ਇਨ੍ਹਾਂ ਦਾ ਫਲ) ਅਗੇ (ਪਰਲੋਕ ਵਿਚ) ਪ੍ਰਤੱਖ ਦਿਖਾਈ ਦਿੰਦਾ ਹੈ ।੧।

(ਹੇ ਭਾਈ! ਤੂੰ) ਪੁੱਤਰ, ਇਸਤ੍ਰੀ ਤੇ ਮਾਇਆ ਦੇ (ਮੋਹ ਵਿਚ ਫਸਿਆ ਪਿਆ ਹੈਂ, ਅਤੇ) ਦੇਣ ਵਾਲੇ ਦਾਤਾਰ (ਵਾਹਿਗੁਰੂ) ਨੂੰ (ਵਿਸਾਰ ਦਿਤਾ ਹੈ। ਨਾਨਕ! ਆਖ (ਕਿ ਹੇ ਮਨ! ਤੂੰ) ਇਕੋ (ਗੁਰ-ਪਰਮੇਸ਼ਰ ਦਾ) ਭਰੋਸਾ ਰਖ (ਕਿਉਂਕਿ) ਮੇਰਾ ਗੁਰੂ (ਸਮਰਥ ਹੈ ਜੋ ਸਾਰੇ ਮਾਇਆ ਦੇ) ਬੰਧਨ ਕਟਣ ਵਾਲਾ ਹੈ ।੨ ।੬ ।੨੫।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਜੀਵ ਨੂੰ ਸਮਝਾਇਆ ਹੈ ਕਿ ਉਹ ਪਰਮਾਤਮਾ ਹਰ ਵੇਲੇ ਤੇਰੇ ਨਾਲ, ਬੁਰੇ ਚੰਗੇ ਸਾਰੇ ਕੰਮ ਉਹ ਵੇਖ ਰਿਹਾ ਹੈ। ਕੀਤੇ ਕੁਕਰਮ ਉਸ ਪਾਸੋਂ ਲੁਕਾਏ ਨਹੀ ਜਾ ਸਕਦੇ। ਤੁੱਛ ਜਿਹੇ ਜੀਵਨ ਦੀ ਖ਼ਾਤਰ ਪਾਪ ਕਰਮ ਕਰਨ ਦਾ ਕੀ ਲਾਭ? ਇਹਨਾਂ ਦਾ ਫਲ ਪ੍ਰਤੱਖ ਰੂਪ ਵਿਚ ਪਰਲੋਕ ਗਿਆਂ ਦਿਸ ਪਵੇਗਾ। ਪਰ ਚੰਗਾ ਹੈ ਤੂੰ ਸਮਝ ਜਾ, ਗੁਰੂ ਦੀ ਸ਼ਰਨ ਲੈ। ਕੇਵਲ ਗੁਰੂ ਹੀ ਅਜਿਹੀ ਸਮਰਥਾ ਰਖਦਾ ਹੈ ਜੋ ਭਰਮ ਕਟ ਕੇ ਮਾਇਆ ਮੋਹ ਵਿਚੋਂ ਕਢ ਸਕਦਾ ਹੈ।

**ਕਾਨੜਾ ਮਹਲਾ ੫ ॥ ਬਿਖੈ ਦਲੁ, ਸੰਤਨਿ ਤੁਮ੍ਰੈ ਗਾਹਿਓ॥ ਤੁਮਰੀ ਟੇਕ ਭਰੋਸਾ ਠਾਕੁਰ, ਸਰਨਿ ਤੁਮਾਰੀ ਆਹਿਓ॥੧॥ਰਹਾਉ॥ ਜਨਮ ਜਨਮ ਕੇ ਮਹਾ ਪਰਾਛਤ, ਦਰਸਨੁ ਭੇਟਿ ਮਿਟਾਹਿਓ॥ ਭਇਓ ਪ੍ਰਗਾਸੁ ਅਨਦ ਉਜੀਆਰਾ, ਸਹਜਿ ਸਮਾਧਿ ਸਮਾਹਿਓ॥੧॥ ਕਉਨੁ ਕਹੈ ਤੁਮ ਤੇ ਕਛੁ ਨਾਹੀ, ਤੁਮ ਸਮਰਥ**

**ਅਥਾਹਿਓ॥ ਕ੍ਰਿਪਾ ਨਿਧਾਨ ਰੰਗ ਰੂਪ ਰਸ, ਨਾਮੁ ਨਾਨਕ ਲੈ ਲਾਹਿਓ॥੨॥੭॥੨੬॥**

**ਪਦ ਅਰਥ:** ਬਿਖੈ ਦਲੁ-ਵਿਸ਼ਿਆਂ ਦਾ ਦਲ (ਫੌਜ)। ਸੰਤਨਿ ਤੁਮ੍ਰੈ-ਤੇਰੇ ਸੰਤਾਂ ਦੁਆਰਾ। ਗਾਹਿਓ-ਗਾਹ ਲਿਆ, ਭਾਵ ਲਤਾੜ ਲਿਆ, ਕਾਬੂ ਕਰ ਲਿਆ ਹੈ। ਠਾਕੁਰ-ਹੇ ਮਾਲਕ!। ਆਹਿਓ-ਚਾਹੁੰਦਾ ਹਾਂ।੧।ਰਹਾਉ।

ਮਹਾ ਪਰਾਛਤ-ਵੱਡੇ ਪਾਪ। ਪ੍ਰਗਾਸ-ਚਾਨਣਾ। ਓਜੀਆਰਾ-ਉਜਾਲਾ, ਰੌਸ਼ਨੀ। ਸਹਜਿ ਸਮਾਧਿ-ਅਡੋਲ ਵਾਲੀ ਸਮਾਧੀ ਵਿਚ। ਸਮਾਹਿਓ-ਲੀਨ ਹੋਇਆ।੧।

ਤੁਮ ਤੇ ਕਛੁ ਨਾਹੀ-ਤੇਰੇ ਪਾਸੋਂ ਕੁਝ ਨਹੀਂ ਹੁੰਦਾ, ਅਰਥਾਤ ਤੂੰ ਸਮਰਥ ਨਹੀਂ ਹੈਂ। ਸਮਰਥ ਅਥਾਹਿਓ-ਅਥਾਹ, ਬੇਅੰਤ ਸ਼ਕਤੀ ਦਾ ਮਾਲਕ। ਕ੍ਰਿਪਾ ਨਿਧਾਨ-ਹੇ ਕਿਰਪਾ ਦੇ ਖਜ਼ਾਨੇ!। ਲਾਹਿਓ-ਲਾਹਾ, ਲਾਭ।੨।

**ਅਰਥ:** (ਹੇ ਪ੍ਰਭੂ! ਮੈਂ) ਵਿਸ਼ਿਆਂ ਦਾ ਸਮਦਾਇ,ਤੇਰੇ ਸੰਤਾਂ ਦੁਆਰਾ ਕਾਬੂ ਕਰ ਲਿਆ ਹੈ। ਹੇ ਠਾਕਰ! (ਮੈਨੂੰ ਇਕ) ਤੇਰੀ ਓਟ ਹੈ, ਤੇਰਾ ਭਰੋਸਾ ਹੈ (ਅਤੇ ਮੈ ਸਦਾਂ) ਤੇਰੀ ਸ਼ਰਨ ਚਾਹੁੰਦਾ ਹਾਂ।੧।ਰਹਾਉ।

(ਹੇ ਠਾਕੁਰ! ਤੇਰੀ ਸ਼ਰਨ) ਵਿਚ ਆਉਣ ਵਾਲੇ, ਜਨਮਾਂ ਜਨਮਾਂ ਦੇ ਵੱਡੇ ਪਾਪ ਤੇਰਾ ਦਰਸ਼ਨ ਕਰਕੇ ਮਿਟਾ ਲੈਂਦੇ ਹਨ। (ਉਨ੍ਹਾਂ ਅੰਦਰ ਆਤਮਿਕ) ਪ੍ਰਕਾਸ਼, (ਆਤਮਿਕ) ਅਨੰਦ ਦਾ ਚਾਨਣ ਹੋ ਜਾਂਦਾ ਹੈ (ਅਤੇ ਓਹ) ਅਡੋਲਤਾ ਵਾਲੀ ਸਮਾਧੀ ਵਿਚ ਲੀਨ ਹੋਏ ਰਹਿੰਦੇ ਹਨ।੧।

(ਹੇ ਪ੍ਰਭੂ!) ਕੌਣ ਕਹਿੰਦਾ ਹੈ ਕਿ ਤੈਥੋਂ ਕੁਝ ਨਹੀ ਹੋ ਸਕਦਾ, ਤੂੰ ਤਾਂ ਅਥਾਹ ਸ਼ਕਤੀਆਂ ਦਾ ਮਾਲਕ ਹੈਂ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ) ਹੇ ਕਿਰਪਾ ਦੇ ਖਜ਼ਾਨੇ! (ਜਿਹੜੇ ਤੇਰੀ ਸ਼ਰਨ ਪਏ ਹਨ, ਜਿਨ੍ਹਾਂ ਨੇ ਤੇਰੇ ਦਰ ਤੋਂ) ਨਾਮ ਰੂਪੀ ਲਾਹਾ ਪ੍ਰਾਪਤ ਕਰ ਲਿਆ ਹੈ (ਉਨ੍ਹਾਂ ਨੇ) ਰੰਗ, ਰੂਪ, ਰਸ (ਆਦਿ ਸਭ ਕੁਝ ਲੈ ਲਿਆ ਹੈ)।੨।੭।੨੬।

## ਸਾਰੰਸ਼ ਅਤੇ ਸਿਧਾਂਤ

ਮਾਲਕ ਦੀ ਸ਼ਰਨ ਪ੍ਰਾਪਤ ਕੀਤਿਆਂ ਵਿਸ਼ੇ-ਵਿਕਾਰਾਂ ਤੇ ਪੂਰੀ ਤਰ੍ਹਾਂ ਕਾਬੂ ਪਾ ਸਕੀਦਾ ਹੈ। ਗੁਰ-ਪਰਮੇਸ਼ਰ ਦਾ ਦਰਸ਼ਨ ਕੀਤਿਆਂ ਵੱਡੇ ਵੱਡੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਸਭ ਤੋਂ ਵੱਡੀ ਦਾਤਿ ਨਾਮ ਰੂਪੀ ਲਾਭ ਦੀ ਪ੍ਰਾਪਤੀ ਹੈ ਜਿਸ ਨਾਲ ਹਰ ਪ੍ਰਕਾਰ ਦੇ ਸੁਖ ਅਨੰਦ ਸੁਤੇ ਹੀ ਹਾਸਲ ਹੋ ਜਾਂਦੇ ਹਨ।

**ਕਾਨੜਾ ਮਹਲਾ ੫ ॥ ਬੂਡਤ ਪ੍ਰਾਨੀ, ਹਰਿ ਜਪਿ ਧੀਰੈ॥ ਬਿਨਸੈ ਮੋਹੁ ਭਰਮੁ ਦੁਖੁ ਪੀਰੈ॥੧॥ਰਹਾਉ॥ ਸਿਮਰਉ ਦਿਨੁ ਰੈਨਿ, ਗੁਰ ਕੇ ਚਰਨਾ॥ ਜਤ ਕਤ ਪੇਖਉ, ਤੁਮਰੀ ਸਰਨਾ॥੧॥ ਸੰਤ ਪ੍ਰਸਾਦਿ, ਹਰਿ ਕੇ ਗੁਨ ਗਾਇਆ॥ ਗੁਰ ਭੇਟਤ ਨਾਨਕ ਸੁਖੁ ਪਾਇਆ॥੨॥੮॥੨੭॥**

**ਪਦ ਅਰਥ:** ਬੂਡਤ ਪ੍ਰਾਣੀ-ਡੁਬਦਾ ਜਾ ਰਿਹਾ ਮਨੁੱਖ। ਹਰਿ ਜਪਿ-ਹਰੀ ਦਾ (ਨਾਮ) ਜਪ ਕੇ। ਧੀਰੈ-ਧੀਰਜ (ਹੌਸਲਾ) ਕਰਦਾ ਹੈ। ਬਿਨਸੈ-ਨਾਸ਼ ਹੁੰਦਾ ਹੈ। ਪੀਰੈ-ਪੀੜ।੧।ਰਹਾਉ।

ਸਿਮਰਉ-ਮੈਂ ਸਿਮਰਦਾ ਹਾਂ। ਜਤ ਕਤ ਪੇਖਉ-ਜਿਥੇ ਕਿੱਥੇ ਵੇਖਦਾ ਹਾਂ। ਸਰਨਾ-ਸ਼ਰਨ। ਸੰਤ ਪ੍ਰਸਾਦਿ-ਗੁਰੂ ਸੰਤ ਦੀ ਕਿਰਪਾ ਨਾਲ। ਗੁਰ ਭੇਟਤ-ਗੁਰੂ ਦੇ ਮਿਲਦਿਆਂ।੨।

**ਅਰਥ**: (ਹੇ ਭਾਈ! ਸੰਸਾਰ ਸਾਗਰ ਵਿਚ) ਡੁਬਦਾ ਜਾ ਰਿਹਾ ਮਨੁੱਖ ਹਰੀ ਦਾ ਨਾਮ ਜਪ ਕੇ ਧੀਰਜ (ਹੌਸਲਾ) ਕਰ ਲੈਂਦਾ ਹੈ। (ਉਸ ਦੇ ਅੰਦਰੋਂ) ਮਾਇਆ ਦਾ ਮੋਹ ਭਰਮ ਤੇ ਦੁਖ ਪੀੜ (ਆਦਿਕ ਸਭ) ਨਾਸ਼ ਹੋ ਜਾਂਦੀ ਹੈ।੧।ਰਹਾਉ।

(ਹੇ ਭਾਈ!) ਮੈਂ ਦਿਨ ਰਾਤ ਗੁਰੂ ਦੇ ਚਰਨ ਸਿਮਰਦਾ ਹਾਂ। (ਹੇ ਪ੍ਰਭੂ! ਮੈਂ) ਜਿੱਥੇ ਕਿੱਥੇ ਵੇਖਦਾ ਹਾਂ ਉਥੇ ਤੇਰੀ ਸ਼ਰਨ (ਓਟ) ਹੀ ਦਿਸਦੀ ਹੈ।੧।

ਗੁਰੂ ਸੰਤ ਦੀ ਕਿਰਪਾ ਨਾਲ (ਜਿਸ ਮਨੁੱਖ ਨੇ) ਹਰੀ ਦੇ ਗੁਣਾਂ ਨੂੰ ਗਾਇਆ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਨੇ) ਗੁਰੂ ਨੂੰ ਮਿਲਦਿਆਂ (ਆਤਮਿਕ) ਸੁਖ ਪਾ ਲਿਆ ਹੈ।੨।੮।੨੭।

## ਸਾਰੰਸ਼ ਅਤੇ ਸਿਧਾਂਤ

ਗੁਰ-ਸੰਤ ਦੀ ਕਿਰਪਾ ਨਾਲ ਪਰਮਾਤਮਾ ਦੇ ਗੁਣ ਗਾਇਆਂ ਆਤਮਿਕ ਸੁਖ ਮਿਲ ਜਾਂਦਾ ਹੈ, ਮੋਹ ਭਰਮ ਆਦਿ ਦੁਖ ਦੇਣ ਵਾਲੇ ਅਵਗੁਣ ਮਿਟ ਜਾਂਦੇ ਹਨ ਅਤੇ ਮਨ ਨੂੰ ਧੀਰਜ ਮਿਲ ਜਾਂਦਾ ਹੈ।

**ਕਾਨੜਾ ਮਹਲਾ ੫ ॥ ਸਿਮਰਤ ਨਾਮੁ, ਮਨਹਿ ਸੁਖੁ ਪਾਈਐ॥ ਸਾਧ ਜਨਾ ਮਿਲਿ, ਹਰਿ ਜਸੁ ਗਾਈਐ॥੧॥ਰਹਾਉ॥ ਕਰਿ ਕਿਰਪਾ ਪ੍ਰਭ, ਰਿਦੈ ਬਸੇਰੋ॥ ਚਰਨ ਸੰਤਨ ਕੈ, ਮਾਥਾ ਮੇਰੋ॥੧॥ ਪਾਰਬ੍ਰਹਮ ਕਉ ਸਿਮਰਹੁ ਮਨਾਂ॥ ਗੁਰਮੁਖਿ ਨਾਨਕ ਹਰਿ ਜਸੁ ਸੁਨਾਂ॥੨॥੯॥੨੮॥**

**ਪਦ ਅਰਥ**: ਸਿਮਰਤ-ਸਿਮਰਦਿਆਂ। ਮਨਹਿ-ਮਨ ਵਿਚ।੧।ਰਹਾਉ। ਪ੍ਰਭ-ਹੇ ਪ੍ਰਭੂ!। ਰਿਦੈ-ਹਿਰਦੇ ਵਿਚ। ਬਸੇਰੋ-ਬਸੇਰਾ, ਟਿਕਾਣਾ।੧। ਮਨਾ-ਹੇ ਮਨ!। ਗੁਰਮੁਖਿ-ਗੁਰੂ ਦੁਆਰਾ।੨।

**ਅਰਥ**: (ਹੇ ਭਾਈ!) ਸਾਧੂ ਜਨਾਂ ਦੇ ਨਾਲ ਮਿਲ ਕੇ ਹਰੀ ਦਾ ਜਸ ਗਾਉਣਾ ਚਾਹੀਦਾ ਹੈ (ਅਤੇ) ਪਰਮਾਤਮਾ ਦਾ ਨਾਮ ਸਿਮਰਦਿਆਂ ਮਨ ਵਿਚ (ਪਰਮ) ਸੁਖ ਪਾ ਲਈਦਾ ਹੈ।੧।ਰਹਾਉ।

ਹੇ ਪ੍ਰਭੂ! ਕਿਰਪਾ ਕਰਕੇ ਮੇਰੇ ਹਿਰਦੇ ਵਿਚ ਆਪਣਾ ਟਿਕਾਣਾ ਕਰੋ। ਮੇਰਾ ਮੱਥਾ ਤੇਰੇ ਸੰਤ ਜਨਾ ਦੇ ਚਰਨਾਂ ਤੇ ਟਿਕਿਆ ਰਹੇ।੧।

ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ) ਹੇ ਮਨਾ! (ਤੂੰ) ਪਾਰਬ੍ਰਹਮ ਨੂੰ ਸਿਮਰ ਅਤੇ ਗੁਰੂ ਦੁਆਰਾ ਪਰਮਾਤਮਾ ਦਾ ਜਸ ਸੁਣ।੨।੯।੨੮।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੁਆਰਾ ਪਰਮਾਤਮਾ ਦਾ ਜਸ ਸੁਣਨ ਅਤੇ ਸਿਮਰਨ ਵਿਚ ਲੀਨ ਹੋਣ ਨਾਲ ਮਨ ਵਿਚ ਆਤਮਿਕ ਸੁਖ ਪ੍ਰਾਪਤ ਹੋ ਜਾਂਦਾ ਹੈ।

**ਕਾਨੜਾ ਮਹਲਾ ੫ ॥ ਮੇਰੇ ਮਨ ਪ੍ਰੀਤਿ, ਚਰਨ ਪ੍ਰਭ ਪਰਸਨ॥ ਰਸਨਾ ਹਰਿ ਹਰਿ ਭੋਜਨਿ ਤ੍ਰਿਪਤਾਨੀ, ਅਖੀਅਨ ਕਉ ਸੰਤੋਖੁ ਪ੍ਰਭ ਦਰਸਨ॥੧॥ਰਹਾਉ॥**

**ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ, ਕਲਮਲ ਦੋਖ ਸਗਲ ਮਲ ਹਰਸਨ॥ ਪਾਵਨ ਧਾਵਨ ਸੁਆਮੀ ਸੁਖ ਪੰਥਾ, ਅੰਗ ਸੰਗ ਕਾਇਆ ਸੰਤ ਸਰਸਨ॥੧॥ ਸਰਨਿ ਗਹੀ ਪੂਰਨ ਅਬਿਨਾਸੀ, ਆਨ ਉਪਾਵ ਥਕਿਤ ਨਹੀ ਕਰਸਨ॥ ਕਰੁ ਗਹਿ ਲੀਏ ਨਾਨਕ ਜਨ ਅਪਨੇ, ਅੰਧ ਘੋਰ ਸਾਗਰ ਨਹੀ ਮਰਸਨ॥੨॥੧੦॥੨੯॥**

**ਪਦ ਅਰਥ:** ਪ੍ਰੀਤਿ ਚਰਨ ਪ੍ਰਭ ਪਰਸਨ-ਪ੍ਰਭੂ ਦੇ ਚਰਨ ਪਰਸਣ (ਛੂਹਣ) ਦੀ ਪ੍ਰੀਤਿ ਹੈ। ਰਸਨਾ-ਜੀਭ। ਭੋਜਨਿ-ਭੋਜਨ (ਪਰਸ਼ਾਦ) ਨਾਲ। ਤ੍ਰਿਪਤਾਨੀ-ਰੱਜੀ ਹੈ। ਅਖੀਅਨ ਕਉ-ਅੱਖਾਂ ਨੂੰ। ਸੰਤੋਖੁ-ਸ਼ਾਂਤੀ।੧।ਰਹਾਉ।

ਕਰਨਨਿ-ਕੰਨਾ ਵਿਚ। ਪੂਰਿ ਰਹਿਓ-ਭਰਿਆ ਰਹਿੰਦਾ ਹੈ। ਕਲਮਲ ਦੋਖ-ਪਾਪ ਤੇ ਦੋਸ਼। ਸਗਲ-ਸਾਰੇ। ਮਲ-ਮੈਲ। ਹਰਸਨ-ਹਰਦੇ, ਦੂਰ ਹੁੰਦੇ ਹਨ। ਪਾਵਨ ਧਾਵਨ-ਪੈਰਾਂ ਨਾਲ ਦੌੜ, ਭੱਜ। ਸੁਖ ਪੰਥਾ-ਸੁਖ ਦੇਣ ਵਾਲਾ ਰਸਤਾ। ਅੰਗ ਸੰਗ ਕਾਇਆ-ਸਰੀਰ ਦੇ ਅੰਗ ਸੰਗ ਨਾਲ। ਸਰਸਨ-ਰੱਸ ਵਾਲੇ ਹੁੰਦੇ ਹਨ।੧।

ਗਹੀ-ਫੜੀ। ਆਨ-ਹੋਰ। ਉਪਾਵ-ਜਤਨ। ਥਕਿਤ ਨਹੀ ਕਰਸਨ-(ਦਰਸ਼ਨ) ਕਰਦੇ ਥਕਦੇ ਨਹੀਂ। ਕਰੁ-ਹੱਥ। ਅੰਧ ਘੋਰ-ਘੁੱਪ ਹਨੇਰਾ। ਨਹੀ ਮਰਸਨ-ਨਹੀਂ ਮਰਨਗੇ।੨।

**ਅਰਥ:** ਮੇਰੇ ਮਨ ਦੀ ਪ੍ਰੀਤ (ਹਿਰਦੇ ਵਿਚ) ਪ੍ਰਭੂ ਦੇ ਚਰਨ ਪਰਸਣ ਦੀ ਹੈ, (ਮੇਰੀ) ਜੀਭ ਪ੍ਰਭੂ-ਨਾਮ ਦੇ ਭੋਜਨ ਨਾਲ ਰੱਜ ਗਈ ਹੈ (ਅਤੇ) ਅੱਖਾਂ ਨੂੰ ਪ੍ਰਭੂ-ਦਰਸ਼ਨ ਤੋਂ ਸ਼ਾਂਤੀ ਮਿਲੀ ਹੈ।੧।ਰਹਾਉ।

ਮੇਰੇ ਕੰਨਾ ਵਿਚ ਪ੍ਰੀਤਮ ਦਾ ਜਸ ਭਰਿਆ ਰਹਿੰਦਾ ਹੈ (ਜਿਸ ਦੀ ਬਰਕਤ ਨਾਲ) ਸਾਰੇ ਪਾਪ ਦੋਸ਼ (ਅਤੇ ਹਉਮੈ ਦੀ) ਮੈਲ ਆਦਿ (ਅਉਗਣ) ਦੂਰ ਹੋ ਗਏ ਹਨ। ਪੈਰਾਂ ਦੀ ਦੌੜ-ਭਜ ਹਰੀ ਦੇ ਸੁਖਦਾਈ ਰਸਤੇ ਵਲ (ਜਾਣ ਕਰਕੇ ਅਤੇ) ਸਰੀਰ ਦੇ ਅੰਗ, ਸੰਤ-ਸੰਗ ਨਾਲ ਰੱਸ ਵਾਲੇ ਹੋ ਗਏ ਹਨ।੧।

(ਹੇ ਮੇਰੇ ਮਨ! ਜਿਸ ਨੇ) ਸਰਬ ਵਿਆਪਕ ਅਬਿਨਾਸ਼ੀ ਪ੍ਰਭੂ ਦੀ ਸ਼ਰਨ ਫੜੀ ਹੈ (ਉਹ ਸ਼ਰਨ ਛੱਡ ਕੇ) ਹੋਰ ਵਾਧੂ ਉਪਾਵ ਕਰਦੇ ਨਹੀਂ ਥਕਦੇ ਫਿਰਦੇ ਭਾਵ ਕੁਝ ਨਹੀਂ ਕਰਦੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਨੇ ਜਿਨ੍ਹਾਂ) ਆਪਣੇ ਦਾਸਾਂ ਦਾ ਹਥ ਫੜ ਲਿਆ ਹੈ, (ਉਹ) ਘੁਪ ਹਨੇਰੇ ਸੰਸਾਰ ਸਾਗਰ ਵਿਚ ਨਹੀਂ ਮਰਨਗੇ।੨।੧੦।੨੯।

## ਸਾਰੰਸ਼ ਅਤੇ ਸਿਧਾਂਤ

ਜਿਨ੍ਹਾਂ ਜਗਿਆਸੂਆਂ ਨੂੰ ਪਰਮਾਤਮਾ ਦੇ ਚਰਨਾ ਨਾਲ ਪ੍ਰੀਤਿ ਲਗ ਜਾਂਦੀ ਹੈ, ਉਨ੍ਹਾਂ ਦੇ ਸਾਰੇ ਸਰੀਰਕ ਅੰਗ ਨਾਮ-ਸਿਮਰਨ ਵਲ ਲਗ ਕੇ ਹਰੇ ਭਰੇ ਹੋ ਜਾਂਦੇ ਹਨ। ਜਿਨ੍ਹਾਂ ਦੇ ਹਥ ਗੁਰੂ ਫੜ ਲੈਂਦੇ ਹਨ ਉਹ ਘੁਪ ਹਨੇਰੇ ਸੰਸਾਰ ਸਾਗਰ ਵਿਚ ਮਰਦੇ ਨਹੀ, ਨਾਮ ਜਪ ਕੇ ਤਰ ਜਾਂਦੇ ਹਨ।

**ਕਾਨੜਾ ਮਹਲਾ ੫ ॥ ਕੁਹਕਤ ਕਪਟ ਖਪਟ ਖਲ ਗਰਜਤ, ਮਰਜਤ ਮੀਚੁ, ਅਨਿਕ ਬਰੀਆ॥੧॥ਰਹਾਉ॥ ਅਹੰ ਮਤ ਅਨ ਰਤ, ਕੁਮਿਤ ਹਿਤ ਪ੍ਰੀਤਮ, ਪੇਖਤ ਭ੍ਰਮਤ ਲਾਖ ਗਰੀਆ॥੧॥ ਅਨਿਤ ਬਿਉਹਾਰ, ਅਚਾਰ ਬਿਧਿ ਹੀਨਤ, ਮਮ ਮਦ**

**ਮਾਤ, ਕੋਪ ਜਰੀਆ॥ ਕਰੁਣ ਕ੍ਰਿਪਾਲ ਗੋੁਪਾਲ ਦੀਨ ਬੰਧੁ, ਨਾਨਕ, ਉਧਰੁ ਸਰਨਿ ਪਰੀਆ॥੨॥੧੧॥੩੦॥**

# ਉਚਾਰਨ ਸੇਧ

**ਫੁਟਕਲ**: 'ਉਧ ਰੁ' ਦਾ ਸੁੱਧ ਉਚਾਰਨ ਉ+ਧ ਰੁ' ਹੈ।

**ਪਦ ਅਰਥ**: ਕੁਹਕਤ-ਕੁਹਕਦੇ (ਮਚਦੇ) ਹਨ। ਕਪਟ-ਖੋਟ। ਖਪਟ-ਨਾਸ਼ ਕਰਨ ਵਾਲੇ। ਖਲ-ਮੂਰਖ (ਦੁਸ਼ਟ)। ਗਰਜਤ-ਗਰਜਦੇ ਹਨ। ਮਰਜਤ-ਮਾਰਦੀ ਹੈ। ਮੀਚੁ-ਮੌਤ। ਅਨਿਕ ਬਰੀਆ-ਅਨੇਕ ਵਾਰੀ।੧।ਰਹਾਉ।

ਅਹੰ ਮਤ-ਹੰਕਾਰ ਵਿਚ ਮਤਾ। ਅਨ ਰਤ-ਹੋਰ (ਰੱਸਾਂ ਵਿਚ) ਰੱਤੇ ਰਹਿੰਦੇ ਹਨ। ਕੁਮਿਤ ਹਿਤ ਪ੍ਰੀਤਮ-ਖੋਟੇ ਮਿਤਰਾਂ ਨਾਲ ਹਿਤ ਕਰਨ ਵਾਲਿਆਂ ਵਲ। ਪੇਖਤ-ਵੇਖਦੇ ਹਨ। ਭ੍ਰਮਤ-ਭਰਮਦਾ ਹਾਂ। ਲਾਖ ਗਰੀਆ-ਲਖਾਂ ਗਲੀਆਂ ਵਿਚ।੧।

ਅਨਿਤ ਬਿਉਹਾਰ-ਨਾਸ਼ਵੰਤ ਪਦਾਰਥਾਂ ਨਾਲ ਸਾਂਝ, ਆਚਾਰ ਬਿਧਿ ਹੀਨਤ-ਵਿਧੀ (ਮਰਯਾਦਾ) ਤੋਂ ਸਖਣੇ, ਬੇਢੰਗੇ, ਆਚਰਨ ਵਾਲਾ। ਮਮ ਮਦ ਮਾਤ-ਮਮਤਾ ਦੇ ਨਸ਼ੇ ਵਿਚ ਮਾਤੇ (ਮਸਤਿਆ) ਹੋਇਆ। ਕੋਪ ਜਰੀਆ-ਕ੍ਰੋਧ ਦੀ ਅਗ ਵਿਚ ਸੜ ਰਿਹਾ ਹੈ। ਕਰੁਣ-ਹੇ ਦਇਆ ਸਰੂਪ!। ਕ੍ਰਿਪਾਲ-ਹੇ ਕਿਰਪਾ ਦੇ ਘਰ!। ਗੋੁਪਾਲੁ-ਹੇ ਸ੍ਰਿਸ਼ਟੀ ਦੇ ਪਾਲਣਹਾਰ!। ਦੀਨ ਬੰਧੁ-ਗਰੀਬਾਂ ਦੇ ਹਿਤੂ। ਉਧਰੁ-ਤਾਰ ਲੈ। ਸਰਨਿ ਪਰੀਆ-ਸ਼ਰਨੀ ਪਏ ਨੂੰ।੨।

**ਅਰਥ**: (ਹੇ ਭਾਈ! ਜਿਨ੍ਹਾਂ ਦੇ ਅੰਦਰ) ਖਪਟ (ਨਾਸ਼ ਕਰਨ ਵਾਲੇ) ਕਪਟ ਕੁਹਕਦੇ (ਮਚਦੇ) ਹਨ (ਅਤੇ ਕਾਮਾਦਿਕ) ਖਲ (ਦੁਸ਼ਟ) ਗਜਦੇ ਹਨ, (ਉਨ੍ਹਾਂ ਨੂੰ) ਮੀਚੁ (ਮੌਤ) ਅਨੇਕ ਵਾਰੀ ਮਿਲਦੀ ਹੈ।੧।ਰਹਾਉ।

(ਹੇ ਭਾਈ! ਜਿਹੜੇ ਮਨੁੱਖ) ਹੰਕਾਰ ਵਿਚ ਮਤੇ ਹੋਏ (ਅਤੇ) ਹੋਰ (ਰੱਸਾਂ) ਵਿਚ ਰੱਤੇ ਰਹਿੰਦੇ ਹਨ (ਓਹ) ਖੋਟੇ ਮਿੱਤਰਾਂ ਨਾਲ ਪਿਆਰ ਪਾਂਦੇ ਹਨ, (ਉਹ ਖੋਟੇ) ਸਜਣ ਬਣਾਂਦੇ ਹਨ, (ਕਾਮ ਵਾਸ਼ਨਾ ਵਾਲੀਆਂ) ਲੱਖਾਂ ਗਲੀਆਂ ਵਿਚ ਭਟਕਦੇ ਫਿਰਦੇ ਹਨ।੧।

(ਹੇ ਭਾਈ! ਅਜਿਹੇ ਮਨੁੱਖ) ਨਾਸ਼ਵੰਤ ਪਦਾਰਥਾਂ ਨਾਲ ਸਾਂਝ ਪਾਉਂਦੇ ਹਨ, ਬੇਢੰਗੇ ਆਚਰਨ ਵਾਲੇ ਹੁੰਦੇ ਹਨ, ਮਮਤਾ ਦੇ ਨਸ਼ੇ ਵਿਚ ਮਤੇ ਹੋਏ, ਕ੍ਰੋਧ ਦੀ ਅੱਗ ਵਿਚ ਸੜਦੇ ਰਹਿੰਦੇ ਹਨ।

ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ) ਹੇ ਦਇਆ ਸਰੂਪ ਪ੍ਰਭੂ! ਹੇ ਦਇਆ ਦੇ ਘਰ ਪ੍ਰਭੂ! ਹੇ ਸ੍ਰਿਸ਼ਟੀ ਦੇ ਪਾਲਣਹਾਰ! (ਤੁਸੀ) ਦੀਨਾ-ਬੰਧੂ ਹੋ, (ਇਸ ਲਈ ਮੈਂ ਤੁਹਾਡੀ) ਸ਼ਰਨ ਪਇਆਂ ਹਾਂ (ਇਹਨਾਂ ਕਾਮ ਕ੍ਰੋਧ ਆਦਿਕ ਵੈਰੀਆਂ ਤੋਂ ਬਚਾ ਕੇ ਮੈਨੂੰ ਸੰਸਾਰ ਸਾਗਰ ਤੋਂ) ਤਾਰ ਲੈ।੨।੧੧।੩੦।

# ਸਾਰੰਸ਼ ਅਤੇ ਸਿਧਾਂਤ

ਜੀਵ ਦੀ ਪ੍ਰਭੂ ਨਾਲੋਂ ਵਿਛੋੜੇ ਵਾਲੀ ਹਾਲਤ ਦਸ ਕੇ ਅੰਤ ਵਿਚ ਪ੍ਰਭੂ ਅਗੇ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਇਸ ਹੰਕਾਰ ਵਿਚ ਮਤੇ ਤੇ ਹੋਰ ਹੋਰ ਰਸਾਂ ਵਿਚ ਰਤੇ, ਕ੍ਰੋਧ ਦੀ ਅਗ ਵਿਚ ਸੜੇ ਰਹੇ ਜੀਵ ਨੂੰ ਆਪਣੀ ਕਿਰਪਾ ਕਰਕੇ ਬਚਾਅ ਲਵੋ।

**ਕਾਨੜਾ ਮਹਲਾ ੫ ॥ ਜੀਅ ਪ੍ਰਾਨ, ਮਾਨ ਦਾਤਾ, ਹਰਿ ਬਿਸਰਤੇ ਹੀ ਹਾਨਿ॥੧॥ਰਹਾਉ॥ ਗੋਬਿਦ ਤਿਆਗਿ ਆਨ ਲਾਗਹਿ, ਅੰਮ੍ਰਿਤੋ ਡਾਰਿ ਭੂਮਿ ਪਾਗਹਿ॥ ਬਿਖੈ ਰਸ ਸਿਉ ਆਸਕਤ ਮੂੜੇ, ਕਾਹੇ ਸੁਖੁ ਮਾਨਿ॥੧॥ ਕਾਮਿ ਕ੍ਰੋਧਿ ਲੋਭਿ ਬਿਆਪਿਓ, ਜਨਮ ਹੀ ਕੀ ਖਾਨਿ॥ ਪਤਿਤ ਪਾਵਨ ਸਰਨਿ ਆਇਓ, ਉਧਰੁ ਨਾਨਕ ਜਾਨਿ॥੨॥੧੨॥੩੧॥**

**ਪਦ ਅਰਥ:** ਮਾਨ ਦਾਤਾ-ਮਨ ਦਾ ਦਾਤਾ। ਹਾਨਿ-ਹਾਨੀ, ਨੁਕਸਾਨ।੧।ਰਹਾਉ।

ਤਿਆਗਿ-ਤਿਆਗ ਕੇ। ਆਨ ਲਾਗਹਿ-ਹੋਰਨਾਂ (ਪਦਾਰਥਾਂ) ਵਿਚ ਲਗ ਪੈਂਦੇ ਹਨ। ਅੰਮ੍ਰਿਤੋ ਡਾਰਿ-ਅੰਮ੍ਰਿਤ ਨੂੰ ਛਡ ਕੇ। ਭੂਮਿ ਪਾਗਹਿ-ਧਰਤੀ ਤੇ ਡੋਲ ਰਿਹਾ ਹੈ। ਬਿਖੈ ਰਸ ਸਿਉ-ਖਚਿਤ ਹੋ ਕੇ ਵਿਸ਼ੇ ਵਿਕਾਰਾਂ ਦੇ ਰਸ ਨਾਲ। ਆਸਕਤ-ਵਿਸ਼ੇ ਰਸਾਂ ਦੇ ਪਰਾਇਣ ਹੋਣਾ। ਮੂੜੇ-ਹੇ ਮੂਰਖ!। ਕਾਹੇ-ਕਿਵੇਂ?। ਸੁਖ ਮਾਨਿ-ਸੁਖ ਮੰਨਦਾ ਹੈਂ।੧।

ਕਾਮਿ ਕ੍ਰੋਧਿ ਲੋਭਿ-ਕਾਮ ਵਾਸ਼ਨਾ, ਕ੍ਰੋਧ ਅਤੇ ਲੋਭ ਵਿਚ। ਬਿਆਪਿਓ-ਪਿਆ ਹੋਇਆ, ਫਸਿਆ ਹੋਇਆ ਹੈਂ। ਖਾਨਿ- ਕਾਨ:। ਪਤਿਤ ਪਾਵਨ-ਹੇ ਪਾਪੀਆਂ ਨੂੰ ਪਵਿਤਰ ਕਰਨ ਵਾਲੇ। ਉਧਰੁ-ਬਚਾ ਲੈ ਉਚਾਰਨ (ੳ+ਧਾਰ) ਹੈ। ਜਾਨਿ-(ਆਪਣਾ) ਜਾਣ ਕੇ।੨।

**ਅਰਥ:** (ਜਿਹੜਾ ਪ੍ਰਭੂ) ਜਿੰਦ, ਪ੍ਰਾਣ ਤੇ ਮਨ (ਆਦਿਕ) ਦਾ ਦਾਤਾ ਹੈ, (ਉਸ) ਹਰੀ ਦੇ ਵਿਸਰਦਿਆਂ (ਨਿਰਸੰਦੇਹ) ਹੀ ਨੁਕਸਾਨ ਹੁੰਦਾ ਹੈ।੧।ਰਹਾਉ।

ਹੇ ਮੂਰਖ! (ਤੂੰ) ਪਰਮਾਤਮਾ ਨੂੰ ਤਿਆਗ ਕੇ ਹੋਰਨਾਂ (ਪਦਾਰਥਾਂ ਦੇ ਰਸਾਂ ਵਿਚ) ਲੱਗਾ ਰਹਿੰਦਾ ਹੈਂ, (ਇਸ ਤਰ੍ਹਾਂ) ਅੰਮ੍ਰਿਤ ਨੂੰ ਧਰਤੀ ਉਤੇ ਡੋਲ ਰਿਹਾ ਹੈਂ। ਵਿਸ਼ੇ ਰੱਸਾਂ ਨਾਲ ਆਸ਼ਕੀ (ਭਾਵ ਉਨ੍ਹਾਂ ਦੇ ਪ੍ਰਾਇਣ ਹੋ ਕੇ) ਤੂੰ ਕਿਵੇਂ ਸੁਖ (ਪ੍ਰਾਪਤ ਹੋਣੇ ਠੀਕ) ਮੰਨਦਾ ਹੈਂ।੧।

ਹੇ ਮੂਰਖ! (ਜਿਨ੍ਹਾਂ) ਕਾਮ, ਕ੍ਰੋਧ, ਲੋਭ (ਆਦਿ ਵਿਕਾਰਾਂ) ਵਿਚ ਤੂੰ ਫਸਿਆ ਪਿਆ ਹੈਂ (ਇਹ ਤਾਂ) ਜਨਮ (ਮਰਨ) ਦੀ ਖਾਣ (ਸਰੂਪ) ਹਨ। ਹੇ ਪਾਪੀਆਂ ਨੂੰ ਪਵਿੱਤਰ ਕਰਨ ਵਾਲੇ ਵਾਹਿਗੁਰੂ! (ਮੈਂ) ਤੇਰੀ ਸ਼ਰਨ ਆਇਆ ਹਾਂ (ਮੈਨੂੰ) ਆਪਣਾ ਜਾਣ ਕੇ (ਵਿਸ਼ੇ ਵਿਕਾਰਾਂ ਚੋਂ) ਬਚਾ ਲੈ।੨।੧੨।੩੧।

# ਅਰਥ ਭੇਦ ਅਤੇ ਨਿਰਣੈ

## (ੳ) ਜੀਅ ਪ੍ਰਾਨ ਮਾਨ ਦਾਤਾ, ਹਰਿ ਬਿਸਰਤੇ ਹੀ ਹਾਨਿ॥

ਪਹਿਲੀ ਪੰਗਤੀ ਵਿਚ 'ਮਾਨ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:-

੧. ਜੋ ਜੀਵੋਂ ਕੇ ਪ੍ਰਾਨ ਅਰ ਮਾਨ ਕਾ ਦਾਤਾ ਹੈ। [ਫ.ਸ.

੨. ਮਾਨ ਦਾਤਾ- ਮਨ ਦਾ ਦਾਤਾ [ਸ਼ਬਦਾਰਥ

੩. ਹੇ ਭਾਈ! ਪਰਮਾਤਮਾ (ਤੈਨੂੰ) ਜਿੰਦ ਦੇਣ ਵਾਲਾ ਪ੍ਰਾਨ ਦੇਣ ਵਾਲਾ ਹੈ, ਇਜ਼ਤ ਦੇਣ ਵਾਲਾ ਹੈ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ 'ਮਾਨ' ਪਦ ਦੇ ਅਰਥ ਮਾਣ, ਇਜ਼ਤ, ਕਰਨੇ ਠੀਕ ਨਹੀਂ ਹਨ। ਗੁਰਬਾਣੀ ਦੀ ਸ਼ਬਦਾਵਲੀ ਵਿਚ ਆਮ ਤੌਰ ਤੇ 'ਜੀਅ ਪ੍ਰਾਨ' ਦੇ ਨਾਲ ਮਨ, ਤਨ ਸ਼ਬਦਾਂ ਦੀ ਵਰਤੋਂ ਦੇ ਦਰਸ਼ਨ ਹੁੰਦੇ ਹਨ ਜਿਵੇਂ:-

**ਜੀਅ ਪ੍ਰਾਨ ਮਾਨ ਸੁਖ ਦਾਤਾ, ਤੂ ਕਰਹਿ ਸੋਈ ਸੁਖ ਪਾਵਣਿਆ॥** [ਪੰ. ੧੩੧

ਅਜੇਹੇ ਹੋਰ ਪਰਮਾਣਾਂ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ੪੦੫, ੬੯੪, ੭੦੦,੭੦੬ ਆਦਿ।

ਸੋ ਇਸ ਪੰਗਤੀ ਵਿਚ 'ਮਾਨ' ਪਦ ਦੇ ਅਰਥ 'ਮਨ' ਕਰਨੇ ਹੀ ਪ੍ਰਕਰਣ ਦੇ ਅਨੁਕੂਲ ਹੋਣਗੇ।

## (ਅ) ਬਿਖੈ ਰਸ ਸਿਉ ਆਸਕਤ ਮੂੜੇ, ਕਾਹੇ ਸੁਖੁ ਮਾਨਿ॥

ਵਖ ਵਖ ਅਰਥ:

੧. ਹੇ ਮੂਰਖ ਜੀਵ ਵਿਸ਼ਯ ਰਸੋਂ ਕੋਂ ਵਿਖੇ ਖਚਤ ਹੂਆ ਹੂਆ ਆਪ ਕੋ ਸੁਖ ਪ੍ਰਾਪਤ ਕਿਸ ਵਾਸਤੇ ਮਾਨਤਾ ਹੈ ਭਾ ਦੁਖੀ ਰਹੇਂਗਾ। [ਫ.ਸ.

੨. ਖਚਿਤ, ਲੀਨ। ਵਿਸ਼ੇ ਦੇ ਰਸ ਨਾਲ ਲੀਨ ਹੋਇਆ। ਹੇ ਮੂਰਖ! ਤੂੰ ਕਿਵੇਂ ਸੁਖ ਮਾਣ ਸਕਦਾ ਹੈਂ?। [ਸ਼ਬਦਾਰਥ

੩. ਹੇ ਮੂਰਖ! ਵਿਸ਼ੇ ਵਿਕਾਰਾਂ ਦੇ ਸੁਆਦਾਂ ਨਾਲ ਚੰਬੜਿਆ ਹੋਇਆ, ਤੂੰ ਕਿਵੇਂ ਸੁਖ ਹਾਸਲ ਕਰ ਸਕਦਾ ਹੈਂ? [ਦਰਪਣ

੪. ਹੇ ਮੂਰਖਾ! ਵਿਸ਼ੇ ਰਸਾਂ ਨਾਲ ਆਸਕਤ=ਤਦਾਕਾਰ ਹੋ ਕੇ ਕਿਸ ਵਾਸਤੇ ਆਪਣੇ ਵਿਚ ਸੁਖ ਪ੍ਰਾਪਤ ਹੋਇਆ ਮੰਨਦਾ ਹੈਂ। [ਸੰ.ਸ.

**ਨਿਰਣੈ:** ਇਸ ਪੰਗਤੀ ਦਾ ਪਾਠ ਕਰਨ ਸਮੇਂ ਕਈ ਪ੍ਰੇਮੀ 'ਆਸਕਤ' ਨੂੰ 'ਆਸ ਕਤ' ਪਦ ਛੇਦ ਕਰਕੇ ਪੜ੍ਹਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਖਾ.ਟ੍ਰੈ.ਸੁ. ਅੰਮ੍ਰਿਤਸਰ ਵਿਚ 'ਆਸਕਤ' ਜੁੜਤ ਪਦ ਹੀ ਅੰਕਿਤ ਹੈ:-

ਆਸਕਤ(ਕ੍ਰਿ.। ਸੰਸਕ੍ਰਿਤ ਆਸ਼ਕ) ਖਚਿਤ ਹੋ ਕੇ, ਯਥਾ 'ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ'। ਪੰਜਾਬੀ ਮਹਾਨ ਕੋਸ਼ ਵਿਚ ਵਿਸ਼ੇਸ਼ਣ ਅਤੇ ਸੰਗਿਆ ਦੋਹਾਂ ਰੂਪਾਂ ਵਿਚ ਅਰਥ ਕੀਤੇ ਗਏ ਹਨ। ਵਿ. ਆਸਿਕ-ਪ੍ਰੇਮੀ ਲਿਵਲੀਨ 'ਬਿਖੈ ਰਸ ਸਿਉ ਆਸਕਤ ਮੂੜੇ'(ਕਾਨ ੫) ੨.ਸੰ. ਆਸ਼ਕ, ਜ਼ੋਰਾਵਰ, ਸ਼ਕਤਿ ਵਾਲਾ।

ਇਸੇ ਤਰ੍ਹਾਂ 'ਮਾਨਿ' ਪਦ ਦੇ ਅਰਥਾਂ ਵਿਚ ਵੀ ਟੀਕਾਕਾਰਾਂ ਦੀ ਏਕਤਾ ਨਹੀਂ ਹੈ। ਫਰੀਦਕੋਟ ਅਤੇ ਸੰਪ੍ਰਦਾਈ ਸਟੀਕ ਦੇ ਕਰਤਾ ਨੇ 'ਮਾਨਿ' ਦੇ ਅਰਥ 'ਮੰਨਦਾ ਹੈ' ਕੀਤੇ ਹਨ ਜਦੋਂ ਕਿ 'ਸ਼ਬਦਾਰਥ' ਤੇ 'ਦਰਪਣ' ਵਿਚ 'ਮਾਣ ਸਕਦਾ ਹੈਂ' ਅਰਥ ਦਰਜ ਹਨ। ਗੁਰਬਾਣੀ ਵਿਆਕਰਣ ਅਨੁਸਾਰ 'ਮਾਨਿ' ਪਦ ਦੇ ਅਰਥ 'ਮੰਨ ਕੇ' ਠੀਕ ਹਨ।

ਹੇ ਮੂਰਖਾ! ਤੂੰ ਸੁਖ ਮੰਨ ਕੇ ਵਿਸ਼ੇ ਰਸਾਂ ਵਿਚ ਕਿਉਂ ਖਚਿਤ ਹੁੰਦਾ ਹੈਂ? (ਆਸ਼ਕਾਂ ਵਾਂਗ ਇਨ੍ਹਾਂ ਨਾਲ ਕਿਉਂ ਚਬੰੜਦਾ ਹੈਂ?)। ਸੋ ਨੰ. ੨,੩, ਵਾਲੇ ਅਰਥ ਠੀਕ ਨਹੀਂ ਹਨ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ 'ਬਿਖਿਆ ਸਕਤਿ' ਦੀ ਵਰਤੋਂ ਸਾਰਗ ਰਾਗ ਵਿਚ ਕੀਤੀ ਹੈ:-

**ਮਨ ਕਰ ਕਬਹੂ ਨ ਹਰਿ ਗੁਨ ਗਾਇਓ॥**

**ਬਿਖਿਆਸਕਤਿ ਰਹਿਓ ਨਿਸ ਬਾਸੁਰ, ਕੀਨੋ ਅਪਨੋ ਭਾਇਓ॥**

ਸੋ 'ਬਿਖਿਆ ਸਕਤਿ' ਦੇ ਅਰਥ ਹਨ ਵਿਸ਼ੇ ਪਰਾਇਣ, ਵਿਸ਼ਿਆਂ ਵਿਚ ਲੀਨ ਹੋਣ। ਆਮ ਤੌਰ ਤੇ ਅਸੀ 'ਬਿਖਿਆ ਸਕਤਿ' ਪਾਠ ਕਰਦੇ ਹਾਂ ਪਰ ਇਸ ਦਾ ਉਚਾਰਨ 'ਬਿਖਿ.(ਵ੍ਰਿਜ) ਆਸਕਤਿ' ਹੈ:-

**ਬਿਖਿਆਸਕਤ ਰਹਿਓ ਨਿਸ ਬਾਸੁਰ, ਨਹੀ ਛੂਟੀ ਅਧਮਾਈ॥** [ਪੰ. ੬੩੨

# ਸਾਰੰਸ਼ ਅਤੇ ਸਿਧਾਂਤ

ਜੀਵਨ ਦਾਤੇ ਨੂੰ ਵਿਸਾਰਨ ਨਾਲ ਘਾਟਾ ਹੀ ਘਾਟਾ ਹੈ। ਕਾਮ, ਕ੍ਰੋਧ ਤੇ ਹੋਰ ਵਿਸ਼ੇ ਰਸਾਂ ਨਾਲ ਚੰਬੜਿਆਂ ਵੀ ਦੁਖ ਹੀ ਦੁਖ ਮਿਲਦੇ ਹਨ। ਅੰਮ੍ਰਿਤ ਨਾਮ ਨੂੰ ਛਡ ਕੇ ਜੀਵਨ ਨੂੰ ਮਿਟੀ ਵਿਚ ਰੋਲਣ ਭਾਵ ਜਨਮ ਮਰਨ ਦੇ ਗੇੜ ਵਿਚ ਪੈਣ ਵਾਲੀ ਗਲ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਦੀ ਸ਼ਰਨ ਪਇਆਂ ਹੀ ਉਧਾਰ ਹੋਂਦਾ ਹੈ।

**ਕਾਨੜਾ ਮਹਲਾ ੫ ॥ ਅਵਿਲੋਕਉ ਰਾਮ ਕੋ ਮੁਖਾਰਬਿੰਦ॥ ਖੋਜਤ ਖੋਜਤ ਰਤਨੁ ਪਾਇਓ, ਬਿਸਰੀ ਸਭ ਚਿੰਦ॥੧॥ਰਹਾਉ॥ ਚਰਨ ਕਮਲ ਰਿਦੈ ਧਾਰਿ॥ ਉਤਰਿਆ ਦੁਖੁ ਮੰਦ॥੧॥ ਰਾਜ ਧਨੁ ਪਰਵਾਰੁ ਮੇਰੈ, ਸਰਬਸੋ ਗੋਬਿੰਦ॥ ਸਾਧ ਸੰਗਮਿ ਲਾਭੁ ਪਾਇਓ, ਨਾਨਕ, ਫਿਰਿ ਨ ਮਰੰਦ॥੨॥੧੩॥੩੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਅਵਿਲੋਕਉਂ,

**ਪਦ ਅਰਥ:** ਅਵਿਲੋਕਉ-ਮੈਂ ਵੇਖਦਾ ਹਾਂ। ਮੁਖਾਰਬਿੰਦ-ਕੰਵਲ ਜਿਹੇ ਸੁੰਦਰ ਮੂੰਹ ਨਾਲ। ਖੋਜਤ ਖੋਜਤ-ਖੋਜਦਿਆਂ ਖੋਜਦਿਆਂ। ਰਤਨੁ-(ਨਾਮ ਰੂਪੀ) ਰਤਨ। ਚਿੰਦ-ਚਿੰਤਾ।੧।ਰਹਾਉ।

ਰਿਦੈ ਧਾਰਿ-ਹਿਰਦੇ ਵਿਚ ਟਿਕਾ ਕੇ। ਮੰਦ-ਭੈੜਾ।੧। ਮੇਰੈ-ਮੇਰੇ ਲਈ। ਸਰਬਸੋ-ਸਭ ਕੁਝ। ਸਾਧ ਸੰਗਮਿ-ਸਾਧ (ਗੁਰੂ ਦੀ) ਸੰਗਤ ਵਿਚ। ਮਰੰਦ-ਮਰਦਾ।੨।

**ਅਰਥ:** (ਹੇ ਭਾਈ!) ਮੈਂ ਹਰੀ ਦੇ ਕੰਵਲ ਜਿਹੇ ਸੁੰਦਰ ਮੂੰਹ ਨੂੰ ਵੇਖਦਾ ਹਾਂ। ਖੋਜਦਿਆਂ ਖੋਜਦਿਆਂ ਮੈਂ (ਨਾਮ) ਰਤਨ ਪਾਇਆ ਹੈ (ਅਤੇ ਮੇਰੀ) ਸਾਰੀ ਚਿੰਤਾ ਦੂਰ ਹੋ ਗਈ ਹੈ।੧।ਰਹਾਉ।

(ਹੇ ਭਾਈ! ਗੋਬਿੰਦ ਦੇ) ਸੋਹਣੇ ਚਰਨ ਹਿਰਦੇ ਵਿਚ ਟਿਕਾਉਣ (ਸਦਕਾ) ਭੈੜਾ ਦੁਖ ਦੂਰ ਹੋਇਆ ਹੈ।੧।

(ਹੇ ਭਾਈ!) ਮੇਰੇ ਲਈ ਪਰਮਾਤਮਾ ਦਾ ਨਾਮ ਹੀ ਰਾਜ, ਦੌਲਤ, ਪਰਵਾਰ ਆਦਿ ਸਭ ਕੁਝ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸਨੇ) ਸਾਧ (ਗੁਰੂ) ਦੀ ਸੰਗਤ ਵਿਚ (ਨਾਮ ਰੂਪੀ) ਲਾਹਾ ਪ੍ਰਾਪਤ ਕਰ ਲਿਆ ਹੈ (ਉਹ) ਮੁੜ ਕੇ ਨਹੀ ਮਰਦਾ (ਭਾਵ ਅਮਰ ਹੋ ਜਾਂਦਾ ਹੈ)।੨।੧੩।੩੨।

## ਕਾਨੜਾ ਮਹਲਾ ੫ ਘਰੁ ੫ ॥

**ੴ ਸਤਿਗੁਰ ਪ੍ਰਸਾਦਿ ॥ ਪ੍ਰਭ ਪੂਜਹੋ ਨਾਮੁ ਅਰਾਧਿ॥ ਗੁਰ ਸਤਿਗੁਰ ਚਰਨੀ ਲਾਗਿ॥ ਹਰਿ ਪਾਵਹੁ ਮਨੁ ਅਗਾਧਿ॥ ਜਗੁ ਜੀਤੋ ਹੋ ਹੋ, ਗੁਰ ਕਿਰਪਾਧਿ॥੧॥ਰਹਾਉ॥ ਅਨਿਕ ਪੂਜਾ ਮੈ ਬਹੁਬਿਧਿ ਖੋਜੀ, ਸਾ ਪੂਜਾ ਜਿ ਹਰਿ ਭਾਵਾਸਿ॥ ਮਾਟੀ ਕੀ ਇਹ ਪੁਤਰੀ ਜੋਰੀ, ਕਿਆ ਏਹ ਕਰਮ ਕਮਾਸਿ॥ ਪ੍ਰਭ ਬਾਹ ਪਕਰਿ ਜਿਸੁ ਮਾਰਗਿ ਪਾਵਹੁ, ਸੋ ਤੁਧੁ ਜੰਤ ਮਿਲਾਸਿ॥੧॥ ਅਵਰ ਓਟ ਮੈ ਕੋਇ ਨ ਸੂਝੈ, ਇਕ ਹਰਿ ਕੀ ਓਟ ਮੈ ਆਸ॥ ਕਿਆ ਦੀਨੁ ਕਰੇ ਅਰਦਾਸਿ॥ ਜਉ ਸਭ ਘਟਿ ਪ੍ਰਭੂ ਨਿਵਾਸ॥ ਪ੍ਰਭ ਚਰਨਨ ਕੀ ਮਨਿ ਪਿਆਸ॥ ਜਨ ਨਾਨਕ ਦਾਸੁ ਕਹੀਅਤੁ ਹੈ ਤੁਮ੍ਹਰਾ, ਹਉ ਬਲਿ ਬਲਿ ਸਦ ਬਲਿ ਜਾਸ॥੨॥੧॥੩੩॥**

**ਪਦ ਅਰਥ:** ਪੂਜਹੋ-ਪੂਜੋ। ਨਾਮੁ ਅਰਾਧਿ-ਨਾਮ ਸਿਮਰ ਕੇ। ਲਾਗਿ-ਲੱਗ ਕੇ। ਪਾਵਹੁ-ਪਾ ਲਵੋਗੇ। ਮਨੁ-ਮਨ ਤੋਂ। ਅਗਾਧਿ-ਅਥਾਹ (ਹਰੀ)। ਜੀਤੋ-ਜਿਤ ਲਵੋਗੇ। ਹੋ-ਹੇ। ਗੁਰ ਕਿਰਪਾਧਿ-ਗੁਰੂ ਦੀ ਕਿਰਪਾ ਦੁਆਰਾ।੧।ਰਹਾਉ।

ਅਨਿਕ ਪੂਜਾ-ਅਨੇਕ ਪ੍ਰਕਾਰ ਦੀ ਪੂਜਾ। ਬਹੁ ਬਿਧਿ-ਕਈ ਤਰ੍ਹਾਂ ਨਾਲ। ਜਿ-ਜਿਹੜੀ (ਪੂਜਾ)। ਹਰਿ ਭਾਵਾਸਿ-ਹਰੀ ਨੂੰ ਭਾਉਂਦੀ, ਚੰਗੀ ਲਗਦੀ ਹੈ। ਪੁਤਰੀ-ਪੁਤਲੀ (ਭਾਵ ਦੇਹੀ)। ਜੋਰੀ-ਜੋੜੀ, ਬਣਾਈ। ਕਮਾਸਿ-ਕਰ ਸਕਦੀ ਹੈ। ਪ੍ਰਭ-ਹੇ ਪ੍ਰਭੂ!। ਬਾਹ ਪਕਰਿ-ਬਾਂਹ ਫੜ ਕੇ। ਮਾਰਗਿ-ਰਸਤੇ ਉਤੇ। ਸੋ-ਉਹ। ਜੰਤ-ਜੀਵ। ਮਿਲਾਸਿ-ਮਿਲ ਜਾਂਦਾ ਹੈ।੧।

ਅਵਰ-ਹੋਰ। ਓਟਿ-ਟੇਕ। ਦੀਨੁ-ਨਿਮਾਣਾ। ਅਰਦਾਸਿ-ਬੇਨਤੀ। ਜਉ-ਜਦੋਂ। ਮਨਿ-ਮਨ ਵਿਚ। ਕਹੀਅਤ ਹੈ-ਆਖਿਆ ਜਾਂਦਾ ਹੈ। ਹਉ-ਮੈਂ। ਸਦ ਬਲਿ ਜਾਸ-ਸਦਾ ਸਦਕੇ ਜਾਂਦਾ ਹਾਂ।੨।

**ਅਰਥ:** (ਹੇ ਭਾਈ!) ਗੁਰੂ ਸਤਿਗੁਰੂ ਦੀ ਚਰਨੀ ਲਗ ਕੇ ਪ੍ਰਭੂ ਦਾ ਨਾਮ ਸਿਮਰ ਕੇ (ਪ੍ਰਭੂ ਦੀ) ਪੂਜਾ ਕਰੋ। ਉਸ ਅਥਾਹ ਹਰੀ ਦੀ (ਕਿਰਪਾ ਨਾਲ) ਮਨ ਨੂੰ ਕਾਬੂ ਕਰ ਲਵੋਗੇ। ਹੇ ਭਾਈ! ਗੁਰੂ ਦੀ ਕਿਰਪਾ ਦੁਆਰਾ (ਮਨ ਨੂੰ ਜਿਤ ਕੇ) ਜਗ ਨੂੰ ਜਿਤ ਲਵੋਗੇ।੧।ਰਹਾਉ।

(ਹੇ ਭਾਈ!) ਮੈਂ ਬਹੁਤ ਤ੍ਰੀਕਿਆਂ ਨਾਲ ਅਨੇਕ ਪ੍ਰਕਾਰ ਦੀ ਪੂਜਾ ਖੋਜ ਕੇ ਵੇਖ ਲਈ ਹੈ। (ਇਸ ਨਾਲ ਕੁਝ ਨਹੀ ਬਣਦਾ, ਅਸਲ ਵਿਚ) ਉਹੀ ਪੂਜਾ (ਸ੍ਰੇਸ਼ਟ) ਹੈ ਜਿਹੜੀ ਹਰੀ ਨੂੰ ਭਾਉਂਦੀ (ਚੰਗੀ ਲਗਦੀ) ਹੈ। (ਪਰਮਾਤਮਾ ਨੇ) ਮਿਟੀ ਦੀ ਇਹ (ਦੇਹ ਰੂਪ) ਪੁਤਲੀ ਜੋੜੀ ਹੈ ਇਹ (ਵਿਚਾਰੀ ਆਪਣੇ ਆਪ) ਕੀ ਕਰਮ ਕਮਾ ਸਕਦੀ ਹੈ? (ਭਾਵ ਕੁਝ ਨਹੀ ਕਰ ਸਕਦੀ)। ਹੇ ਪ੍ਰਭੂ! ਜਿਸ (ਮਨੁੱਖ ਦੀ) ਬਾਂਹ ਫੜ ਕੇ ਤੁਸੀ (ਜੀਵਨ ਦੇ ਸਹੀ) ਰਸਤੇ ਉਤੇ ਪਾਂਦੇ ਹੋ, ਉਹ (ਮਨੁੱਖ ਹੀ) ਤੁਹਾਨੂੰ ਮਿਲ ਸਕਦਾ ਹੈ।੧।

(ਹੇ ਭਾਈ! ਪ੍ਰਭੂ ਤੋਂ ਬਿਨਾ) ਮੈਨੂੰ ਹੋਰ ਕੋਈ ਟੇਕ ਨਹੀ ਸੁਝਦੀ, ਮੈਨੂੰ ਕੇਵਲ ਹਰੀ ਦੀ ਇਕ ਟੇਕ ਤੇ ਆਸਰਾ ਹੈ। (ਇਹ) ਨਿਮਾਣਾ ਜੀਵ ਕੀ ਬੇਨਤੀ ਕਰ ਸਕਦਾ ਹੈ ਜਦੋਂ ਕਿ ਹਰੇਕ ਸਰੀਰ ਵਿਚ ਪ੍ਰਭੂ ਦਾ ਵਾਸਾ ਹੈ। (ਹੇ ਭਾਈ!) ਮੇਰੇ ਮਨ ਵਿਚ ਪ੍ਰਭੂ ਦੇ ਚਰਨ (ਪਰਸਣ) ਦੀ ਪਿਆਸ ਲਗੀ ਹੋਈ ਹੈ।

ਹੇ ਪ੍ਰਭੂ! ਦਾਸ ਨਾਨਕ ਤੇਰਾ ਦਾਸ ਆਖਿਆ ਜਾਂਦਾ ਹੈ (ਇਸ ਲਈ ਹੇ ਪ੍ਰਭੂ!) ਮੈਂ (ਤੇਰੇ ਚਰਨਾ ਤੋਂ) ਬਲਿਹਾਰ ਸਦਕਾ ਸਦਕੇ ਜਾਂਦਾ ਹਾਂ।੨।੧।੩੩।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਮੰਦਰ ਵਿਚ ਪ੍ਰਭੂ ਦੀ ਅਨੇਕ ਤਰ੍ਹਾਂ ਨਾਲ ਪੂਜਾ-ਭਗਤੀ ਕੀਤੀ ਜਾਂਦੀ ਹੈ। ਪਰ ਸਹੀ ਅਰਥਾਂ ਵਿਚ ਉਹ ਪੂਜਾ ਹੈ ਜੋ ਹਰੀ ਨੂੰ ਭਾਉਂਦੀ ਹੈ। ਉਹ ਪੂਜਾ ਹੈ ਗੁਰੂ ਦੀ ਚਰਨੀ ਲਗ ਕੇ ਨਾਮ-ਸਿਮਰਨ ਵਿਚ ਜੁਟਣਾ। ਨਾਮ ਸਿਮਰਨ ਰਾਹੀਂ ਹੀ ਮਨ ਕਾਬੂ ਵਿਚ ਆਉਂਦਾ ਹੈ। ਗੁਰੂ ਦੀ ਕਿਰਪਾ ਨਾਲ 'ਮਨਿ ਜੀਤੈ ਜਗੁ ਜੀਤੁ' ਵਾਲੀ ਸਫਲਤਾ ਪਰਾਪਤ ਹੁੰਦੀ ਹੈ।

ਸਿਧਾਂਤ ਇਹ ਹੈ ਕਿ ਜਿਹੜਾ ਜੀ ਪ੍ਰਭੂ ਨੂੰ ਚੰਗਾ ਲਗਦਾ ਹੈ,ਉਹੀ ਉਸ ਪ੍ਰਭੂ ਨੂੰ ਮਿਲਦਾ ਹੈ। ਜਿਸ ਜੀ ਦੇ ਹਿਰਦੇ ਵਿਚ ਪ੍ਰਭੂ ਦੇ ਚਰਨਾ ਦੀ ਪਿਆਸ ਇਕ ਓਟ ਤੇ ਇਕ ਆਸ ਹੈ, ਉਸ ਦੀ ਅਰਦਾਸਿ ਸੁਤੇ ਹੀ ਹੁੰਦੀ ਰਹਿੰਦੀ ਹੈ। ਉਹ ਹਰੇਕ ਹਿਰਦੇ ਵਿਚੋਂ ਪ੍ਰਭੂ ਦਾ ਦਰਸ਼ਨ ਕਰਦਾ ਹੈ।

## ਕਾਨੜਾ ਮਹਲਾ ੫ ਘਰੁ ੬

**ੴ ਸਤਿਗੁਰ ਪ੍ਰਸਾਦਿ॥ ਜਗਤ ਉਧਾਰਨ ਨਾਮ ਪ੍ਰਿਅ ਤੇਰੈ॥ ਨਵਨਿਧਿ ਨਾਮੁ ਨਿਧਾਨੁ ਹਰਿ ਕੇਰੈ॥ ਹਰਿ ਰੰਗ ਰੰਗ, ਰੰਗ ਅਨੂਪੇਰੈ॥ ਕਾਹੇ ਰੇ ਮਨ, ਮੋਹਿ ਮਗਨੇਰੈ॥ ਨੈਨਹੁ ਦੇਖੁ ਸਾਧ ਦਰਸੇਰੈ॥ ਸੋ ਪਾਵੈ, ਜਿਸੁ ਲਿਖਤੁ ਲਿਲੇਰੈ॥੧॥ਰਹਾਉ॥ ਸੇਵਉ ਸਾਧ ਸੰਤ ਚਰਨੇਰੈ॥ ਬਾਂਛਉ ਧੂਰਿ ਪਵਿਤ੍ਰ ਕਰੇਰੈ॥ ਅਠਸਠਿ ਮਜਨੁ ਮੈਲੁ ਕਟੇਰੈ॥ ਸਾਸਿ ਸਾਸਿ ਧਿਆਵਹੁ, ਮੁਖੁ ਨਹੀ ਮੋਰੈ॥ ਕਿਛੁ ਸੰਗਿ ਨ ਚਾਲੈ ਲਾਖ ਕਰੋਰੈ॥ ਪ੍ਰਭ ਜੀ ਕੋ ਨਾਮੁ, ਅੰਤਿ ਪੁਕਰੋਰੈ॥੧॥ ਮਨਸਾ ਮਾਨਿ ਏਕ ਨਿਰੰਕੇਰੈ॥ ਸਗਲ ਤਿਆਗਹੁ ਭਾਉ ਦੂਜੇਰੈ॥ ਕਵਨ ਕਹਾਂ ਹਉ, ਗੁਨ ਪ੍ਰਿਅ ਤੇਰੈ॥ ਬਰਨਿ ਨ ਸਾਕਉ ਏਕ ਟੂਲੇਰੈ॥ ਦਰਸਨ ਪਿਆਸ ਬਹੁਤੁ ਮਨਿ ਮੇਰੈ॥ ਮਿਲੁ ਨਾਨਕ ਦੇਵ, ਜਗਤ ਗੁਰ ਕੇਰੈ॥੨॥੧॥੩੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਨੈਨਹੁਂ, ਸੇਵਉਂ, ਬਾਂਛਉਂ, ਨਹੀਂ, ਹਉਂ, ਸਕਾਉਂ.

**ਫੁਟਕਲ:** 'ਮੋਹਿ' ਦਾ ਉਚਾਰਨ 'ਮੋਹੇ' (ਮੋਹੈਂ) ਕਰਨਾ ਹੈ।

**ਪਦ ਅਰਥ:** ਜਗਤ ਉਧਾਰਨ-ਜਗਤ ਦੇ (ਜੀਆਂ ਨੂੰ) ਤਾਰਨ ਵਾਲਾ। ਪ੍ਰਿਅ-ਹੇ ਪਿਆਰੇ! । ਤੇਰੈ-ਤੇਰੇ ਪਾਸ ਹੈ। ਨਵਨਿਧਿ-ਨੌ ਨਿਧੀਆਂ। ਨਾਮੁ ਨਿਧਾਨੁ-ਨਾਮ ਰੂਪ ਖਜ਼ਾਨਾ। ਹਰਿ ਕੇਰੈ-ਹਰੀ ਦਾ। ਹਰਿ ਰੰਗ ਰੰਗ-ਹਰੀ ਦੇ ਅਨੇਕਾਂ ਹੀ ਰੰਗ, ਰੂਪ। ਅਨੂਪੇਰੈ-ਅਨੂਪ, ਅਦੁੱਤੀ ਹੈ। ਮੋਹਿ-ਮੋਹ ਵਿਚ। ਮਗਨੇਰੈ-ਮਗਨ ਹੈ। ਨੈਨਹੁ-ਅੱਖਾਂ ਨਾਲ। ਸਾਧ ਦਰਸੇਰੈ-ਸਾਧ (ਗੁਰੂ) ਦਾ ਦਰਸ਼ਨ। ਲਿਲੇਰੈ-ਮੱਥੇ ਉਤੇ।੧ ।ਰਹਾਉ।

ਸੇਵਉ-ਮੈਂ ਸੇਂਵਦਾ ਹਾਂ। ਚਰਨੇਰੈ-ਚਰਨਾਂ ਨੂੰ। ਬਾਂਛਉ-ਮੈਂ ਚਾਹੁੰਦਾ ਹਾਂ, ਮੰਗਦਾ ਹਾਂ। ਧੂਰਿ-(ਚਰਨ) ਧੂੜ। ਕਰੇਰੈ-ਕਰਦੀ ਹੈ। ਲਾਖ ਕਰੋਰੈ-ਲੱਖਾਂ ਕ੍ਰੋੜਾਂ ਵਿਚੋਂ। ਅੰਤਿ-ਅੰਤ ਵੇਲੇ। ਪੁਕਰੋਰੈ-ਪੁਕਾਰਦਾ, ਬਹੁੜਦਾ ਹੈ, ਭਾਵ ਮਦਦ ਕਰਦਾ ਹੈ।੧।

ਮਨਸਾ-ਮਨ ਦਾ ਫੁਰਨਾ, ਖਾਹਿਸ਼ਾਂ। ਮਾਨਿ-ਮੰਨ ਕੇ। ਏਕ ਨਿਰੰਕੇਰੈ-ਇਕ ਨਿਰੰਕਾਰ ਵਿਚ। ਭਾਉ ਦੂਜੇਰੈ-ਹੋਰ ਤਰ੍ਹਾਂ ਦਾ ਦ੍ਵੈਤ-ਭਾਵ। ਕਹਾ-ਮੈਂ ਆਖਾਂ। ਪ੍ਰਿਅ-ਹੇ ਪਿਆਰੇ ਪ੍ਰਭੂ! । ਬਰਨਿ ਨ ਸਾਕਉ-ਬਿਆਨ

ਨਹੀ ਕਰ ਸਕਦਾ। ਟੁਲੇਰੈ-(ਕੀਤੇ ਹੋਏ) ਗੁਣਾਂ ਨੂੰ। ਮਿਲੁ-ਮਿਲ ਪਉ। ਨਾਨਕ ਦੇਵ-ਹੇ (ਗੁਰੂ) ਨਾਨਕ ਦੇਵ!। ਜਗਤ ਗੁਰ ਕੇਰੈ-ਹੇ ਜਗਤ ਦੇ ਗੁਰੂ! ।੨।

**ਅਰਥ:** ਹੇ ਪਿਆਰੇ ਪ੍ਰਭੂ! ਜਗਤ ਦੇ (ਜੀਆਂ ਨੂੰ) ਉਧਾਰਨ ਵਾਲਾ ਨਾਮ ਤੇਰੇ ਪਾਸ ਹੈ। (ਹੇ ਭਾਈ!) ਹਰੀ ਦਾ ਨਾਮ ਰੂਪੀ ਖਜ਼ਾਨਾ ਸੁਤੇ ਹੀ ਨੌ ਨਿਧੀਆਂ ਦਾ (ਪ੍ਰਤੀਕ ਹੈ)। ਹਰੀ ਦੇ ਅਨੇਕਾਂ ਹੀ ਰੰਗ ਤਮਾਸ਼ੇ ਹਨ। ਹੇ ਮਨ! ਤੂੰ ਇਨ੍ਹਾਂ (ਰੰਗਾਂ ਦੇ) ਮੋਹ ਵਿਚ ਕਿਉਂ ਮਸਤ ਹੋ ਰਿਹਾ ਹੈਂ?।

(ਹੇ ਮਨ! ਤੂੰ ਆਪਣੀਆਂ) ਅੱਖਾਂ ਨਾਲ ਸਾਧ (ਗੁਰੂ) ਦਾ ਦਰਸ਼ਨ ਕਰ, (ਪਰ ਇਹ ਦਰਸ਼ਨ) ਓਹ ਪਾਂਦਾ ਹੈ ਜਿਸ ਦੇ ਮਥੇ ਉਤੇ (ਦਰਸ਼ਨ ਦਾ ਧੁਰੋਂ) ਲੇਖ ਲਿਖਿਆ ਹੁੰਦਾ ਹੈ ।੧ ।ਰਹਾਉ।

(ਹੇ ਭਾਈ!) ਮੈਂ ਸਾਧ-ਸੰਤ ਜਨਾ ਦੇ ਚਰਨਾ ਦੀ ਸੇਵਾ ਕਰਦਾ ਹਾਂ (ਅਤੇ ਉਨ੍ਹਾਂ ਦੀ ਚਰਨ) ਧੂੜੀ ਮੰਗਦਾ ਹਾਂ (ਜੋ ਸਰੀਰ ਨੂੰ) ਪਵਿੱਤਰ ਕਰਦੀ ਹੈ। (ਇਹ ਚਰਨ ਧੂੜੀ ਮਾਨੋ) ਅਠਾਹਠ ਤੀਰਥਾਂ ਦਾ ਇਸ਼ਨਾਨ ਹੈ (ਜਿਹੜੀ ਕਿ ਹਉਮੈ ਦੀ) ਮੈਲ ਕਟ ਦੇਂਦੀ ਹੈ।

(ਹੇ ਭਾਈ!) ਹਰੇਕ ਸੁਆਸ ਨਾਲ (ਪਰਮਾਤਮਾ ਦਾ ਨਾਮ) ਸਿਮਰੋ (ਜਿਹੜਾ ਮਨੁੱਖ ਨਾਮ ਸਿਮਰਦਾ ਹੈ) ਉਹ ਪ੍ਰਭੂ ਦਾ ਨਾਮ ਜਪਣ ਵਲੋਂ (ਆਪਣਾ) ਮੂੰਹ ਨਹੀ ਮੋੜਦਾ। ਲਖਾਂ ਕ੍ਰੋੜਾਂ (ਰੁਪਇਆਂ ਵਿਚੋਂ ਪਰਲੋਕ ਜਾਂਦਿਆਂ) ਕੁਝ ਵੀ ਨਾਲ ਨਹੀ ਜਾਂਦਾ। (ਕੇਵਲ) ਪ੍ਰਭੂ ਜੀ ਦਾ ਨਾਮ ਹੀ ਅੰਤ ਵੇਲੇ ਬਹੁੜੀ ਕਰਦਾ ਹੈ ।੧।

(ਹੇ ਭਾਈ!) ਇਕ ਨਿਰੰਕਾਰ ਦਾ (ਨਾਮ) ਮੰਨ ਕੇ (ਇਹੋ ਹੀ ਆਪਣੇ ਮਨ ਦੀ) ਮਨਸਾ (ਖਾਹਿਸ਼) ਬਣਾ (ਹੋਰ) ਸਾਰੀਆਂ (ਮਾਇਕੀ ਖਾਹਿਸ਼ਾਂ ਅਤੇ) ਹਰ ਤਰ੍ਹਾਂ ਦਾ ਦ੍ਵੈਤ-ਭਾਵ ਛਡ ਦਿਉ।

ਹੇ ਪਿਆਰੇ ਪ੍ਰਭੂ! ਮੈਂ ਤੇਰੇ ਕਿਹੜੇ ਕਿਹੜੇ ਗੁਣ ਆਖਾਂ? (ਭਾਵ ਵਿਸਥਾਰ ਕਰਾਂ)। (ਮੈਂ ਤਾਂ ਤੇਰੀ ਰਚਨਾ ਦੇ) ਇਕ ਟੋਲ (ਗੁਣ) ਨੂੰ ਭੀ ਵਰਣਨ ਨਹੀ ਕਰ ਸਕਦਾ। (ਸਾਰੇ ਵਿਸ਼ਵ ਦਾ ਵਰਨਣ ਤਾਂ ਕਿਥੇ ਹੋ ਸਕਦਾ ਹੈ, ਇਕ ਜਾਤਿ ਦਾ ਵੀ ਨਿਰਣੈ ਨਹੀ ਹੋ ਸਕਦਾ)। (ਹੇ ਹਰੀ!) ਮੇਰੇ ਮਨ ਵਿਚ (ਤੇਰੇ) ਦਰਸ਼ਨ ਦੀ ਬਹੁਤ ਹੀ ਪਿਆਸ ਹੈ। (ਇਸ ਲਈ ਬੇਨਤੀ ਹੈ ਕਿ) ਹੇ ਜਗਤ ਦੇ ਗੁਰੂ!(ਸ੍ਰੀ ਗੁਰੂ) ਨਾਨਕ ਦੇਵ ਜੀ! (ਤੂੰ ਮੈਨੂੰ ਆ) ਮਿਲ ।੨ ।੧ ।੩੪।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਨਾਮ ਪਦਾਰਥ ਤੋਂ ਬਿਨਾ ਹੋਰ ਕੋਈ ਵਸਤੂ ਵੀ ਮਨੁੱਖ ਦੀ ਪੂਰੀ ਤਰ੍ਹਾਂ ਨਿਸ਼ਾ ਨਹੀ ਕਰਵਾ ਸਕਦੀ। ਭਾਵੇਂ ਮਨੁੱਖ ਕੋਲ ਲੱਖਾਂ ਕ੍ਰੋੜਾਂ ਰੁਪਏ ਹੋਣ ਪਰ ਅੰਤ ਸਮੇਂ ਸਿਵਾਏ ਨਾਮ ਦੇ ਹੋਰ ਨਾਲ ਕੁਝ ਨਹੀ ਜਾਂਦਾ। ਦੂਜਾ ਭਾਉ ਦੁਖਾਂ ਦਾ ਮੂਲ ਹੈ। ਸਾਧ ਸੰਗਤ ਦੀ ਚਰਨ ਧੂੜ ਜੀਵ ਦੇ ਪਾਪਾਂ ਦੀ ਮੈਲ ਕਟ ਦਿੰਦੀ ਹੈ।

ਸਿਧਾਂਤ ਇਹ ਹੈ ਕਿ ਸਾਰੀਆਂ ਸੰਸਾਰੀ ਖਾਹਿਸ਼ਾਂ ਤਿਆਗ ਕੇ ਇਕ ਨਿਰੰਕਾਰ ਦੀ ਆਸ ਤੇ ਨਿਰਭਰ ਕਰਨਾ ਹੀ ਜੀਵਨ ਦਾ ਸਹੀ ਮਾਰਗ ਦਰਸ਼ਨ ਹੈ:-

**ਸਭ ਤਜਹੁ, ਦੂਜੀ ਆਸੜੀ, ਰਖੁ ਆਸ ਇਕ ਨਿਰੰਕਾਰ ॥** [ਪੰ. ੯੮੬

ਅੰਤ ਵਿਚ ਗੁਰੂ ਦੇ ਦਰਸ਼ਨ ਦੀ ਪਿਆਸ ਨੂੰ ਇਲਾਹੀ ਰੰਗਾਂ ਵਿਚ ਨਿਰੂਪਣ ਕੀਤਾ ਹੈ।

**ਕਾਨੜਾ ਮਹਲਾ ੫ ॥ ਐਸੀ ਕਉਨ ਬਿਧੇ, ਦਰਸਨ ਪਰਸਨਾ॥੧॥ਰਹਾਉ॥ ਆਸ ਪਿਆਸ ਸਫਲ ਮੂਰਤਿ, ਉਮਗਿ ਹੀਉ ਤਰਸਨਾ॥੧॥ ਦੀਨ ਲੀਨ ਪਿਆਸ ਮੀਨ, ਸੰਤਨਾ ਹਰਿ ਸੰਤਨਾ॥ ਹਰਿ ਸੰਤਨਾ ਕੀ ਰੇਨ॥ ਹੀਉ ਅਰਪਿ ਦੇਨ॥ ਪ੍ਰਭ**

**ਭਏ ਹੈ ਕਿਰਪੇਨ॥ ਮਾਨੁ ਮੋਹੁ ਤਿਆਗਿ ਛੋਡਿਓ, ਤਉ ਨਾਨਕ ਹਰਿ ਜੀਉ ਭੇਟਨਾ॥੨॥੨॥੩੫॥**

**ਪਦ ਅਰਥ:** ਐਸੋ-ਇਹੋ ਜਿਹੀ। ਕਉਨ ਬਿਧੇ-ਕਿਹੜੀ ਬਿਧੀ, (ਜੁਗਤੀ) ਹੈ?। ਦਰਸਨ ਪਰਸਨਾ-ਦਰਸ਼ਨ ਦੀ ਪਿਆਸ ਤੇ ਆਸ ਲੱਗੀ ਹੋਈ ਹੈ। ਉਮਗਿ-ਚਾਉ ਵਿਚ। ਹੀਉ-ਹਿਰਦਾ। ਤਰਸਨਾ-ਤਰਸ ਰਿਹਾ ਹੈ।੧।

ਦੀਨ-ਨਿਮਾਣਾ। ਲੀਨ ਪਿਆਸ ਮੀਨ-ਮਛੀ (ਪਾਣੀ ਦੀ) ਪਿਆਸ ਵਿਚ ਲੀਨ ਹੁੰਦੀ ਹੈ। ਸੰਤਨਾ ਹਰਿ- ਹਰੀ ਸੰਤਾਂ ਦੀ। ਰੇਨ-(ਚਰਨ) ਧੂੜ। ਅਰਪ ਦੇਨ-ਭੇਟਾ ਕਰ ਦੇਣ। ਹੈ ਕਿਰਪੇਨ-ਕਿਰਪਾਲੂ ਹੈ। ਭੇਟਨਾ-ਮਿਲਾਪ ਹੋਇਆ।੨।

**ਅਰਥ:** (ਹੇ ਭਾਈ!) ਇਹੋ ਜਿਹੀ ਕਿਹੜੀ ਜੁਗਤੀ ਹੈ (ਜਿਸ ਨਾਲ ਪ੍ਰਭੂ ਦੇ ਦਰਸ਼ਨ ਪਰਸ ਸਕਾਂ? ।੧।ਰਹਾਉ।

(ਹੇ ਭਾਈ!) ਸਫਲ ਮੂਰਤਿ (ਪ੍ਰਭੂ ਦੇ) ਦਰਸ਼ਨ ਪਿਆਸ ਦੀ ਆਸ ਲਗੀ ਹੋਈ ਹੈ (ਇਸ) ਉਮੰਗ (ਚਾਉ) ਵਿਚ ਮੇਰਾ ਹਿਰਦਾ (ਦਰਸ਼ਨ ਲਈ) ਤਰਸ ਰਿਹਾ ਹੈ।੧।

(ਹੇ ਭਾਈ! ਜਿਵੇਂ) ਮਛੀ (ਪਾਣੀ ਦੀ) ਪਿਆਸ ਵਿਚ ਲੀਨ (ਮਗਨ) ਰਹਿੰਦੀ ਹੈ (ਤਿਵੇਂ) ਮੈਂ ਨਿਮਾਣਾ ਹਰੀ ਦੇ ਸੰਤਾਂ ਦੀ (ਦਰਸ਼ਨ ਪਿਆਸ ਵਿਚ)ਲੀਨ ਹਾਂ। ਹਰੀ ਦੇ ਸੰਤਾਂ ਦੀ (ਚਰਨ) ਧੂੜ ਹਿਰਦਾ ਭੇਟ ਕਰਨ ਨਾਲ ਮਿਲਦੀ ਹੈ। ਜਿਸ ਉਤੇ ਪ੍ਰਭੂ ਕਿਰਪਾਲੂ ਹੋਏ ਹਨ, ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਉਸ ਜੀਵ ਨੇ) ਮਾਣ ਮੋਹ, ਤਿਆਗ ਦਿਤਾ, ਤਦ (ਉਸ ਦਾ ਪ੍ਰਭੂ ਨਾਲ) ਮਿਲਾਪ ਹੋਇਆ।੨।੨।੩੫।

## ਸਾਰੰਸ਼ ਅਤੇ ਸਿਧਾਂਤ

ਹਰੇਕ ਜਗਿਆਸੂ ਦੇ ਅੰਦਰ ਪ੍ਰਭੂ-ਦਰਸ਼ਨ ਦੀ ਤੜਪ ਹੁੰਦੀ ਹੈ ਅਤੇ ਉਹ ਇਸ ਮਾਰਗ ਦੇ ਪਾਧੀਆਂ ਪਾਸੋਂ ਪ੍ਰਭੂ-ਮਿਲਾਪ ਦੀ ਜੁਗਤੀ ਪੁਛਦਾ ਹੈ। ਇਸ ਵਿਚ ਦਰਸ਼ਨ-ਮਿਲਾਪ ਦਾ ਇਹ ਤਰੀਕਾ ਦਸਿਆ ਹੈ ਕਿ ਗੁਰੂ ਦੀ ਸੰਗਤਿ ਰਾਹੀ ਮਾਣ ਮੋਹ ਛਡ ਕੇ ਨਿਮਾਣੇ ਬਣ ਜਾਈਏ ਤੇ ਮਛੀ ਵਾਂਗ (ਨਾਮ) ਜਲ ਦੀ ਪਿਆਸ ਵਿਚ ਲੀਨ ਹੋ ਜਾਈਏ।

**ਕਾਨੜਾ ਮਹਲਾ ੫ ॥ ਰੰਗਾ ਰੰਗ ਰੰਗਨ ਕੇ ਰੰਗਾ॥ ਕੀਟ ਹਸਤ ਪੂਰਨ ਸਭ ਸੰਗਾ॥੧॥ਰਹਾਉ॥ ਬਰਤ ਨੇਮ ਤੀਰਥ ਸਹਿਤ ਗੰਗਾ॥ ਜਲੁ ਹੇਵਤ ਭੂਖ ਅਰੁ ਨੰਗਾ॥ ਪੂਜਾਚਾਰ ਕਰਤ ਮੇਲੰਗਾ॥ ਚਕ੍ਰ ਕਰਮ ਤਿਲਕ ਖਾਟੰਗਾ॥ ਦਰਸਨ ਭੇਟੇ ਬਿਨੁ ਸਤਸੰਗਾ॥੧॥ ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ॥ ਹਉ ਰੋਗੁ ਬਿਆਪੈ, ਚੁਕੈ ਨ ਭੰਗਾ॥ ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ॥ ਸੋ ਮੁਕਤੁ ਨਾਨਕ, ਜਿਸੁ ਸਤਿਗੁਰੁ ਚੰਗਾ॥੨॥੩॥੩੬॥**

**ਪਦ ਅਰਥ:** ਰੰਗਾ-ਰੰਗਣ ਵਾਲਾ। ਕੀਟ-ਕੀੜੀ। ਹਸਤਿ-ਹਾਥੀ। ਪੂਰਨ-ਵਿਆਪਕ ਹੈ। ਸਭ ਸੰਗਾ-ਸਭ ਦੇ ਨਾਲ।੧।ਰਹਾਉ।

ਬਰਤ-ਵਰਤ। ਸਹਿਤ-ਸਮੇਤ। ਜਲੁ-ਜਲ (ਧਾਰਾ)। ਹੇਵਤ-ਬਰਫ਼ (ਵਿਚ ਭਾਲਣਾ)। ਨੰਗਾ-ਜੋ ਕਪੜੇ ਨਹੀ ਪਾਉਂਦਾ। ਪੂਜਾਚਾਰ-ਪੂਜਾ ਦਾ ਆਚਾਰ (ਕਰਤਬ), ਕ੍ਰਿਆ। ਮੇਲੰਗਾ-ਅੰਗਾਂ ਨੂੰ ਮੇਲ ਕੇ (ਚੌਕੜੀ ਮਾਰ ਕੇ)। ਤਿਲਕ-ਟਿੱਕਾ। ਖਾਟੰਗਾ-ਛੇ ਅੰਗਾਂ ਤੇ।੧।

ਹਠਿ-ਹੱਠ ਵਾਲਾ। ਨਿਗ੍ਰਹਿ-ਇੰਦ੍ਰਿਆਂ ਨੂੰ ਰੋਕਣ ਦੇ ਜਤਨ ਨਾਲ। ਬਿਟੰਗਾ-ਅੰਗਾਂ ਤੋਂ ਬਿਨਾ, ਭਾਵ ਸਿਰ ਪਰਨੇ। ਹਉ ਰੋਗੁ-ਹਉਮੈ ਦਾ ਰੋਗ। ਬਿਆਪੈ-ਦਬਾਅ ਪਾ ਲੈਂਦਾ ਹੈ। ਚੁਕੈ ਨ-ਮੁਕਦਾ ਨਹੀ ਹੈ। ਭੰਗਾ-ਤੋਟਾ। ਤ੍ਰਿਸਨ-(ਮਾਇਕੀ ਪਦਾਰਥਾਂ ਦੀ) ਤ੍ਰਿਸ਼ਨਾ ਵਿਚ। ਜਰੰਗਾ-ਅੰਗ ਜਲਦੇ ਸੜਦੇ ਹਨ। ਸੋ ਮੁਕਤੁ-ਉਹ (ਮਨੁੱਖ ਵਿਕਾਰਾਂ ਬੰਧਨਾਂ ਤੋਂ) ਸੁਤੰਤਰ ਹੈ।੨।

**ਅਰਥ:** (ਉਹ ਹਰੀ) ਕਈ ਤਰ੍ਹਾਂ ਦੇ ਰੰਗਾਂ ਦੇ ਰੰਗਣ ਵਾਲਾ (ਭਾਵ ਕੌਤਕੀ) ਹੈ। ਕੀੜੀ ਤੋਂ ਹਾਥੀ ਤਕ ਸਭ ਦੇ ਨਾਲ ਹੈ। (ਸਭ ਵਿਚ) ਵਿਆਪਕ ਹੈ ਅਤੇ ਸਭ ਦੇ ਨਾਲ ਹੈ।੧।ਰਹਾਉ।

(ਹੇ ਭਾਈ! ਕੋਈ ਜੀਵ ਪ੍ਰਭੂ ਦਾ ਦਰਸ਼ਨ ਕਰਨ ਲਈ) ਕਈ ਪ੍ਰਕਾਰ ਦੇ) ਵਰਤ, ਨੇਮ (ਆਦਿਕ ਸਾਧਨ ਕਰਦਾ (ਰਖਦਾ ਹੈ ਅਤੇ) ਗੰਗਾ ਸਮੇਤ (ਕਈ) ਤੀਰਥਾਂ ਦਾ (ਇਸ਼ਨਾਨ ਕਰਦਾ ਹੈ), (ਕੋਈ) ਜਲ (ਧਾਰਾ) ਕੋਈ ਬਰਫ਼ ਵਿਚ ਨੰਗਾ ਤੇ ਭੁੱਖਾ ਰਹਿੰਦਾ ਹੈ, (ਕੋਈ) ਅੰਗਾਂ ਨੂੰ ਮੇਲ ਕੇ ਪੂਜਾ ਦਾ ਆਚਾਰ (ਕਰਤੱਬ) ਕਰਦਾ ਹੈ। (ਕੋਈ) ਆਪਣੇ ਸਰੀਰ ਦੇ) ਛੇ ਅੰਗਾਂ ਉਤੇ ਚਕਰ, ਤਿਲਕ ਆਦਿ (ਲਾਉਣ ਦਾ) ਕਰਮ ਕਰਦਾ ਹੈ। (ਪਰ) ਸਤਿਸੰਗਤ ਦਾ ਦਰਸ਼ਨ ਕਰਨ ਤੋਂ ਬਿਨਾ (ਸਾਰੇ ਕਰਮ ਵਿਅਰਥ ਹਨ)।੧।

(ਹੇ ਭਾਈ! ਕੋਈ ਮਨੁੱਖ) ਹੱਠ ਨਾਲ (ਤਪੱਸਿਆ ਕਰਦਾ ਹੈ, ਕੋਈ) ਇੰਦ੍ਰਿਆਂ ਨੂੰ ਰੋਕ ਕੇ (ਕਾਬੂ ਵਿਚ ਰਖਦਾ ਹੈ) ਅਤੇ ਬਿਨਾ ਟੰਗਾਂ ਤੋਂ (ਭਾਵ ਸਿਰ ਪਰਨੇ ਖੜਾ ਰਹਿੰਦਾ ਹੈ)। (ਇਸ ਤਰ੍ਹਾਂ ਸਗੋਂ) ਹਉਮੈ ਦਾ ਰੋਗ ਜ਼ੋਰ ਪਾਂਦਾ ਹੈ (ਅੰਦਰੋਂ) ਭਰਮ ਦੂਰ ਨਹੀ ਹੁੰਦਾ। (ਉਹ) ਕਾਮ, ਕ੍ਰੋਧ ਅਤੇ ਬਹੁਤ ਤ੍ਰਿਸ਼ਨਾ ਦੀ (ਅੱਗ ਵਿਚ) ਸੜਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਮਨੁੱਖ ਅਜਿਹੇ ਕ੍ਰਿਆ ਕਰਮਾਂ ਦੇ ਸਾਰੇ ਟੰਟਿਆਂ ਤੋਂ) ਮੁਕਤ (ਸੁਤੰਤਰ) ਹੈ, ਜਿਸ ਨੂੰ ਚੰਗਾ ਸਤਿਗੁਰੂ (ਮਿਲ ਪਿਆ ਹੈ)।੨।੩।੩੬।

# ਸਾਰੰਸ਼ ਅਤੇ ਸਿਧਾਂਤ

ਕਰਮ ਕਾਂਡ ਕਰਨ ਨਾਲ ਮਨੁੱਖ ਹਉਮੈ ਦੇ ਬੰਧਨਾਂ ਵਿਚ ਜਕੜਿਆ ਜਾਂਦਾ ਹੈ ਅਤੇ ਪ੍ਰਭੂ ਦੇ ਦਰਸ਼ਨ ਤੋਂ ਵਾਂਝਿਆਂ ਜਾਂਦਾ ਹੈ।

ਪਾਪਾਂ ਵਾਲੀ ਬ੍ਰਿਤੀ, ਗੁਰੂ ਦੀ ਸੰਗਤ ਰਾਹੀ ਹੀ ਸੜਦੀ ਹੈ। ਜਦੋਂ ਹਉਮੈ ਤੇ ਭਰਮ ਦੂਰ ਹੋ ਜਾਂਦੇ ਹਨ ਤਾਂ ਮਨੁੱਖੀ ਆਤਮਾ ਉਤੇ ਪ੍ਰਭੂ ਦੇ ਪ੍ਰੇਮ ਦਾ ਰੰਗ ਚੜ੍ਹਦਾ ਹੈ। ਇਸ ਸ਼ਬਦ ਵਿਚੋਂ 'ਸੋ ਮੁਕਤੁ, ਨਾਨਕ, ਜਿਸੁ ਸਤਿਗੁਰੁ ਚੰਗਾ' ਵਾਲਾ ਸਿਧਾਂਤ ਸਦਾ ਚੇਤੇ ਰਖਣਾ ਹੈ, ਭੁਲਣਾ ਨਹੀ।

## ਕਾਨੜਾ ਮਹਲਾ ੫ ਘਰੁ ੭

**੧ੴ ਸਤਿਗੁਰ ਪ੍ਰਸਾਦਿ ॥ ਤਿਖ ਬੂਝਿ ਗਈ, ਗਈ, ਮਿਲਿ ਸਾਧ ਜਨਾ॥ ਪੰਚ ਭਾਗੇ ਚੋਰ, ਸਹਜੇ ਸੁਖੈਨੋ, ਹਰੇ ਗੁਨ ਗਾਵਤੀ ਗਾਵਤੀ, ਗਾਵਤੀ ਦਰਸ ਪਿਆਰਿ॥੧॥ਰਹਾਉ॥ ਜੈਸੀ ਕਰੀ ਪ੍ਰਭ ਮੋ ਸਿਉ ਮੋ ਸਿਉ, ਐਸੀ ਹਉ ਕੈਸੇ**

**ਕਰਉ॥ ਹੀਉ ਤੁਮ੍ਾਰੇ ਬਲਿ ਬਲੇ, ਬਲਿ ਬਲੇ ਬਲਿ ਗਈ॥੧॥ ਪਹਿਲੇ ਪੈ ਸੰਤ ਪਾਇ ਧਿਆਇ ਧਿਆਇ ਪ੍ਰੀਤਿ ਲਾਇ॥ ਪ੍ਰਭ ਥਾਨੁ ਤੇਰੋ ਕੇਹਰੋ, ਜਿਤੁ ਜੰਤਨ ਕਰਿ ਬੀਚਾਰੁ॥ ਅਨਿਕ ਦਾਸ, ਕੀਰਤਿ ਕਰਹਿ ਤੁਹਾਰੀ॥ ਸੋਈ ਮਿਲਿਓ ਜੋ ਭਾਵਤੋ, ਜਨ ਨਾਨਕ ਠਾਕੁਰ ਰਹਿਓ ਸਮਾਇ॥ ਏਕ ਤੂਹੀ ਤੂਹੀ ਤੂਹੀ॥੨॥੧॥੩੭॥**

# ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਹਉਂ, ਕਰਉਂ, ਕਹਹਿਂ।

**ਪਦ ਅਰਥ:** ਤਿਖ-ਤ੍ਰੇਹ, ਪਿਆਸ। ਬੂਝ ਗਈ-ਬੁੱਝ ਗਈ। ਮਿਲਿ-ਮਿਲ ਕੇ। ਪੰਜ-ਪੰਜ ਕਾਮ, ਕ੍ਰੋਧ ਆਦਿਕ ਚੋਰ। ਸਹਜੇ ਸੁਖੈਨੇ-ਸਹਜਿ ਹੀ, ਬੜੇ ਸੌਖ ਨਾਲ। ਹਰੇ ਗੁਨ-ਹਰੀ ਦੇ ਗੁਣ। ਦਰਸ ਪਿਆਰਿ-ਦਰਸ਼ਨ ਦੇ ਪਿਆਰ ਵਿਚ।੧।ਰਹਾਉ।

ਮੋ ਸਿਉ-ਮੇਰੇ ਨਾਲ। ਕੈਸੇ ਕਰਉ-ਕਿਸ ਤਰ੍ਹਾਂ ਕਰਾਂ?। ਹੀਉ-ਹਿਰਦਾ, ਦਿਲ। ਬਲਿ ਬਲੇ-ਸਦਕੇ, ਕੁਰਬਾਨ।੧।

ਪੈ ਸੰਤ ਪਾਇ-ਸੰਤਾਂ ਦੀ ਪੈਰੀ ਪੈ ਕੇ। ਧਿਆਇ-ਸਿਮਰ ਕੇ। ਕੇਹਰੋ-ਕਿਹੜਾ?। ਜਿਤੁ-ਜਿਸ (ਥਾਂ) ਵਿਚ। ਜੰਤਨ-ਜੀਅ ਜੰਤੂਆਂ ਦਾ। ਕਰਿ ਬੀਚਾਰੁ-ਵੀਚਾਰ ਕਰਦਾ ਹੈਂ। ਕੀਰਤਿ ਕਰਹਿ-ਸਿਫਤਿ ਕਰਦੇ ਹਨ। ਤੁਹਾਰੀ-ਤੇਰੀ। ਭਾਵਤੋ-ਭਾਉਂਦਾ, ਪਿਆਰਾ ਲਗਦਾ ਹੈ। ਠਾਕੁਰ-ਮਾਲਕ। ਰਹਿਓ ਸਮਾਇ-ਵਿਆਪਕ ਹੋ ਰਿਹਾ ਹੈ।੨।

**ਅਰਥ:** (ਹੇ ਭਾਈ!) ਸਾਧੂ ਜਨਾਂ ਨੂੰ ਮਿਲ ਕੇ (ਮੇਰੇ ਅੰਦਰ ਮਾਇਆ ਤੇ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ) ਪਿਆਸ ਉਕੀ ਹੀ ਬੁਝ ਗਈ ਹੈ। ਦਰਸ਼ਨ ਦੇ ਪਿਆਰ ਵਿਚ ਹਰੀ ਦੇ ਗੁਣ ਗਾਉਂਦੀ ਗਾਉਂਦੀ, (ਮੇਰੇ ਅੰਦਰੋਂ ਕਾਮ, ਕ੍ਰੋਧ ਆਦਿਕ) ਪੰਜ ਚੋਰ ਸਹਿਜੇ ਹੀ ਸੌਖ ਨਾਲ ਭਜ ਗਏ ਹਨ।੧।ਰਹਾਉ।

ਹੇ ਪ੍ਰਭੂ! ਜਿਹੋ ਜਿਹੀ (ਭਲਿਆਈ ਤੂੰ) ਮੇਰੇ ਨਾਲ ਕੀਤੀ ਹੈ (ਉਸ ਦੇ ਸ਼ੁਕਰਾਨੇ ਵਜੋਂ) ਮੈਂ (ਆਪ ਪ੍ਰਭੂ ਦੀ ਸੇਵਾ) ਕਿਸ ਤਰ੍ਹਾਂ ਕਰਾਂ? (ਮੈਂ ਅਸਮਰਥ ਹਾਂ, ਪਰ) ਮੈ ਦਿਲੋਂ ਤੈਥੋਂ-ਸਦਕੇ ਤੇ ਕੁਰਬਾਨ ਜਾਂਦੀ ਹਾਂ।੧।

(ਹੇ ਪ੍ਰਭੂ!) ਪਹਿਲੇ ਸੰਤਾਂ ਦੀ ਪੈਰੀ ਪੈ ਕੇ ਮੈਂ ਤੇਰੇ ਨਾਲ ਪ੍ਰੀਤਿ ਕੀਤੀ ਹੈ। ਹੇ ਪ੍ਰਭੂ! ਤੇਰਾ (ਉਹ) ਥਾਨ ਕਿਹੜਾ ਹੈ ਜਿਥੇ ਤੂੰ ਜੀਵ ਜੰਤੂਆਂ ਨੂੰ (ਪਾਲਣ ਤੇ ਸੰਭਾਲਣ ਲਈ) ਵੀਚਾਰ ਕਰਦਾ ਹੈਂ?।

(ਹੇ ਪ੍ਰਭੂ!) ਅਨੇਕਾਂ ਦਾਸ ਤੇਰੀ ਕੀਰਤੀ (ਸਿਫਤਿ ਸਲਾਹ) ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਪ੍ਰਭੂ! (ਤੈਨੂੰ) ਓਹੀ ਦਾਸ ਮਿਲਿਆ ਹੈ ਜਿਹੜਾ (ਤੈਨੂੰ) ਭਾਂਵਦਾ ਹੈ। ਹੇ ਠਾਕੁਰ! ਤੂੰ ਹਰ ਥਾਂ ਵਿਆਪਕ ਹੋ ਰਿਹਾ ਹੈਂ। (ਬੱਸ) ਇਕ ਤੂੰਹੀ ਤੂੰਹੀ ਤੂੰਹੀ (ਹਰੇਕ ਜੀਵ ਦਾ ਰਖਿਅਕ ਹੈਂ)।੨।੧।੩੭।

# ਸਾਰੰਸ਼ ਅਤੇ ਸਿਧਾਂਤ

ਸੰਤ ਜਨਾਂ ਦੀ ਸੰਗਤ ਕੀਤਿਆਂ ਮਾਇਆ ਤੇ ਹੋਰ ਪਦਾਰਥਾਂ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ। ਪ੍ਰਭੂ ਦੇ ਗੁਣ ਗਾਉਣ ਨਾਲ ਕਾਮ, ਕ੍ਰੋਧ ਦਾ ਅਭਾਵ ਹੋ ਜਾਂਦਾ ਹੈ। ਸੰਤਾਂ ਦੀ ਸੰਗਤ ਵਿਚ ਪ੍ਰਭੂ ਨਾਲ ਪ੍ਰੇਮ ਲਗਦਾ ਹੈ। ਦਰਸ਼ਨ ਦੇ ਪਿਆਰ ਵਿਚ ਗੁਣ ਗਾਉਂਦੀ ਹੋਈ ਜੀਵ-ਇਸਤ੍ਰੀ ਅਸਚਰਜ ਹੋ ਜਾਂਦੀ ਹੈ। ਪ੍ਰਭੂ ਦੇ ਕੀਤੇ

ਪਰਉਪਕਾਰ ਦਾ ਸੁਕਰਾਨਾ ਕਰਦੀ ਹੈ ਅਤੇ ਆਪਣੇ ਪ੍ਰਭੂ ਪ੍ਰੀਤਮ ਤੋਂ ਸਦਕੇ ਤੇ ਬਲਿਹਾਰ ਜਾਂਦੀ ਹੈ। ਪ੍ਰੇਮਾ ਭਾਵਨਾ ਵਿਚ ਡੁਬੀ ਹੋਈ 'ਏਕ ਤੂਹੀ ਤੂਹੀ ਤੂਹੀ' ਦਾ ਰਾਗ ਅਲਾਪਣ ਲਗ ਜਾਂਦੀ ਹੈ।

**ਕਾਨੜਾ ਮਹਲਾ ੫ ਘਰੁ ੮**

**ੴ ਸਤਿਗੁਰ ਪ੍ਰਸਾਦਿ॥ ਤਿਆਗੀਐ ਗੁਮਾਨੁ ਮਾਨੁ, ਪੇਖਤਾ ਦਇਆਲ ਲਾਲ, ਹਾਂ ਹਾਂ, ਮਨ ਚਰਨ ਰੇਨ॥੧॥ਰਹਾਉ॥ ਹਰਿ ਸੰਤ ਮੰਤ ਗੁਪਾਲ ਗਿਆਨ ਧਿਆਨ॥੧॥ ਹਿਰਦੈ ਗੋਬਿੰਦ ਗਾਇ, ਚਰਨ ਕਮਲ ਪ੍ਰੀਤਿ ਲਾਇ, ਦੀਨ ਦਇਆਲ ਮੋਹਨਾ॥ ਕ੍ਰਿਪਾਲ ਦਇਆ ਮਇਆ ਧਾਰਿ॥ ਨਾਨਕੁ ਮਾਗੈ ਨਾਮੁ ਦਾਨੁ॥ ਤਜਿ ਮੋਹੁ ਭਰਮੁ ਸਗਲ ਅਭਿਮਾਨੁ॥੨॥੧॥੩੮॥**

**ਪਦ ਅਰਥ:** ਤਿਆਗੀਐ-ਛਡ ਦੇਣਾ ਚਾਹੀਦਾ ਹੈ। ਗੁਮਾਨੁ-(ਵਿਦਿਆ, ਸੰਪਤੀ ਆਦਿ ਦਾ) ਅਹੰਕਾਰ। ਮਾਨੁ-(ਉਚੀ ਜਾਤ ਦਾ) ਮਾਣ, ਹੰਕਾਰ। ਪੇਖਤਾ ਦਇਆਲ ਲਾਲ-ਦਇਆ ਦਾ ਘਰ ਪਿਆਰਾ ਪ੍ਰਭੂ ਵੇਖ ਰਿਹਾ ਹੈ। ਹਾ ਹਾ- ਹਾਂ ਜੀ। ਮਨ-ਹੇ ਮਨ!। ਚਰਨ ਰੇਨ-ਚਰਨਾ ਦੀ (ਧੂੜ) ਬਣ) ।ਰਹਾਉ।

ਹਰਿ ਸੰਤ ਮੰਤ-ਸੰਤ ਜਨਾ ਦਾ ਉਪਦੇਸ਼ ਹੈ। ਮਇਆ-ਦਇਆ ।੨।

**ਅਰਥ:** (ਹੇ ਭਾਈ! ਤੈਨੂੰ ਆਪਣੇ ਅੰਦਰੋਂ, ਵਿਦਿਆ ਤੇ ਸੰਪਤੀ ਦਾ) ਅਹੰਕਾਰ, (ਅਤੇ ਉਚੀ ਜਾਤਿ ਦਾ) ਮਾਣ ਛਡ ਦੇਣਾ ਚਾਹੀਦਾ ਹੈ। ਹੇ ਮਨ! (ਜੋ) ਦਇਆ ਦਾ ਘਰ ਪਿਆਰਾ ਪ੍ਰਭੂ ਹੈ, (ਉਹ ਤੇਰੇ ਸਾਰੇ ਕੰਮ) ਵੇਖ ਰਿਹਾ ਹੈ, ਹਾਂ ਹਾਂ, (ਤੂੰ ਸਭ ਦੇ) ਚਰਨਾ ਦੀ ਧੂੜ (ਬਣ ਜਾ) ।੧ ।ਰਹਾਉ।

(ਹੇ ਭਾਈ!) ਹਰੀ ਦੇ ਸੰਤ ਜਨਾ ਦਾ ਉਪਦੇਸ਼ (ਪਲੇ ਬੰਨ੍ਹ), ਸ੍ਰਿਸ਼ਟੀ ਦੇ ਪਾਲਣਹਾਰ ਦਾ ਗਿਆਨ ਧਿਆਨ (ਆਪਣੇ ਹਿਰਦੇ ਵਿਚ ਧਾਰ) ।੧।

(ਹੇ ਭਾਈ! ਆਪਣੇ) ਹਿਰਦੇ ਵਿਚ ਗੋਬਿੰਦ ਦੇ ਗੁਣ ਗਾਇਨ ਕਰ, (ਦੀਨਾਂ ਉਤੇ ਦਇਆ ਕਰਕੇ ਸਭ ਨੂੰ ਮੋਹਣ ਵਾਲੇ ਪ੍ਰਭੂ ਦੇ) ਸੋਹਣੇ ਚਰਨਾ ਨਾਲ ਪ੍ਰੀਤ ਲਾਈ ਰਖ।

ਹੇ ਕਿਰਪਾ ਦੇ ਘਰ! (ਮੇਰੇ ਉਤੇ ਆਪਣੀ) ਦਇਆ ਤੇ ਮਿਹਰ ਕਰ। ਮੋਹ, ਭਰਮ, ਸਾਰਾ ਅਹੰਕਾਰ ਦੂਰ ਕਰ, (ਤੇਰਾ) ਨਾਨਕ ਤੈਥੋਂ) ਨਾਮ ਦਾਨ ਮੰਗਦਾ ਹੈ (ਬਖਸਿਸ਼ ਕਰ ਦੇ) ।੨ ।੧ ।੩੮।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਇਹ ਸੇਧ ਮਿਲਦੀ ਹੈ ਕਿ, ਗੁਮਾਨ ਮਾਨ ਛੋਡ ਕੇ ਆਪਣੇ ਜੀਵਨ ਵਿਚ ਸੰਤ ਜਨਾ ਦਾ ਦਿਤਾ ਉਪਦੇਸ਼ ਕਮਾਉਣਾ ਚਾਹੀਦਾ ਹੈ। ਸਭ ਦੀ ਚਰਨ ਧੂੜ ਹੋ ਕੇ ਪ੍ਰਭੂ ਦੇ ਸੋਹਣੇ ਚਰਨ ਨਾਲ ਪ੍ਰੀਤਿ ਲਾਉਣੀ ਚਾਹੀਦੀ ਹੈ ਅਤੇ ਮੋਹ ਭਰਮ ਤਿਆਗ ਕੇ ਪ੍ਰਭੂ ਦੇ ਗਿਆਨ ਧਿਆਨ ਵਿਚ ਸੁਰਤਿ ਨੂੰ ਜੋੜਨਾ ਚਾਹੀਦਾ ਹੈ।

**ਕਾਨੜਾ ਮਹਲਾ ੫ ॥ ਪ੍ਰਭ ਕਹਨ, ਮਲਨ ਦਹਨ, ਲਹਨ, ਗੁਰ ਮਿਲੇ, ਆਨ ਨਹੀ ਉਪਾਉ॥੧॥ਰਹਾਉ॥ ਤਟਨ ਖਟਨ, ਜਟਨ ਹੋਮਨ, ਨਾਹੀ ਡੰਡ ਧਾਰ**

**ਸੁਆਉ॥੧॥ ਜਤਨ ਭਾਂਤਨ ਤਪਨ ਭ੍ਰਮਨ, ਅਨਿਕ ਕਥਨ ਕਥਤੇ, ਨਹੀ ਥਾਹ ਪਾਈ ਠਾਉ॥ ਸੋਧਿ ਸਗਰ ਸੋਧਨਾ, ਸੁਖੁ ਨਾਨਕਾ ਭਜੁ ਨਾਉ॥੨॥੨॥੩੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਨਾਹੀਂ, ਠਾਉਂ, ਨਾਉਂ।

**ਪਦ ਅਰਥ:** ਪ੍ਰਭ ਕਹਨ-ਪ੍ਰਭੂ ਦੀ ਸਿਫਤਿ ਸਾਲਾਹ ਕਰਨੀ। ਮਲਨ ਦਹਨ-ਪਾਪਾਂ ਰੂਪੀ ਮੈਲ ਨੂੰ ਸਾੜਨ ਵਾਲੀ ਹੈ। ਲਹਨ-ਲੈਣਾ। ਗੁਰ ਮਿਲੇ-ਗੁਰੂ ਨੂੰ ਮਿਲ ਕੇ। ਆਨ-ਹੋਰ। ਉਪਾਉ-ਜਤਨ, ਢੰਗ।੧।ਰਹਾਉ।

ਤਟਨ-ਤਟ (ਤੀਰਥਾਂ ਦਾ ਕੰਢਾ, ਭਾਵ ਤੀਰਥ-ਇਸ਼ਨਾਨ)। ਖਟਨ-ਛੇ (ਪ੍ਰਕਾਰ ਦੇ ਕਰਮ)। ਜਟਨ-ਜੱਟਾਂ ਧਾਰਨ ਕਰਨੀਆਂ। ਹੋਮਨ-ਹੋਮ ਯੱਗ ਆਦਿ ਕਰਨਾ। ਡੰਡ ਧਾਰ-ਡੰਡਾ ਧਾਰੀ (ਜੋਗੀ ਬਣਨਾ)। ਸੁਆਉ-ਸੁਆਰਥ, ਪ੍ਰਯੋਜਨ।੧।

ਜਤਨ ਭਾਂਤਨ-ਭਾਂਤ ਭਾਂਤ ਦੇ ਉਪਰਾਲੇ। ਤਪਨ-ਤਪ ਸਾਧਣੇ। ਭ੍ਰਮਨ-ਧਰਤੀ ਉਤੇ ਭੌਂਦੇ ਫਿਰਨਾ। ਅਨਿਕ ਕਥਨ ਕਥਤੇ-ਅਨੇਕ ਪ੍ਰਕਾਰ ਕਥਾਕਾਰ ਕਥਨ ਕਰਦੇ ਹਨ। ਥਾਹ-ਡੂੰਘਾਈ। ਠਾਉ-ਥਾਂ। ਸੋਧਿ ਸਗਰ ਸੋਧਨਾ-ਹੋਰ ਸਭ ਸਾਧਨ ਸੋਧ ਕੇ ਵਿਚਾਰ ਲਏ ਹਨ।੨।

**ਅਰਥ:** ਹੇ ਭਾਈ! ਪ੍ਰਭੂ ਦੀ ਸਿਫਤਿ-ਸਾਲਾਹ ਪਾਪਾਂ ਰੂਪੀ ਮੈਲ ਦੇ ਸਾੜਨ ਵਾਲੀ ਹੈ, ਗੁਰੂ ਨੂੰ ਮਿਲ ਕੇ ਪ੍ਰਭੂ ਦੀ (ਸਿਫਤਿ ਸਾਲਾਹ ਕਰਨੀ) ਮਿਲਦੀ ਹੈ, ਹੋਰ ਕੋਈ ਜਤਨ (ਸਿਫਤ ਸਾਲਾਹ ਪ੍ਰਾਪਤੀ ਦਾ) ਨਹੀਂ ਹੈ।੧।ਰਹਾਉ।

(ਹੇ ਭਾਈ!) ਤੀਰਥ ਇਸ਼ਨਾਨ, (ਬ੍ਰਾਹਮਣਾਂ ਦੇ ਦਸੇ ਹੋਏ ਛੇ ਪ੍ਰਕਾਰ ਦੇ ਕਰਮ)। ਜਟਾਂ ਧਾਰਨਾ, ਹੋਮ ਯਗ ਆਦਿ ਕਰਨਾ, (ਜੋਗੀਆਂ ਵਾਂਗ) ਡੰਡਾਧਾਰੀ ਬਣਨ ਦਾ ਪ੍ਰਯੋਜਨ (ਇਹ ਕਿਸੇ ਅਰਥ) ਨਹੀਂ ਹਨ।੧।

(ਹੇ ਭਾਈ!) ਭਾਂਤ ਭਾਂਤ ਦੇ ਤਪ ਕਰਨੇ, ਧਰਤੀ ਉਤੇ ਭੌਂਦੇ ਫਿਰਨਾ, ਅਨੇਕ ਪ੍ਰਕਾਰ ਦੇ ਵਖਿਆਨ ਕੀਤਿਆਂ (ਵਾਹਿਗੁਰੂ ਦੇ ਗੁਣਾਂ ਦੀ) ਹਾਥ ਨਹੀਂ ਪਾਈ ਜਾ ਸਕਦੀ (ਅਤੇ ਨਾ ਸੁਖ ਦਾ) ਅਸਥਾਨ ਮਿਲ ਸਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਰੇ ਸਾਧਨ ਸੋਧ ਕੇ (ਇਹ ਤਤ ਕਢਿਆ ਹੈ ਕਿ ਹੇ ਭਾਈ! ਤੂੰ) ਪਰਮਾਤਮਾ ਦਾ ਨਾਮ ਸਿਮਰ (ਇਹੀ ਪਰਮ) ਸੁਖ-ਅਨੰਦ ਹੈ।੨।੨।੩੯।

# ਸਾਰੰਸ਼ ਅਤੇ ਸਿਧਾਂਤ

ਗੁਰੂ ਨੂੰ ਮਿਲ ਕੇ ਪਰਮਾਤਮਾ ਦੀ ਸਿਫਤਿ ਸਾਲਾਹ ਕਰਨ ਨਾਲ ਸਭ ਪਾਪ ਨਾਸ਼ ਹੋ ਜਾਂਦੇ ਹਨ। ਖਟ ਕਰਮ ਆਦਿ ਹੋਰ ਕੋਈ ਜਤਨ ਹੀਲਾ ਸੁਖ ਦੀ ਪ੍ਰਾਪਤੀ ਲਈ ਕਾਰਗਰ ਸਾਬਤ ਨਹੀਂ ਹੁੰਦਾ। ਇਸ ਲਈ ਗੁਰੰਦੇਵ ਪਿਤਾ ਜੀ ਨੇ 'ਸੁਖ ਨਾਨਕਾ ਭਜੁ ਨਾਉ' ਦਾ ਆਦੇਸ਼ ਦਿੱਤਾ ਹੈ।

ਨਾਮ ਹੀ ਸ੍ਰੋਮਣੀ ਸੁਖ ਹੈ। ਇਸ ਲਈ ਸਾਰੇ ਕਰਮ ਕਾਂਡ ਨੂੰ ਤਿਲਾਂਜਲੀ ਦੇ ਕੇ ਪ੍ਰਭੂ ਦੇ ਨਾਮ ਸਿਮਰਨ ਵਿਚ ਸੁਰਤਿ ਨੂੰ ਜੋੜਨ ਦਾ ਅਭਿਆਸ ਪਕਾਉਣਾ ਚਾਹੀਦਾ ਹੈ।

## ਕਾਨੜਾ ਮਹਲਾ ੫ ਘਰੁ ੯

**ੴ ਸਤਿਗੁਰ ਪ੍ਰਸਾਦਿ ॥ ਪਤਿਤ ਪਾਵਨੁ ਭਗਤਿ ਬਛਲੁ, ਭੈ ਹਰਨ ਤਾਰਨ ਤਰਨ॥੧॥ਰਹਾਉ॥ ਨੈਨ ਤਿਪਤੇ ਦਰਸੁ ਪੇਖਿ, ਜਸੁ ਤੋਖਿ ਸੁਨਤ ਕਰਨ॥੧॥ ਪ੍ਰਾਨਨਾਥ ਅਨਾਥ ਦਾਤੇ, ਦੀਨ ਗੋਬਿਦ ਸਰਨ॥ ਆਸ ਪੂਰਨ ਦੁਖ ਬਿਨਾਸਨ, ਗਹੀ ਓਟ ਨਾਨਕ ਹਰਿ ਚਰਨ॥੨॥੧॥੪੦॥**

**ਪਦ ਅਰਥ:** ਪਤਿਤ ਪਾਵਨ-ਪਾਪੀਆਂ ਨੂੰ ਪਵਿੱਤਰ ਕਰਨ ਵਾਲਾ। ਭਗਤਿ ਬਛਲੁ-ਭਗਤੀ ਨਾਲ ਪਿਆਰ ਕਰਨ ਵਾਲਾ। ਭੈ ਹਰਨ-ਡਰ ਦੂਰ ਕਰਨ ਵਾਲਾ। ਤਾਰਨ ਤਰਨ-(ਜੀਆਂ ਨੂੰ ਸੰਸਾਰ ਸਮੁੰਦਰ ਤੋਂ) ਤਾਰਨ ਲਈ ਜਹਾਜ ਹੈ।੧।ਰਹਾਉ।

ਨੈਨ ਤਿਪਤੇ-ਅੱਖਾਂ ਰਜ ਗਈਆਂ। ਦਰਸੁ ਪੇਖਿ-ਦਰਸ਼ਨ ਵੇਖ ਕੇ। ਤੋਖਿ-ਸੰਤੋਖੇ ਜਾਂਦੇ ਹਨ। ਸੁਨਤ-(ਜਸ) ਸੁਣਦਿਆਂ। ਕਰਨ-ਕੰਨ।੧।

ਪ੍ਰਾਨ ਨਾਥ-ਹੇ ਪ੍ਰਾਣਾਂ ਦੇ ਮਾਲਕ!। ਅਨਾਥ ਦਾਤੇ-ਹੇ ਅਨਾਥਾਂ ਦੇ ਦਾਤਾਰ!। ਦੀਨ-ਨਿਮਾਣੇ। ਗੋਬਿੰਦ-ਹੇ ਗੋਬਿੰਦ!। ਆਸ ਪੂਰਨ-ਹੇ ਆਸਾਂ ਪੂਰੀਆਂ ਕਰਨ ਵਾਲੇ!। ਦੁਖ ਬਿਨਾਸਨ-ਹੇ ਦੁਖਾਂ ਦੇ ਨਾਸ਼ ਕਰਨ ਵਾਲੇ!। ਗਹੀ-ਫੜੀ ਹੈ।੨।

**ਅਰਥ:** (ਹੇ ਪ੍ਰਭੂ!) ਤੂੰ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ, ਭਗਤੀ ਨਾਲ ਪਿਆਰ ਕਰਨ ਵਾਲਾ, ਡਰ ਦੂਰ ਕਰਨ ਵਾਲਾ, (ਜੀਆਂ ਨੂੰ ਸੰਸਾਰ ਸਾਗਰ ਤੋਂ) ਤਾਰਨ ਲਈ ਜਹਾਜ ਹੈਂ।੧।ਰਹਾਉ।

(ਹੇ ਪ੍ਰਭੂ! ਆਪ ਜੀ ਦਾ) ਦਰਸ਼ਨ ਵੇਖ ਕੇ ਅੱਖਾਂ ਰੱਜ ਗਈਆਂ ਹਨ ਅਤੇ ਕੰਨ ਜਸ ਸੁਣ ਕੇ ਸੰਤੋਖੇ ਗਏ ਹਨ (ਭਾਵ ਸ਼ਾਂਤ ਹੋ ਗਏ ਹਨ)।੧।

ਹੇ ਪ੍ਰਾਣਾਂ ਦੇ ਮਾਲਕ! ਹੇ ਅਨਾਥਾਂ ਦੇ ਦਾਤਾਰ! ਹੇ ਗੋਬਿੰਦ! ਮੈਂ ਦੀਨ (ਤੇਰੇ ਚਰਨਾ ਦੀ) ਸ਼ਰਨ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਆਸਾ ਪੂਰਨ ਕਰਨ ਵਾਲੇ!। ਹੇ ਦੁੱਖਾਂ ਦੇ ਨਾਸ਼ ਕਰਨ ਵਾਲੇ ਹਰੀ! ਮੈਂ ਤੇਰੇ ਚਰਨਾ ਦੀ ਓਟ ਪਕੜੀ ਹੈ।੨।੧।੪੦।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ, ਅਨਾਥਾਂ ਦਾ ਆਸਰਾ ਅਤੇ ਸਭ ਦੀਆਂ ਆਸਾਂ ਪੂਰੀਆਂ ਕਰਨ ਵਾਲਾ ਹੈ। ਉਸ ਪ੍ਰਭੂ ਦਾ ਦਰਸ਼ਨ ਕਰਕੇ ਅੱਖਾਂ ਰਜ ਜਾਂਦੀਆਂ ਹਨ ਤੇ ਕੰਨਾਂ ਨੂੰ ਸੰਤੋਖ ਆ ਜਾਂਦਾ ਹੈ।

ਸਿਧਾਂਤ ਇਹ ਹੈ ਕਿ ਹਰੀ ਦੇ ਚਰਨਾ ਦੀ ਓਟ ਗ੍ਰਹਿਣ ਕਰਨੀ ਚਾਹੀਦੀ ਹੈ, ਜਿਸ ਦੇ ਫਲ ਸਰੂਪ ਸਾਰੇ ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ।

**ਕਾਨੜਾ ਮਹਲਾ ੫ ॥ ਚਰਨ ਸਰਨ ਦਇਆਲ ਠਾਕੁਰ, ਆਨ ਨਾਹੀ ਜਾਇ॥ ਪਤਿਤ ਪਾਵਨ ਬਿਰਦੁ ਸੁਆਮੀ, ਉਧਰਤੇ ਹਰਿ ਧਿਆਇ॥੧॥ਰਹਾਉ॥ ਸੈਸਾਰ ਗਾਰ ਬਿਕਾਰ ਸਾਗਰ, ਪਤਿਤ ਮੋਹ ਮਾਨ ਅੰਧ॥ ਬਿਕਲ ਮਾਇਆ ਸੰਗਿ ਧੰਧ॥ ਕਰੁ ਗਹੇ ਪ੍ਰਭ ਆਪਿ ਕਾਢਹੁ, ਰਾਖਿ ਲੇਹੁ ਗੋਬਿੰਦ ਰਾਇ॥੧॥ ਅਨਾਥ ਨਾਥ**

**ਸਨਾਥ ਸੰਤਨ, ਕੋਟਿ ਪਾਪ ਬਿਨਾਸ॥ ਮਨਿ ਦਰਸਨੈ ਕੀ ਪਿਆਸ॥ ਪ੍ਰਭ ਪੂਰਨ ਗੁਨਤਾਸ॥ ਕ੍ਰਿਪਾਲ ਦਇਆਲ ਗੁਪਾਲ ਨਾਨਕ, ਹਰਿ ਰਸਨਾ ਗੁਨ ਗਾਇ॥੨॥੨॥੪੧॥**

**ਪਦ ਅਰਥ**: ਦਇਆਲ-ਹੇ ਦਇਆ ਦੇ ਘਰ!। ਠਾਕੁਰ-ਹੇ ਮਾਲਕ!। ਆਨ-ਹੋਰ। ਜਾਇ-ਥਾਂ। ਬਿਰਦੁ-ਸੁਭਾਉ। ਉਧਰਤੇ ਹਰਿ ਧਿਆਇ-ਹਰੀ ਨੂੰ ਸਿਮਰਕੇ (ਸੰਸਾਰ ਸਾਗਰ ਤੋਂ) ਪਾਰ ਲੰਘ ਜਾਂਦੇ ਹਨ।੧।ਰਹਾਉ।

ਸੈਸਾਰ-ਸੰਸਾਰ। ਗਾਰ ਬਿਕਾਰ-ਵਿਕਾਰਾਂ ਦੀ ਜਿਲ੍ਹਣ। ਪਤਿਤ-ਡਿੱਗਾ ਹੈ। ਮੋਹ ਮਾਨ ਅੰਧ-ਮੋਹ ਅਤੇ ਅੰਨ੍ਹੇ ਹੰਕਾਰ ਵਿਚ। ਬਿਕਲ-ਵਿਆਕੁਲ, ਘਬਰਾਇਆ ਹੋਇਆ। ਕਰੁ ਗਹੇ-ਹੱਥ ਪਕੜ ਕੇ। ਗੋਬਿੰਦ ਰਾਇ-ਹੇ ਪ੍ਰਭੂ ਰਾਜੇ!।੧।

ਅਨਾਥ ਨਾਥ-ਹੇ ਅਨਾਥਾਂ ਦੇ ਨਾਥ!। ਸਨਾਥ ਸੰਤਨ-ਹੇ ਸੰਤਾਂ ਦੇ ਸਹਾਰੇ!। ਕੋਟਿ-ਕ੍ਰੋੜਾਂ। ਮਨਿ-ਮਨ ਵਿਚ। ਦਰਸਨੈ ਕੀ-ਦਰਸ਼ਨ ਦੀ। ਗੁਨਤਾਸ-ਹੇ ਗੁਣਾਂ ਦੇ ਖਜ਼ਾਨੇ!। ਕ੍ਰਿਪਾਲ-ਹੇ ਕਿਰਪਾ ਦੇ ਘਰ!। ਦਇਆਲ-ਹੇ ਦਇਆ ਦੇ ਘਰ!। ਗੁਪਾਲ-ਹੇ ਸ੍ਰਿਸ਼ਟੀ ਦੇ ਪਾਲਣਹਾਰ!। ਰਸਨਾ-ਜੀਭ ਨਾਲ।੨।

**ਅਰਥ**: ਹੇ ਦਇਆ ਦੇ ਘਰ! ਹੇ ਮਾਲਕ! (ਮੈਂ ਤੇਰੇ) ਚਰਨਾ ਦੀ ਸ਼ਰਨ (ਪਇਆ ਹਾਂ, ਤੈਥੋਂ ਬਿਨਾ ਮੇਰੀ) ਹੋਰ ਕੋਈ ਜਗ੍ਹਾ ਨਹੀਂ ਹੈ, ਹੇ ਸੁਆਮੀ! ਪਤਿਤਾਂ ਨੂੰ ਪਵਿੱਤਰ ਕਰਨਾ ਤੇਰਾ ਕਦੀਮੀ ਸੁਭਾਅ ਹੈ, ਹੇ ਹਰੀ! (ਤੈਨੂੰ) ਸਿਮਰ ਕੇ (ਵਿਕਾਰੀ ਜੀਵ ਸੰਸਾਰ ਸਾਗਰ ਤੋਂ) ਉਧਰ ਜਾਂਦੇ ਹਨ।੧।ਰਹਾਉ।

ਸੰਸਾਰ ਵਿਕਾਰਾਂ ਦੀ ਜਿੱਲ੍ਹਣ ਹੈ, ਮੋਹ ਅਤੇ ਮਾਣ ਨਾਲ ਅੰਨ੍ਹੇ ਹੋਏ ਜੀਵ (ਇਸ ਗਾਰ ਵਿਚ) ਡਿੱਗੇ ਰਹਿੰਦੇ ਹਨ। ਧੰਧਿਆਂ ਕਾਰਨ ਵਿਆਕੁਲ ਹੋਏ ਰਹਿੰਦੇ ਹਨ। ਹੇ ਪ੍ਰਭੂ ਪਾਤਿਸ਼ਾਹ! (ਆਪ ਇਹਨਾਂ ਦੇ) ਹੱਥ ਪਕੜ ਕੇ ਕਢ ਲਵੋ, ਅਤੇ ਰਖਿਆ ਕਰੋ।੧।

ਹੇ ਅਨਾਥਾਂ ਦੇ ਨਾਥ! ਹੇ ਸੰਤਾਂ ਦੇ ਸਹਾਰੇ! ਹੇ ਕ੍ਰੋੜਾਂ ਪਾਪ ਨਾਸ਼ ਕਰਨ ਵਾਲੇ! (ਮੇਰੇ) ਮਨ ਵਿਚ (ਤੇਰੇ) ਦਰਸ਼ਨ ਦੀ ਪਿਆਸ ਹੈ। ਹੇ ਪੂਰਨ ਪ੍ਰਭੂ! ਹੇ ਗੁਣਾਂ ਦੇ ਖਜ਼ਾਨੇ, ਹੇ ਕਿਰਪਾਲੂ! ਹੇ ਦਇਆਲੂ!, ਹੇ ਸ੍ਰਿਸ਼ਟੀ ਦੇ ਪਾਲਣਹਾਰ! ਹੇ ਹਰੀ! (ਕਿਰਪਾ ਕਰ), ਨਾਨਕ ਜੀਭ ਨਾਲ (ਤੇਰੇ) ਗੁਣ ਗਾਂਦਾ ਰਹੇ।੨।੨।੪੧।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਇਆਲੂ ਕਿਰਪਾਲੂ ਤੇ ਪਤਿਤ ਪਾਵਨ ਹੈ। ਸੰਸਾਰ ਵਿਕਾਰਾਂ ਦੀ ਗਾਰ ਹੈ। ਵਿਕਾਰਾਂ ਦੇ ਚਿਕੜ ਵਿਚ ਅਨੇਕਾਂ ਜੀਵ ਵਿਆਕੁਲ ਹੋ ਰਹੇ ਹਨ। ਗੁਣਾਂ ਦਾ ਖਜ਼ਾਨਾ ਪੂਰਨ ਪ੍ਰਭੂ ਇਸ ਗਾਰ ਚੋਂ ਕਢਣ ਦੇ ਸਮਰਥ ਹੈ। ਜੀਵ ਨੂੰ ਸਦਾ ਪਰਮਾਤਮਾ ਦੇ ਚਰਨਾਂ ਵਿਚ ਬੇਨਤੀ ਕਰਦੇ ਰਹਿਣਾ ਚਾਹੀਦਾ ਹੈ। ਜੇ ਰਸਨਾ ਨਾਲ ਹਰੀ ਦੇ ਗੁਣ ਗਾਉਣ ਦੀ ਦਾਤਿ ਪ੍ਰਾਪਤ ਹੋ ਜਾਵੇ ਤਾਂ ਸਹਿਜੇ ਹੀ ਸੰਸਾਰ ਭਵਜਲ ਤੋਂ ਤਰਿਆ ਜਾ ਸਕੀਦਾ ਹੈ।

**ਕਾਨੜਾ ਮਹਲਾ ੫ ॥ ਵਾਰਿ ਵਾਰਉ ਅਨਿਕ ਡਾਰਉ॥ ਸੁਖੁ ਪ੍ਰਿਅ ਸੁਹਾਗ, ਪਲਕ ਰਾਤ॥੧॥ਰਹਾਉ॥ ਕਨਿਕ ਮੰਦਰ, ਪਾਟ ਸੇਜ ਸਖੀ, ਮੋਹਿ ਨਾਹਿ ਇਨ**

**ਸਿਉ ਤਾਤ॥੧॥ ਮੁਕਤ ਲਾਲ ਅਨਿਕ ਭੋਗ, ਬਿਨੁ ਨਾਮ ਨਾਨਕ ਹਾਤ॥ ਰੂਖੋ ਭੋਜਨੁ, ਭੂਮਿ ਸੈਨ ਸਖੀ, ਪ੍ਰਿਅ ਸੰਗਿ ਸੂਖਿ ਬਿਹਾਤ॥੨॥੩॥੪੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਾਰਉਂ, ਤਾਰਉਂ, ਨਾਹਿੰ, ਸਿਉਂ।

**ਪਦ ਅਰਥ:** ਵਾਰਿ ਡਾਰਉ-ਵਾਰ ਕੇ ਪਰੇ ਸੁਟ ਦਿਆਂ। ਵਾਰਉ-ਮੈਂ ਸਦਕੇ ਜਾਂਦੀ ਹਾਂ। ਅਨਿਕ-ਅਨੇਕਾਂ। ਪ੍ਰਿਅ-ਪਿਆਰੇ ਦੇ। ਸੁਹਾਗ ਪਲਕ ਰਾਤ-ਇਕ ਰਾਤ ਦੇ ਪਲਕ ਭਰ ਦੇ ਸੁਹਾਗ (ਬਦਲੇ)।੧।ਰਹਾਉ।

ਕਨਿਕ-ਸੋਨਾ। ਮੰਦਰ-ਮਹਲ। ਪਾਟ ਸੇਜ-ਰੇਸ਼ਮ ਦੀ (ਸੋਹਣੀ ਤੇ ਨਰਮ) ਸੇਜਾ। ਸਖੀ-ਹੇ ਸਖੀ!। ਮੋਹਿ-ਮੈਨੂੰ। ਨਾਹਿ-ਨਹੀ। ਤਾਤ-ਚਾਹ, ਪ੍ਰਯੋਜਨ।੧।

ਮੁਕਤ-ਮੋਤੀ। ਹਾਤ-ਮੌਤ। ਰੂਖੋ-ਰੁੱਖ। ਭੂਮਿ ਸੈਨਿ-ਧਰਤੀ ਤੇ ਸੌਣਾ। ਪ੍ਰਿਅ ਸੰਗ-ਪਤੀ ਦੀ ਸੰਗਤ ਵਿਚ। ਸੁਖਿ-ਸੁਖ ਵਿਚ। ਬਿਹਾਤਿ-ਗੁਜ਼ਰਦੀ ਹੈ।੨।

**ਅਰਥ:** (ਹੇ ਸਖੀ!) ਪਿਆਰੇ ਦੇ ਇਕ ਰਾਤ ਦੇ ਪਲ ਭਰ ਦੇ ਸੁਹਾਗ ਤੋਂ ਮੈਂ ਅਨੇਕਾਂ ਸੁਖ ਵਾਰ ਕੇ ਪਰੇ ਸੁਟਦੀ ਹਾਂ, ਮੈਂ ਸਦਕੇ ਜਾਂਦੀ ਹਾਂ।੧।ਰਹਾਉ।

(ਹੇ ਸਖੀਏ!) ਸੋਨੇ ਦੇ ਮਹਿਲ ਅਤੇ ਰੇਸ਼ਮ ਦੀ (ਸੋਹਣੀ ਤੇ ਨਰਮ) ਸੇਜਾ (ਆਦਿ) ਇਹਨਾਂ ਨਾਲ ਮੇਰਾ ਕੋਈ ਪਰਯੋਜਨ ਨਹੀਂ ਹੈ।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੋਤੀ, ਲਾਲ-ਹੀਰੇ (ਹੋਰ) ਅਨੇਕ ਪ੍ਰਕਾਰ ਦੇ ਭੋਗ, ਨਾਮ ਤੋਂ ਬਿਨਾ (ਮੇਰੇ ਲਈ) ਮੌਤ ਦਾ (ਕਾਰਨ ਹਨ)। ਹੇ ਸਖੀ! ਰੁੱਖੀ (ਭਾਵੇਂ) ਰੋਟੀ ਅਤੇ ਭੋਇੰ ਤੇ ਸੌਣਾ (ਹੀ ਨਸੀਬ ਹੋਵੇ), ਪਿਆਰੇ ਪਤੀ ਦੀ ਸੰਗਤ ਵਿਚ ਜ਼ਿੰਦਗੀ ਸੁਖ ਵਿਚ ਗੁਜ਼ਰਦੀ ਹੈ।੨।੩।੪੨।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਪਤੀ-ਪਿਆਰ ਦੇ ਦ੍ਰਿਸ਼ ਦੀ ਇਕ ਸੁੰਦਰ ਝਾਕੀ ਹੈ ਜਿਸ ਤੋਂ ਜੀਵ-ਇਸਤ੍ਰੀ ਨੂੰ ਇਕ ਨਰੋਈ ਸੇਧ ਮਿਲਦੀ ਹੈ। ਸਿਧਾਂਤ ਇਹ ਹੈ ਕਿ ਪਰਮਾਤਮਾ ਦਾ ਮਿਲਾਪ ਨਾਮ ਤੋਂ ਬਿਨਾ ਸਭ ਆਡੰਬਰ ਮੌਤ ਸਮਾਨ ਹਨ। ਅਸਲੀ ਜੀਵਨ ਦਾ ਸੁਖ 'ਪ੍ਰਿਅ ਸੰਗਿ ਸੂਖਿ ਬਿਹਾਤਿ' ਹੈ। ਜੇ ਪਤੀ-ਮਿਲਾਪ ਨਸੀਬ ਨਾ ਹੋਵੇ ਤਾਂ ਸਾਰੇ ਅਡੰਬਰ ਵਿਅਰਥ ਹੀ ਸਮਝੋ।

**ਕਾਨੜਾ ਮਹਲਾ ੫ ॥ ਅਹੰ ਤੋਰੋ, ਮੁਖੁ ਜੋਰੋ॥ ਗੁਰੁ ਗੁਰੁ ਕਰਤ ਮਨੁ ਲੋਰੋ॥ ਪ੍ਰਿਅ ਪ੍ਰੀਤਿ ਪਿਆਰੋ ਮੋਰੋ॥੧॥ਰਹਾਉ॥ ਗ੍ਰਿਹਿ ਸੇਜ ਸੁਹਾਵੀ ਆਗਨਿ ਚੈਨਾ, ਤੋਰੋ ਰੀ ਤੋਰੋ, ਪੰਚ ਦੂਤਨ ਸਿਉ ਸੰਗੁ ਤੋਰੋ॥੧॥ ਆਇ ਨ ਜਾਇ ਬਸੇ ਨਿਜ ਆਸਨਿ, ਊਂਧ ਕਮਲ ਬਿਗਸੋਰੋ॥ ਛੁਟਕੀ ਹਉਮੈ ਸੋਰੋ॥ ਗਾਇਓ ਰੀ ਗਾਇਓ, ਪ੍ਰਭ ਨਾਨਕ ਗੁਨੀ ਗਹੇਰੋ॥੨॥੪॥੪੩॥**

# ਉਚਾਰਨ ਸੇਧ

**ਬਿੰਦੀ ਸਹਿਤ:** ਆਂਗਨਿ, ਸਿਉਂ, ਹਉਮੈਂ।

**ਪਦ ਅਰਥ:** ਅਹੰ ਤੋਰੋ-ਹੰਕਾਰ ਤੋੜੋ। ਮੁਖੁ ਜੋਰੋ-ਮੂੰਹ ਜੋੜੋ (ਭਾਵ ਸਤਿਸੰਗੀਆਂ ਨਾਲ ਮਿਲ ਕੇ ਬੈਠੋ)। ਮਨੁ ਲੋਰੋ-ਮਨ ਨੂੰ ਲੋੜ ਹੈ। ਪ੍ਰਿਅ ਪ੍ਰੀਤਿ ਪਿਆਰੋ ਮੋਰੋ-ਮੇਰਾ ਪਿਆਰਾ (ਪਰਮਾਤਮਾ) ਪ੍ਰੀਤ ਦਾ ਪਿਆਰਾ ਹੈ।੧।ਰਹਾਉ।

ਗ੍ਰਿਹਿ-(ਹਿਰਦੇ) ਘਰ ਵਿਚ। ਸੁਹਾਵੀ-ਸੋਹਣੀ। ਆਗਨਿ-(ਹਿਰਦੇ ਰੂਪੀ) ਆਂਗਨ (ਵਿਹੜੇ) ਵਿਚ। ਚੈਨਾ-ਚੈਨ, ਸੁਖ, ਆਰਾਮ। ਤੋਰੋ ਰੀ-ਹੇ ਸਖੀ! ਤੋੜ ਦਿਓ। ਪੰਚ ਦੂਤਨ-ਪੰਜ ਕਾਮਾਦਿਕ ਦੂਤਾਂ ਨਾਲੋਂ।੧।

ਆਇ ਨ ਜਾਇ-(ਜੋ) ਕਿਤੇ ਆਂਦਾ ਜਾਂਦਾ ਨਹੀ (ਅਥਵਾ ਜੰਮਦਾ ਮਰਦਾ ਨਹੀਂ ਹੈ)। ਨਿਜ ਆਸਨਿ-ਆਪਣੇ ਆਸਨ ਉਤੇ। ਊਧ-ਉਲਟਾ (ਜੋ ਹਰੀ ਵਲੋਂ ਉਲਟਿਆ ਪਿਆ ਹੈ)। ਕਮਲ-(ਹਿਰਦਾ ਰੂਪੀ) ਕੰਵਲ। ਬਿਗਸੋਰੋ-ਖਿੜ ਪੈਂਦਾ ਹੈ। ਛੁਟਕੀ-ਛੁਟ ਗਈ। ਹਉਮੈ ਸੋਰੋ-ਹਉਮੈ ਦਾ ਸ਼ੋਰ, ਹਉਮੈ ਦੀ ਉਚੀ ਆਵਾਜ਼। ਗਾਇਓ-ਗਾਇਆ ਹੈ। ਗੁਨੀ ਗਹੇਰੋ-ਗੁਣਾਂ ਦਾ ਖਜ਼ਾਨਾ।੨।

**ਅਰਥ:** (ਹੇ ਸਖੀ! ਆਪਣੇ ਅੰਦਰੋਂ) ਹੰਕਾਰ (ਦੀਆਂ ਤੰਦਾਂ) ਤੋੜ ਦਿਓ (ਸਤਿਸੰਗੀਆਂ ਨਾਲ) ਮੂੰਹ ਜੋੜ ਲਵੋ (ਭਾਵ ਮਿਲ ਕੇ ਬੈਠੋ)। ਗੁਰੂ ਗੁਰੂ ਕਰਦੇ ਰਹੁ, ਮਨ ਨੂੰ (ਇਸ ਵਸਤੂ ਦੀ) ਲੋੜ ਹੈ। ਮੇਰਾ ਪਿਆਰਾ (ਪਰਮਾਤਮਾ) ਪ੍ਰੀਤ ਦਾ ਪਿਆਰਾ ਹੈ। 'ਅਪੁਨੀ ਪ੍ਰੀਤਿ ਪਿਆਰਾ'।੧।ਰਹਾਉ।

ਹੇ ਸਖੀ! ਪੰਜਾਂ ਦੂਤਾਂ (ਕਾਮ ਕ੍ਰੋਧ ਆਦਿਕ ਵੈਰੀਆਂ) ਨਾਲੋਂ (ਆਪਣਾ) ਸਾਥ ਤੋੜ ਦਿਓ (ਫਿਰ ਆਪਣੇ ਹਿਰਦੇ ਰੂਪ) ਘਰ ਵਿਚ ਹੀ ਸੋਹਣੀ ਤੇ ਸੁਖਦਾਈ ਸੇਜ (ਬਣ ਜਾਵੇਗੀ ਅਤੇ ਅੰਤ ਸੁਕਰਣੀ ਰੂਪ) ਵਿਹੜੇ ਵਿਚ ਚੈਨ (ਸੁਖ ਆਰਾਮ ਆ ਜਾਵੇਗਾ)।੧।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜੀਵ ਇਸਤ੍ਰੀ ਨੇ) ਡੂੰਘੇ ਗੁਣਾਂ ਵਾਲੇ ਪ੍ਰਭੂ ਦਾ ਜਸ ਗਾਇਆ ਹੈ (ਉਸਦੇ ਅੰਦਰੋਂ ਹਉਮੈ ਦਾ ਸ਼ੋਰ-ਸ਼ਰਾਬਾ ਮੁੱਕ ਗਿਆ ਹੈ (ਅਤੇ ਉਸਨੇ) ਪੰਜਾਂ ਦੂਤਾਂ ਨਾਲੋਂ ਆਪਣਾ ਸੰਬੰਧ ਤੋੜ ਲਿਆ ਹੈ। ਨਾ (ਕਿਤੇ) ਉਸ ਦਾ ਮਨ ਆਂਦਾ ਹੈ, ਨਾ (ਕਿਤੇ) ਜਾਂਦਾ ਹੈ ਆਪਣੇ ਆਸਣੇ ਉਤੇ (ਭਾਵ ਨਿਜ ਸਰੂਪ ਵਿਚ) ਵਸਦਾ ਹੈ (ਕਿਉਂਕਿ ਉਸ ਦਾ ਪਰਮਾਤਮਾ ਵਲੋਂ) ਉਲਟਿਆ (ਹਿਰਦਾ) ਕੌਲ ਫੁਲ ਖਿੜ ਪੈਂਦਾ ਹੈ (ਅਤੇ ਉਹ ਆਤਮਿਕ ਸੁਗੰਧੀ) ਵਿਚ ਹੀ ਮਸਤ ਰਹਿੰਦਾ ਹੈ)।੨।੪।੪੩।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਵੀ ਉਸ ਜੀਵ-ਇਸਤ੍ਰੀ ਦੀ ਅਵਸਥਾ ਦਾ ਵਰਨਣ ਹੈ ਜਿਸ ਨੇ ਆਪਣੇ ਅੰਦਰੋ ਹੰਗਤਾ ਤੋੜ ਦਿਤੀ ਹੈ ਅਤੇ ਪੰਜਾਂ ਵੈਰੀਆਂ ਨਾਲੋਂ ਆਪਣਾ ਨਾਤਾ ਤੋੜ ਲਿਆ ਹੈ। ਇਸ ਦੇ ਫਲ ਸਰੂਪ ਉਸ ਦਾ ਹਿਰਦਾ ਕੰਵਲ ਜੋ ਪ੍ਰਭੂ ਵਲੋਂ ਉਲਟਾ ਸੀ, ਸਤਸੰਗਤ ਵਿਚ ਹਰੀ ਦੇ ਗੁਣ ਗਾਉਣ ਸਦਕਾ ਖਿੜ ਪਿਆ। ਉਹ ਨਿਜ ਸਰੂਪ ਵਿਚ ਸਮਾ ਗਈ ਜਿਥੇ ਸਦੀਵੀ ਆਤਮਿਕ ਚੈਨ ਹੈ।

**ਕਾਨੜਾ ਮ: ੫ ਘਰੁ ੯ ॥ ਤਾਂ ਤੇ, ਜਾਪਿ ਮਨਾ ਹਰਿ ਜਾਪਿ॥ ਜੋ ਸੰਤ ਬੇਦ ਕਹਤ, ਪੰਥੁ ਗਾਖਰੋ, ਮੋਹ ਮਗਨ ਅਹੰ ਤਾਪ॥੧॥ਰਹਾਉ॥ ਜੋ ਰਾਤੇ ਮਾਤੇ ਸੰਗਿ ਬਪੁਰੀ ਮਾਇਆ, ਮੋਹ ਸੰਤਾਪ॥੧॥ ਨਾਮੁ ਜਪਤ ਸੋਊ ਜਨੁ ਉਧਰੈ, ਜਿਸਹਿ**

## ਉਧਾਰਹੁ ਆਪ॥ ਬਿਨਸਿ ਜਾਇ ਮੋਹ ਭੈ ਭਰਮਾ, ਨਾਨਕ ਸੰਤ ਪ੍ਰਤਾਪ॥੨॥੫॥੪੪॥

**ਪਦ ਅਰਥ:** ਤਾਂ ਤੇ-ਇਸ ਲਈ। ਜਾਪਿ ਮਨਾ-ਹੇ ਮਨ! ਜਪਿਆ ਕਰ। ਹਰਿ ਜਾਪਿ-ਹਰੀ (ਨਾਮ) ਸਿਮਰਿਆ ਕਰ। ਸੰਤ-ਭਾਵ ਗੁਰੂ। ਬੇਦ-ਗਿਆਨ ਵਾਲੇ ਬਚਨ। ਕਹਤ-ਆਖਦੇ ਹਨ। ਪੰਥੁ-ਰਸਤਾ। ਗਾਖਰੋ-ਬੜਾ ਔਖਾ ਹੈ। ਮੋਹ ਮਗਨ-ਮੋਹ ਦੀ ਮਗਨਤਾ। ਅਹੰ ਤਾਪ-ਹੰਕਾਰ ਦਾ ਤਪ (ਬੁਖਾਰ)।ਰਹਾਉ।

ਰਾਤੇ-ਰੰਗੇ ਹੋਏ। ਮਾਤੇ-ਮਸਤ ਹੋਏ। ਸੰਗਿ-ਨਾਲ। ਬਪੁਰੀ ਮਾਇਆ-ਵਿਚਾਰੀ ਮਾਇਆ ਨਾਲ। ਸੰਤਾਪ-ਦੁਖ, ਕਲੇਸ਼।੧।

ਨਾਮ ਜਪਤ-ਨਾਮ ਜਪਦਿਆਂ। ਸੋਊ ਜਨ ਉਧਰੈ-ਓਹੀ ਜਨ (ਸੰਸਾਰ ਤੋਂ) ਤਰ ਜਾਂਦਾ ਹੈ। ਜਿਸਹਿ-ਜਿਸ ਨੂੰ। ਉਧਾਰਹੁ ਆਪਿ-ਆਪ ਪਾਰ ਲੰਘਾਂਦਾ ਹੈ। ਸੰਤ ਪ੍ਰਤਾਪ-ਸੰਤ (ਗੁਰੂ) ਦੇ ਪਰਤਾਪ ਸਦਕਾ।੨।

**ਅਰਥ:** (ਹੇ ਭਾਈ!) ਜੋ ਸੰਤ ਤੇ ਬੇਦ ਆਖਦੇ ਹਨ (ਕਿ ਪ੍ਰਭੂ ਮਿਲਾਪ ਦਾ) ਰਸਤਾ ਬਹੁਤ ਔਖਾ ਹੈ (ਜੀਵ ਨੂੰ ਹਰ ਵੇਲੇ) ਮੋਹ ਦੀ ਮਗਨਤਾ ਤੇ ਹੰਕਾਰ ਦਾ ਤਾਪ (ਚੜ੍ਹਿਆ ਰਹਿੰਦਾ ਹੈ)। ਇਸ ਲਈ ਹੇ ਮਨ! ਤੂੰ ਹਰੀ ਦਾ (ਨਾਮ) ਜਪਿਆ ਕਰ, (ਨਾਮ) ਜਪਿਆ ਕਰ।ਰਹਾਉ।

(ਹੇ ਮਨ!) ਜਿਹੜੇ (ਮਨੁੱਖ) ਵਿਕਾਰੀ ਮਾਇਆ ਦੇ ਸੰਗ ਵਿਚ ਮਸਤ ਰਹਿੰਦੇ ਹਨ (ਉਨ੍ਹਾਂ ਨੂੰ) ਮਾਇਆ ਮੋਹ ਦੇ ਦੁਖ ਕਲੇਸ਼ (ਲਗੇ ਰਹਿੰਦੇ ਨ)।੧।

ਹੇ ਪ੍ਰਭੂ! (ਤੇਰਾ) ਨਾਮ ਜਪਦਿਆਂ ਓਹੀ ਸੇਵਕ-ਜਨ (ਮਾਇਆ ਮੋਹ ਤੋਂ) ਬਚਦਾ ਹੈ, ਜਿਸ ਨੂੰ (ਤੁਸੀ) ਆਪ ਬਚਾਂਦੇ ਹੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤ ਗੁਰੂ ਦੇ ਪ੍ਰਤਾਪ ਨਾਲ (ਮਨੁੱਖ ਦੇ ਅੰਦਰੋਂ ਮਾਇਆ ਦਾ) ਮੋਹ, ਭੈ, ਭਰਮ ਆਦਿ (ਸਭ ਕੁਝ) ਨਾਸ਼ ਹੋ ਜਾਂਦਾ ਹੈ।੨।੫।੪੪।

# ਅਰਥ ਭੇਦ ਅਤੇ ਨਿਰਣੈ

## ਤਾਂ ਤੇ,ਜਾਪਿ ਮਨਾ ਹਰਿ ਜਾਪਿ॥
## ਜੋ ਸੰਤ ਬੇਦ ਕਹਤ ਪੰਥੁ ਗਾਖਰੋ, ਮੋਹ ਮਗਨ ਅਹੰ ਤਾਪ॥

ਪਹਿਲੀ ਪੰਗਤੀ ਦੇ ਅਰਥਾਂ ਵਿਚ ਸਮਾਨਤਾ ਹੈ ਪਰ ਦੂਜੀ ਪੰਗਤੀ ਦੇ ਵਖ ਵਖ ਅਰਥ ਇਉਂ ਕੀਤੇ ਗਏ ਹਨ:-

੧. ਜੋ ਸੰਤ ਅਰ ਬੇਦੁ ਪ੍ਰਲੋਕ ਦੇ ਰਸਤੇ ਕੋ (ਗਾਖਰੋ) ਕਹਨ ਕਹਿਤੇ ਹੈ ਤਿਸ ਕੇ ਉਲੰਘਣ ਕੋ ਹਰੀ ਜਾਪ ਰਹੀ ਹੈ। ਤਾਂ ਤੇ ਹੇ ਮੇਰੇ ਮਨ! ਹਰਿ ਜਾਪ ਕੋ ਜਪਣਾ ਕਰੁ ਔਰ ਤੂੰ ਹੰਕਾਰ ਤਪ ਕਰ ਮੋਹ ਮੈਂ ਮਗਨ ਹੋ ਰਹਾ ਹੈਂ। [ਫ.ਸ.

੨. ਸੰਤ ਬੇਦ-ਗੁਰੂ ਦੇ ਬਚਨ ਹੇ (ਮੇਰੇ) ਮਨ! (ਜੇ ਹਉਮੈ ਦੇ ਤਾਪ ਤੋਂ ਬਚਣਾ ਹੈ) ਤਾਂ ਪਰਮਾਤਮਾ ਦਾ ਨਾਮ ਜਪਿਆ ਕਰ, ਸਦਾ ਜਪਿਆ ਕਰ, ਇਹੀ ਉਪਦੇਸ਼ ਗੁਰੂ ਦੇ ਬਚਨ ਕਰਦੇ ਹਨ। (ਨਾਮ ਜਪਣ ਤੋਂ ਬਿਨਾ) ਮੋਹ ਜ਼ਿੰਦਗੀ ਦਾ ਰਸਤਾ ਬਹੁਤ ਔਖਾ ਹੈ (ਇਸ ਤੋਂ ਬਿਨਾ) ਮੋਹ ਵਿਚ ਡੁਬੇ ਰਹੀਦਾ ਹੈ, ਹਉਮੈ ਦਾ ਤਾਪ ਚੜ੍ਹਿਆ ਰਹਿੰਦਾ ਹੈ। [ਦਰਪਣ

੩. ਹੇ ਮਨ! ਤੂੰ ਮੋਹ ਤੇ ਹੰਕਾਰ ਵਿਚ ਮਸਤ ਹੈਂ, ਤੇਰਾ ਰਸਤਾ ਬੜਾ ਔਖਾ ਹੈ। ਇਹ ਗਲ ਸੰਤ ਤੇ ਵੇਦ ਕਹਿੰਦੇ ਹਨ। ਇਸ ਮੋਹ ਨੂੰ ਛਡ ਕੇ ਹਰੀ ਦਾ ਨਾਮ ਜਪ।

**ਨਿਰਣੈ**: 'ਸੰਤ ਬੇਦ'ਦੇ ਅਰਥ 'ਗੁਰੂ ਦੇ ਬਚਨ' ਕਰਨੇ ਹੀ ਠੀਕ ਜਾਪਦੇ ਹਨ। ਸੰਤ ਦੇ ਅਰਥ ਬ੍ਰਹਮ ਬੇਤੇ ਅਤੇ ਬੇਦ ਤੋਂ ਭਾਵ ਧਾਰਮਿਕ ਗ੍ਰੰਥ ਕਰਨੇ ਹੀ ਠੀਕ ਹਨ। ਸੰਤ ਤੇ ਬੇਦ ਸੰਗੀ ਭਾਵ ਵਿਚ ਲੈਣੇ ਚਾਹੀਦੇ ਹਨ। ਹਾਂ ਜਿਥੇ ਨਿਰੋਲ ਕਰਮ ਕਾਂਡ ਦੀ ਗਲ ਹੋਵੇ, ਉਥੇ ਬੇਦਾਂ ਨੂੰ ਆਪਣੇ ਰੂਪ ਵਿਚ ਪੇਸ਼ ਕਰਨਾ ਚਾਹੀਦਾ ਹੈ ਪਰ ਹਰ ਥਾਂ ਨਹੀਂ।

## ਸਾਰੰਸ਼ ਅਤੇ ਸਿਧਾਂਤ

ਸਾਰੇ ਗਿਆਨਵਾਨ ਪੁਰਸ਼ ਇਹੀ ਆਖਦੇ ਹਨ ਕਿ ਮਾਇਆ ਮੋਹ ਵਾਲਾ ਰਸਤਾ ਬਹੁਤ ਔਖਾ ਹੈ, ਦੁਖਾਂ ਕਲੇਸ਼ਾਂ ਭਰਿਆ ਹੈ। ਇਸ ਤੋਂ ਬਚਣ ਲਈ ਕੇਵਲ ਹਰੀ ਦੇ ਨਾਮ ਦਾ ਜਾਪ ਹੀ ਸਹਾਈ ਹੋ ਸਕਦਾ ਹੈ। ਹਾਂ, ਗੁਰੂ ਦੇ ਪ੍ਰਤਾਪ ਨਾਲ ਮੋਹ ਤੇ ਭੈ, ਭਰਮ ਆਦਿ ਸਭ ਨਾਸ਼ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਵਾਹਿਗੁਰੂ ਵਾਹਿਗੁਰੂ ਜਪੋ।

### ਕਾਨੜਾ ਮਹਲਾ ੫ ਘਰੁ ੧੦

**੧ੴ ਸਤਿਗੁਰ ਪ੍ਰਸਾਦਿ ॥ ਐਸੋ ਦਾਨੁ ਦੇਹੁ ਜੀ ਸੰਤਹੁ, ਜਾਤ ਜੀਉ ਬਲਿਹਾਰਿ॥ ਮਾਨ ਮੋਹੀ ਪੰਚ ਦੋਹੀ, ਉਰਝਿ ਨਿਕਟਿ ਬਸਿਓ, ਤਾਕੀ ਸਰਨਿ ਸਾਧੂਆ, ਦੂਤ ਸੰਗੁ ਨਿਵਾਰਿ॥੧॥ਰਹਾਉ॥ ਕੋਟਿ ਜਨਮ ਜੋਨਿ ਭ੍ਰਮਿਓ, ਹਾਰਿ ਪਰਿਓ ਦੁਆਰਿ॥੧॥ ਕਿਰਪਾ ਗੋਬਿੰਦ ਭਈ, ਮਿਲਿਓ ਨਾਮੁ ਅਧਾਰੁ॥ ਦੁਲਭ ਜਨਮ ਸਫਲੁ ਨਾਨਕ, ਭਵ ਉਤਾਰਿ ਪਾਰਿ॥੨॥੧॥੪੫॥**

**ਪਦ ਅਰਥ**: ਸੰਤਹੁ-ਹੇ ਸੰਤ ਜਨੋ!। ਜਾਤ-ਜਾਂਦਾ ਰਹੇ। ਜੀਉ-ਜੀਉੜਾ। ਦੋਹੀ-ਠੱਗੀ ਹੋਈ। ਉਰਝਿ-ਫਸ ਕੇ। ਨਿਕਟਿ-ਨੇੜੇ। ਤਾਕੀ-ਤੱਕੀ ਹੈ। ਸਾਧੂਆਂ-ਸਾਧੂ ਜਨਾਂ ਦੀ। ਦੂਤ ਸੰਗੁ-(ਪੰਜਾਂ) ਵੈਰੀਆਂ ਦਾ ਸਾਥ। ਨਿਵਾਰਿ-ਦੂਰ ਕਰੋ।੧।

ਕੋਟਿ-ਕ੍ਰੋੜਾਂ। ਭ੍ਰਮਿਓ-ਭਟਕਦਾ ਫਿਰਿਆ। ਹਾਰਿ-ਹਾਰ ਕੇ। ਦੁਆਰਿ-ਦਰ ਤੇ। ਅਧਾਰੁ-ਆਸਰਾ। ਦੁਲਭ ਜਨਮੁ-ਔਖਾ ਮਿਲਣ ਵਾਲਾ ਜਨਮ। ਭਵ-ਸੰਸਾਰ।੨।

**ਅਰਥ**: ਹੇ ਸੰਤ ਜਨੋ ਜੀ! (ਮੈਨੂੰ) ਇਹੋ ਜਿਹਾ (ਨਾਮ) ਦਾਨ ਦਿਓ (ਭਾਵ ਪਰਉਪਕਾਰ ਕਰੋ) ਜਿਸ ਨਾਲ ਮੇਰਾ ਜੀਉੜਾ (ਆਪ ਤੋਂ) ਸਦਕੇ ਜਾਂਦਾ ਰਹੇ। (ਇਹ ਜਿੰਦ) ਮਾਣ ਦੀ ਮੋਹੀ ਹੋਈ (ਅਤੇ) ਪੰਜਾਂ ਕਾਮਾਦਿਕਾਂ ਦੀ ਠੱਗੀ ਹੋਈ ਉਨ੍ਹਾਂ ਵਿਚ ਫਸ ਕੇ ਉਨ੍ਹਾਂ ਦੇ ਨੇੜੇ ਵੱਸਦੀ ਸਾਂ (ਪਰ ਹੁਣ) ਇਨ੍ਹਾਂ ਦੂਤਾਂ ਦੇ ਸੰਗ ਤੋਂ ਦੂਰ ਹੋਣ ਵਾਸਤੇ ਸਾਧੂਆਂ ਦੀ ਸ਼ਰਨ ਤੱਕੀ ਹੈ।੧।ਰਹਾਉ।

(ਹੇ ਸੰਤ ਜਨੋ! ਮੈਂ) ਕ੍ਰੋੜਾਂ ਜਨਮਾਂ, ਜੂਨੀਆਂ ਵਿਚ ਭਟਕਦਾ ਰਿਹਾ (ਅਤੇ ਹੁਣ) ਹਾਰ ਕੇ ਤੁਹਾਡੇ ਦਰ ਤੇ ਆ ਪਿਆ ਹਾਂ।੧।

(ਹੇ ਭਾਈ!) ਪਰਮਾਤਮਾ ਦੀ ਕਿਰਪਾ ਹੋਈ, (ਮੈਨੂੰ) ਨਾਮ ਆਸਰਾ ਮਿਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰਾ) ਦੁਲਭ ਜਨਮ ਸਫਲ ਹੋਇਆ ਹੈ (ਕਿਉਂਕਿ ਪ੍ਰਭੂ ਨੇ) ਸੰਸਾਰ ਸਮੁੰਦਰ ਤੋਂ ਪਾਰ ਕਰ ਦਿਤਾ ਹੈ।੪।੧।੪੫।

# ਸਾਰੰਸ਼ ਅਤੇ ਸਿਧਾਂਤ

ਜੀਵ-ਜਗਿਆਸੂ ਨੂੰ ਜੇ ਕੋਈ ਦੁਖ ਦੇਣ ਵਾਲੇ ਦੁਸ਼ਮਨ ਹਨ ਤਾਂ ਉਹ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਹਨ। ਇਨ੍ਹਾਂ ਵਿਚ ਫਸੀ ਹੋਈ ਜਿੰਦੜੀ ਸੰਤਾਂ ਜਨਾ ਪਾਸੋਂ ਇਹੋ ਜਿਹਾ ਦਾਨ ਮੰਗਦੀ ਹੈ ਜਿਸ ਨਾਲ ਇਹਨਾਂ ਵੈਰੀਆਂ ਤੋਂ ਛੁਟਕਾਰਾ ਹੋਵੇ।

ਸਿਧਾਂਤ ਇਹ ਹੈ ਕਿ ਗੋਬਿੰਦ ਪ੍ਰਭੂ ਦੀ ਕਿਰਪਾ ਹੋਵੇ, ਨਾਮ ਦੀ ਦਾਤਿ ਪ੍ਰਾਪਤ ਹੋ ਜਾਵੇ ਤਾਂ ਮਨੁੱਖਾ ਜਨਮ ਸਫਲ ਹੋ ਸਕਦਾ ਹੈ।

## ਕਾਨੜਾ ਮਹਲਾ ੫ ਘਰੁ ੧੧

**ੴ ਸਤਿਗੁਰ ਪ੍ਰਸਾਦਿ ॥ ਸਹਜ ਸੁਭਾਏ ਆਪਨ ਆਏ॥ ਕਛੂ ਨ ਜਾਨੌ ਕਛੂ ਦਿਖਾਏ॥ ਪ੍ਰਭੁ ਮਿਲਿਓ ਸੁਖ ਬਾਲੇ ਭੋਲੇ॥੧॥ਰਹਾਉ॥ ਸੰਜੋਗਿ ਮਿਲਾਏ ਸਾਧ ਸੰਗਾਏ॥ ਕਤਹੂ ਨ ਜਾਏ, ਘਰਹਿ ਬਸਾਏ॥ ਗੁਨ ਨਿਧਾਨੁ ਪ੍ਰਗਟਿਓ ਇਹ ਚੋਲੈ॥੧॥ ਚਰਨ ਲੁਭਾਏ ਆਨ ਤਜਾਏ॥ ਥਾਨ ਥਨਾਏ ਸਰਬ ਸਮਾਏ॥ ਰਸਕਿ ਰਸਕਿ ਨਾਨਕੁ ਗੁਨ ਬੋਲੈ॥੨॥੧॥੪੬॥**

**ਪਦ ਅਰਥ:** ਸਹਜ ਸੁਭਾਏ-ਸਹਜਿ ਸੁਭਾਵਿਕ, ਸੁਤੇ ਹੀ। ਆਪਨ ਆਏ-ਆਪਣੇ ਆਪ ਆ ਗਏ। ਕਛੂ ਨ ਜਾਨੌ-ਮੈਂ ਕੁਝ ਨਹੀ ਜਾਣਦਾ। ਕਛੂ ਦਿਖਾਏ-(ਨਾ ਮੈਂ) ਕੁਝ (ਕਰਕੇ) ਵਿਖਾਇਆ ਹੈ। ਬਾਲੇ ਭੋਲੇ-ਭੋਲੇ ਭਾ ।੧ ।ਰਹਾਉ।

ਸੰਜੋਗਿ-ਸੰਜੋਗ ਦੁਆਰਾ। ਸਾਧ ਸੰਗਾਰੇ-ਸਾਧੂ ਦੀ ਸੰਗਤ ਕਰਕੇ। ਕਤਹੂ ਨ ਜਾਏ-(ਹੁਣ ਮਨ) ਕਿਤੇ ਨਹੀ ਜਾਂਦਾ। ਘਰਹਿ ਬਸਾਏ-ਘਰ ਵਿਚ ਵਸਦਾ ਹੈ। ਗੁਨ ਨਿਧਾਨੁ-ਗੁਣਾਂ ਦਾ ਖਜ਼ਾਨਾ। ਪ੍ਰਗਟਿਓ-ਪ੍ਰਗਟ ਹੋਇਆ, ਪ੍ਰਤਖ ਹੋਇਆ ਹੈ। ਇਹ ਚੋਲੈ-ਇਸ ਸਰੀਰ ਰੂਪੀ ਚੋਲੇ ਵਿਚ। ਰਸਕਿ-ਸੁਆਦ ਨਾਲ ।੨।

**ਅਰਥ:** (ਹੇ ਭਾਈ! ਪਿਆਰੇ ਪ੍ਰਭੂ ਜੀ) ਸਹਿਜ ਸੁਭਾਵਿਕ ਆਪਣੇ ਆਪ ਹੀ (ਮੇਰੇ ਹਿਰਦੇ ਵਿਚ) ਆ ਵਸੇ ਹਨ। (ਮੈਂ) ਕੁਝ ਵੀ ਨਹੀ ਜਾਣਦਾ (ਅਤੇ) ਨਾ ਹੀ ਕੁਝ (ਅਜਿਹਾ ਕੰਮ ਕਰਕੇ) ਵਿਖਾਇਆ ਹੈ। ਪ੍ਰਭੂ ਭੋਲੇ ਭਾ ਹੀ ਆ ਮਿਲਿਆ ਹੈ, (ਸਾਰੇ) ਸੁਖ ਪ੍ਰਾਪਤ ਹੋ ਗਏ ਹਨ ।੧ ।ਰਹਾਉ।

(ਹੇ ਭਾਈ!) ਸੰਜੋਗ ਕਰਕੇ (ਮੈਨੂੰ) ਸਾਧ ਸੰਗਤ ਨਾਲ (ਪ੍ਰਭੂ ਆ) ਮਿਲਿਆ ਹੈ ਕਿਉਂਕਿ (ਹੁਣ ਮੇਰਾ ਮਨ) ਹਿਰਦੇ ਘਰ ਵਿਚ ਟਿਕ ਗਿਆ ਹੈ, ਹੋਰ ਕਿਤੇ ਵੀ (ਇਧਰ ਉਧਰ) ਨਹੀ ਜਾਂਦਾ। ਗੁਣਾ ਦਾ ਖਜ਼ਾਨਾ ਹਰੀ, ਇਸੇ ਸਰੀਰ ਵਿਚ ਹੀ ਆ ਪ੍ਰਗਟ ਹੋਇਆ ਹੈ ।੧।

(ਹੇ ਭਾਈ!) ਹੁਣ ਹਰੀ ਦੇ ਚਰਨਾ ਨੇ (ਮੈਨੂੰ) ਲੁਭਾਇਮਾਨ ਕਰ ਲਿਆ ਹੈ (ਅਤੇ ਮੈਂ) ਹੋਰ ਸਭ ਪਾਸੇ ਛਡ ਦਿਤੇ ਹਨ। (ਉਹ ਹਰੀ) ਸਭ ਥਾਵਾਂ ਵਿਚ ਸਮਾਇਆ ਹੋਇਆ ਹੈ। ਨਾਨਕ (ਉਸ ਹਰੀ ਦੇ) ਗੁਣ ਬੜੇ ਸੁਆਦ ਨਾਲ ਰੱਸ ਰੱਸ ਕੇ ਬੋਲਦਾ ਹੈ ।੨ ।੧ ।੪੬।

# ਸਾਰੰਸ਼ ਅਤੇ ਸਿਧਾਂਤ

ਜੀਵ ਆਪਣੇ ਵਲੋਂ ਪ੍ਰਭੂ ਨਾਲ ਮਿਲਣ ਲਈ ਬਤੇਰੇ ਜਤਨ ਤੇ ਉਪਰਾਲੇ ਕਰਦਾ ਹੈ ਪਰ ਜਰੂਰੀ ਨਹੀ ਕਿ ਓਹ ਸਫਲ ਹੋ ਜਾਵੇ। ਜਦੋਂ ਪ੍ਰਭੂ ਦੀ ਮਿਹਰ ਹੁੰਦੀ ਹੈ, ਉਹ ਤੁੱਠ ਪੈਂਦਾ ਹੈ, ਤਾਂ ਬਿਨਾ ਬੁਲਾਏ ਹੀ ਭੋਲੇ-ਭਾ ਹਿਰਦੇ ਵਿਚ ਆ ਵਸਦਾ ਹੈ ਪਰ ਇਹ ਬਹੁਤ ਉਚੀ ਅਵਸਥਾ ਹੈ। ਇਹੋ ਜਿਹੇ ਸ਼ਬਦ ਤੋਂ ਇਹ ਪ੍ਰੇਰਨਾ ਲੈ ਕੇ ਸਾਨੂੰ ਵੀ ਆਪਣੇ ਆਪ ਆ ਮਿਲੇਗਾ, ਨਾਮ ਜਪਣ ਤੇ ਸੇਵਾ ਕਰਨ ਦਾ ਉਦਮ ਨਹੀ ਛਡਣਾ ਚਾਹੀਦਾ। ਅਗਲਾ ਸ਼ਬਦ ਪੜ੍ਹ ਕੇ ਪਾਠਕ ਜਨ ਆਪ ਹੀ ਇਸ ਬਾਰੇ ਨਿਰਣਾ ਕਰ ਲੈਣਗੇ।

**ਕਾਨੜਾ ਮਹਲਾ ੫ ॥ ਗੋਬਿੰਦ ਠਾਕੁਰ ਮਿਲਨ ਦੁਰਾਂਈ॥ ਪਰਮਿਤਿ ਰੂਪੁ ਅਗੰਮ ਅਗੋਚਰ, ਰਹਿਓ ਸਰਬ ਸਮਾਈ॥੧॥ਰਹਾਉ॥ ਕਹਨਿ ਭਵਨਿ, ਨਾਹੀ ਪਾਇਓ ਪਾਇਓ, ਅਨਿਕ ਉਕਤਿ ਚਤੁਰਾਈ॥੧॥ ਜਤਨ ਜਤਨ, ਅਨਿਕ ਉਪਾਵ ਰੇ, ਤਉ ਮਿਲਿਓ, ਜਉ ਕਿਰਪਾਈ॥ ਪ੍ਰਭੂ ਦਇਆਰ ਕ੍ਰਿਪਾਰ ਕ੍ਰਿਪਾਨਿਧਿ, ਜਨ ਨਾਨਕ ਸੰਤ ਰੇਨਾਈ॥੨॥੨॥੪੭॥**

**ਪਦ ਅਰਥ:** ਦੁਰਾਈ-ਕਠਿਨ, ਔਖਾਂ। ਪਰਮਿਤਿ-ਮਿਤ (ਅੰਦਾਜ਼ੇ) ਤੋਂ ਪਰੇ। ਅਗੰਮ-ਅਪਹੁੰਚ। ਅਗੋਚਰ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਸਰਬ ਸਮਾਈ-ਸਾਰਿਆਂ ਵਿਚ ਸਮਾ ਰਿਹਾ ਹੈ।੧।ਰਹਾਉ।

ਕਹਨਿ-ਕਥਨੀ ਨਾਲ। ਭਵਨਿ-ਭੌਣ ਨਾਲ (ਭਾਵ ਤੀਰਥਾਂ ਤੇ ਫਿਰਨ ਨਾਲ)। ਅਨਿਕ-ਅਨੇਕਾਂ। ਉਕਤਿ-ਦਲੀਲ, ਯੁਕਤੀਆਂ ਨਾਲ। ਚਤੁਰਾਈ-ਚਤੁਰਾਈਆਂ ਨਾਲ।੧।

ਜਤਨ-ਹੀਲੇ। ਉਪਾਵ-ਢੰਗ, ਤਰੀਕੇ। ਜਉ-ਜਦੋਂ। ਕਿਰਪਾਈ-ਕਿਰਪਾ ਹੋਈ। ਦਇਆਰ-ਦਇਆਲ। ਕ੍ਰਿਪਾਰ-ਕਿਰਪਾ। ਕ੍ਰਿਪਾ ਨਿਧਿ-ਕਿਰਪਾ ਦਾ ਖਜ਼ਾਨਾ। ਰੇਨਾਈ-(ਚਰਨ) ਧੂੜ।੨।

**ਅਰਥ:** (ਹੇ ਭਾਈ!) ਗੋਬਿੰਦ ਠਾਕਰ ਨੂੰ ਮਿਲਣਾ ਬਹੁਤ ਔਖਾ ਹੈ। (ਉਹ ਗੋਬਿੰਦ) ਮਿਤ ਤੋਂ ਪਰੇ ਰੂਪ ਵਾਲਾ ਹੈ, ਅਪਹੁੰਚ, ਇੰਦ੍ਰਿਆਂ ਦੀ ਪਹੁੰਚ ਤੋਂ ਵੀ ਪਰੇ ਹੈ, (ਪਰ) ਸਾਰਿਆਂ ਵਿਚ ਸਮਾ ਰਿਹਾ ਹੈ।੧।ਰਹਾਉ।

(ਹੇ ਭਾਈ!) ਕਥਨੀ ਨਾਲ ਤੇ (ਥਾਂ ਥਾਂ) ਫਿਰਨ ਨਾਲ (ਕਿਸੇ ਪ੍ਰਭੂ ਨੂੰ) ਨਹੀਂ ਪਾਇਆ, ਨਾ ਹੀ ਅਨੇਕਾਂ, ਉਕਤੀਆਂ-ਯੁਕਤੀਆਂ, ਚਤੁਰਾਈਆਂ ਨਾਲ ਕਦੀ (ਕਿਸੇ ਨੇ ਉਸ ਨੂੰ) ਪਾਇਆ ਹੈ।੧।

(ਹੇ ਭਾਈ!) ਅਨੇਕ ਜਾਤ ਅਤੇ ਅਨੇਕ ਉਪਾਵ ਹਨ (ਪਰ ਇਹਨਾਂ ਦੇ ਕੀਤਿਆਂ ਵੀ ਉਹ ਨਹੀਂ ਮਿਲਦਾ) ਜਦੋਂ ਉਸ ਦੀ ਆਪਣੀ ਕਿਰਪਾ ਹੁੰਦੀ ਹੈ ਤਦੋਂ ਹੀ ਮਿਲਦਾ ਹੈ। ਦਾਸ (ਨਾਨਕ ਆਖਦਾ ਹੈ ਕਿ ਉਹ) ਪ੍ਰਭੂ ਦਇਆਲੂ ਤੇ ਕਿਰਪਾ ਦਾ ਖਜ਼ਾਨਾ ਹੈ, (ਉਹ) ਸੰਤ ਜਨਾ ਦੀ ਚਰਣ ਧੂੜ (ਬਣਿਆ) ਮਿਲਦਾ ਹੈ।੨।੨।੪੭।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਅਪਹੁੰਚ ਹੈ ਅਤੇ ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਵੀ ਪਰੇ ਹੈ। ਇਸ ਲਈ ਉਸ ਦਾ ਮਿਲਣਾ ਕਠਿਨ ਹੈ। ਉਹ ਪ੍ਰਭੂ ਬਹੁਤ ਕਥਨੀ, ਤੀਰਥ-ਯਾਤਰਾ, ਦੇਸ਼ ਰਟਨ ਜਾਂ ਹੋਰ ਉਕਤੀਆਂ ਯੁਕਤੀਆਂ ਨਾਲ ਨਹੀ ਮਿਲਦਾ।

ਉਹ ਆਪਣੀ ਮਰਜ਼ੀ ਦਾ ਮਾਲਕ ਹੈ ਜਦੋਂ ਕਿਰਪਾ ਦੇ ਘਰ ਵਿਚ ਆਉਂਦਾ ਹੈ ਤਾਂ ਸੰਜੋਗਾਂ ਦੇ ਨੇਮ ਅਨੁਸਾਰ ਉਸ ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ।

**ਕਾਨੜਾ ਮਹਲਾ ੫ ॥ ਮਾਈ, ਸਿਮਰਤ ਰਾਮ ਰਾਮ ਰਾਮ॥ ਪ੍ਰਭ ਬਿਨਾ ਨਾਹੀ ਹੋਰੁ॥ ਚਿਤਵਉ ਚਰਨਾਰਬਿੰਦ ਸਾਸਨ ਨਿਸਿ ਭੋਰ॥੧॥ਰਹਾਉ॥ ਲਾਇ ਪ੍ਰੀਤਿ ਕੀਨ ਆਪਨ, ਤੂਟਤ ਨਹੀ ਜੋਰੁ॥ ਪ੍ਰਾਨ ਮਨੁ ਧਨੁ ਸਰਬਸੋੁ, ਹਰਿ ਗੁਨ ਨਿਧੇ ਸੁਖ ਮੋਰ॥੧॥ ਈਤ ਊਤ ਰਾਮ ਪੂਰਨੁ, ਨਿਰਖਤ ਰਿਦ ਖੋਰਿ॥ ਸੰਤ ਸਰਨ ਤਰਨ ਨਾਨਕ, ਬਿਨਸਿਓ ਦੁਖੁ ਘੋਰ॥੨॥੩॥੪੮॥**

**ਪਦ ਅਰਥ:** ਮਾਈ-ਹੇ ਮਾਂ!। ਸਿਮਰਤ-ਸਿਮਰਦਿਆਂ। ਚਿਤਵਉ-ਮੈਂ ਚੇਤੇ (ਯਾਦ) ਕਰਦਾ ਹਾਂ। ਚਰਨਾਰਬਿੰਦ-ਕੰਵਲ ਫੁਲ ਵਰਗੇ ਸੋਹਣੇ ਚਰਨ। ਸਾਸਨ-ਸੁਆਸ ਸੁਆਸ। ਨਿਸਿ-ਰਾਤਿ। ਭੋਰੁ-ਦਿਨ ।੧ ।ਰਹਾਉ ।

ਲਾਇ ਪ੍ਰੀਤਿ-ਪ੍ਰੀਤ ਲਾ ਕੇ। ਕੀਨ ਆਪਨ-ਆਪਣਾ ਬਣਾ ਲਿਆ ਹੈ। ਤੂਟਤ ਨਹੀ ਜੋਰੁ-ਜੋੜ (ਮੇਲ) ਟੁਟਦਾ ਨਹੀ ਹੈ। ਸਰਬਸੋੁ-ਸਭ ਕੁਝ, ਸਾਰਾ ਧਨ-ਪਦਾਰਥ। ਗੁਨ ਨਿਧੇ-ਗੁਣਾਂ ਦਾ ਖਜ਼ਾਨਾ। ਮੋਰ-ਮੇਰਾ ।੧ ।

ਈਤ-ਇਥੇ। ਊਤ-ਉਥੇ। ਰਾਮ ਪੂਰਨੁ-ਪਰਮਾਤਮਾ ਵਿਆਪਕ ਹੈ। ਨਿਰਖਤ-ਮੈ ਵੇਖਦਾ ਹਾਂ। ਰਿਦ ਖੋਰਿ-ਹਿਰਦੇ ਦੀ ਖੁੱਡ ਵਿਚ ਭਾਵ ਹਿਰਦੇ ਅੰਦਰ। ਤਰਨ-ਬੇੜੀ, ਜਹਾਜ਼। ਘੋਰ-ਬਹੁਤ ਭਾਰੀ ।੨ ।

**ਅਰਥ:** ਹੇ ਮਾਂ! (ਮੈਂ ਹਰ ਵੇਲੇ) ਰਾਮ ਰਾਮ ਹੀ ਸਿਮਰਦਾ ਹਾਂ। (ਮੇਰਾ) ਪ੍ਰਭੂ ਤੋਂ ਬਿਨਾ ਹੋਰ (ਕੋਈ ਆਸਰਾ) ਨਹੀ ਹੈ। (ਇਸ ਲਈ ਮੈਂ) ਦਿਨ ਰਾਤ, ਸੁਆਸ ਸੁਆਸ (ਪ੍ਰਭੂ ਦੇ) ਸੋਹਣੇ ਚਰਨ ਕੰਵਲਾਂ ਨੂੰ ਚੇਤੇ ਕਰਦਾ ਰਹਿੰਦਾ ਹਾਂ ।੧ ।ਰਹਾਉ ।

(ਹੇ ਮਾਂ! ਮੈ ਉਸ ਪ੍ਰਭੂ ਨਾਲ) ਪ੍ਰੀਤ ਲਾ ਕੇ (ਉਸ ਨੂੰ) ਆਪਣਾ ਬਣਾ ਲਿਆ ਹੈ (ਜਿਸ ਕਰਕੇ ਪ੍ਰਭੂ ਨਾਲੋਂ ਮੇਰਾ) ਜੋੜ (ਗੰਢ) ਤੁਟਦਾ ਨਹੀ ਹੈ। (ਮੇਰੇ ਲਈ) ਪ੍ਰਾਣ, ਮਨ, ਧਨ-ਦੌਲਤ ਸਭ ਕੁਝ (ਉਹ) ਹਰੀ ਹੈ ਜੋ ਗੁਣਾ ਤੇ ਸੁਖਾਂ ਦਾ ਖਜ਼ਾਨਾ ਹੈ ।੧ ।

(ਹੇ ਮਾਂ!) ਇਥੇ ਉਥੇ (ਹਰ ਥਾਂ ਉਹ) ਪਰਮਾਤਮਾ ਵਿਆਪਕ ਹੋ ਰਿਹਾ ਹੈ, (ਮੈਂ ਉਸ ਨੂੰ ਆਪਣੇ) ਹਿਰਦੇ ਰੂਪੀ ਖੁੱਡ ਵਿਚ (ਭਾਵ ਹਿਰਦੇ ਅੰਦਰ) ਵੇਖਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ ਜੀਆਂ ਨੂੰ ਸੰਸਾਰ ਸਾਗਰ ਤੋਂ ਪਾਰ ਕਰਨ ਲਈ) ਜਹਾਜ਼ ਹੈ, (ਮੈਂ ਸਮਝਦਾ ਹਾਂ ਕਿ) ਸੰਤਾਂ ਦੀ ਸ਼ਰਨ (ਲੈਣ ਨਾਲ, ਮੇਰਾ ਜਨਮ ਮਰਣ ਦਾ) ਭਾਰੀ ਦੁਖ ਨਾਸ਼ ਹੋ ਗਿਆ ਹੈ ।੨ ।੩ ।੪੮ ।

## ਸਾਰੰਸ਼ ਅਤੇ ਸਿਧਾਂਤ

ਸੰਤਾਂ ਦੀ ਸੰਗਤ ਵਿਚ ਨਾਮ ਸਿਮਰਨ ਦੀ ਕਮਾਈ ਹੁੰਦੀ ਹੈ ਜਿਸ ਦੇ ਫਲ ਸਰੂਪ ਪ੍ਰਭੂ ਨਾਲ ਅਜਿਹੀ ਪ੍ਰੀਤ ਪੱਕੀ ਹੋ ਜਾਂਦੀ ਹੈ ਜੋ ਤੁਟਦਿਆਂ ਵੀ ਨਹੀ ਤੁਟਦੀ। ਗੁਰਬਾਣੀ ਦੇ ਪਾਵਨ ਵਾਕ ਹਨ:-

**ਮ੍ਹ ਲਾਲਨ ਸਿਉ ਪ੍ਰੀਤਿ ਬਨੀ॥ਰਹਾਉ॥**
**ਤੋਰੀ ਨ ਤੂਟੈ ਛੋਰੀ ਨ ਛੂਟੈ, ਐਸੀ ਮਾਧੋ ਖਿੰਚ ਤਨੀ॥੧॥** [ਪੰ.੮੨੭

ਇਸ ਪ੍ਰੀਤ ਦਾ ਸਦਕਾ ਇਥੇ ਉਥੇ ਹਰ ਪਾਸੇ ਵਿਆਪਕ ਪ੍ਰਭੂ ਦੇ ਦਰਸ਼ਨ ਹੁੰਦੇ ਹਨ। ਸਿਧਾਂਤ ਇਹ ਹੈ ਕਿ ਸੰਤਾਂ ਦੀ ਸ਼ਰਨ ਪਿਆਂ ਭਾਵ ਸੰਗਤ ਕੀਤਿਆਂ, ਵੱਡੇ ਤੋਂ ਵੱਡੇ ਦੁਖਾਂ ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ।

**ਕਾਨੜਾ ਮਹਲਾ ੫ ॥ ਜਨ ਕੋ,ਪ੍ਰਭੁ ਸੰਗੇ ਅਸਨੇਹੁ॥ ਸਾਜਨੋ ਤੂ ਮੀਤੁ ਮੇਰਾ, ਗ੍ਰਿਹਿ ਤੇਰੈ ਸਭੁ ਕੇਹੁ॥੧॥ਰਹਾਉ॥ ਮਾਨੁ ਮਾਂਗਉ ਤਾਨੁ ਮਾਂਗਉ, ਧਨੁ ਲਖਮੀ ਸੁਤ ਦੇਹ॥੧॥ ਮੁਕਤਿ ਜੁਗਤਿ ਭੁਗਤਿ ਪੂਰਨ, ਪਰਮਾਨੰਦ ਪਰਮ ਨਿਧਾਨ॥ ਭੈ ਭਾਇ ਭਗਤਿ ਨਿਹਾਲ ਨਾਨਕ, ਸਦਾ ਸਦਾ ਕੁਰਬਾਨ॥੨॥੪॥੪੯॥**

# ਉਚਾਰਨ ਸੇਧ

**ਫੁਟਕਲ:** 'ਅਸਨੇਹੁ, ਕੇਹੁ' ਨੂੰ 'ਅਸਨੇਹੋ, ਕੇਹੋ' ਪੜ੍ਹਨਾ ਠੀਕ ਨਹੀ ਹੈ।

**ਪਦ ਅਰਥ:** ਅਸਨੇਹੁ-ਪਿਆਰ। ਸਾਜਨੋ-ਸੱਜਣ। ਗ੍ਰਿਹਿ ਤੇਰੈ-ਤੇਰੇ ਘਰ ਵਿਚ। ਸਭ ਕੇਹੁ-ਸਭ ਕੁਝ (ਹਰੇਕ ਵਸਤੂ)।੧।ਰਹਾਉ।

ਮਾਨੁ-ਇਜ਼ਤ। ਮਾਗਉ-ਮੈਂ ਮੰਗਦਾ ਹਾਂ। ਤਾਨੁ-ਬਲ, ਤਾਕਤ। ਧਨੁ-ਮਾਇਆ। ਲਖਮੀ-ਇਸਤ੍ਰੀ। ਸੁਤ-ਪੁੱਤਰ। ਦੇਹ-ਦੇ।੧।

ਮੁਕਤਿ-ਮੁਕਤੀ (ਵਿਕਾਰਾਂ ਤੋਂ) ਖ਼ਲਾਸੀ। ਜੁਗਤਿ-(ਜੀਵਨ) ਜੁਗਤੀ। ਭੁਗਤਿ-ਭੋਜਨ। ਪੂਰਨੁ-ਮੁਕੰਮਲ। ਪਰਮਾਨੰਦ-ਪਰਮ ਅਨੰਦ ਦਾ ਦਾਤਾ। ਪਰਮ ਨਿਧਾਨ-ਵੱਡੇ ਖਜ਼ਾਨਿਆਂ (ਸੁਖਾਂ) ਦਾ (ਮਾਲਕ)। ਭੈ-ਡਰ। ਭਾਇ ਭਗਤਿ-ਪ੍ਰੇਮਾ ਭਗਤੀ ਵਿਚ। ਨਿਹਾਲ-ਪ੍ਰਸੰਨ।੨।

**ਅਰਥ:** ਦਾਸ ਦਾ (ਆਪਣੇ ਅਤਿ ਪਿਆਰੇ) ਪ੍ਰਭੂ ਨਾਲ ਪਿਆਰ ਹੈ (ਜਿਸ ਕਰਕੇ ਸੇਵਕ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ!) ਤੂੰ ਮੇਰਾ ਸਜਣ ਹੈਂ, ਤੂੰ ਮੇਰਾ ਮਿੱਤਰ ਹੈਂ, ਤੇਰੇ ਘਰ ਵਿਚ ਸਭ ਕੁਝ (ਭਾਵ ਹਰੇਕ ਪਦਾਰਥ ਮੌਜੂਦ) ਹੈ।੧।ਰਹਾਉ।

(ਇਸ ਲਈ ਹੇ ਪਭ! ਮੈਂ ਤੇਰੇ ਪਾਸੋਂ) ਇਜ਼ਤ ਮੰਗਦਾ ਹਾਂ, ਤਾਣ (ਬਲ) ਮੰਗਦਾ ਹਾਂ, ਧਨ (ਮਾਇਆ) ਮੰਗਦਾ ਹਾਂ ਲਖਮੀ (ਇਸਤਰੀ) ਮੰਗਦਾ ਹਾਂ, ਪੁੱਤਰ ਮੰਗਦਾ ਹਾਂ, (ਮੈਨੂੰ) ਸਭ ਦਾਤਾਂ ਦਿਉ।

(ਹੇ ਪ੍ਰਭੂ! ਤੂੰ) ਮੁਕਤੀ, ਜੀਵਨ-ਜੁਗਤੀ, ਪ੍ਰੀਤੀ-ਭੋਜਨ ਦਾ ਦਾਤਾ ਹੈਂ, ਤੂੰ ਪਰਮ ਅਨੰਦ ਅਤੇ ਸੁੱਖਾਂ ਦੇ ਖਜ਼ਾਨਿਆਂ ਦਾ (ਮਾਲਕ ਹੈਂ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ! ਤੂੰ) ਭੈ ਵਿਚ ਪ੍ਰੇਮਾ ਭਗਤੀ ਕਰਨ ਵਾਲਿਆਂ (ਸੇਵਕਾਂ) ਨੂੰ ਨਿਹਾਲ (ਪ੍ਰਸੰਨ) ਕਰਦਾ ਹੈਂ (ਮੈਂ ਆਪ ਜੀ ਤੋਂ) ਸਦਾ ਸਦਾ ਬਲਿਹਾਰ ਜਾਂਦਾ ਹਾਂ।੨।੪।੪੯।

# ਅਰਥ ਭੇਦ ਅਤੇ ਨਿਰਣੈ

## (ੳ) ਜਨ ਕੋ ਪ੍ਰਭੁ ਸੰਗੇ ਅਸਨੇਹੁ॥

ਵਖ ਵਖ ਅਰਥ:

੧. ਮੈਂ ਦਾਸ ਕਾ ਹੇ ਪ੍ਰਭੂ ਤੇਰੇ ਸੰਗ (ਅਸਨੇਹ) ਹੈ। [ਫ.ਸ., ਸੰ.ਸ.

੨. ਪ੍ਰਭੂ ਆਪਣੇ ਜਨ (ਸੇਵਕ) ਦੇ ਅੰਗ ਸੰਗ ਰਹਿੰਦਾ ਹੈ ਅਤੇ ਪਿਆਰ ਕਰਦਾ ਹੈ। [ਸ਼ਬਦਾਰਥ

੩. ਹੇ ਪ੍ਰਭੂ! ਤੂੰ ਆਪਣੇ ਸੇਵਕ ਦੇ ਸਿਰ ਉਤੇ ਰਾਖਾ ਹੈਂ (ਤੇਰੇ ਸੇਵਕ ਦਾ ਤੇਰੇ) ਨਾਲ ਪਿਆਰ (ਟਿਕਿਆ ਰਹਿੰਦਾ ਹੈ)। [ਦਰਪਣ, ਸਿਧਾਂਤਕ ਸਟੀਕ

੪. (ਆਪਣੇ) ਜਨ (ਭਗਤ) ਦੇ ਵਾਹਿਗੁਰੂ ਅੰਗ ਸੰਗ ਰਹਿੰਦਾ ਹੈ, ਪਿਆਰ ਮੁਜੱਸਮ ਹੋ ਕੇ। ਲਗਮਾਤ੍ਰੀ ਨਿਯਮਾਂ ਅਨੁਸਾਰ ਇਹੀ ਅਰਥ ਠੀਕ ਉਤਰਦੇ ਹਨ। ਜੇਕਰ 'ਪ੍ਰਭੁ' ਪਦ ਦੇ ਭਭੇ ਨੂੰ ਔਂਕੁੜ ਹੋਵੇ ਤਾਂ ਇਹ ਅਰਥ ਠੀਕ ਹਨ:-

ਜਨ (ਭਗਤ) ਦਾ ਵਾਹਿਗੁਰੂ ਨਾਲ (ਪਿਆਰ) ਹੈ। ਔਕੜ 'ਪ੍ਰਭੁ' ਪਦ ਨੂੰ ਭੁਲ ਕੇ ਲਗਿਆ ਹੋਵੇ ਤਦ ਇਹ ਅਰਥ ਠੀਕ ਹਨ। [ਭਾ.ਸ. ਰਣਧੀਰ ਸਿੰਘ ਜੀ

**ਨਿਰਣੈ:** ਗੁਰਬਾਣੀ ਲਗ ਮਾਤਰੀ ਨੇਮਾਂ ਦੇ ਅਧਾਰ ਤੇ 'ਪ੍ਰਭੁ ਸੰਗੇ' ਵਾਲਾ ਸਰੂਪ ਠੀਕ ਨਹੀ ਜਾਪਦਾ ਕਿਉਂਕਿ ਜਦੋਂ ਸਬੰਧਕੀ ਪਦ ਅਗੇ ਆਵੇ ਤਾਂ ਉਸ ਦੇ ਪਹਿਲੇ ਆਏ ਨਾਵ ਦਾ ਅੰਤਲਾ ਅਖਰ ਮੁਕਤਾ ਹੁੰਦਾ ਹੈ। ਇਸੇ ਤਰ੍ਹਾਂ ਇਥੇ ਵੀ 'ਪ੍ਰਭ ਸੰਗੇ' ਸਰੂਪ ਹੀ ਸੁੱਧ ਮੰਨਿਆ ਜਾ ਸਕਦਾ ਹੈ ਜੋ ਪੁਰਾਤਨ ਹਥ ਲਿਖਤ ਸਰੂਪ ਸੰਮਤ ੧੮੪੪ ਵਿਚ ਮੌਜੂਦ ਹੈ। 'ਪ੍ਰਭੁ' ਔਕੜ ਵਾਲਾ ਸੰਬੋਧਨ ਰੂਪ ਦਾ ਲਖਾਇਕ ਵੀ ਨਹੀ ਹੋ ਸਕਦਾ ਜਿਵੇਂ ਕਿ ਉਪ੍ਰੋਕਤ ੧ ਤੇ ੩ ਵਾਲੇ ਅਰਥਾਂ ਵਿਚ ਅੰਕਿਤ ਹੈ। ਸਾਰੇ ਸ਼ਬਦ ਦੇ ਦਰਸ਼ਨ ਕਰੋ, ਇਸ ਵਿਚ ਜਾਚਨਾ (ਮੰਗ) ਹੀ ਕੀਤੀ ਗਈ ਹੈ। ਦਾਸ, ਪ੍ਰਭੂ ਪਾਸੋਂ ਜੋ ਮੰਗਦਾ ਹੈ, ਉਹ ਉਸਦੇ ਸਨਮੁਖ ਹੋ ਕੇ ਮੰਗਦਾ ਹੈ। ਜੇ ਸੰਬੋਧਨ ਨਾ ਹੋਵੇ ਤਾਂ ਵੀ ਅਜਿਹੀ ਸ਼ਬਦਾਵਲੀ ਮਿਲ ਸਕਦੀ ਹੈ:-

੧. **ਪ੍ਰਭ ਸੰਗੀ ਮਿਲਿ ਖੇਲਨ ਲਾਗ॥** [ਪੰ. ੧੧੮੦

੨. **ਪ੍ਰਭ ਸੰਗਿ ਮਿਲੀਜੈ ਇਹੁ ਮਨੁ ਦੀਜੈ॥** [ਪੰ. ੪੦੮

੩. **ਸਚੀ ਬੈਸਕ ਤਿਨ ਸੰਗਿ ਜਿਨ ਸੰਗਿ ਜਪੀਐ ਨਾਉ॥** [ਪੰ. ੫੨੦

ਤਤਕਰੇ ਵਿਚ 'ਜਨ ਕਉ ਪ੍ਰਭ ਸੰਗੇ...' ਪਾਠ ਉਪਲਬਧ ਹੈ ਪਰ ਜਿਥੇ ਮੂਲ ਪਾਠ ਹੈ ਉਥੇ 'ਜਨ ਕੋ ਪ੍ਰਭੁ ਸੰਗੇ' ਹੀ ਦਰਜ ਹੈ। ਪੁਰਾਤਨ ਹਥ ਲਿਖਤ ਸਰੂਪਾਂ ਵਿਚੋਂ ਖੋਜ ਕੇ ਇਸ ਦਾ ਨਿਰਣਾ ਕੀਤਾ ਜਾ ਸਕਦਾ ਹੈ।

ਸੋ ਸ਼ਬਦਾਰਥ ਅਤੇ 'ਦਰਪਣ' ਵਾਲੇ ਅਰਥ ਪ੍ਰਿਯਾਇਤੇ ਸੰਪ੍ਰਦਾਈ ਟੀਕਿਆਂ ਨਾਲੋਂ ਵਿਲਖਣ ਹਨ ਪਰ ਸਾਧਾਰਨ ਪਾਠਕ ਇਸ ਘੁੰਡੀ ਨੂੰ ਨਹੀਂ ਸਮਝ ਸਕਦੇ। ਦੋਹਾਂ ਸਰੂਪਾਂ ਦੇ ਅਰਥਾਂ ਦੀ ਬਣਤਰ ਵਿਚ ਅੰਤਰ ਆਉਣਾ ਸੁਭਾਵਿਕ ਹੈ। ਵਰਤਮਾਨ ਸਰੂਪ ਜੋ ਪ੍ਰਚਲਤ ਹੈ ਉਸ ਅਨੁਸਾਰ ਇਸ ਪੰਗਤੀ ਦੇ ਅਰਥ ਇਉਂ ਬਣਦੇ ਹਨ:-

ਪ੍ਰਭੂ (ਆਪਣੇ) ਸੇਵਕ ਦੇ ਨਾਲ ਪਿਆਰ (ਕਰਦਾ ਹੈ)। ਜਾਂ ਪ੍ਰਭੂ ਜਨ ਦਾ ਸੰਗੀ (ਸਾਥੀ ਅਤੇ) ਪਿਆਰ (ਕਰਨ ਵਾਲਾ ਹੈ)। ਇਸ ਤੋਂ ਅਗਲੀ ਪੰਕਤੀ 'ਮਾਨੁ ਮਾਂਗਉ ਤਾਨੁ ਮਾਂਗਉ, ਧਨੁ ਲਖਮੀ ਸੁਤ ਦੇਹ' ਦੇ ਅਰਥਾਂ ਦੀ ਸੰਗਲੀ ਜੁੜਦੀ ਨਹੀ ਆਪਣੇ ਕੋਲੋਂ ਕੁਝ ਸ਼ਬਦਾਂ ਦਾ ਅਧਿਆਰ ਕਰਕੇ ਹੀ ਅਰਥਾਂ ਦੀ ਦਸ਼ਾ ਨੂੰ ਦੂਜਾ ਰੰਗ ਦਿਤਾ ਜਾ ਸਕਦਾ ਹੈ।

ਨੋਟ- ਇਸ ਤਰ੍ਹਾਂ ਦੇ ਕਈ ਸ਼ਬਦ ਜੋੜਾਂ ਵਿਚ ਜੋ ਅੰਤਰ ਪਿਆ ਹੈ, ਉਹ ਕੁਝ ਪਹਿਲਾਂ ਲਿਖਾਰੀਆਂ ਦੇ ਉਤਾਰੇ ਕਰਨ ਵੇਲੇ, ਫਿਰ ਪਥਰ ਛਾਪੇ ਵੇਲੇ, ਇਸ ਤੋਂ ਮਗਰੋਂ ਪ੍ਰੈਸ ਦੇ ਪਰੂਫ ਰੀਡਰਾਂ ਦੀ ਅਣਗਹਿਲੀ ਕਰਕੇ। ਸੈਂਕੜੇ ਹਥ ਲਿਖਤ ਸਰੂਪ ਇਸ ਵੇਲੇ ਵੀ ਮੌਜੂਦ ਹਨ। ਜੇ ਸ਼੍ਰੋ.ਗੁ.ਪ੍ਰ. ਕਮੇਟੀ ਇਸ ਪਾਸੇ ਧਿਆਨ ਦੇਵੇ ਤਾਂ ਇਸ ਤੋਂ ਉਤਮ ਹੋਰ ਕੋਈ ਸੇਵਾ ਨਹੀ ਹੋਵੇਗੀ। ਇਹ ਇਕ ਵਿਅਕਤੀ ਦਾ ਕੰਮ ਨਹੀਂ ਅਤੇ ਨਾ ਹੀ ਕਿਸੇ ਵਿਦਵਾਨ ਨੂੰ ਅਜਿਹੀ ਖੁਲ੍ਹ ਲੈਣੀ ਚਾਹੀਦੀ ਹੈ। ਹਾਂ, ਉਹ ਕਿਸੇ ਪੁਰਾਤਨ ਸਰੂਪ ਦਾ ਹਵਾਲਾ ਦੇ ਕੇ ਫੁਟ ਨੋਟ ਵਿਚ ਲੋੜੀਦੀ ਸੂਚਨਾ ਦੇ ਕੇ ਨਵੀ ਪਨੀਰੀ ਦੇ ਖੋਜੀਆਂ ਲਈ ਸਹਾਇਕ ਬਣ ਸਕਦਾ ਹੈ।

## (ਅ) ਮਾਨੁ ਮਾਂਗਉ ਤਾਨੁ ਮਾਂਗਉ, ਧਨੁ ਲਖਮੀ ਸੁਤ ਦੇਹ॥

ਇਸ ਪੰਕਤੀ ਵਿਚ 'ਦੇਹ' ਪਦ ਦੇ ਦੋ ਤਰ੍ਹਾਂ ਅਰਥ ਕੀਤੇ ਗਏ ਹਨ:-

੧. ਮਾਨੁ ਮਾਂਗਤਾ ਹੂੰ ਐ (ਤਾਨੁ) ਬਲੁ ਮਾਂਗਤਾ ਹੂੰ (ਧਨੁ) ਰੋਕੜੀ। ਲਖਮੀ ਹਾਥੀ ਘੋੜੇ ਪੁਤ੍ਰ ਏਹ ਸਭੀ ਮੁਝ ਕੋ ਦੀਜੀਏ। [ਫ.ਸ., ਸ਼ਬਦਾਰਥ

੨. ਹੇ ਪ੍ਰਭੂ! ਮੈਂ (ਤੇਰੇ ਦਰ ਤੇ) ਇਜ਼ਤ ਮੰਗਦਾ ਹਾਂ, (ਤੇਰਾ) ਆਸਰਾ ਮੰਗਦਾ ਹਾਂ, ਧਨ-ਪਦਾਰਥ ਮੰਗਦਾ ਹਾਂ, ਪੁੱਤਰ ਮੰਗਦਾ ਹਾਂ, ਸਰੀਰਕ ਅਰੋਗਤਾ ਮੰਗਦਾ ਹਾਂ। [ਦਰਪਣ

੩. ਮੈਂ ਮਨ ਦਾ ਮਾਨ ਮੰਗਦਾ ਹਾਂ, ਤਨ ਦਾ ਤਾਣ-ਬਲ ਮੰਗਦਾ ਹਾਂ, ਧਨੁ-ਦੌਲਤ, ਲਖਮੀ ਇਸਤ੍ਰੀ ਤੇ ਸਤ-ਪੁਤ੍ਰ ਆਦਿਕ ਸਭ ਕੁਝ ਦੇਣਾ ਕਰੋ। [ਸੰ.ਸ.

**ਨਿਰਣੈ:** ਗੁਰਬਾਣੀ ਲਗ-ਮਾਤ੍ਰੀ ਨੇਮਾਂ ਅਨੁਸਾਰ 'ਦੇਹ' ਪਦ ਦੇ ਅਰਥ ਦੀਜੀਏ ਜਾਂ ਦੇਣਾ ਕਰੋ, ਨਹੀ ਬਣ ਸਕਦੇ ਕਿਉਂਕਿ 'ਦੇਹ' ਦਾ 'ਹ' ਅਖਰ ਮੁਕਤਾ ਹੈ। ਜੇ 'ਹ' ਨੂੰ ਸਿਹਾਰੀ ਲਗ ਕੇ 'ਦੇਹਿ' ਸਰੂਪ ਹੁੰਦਾ ਤਾਂ 'ਦੀਜੀਏ ਜਾਂ ਦੇਣਾ ਕਰੋ' ਅਰਥ ਠੀਕ ਹੋਣੇ ਸਨ। ਪਾਠਕਾਂ ਦੀ ਜਾਣਕਾਰੀ ਲਈ 'ਦੇਹ' ਤੇ 'ਦੇਹਿ' ਦੇ ਪ੍ਰਮਾਣ ਹਾਜ਼ਰ ਹਨ:-

**੧. ਮਾਨਸ ਦੇਹ ਬਹੁਰਿ ਨਹ.....** [ਪੰ. ੨੨੦
**੨. ਮਾਨਸ ਦੇਹ ਪਦ ਹਰਿ ਭਜੁ** [ਪੰ. ੬੩੨
**੩. ਦੇਹ ਅੰਧਾਰੀ ਅੰਧੁ** [ਪੰ. ੧੦੯੯
**੪. ਗੁਰਾ ਇਕ ਦੇਹਿ ਬੁਝਾਈ॥** [ਪੰ. ੨
**੫. ਤੇਰੇ ਗੁਣ ਗਾਵਾ ਦੇਹਿ ਬੁਝਾਈ॥** [ਪੰ. ੭੯੫
**੬. ਮਨੁ ਤਨੁ ਅਪਨਾ ਤਿਨ ਜਨ ਦੇਹਿ॥** [ਪੰ. ੨੮੬
**੭. ਦੇਹਿ ਦਾਨੁ ਸੰਤੋਖੀਆ, ਸਚਾ ਨਾਮੁ ਮਿਲੈ ਆਧਾਰੁ॥** [ਪੰ. ੧੨੮੬

ਪ੍ਰੋ. ਸਾਹਿਬ ਸਿੰਘ ਜੀ ਨੇ 'ਦੇਹ' ਪਦ ਦਾ ਅਰਥ ਦੇਹ-ਅਰੋਗਤਾ ਸ਼ਾਇਦ ਇਸ ਲਈ ਕੀਤੇ ਹੋਣ ਕਿਉਂਕਿ ਸੰਸਾਰੀ ਜੀਵਾਂ ਦਾ ਸਰੀਰ ਨਾਲ ਬਹੁਤ ਪਿਆਰ ਹੁੰਦਾ ਹੈ ਪਰ ਪ੍ਰਕਰਣ ਅਨੁਸਾਰ ਜੇ 'ਦੇਹਿ' ਪਦ ਕ੍ਰਿਆ ਵਾਚੀ ਰੂਪ ਵਿਚ ਹੋਵੇ ਤਾਂ ਅਰਥਾਂ ਦੀ ਲੜੀ ਠੀਕ ਬਣਦੀ ਹੈ, ਕਿਉਂਕਿ ਸਾਰਾ ਸ਼ਬਦ 'ਮੰਗਾਂ' ਨਾਲ ਹੀ ਭਰਪੂਰ ਹੈ। ਜੇ 'ਦੇਹ' ਦੇ ਅਰਥ ਸਰੀਰ ਕਰ ਦੇਈਏ ਤਾਂ 'ਕ੍ਰਿਆ ਵਾਚੀ' ਪਦ ਕਿਥੋਂ ਲਵਾਂਗੇ। ਫਿਰ 'ਸਰੀਰ' ਤਾਂ ਪਹਿਲਾਂ ਹੀ ਮਿਲਿਆ ਹੋਇਆ ਹੈ। ਸੋ ਦੇਹ ਮੰਗ ਦਾ ਇਥੇ ਕੋਈ ਸਬੰਧ ਨਹੀਂ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਹਥ ਲਿਖਤ ਸਰੂਪ ਸੰਮਤ ੧੮੪੪ ਜੋ ਦਾਸਰੇ ਪਾਸ ਮੌਜੂਦ ਹੈ, ਉਥੇ ਸ਼ਬਦ ਰੂਪ ਹੀ 'ਦੇਹੁ' ਹੈ। 'ਅਸਨੇਹੁ' ਦੇ ਨਾਲ 'ਦੇਹੁ' ਦਾ ਸੁਮੇਲ ਵੀ ਹੈ। 'ਦੇਹੁ' ਪਦ 'ਹ' ਦੇ ਔਕੜ ਨਾਲ ਵੀ ਕ੍ਰਿਆਵਾਚੀ ਹੈ ਜਿਵੇਂ:-

**੧. ਦੇਹੁ ਦਰਸੁ ਸੁਖਦਾਤਿਆ** [ਪੰ. ੭੪
**੨. ਦੇਹੁ ਦਰਸੁ ਨਾਨਕ ਬਲਿਹਾਰੀ** [ਪੰ. ੧੧੦੭
**੩. ਦੇਹੁ ਦਰਸੁ ਨੈਨ ਪੇਖਉ** [ਪੰ. ੧੨੨੯
**੪. ਦੇਹੁ ਦਰਸੁ ਮਨਿ ਚਾਉ** [ਪੰ. ੭੦੮

ਸੋ, ਇਥੇ ਲਿਖਾਰੀਆਂ ਜਾਂ ਪ੍ਰੈਸ ਦੇ ਉਤਾਰਿਆਂ ਕਰਕੇ ਸ਼ਬਦ ਦਾ ਮੂਲ ਸਰੂਪ ਬਦਲਿਆ ਜਾਪਦਾ ਹੈ। ਸੋ 'ਦੇਹ' ਦੇ ਅਰਥ 'ਸਰੀਰ ਅਰੋਗਤਾ' ਠੀਕ ਨਹੀ ਹਨ।

## ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਕੋਲ ਹਰੇਕ ਵਸਤੂ ਹੈ, ਕਿਸੇ ਗਲ ਦੀ ਕਮੀ ਨਹੀ ਹੈ। ਅਜਿਹੇ ਸਰਬ ਕਲਾ ਸਮਰਥ ਤੇ ਦਾਤਾਰ ਪ੍ਰਭੂ ਨੂੰ ਛਡ ਕੇ ਜਿਹੜੇ ਮਨੁੱਖ 'ਬੰਦੇ ਦੇ ਬੰਦੇ' ਬਣਦੇ ਹਨ, ਉਨ੍ਹਾਂ ਨੂੰ ਇਸ ਸਬਕ ਤੋਂ ਸਿਖਿਆ ਲੈਣੀ ਚਾਹੀਦੀ ਹੈ।

ਬੀਬੀਆਂ ਵਿਸ਼ੇਸ਼ ਕਰਕੇ ਪੁਤਰ ਦੀ ਦਾਤ ਲੈਣ ਲਈ ਗੁਰੂ ਦਾ ਦਰਬਾਰ ਛੱਡ ਕੇ ਭੇਖੀ ਸਾਧਾਂ ਸੰਤਾਂ ਦੇ ਡੇਰਿਆਂ ਤੇ ਰਖਾਂ ਧਾਗੇ ਲੈਣ ਤੋਂ ਵੀ ਸੰਕੋਚ ਨਹੀ ਕਰਦੀਆਂ। ਗੁਰਮਤਿ ਸਾਨੂੰ ਇਹ ਸਬਕ ਸਿਖਾਂਦੀ ਹੈ ਕਿ ਅਸੀ਼ ਉਸ ਪਰਮ ਕਿਰਪਾਲੂ ਪਿਤਾ ਦੇ ਸੇਵਕ ਬਣਕੇ ਜੋ ਵਸਤੂ ਲੋੜੀਦੀ ਹੋਵੇ, ਝੋਲੀ ਅੱਡੀ ਕੇ ਮੰਗੀਏ। ਪ੍ਰਭੂ ਦੀ ਸ਼ਰਨ ਤੇ ਭਰੋਸਾ ਰਖੀਏ, ਪ੍ਰਭੂ ਸਭ ਕੁਝ ਦਿੰਦਾ ਹੈ:-

**ਜੋ ਮਾਗਹਿ ਠਾਕੁਰ ਅਪਨੇ ਤੇ, ਸੋਈ ਸੋਈ ਦੇਵੈ॥**
**ਨਾਨਕ, ਦਾਸ ਮੁਖ ਤੇ ਜੋ ਬੋਲੈ, ਈਹਾ ਊਹਾ ਸਚੁ ਹੋਵੈ॥** [ਪੰ. ੬੮੧

**ਕਾਨੜਾ ਮਹਲਾ ੫ ॥ ਕਰਤ ਕਰਤ, ਚਰਚ ਚਰਚ ਚਰਚਰੀ॥ ਜੋਗ ਧਿਆਨ, ਭੇਖ ਗਿਆਨ, ਫਿਰਤ ਫਿਰਤ, ਧਰਤ ਧਰਤ ਧਰਚਰੀ॥੧॥ਰਹਾਉ॥ ਅਹੰ ਅਹੰ ਅਹੈ ਅਵਰ, ਮੂੜ ਮੂੜ ਮੂੜ ਬਵਰਈ॥ ਜਤਿ ਜਾਤ ਜਾਤ ਜਾਤ, ਸਦਾ ਸਦਾ ਸਦਾ ਸਦਾ, ਕਾਲ ਹਈ॥੧॥ ਮਾਨੁ ਮਾਨੁ ਮਾਨੁ ਤਿਆਗਿ, ਮਿਰਤੁ ਮਿਰਤੁ ਨਿਕਟਿ ਨਿਕਟਿ ਸਦਾ ਹਈ॥ ਹਰਿ ਹਰੇ ਹਰੇ ਭਾਜੁ, ਕਹਤੁ ਨਾਨਕੁ ਸੁਨਹੁ ਰੇ ਮੂੜ, ਬਿਨੁ ਭਜਨ ਭਜਨ ਭਜਨ, ਅਹਿਲਾ ਜਨਮੁ ਗਈ॥੨॥੫॥੫੦॥੧੨॥੬੨॥**

## ਉਚਾਰਨ ਸੇਧ

**ਨੋਟ**: ਭਿੰਡਰਾਂ ਸੰਪ੍ਰਦਾ ਵਲੋਂ ਤਿਆਰ ਕੀਤੀ ਪੋਥੀ ਵਿਚ ਪਾਠ 'ਧਰ ਚਰੀ' ਪਦ ਛੇਦ ਕੀਤਾ ਦਰਜ ਹੈ ਜੋ ਕਿ ਠੀਕ ਨਹੀ ਹੈ, ਇਸ ਦਾ ਜੁੜਤ ਰੂਪ 'ਧਰਚਰੀ' ਠੀਕ ਹੈ।

**ਪਦ ਅਰਥ**: ਚਰਚ ਚਰਚ-ਚਰਚਾ ਹੀ ਚਰਚਾ, ਨਿਰੀ ਚਰਚਾ। ਚਰਚਰੀ-ਚਰਚਾ ਕਰਨ ਵਾਲੇ। ਜੋਗ ਧਿਆਨ-ਜੁੜਨ ਦਾ ਧਿਆਨ ਭਾਵ ਸਮਾਧੀਆਂ ਲਾਉਣ ਵਾਲੇ। ਭੇਖ-(ਛੇ) ਭੇਖਾਂ ਦੇ ਸਾਧੂ। ਗਿਆਨ-ਗਿਆਨ ਦੇ (ਜਾਣਨ ਵਾਲੇ)। ਫਿਰਤ ਫਿਰਤ-ਸਦਾ ਫਿਰਦੇ ਰਹਿੰਦੇ ਹਨ। ਧਰਤ-ਧਰਤੀ ਉਤੇ। ਧਰਚਰੀ-ਧਰਤੀਆਂ ਤੇ ਫਿਰਨ ਵਾਲੇ।੧।ਰਹਾਉ।

ਅਹੰ ਅਹੰ-ਹਉਮੈਂ, ਹੰਕਾਰ ਹੀ ਹੰਕਾਰ। ਅਹੈ-ਹੈ। ਅਵਰ-ਹੋਰ। ਮੂੜ-ਮੂਰਖ। ਬਵਰਈ-ਬਉਰੇ, ਝੱਲੇ। ਜਤਿ ਜਾਤ-ਜਿੱਥੇ ਜਾਂਦੇ ਹਨ। ਕਾਲ ਹਈ-(ਉਨ੍ਹਾਂ ਦੇ ਸਿਰ ਤੇ) ਕਾਲ ਖੜਾ ਹੈ।੧।

ਮਾਨੁ-ਅਹੰਕਾਰ। ਤਿਆਗੁ-ਛੱਡ। ਮਿਰਤੁ-ਮੌਤ। ਨਿਕਟਿ-ਨੇੜੇ। ਹਈ-ਹੈ। ਹਰਿ ਹਰੇ-ਹਰੀ ਹਰੀ। ਭਾਜੁ-ਭਜ, ਭਜਨ ਕਰ। ਬਿਨੁ ਭਜਨ-ਬਿਨਾ ਭਜਨ (ਸਿਮਰਨ) ਤੋਂ। ਅਹਿਲਾ-ਕੀਮਤੀ ਜਨਮ। ਗਈ-(ਵਿਅਰਥ) ਜਾ ਰਿਹਾ ਹੈ।੨।

**ਅਰਥ:** (ਹੇ ਭਾਈ!) ਅਨੇਕਾਂ ਹਠ-ਜੋਗੀ, ਧਿਆਨੀ, ਭੇਖੀ, ਗਿਆਨੀ ਅਤੇ ਧਰਤੀ ਉਤੇ ਵਿਚਰਨ ਵਾਲੇ (ਬਿਹੰਗਮ ਲੋਕ ਆਦਿ) ਜਿਥੇ ਜਾਂਦੇ ਹਨ ਉਥੇ ਨਿਰਾਰਥਕ ਚਰਚਾ ਹੀ ਚਰਚਾ ਕਰਦੇ ਰਹਿੰਦੇ ਹਨ।੧।ਰਹਾਉ।

(ਹੇ ਭਾਈ!) ਹੋਰ (ਅਜਿਹੇ ਅਨੇਕਾਂ ਹਨ ਜਿਨ੍ਹਾਂ ਦੇ ਅੰਦਰ) ਹਉਮੈ ਹੀ ਹਉਮੈ ਹੈ (ਅਤੇ ਕਈ) ਬਉਰੇ (ਝੱਲੇ ਲੋਕ ਫਿਰਦੇ ਹਨ)। (ਓਹ) ਜਿਥੇ ਜਿਥੇ ਜਾਂਦੇ ਫਿਰਦੇ ਹਨ (ਉਥੇ ਉਥੇ ਹੀ ਉਹਨਾਂ ਨੂੰ) ਕਾਲ (ਉਨ੍ਹਾਂ ਦੇ ਸਿਰ ਤੇ) ਕਾਲ (ਖੜਾ) ਹੈ।੧।

(ਹੇ ਭਾਈ!) ਇਹਨਾਂ ਸਾਰੀਆਂ ਸਮਾਧੀਆਂ ਦੇ ਭੇਖਾਂ ਆਦਿ ਦਾ) ਮਾਣ (ਹੰਕਾਰ ਛੱਡ ਦੇ ਅਤੇ ਚੇਤੇ ਰਖ ਕਿ) ਮੌਤ ਸਦਾ ਤੇਰੇ ਨੇੜੇ ਸਦਾ ਹੀ ਤੇਰੇ ਨੇੜੇ ਹੈ।

ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ) ਹੇ ਮੂਰਖ! ਤੂੰ ਸੁਣ। (ਹਰੀ ਦੇ) ਭਜਨ ਤੋਂ ਬਿਨਾ ਤੇਰਾ ਕੀਮਤੀ ਮਨੁੱਖਾ-ਜਨਮ (ਵਿਅਰਥ) ਜਾ ਰਿਹਾ ਹੈ।੨।੫।੫੦।੧੨।੬੨।

# ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਤੀਰਥ-ਇਸ਼ਨਾਨੀਆਂ, ਗਿਆਨੀਆਂ, ਚਰਚਾਵਾਦੀਆਂ, ਅਤੇ ਸਮਾਧੀਆਂ ਲਾਉਣ ਵਾਲਿਆਂ ਅਤੇ ਭੇਖਧਾਰੀਆਂ ਆਦਿ ਦੀ ਕੋਈ ਕਮੀ ਨਹੀਂ ਹੈ। ਸਾਰੇ ਅਹੰਕਾਰ ਨਾਲ ਮਤੇ ਹੋਏ, ਬਿਨਾ ਭਜਨ ਤੋਂ ਇਧਰ ਉਧਰ ਫਿਰਦੇ ਰਹਿੰਦੇ ਹਨ, ਪਰ ਪਰਮਾਤਮਾ ਦਾ ਮਿਲਾਪ ਨਹੀ ਹੁੰਦਾ। ਇਉਂ ਜਾਪਦਾ ਹੈ ਜਿਵੇਂ ਕਿ ਇਹਨਾਂ ਨੂੰ ਮੌਤ ਯਾਦ ਹੀ ਨਾ ਹੋਵੇ। ਇਸ ਲਈ ਗੁਰਦੇਵ ਪਿਤਾ ਜੀ ਮੂਰਖ ਜੀਵ ਨੂੰ ਹੇਠ ਲਿਖੀ ਪੰਕਤੀ ਰਾਹੀ ਚੌਕੰਨਾ ਕਰਦੇ ਹਨ:-

**....ਸੁਨਹੁ ਰੇ ਮੂੜ, ਬਿਨੁ ਭਜਨ ਭਜਨ ਭਜਨ ਅਹਿਲਾ ਜਨਮੁ ਗਈ॥**

ਗੁਰਬਾਣੀ ਵਿਚ 'ਅਹਿਲਾ ਜਨਮ' ਬਾਰੇ ਹੋਰ ਵੀ ਪ੍ਰਮਾਣ ਮਿਲਦੇ ਹਨ:-

੧. **ਹਰਿ ਬਿਨੁ ਜਨਮੁ ਅਕਾਰਥ ਜਾਤ॥**
**ਤਜਿ ਗੋਪਾਲ ਆਨ ਰੰਗਿ ਰਾਚਤ, ਮਿਥਿਆ ਪਹਿਰਤ ਖਾਤ॥** [ਪੰ. ੧੧੨੦

੨. **ਹਰਿ ਕਾ ਨਾਮੁ ਨ ਚੇਤੈ ਪ੍ਰਾਣੀ, ਬਿਕਲੁ ਭਇਆ ਸੰਗਿ ਮਾਇਆ॥**
**ਧਨ ਸਿਉ ਰਤਾ ਜੋਬਨਿ ਮਤਾ, ਅਹਿਲਾ ਜਨਮੁ ਗਵਾਇਆ॥** [ਪੰ. ੭੫

## ਕਾਨੜਾ ਅਸਟਪਦੀਆ ਮਹਲਾ ੪ ਘਰੁ ੧ ॥

**ੴ ਸਤਿਗੁਰ ਪ੍ਰਸਾਦਿ॥ ਜਪਿ ਮਨ ਰਾਮਨਾਮੁ ਸੁਖੁ ਪਾਵੈਗੋ॥ ਜਿਉ ਜਿਉ ਜਪੈ ਤਿਵੈ ਸੁਖੁ ਪਾਵੈ, ਸਤਿਗੁਰੁ ਸੇਵਿ ਸਮਾਵੈਗੋ॥੧॥ਰਹਾਉ॥ ਭਗਤ ਜਨਾਂ ਕੀ ਖਿਨੁ ਖਿਨੁ ਲੋਚਾ, ਨਾਮੁ ਜਪਤ ਸੁਖੁ ਪਾਵੈਗੋ॥ ਅਨ ਰਸ ਸਾਦ ਗਏ ਸਭ ਨੀਕਰਿ,**

**ਬਿਨੁ ਨਾਵੈ ਕਿਛੁ ਨ ਸੁਖਾਵੈਗੋ॥੧॥ ਗੁਰਮਤਿ ਹਰਿ ਹਰਿ ਮੀਠਾ ਲਾਗਾ, ਗੁਰੁ ਮੀਠੇ ਬਚਨ ਕਢਾਵੈਗੋ॥ ਸਤਿਗੁਰ ਬਾਣੀ ਪੁਰਖੁ ਪੁਰਖੋਤਮ, ਬਾਣੀ ਸਿਉ ਚਿਤੁ ਲਾਵੈਗੋ॥ ੨॥ ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ, ਮਨੁ ਭੀਨਾ ਨਿਜਘਰਿ ਆਵੈਗੋ॥ ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ, ਨੀਝਰ ਧਾਰ ਚੁਆਵੈਗੋ॥੩॥ ਰਾਮ ਨਾਮੁ ਇਕੁ ਤਿਲ ਤਿਲ ਗਾਵੈ, ਮਨੁ ਗੁਰਮਤਿ ਨਾਮਿ ਸਮਾਵੈਗੋ॥ ਨਾਮੁ ਸੁਣੈ ਨਾਮੋ ਮਨਿ ਭਾਵੈ, ਨਾਮੇ ਹੀ ਤ੍ਰਿਪਤਾਵੈਗੋ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਨਾਵੈਂ, ਸਿਉਂ, ਬਾਜਹਿਂ।

**ਨੋਟ:** 'ਗੋ' ਪਦ ਹਰ ਥਾਂ ਭਵਿਖਤ ਕਾਲ ਦਾ ਸੂਚਕ ਨਹੀ, ਕਿਤੇ ਕਿਤੇ ਸਾਰਥਕ ਹੈ ਪਰ ਵਿਸ਼ੇਸ਼ ਕਰਕੇ 'ਗੋ' ਪਦ ਤੁਕਾਂਤ (ਕਾਫ਼ੀਏ) ਦਾ ਪ੍ਰਤੀਕ ਹੈ।

**ਪਦ ਅਰਥ:** ਜਪਿ ਮਨ-ਹੇ ਮਨ! ਜਪਿਆ ਕਰ। ਪਾਵੈਗੋ-ਪਾਂਦਾ ਹੈ। ਜਿਉ ਜਿਉ ਜਪੈ-ਜਿਵੇ ਜਿਵੇਂ ਜਪਦਾ ਹੈ। ਸਤਿਗੁਰੁ ਸੇਵਿ-ਸਤਿਗੁਰੂ ਨੂੰ ਸਿਮਰ ਕੇ। ਸਮਾਵੈਗੋ-ਸਮਾ ਜਾਂਦਾ ਹੈ, ਲੀਨ ਹੋ ਜਾਂਦਾ ਹੈ।੧।ਰਹਾਉ।

ਖਿਨੁ ਖਿਨੁ-ਹਰ ਵੇਲੇ। ਲੋਚਾ-ਚਾਹਨਾ, ਤਾਂਘ। ਅਨਰਸ ਸਾਦ-ਹੋਰ ਰਸਾਂ ਦੇ ਸੁਆਦ। ਨੀਕਰਿ-ਨਿਕਲ ਜਾਂਦੇ ਹਨ। ਨ ਸੁਖਾਵੈਗੋ-ਸੁਖਾਂਦਾ ਨਹੀ, ਚੰਗਾ ਨਹੀ ਲਗਦਾ ਹੈ।੧।

ਗੁਰਮਤਿ-ਗੁਰੂ ਦੀ ਮਤਿ ਦੁਆਰਾ। ਕਢਾਵੈਗੋ-ਕਢਾਂਦਾ ਹੈ, ਹਿਰਦੇ ਚੋਂ ਬੁਲਵਾਂਦਾ ਹੈ। ਪੁਰਖੁ ਪੁਰਖੋਤਮ-ਸਭ ਤੋਂ ਉਤਮ ਪੁਰਖ, ਅਕਾਲ ਪੁਰਖ। ਲਾਵੈਗੋ-ਲਾਂਦਾ ਹੈ।੨।

ਸੁਨਤ-ਸੁਣਦਿਆਂ। ਦ੍ਰਵਿਆ-ਦ੍ਰਵੀ ਭੂਤ ਹੋਇਆ, ਪਘਰਾ ਗਿਆ, ਪਸੀਜ ਗਿਆ, ਚਿਤ ਕੋਮਲ ਹੋਣਾ। ਭੀਨਾ-ਭਿੱਜ ਗਿਆ ਹੈ। ਨਿਜਘਰਿ-ਆਪਣੇ ਅਸਲੀ ਘਰ, ਹਰੀ ਦੀ ਹਜ਼ੂਰੀ ਵਿਚ। ਤਹ-ਉਥੇ (ਨਿਜ ਘਰ ਵ੍ਰਿਚ)। ਅਨਹਤ ਧੁਨੀ-ਇਕ ਰਸ ਆਵਾਜ਼। ਬਾਜਹਿ-ਵਜਦੇ ਹਨ। ਬਾਜੇ-(ਅਨਹਦ) ਵਾਜੇ। ਨੀਝਰ-ਇਕ ਰਸ। ਚੁਆਵੈਗੋ-ਚੋਂਦੀ ਰਹਿੰਦੀ ਹੈ।੩।

ਨਾਮਿ-ਨਾਮ ਵਿਚ। ਨਾਮੋ-ਨਾਮ। ਤ੍ਰਿਪਤਾਵੈਗੋ-ਤ੍ਰਿਪਤ ਰਹਿੰਦਾ ਹੈ।੪।

**ਅਰਥ:** ਹੇ ਮਨ! ਪਰਮੇਸ਼ਰ ਦਾ ਨਾਮ ਜਪ (ਜਿਹੜਾ ਜਪਦਾ ਹੈ, ਉਹ ਆਤਮਿਕ) ਸੁਖ ਪਾਂਦਾ ਹੈ। ਜਿਉਂ ਜਿਉਂ (ਮਨੁੱਖ ਨਾਮ) ਜਪਦਾ ਹੈ ਤਿਉਂ ਤਿਉਂ (ਆਤਮਿਕ) ਸੁਖ ਪਾਂਦਾ ਹੈ (ਅਤੇ) ਸਤਿਗੁਰੂ ਨੂੰ ਸਿਮਰ ਕੇ (ਨਾਮ ਵਿਚ) ਸਮਾਂਦਾ ਹੈ।੧।ਰਹਾਉ।

(ਹੇ ਮਨ!) ਭਗਤ ਜਨਾਂ ਦੀ ਖਿਨ ਖਿਨ(ਨਾਮ ਜਪਣ ਦੀ) ਚਾਹਨਾ ਹੁੰਦੀ ਹੈ (ਜਿਹੜਾ) ਨਾਮ ਜਪਦਾ ਹੈ ਉਹ ਸੁਖ ਪਾਂਦਾ ਹੈ। (ਉਸ ਦੇ ਅੰਦਰੋਂ) ਹੋਰ ਸਾਰੇ ਰੱਸਾਂ ਦੇ ਸੁਆਦ ਨਿਕਲ ਜਾਂਦੇ ਹਨ (ਅਤੇ ਹਰੀ ਦੇ) ਨਾਮ ਤੋਂ ਬਿਨਾ (ਉਸ ਨੂੰ) ਕੁਝ ਵੀ ਚੰਗਾ ਨਹੀ ਲਗਦਾ।੧।

(ਹੇ ਭਾਈ!) ਗੁਰੂ ਦੀ ਮਤਿ ਦੁਆਰਾ ਜਿਸ ਮਨੁੱਖ ਨੂੰ ਹਰੀ ਹਰੀ (ਨਾਮ) ਮਿੱਠਾ ਲਗ ਜਾਂਦਾ ਹੈ, ਗੁਰੂ (ਉਸ ਮਨੁੱਖ ਦੇ ਹਿਰਦੇ ਚੋਂ) ਮਿਠੇ ਰਸਦਾਇਕ) ਬਚਨ ਕਢਾਉਂਦਾ ਹੈ। ਸਤਿਗੁਰੂ ਦੀ ਬਾਣੀ ਉਤਮ ਪੁਰਖ ਭਾਵ

ਅਕਾਲ ਪੁਰਖ ਦੀ ਹੈ (ਜਿਹੜਾ) ਬਾਣੀ ਨਾਲ ਚਿਤ ਲਾਂਦਾ ਹੈ (ਉਹ ਵੀ ਉਤਮ) ਪੁਰਖ (ਭਾਵ ਉਸ ਦਾ ਰੂਪ ਬਣ ਜਾਂਦਾ ਹੈ) ।੨।

(ਹੇ ਭਾਈ!) ਗੁਰਬਾਣੀ ਨੂੰ ਸੁਣਦਿਆਂ ਮੇਰਾ ਮਨ ਦ੍ਰਵੀਭੂਤ ਹੋ ਗਿਆ ਹੈ (ਭਾਵ ਕਠੋਰ ਤੋਂ ਕੋਮਲ ਹੋ ਗਿਆ ਹੈ)। ਮਨ ਭਿੱਜ ਗਿਆ ਹੈ (ਅਤੇ) ਨਿਜ ਘਰ ਵਿਚ ਟਿਕਿਆ ਰਹਿੰਦਾ ਹੈ। ਉਥੇ (ਨਿਜ ਘਰ ਵਿਚ) ਇਕ ਰਸ ਧੁਨੀ ਵਾਲੇ ਵਾਜੇ ਨਿਤ ਹੀ ਵਜਦੇ ਹਨ (ਅਤੇ ਦਸਮ ਦੁਆਰ ਵਿਚ) ਇਕ ਰਸ ਧਾਰ ਚੋਂਦੀ ਰਹਿੰਦੀ ਹੈ ।੩।

(ਨਾਮ ਰਸੀਆ ਮਨੁੱਖ) ਇਕ ਛਿਨ ਛਿਨ ਮਾਤਰ ਵਿਚ ਪਰਮਾਤਮਾ ਦਾ ਨਾਮ ਗਾਉਂਦਾ ਹੈ, (ਅਤੇ) ਗੁਰੂ ਦੀ ਮਤ ਦੁਆਰਾ (ਉਸ ਦਾ ਮਨ) ਨਾਮ ਵਿਚ ਲੀਨ ਹੋਇਆ ਰਹਿੰਦਾ ਹੈ। (ਉਹ) ਨਾਮ ਸੁਣਦਾ ਹੈ ਨਾਮ ਹੀ (ਉਸ ਦੇ) ਮਨ ਵਿਚ ਪਿਆਰਾ ਲਗਦਾ ਹੈ (ਅਤੇ) ਨਾਮ ਦੁਆਰਾ ਹੀ (ਉਹ ਪਦਾਰਥਕ ਤ੍ਰਿਸ਼ਨਾ ਵਲੋਂ) ਤ੍ਰਿਪਤ ਹੋਇਆ ਰਹਿੰਦਾ ਹੈ ।੪।

**ਕਨਿਕ ਕਨਿਕ ਪਹਿਰੇ ਬਹੁ ਕੰਗਨਾ, ਕਾਪਰੁ ਭਾਂਤਿ ਬਨਾਵੈਗੋ॥ ਨਾਮ ਬਿਨਾ ਸਭਿ ਫੀਕ ਫਿਕਾਨੇ, ਜਨਮਿ ਮਰੈ ਫਿਰਿ ਆਵੈਗੋ॥੫॥ ਮਾਇਆ ਪਟਲ ਪਟਲ ਹੈ ਭਾਰੀ, ਘਰੁ ਘੂਮਨਿ ਘੇਰਿ ਘੁਲਾਵੈਗੋ॥ ਪਾਪ ਬਿਕਾਰ ਮਨੂਰ ਸਭਿ ਭਾਰੇ, ਬਿਖੁ ਦੁਤਰੁ ਤਰਿਓ ਨ ਜਾਵੈਗੋ॥੬॥ ਭਉ ਬੈਰਾਗੁ ਭਇਆ ਹੈ ਬੋਹਿਥੁ, ਗੁਰੁ ਖੇਵਟੁ ਸਬਦਿ ਤਰਾਵੈਗੋ॥ ਰਾਮਨਾਮੁ ਹਰਿ ਭੇਟੀਐ, ਹਰਿ ਰਾਮੈ ਨਾਮਿ ਸਮਾਵੈਗੋ॥੭॥ ਅਗਿਆਨਿ ਲਾਇ ਸਵਾਲਿਆ, ਗੁਰ ਗਿਆਨੈ ਲਾਇ ਜਗਾਵੈਗੋ॥ ਨਾਨਕ ਭਾਣੈ ਆਪਣੈ, ਜਿਉ ਭਾਵੈ ਤਿਵੈ ਚਲਾਵੈਗੋ॥੮॥੧॥**

**ਪਦ ਅਰਥ:** ਕਨਿਕ-ਸੋਨਾ। ਪਹਿਰੇ-ਪਹਿਨਦਾ ਹੈ। ਬਹੁ ਕੰਗਨਾ-ਬਹੁਤੇ ਕੰਗਣ (ਗਹਿਣੇ)। ਕਾਪਰੁ ਭਾਂਤਿ-ਭਾਂਤ ਭਾਂਤ ਦਾ ਕਪੜਾ। ਬਨਾਵੈਗੋ-ਬਣਾਉਂਦਾ, ਭਾਵ ਪਾਉਂਦਾ ਹੈ। ਫੀਕ ਫਿਕਾਨੇ-ਬਿਲਕੁਲ ਫਿੱਕੇ। ਜਨਮਿ-ਜਨਮ ਲੈ ਕੇ। ਮਰੈ-ਮਰਦਾ ਹੈ। ਆਵੈਗੋ-ਆਉਂਦਾ ਹੈ ।੫।

ਮਾਇਆ ਪਟਲ-ਮਾਇਆ ਦਾ ਪੜਦਾ। ਘੂਮਨਿ ਘੇਰਿ-ਘੁੰਮਣ ਘੇਰੀ। ਘੁਲਾਵੈਗੋ-ਘੁਲ ਜਾਵੇਗਾ। ਮਨੂਰ-ਸੜੇ ਹੋਏ ਨਿਕੰਮੇ ਲੋਹੇ ਮਾਤ੍ਰ। ਦੁਤਰੁ-(ਦੁਸ਼ਤਰ) ਔਖਾ ਤਰਿਆ ਜਾਣ ਵਾਲਾ ।੬।

ਭਉ-ਡਰ। ਬੈਰਾਗੁ-ਪਿਆਰ, ਭਿੱਜਾ ਹੋਇਆ। ਬੋਹਿਥੁ-ਜਹਾਜ਼। ਖੇਵਟੁ-ਮਲਾਹ। ਸਬਦਿ-ਸ਼ਬਦ ਦੁਆਰਾ। ਹਰਿ ਭੇਟੀਐ-ਹਰੀ ਪਰਮਾਤਮਾ ਮਿਲਦਾ ਹੈ ।੭।

ਅਗਿਆਨਿ ਲਾਇ ਸਵਾਲਿਆ-ਅਗਿਆਨਤਾ ਵਿਚ ਲਾ ਕੇ ਸਵਾਲ ਛਡਿਆ ਹੈ। ਜਗਾਵੈਗੋ-ਜਗਾਉਂਦਾ ਹੈ। ਗੁਰ ਗਿਆਨੈ-ਗੁਰੂ ਦੇ ਗਿਆਨ ਵਿਚ। ਭਾਣੈ-ਰਜ਼ਾ ਵਿਚ। ਭਾਵੈ-ਚੰਗਾ ਹੁੰਦਾ ਹੈ ।੮।

**ਅਰਥ:**(ਹੇ ਮਨ! ਜਿਹੜਾ ਮਨੁੱਖ) ਸੋਨੇ ਦੇ ਬਹੁਤ (ਕੀਮਤੀ) ਕੰਗਣ (ਗਹਿਣੇ) ਪਹਿਨਦਾ ਹੈ (ਅਤੇ) ਭਾਂਤ ਭਾਂਤ ਦਾ ਕਪੜਾ (ਪਾ ਕੇ ਸਰੀਰ ਨੂੰ) ਸਜਾਉਂਦਾ ਹੈ। ਨਾਮ ਤੋਂ ਬਿਨਾ ਸਾਰੇ (ਗਹਿਣੇ ਤੇ ਕਪੜੇ) ਬਿਲਕੁਲ

ਫਿਕੇ ਹਨ (ਅਜਿਹਾ ਮਨੁੱਖ) ਜੰਮ ਕੇ ਮਰਦਾ ਹੈ, ਫਿਰ (ਜਨਮ ਵਿਚ) ਆਂਦਾ ਹੈ (ਭਾਵ ਆਵਾਗਵਣ ਵਿਚ ਪਿਆ ਰਹਿੰਦਾ ਹੈ)।੫।

(ਹੇ ਮਨ! ਸਾਰੇ ਪੜਦਿਆਂ ਨਾਲੋਂ) ਮਾਇਆ ਦਾ ਪੜਦਾ ਭਾਰੀ (ਭਾਵ ਕਰੜਾ ਹੈ ਅਤੇ ਮਨੁੱਖ ਲਈ ਉਸ ਦਾ) ਘਰ (ਭਾਵ ਹਿਰਦਾ ਵਿਸ਼ਿਆਂ ਦੇ ਵਿਕਾਰਾਂ ਦੀ) ਘੁੰਮਣ ਘੇਰੀ ਵਿਚ ਹੀ ਘੁਲ ਜਾਂਦਾ ਹੈ। (ਮਨੁੱਖ ਦੇ ਕੀਤੇ ਹੋਏ) ਸਾਰੇ ਪਾਪ ਵਿਕਾਰ ਸੜੇ ਹੋਏ ਨਿਕੰਮੇ ਲੋਹੇ ਵਤ ਭਾਰੇ (ਵਜ਼ਨ ਵਾਲੇ) ਬਣ ਜਾਂਦੇ ਹਨ, (ਜਿਸ ਕਰਕੇ) ਔਖਾ ਤਰਿਆ ਜਾਣ ਵਾਲਾ ਸੰਸਾਰ-ਸਮੁੰਦਰ (ਇਸ ਤੋਂ) ਤਰਿਆ ਨਹੀ ਜਾਂਦਾ।੬।

**(ਹੇ ਮਨ! ਜਿਸ ਨੂੰ ਰਬੀ) ਡਰ ਤੇ ਵੈਰਾਗ ਰੂਪੀ ਜਹਾਜ਼ ਮਿਲ ਗਿਆ ਹੈ, ਗੁਰੂ ਮਲਾਹ (ਬਣ ਕੇ) ਆਪਣੇ ਸ਼ਬਦ ਦੁਆਰਾ (ਉਸ ਨੂੰ ਸੰਸਾਰ ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ। (ਹੇ ਭਾਈ! ਜਿਹੜਾ ਜਗਿਆਸੂ ਸੱਚੇ ਹਿਰਦੇ ਨਾਲ) ਰਾਮਨਾਮ ਜਪਦਾ ਹੈ (ਉਸ ਨੂੰ) ਹਰੀ ਮਿਲਦਾ ਹੈ (ਅਤੇ ਉਹ ਉਸ) ਹਰੀ-ਪ੍ਰਭੂ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ।੭।**

(ਪਰਮਾਤਮਾ ਨੇ) ਅਗਿਆਨ ਵਿਚ ਲਾ ਕੇ (ਜੀਆਂ ਨੂੰ) ਸਵਾਲ ਛਡਿਆ ਹੈ, (ਅਤੇ) ਗੁਰੂ ਦੇ ਗਿਆਨ ਦੁਆਰਾ (ਸੋਝੀ ਦੇ ਕੇ ਨੀਦ ਚੋਂ) ਜਗਾ ਦੇਂਦਾ ਹੈ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਵਾਹਿਗੁਰੂ) ਆਪਣੇ ਭਾਣੇ (ਰਜ਼ਾ) ਵਿਚ ਜਿਵੇਂ (ਉਸ ਨੂੰ) ਭਾਉਂਦਾ ਹੈ, ਤਿਵੇਂ (ਜੀਵ ਨੂੰ ਉਸ ਰਾਹ ਤੇ) ਚਲਾਂਦਾ (ਟੋਰਦਾ) ਹੈ।੮।੧।

# ਅਰਥ ਭੇਦ ਅਤੇ ਨਿਰਣੈ

## ਰਾਮਨਾਮੁ ਹਰਿ ਭੇਟੀਐ, ਹਰਿ ਰਾਮੈ ਨਾਮਿ ਸਮਾਵੈਗੋ॥

ਵਖ ਵਖ ਅਰਥ:

੧. ਜਬ ਹਰੀ ਕਾ ਨਾਮ ਮਿਲ ਜਾਵੇਗਾ ਤੋ ਹਰੀ ਬਯਾਪਕ ਨਾਮੀ ਵਿਖੇ ਜੀਉ ਸਮਾਇ ਜਾਵੇਗਾ। [ਫ.ਸ.

੨. ਜੇ ਹਰੀ ਰਾਮ-ਨਾਮ ਨੂੰ ਭੇਟਾ ਲੈ ਕੇ ਮਿਲੀਏ ਤਾ ਹਰੀ ਰਾਮ-ਨਾਮ ਵਿਚ ਸਮਾ ਜਾਈਦਾ ਹੈ। [ਸ਼ਬਦਾਰਥ

੩. ਹੇ ਭਾਈ! ਪਰਮਾਤਮਾ ਦਾ ਨਾਮ (ਜਪ ਕੇ) ਪਰਮਾਤਮਾ ਨੂੰ ਮਿਲ ਸਕਦਾ ਹੈ (ਜਿਸ ਮਨੁੱਖ ਦੇ ਅੰਦਰ ਅਦਬ ਤੇ ਪਿਆਰ ਹੈ ਉਹ) ਸਦਾ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹੈ। [ਦਰਪਣ

੪. ਜਦ ਜੀਵ ਨੂੰ ਗੁਰਾਂ ਪਾਸੋ ਹਰੀ ਰਾਮ ਦਾ ਨਾਮ ਭੇਟੀਐ, ਮਿਲ ਜਾਵੇ ਤਾਂ ਇਹ ਨਾਮ ਕਰਕੇ ਰਾਮੈ-ਵਿਆਪਕ ਹਰੀ ਵਿਚ ਸਮਾ ਜਾਵੇਗਾ। [ਸੰ.ਸ.

**ਨਿਰਣੈ**: ਇਥੇ ਸ਼ਬਦਾਰਥੀ ਵਿਦਵਾਨਾਂ ਦੇ ਅਰਥ ਸੰਪ੍ਰਦਾਈ ਟੀਕਾਕਾਰਾਂ ਵਾਲੇ ਹਨ ਜੋ ਬਿਨਾ ਲਗ-ਮਾਤਰੀ ਨੇਮਾਂ ਦੇ ਕੀਤੇ ਪ੍ਰਤੀਤ ਹੁੰਦੇ ਹਨ। ਇਸ ਪੰਗਤੀ ਦੇ ਸਰਲ ਅਰਥ ਇਉਂ ਬਣਨਗੇ:-

(ਜੋ ਜਗਿਆਸੂ) ਰਾਮ (ਜਪਦਾ ਹੈ, ਉਸ ਨੂੰ) ਹਰੀ ਮਿਲਦਾ ਹੈ (ਅਤੇ ਉਹ) ਹਰੀ ਦੇ ਰਾਮ-ਨਾਮ ਵਿਚ ਲੀਨ ਹੋ ਜਾਂਦਾ ਹੈ। 'ਭੇਟੀਐ' ਦਾ ਅਰਥ 'ਭੇਟਾ' ਨਹੀਂ ਜਿਵੇਂ ਕਿ ਉਪ੍ਰੋਕਤ ਨੰ. ੨ ਵਾਲੇ ਅਰਥਾਂ ਵਿਚ ਅੰਕਿਤ ਹੈ। ਇਥੇ 'ਭੇਟੀਐ' ਤੋਂ ਭਾਵ ਰਾਮ ਨਾਮ ਦੀ ਉਪਲਬਧੀ ਹੈ। ਸਤਿਗੁਰੂ ਦੇ ਭੇਟਿਆਂ (ਮਿਲਿਆਂ ਹੀ) ਰਾਮਨਾਮ ਦੀ ਦਾਤਿ ਪ੍ਰਾਪਤ ਹੁੰਦੀ ਹੈ ਅਤੇ ਜਗਿਆਸੂ ਰਾਮ-ਨਾਮ ਨਾਲ ਅਭੇਦ ਹੋ ਜਾਂਦਾ ਹੈ:

੧. **ਜਿਉ ਲੋਹਾ ਪਾਰਸਿ ਭੇਟੀਐ, ਮਿਲਿ ਸੰਗਤਿ ਸੁਵਰਨੁ ਹੋਇ ਜਾਇ॥** [ਪੰ. ੩੦੩

ਪਿਤਾ ਗੁਰੂ ਅਮਰਦਾਸ ਜੀ ਨੇ ਇਸ ਬਾਰੇ ਨਿਰਣਾ ਕਰ ਦਿਤਾ ਹੈ:-

**ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ, ਰਾਮੁ ਨ ਪਾਇਆ ਜਾਇ॥**
**ਅਗਮੁ ਅਗੋਚਰੁ ਅਤਿ ਵਡਾ, ਅਤੁਲੁ ਨ ਤੁਲਿਆ ਜਾਇ॥**
**ਕੀਮਤਿ ਕਿਨੈ ਨ ਪਾਈਆ, ਕਿਤੈ ਨ ਲਇਆ ਜਾਇ ॥**
**ਗੁਰ ਕੈ ਸਬਦਿ ਭੇਦਿਆ, ਇਨ ਬਿਧਿ ਵਸਿਆ ਮਨਿ ਆਇ॥**
**ਨਾਨਕ ਆਪਿ ਅਮੇਉ ਹੈ, ਗੁਰ ਕਿਰਪਾ ਤੇ ਰਹਿਆ ਸਮਾਇ॥**
**ਆਪੇ ਮਿਲਿਆ ਮਿਲਿ ਰਹਿਆ, ਆਪੇ ਮਿਲਿਆ ਆਇ ॥ ੧ ॥** [ਪੰ. ੫੫੫

# ਸਾਰੰਸ਼ ਅਤੇ ਸਿਧਾਂਤ

ਨਾਮ ਜਪਣ ਨਾਲ ਆਤਮਿਕ ਸੁਖ ਮਿਲਦਾ ਹੈ, ਹਲਤ ਪਲਤ ਦਾ ਸੁਖ ਪ੍ਰਾਪਤ ਹੋ ਜਾਂਦਾ ਹੈ। ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:-

**ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥**
**ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ, ਤਾ ਸਰਬ ਸੁਖ ਪਾਵਹਿ ਮੇਰੇ ਮਨਾ॥੧॥**
**ਜਪਿ ਮਨ ਸਤਿ ਨਾਮੁ ਸਦਾ ਸਤਿਨਾਮੁ॥**
**ਹਲਤ ਪਲਤ ਮੁਖਿ ਊਜਲ ਹੋਈ ਹੈ, ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥**
[ਪੰ. ੬੬੯

ਨਾਮ ਦੇ ਵਿਸਮਾਦੀ ਰਸ ਨਾਲ ਹੋਰ ਸਾਰੇ ਸੁਆਦ ਦੂਰ ਹੋ ਜਾਂਦੇ ਹਨ। ਸਤਿਪੁਰਖਾਂ ਅਤੇ ਗੁਰੂ ਦੀ ਉਤਮ ਬਾਣੀ ਦੁਆਰਾ ਨਾਮ ਮਿੱਠਾ ਲਗਦਾ ਹੈ। ਇਸ ਨਾਲ ਮਨ ਪਿਘਲਦਾ ਭਾਵ ਕੋਮਲ ਹੁੰਦਾਹੈ।

ਜਦੋਂ ਹਿਰਦੇ ਵਿਚ ਨਾਮ ਰਸ ਵਸ ਜਾਂਦਾ ਹੈ ਤਾਂ ਹੋਰ ਗਹਿਣੇ ਕਪੜੇ ਭਾਵ ਹਾਰ-ਸ਼ਿੰਗਾਰ ਮਨ ਨੂੰ ਸੁਖਾਂਦਾ ਹੀ ਨਹੀ, ਸਗੋਂ ਬੋਝਲ ਜਿਹਾ ਪ੍ਰਤੀਤ ਹੁੰਦਾ ਹੈ।

ਜੇ ਗੁਰੂ ਗਿਆਨ ਦੇ ਰਾਹੀਂ ਵੀਚਾਰੀਏ ਤਾਂ ਗਹਿਣਾ, ਕਪੜਾ, ਧਨ ਪਦਾਰਥ ਸਭ ਭਾਰ ਹੈ। ਪਾਪਾਂ ਦੇ ਭਾਰ ਨਾਲ ਸੰਸਾਰ ਤੋਂ ਤਰਨਾ ਸੰਭਵ ਨਹੀ ਹੁੰਦਾ।

ਸਿਧਾਂਤ ਇਹ ਹੈ ਗੁਰੂ ਦੇ ਸ਼ਬਦ ਨੇ ਇਸ ਸੰਸਾਰ ਸਾਗਰ ਤੋਂ ਪਾਰ ਕਰਨਾ ਹੈ। ਗੁਰੂ ਦੇ ਜਹਾਜ਼ ਤੇ ਵੀ ਮਨੁੱਖ ਤਾਂ ਹੀ ਸਵਾਰ ਹੋ ਸਕਦਾ ਹੈ ਜੇ ਸਤਿਗੁਰੂ ਦੀ ਨਜ਼ਰ ਸਵੱਲੀ ਹੋਵੇ।

ਅਸਲ ਵਿਚ ਸਾਰੇ ਸੰਸਾਰ ਨੂੰ ਪਰਮਾਤਮਾ ਨੇ ਮਾਇਆ ਦੀ ਅਗਿਆਨਤਾ ਵਿਚ ਲਾ ਕੇ ਸਵਾਲ ਛਡਿਆ ਹੈ, ਜਦੋਂ ਉਹ ਜੀਵ ਨੂੰ ਹਰੀ ਗੁਰੂ ਦੇ ਗਿਆਨ ਵਿਚ ਲਾਵੇਗਾ ਮੋਹ ਮਾਇਆ ਦੀ ਨੀਂਦ ਚੋਂ ਜਗਾ ਦੇਵੇਗਾ। ਇਹ ਸਾਰਾ ਕੁਝ ਪ੍ਰਭੂ ਦੇ ਭਾਣੇ ਵਿਚ ਹੈ। ਅਜਿਹੇ ਭਾਵ ਨੂੰ ਮੁਖ ਰਖ ਕੇ ਕਈ ਲੋਕ ਨਾਮ ਜਪਣਾ ਹੀ ਛੱਡ ਦਿੰਦੇ ਹਨ ਪਰ ਓਹ ਇਹ ਨਹੀ ਸਮਝਦੇ ਹਨ ਕਿ ਗੁਰੂ ਪਾਤਿਸ਼ਾਹ ਨੇ ਕਿਹੜੇ ਰੰਗ ਵਿਚ ਆ ਕੇ ਇਹ ਬਚਨ ਉਚਾਰੇ ਹੋਣਗੇ। ਇਹ ਚੌਥੇ ਪਦ ਦੀ ਅਵਸਥਾ ਹੈ ਜਿਥੇ ਸਿਵਾਏ ਹਰੀ ਦੇ ਹੋਰ ਕੁਝ ਨਹੀਂ ਦਿਸਦਾ, ਵਿਸਮਾਦ ਹੀ ਵਿਸਮਾਦ ਹੈ।

**ਕਾਨੜਾ ਮਹਲਾ ੪ ॥ ਜਪਿ ਮਨ, ਹਰਿ ਹਰਿ ਨਾਮੁ ਤਰਾਵੈਗੋ॥ ਜੋ ਜੋ ਜਪੈ ਸੋਈ ਗਤਿ ਪਾਵੈ, ਜਿਉ ਧ੍ਰੂ ਪ੍ਰਹਿਲਾਦੁ ਸਮਾਵੈਗੋ ॥੧॥ਰਹਾਉ॥ ਕ੍ਰਿਪਾ ਕ੍ਰਿਪਾ ਕ੍ਰਿਪਾ ਕਰਿ ਹਰਿ ਜੀਉ, ਕਰਿ ਕਿਰਪਾ ਨਾਮਿ ਲਗਾਵੈਗੋ॥ ਕਰਿ ਕਿਰਪਾ ਸਤਿਗੁਰੂ**

**ਮਿਲਾਵਹੁ, ਮਿਲਿ ਸਤਿਗੁਰ ਨਾਮੁ ਧਿਆਵੈਗੋ॥੧॥ ਜਨਮ ਜਨਮ ਕੀ ਹਉਮੈ ਮਲੁ ਲਾਗੀ, ਮਿਲਿ ਸੰਗਤਿ ਮਲੁ ਲਹਿ ਜਾਵੈਗੋ॥ ਜਿਉ ਲੋਹਾ ਤਰਿਓ ਸੰਗਿ ਕਾਸਟ, ਲਗਿ ਸਬਦਿ ਗੁਰੂ ਹਰਿ ਪਾਵੈਗੋ॥੨॥ ਸੰਗਤਿ ਸੰਤ ਮਿਲਹੁ ਸਤ ਸੰਗਤਿ, ਮਿਲਿ ਸੰਗਤਿ ਹਰਿ ਰਸੁ ਆਵੈਗੋ॥ ਬਿਨੁ ਸੰਗਤਿ ਕਰਮ ਕਰੈ ਅਭਿਮਾਨੀ, ਕਢਿ ਪਾਣੀ ਚੀਕੜੁ ਪਾਵੈਗੋ॥੩॥ ਭਗਤ ਜਨਾ ਕੇ ਹਰਿ ਰਖਵਾਰੇ, ਜਨ ਹਰਿ ਰਸੁ ਮੀਠ ਲਗਾਵੈਗੋ॥ ਖਿਨੁ ਖਿਨੁ ਨਾਮੁ ਦੇਇ ਵਡਿਆਈ, ਸਤਿਗੁਰ ਉਪਦੇਸਿ ਸਮਾਵੈਗੋ॥੪॥**

**ਪਦ ਅਰਥ:** ਤਰਾਵੈਗੋ-ਤਰਾਂਦਾ, ਪਾਰ ਕਰ ਦਿੰਦਾ ਹੈ। ਗਤਿ-ਮੁਕਤੀ। ਉਚੀ ਆਤਮਿਕ ਅਵਸਥਾ। ਜਿਉ-ਜਿਵੇਂ। ਸਮਾਵੈਗੋ-ਲੀਨ ਹੋਂਦਾ ਰਿਹਾ ਹੈ।੧।ਰਹਾਉ।

ਨਾਮਿ-ਨਾਮ ਵਿਚ। ਲਗਾਵੈਗੋ-ਲਗਾਂਦਾ, ਜੋੜਦਾ ਹੈ। ਕਰਿ ਕਿਰਪਾ-ਕਿਰਪਾ ਕਰਕੇ। ਮਿਲਿ-ਮਿਲ ਕੇ। ਧਿਆਵੈਗੋ-ਧਿਆਉਂਦਾ ਹੈ।੧।

ਮਲੁ-ਮੈਲ। ਸੰਕਿ ਕਾਸਟ-ਲਕੜੀ (ਬੇੜੀ) ਨਾਲ। ਲਗਿ-ਲਗ ਕੇ। ਸਬਦਿ ਗੁਰੂ-ਗੁਰੂ ਦੇ ਸ਼ਬਦ ਵਿਚ। ਹਰਿ ਪਾਵੈਗੋ-ਪਰਮਾਤਮਾ ਨੂੰ ਪਾਉਂਦਾ ਹੈ।੨।

ਅਭਿਮਾਨੀ-ਹੰਕਾਰ ਵਾਲੇ। ਕਢਿ ਪਾਣੀ-ਪਾਣੀ ਕਢ ਕੇ। ਚੀਕੜੁ ਪਾਵੈਗੋ-(ਉਸ ਪਾਣੀ ਵਿਚ) ਚਿਕੜ ਪਾਉਂਦਾ ਹੈ।੩।

ਰਖਵਾਰੇ-ਰਖਵਾਲਾ, ਰਾਖੇ। ਮੀਠ ਲਗਾਵੈਗੋ-ਮਿੱਠਾ ਲਗਾਂਦਾ ਹੈ। ਦੇਇ-ਦੇਂਦਾ ਹੈ। ਉਪਦੇਸਿ-ਉਪਦੇਸ਼ ਵਿਚ।੪।

**ਅਰਥ:** ਹੇ ਮਨ! (ਤੂੰ) ਹਰੀ ਦਾ ਨਾਮ ਜਪ, ਹਰੀ ਦਾ ਨਾਮ (ਸੰਸਾਰ ਤੋਂ) ਪਾਰ ਲੰਘਾ ਦਿੰਦਾ ਹੈ। ਕਿਵੇਂ? ਜਿਹੜਾ ਜਿਹੜਾ (ਮਨੁੱਖ ਹਰੀ ਦਾ ਨਾਮ) ਜਪਦਾ ਹੈ, ਉਹੀ ਉਚੀ ਆਤਮਿਕ ਪਦਵੀ ਪ੍ਰਾਪਤ ਕਰਦਾ ਹੈ। ਜਿਵੇਂ ਧ੍ਰੂ ਅਤੇ ਪ੍ਰਹਿਲਾਦ (ਭਗਤ ਦੋਹਾਂ ਦਾ ਮਨ ਹਰੀ ਨਾਮ ਵਿਚ) ਸਮਾਉਂਦਾ ਰਿਹਾ।੧।ਰਹਾਉ।

ਹੇ ਹਰੀ ਜੀਓ! (ਤੇਰੇ ਚਰਨਾ ਵਿਚ ਬੇਨਤੀ ਹੈ ਕਿ ਆਪਣੀ) ਕਿਰਪਾ, ਕਿਰਪਾ ਕਿਰਪਾ ਕਰ। (ਹਰੀ ਬੇਨਤੀ ਸੁਣ ਕੇ ਆਪ ਹੀ) ਕਿਰਪਾ ਕਰਕੇ ਨਾਮ ਵਿਚ ਲਗਾ ਲੈਂਦਾ ਹੈ (ਭਾਵ ਜੋੜ ਲੈਂਦਾ ਹੈ)। (ਹੇ ਹਰੀ ਜੀ!) ਕਿਰਪਾ ਕਰਕੇ ਸਤਿਗੁਰੂ ਨੂੰ ਮਿਲਾਉ (ਕਿਉਂਕਿ) ਸਤਿਗੁਰੂ ਨੂੰ ਮਿਲ ਕੇ (ਹੀ ਜੀਵ ਤੇਰਾ) ਨਾਮ ਸਿਮਰ ਸਕਦਾ ਹੈ।੧।

(ਹੇ ਭਾਈ! ਜੀਵ ਨੂੰ) ਕਈ ਜਨਮਾਂ ਜਨਮਾਂਤਰਾਂ ਦੀ ਹਉਮੈ ਦੀ ਮੈਲ ਲਗੀ ਹੋਈ ਹੈ, ਸੰਗਤ ਵਿਚ ਮਿਲ ਕੇ (ਇਹ) ਮੈਲ ਲਹਿ ਜਾਂਦੀ ਹੈ। ਜਿਵੇਂ ਲੋਹਾ ਕਾਠ ਨਾਲ ਲਗ ਕੇ (ਨਦੀ ਤੋਂ) ਪਾਰ ਲੰਘ ਜਾਂਦਾ ਹੈ, (ਤਿਵੇਂ) ਗੁਰੂ ਦੇ ਸ਼ਬਦ ਨਾਲ (ਜੁੜ ਕੇ ਜੀਵ) ਹਰੀ ਨੂੰ ਪਾ ਲੈਂਦਾ ਹੈ (ਭਾਵ ਮਿਲ ਪੈਂਦਾ ਹੈ)।੨।

(ਹੇ ਭਾਈ!) ਸੰਤ ਜਨਾ ਦੀ ਸੰਗਤ, ਸਤ ਸੰਗਤ ਵਿਚ ਮਿਲ ਕੇ (ਬੈਠੀਏ ਭਾਵ) ਸੰਗਤ ਵਿਚ ਹਰੀ (ਨਾਮ) ਦਾ ਰਸ ਆਉਂਦਾ ਹੈ। (ਪਰ) ਹੰਕਾਰੀ ਜੀਵ ਸਾਧ ਸੰਗਤ ਤੋਂ ਬਿਨਾ (ਜੋ) ਕਰਮ ਕਰਦਾ ਹੈ (ਉਹ ਸੁਭ ਗੁਣ ਰੂਪੀ) ਪਾਣੀ ਵਿਚ (ਮੰਦ-ਕਰਮਾਂ ਰੂਪੀ) ਚਿਕੜ ਪਾਂਦਾ (ਮਿਲਾਂਦਾ) ਹੈ।੩।

(ਹੇ ਭਾਈ!) ਹਰੀ ਆਪਣੇ ਭਗਤ ਜਨਾ ਦੇ ਸਦਾ ਰਖਵਾਲੇ ਬਣਦੇ ਹਨ (ਇਸ ਲਈ) ਭਗਤ ਜਨਾ ਨੂੰ ਹਰੀ ਨਾਮ ਦਾ ਰਸ ਮਿੱਠਾ ਲਗਦਾ ਹੈ। (ਜਿਹੜਾ ਪ੍ਰਾਣੀ) ਸਤਿਗੁਰੂ ਦੇ ਉਪਦੇਸ਼ ਵਿਚ ਸਮਾਉਂਦਾ ਹੈ (ਉਸ ਨੂੰ ਪ੍ਰਭੂ) ਹਰੇਕ ਖਿਨ ਨਾਮ ਦੀ ਵਡਿਆਈ ਦੇਂਦਾ ਹੈ।੪।

**ਭਗਤ ਜਨਾ ਕਉ ਸਦਾ ਨਿਵਿ ਰਹੀਐ, ਜਨ ਨਿਵਹਿ ਤਾ ਫਲ ਗੁਨ ਪਾਵੈਗੋ॥ ਜੋ ਨਿੰਦਾ ਦੁਸਟ ਕਰਹਿ ਭਗਤਾ ਕੀ, ਹਰਨਾਖਸ ਜਿਉ ਪਚਿ ਜਾਵੈਗੋ॥੫॥ ਬ੍ਰਹਮ ਕਮਲ ਪੁਤੁ, ਮੀਨ ਬਿਆਸਾ, ਤਪੁ ਤਾਪਨ ਪੂਜ ਕਰਾਵੈਗੋ॥ ਜੋ ਜੋ ਭਗਤੁ ਹੋਇ ਸੋ ਪੂਜਹੁ, ਭਰਮਨ ਭਰਮੁ ਚੁਕਾਵੈਗੋ॥੬॥ ਜਾਤਨ ਜਾਤਿ ਦੇਖਿ ਮਤ ਭਰਮਹੁ, ਸੁਕ, ਜਨਕ ਪਗੀ ਲਗਿ ਧਿਆਵੈਗੋ॥ ਜੂਠਨ ਜੂਠਿ ਪਈ ਸਿਰ ਊਪਰਿ, ਖਿਨੁ ਮਨੂਆ ਤਿਲੁ ਨ ਡੁਲਾਵੈਗੋ॥੭॥ ਜਨਕ ਜਨਕ ਬੈਠੇ ਸਿੰਘਾਸਨਿ, ਨਉ ਮੁਨੀ ਧੂਰਿ ਲੈ ਲਾਵੈਗੋ॥ ਨਾਨਕ ਕ੍ਰਿਪਾ ਕ੍ਰਿਪਾ ਕਰਿ ਠਾਕੁਰ, ਮੈ ਦਾਸਨਿ ਦਾਸ ਕਰਾਵੈਗੋ॥੮॥੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਨਿਵਹਿੰ, ਤਾਂ, ਕਰਹਿੰ, ਭਗਤਾਂ,ਜਿਉਂ, ਪਗੀਂ, ਮਨੂਆਂ, ਨਉਂ।

**ਪਦ ਅਰਥ**: ਭਗਤ ਜਨਾ ਕਉ-ਭਗਤ ਜਨਾ ਅਗੇ। ਨਿਵਿ ਰਹੀਐ-ਨਿਵ ਕੇ ਰਹਿਣਾ ਚਾਹੀਦਾ ਹੈ। ਨਿਵਹਿ-ਨਿਉਂਦੇ ਹਨ। ਫਲ ਗੁਨ-(ਸੁੱਭ) ਗੁਣਾ ਦਾ ਫਲ। ਜਿਉ-ਵਾਂਗ। ਪਚਿ ਜਾਵੈਗੋ-ਸੜ ਜਾਂਦਾ ਹੈ।੫।

ਬ੍ਰਹਮ-ਬ੍ਰਹਮਾ। ਕਮਲ ਪੁਤ-ਕੌਲ ਦਾ ਪੁੱਤਰ। ਮੀਨ-ਮੱਛੀ। ਬਿਆਸਾ-ਬਿਆਸ। ਪੂਜਹੁ-ਆਦਰ ਕਰੋ। ਭਰਮਨ ਭਰਮੁ-ਵੱਡੀ ਭਟਕਣਾ। ਚੁਕਾਵੈਗੋ-ਦੂਰ ਕਰ ਲੈਂਦਾ ਹੈ।੬।

ਜਾਤਨ ਜਾਤਿ-ਜਾਤਾਂ ਵਿਚੋਂ ਉਚੀ ਜਾਤਿ। ਦੇਖਿ-ਵੇਖ ਕੇ। ਮਤ ਭਰਮਹੁ-ਭੁਲੇਖਾ ਨ ਖਾਉ। ਸੁਕਦੇਵ-ਬ੍ਰਾਹਮਣ ਦਾ ਨਾਮ। ਪਗੀ-ਪੈਰੀਂ। ਲਗਿ-ਲੱਗ ਕੇ। ਜੂਠਨਿ ਜੂਠਿ-ਜੂਠ ਦੀ ਵਡੀ ਜੂਠ, (ਪਤਲਾਂ ਦੀ ਜੂਠ)।੭।

ਜਨਕ-ਕਈ ਜਨਕ ਭਾਵ ਗਿਆਨੀ। ਬੈਠਿ ਸਿੰਘਾਸਨਿ-ਰਾਜ ਸਿੰਘਾਸਨ ਉਤੇ ਬੈਠੇ। ਨਉ ਮੁਨੀ-ਨੌਂ ਰਿਸ਼ੀ। ਮੁਖਿ-ਮੱਥੇ ਤੇ। ਦਾਸਨਿ ਦਾਸ-ਦਾਸਾਂ ਦਾ ਦਾਸ।੮।

**ਅਰਥ**: (ਹੇ ਭਾਈ!) ਭਗਤ ਜਨਾ ਦੇ ਅਗੇ ਸਦਾ ਨਿਵ ਰਹੀਐ (ਨਿਵ ਕੇ, ਨੀਵਾਂ ਹੋ ਕੇ, ਨਿਮਰਤਾ ਸਹਿਤ) ਰਹਿਣਾ ਚਾਹੀਦਾ ਹੈ। (ਹੇ ਮਨ! ਜੋ ਮਨੁੱਖ ਭਗਤ) ਜਨਾ ਅਗੇ ਨਿਵਦੇ ਹਨ (ਉਨ੍ਹਾਂ ਵਿਚੋਂ ਸੁੱਧ ਭਾਵਨੀ ਨਾਲ ਮਨੁੱਖ) ਸੁੱਭ ਗੁਣਾਂ ਨੂੰ ਪ੍ਰਾਪਤ ਕਰ ਲੈਂਦਾ ਹੈ। ਜੋ ਦੁਸ਼ਟ ਭਗਤਾਂ ਦੀ ਨਿੰਦਾ ਕਰਦੇ ਹਨ, (ਓਹ ਇਸ ਤਰ੍ਹਾਂ ਸੜ ਜਾਣਗੇ) ਜਿਵੇਂ ਹਰਨਾਖਸ਼ (ਹੰਕਾਰ ਵਿਚ) ਸੜ ਗਿਆ ਸੀ।੫।

(ਹੇ ਭਾਈ!) ਬ੍ਰਹਮਾ (ਕਮਲ ਦੀ ਨਾਭੀ ਚੋ ਪੈਦਾ ਹੋਣ ਕਰਕੇ) ਕਮਲ ਦਾ ਪੁੱਤਰ ਕਹਾਇਆ ਤੇ ਬਿਆਸ ਮਛੀ ਦੀ (ਕੁਲ ਵਿਚ ਮਛੋਦਰੀ ਦਾ) ਪੁਤਰ ਕਰਾਇਆ, (ਇਹਨਾਂ ਦੇ) ਤਪ ਕਰਕੇ ਆਪਣੀ ਪੂਜਾ

ਕਰਾਉਂਦਾ ਹੈ, (ਇਸ ਲਈ) ਜਿਹੜਾ ਜਿਹੜਾ ਭੀ ਕੋਈ (ਰੱਬੀ) ਭਗਤ ਹੋਵੇ ਉਸ ਦੀ ਪੂਜਾ (ਸਤਿਕਾਰ ਨਾਲ) ਕਰੋ (ਇਹ ਕਰਮ) ਵੱਡੀ ਤੋਂ ਵੱਡੀ ਭਟਕਣਾ ਨੂੰ ਦੂਰ ਕਰ ਦਿੰਦਾ ਹੈ।੬।

(ਹੇ ਭਾਈ !) ਜਾਤਾਂ ਵਿਚੋਂ ਉਚੀ ਜਾਤਿ ਵੇਖ ਕੇ ਵੀ ਨਾ ਭੁਲੈਂ, ਸੁਕਦੇਵ (ਬ੍ਰਾਹਮਣ, ਰਾਜਾ) ਜਨਕ ਦੀ ਪੈਰੀ ਲਗ ਕੇ ਨਾਮ ਸਿਮਰਦਾ ਹੈ। ਜੂਠਾਂ ਵਿਚੋਂ (ਪਤਲਾਂ ਦੀ ਵੱਡੀ) ਜੂਠ (ਸੁਕਦੇਵ ਦੇ) ਸਿਰ ਉਤੇ ਪਈ (ਪਰ ਉਸ ਨੇ ਬ੍ਰਾਹਮਣ ਹੁੰਦੇ ਹੋਏ ਵੀ ਆਪਣੇ) ਮਨ ਨੂੰ ਇਕ ਖਿਨ ਲਈ ਡੋਲਣ ਨਹੀਂ ਦਿੱਤਾ ।੭।

(ਹੇ ਭਾਈ !) ਗਿਆਨੀ ਜਨਕ (ਜੀ) ਨੇ ਜੋ ਸਿੰਘਾਸਣ ਤੇ ਬੈਠੇ ਸਨ, ਨੌ ਮੁਨੀਆਂ ਦੀ ਚਰਨ-ਧੂੜੀ ਉਨ੍ਹਾਂ ਦੇ ਤਪ ਕਾਰਨ ਆਪਣੇ ਮੱਥੇ ਤੇ ਲਾਈ ਸੀ। ਨਾਨਕ (ਗੁਰੂ ਜੀ ਉਪਦੇਸ਼ਦੇ ਹਨ ਕਿ ਹੇ ਜੀਵ! ਤੂੰ ਵੀ ਬੇਨਤੀ ਕਰ) ਹੇ ਠਾਕੁਰ ! (ਮੇਰੇ ਉਤੇ) ਵੱਡੀ ਕਿਰਪਾ ਕਰ, ਮੈਨੂੰ ਆਪਣੇ ਦਾਸਾਂ ਦਾ ਦਾਸ ਬਣਾ ਦਿਓ (ਤਾਂ ਜੋ ਮੈਂ ਵੀ ਭਵਸਾਗਰ ਤੋਂ ਪਾਰ ਹੋ ਜਾਵਾਂ)।੮।੨।

# ਅਰਥ ਭੇਦ ਅਤੇ ਨਿਰਣੈ

## ਜਾਤਨ ਜਾਤਿ ਦੇਖਿ ਮਤ ਭਰਮਹੁ, ਸੁਕ ਜਨਕ ਪਗੀ ਲਗਿ ਧਿਆਵੈਗੋ॥

ਹੇਠ ਲਿਖੀ ਪੰਕਤੀ ਨੂੰ ਤਿੰਨ ਰੂਪਾਂ ਵਿਚ ਪਦ ਛੇਦ ਕੀਤਾ ਗਿਆ ਹੈ:-

**੧. ਜਾਤ ਨਜਾਤਿ ਦੇਖਿ ਮਤ ਭਰਮਹੁ..... [ਸ਼ਬਦਾਰਥ**

**੨. ਜਾਤ ਨ ਜਾਤਿ ਦੇਖਿ ਮਤ ਭਰਮਹੁ..... [ਫ.ਸ.**

**੩. ਜਾਤਨ ਜਾਤਿ ਦੇਖਿ ਮਤ ਭਰਮਹੁ.... [ਦਰਪਣ**

ਇਸ ਤੋਂ ਇਲਾਵਾ ਪਾਠ-ਬੋਧ ਗ੍ਰੰਥਾਵਲੀ ਜੋ ਵਿਸ਼ੇਸ਼ ਖੋਜ ਪੜਤਾਲ ਕਰਕੇ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ ਨੇ ਪ੍ਰਕਾਸ਼ਤ ਕਰਵਾਈ ਸੀ ਉਸ ਵਿਚ ਪਾਠ ਹੀ 'ਜਾਤਨਿ ਜਾਤਿ ਦੇਖਿ ਮਤ ਭਰਮਹੁ, ਸੁਕ ਜਨਕ ਪਗੀ ਲਗਿ ਧਿਆਵੈਗੋ' ਅੰਕਿਤ ਹੈ।

ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਜਾਤ ਨਜਾਤ' ਪਾਠ ਦਿਤਾ ਹੈ ਅਤੇ ਅਰਥ ਕੀਤੇ ਹਨ 'ਉਚ ਅਤੇ ਨੀਚ ਜਾਤਿ'। ਸ਼ਬਦਾਰਥ ਵਿਚ ਵੀ ਪਾਠ 'ਜਾਤ ਨਜਾਤਿ' ਹੀ ਦਿੱਤਾ ਹੋਇਆ ਹੈ। ਅਰਥਾਂ ਵਿਚ ਕੋਈ ਖਾਸ ਟਕਰਾਉ ਨਹੀ ਹੈ:-

੧. ਜਾਤ ਨਜਾਤਿ-ਚੰਗੀਆਂ ਮੰਦੀਆਂ ਜਾਤਾਂ [ਸ਼ਬਦਾਰਥ

੨. ਹੇ ਭਾਈ! ਉਚੀ ਤੋਂ ਉਚੀ ਜਾਤਿ ਵੇਖ ਕੇ (ਭੀ) ਭੁਲੇਖਾ ਨਾ ਖਾ ਜਾਓ (ਕਿ ਭਗਤੀ ਉਚੀ ਜਾਤਿ ਦਾ ਹੱਕ ਹੈ। ਵੇਖੋ) ਸੁਕਦੇਵ (ਬ੍ਰਾਹਮਣ ਰਾਜਾ)। [ਦਰਪਣ

**ਨਿਰਣੈ**: ਪਹਿਲੇ 'ਜਾਤ' ਦਾ 'ਤ' ਅਖਰ ਮੁਕਤਾ ਹੈ। ਗੁਰਬਾਣੀ ਵਿਆਕਰਣ ਅਨੁਸਾਰ 'ਜਾਤ' ਦੇ ਅਰਥ ਤਾਂ ਬਣ ਸਕਦੇ ਹਨ ਜੇ 'ਜਾਤਿ' ਸਰੂਪ ਹੋਵੇ। 'ਜਾਤਿ' ਦਾ ਬਹੁ ਬਚਨ 'ਜਾਤਨ' ਬਣ ਸਕਦਾ ਹੈ। ਜਿਵੇਂ 'ਕਰਮ' ਤੋਂ 'ਕਰਮਨ' ਜਿਵੇਂ ਭਗਤ ਤੋਂ ਭਗਤਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਥ ਲਿਖਤ ਸਰੂਪ ਵੇਖਣ ਦਾ ਜਤਨ ਕੀਤਾ ਹੈ ਪਰ ਉਥੇ ਵੀ ਪਹਿਲਾ 'ਜਾਤ' ਪਦ ਸਿਹਾਰੀ ਰਹਿਤ ਹੈ। ਪਤਾ ਨਹੀ ਪਾਠ ਬੋਧ ਗ੍ਰੰਥਾਵਲੀ ਵਾਲਿਆਂ 'ਜਾਤਨਿ' ਸਰੂਪ ਕਿਥੋਂ ਵੇਖਿਆ ਹੈ, ਉਨ੍ਹਾਂ ਕੋਈ ਹਵਾਲਾ ਨਹੀ ਦਿਤਾ।

ਗੁਰਬਾਣੀ ਵਿਚ ਜਾਤਿ, ਅਜਾਤਿ ਤੇ ਸਨਾਤਿ ਸ਼ਬਦਾਂ ਦੀ ਵਰਤੋਂ ਮਿਲਦੀ ਹੈ ਪਰ 'ਨਜਾਤਿ' ਪਦ ਦੀ ਵਰਤੋਂ ਕਿਤੇ ਨਹੀ ਮਿਲਦੀ। 'ਨਜਾਤਿ' ਫ਼ਾਰਸੀ ਦਾ ਪਦ ਹੈ ਜਿਸ ਦੇ ਅਰਥ ਹਨ 'ਛੁਟਕਾਰਾ'। ਜੋ ਇਥੇ ਠੀਕ ਨਹੀ ਬੈਠਦਾ ਹੈ।

ਪ੍ਰੋ. ਸਾਹਿਬ ਸਿੰਘ ਤੋਂ ਪਹਿਲਾਂ ਭਾਵੇਂ 'ਜਾਤਨ ਜਾਤਿ' ਪਾਠ ਦੇ ਦਰਸ਼ਨ ਕਿਤੋਂ ਨਹੀ ਹੋਏ ਪਰ ਇਹ ਪਾਠ ਸੁੱਧ ਪ੍ਰਤੀਤ ਹੁੰਦਾ ਹੈ ਕਿਉਂਕਿ 'ਦੇਖਿ ਮਤ ਭਰਮਹੁ' ਦਾ ਸਬੰਧ ਸੁਕ ਬ੍ਰਾਹਮਣ ਨਾਲ ਹੈ ਜੋ ਉਚੀ ਜਾਤਿ ਵਾਲਾ ਹੈ। ਇਥੇ 'ਨੀਵੀ ਤੇ ਵਡੀ ਜਾਤਿ' ਦਾ ਟਾਕਰਾ ਨਹੀਂ ਕੀਤਾ ਜਾ ਰਿਹਾ, ਕੇਵਲ ਜ਼ਾਤਾਂ ਦਾ ਜ਼ਿਕਰ ਕੀਤਾ ਜਾ ਰਿਹਾ ਹੈ। ਜਦੋਂ ਜਾਤਾਂ ਵਿਚੋਂ ਉਚੀ ਜਾਤਿ ਦਰਸਾਉਣਾ ਹੋਵੇ ਤਾਂ 'ਜਾਤਨਿ ਜਾਤਿ' ਸਰੂਪ ਠੀਕ ਹੋਵੇਗਾ। ਜਿਥੇ ਉਚੀ ਤੇ ਨੀਵੀ ਜਾਤਿ ਦਾ ਜ਼ਿਕਰ ਆਉਂਦਾ ਹੈ ਉਥੇ 'ਜਾਤਿ ਅਜਾਤਿ' ਸਰੂਪ ਵਰਤ ਕੇ ਵਡਿਆਈ ਕੀਤੀ ਗਈ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਇਹ ਸ਼ਬਦ ਇਉਂ ਵਰਤੇ ਹਨ:-

**ਧਨਾ ਜਟੁ ਵਖਾਣੀਐ, ਸਧਨਾ ਜਾਤਿ ਅਜਾਤਿ ਕਢਾਈ॥** [ਵਾ. ੨੫.੫ (੨)

ਜਾਤਿ ਜਾਂ ਨੀਵੀ ਜਾਤਿ ਦਾ ਕੋਈ ਝਗੜਾ ਨਹੀਂ ਭਾ.ਸ. ਗੁਰਦਾਸ ਜੀ ਨੇ ਗੁਰਮਤਿ ਸਿਧਾਂਤ ਨੂੰ ਇਸ ਤਰ੍ਹਾਂ ਉਜਾਗਰ ਕੀਤਾ ਹੈ:-

**ਘਿਅ ਭਾਂਡਾ ਨ ਵੀਚਾਰੀਐ, ਭਗਤਾ ਜਾਤਿ ਸਨਾਤਿ ਨ ਕਾਈ॥** [ਭਾ.ਗੁ. ੨੫-੫ (੭)

ਸੋ 'ਜਾਤ ਨਜਾਤਿ' ਪਾਠ ਪਦ ਛੇਦ ਕਰਨਾ ਅਸੁੱਧ ਹੈ।

## ਸਾਰੰਸ਼ ਅਤੇ ਸਿਧਾਂਤ

ਜਿਸ ਨੇ ਪਰਮਾਤਮਾ ਦਾ ਨਾਮ ਜਪਿਆ ਉਹ ਸੰਸਾਰ ਸਾਗਰ ਤੋਂ ਤਰ ਗਿਆ। ਧਾਰਮਿਕ ਖੇਤਰ ਵਿਚ ਕਿਸੇ ਉਚੀ ਜਾਂ ਨੀਵੀਂ ਜਾਤਿ ਦਾ ਕੋਈ ਭਿੰਨ ਭੇਦ ਨਹੀਂ ਰਖਿਆ ਹੈ। ਦੇਖੋ, ਬ੍ਰਹਮਾ ਦਾ ਮੂਲ ਕਮਲ ਸੀ ਅਤੇ ਬਿਆਸ ਦਾ ਮੂਲ ਮਛੀ ਸੀ, ਉਨ੍ਹਾਂ ਦੀ ਪਰਮਾਤਮਾ ਦੀ ਭਗਤੀ ਕਰਕੇ ਪੂਜਾ ਪ੍ਰਤਿਸ਼ਟਤਾ ਬਣੀ ਪਰ ਸੁਕਦੇਵ ਜੋ ਉਚੀ ਜਾਤ ਦਾ ਬ੍ਰਾਹਮਣ ਸੀ, ਖਤਰੀ ਰਾਜਾ ਜਨਕ ਦੀ ਪੈਰੀ ਪਿਆ, ਇਹ ਸਭ ਭਗਤੀ ਦਾ ਕ੍ਰਿਸ਼ਮਾ ਸੀ।

ਬ੍ਰਹਮਾ, ਬਿਆਸ, ਸੁਕਦੇਵ ਤੇ ਜਨਕ ਜਿਸ ਪ੍ਰਸੰਗ ਵਿਚ ਇਨ੍ਹਾਂ ਦਾ ਹਵਾਲਾ ਦਿਤਾ ਗਿਆ ਹੈ, ਉਸ ਦਾ ਸੰਖੇਪ ਜਿਹਾ ਵਰਨਣ ਪਾਠਕਾਂ ਦੀ ਗਿਆਤ ਲਈ ਅਰਥਾਂ ਵਿਚ ਅੰਕਿਤ ਕਰ ਦਿੱਤਾ ਗਿਆ ਹੈ।

**ਕਾਨੜਾ ਮਹਲਾ ੪ ॥ ਮਨੁ ਗੁਰਮਤਿ ਰਸਿ ਗੁਨ ਗਾਵੈਗੋ॥ ਜਿਹਵਾ ਏਕ ਹੋਇ ਲਖ ਕੋਟੀ, ਲਖ ਕੋਟੀ ਕੋਟਿ ਧਿਆਵੈਗੋ॥੧॥ਰਹਾਉ॥ ਸਹਸ ਫਨੀ ਜਪਿਓ ਸੇਖਨਾਗੈ, ਹਰਿ ਜਪਤਿਆ ਅੰਤੁ ਨ ਪਾਵੈਗੋ॥ ਤੂ ਅਥਾਹੁ ਅਤਿ ਅਗਮੁ ਅਗਮੁ ਹੈ, ਮਤਿ ਗੁਰਮਤਿ ਮਨੁ ਠਹਰਾਵੈਗੋ॥੧॥ ਜਿਨ ਤੂ ਜਪਿਓ ਤੇਈ ਜਨ ਨੀਕੇ, ਹਰਿ ਜਪਤਿਅਹੁ ਕਉ ਸੁਖੁ ਪਾਵੈਗੋ॥ ਬਿਦਰ ਦਾਸੀ ਸੁਤੁ ਛੋਕ ਛੋਹਰਾ, ਕ੍ਰਿਸਨੁ ਅੰਕਿ ਗਲਿ ਲਾਵੈਗੋ॥੨॥ ਜਲ ਤੇ ਓਪਤਿ ਭਈ ਹੈ ਕਾਸਟ, ਕਾਸਟ ਅੰਗਿ ਤਰਾਵੈਗੋ॥ ਰਾਮ ਜਨਾ ਹਰਿ ਆਪਿ ਸਵਾਰੇ, ਅਪਨਾ ਬਿਰਦੁ ਰਖਾਵੈਗੋ॥੩॥ ਹਮ ਪਾਥਰ ਲੋਹ ਲੋਹ ਬਡ ਪਾਥਰ, ਗੁਰ ਸੰਗਤਿ ਨਾਵ ਤਰਾਵੈਗੋ॥ ਜਿਉ ਸਤ ਸੰਗਤਿ ਤਰਿਓ ਜੁਲਾਹੋ, ਸੰਤ ਜਨਾ ਮਨਿ ਭਾਵੈਗੋ॥੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਕੋਈ, ਹੈਂ, ਜਪਤਿਆਂ, ਜਪਤਿਅਹੁਂ, ਜਿਉਂ।

**ਪਦ ਅਰਥ:** ਮਨੁ-(ਜਿਸ ਮਨੁੱਖ ਦਾ) ਮਨ। ਗੁਰਮਤਿ-ਗੁਰੂ ਦੀ ਮਤਿ ਦੁਆਰਾ। ਰਸਿ-ਰੱਸ (ਸੁਆਦ) ਨਾਲ, ਰਸ ਵਿਚ। ਜਿਹਵਾ-(ਉਸ ਦੀ) ਜੀਭ। ਹੋਇ ਲਖ ਕੋਟੀ-ਲਖ ਕ੍ਰੋੜਾਂ ਵੀ ਹੋਣ। ਕੋਟੀ-ਕ੍ਰੋੜਾਂ। ਧਿਆਵੈਗੋ-ਧਿਆਉਂਦੀ, ਜਪਦੀ ਹੈ।੧।ਰਹਾਉ।

ਸਹਸ ਫਨੀ-ਹਜ਼ਾਰਾਂ ਫਨਾ ਵਾਲੇ। ਸੇਖਨਾਗੈ-ਸ਼ੇਸ਼ ਨਾਗ ਨੇ। ਅਥਾਹੁ ਅਤਿ-ਬਹੁਤ ਹੀ ਡੂੰਘਾ। ਅਗਮੁ-ਅਪਹੁੰਚ। ਗੁਰਮਤਿ-ਗੁਰੂ ਦੀ ਮਤਿ ਰਾਹੀ। ਠਹਰਾਵੈਗੋ-ਠਹਿਰਾਂਦਾ, ਟਿਕਾਂਦਾ ਹੈ।੧।

ਤੇਈ-ਓਹੀ। ਨੀਕੇ-ਚੰਗੇ। ਜਪਤਿਅਹੁ ਕਉ-(ਨਾਮ) ਜਪਣ ਵਾਲਿਆਂ ਨੂੰ। ਬਿਦਰ-ਭਗਤ ਦਾ ਨਾਮ। ਦਾਸੀ ਸੁਤੁ-ਦਾਸੀ ਦਾ ਪੁੱਤਰ। ਛੋਕ-ਅਛੂਤ। ਛੋਹਰਾ-ਛੋਟਾ ਜਿਹਾ ਮੁੰਡਾ। ਅੰਕਿ-ਅੰਗ ਨਾਲ।੨।

ਜਲ ਤੇ-ਪਾਨੀ ਤੋਂ। ਓਪਤਿ-ਉਤਪਤੀ। ਕਾਸਟ-ਲਕੜ, ਕਾਠ। ਤਰਾਵੈਗੋ- ਤਰਾਂਦਾ ਰਹਿੰਦਾ ਹੈ। ਬਿਰਦੁ-ਸੁਭਾਵ।੩।

ਹਮ ਪਾਥਰ-ਅਸੀ ਪਥਰ (ਕਠੋਰ ਜੀਵ)। ਲੋਹ-ਲੋਹਾ। ਬਡ-ਵੱਡੇ। ਨਾਵ-ਬੇੜੀ। ਜੁਲਾਹੋ-ਭਾਵ ਕਬੀਰ। ਮਨਿ-ਮਨ ਵਿਚ। ਭਾਵੈਗੋ-ਭਾਉਂਦਾ, ਪਿਆਰਾ ਲਗਦਾ ਹੈ।੪।

**ਅਰਥ:** (ਹੇ ਭਾਈ! ਜਿਸ ਮਨੁੱਖ ਦਾ) ਮਨ ਗੁਰੂ ਦੀ ਮਤਿ ਦੁਆਰਾ ਰਸ ਕੇ (ਸੁਆਦ ਨਾਲ ਪਰਮਾਤਮਾ ਦਾ) ਗੁਣ ਗਾਂਦਾ ਹੈ। (ਉਸ ਦੀ) ਇਕ ਜੀਭ ਜੇ ਲੱਖਾਂ ਕ੍ਰੋੜਾਂ ਬਣ ਜਾਵੇ, (ਉਹ) ਲਖਾਂ ਕ੍ਰੋੜਾਂ ਬਣ ਕੇ (ਵੀ ਪ੍ਰਭੂ ਦਾ ਨਾਮ ਹੀ) ਸਿਮਰਦੀ ਹੈ।੧।ਰਹਾਉ।

(ਹੇ ਭਾਈ!) ਸ਼ੇਸ਼ਨਾਗ ਨੇ ਆਪਣੇ ਹਜ਼ਾਰਾਂ ਫਣਾ ਨਾਲ (ਪਰਮੇਸ਼ਰ ਦਾ ਨਾਮ) ਜਪਿਆ (ਪਰ) ਹਰੀ ਨੂੰ ਜਪਦਿਆਂ (ਉਹ ਉਸ ਦੇ ਗੁਣਾਂ ਦਾ) ਅੰਤ ਨਹੀ ਪਾ ਸਕਿਆ। (ਹੇ ਪ੍ਰਭੂ!) ਤੂੰ ਅਤੀ ਡੂੰਘਾ (ਸਮੁੰਦਰ) ਹੈਂ, ਪਹੁੰਚ ਤੋਂ ਪਰੇ ਹੀ ਪਰੇ ਹੈਂ ਗੁਰੂ ਦੀ ਮਤਿ ਲੈ ਕੇ (ਨਾਮ ਜਪਦਿਆਂ ਮਨੁੱਖ ਦਾ ਆਪਣਾ) ਮਨ ਠਹਿਰ ਜਾਂਦਾ ਭਾਵ ਟਿਕ ਜਾਂਦਾ ਹੈ।੧।

(ਹੇ ਪ੍ਰਭੂ!) ਜਿਨ੍ਹਾਂ ਨੇ ਤੈਨੂੰ ਜਪਿਆ ਹੈ, ਉਹੀ (ਮਨੁੱਖ) ਚੰਗੇ (ਉਤਮ) ਹਨ (ਅਤੇ) ਪਰਮਾਤਮਾ ਨਾਮ ਜਪਣ ਵਾਲਿਆਂ ਨੂੰ (ਆਤਮਿਕ) ਸੁਖ ਪਰਦਾਨ ਕਰਦਾ ਹੈ। ਦਾਸੀ ਦਾ ਪੁਤਰ (ਜਿਸ ਦਾ ਨਾਂ) ਬਿਦਰ ਹੈ, ਉਹ ਛੋਕਰਾ (ਛੋਟਾ ਜਿਹਾ) ਅਛੂਤ ਮੁੰਡਾ ਸੀ (ਪਰ ਨਾਮ ਜਪਣ ਸਦਕਾ ਵੇਖੋ ਕਿਵੇ) ਸਭ ਨੂੰ ਆਪਣੇ ਅੰਗ ਨਾਲ, ਗਲ ਨਾਲ ਲਾਉਂਦਾ ਹੈ।੨।

ਹੇ ਭਾਈ! ਪਾਣੀ ਤੋਂ ਲਕੜ ਪੈਦਾ ਹੋਈ ਹੈ (ਪਰ ਉਸ ਕਾਠ ਨੂੰ ਪਾਣੀ ਡੋਬਦਾ ਨਹੀ ਭਾਵ ਉਸ ਨੂੰ ਛਾਤੀ ਤੇ ਰਖ ਕੇ) ਤਰਾਂਦਾ ਹੈ। (ਇਸੇ ਤਰ੍ਹਾਂ) ਭਗਤ ਜਨ ਨੂੰ ਹਰੀ ਆਪ ਸਵਾਰਦਾ ਹੈ (ਅਤੇ) ਆਪਣੇ ਭਗਤਿ ਵਛਲ (ਵਾਲਾ) ਕਦੀਮੀ ਸੁਭਾਉ ਕਾਇਮ ਰਖਦਾ ਹੈ।੩।

(ਹੇ ਭਾਈ!) ਅਸੀ ਪਥਰਾਂ ਚੋਂ ਵਡੇ ਪਥਰ (ਭਾਵ ਕਠੋਰ ਚਿਤ ਹਾਂ ਅਤੇ ਪਾਪਾਂ ਨਾਲ) ਲੋਹੇ ਵਾਂਗ ਬਹੁਤ ਭਾਰੇ ਹਾਂ। ਗੁਰੂ ਦੀ ਸੰਗਤ (ਰੂਪ) ਬੇੜੀ ਵਿਚ ਰਖ ਕੇ (ਹਰੀ ਸਾਨੂੰ ਸੰਸਾਰ ਸਮੁੰਦਰ ਤੋਂ) ਤਾਰ ਲਵੇਗਾ ਜਿਵੇਂ ਸਤਿ ਸੰਗਤ ਕਰਕੇ (ਕਬੀਰ) ਜੁਲਾਹਾ (ਸੰਸਾਰ ਸਮੁੰਦਰ ਤੋਂ) ਤਰ ਗਿਆ ਸੀ। (ਉਹ ਵਾਹਿਗੁਰੂ) ਸੰਤ ਜਨਾ ਦੇ ਮਨ ਵਿਚ ਬਹੁਤ ਪਿਆਰਾ ਲਗਦਾ ਹੈ।੪।

**ਖਰੇ ਖਰੋਏ ਬੈਠਤ ਊਠਤ, ਮਾਰਗਿ ਪੰਥਿ ਧਿਆਵੈਗੋ॥ ਸਤਿਗੁਰ ਬਚਨ ਬਚਨ ਹੈ ਸਤਿਗੁਰ, ਪਾਧਰੁ ਮੁਕਤਿ ਜਨਾਵੈਗੋ॥੫॥ ਸਾਸਨਿ ਸਾਸਿ ਸਾਸਿ ਬਲੁ**

**ਪਾਈ ਹੈ, ਨਿਹਸਾਸਨਿ ਨਾਮੁ ਧਿਆਵੈਗੋ॥ ਗੁਰ ਪਰਸਾਦੀ ਹਉਮੈ ਬੂਝੈ, ਤੌ ਗੁਰਮਤਿ ਨਾਮਿ ਸਮਾਵੈਗੋ॥੬॥ ਸਤਿਗੁਰੁ ਦਾਤਾ ਜੀਅ ਜੀਅਨ ਕੋ, ਭਾਗਹੀਨ ਨਹੀ ਭਾਵੈਗੋ॥ ਫਿਰਿ ਏਹ ਵੇਲਾ ਹਾਥਿ ਨ ਆਵੈ, ਪਰਤਾਪੈ ਪਛੁਤਾਵੈਗੋ॥੭॥ ਜੇ ਕੋ ਭਲਾ ਲੋੜੈ ਭਲ ਅਪਨਾ, ਗੁਰ ਆਗੈ ਢਹਿ ਢਹਿ ਪਾਵੈਗੋ॥ ਨਾਨਕ, ਦਇਆ ਦਇਆ ਕਰਿ ਠਾਕੁਰ, ਮੈ ਸਤਿਗੁਰ ਭਸਮ ਲਗਾਵੈਗੋ॥੮॥੩॥**

**ਪਦ ਅਰਥ:** ਖਰੇ ਖਰੋਏ-ਖੜੇ ਖਲੋਤੇ। ਮਾਰਗਿ ਪੰਥਿ-ਰਸਤੇ ਵਿਚ। ਪਾਧਰ ਮੁਕਤਿ-ਮੁਕਤੀ ਦਾ ਰਸਤਾ। ਜਨਾਵੈਗੋ-ਜਣਾਉਂਦਾ ਹੈ।੫।

ਸਾਸਨਿ-ਸਾਹ ਲੈਂਦਿਆਂ। ਸਾਸਿ ਸਾਸਿ-ਹਰੇਕ ਸੁਆਸ ਨਾਲ (ਜਾਪ ਜਪਕੇ)। ਬਲੁ-ਤਾਣ, ਤਾਕਤ। ਨਿਹਸਾਸਨਿ-ਸਾਹ ਨਾ ਲੈਂਦਿਆਂ। ਗੁਰ ਪਰਸਾਦੀ-ਗੁਰੂ ਦੀ ਕਿਰਪਾ ਦੁਆਰਾ। ਨਾਮਿ-ਨਾਮ ਵਿਚ।੬।

ਜੀਅ ਜੀਅਨ ਕੋ-ਸਾਰੇ ਨਿਕੇ ਵੱਡੇ ਸਭ ਜੀਆਂ ਦਾ। ਭਾਵੈਗੋ-ਚੰਗਾ ਲਗਦਾ ਹੈ। ਹਾਥਿ-ਹੱਥ (ਵੱਸ) ਵਿਚ। ਪਰਤਾਪੈ-ਬਹੁਤ ਦੁਖੀ ਹੁੰਦਾ ਹੈ।੭।

ਜੇ ਕੋ-ਜੇ ਕੋਈ (ਮਨੁੱਖ)। ਭਲ-ਭਲਾ ਚੰਗਾ। ਲੋੜੈ-ਚਾਹੁੰਦਾ ਹੈ। ਢਹਿ-ਢਹਿ ਕੇ। ਠਾਕੁਰ-ਹੇ ਠਾਕੁਰ!। ਭਸਮ-ਚਰਨਾ ਦੀ ਧੂੜ।੮।

**ਅਰਥ:** (ਹੇ ਭਾਈ! ਪ੍ਰਭੂ ਦਾ ਸੇਵਕ) ਖਲੇ-ਖਲੋਤਿਆਂ, ਬੈਠਦਿਆਂ, ਉਠਦਿਆਂ, ਰਸਤੇ ਵਿਚ (ਚਲਦਿਆਂ ਵੀ ਹਰੀ ਦਾ ਨਾਮ) ਧਿਆਉਂਦਾ ਰਹਿੰਦਾ ਹੈ। ਸਤਿਗੁਰੂ ਦੇ ਬਚਨ ਅਤੇ ਸਤਿਗੁਰੂ (ਦੋਵੇਂ ਇਕ ਰੂਪ ਹਨ, ਭਾਵ 'ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥ (ਪੰ.੯੮੨) ਹੈ। (ਅਰਥਾਤ) (ਉਸਨੂੰ) ਗੁਰਬਾਣੀ ਮੁਕਤੀ ਦਾ ਰਸਤਾ ਜਣਾਉਂਦੀ ਹੈ।੫।

(ਹੇ ਭਾਈ! ਜਿਹੜਾ ਮਨੁੱਖ) ਹਰੇਕ ਸਾਹ ਲੈਂਦਿਆਂ ਸੁਆਸ ਦੇ ਨਾਲ (ਨਾਮ ਸਿਮਰਨ ਦਾ) ਬਲ ਪਾਈ ਰਖਦਾ ਹੈ (ਭਾਵ ਨਿਰੰਤਰ ਸਿਮਰਨ ਕਰਦਾ ਹੈ ਉਹ) ਸੁਆਸ ਤਿਆਗਣ ਤੇ ਵੀ ਨਾਮ ਧਿਆਉਂਦਾ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ (ਜਿਸਦੇ ਅੰਦਰੋ) ਹਉਮੈ ਦੀ (ਅੱਗ) ਬੁੱਝ ਜਾਂਦੀ ਹੈ, ਤਾਂ ਉਹ ਗੁਰੂ ਦੀ ਮਤਿ ਦੁਆਰਾ ਨਾਮ ਵਿਚ ਲੀਨ ਹੋਇਆ ਰਹਿੰਦਾ ਹੈ।੬।

(ਹੇ ਭਾਈ!) ਸਤਿਗੁਰੂ ਛੋਟੇ ਵੱਡੇ ਸਭ ਜੀਆਂ ਦਾ ਦਾਤਾ ਹੈ ਪਰ ਭਾਗਹੀਣ (ਮਨੁੱਖ) ਨੂੰ (ਸਤਿਗੁਰੂ) ਚੰਗਾ ਨਹੀ ਲਗਦਾ ਹੈ। ਫਿਰ ਇਹ (ਮਨੁੱਖਾ ਜਨਮ ਦਾ) ਵੇਲਾ ਹਥ ਨਹੀ ਆਉਂਦਾ (ਤਦੋਂ) ਬਹੁਤ ਦੁਖੀ ਹੁੰਦਾ ਹੋਇਆ ਪਛਤਾਂਦਾ ਹੈ।੭।

(ਹੇ ਭਾਈ!) ਜੇ ਕੋਈ (ਮਨੁੱਖ) ਆਪਣਾ ਭਲਾ ਚਾਹੁੰਦਾ ਹੈ (ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਨਿਮਾਣਾ ਹੋ ਕੇ) ਗੁਰੂ ਅਗੇ ਢਹਿ ਪਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਇਸ ਤਰ੍ਹਾਂ ਬੇਨਤੀ ਕਰੇ) ਹੇ ਠਾਕੁਰ! ਮੇਰੇ ਉਤੇ (ਇਹ)ਦਇਆ ਕਰ, ਮਿਹਰ ਕਰ ਕਿ ਮੈਂ ਸਤਿਗੁਰੂ ਦੀ ਚਰਨ ਧੂੜ (ਆਪਣੇ ਮਥੇ ਉਤੇ) ਲਗਾਉਂਦਾ ਰਹਾਂ।੮।੩।

# ਅਰਥ ਭੇਦ ਅਤੇ ਨਿਰਣੈ

## ਸਾਸਨਿ ਸਾਸਿ ਸਾਸਿ ਬਲੁ ਪਾਈ ਹੈ, ਨਿਹ ਸਾਸਨਿ ਨਾਮੁ ਧਿਆਵੈਗੋ॥

ਵਖ ਵਖ ਅਰਥ:

੧. (ਸਾਸਨਿ) ਹੇ ਆਗਯਾ ਕੇ ਕਰਨੇ ਵਾਲੇ ਮੇਰੇ ਸ੍ਵਾਸ ਸ੍ਵਾਸ ਮੇ ਇਹ ਬਲ ਪਾਈਏ ਜੋ ਤੇਰੇ ਨਾਮ ਕੋ ਧਯਾਇ ਕਰ ਨਿਹਸੰਸੈ ਹੋਵੀਏ ਵਾ (ਸਾਸਨਿ) ਤਾੜਨਾ ਦੇ ਕਰਨੇ ਵਾਲਾ ਜਮੁ ਸ੍ਵਾਸ ਸ੍ਵਾਸ ਬਲੁ ਪਾਵਤਾ ਹੈ ਤਾਂ ਤੇ ਯਿਹ ਕ੍ਰਿਪਾ ਕਰ ਜੋ ਨਾਮ ਕੋ ਧਯਾਇ ਕਰ ਤਾੜਨਾ ਤੇ ਰਹਿਤ ਹੋਈਏ। [ਫ.ਸ.

੨. ਤਾੜਨਾ। ਸਤਿਗੁਰ ਦੀ ਤਾੜਨਾ ਨਾਲ ਸ੍ਵਾਸ ਸ੍ਵਾਸ ਜਪ ਕੇ ਬਲ ਪਾਇਆ ਹੈ ਤੇ ਹੁਣ ਨਿਰਭੈ ਹੋ ਕੇ ਨਾਮ ਜਪੀਦਾ ਹੈ। [ਸ਼ਬਦਾਰਥ

੩. ਸਾਸਨਿ-ਸਾਹ ਦੇ ਹੁੰਦਿਆਂ।

(ਹੇ ਭਾਈ!) ਜਿਸ ਮਨੁੱਖ ਨੂੰ ਹਰਿਨਾਮ ਦੀ ਲਗਨ ਲੱਗ ਜਾਂਦੀ ਹੈ, ਉਹ ਮਨੁੱਖ ਸਾਹ ਦੇ ਹੁੰਦਿਆਂ ਹਰੇਕ ਸਾਹ ਦੇ ਨਾਲ (ਨਾਮ ਜਪ ਜਪ ਕੇ ਆਤਮਕ) ਤਾਕਤ ਹਾਸਲ ਕਰਦਾ ਰਹਿੰਦਾ ਹੈ, ਸਾਹ ਦੇ ਨਾਹ ਹੁੰਦਿਆਂ ਭੀ ਉਹ ਪਰਮਾਤਮਾ ਦਾ ਨਾਮ ਸਿਮਰਦਾ ਰਹਿੰਦਾ ਹੈ। [ਦਰਪਣ

**ਨਿਰਣੈ**: 'ਸਾਸਨਿ' ਪਦ ਦੇ ਅਰਥ ਹਨ ਸਾਹ ਲੈਣਾ, ਪ੍ਰਾਣਾ ਦੇ ਆਉਣ ਜਾਣ ਦੀ ਕ੍ਰਿਆ। ਸਾਹ ਲੈਂਦਿਆਂ, ਭਾਵ ਜੀਊਂਦਿਆਂ, ਜੀਵਨ ਦਸ਼ਾ ਵਿਚ ਨਾਮ ਜਾਪ ਦੇ ਅਭਯਾਸ ਦਾ ਬਲ ਪਾਓ, ਫਿਰ ਪ੍ਰਾਣ ਤਯਾਗਣ ਪੁਰ ਭੀ ਨਾਮ ਦਾ ਸਿਮਰਨ ਹੋਵੇਗਾ। [ਮ.ਕੋ.]

# ਸਾਰੰਸ਼ ਅਤੇ ਸਿਧਾਂਤ

ਜਿਹੜਾ ਮਨੁੱਖ ਰਸ ਰੱਸ ਕੇ ਹਰੀ ਦੇ ਗੁਣ ਗਾਉਂਦਾ ਹੈ, ਚਾਹੇ ਉਹ ਵੱਡਾ ਚਾਹੇ ਛੋਟਾ ਹੁੰਦਾ ਹੈ, ਲਗਾਤਾਰ ਨਾਮ ਧਿਆਉਣ ਨਾਲ ਉਸਦੇ ਜੀਵਨ ਵਿਚ ਭਾਰੀ ਪਰਿਵਰਤਨ ਆ ਜਾਂਦਾ ਹੈ। ਦਾਸੀ ਦੇ ਪੁਤਰ ਬਿਦਰ ਨੇ ਨਾਮ ਜਪਿਆ ਪਰਵਾਨ ਹੋ ਗਿਆ। ਕ੍ਰਿਸ਼ਨ ਜੀ ਨੇ ਉਸ ਨੂੰ ਪਿਆਰ ਸਹਿਤ ਆਪਣੇ ਗਲ ਨਾਲ ਲਾਇਆ। ਜਿਵੇਂ ਲੋਹਾ ਕਾਠ ਨਾਲ ਲਗ ਕੇ ਤਰ ਜਾਂਦਾ ਹੈ ਤਿਵੇਂ ਲੋਕ ਨਾਮ ਨਾਲ ਲਗ ਕੇ ਸੰਸਾਰ ਸਾਗਰ ਤੋਂ ਤਰ ਗਏ।

ਜਿਸ ਮਨੁੱਖ ਨੂੰ ਗੁਰੂ ਦੇ ਬਚਨਾ (ਬਾਣੀ) ਤੇ ਭਰੋਸਾ ਹੈ, ਉਸ ਲਈ ਸਤਿਗੁਰੂ ਜੀ ਦੇ ਪਾਵਨ ਬਚਨ ਮੁਕਤੀ ਦਾ ਰਸਤਾ ਦਸਣ ਦੇ ਸਮਰਥ ਹਨ। ਜਿਹੜਾ ਮਨੁੱਖ ਹਰੇਕ ਸੁਆਸ ਸੁਆਸ ਨਾਲ ਵਾਹਿਗੁਰੂ ਵਾਹਿਗੁਰੂ ਜਪਣ ਤੇ ਬਲ ਦੇਂਦਾ ਹੈ ਉਹ ਇਕ ਦਿਨ ਐਸਾ ਸੁਭਾਗਾ ਸਮਾਂ ਵੀ ਲਿਆ ਸਕਦਾ ਹੈ ਜੋ ਸੁਆਸਾਂ ਦੇ ਤਿਆਗਣ ਤੋਂ ਬਾਅਦ 'ਅਜਪਾ ਜਾਪ' ਵਿਚ ਸਮਾਈ ਕਰਾ ਦੇਵੇ। 'ਅੰਮ੍ਰਿਤ ਬਚਨ ਸਤਿਗੁਰੂ ਕੀ ਬਾਣੀ' ਤੇ ਭਰੋਸਾ ਬਝੇ ਤਾਂ ਗੁਰਮਤਿ ਨਾਮ ਵਿਚ ਲੀਨਤਾ ਹੁੰਦੀ ਹੈ। ਅੰਤ ਵਿਚ ਇਹ ਗਲ ਐਲਾਨੀਆ ਕਹਿ ਦਿਤੀ ਹੈ ਕਿ ਜਿਹੜਾ ਮਨੁੱਖ ਆਪਣੇ ਜੀਵਨ ਦਾ ਭਲਾ ਚਾਹੁੰਦਾ ਹੈ ਉਸ ਨੂੰ ਚਾਹੀਦਾ ਹੈ ਕਿ ਉਹ ਆਪਣਾ ਆਪ ਗੁਰੂ ਅਗੇ ਸਮਰਪਿਤ ਕਰ ਦੇਵੇ ਅਤੇ ਗੁਰੂ ਦੇ ਚਰਨਾਂ ਵਿਚ ਬੇਨਤੀ ਕਰਦਾ ਰਹੇ ਕਿ ਮੇਰੇ ਤੇ ਤਰਸ ਕਰੋ, ਰਹਿਮ ਕਰੋ, ਮੈਨੂੰ ਆਪਣੇ ਚਰਨਾਂ ਦੀ ਧੂੜੀ ਬਖਸ਼ ਦਿਉ ਤਾਂ ਜੋ ਮੈਂ ਆਪਣੇ ਮਥੇ ਤੇ ਲਗਾ ਕੇ ਆਪਣਾ ਜੀਵਨ ਸਫਲ ਕਰ ਸਕਾਂ। ਜਦੋਂ ਜੀਵਨ ਗੁਰੂ ਅਨੁਸਾਰੀ ਬਣ ਜਾਵੇ ਤਾਂ ਇਹ ਸਿਖਿਆ ਮਿਲਦੀ ਹੈ:-

**ਸਤਿਗੁਰ ਅਗੈ ਢਹਿ ਪਉ, ਸਭੁ ਕਿਛੁ ਜਾਣੈ ਜਾਣੁ॥** [ਪੰ. ੬੪੬

ਭਗਤ ਕਬੀਰ ਜੀ ਸੁਆਮੀ ਰਾਮਾਨੰਦ ਗੁਰੂ ਦੇ ਚਰਨਾ ਦੀ ਛੁਹ ਪ੍ਰਾਪਤ ਕਰਨ ਲਈ ਰਸਤੇ ਵਿਚ ਲੰਮੇ ਪੈ ਗਏ ਸਨ। ਜਿਵੇਂ ਉਨ੍ਹਾਂ ਦੇ ਜੀਵਨ ਵਿਚ ਪਰਿਵਰਤਨ ਆਇਆ, ਭਾ.ਸ. ਗੁਰਦਾਸ ਜੀ ਨੇ ੧੦ਵੀ ਵਾਰ ਦੀ ੧੫ਵੀ ਪਉੜੀ ਵਿਚ ਇਉਂ ਵਰਣਨ ਕੀਤਾ ਹੈ:-

**ਹੋਇ ਬਿਰਕਤੁ ਬਨਾਰਸੀ, ਰਹਿੰਦਾ ਰਾਮਾਨੰਦੁ ਗੁਸਾਈਂ।**
**ਅੰਮ੍ਰਿਤੁ ਵੇਲੇ ਉਠਿ ਕੈ, ਜਾਂਦਾ ਗੰਗਾ ਨ੍ਹਾਵਣ ਤਾਈਂ।**
**ਅਗੋਂ ਹੀ ਦੇ ਜਾਇਕੈ, ਲੰਮਾ ਪਿਆ ਕਬੀਰ ਤਿਥਾਈਂ।**
**ਪੈਰੀਂ ਟੁੰਬਿ ਉਠਾਲਿਆ, ਬੋਲਹੁ ਰਾਮ ਸਿਖ ਸਮਝਾਈ।**
**ਜਿਉ ਲੋਹਾ ਪਾਰਸੁ ਛੁਹੇ, ਚੰਦਨ ਵਾਸੁ ਨਿੰਮੁ ਮਹਿਕਾਈ।**
**ਪਸੂ ਪਰੇਤਹੁ ਦੇਵ ਕਰਿ, ਪੂਰੇ ਸਤਿਗੁਰ ਦੀ ਵਡਿਆਈ।**
**ਅਚਰਜ ਨੋ ਅਚਰਜੁ ਮਿਲੈ, ਵਿਸਮਾਦੈ ਵਿਸਮਾਦੁ ਮਿਲਾਈ।**
**ਝਰਣਾ ਝਰਦਾ ਨਿਝਰਹੁੰ, ਗੁਰਮੁਖਿ ਬਾਣੀ ਅਘੜ ਘੜਾਈ॥**
**ਰਾਮ ਕਬੀਰੈ ਭੇਦੁ ਨ ਭਾਈ॥**

ਸੋ ਸਿਧਾਂਤ ਇਹ ਹੈ ਕਿ ਸਾਡਾ ਨਿਸਤਾਰਾ ਗੁਰੂ ਦੀ ਸੰਗਤ ਨਾਲ, ਗੁਰੂ ਦੀ ਚਰਨ ਛੁਹ ਨਾਲ ਹੀ ਹੋਵੇਗਾ।

**ਕਾਨੜਾ ਮਹਲਾ ੪ ॥ ਮਨੁ ਹਰਿ ਰੰਗਿ ਰਾਤਾ ਗਾਵੈਗੋ॥ ਭੈ ਭੈ ਤ੍ਰਾਸ ਭਏ ਹੈ ਨਿਰਮਲ, ਗੁਰਮਤਿ ਲਾਗਿ ਲਗਾਵੈਗੋ॥੧॥ਰਹਾਉ॥ ਹਰਿ ਰੰਗਿ ਰਾਤਾ ਸਦ ਬੈਰਾਗੀ, ਹਰਿ ਨਿਕਟਿ ਤਿਨਾ ਘਰਿ ਆਵੈਗੋ॥ ਤਿਨ ਕੀ ਪੰਕ ਮਿਲੈ ਤਾਂ ਜੀਵਾ, ਕਰਿ ਕਿਰਪਾ ਆਪਿ ਦਿਵਾਵੈਗੋ॥੧॥ ਦੁਬਿਧਾ ਲੋਭਿ ਲਗੇ ਹੈ ਪ੍ਰਾਣੀ, ਮਨਿ ਕੋਰੈ ਰੰਗੁ ਨ ਆਵੈਗੋ॥ ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ, ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ॥੨॥ ਇੰਦ੍ਰੀ ਦਸੇ ਦਸੇ ਫੁਨਿ ਧਾਵਤ, ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ॥ ਸਤਿਗੁਰ ਪਰਚੈ ਵਸਗਤਿ ਆਵੈਂ, ਮੋਖ ਮੁਕਤਿ ਸੋ ਪਾਵੈਗੋ॥੩॥ ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥ ਏਕੋ ਰੂਪੁ ਏਕੋ ਬਹੁਰੰਗੀ, ਸਭੁ ਏਕਤੁ ਬਚਨਿ ਚਲਾਵੈਗੋ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਗੁਣੀਆਂ।

**ਪਦ ਅਰਥ:** ਹਰਿ ਰੰਗਿ-ਪਰਮਾਤਮਾ ਦੇ ਪ੍ਰੇਮ ਵਿਚ। ਰਾਤਾ-ਰੰਗਿਆ ਹੋਇਆ। ਗਾਵੈਗੋ-(ਉਸਦੇ ਗੁਣ) ਗਾਂਦਾ ਹੈ। ਭੈ ਭੈ ਤ੍ਰਾਸ-ਸਾਰੇ, ਡਰ ਸਹਿਮ। ਹੈ-(ਹੈਂ) ਹਨ। ਨਿਰਮਲ-ਪਵਿੱਤਰ। ਗੁਰਮਤਿ ਲਾਗਿ-ਗੁਰਮਤ ਦੀ ਪਾਹ। ਲਗਾਵੈਗੋ-ਲਗਾਂਦਾ ਹੈ।੧।ਰਹਾਉ।

ਸਦ-ਸਦਾ। ਬੈਰਾਗੀ-ਵਿਰੱਕਤ, ਵੈਰਾਗਵਾਨ। ਨਿਕਟਿ-ਨੇੜੇ। ਤਿਨਾ ਘਰਿ-ਉਨ੍ਹਾਂ ਦੇ ਹਿਰਦੇ ਵਿਚ। ਆਵੈਗੋ-ਆ ਜਾਂਦਾ ਹੈ। ਪੰਕ-ਚਰਨ ਧੂੜ।੧।

ਦੁਬਿਧਾ-ਦ੍ਵੈਤ ਵਿਚ। ਲੋਭਿ-ਲੋਭ ਵਿਚ। ਲਗੈ ਹੈ ਪ੍ਰਾਣੀ-ਪ੍ਰਾਣੀ ਲੱਗੇ ਹੋਏ ਹਨ। ਮਨਿ ਕੋਰੈ-ਕੋਰੇ ਮਨ ਉਤੇ। ਆਵੈਗੋ-ਨਹੀਂ ਚੜ੍ਹ ਸਕਦਾ। ਉਲਟਿਓ-(ਜਦੋਂ ਮਾਇਆ ਵਲੋਂ ਮਨ) ਪਰਤ ਪਿਆ। ਜਨਮੁ-(ਨਵਾਂ) ਜਨਮ। ਗੁਰ ਬਚਨੀ-ਗੁਰੂ ਦੇ ਬਚਨਾ ਦੁਆਰਾ। ਰੰਗੁ ਲਾਵੈਗੋ-ਰੰਗ ਲਾ ਦੇਂਦਾ ਹੈ।੨।

ਇੰਦ੍ਰੀ ਦਸੇ-ਦਸ ਇੰਦ੍ਰੀਆਂ। ਦਸੇ ਫੁਨਿ ਧਾਵਤ-ਦਸੇ ਹੀ (ਦਸਾਂ ਪਾਸੇ) ਮੁੜ ਮੁੜ ਭਟਕਦੀਆਂ ਹਨ। ਤ੍ਰੈਗੁਣੀਆ-ਮਨ ਤਿੰਨਾ ਗੁਣਾਂ ਵਿਚ ਫਸਿਆ ਹੋਇਆ। ਪਰਚੈ-ਪਰਚਦਾ, ਪਤੀਜਦਾ ਹੈ। ਵਸਗਤਿ-ਵਸ ਵਿਚ। ਮੋਖ ਮੁਕਤਿ-(ਮਾਇਆ ਦਾ) ਤਿਆਗ ਅਤੇ (ਵਿਕਾਰਾਂ ਤੋਂ) ਛੁਟਕਾਰਾ।੩।

ਓਅੰਕਾਰਿ-ਵਾਹਿਗੁਰੂ ਵਿਚ। ਏਕਤੁ ਬਚਨਿ-ਇਕ (ਆਪਣੇ) ਹੁਕਮ ਵਿਚ। ਚਲਾਵੈਗੋ-ਚਲਾਉਂਦਾ ਹੈ।੪।

**ਅਰਥ**: (ਹੇ ਭਾਈ! ਜਿਹੜਾ ਜਗਿਆਸੂ ਰੰਗਣ ਵਿਚ) ਗੁਰਮਤ ਦੀ ਪਾਹ ਪਾ ਕੇ (ਮਨ ਤੇ ਰੰਗ) ਚੜ੍ਹਾਉਂਦਾ ਹੈ (ਉਸ ਦੇ) ਸਾਰੇ ਡਰ ਦੂਰ ਹੋ ਜਾਂਦੇ ਹਨ (ਅਤੇ ਉਸ ਦਾ) ਨਿਰਮਲ (ਪਵਿੱਤਰ) ਮਨ ਹਰੀ ਦੇ ਪ੍ਰੇਮ ਵਿਚ ਰੰਗਿਆ ਜਾਂਦਾ ਹੈ (ਅਤੇ ਉਹ ਹਰ ਵੇਲੇ ਪ੍ਰਭੂ ਦੇ ਗੁਣ) ਗਾਉਂਦਾ ਹੈ।੧।ਰਹਾਉ।

(ਹੇ ਭਾਈ!) ਪ੍ਰਭੂ ਦੇ ਪ੍ਰੇਮ ਵਿਚ ਰੰਗਿਆ ਹੋਇਆ (ਮਨੁੱਖ) ਸਦਾ ਵੈਰਾਗਵਾਨ ਹੁੰਦਾ ਹੈ (ਅਤੇ) ਹਰੀ ਉਨ੍ਹਾਂ ਦੇ ਨੇੜੇ (ਭਾਵ ਉਨ੍ਹਾਂ ਦੇ ਹਿਰਦੇ ਰੂਪੀ) ਘਰ ਵਿਚ ਆ ਟਿਕਦਾ ਹੈ। (ਜੇ ਮੈਨੂੰ) ਉਨ੍ਹਾਂ (ਨਾਮ ਰੰਗੀਆਂ ਰੂਹਾਂ ਦੀ) ਚਰਨ ਧੂੜ ਮਿਲੇ ਤਾਂ (ਮੈਂ ਸਦਾ) ਜੀਉਂਦਾ ਰਹਾਂ। (ਪਰ ਆਤਮਿਕ ਧੂੜੀ ਪ੍ਰਭੂ) ਕਿਰਪਾ ਕਰਕੇ ਆਪ ਹੀ ਦਿਵਾਉਂਦਾ ਹੈ।੧।

(ਹੇ ਭਾਈ! ਜਿਹੜੇ) ਪ੍ਰਾਣੀ ਦੁਬਿਧਾ ਤੇ ਲੋਭ ਵਿਚ ਲਗੇ (ਭਾਵ ਫਸੇ ਹੋਏ) ਹਨ ਉਨ੍ਹਾਂ ਦੇ ਕੋਰੇ ਮਨ ਉਤੇ (ਨਾਮ ਦਾ) ਰੰਗ ਨਹੀਂ ਚੜ੍ਹਦਾ। (ਜਿਨ੍ਹਾਂ ਪ੍ਰਾਣੀਆਂ ਦਾ ਮਨ) ਗੁਰੂ ਦੇ ਪਾਵਨ ਬਚਨਾਂ ਦੁਆਰਾ (ਮਾਇਆ ਦੇ ਲੋਭ ਅਤੇ ਦ੍ਵੈਤ-ਭਾਵਨਾ ਵਲੋਂ) ਉਲਟ ਗਿਆ ਹੈ (ਉਨ੍ਹਾਂ ਨੂੰ ਹੀ) ਗੁਰੂ ਪੁਰਖ ਮਿਲਦਾ ਹੈ। (ਜਿਹੜਾ ਤੁਠ ਕੇ ਪਿਆਰ ਦਾ) ਰੰਗ ਚਾੜ੍ਹ ਦਿੰਦਾ ਹੈ।੨।

(ਹੇ ਭਾਈ! ਜਿਨ੍ਹਾਂ ਦੀਆਂ) ਦਸੇ ਦੀਆਂ ਦਸੇ (ਭਾਵ ਸਾਰੀਆਂ ਇੰਦ੍ਰੀਆਂ ਦਸਾਂ ਪਾਸੇ) ਭਟਕਦੀਆਂ ਫਿਰਦੀਆਂ ਹਨ, ਉਨ੍ਹਾਂ ਦਾ ਤਿੰਨਾਂ ਗੁਣਾ ਵਿਚ ਫਸਿਆ ਹੋਇਆ ਮਨ (ਰਤਾ ਭਰ ਵੀ ਇਕ ਥਾਂ ਤੇ) ਨਹੀਂ ਟਿਕਦਾ। (ਹਾਂ, ਜਦੋਂ) ਸਤਿਗੁਰੂ ਦਾ (ਮਨ ਕਿਸੇ ਉਤੇ) ਪਤੀਜਦਾ ਹੈ (ਤਾਂ ਉਸਦਾ ਮਨ) ਵਸ ਵਿਚ ਆ ਜਾਂਦਾ ਹੈ (ਉਹ ਮਨੁੱਖ) ਮਾਇਆ ਦਾ ਤਿਆਗ (ਅਤੇ ਵਿਕਾਰਾਂ ਤੋਂ) ਛੁਟਕਾਰਾ ਪਾ ਲੈਂਦਾ ਹੈ।੩।

(ਹੇ ਭਾਈ!) ਇਕ (ਵਾਹਿਗੁਰੂ ਜੋ ਸਰਬ) ਵਿਆਪਕ ਹੋ ਰਿਹਾ ਹੈ (ਉਸ) ਇਕ ਓਅੰਕਾਰ ਵਿਚ ਹੀ ਸਾਰਾ (ਜਗਤ) ਲੀਨ ਹੋ ਜਾਂਦਾ ਹੈ। (ਉਹ ਪਰਮਾਤਮਾ) ਇਕ ਰੂਪ ਵਾਲਾ ਹੈ, (ਪਰ ਪਸਾਰਾ ਕਰਨ ਵੇਲੇ) ਇਕ ਤੋਂ ਅਨੇਕ ਰੰਗਾਂ ਵਾਲਾ ਬਣ ਜਾਂਦਾ ਹੈ, (ਉਹ) ਸਾਰੇ (ਸੰਸਾਰ) ਨੂੰ ਇਕ (ਆਪਣੇ ਹੀ) ਹੁਕਮ ਵਿਚ ਚਲਾਉਂਦਾ ਹੈ।੪।

**ਗੁਰਮੁਖਿ ਏਕੋ ਏਕੁ ਪਛਾਤਾ, ਗੁਰਮੁਖਿ ਹੋਇ ਲਖਾਵੈਗੋ॥ ਗੁਰਮੁਖਿ ਜਾਇ ਮਿਲੈ ਨਿਜ ਮਹਲੀ, ਅਨਹਦ ਸਬਦੁ ਬਜਾਵੈਗੋ॥੫॥ ਜੀਅ ਜੰਤ ਸਭ ਸਿਸਟਿ ਉਪਾਈ, ਗੁਰਮੁਖਿ ਸੋਭਾ ਪਾਵੈਗੋ॥ ਬਿਨੁ ਗੁਰ ਭੇਟੇ ਕੋ ਮਹਲੁ ਨ ਪਾਵੈ, ਆਇ**

**ਜਾਇ ਦੁਖੁ ਪਾਵੈਗੋ॥੬॥ ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ, ਕਰਿ ਕਿਰਪਾ ਗੁਰੂ ਮਿਲਾਵੈਗੋ॥ ਸਤਿਗੁਰ ਮਿਲਤ ਮਹਾ ਸੁਖੁ ਪਾਇਆ, ਮਤਿ ਮਲੀਨ ਬਿਗਸਾਵੈਗੋ॥੭॥ ਹਰਿ ਹਰਿ ਕ੍ਰਿਪਾ ਕਰਹੁ ਜਗਜੀਵਨ, ਮੈ ਸਰਧਾ ਨਾਮਿ ਲਗਾਵੈਗੋ॥ ਨਾਨਕ ਗੁਰੂ ਗੁਰੂ ਹੈ ਸਤਿਗੁਰੁ, ਮੈ ਸਤਿਗੁਰੁ ਸਰਨਿ ਮਿਲਾਵੈਗੋ॥੮॥੪॥**

**ਪਦ ਅਰਥ:** ਗੁਰਮੁਖਿ-ਗੁਰੂ ਅਨੁਸਾਰੀ ਮਨੁਖ ਨੇ। ਲਖਾਵੈਗੋ-ਸਮਝਾ ਦੇਵੇਗਾ। ਜਾਇ-ਜਾ ਕੇ। ਨਿਜ ਮਹਲੀ-ਆਪਣੇ ਸਰੂਪ ਵਿਚ। ਅਨਹਦ ਸਬਦੁ-ਬਿਨਾ ਵਜਾਏ ਇਕ ਰਸ ਵਜਣ ਵਾਲਾ ਸ਼ਬਦ।੫।

ਸਭ ਸਿਸਟਿ-ਸਾਰੀ ਸ੍ਰਿਸ਼ਟੀ। ਉਪਾਈ-ਪੈਦਾ ਕੀਤੀ ਹੈ। ਸੋਭਾ ਪਾਵੈਗੋ-ਸੋਭਾ (ਵਡਿਆਈ) ਪਾਂਦਾ ਹੈ। ਬਿਨੁ ਗੁਰ ਭੇਟੇ-ਬਿਨਾ ਗੁਰੂ ਦੇ ਮਿਲੇ। ਕੋ-ਕੋਈ। ਮਹਲੁ-(ਰਬੀ) ਮਹਲ (ਸਰੂਪ)।੬।

ਮੇਰੇ ਪ੍ਰੀਤਮ-ਹੇ ਮੇਰੇ ਪਿਆਰੇ ਪ੍ਰਭੂ!। ਸਤਿਗੁਰ ਮਿਲਤ-ਸਤਿਗੁਰੂ ਦੇ ਮਿਲਦਿਆਂ। ਮਤਿ ਮਲੀਨ-(ਵਿਕਾਰਾਂ ਨਾਲ) ਮੈਲੀ ਹੋਈ ਮਤਿ। ਬਿਗਸਾਵੈਗੋ-ਖਿੜਾ ਦਿੰਦਾ ਹੈ।੭।

ਜਗਜੀਵਨ-ਹੇ ਜਗਤ ਦੇ ਜੀਵਨ ਪ੍ਰਭੂ!। ਮੈ ਸਰਧਾ-ਮੇਰੀ ਸ਼ਰਧਾ। ਨਾਮਿ-ਨਾਮ ਵਿਚ। ਲਗਾਵੈਗੋ-ਲਗਾ ਦੇਵੇਗਾ। ਸਰਨਿ-ਪ੍ਰਭੂ ਦੀ ਸਰ਼ਨ ਵਿਚ। ਮਿਲਾਵੈਗੋ-ਮਿਲਾ ਸਕਦਾ ਹੈ।੮।

**ਅਰਥ:** (ਹੇ ਭਾਈ!) ਗੁਰੂ ਅਨੁਸਾਰੀ ਮਨੁਖ ਨੇ (ਜੋ) ਇਕੋ ਇਕ (ਪ੍ਰਭੂ ਹੈ, ਉਸ ਨੂੰ) ਪਛਾਣ ਲਿਆ ਹੈ (ਜਿਹੜਾ) ਗੁਰਮੁਖ ਹੋਂਦਾ ਹੈ (ਉਹ ਇਸ ਭੇਦ ਨੂੰ) ਸਮਝ ਲੈਂਦਾ ਹੈ। ਗੁਰਮੁਖ (ਜੀਉੜਾ) ਆਪਣੇ ਸਰੂਪ ਵਿਚ ਜਾ ਮਿਲਦਾ ਹੈ (ਅਤੇ ਉਥੇ) ਅਨਹਦ (ਇਕ ਰਸ ਵਜਣ ਵਾਲਾ) ਸ਼ਬਦ ਵਜਾਉਂਦਾ ਹੈ (ਭਾਵ ਉਹ ਆਤਮਿਕ ਅਨੰਦ ਮਾਣਦਾ ਹੈ)।੫।

(ਹੇ ਭਾਈ! ਸਾਰੇ) ਜੀਵ ਜੰਤੂ ਤੇ ਸਾਰੀ ਸ੍ਰਿਸ਼ਟੀ (ਪ੍ਰਭੂ ਦੀ) ਪੈਦਾ ਕੀਤੀ ਹੋਈ ਹੈ (ਪਰ) ਗੁਰਮੁਖ (ਜੀਉੜਾ ਹਰ ਥਾਂ) ਸੋਭਾ ਪਾਂਦਾ ਹੈ। ਗੁਰੂ ਦੇ ਮਿਲੇ ਬਿਨਾ ਕੋਈ (ਮਨੁੱਖ ਵੀ ਪ੍ਰਭੂ ਦਾ) ਮਹਲ ਪ੍ਰਾਪਤ ਨਹੀ ਕਰ ਸਕਦਾ (ਉਹ) ਜਨਮ ਤੇ ਮਰਨ ਦੇ ਗੇੜ ਵਿਚ ਦੁਖ ਹੀ ਭੋਗਦਾ ਰਹਿੰਦਾ ਹੈ।੬।

ਹੇ ਮੇਰੇ ਪਿਆਰੇ ਪ੍ਰਭੂ! ਅਨੇਕ ਜਨਮਾਂ ਤੋਂ (ਜੀਵ ਤੇਰੇ ਨਾਲੋਂ) ਵਿਛੁੜੇ ਹੋਏ ਹਨ, ਗੁਰੂ ਹੀ ਕਿਰਪਾ ਕਰਕੇ (ਤੇਰੇ ਨਾਲ) ਮਿਲਾਂਦਾ ਹੈ। ਸਤਿਗੁਰੂ ਨੂੰ ਮਿਲਦਿਆਂ (ਮਨੁੱਖ) ਮਹਾਨ ਸੁਖ ਪ੍ਰਾਪਤ ਕਰ ਲੈਂਦਾ ਹੈ, (ਅਤੇ ਵਿਕਾਰਾਂ ਵਾਲੀ) ਮੈਲੀ ਹੋਈ ਮਤਿ ਨੂੰ (ਗੁਰੂ) ਖੇੜੇ ਵਿਚ ਲਿਆ ਦੇਂਦਾ ਹੈ।੭।

ਹੇ ਜਗਤ ਦੇ ਜੀਵਨ ਦਾਤੇ! ਹੇ ਹਰੀ! ਕਿਰਪਾ ਕਰੋ ਕਿ ਗੁਰੂ ਮੇਰੀ ਸ਼ਰਧਾ (ਤੇਰੇ) ਨਾਮ ਵਿਚ ਲਗਾਈ ਰਖੇ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ) ਸਤਿਗੁਰੂ ਹੀ ਗੁਰੂ ਰੂਪ ਹੈ (ਅਤੇ ਉਹ) ਸਤਿਗੁਰੂ ਹੀ ਮੈਨੂੰ (ਤੇਰੀ) ਸ਼ਰਨ ਵਿਚ (ਲਿਆ ਕੇ ਤੇਰੇ ਨਾਲ) ਮਿਲਾ ਸਕਦਾ ਹੈ।੮।੪।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਮਨ ਤਿੰਨਾ ਗੁਣਾ ਵਿਚ ਫਸਿਆ ਹੋਇਆ ਇਧਰ ਉਧਰ ਭਟਕਦਾ ਰਹਿੰਦਾ ਹੈ। ਇਸ ਦੇ ਦਸੇ ਦੇ ਦਸੇ ਇੰਦ੍ਰੇ ਵਿਸ਼ੇ ਵਿਕਾਰਾਂ ਵਿਚ ਖਚਿਤ ਹੋਏ ਰਹਿੰਦੇ ਹਨ। ਦ੍ਵੈਤ ਤੇ ਲੋਭ ਵਿਚ ਲਗੇ ਹੋਏ ਮਨੁੱਖ ਦੇ ਕੋਰੇ ਮਨ ਉਤੇ ਪਰਮਾਤਮਾ ਦੇ ਪ੍ਰੇਮ ਦਾ ਰੰਗ ਨਹੀ ਚੜ੍ਹਦਾ। ਜੇ ਗੁਰੂ ਦਾ ਮੇਲ ਹੋ ਜਾਵੇ ਤਾਂ ਅਨੇਕਤਾ ਦੇ ਅੰਦਰ

ਏਕਤਾ ਵੇਖ ਕੇ (ਮਨੁੱਖੀ ਮਨ) ਟਿਕ ਜਾਦਾ ਹੈ। ਫਿਰ ਸਾਰੇ ਵਿਛੋੜੇ ਦੂਰ ਕਰਕੇ ਹਰੀ ਨਾਲ ਇਕਮਿਕ ਹੋ ਜਾਂਦਾ ਹੈ।

ਅਸਲ ਵਿਚ ਗੁਰਮੁਖਿ ਜੀਉੜਾ ਹੀ ਇਕੋ ਇਕੋ ਪ੍ਰਭੂ ਨੂੰ ਪਛਾਣਦਾ ਹੈ ਅਤੇ ਨਿਜ ਸਰੂਪ ਵਿਚ ਅਨਹਦ ਸ਼ਬਦ ਦਾ ਰੰਗ ਮਾਣਦਾ ਹੈ।

**ਕਾਨੜਾ ਮਹਲਾ ੪ ॥ ਮਨ, ਗੁਰਮਤਿ ਚਾਲ ਚਲਾਵੈਗੋ॥ ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ, ਗੁਰ ਅੰਕਸੁ ਸਬਦੁ ਦ੍ਰਿੜਾਵੈਗੋ॥੧॥ਰਹਾਉ॥ ਚਲਤੌ ਚਲੈ ਚਲੈ ਦਹ ਦਹ ਦਿਸਿ, ਗੁਰੁ ਰਾਖੈ ਹਰਿ ਲਿਵ ਲਾਵੈਗੋ॥ ਸਤਿਗੁਰੁ ਸਬਦੁ ਦੇਇ ਰਿਦ ਅੰਤਰਿ, ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ॥੧॥ ਬਿਸੀਅਰ ਬਿਸੂ ਭਰੇ ਹੈ ਪੂਰਨ, ਗੁਰੁ ਗਰੁੜ ਸਬਦੁ ਮੁਖਿ ਪਾਵੈਗੋ॥ ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ, ਬਿਖੁ ਝਾਰਿ ਝਾਰਿ ਲਿਵ ਲਾਵੈਗੋ॥੨॥ ਸੁਆਨੁ ਲੋਭੁ ਨਗਰ ਮਹਿ ਸਬਲਾ, ਗੁਰੁ ਖਿਨ ਮਹਿ ਮਾਰਿ ਕਢਾਵੈਗੋ॥ ਸਤੁ ਸੰਤੋਖੁ ਧਰਮੁ ਆਨਿ ਰਾਖੇ, ਹਰਿ ਨਗਰੀ ਹਰਿਗੁਨ ਗਾਵੈਗੋ॥੩॥ ਪੰਕਜ ਮੋਹ ਨਿਘਰਤੁ ਹੈ ਪ੍ਰਾਨੀ, ਗੁਰੁ ਨਿਘਰਤ ਕਾਢਿ ਕਢਾਵੈਗੋ॥ ਤ੍ਰਾਹਿ ਤ੍ਰਾਹਿ ਸਰਨਿ ਜਨ ਆਏ, ਗੁਰੁ ਹਾਥੀ ਦੇ, ਨਿਕਾਲਵੈਗੋ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਹੈਂ, ਮਹਿੰ,

**ਪਦ ਅਰਥ:** ਮਨ-ਹੇ ਮਨ!। ਗੁਰਮਤਿ-ਗੁਰੂ ਦੀ ਸਿਖਿਆ। ਚਾਲ-(ਜੀਵਨ ਦੀ) ਮਰਯਾਦਾ। ਮੈਗਲੁ-ਹਾਥੀ। ਤਲਿ ਕੁੰਡੇ-ਕੁੰਡੇ ਦੇ ਤਲੇ (ਹੇਠ)। ਅੰਕਸੁ-(ਹਾਥੀ ਨੂੰ ਟੋਰਨ ਲਈ) ਕੁੰਡਾ। ਦ੍ਰਿੜਾਵੈਗੋ- ਦ੍ਰਿੜਾਂਦਾ, ਪੱਕਾ ਕਰਾਂਦਾ ਹੈ।੧ ।ਰਹਾਉ।

ਚਲਤੌ-ਚਲਦਾ ਹੋਇਆ, ਭਾਵ ਚੰਚਲ। ਦਹ ਦਿਸਿ-ਦਸਾਂ ਪਾਸੇ। ਲਿਵ-ਲਗਨ। ਲਾਵੈਗੋ-ਲਾਉਦਾ ਹੈ। ਦੇਇ-ਦੇਂਦਾ ਹੈ। ਰਿਦ ਅੰਤਰਿ-ਹਿਰਦੇ ਅੰਦਰ। ਮੁਖਿ-ਮੂੰਹ ਵਿਚ। ਚੁਆਵੈਗੋ-ਚੁਆਉਂਦਾ ਹੈ।੧।

ਬਿਸੀਅਰ-ਸੱਪ। ਬਿਸੂ ਭਰ ਹੈ-ਜ਼ਹਿਰ ਨਾਲ ਭਰੇ ਹੁੰਦੇ ਹਨ। ਪੂਰਨ-ਪੂਰੀ ਤਰ੍ਹਾਂ, ਨਕੋ ਨੱਕ। ਗਰੁੜ-ਗਾਰੁੜ ਮੰਤ੍ਰ। ਭੁਇਅੰਗ-ਸੱਪਣੀ। ਝਾਰਿ ਝਾਰਿ-ਝਾੜ ਝਾੜ ਕੇ।੨।

ਸੁਆਨੁ-ਕੁੱਤਾ। ਨਗਰ ਮਹਿ-(ਸਰੀਰ ਰੂਪੀ) ਨਗਰ ਵਿਚ। ਸਬਲਾ-ਬਲ (ਤਾਕਤ) ਵਾਲਾ। ਮਾਰਿ-ਮਾਰ ਕੇ। ਆਨਿ-ਲਿਆ ਕੇ।੩।

ਪੰਕਜ-ਚਿੱਕੜ। ਨਿਘਰਤੁ-ਫਸਦਾ ਹੈ। ਨਿਘਰਤ-ਫਸਦਿਆਂ। ਤ੍ਰਾਹਿ ਤ੍ਰਾਹਿ-ਰਖ ਲੈ, ਰਖ ਲੈ ਕਹਿੰਦੇ ਹੋਏ। ਹਾਥੀ-ਬਾਂਹ ਦੇ ਕੇ। ਹਾਥ-ਬਾਂਹ। ਦੇ-ਕੇ। ਨਿਕਲਾਵੈਗੋ-ਕਢ ਲੈਂਦਾ ਹੈ।੪।

**ਅਰਥ:** ਹੇ ਮਨ! ਗੁਰੂ ਦੀ ਮਤਿ ਹੀ (ਤੈਨੂੰ ਸ੍ਰੇਸ਼ਟ ਰਹਿਣੀ ਬਹਿਣੀ ਵਾਲੀ ਜੀਵਨ ਮਰਯਾਦਾ ਤੇ) ਚਲਾ ਸਕਦੀ ਹੈ। ਜਿਵੇਂ ਮਸਤ ਹਾਥੀ ਨੂੰ ਕੁੰਡੇ ਦੇ ਹੇਠ ਰਖਿਆ ਜਾਂਦਾ ਹੈ (ਭਾਵ ਵਸ ਵਿਚ ਕੀਤਾ ਜਾਂਦਾ ਹੈ

ਤਿਵੇਂ) ਗੁਰੂ ਦਾ ਸ਼ਬਦ (ਮਨ ਹਾਥੀ ਲਈ) ਕੁੰਡਾ ਹੈ, (ਜਦੋਂ ਗੁਰੂ ਸ਼ਬਦ) ਦ੍ਰਿੜ ਕਰਾਉਂਦਾ ਹੈ (ਮਨ ਵਸ ਵਿਚ ਆ ਜਾਂਦਾ ਹੈ) ।੧ ।ਰਹਾਉ ।

ਹੇ ਭਾਈ! (ਮਨੁੱਖ ਦਾ) ਚੰਚਲ (ਮਨ) ਦਸਾਂ ਪਾਸੇ ਭਜਦਾ ਹੈ ਭਾਵ ਭਟਕਦਾ ਫਿਰਦਾ ਹੈ, (ਜਦੋਂ) ਗੁਰੂ (ਇਸ ਨੂੰ) ਰਖਦਾ ਹੈ ਤਾਂ (ਇਸ ਦੇ ਅੰਦਰ) ਹਰੀ ਦੀ ਲਗਨ ਪੈਦਾ ਕਰਦਾ ਹੈ (ਇਹ ਟਿੱਕ ਜਾਂਦਾ ਹੈ)। ਸਤਿਗੁਰੂ (ਆਪਣਾ) ਸ਼ਬਦ (ਮਨੁੱਖ ਦੇ) ਹਿਰਦੇ ਵਿਚ (ਟਿਕਾ) ਦਿੰਦਾ ਹੈ (ਅਤੇ ਇਸ ਦੇ) ਮੂੰਹ ਵਿਚ ਅੰਮ੍ਰਿਤ ਨਾਮ ਰੂਪੀ (ਜਲ) ਚੁਆ ਦਿੰਦਾ ਹੈ, (ਜਿਸ ਨਾਲ ਇਹ ਤ੍ਰਿਪਤ ਹੋ ਜਾਂਦਾ ਹੈ) ।੧ ।

(ਹੇ ਭਾਈ!) ਸੱਪ ਜ਼ਹਿਰ ਨਾਲ ਪੂਰੀ ਤਰ੍ਹਾਂ ਭਰੇ ਹੁੰਦੇ ਹਨ (ਪਰ ਉਨ੍ਹਾਂ ਦੀ ਜ਼ਹਿਰ ਤੋਂ) ਗਰੁੜ (ਮੰਤਰ ਬਚਾਂਦਾ ਹੈ, ਇਸੇ ਤਰ੍ਹਾਂ) ਗੁਰੂ (ਆਪਣਾ) ਸ਼ਬਦ (ਮੰਤਰ ਜਿਸ ਮਨੁੱਖ ਦੇ) ਮੂੰਹ ਵਿਚ ਪਾ ਦੇਂਦਾ ਹੈ, ਮਾਇਆ ਸਪਣੀ, ਉਸਦੇ ਨੇੜੇ ਨਹੀ ਆਉਂਦੀ (ਕਿਉਂਕਿ ਉਹ ਗੁਰੂ ਦੇ ਸ਼ਬਦ ਮੰਤਰ ਦੁਆਰਾ ਸਪਣੀ ਦਾ) ਜ਼ਹਿਰ ਝਾੜ ਝਾੜ ਕੇ (ਪਰੇ ਕਰ ਦਿੰਦਾ ਹੈ ਅਤੇ ਉਸ ਦੇ ਹਿਰਦੇ ਵਿਚ ਨਾਮ ਦੀ) ਲਿਵ ਲਾ ਦਿੰਦਾ ਹੈ ।੨ ।

(ਹੇ ਭਾਈ! ਇਸ ਸਰੀਰ) ਵਿਚ ਲੋਭ ਰੂਪੀ ਕੁੱਤਾ ਬੜਾ ਬਲਵਾਨ ਹੈ (ਪਰ) ਗੁਰੂ (ਇਕ) ਖਿਨ ਵਿਚ ਮਾਰ ਕੇ (ਉਸ ਨੂੰ ਬਾਹਰ) ਕਢ ਦਿੰਦਾ ਹੈ। (ਸਤਿਗੁਰੂ, ਲੋਭ ਦੀ ਥਾਂ) ਸਤ, ਸੰਤੋਖ ਤੇ ਧਰਮ ਆਦਿ (ਸੁਭ ਗੁਣ) ਲਿਆ ਕੇ ਹਰੀ ਦੀ (ਬਖਸ਼ੀ ਹੋਈ ਦੇਹ ਰੂਪੀ) ਨਗਰੀ ਵਿਚ (ਟਿਕਾ ਦਿੰਦਾ ਹੈ, ਜਿਸ ਕਰਕੇ ਮਨੁੱਖ) ਹਰੀ ਦੇ ਗੁਣ ਗਾਂਦਾ ਰਹਿੰਦਾ ਹੈ ।੩ ।

(ਹੇ ਭਾਈ! ਜਿਹੜਾ) ਪ੍ਰਾਣੀ ਮੋਹ ਦੇ ਚਿਕੜ ਵਿਚ ਨਿਘਰਦਾ (ਫਸਦਾ) ਜਾਂਦਾ ਹੈ ਗੁਰੂ (ਆਪਣੀ ਕਿਰਪਾ ਕਰਕੇ ਉਸ) ਨਿਘਰਦੇ ਹੋਏ (ਜੀਵ ਨੂੰ ਮੋਹ ਦੇ ਚਿਕੜ ਵਿਚੋਂ) ਕਢ ਕੇ ਬਚਾਅ ਲੈਂਦਾ ਹੈ। (ਜਿਹੜਾ ਮਨੁੱਖ) ਰਖ ਲੈ ਰਖ ਲੈਂ' ਕਹਿੰਦੇ ਹੋਏ (ਗੁਰੂ ਦੀ) ਸ਼ਰਨ ਵਿਚ ਆਉਂਦੇ ਹਨ, (ਗੁਰੂ ਬਾਂਹ) ਹਥ ਦੇ ਕੇ (ਡੁਬਦੇ ਹੋਇਆਂ ਨੂੰ) ਕਢ ਲੈਂਦਾ ਹੈ ।੪ ।

**ਸੁਪਨੰਤਰੁ ਸੰਸਾਰੁ ਸਭੁ ਬਾਜੀ, ਸਭੁ ਬਾਜੀ ਖੇਲੁ ਖਿਲਾਵੈਗੋ॥ ਲਾਹਾ ਨਾਮੁ ਗੁਰਮਤਿ ਲੈ ਚਾਲਹੁ, ਹਰਿ ਦਰਗਹ ਪੈਧਾ ਜਾਵੈਗੋ॥੫॥ ਹਉਮੈ ਕਰੈ ਕਰਾਵੈ ਹਉਮੈ, ਪਾਪ ਕੋਇਲੇ ਆਨਿ ਜਮਾਵੈਗੋ॥ ਆਇਆ ਕਾਲੁ ਦੁਖਦਾਈ ਹੋਏ, ਜੋ ਬੀਜੇ ਸੋ ਖਵਲਾਵੈਗੋ॥੬॥ ਸੰਤਹੁ ਰਾਮਨਾਮੁ ਧਨੁ ਸੰਚਹੁ, ਲੈ ਖਰਚੁ ਚਲੇ ਪਤਿ ਪਾਵੈਗੋ॥ ਖਾਇ ਖਰਚਿ ਦੇਵਹਿ ਬਹੁਤੇਰਾ, ਹਰਿ ਦੇਦੇ ਤੋਟਿ ਨ ਆਵੈਗੋ॥੭॥ ਰਾਮਨਾਮੁ ਧਨੁ ਹੈ ਰਿਦ ਅੰਤਰਿ, ਧਨੁ ਗੁਰ ਸਰਣਾਈ ਪਾਵੈਗੋ॥ ਨਾਨਕ, ਦਇਆ ਦਇਆ ਕਰਿ ਦੀਨੀ, ਦੁਖੁ ਦਾਲਦੁ ਭੰਜਿ ਸਮਾਵੈਗੋ॥੮॥੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੈਂਧਾ, ਹਉਮੈਂ, ਦੇਵਹਿਂ, ਦੇਂਦੇ।

**ਪਦ ਅਰਥ:** ਸੁਪਨੰਤਰ-ਸੁਪਨੇ ਅੰਦਰ। ਬਾਜੀ-ਖੇਡ। ਖਿਲਾਵੈਗੋ-ਖਿਡਾ ਰਿਹਾ ਹੈ। ਲਾਹਾ-ਲਾਭ। ਲੈ਼ਚਾਲਹੁ-(ਖਟ ਕੇ) ਲੈ ਚਲੋ। ਪੈਧਾ-ਸਿਰੋਪਾ ਲੈ ਕੇ, ਇਜ਼ਤ ਨਾਲ ।੫।

ਜਮਾਵੈਗੋ-ਜਮਾਉਂਦਾ ਭਾਵ ਇਕਠੇ ਕਰਦਾ ਹੈ। ਕਾਲੁ-ਮੌਤ। ਜੋ ਬੀਜੈ-ਜਿਹੜੇ (ਪਾਪਾਂ ਰੂਪੀ ਕੋਇਲੇ) ਬੀਜੇ ਸਨ। ਖਵਲਾਵੈਗੋ-ਖਵਾਲਦਾ ਹੈ।੬।

ਸੰਤਹੁ-ਹੇ ਸੰਤ ਜਨੋ!। ਸੰਚਹੁ-ਇਕੱਠਾ ਕਰੋ। ਪਤਿ-ਇਜ਼ਤ। ਖਾਇ ਖਰਚਿ-ਖਾ ਕੇ, ਖਰਚ਼ ਕੇ। ਦੇਵਹਿ ਬਹੁਤੇਰਾ-ਬਹੁਤਾ (ਵੰਡ) ਦੇਂਦੇ ਹਨ। ਹਰਿ ਦੇਦੇ-ਹਰੀ ਨੂੰ ਦੇਂਦਿਆਂ। ਤੋਟਿ-ਕਮੀ। ਨ ਆਵੈਗੋ-ਨਹੀ ਆਉਂਦੀ ਹੈ।੭।

ਰਿਦ ਅੰਤਰਿ-ਹਿਰਦੇ ਵਿਚ। ਧਨੁ-(ਨਾਮ ਰੂਪੀ) ਧਨ-ਦੌਲਤ। ਕਰਿ-ਕਰਕੇ। ਦੀਨੀ-ਦਿੱਤੀ। ਦਾਲਦੁ-ਦਾਰਿਦ੍ਰ, ਗਰੀਬੀ। ਭੰਜਿ-ਭੰਨ ਕੇ, ਨਾਸ ਕਰਕੇ।੮।

**ਅਰਥ:** (ਹੇ ਭਾਈ! ਜਿਵੇਂ) ਸੁਪਨੇ ਅੰਦਰ (ਪਦਾਰਥਾਂ ਦਾ ਪਸਾਰ ਦੇਖੀਦਾ ਹੈ ਤਿਵੇਂ ਇਹ) ਸਾਰਾ ਸੰਸਾਰ (ਇਕ) ਖੇਡ ਹੈ (ਅਤੇ ਪ੍ਰਭੂ ਆਪ ਹੀ ਜੀਆਂ ਦਾ ਮਨ ਪਰਚਾਉਣ ਲਈ ਇਹ) ਖੇਡ ਖਿਡਾ ਰਹਿਆ ਹੈ। (ਹੇ ਭਾਈ! ਤੁਸੀਂ ਇਸ ਸੰਸਾਰ ਚੋਂ) ਗੁਰੂ ਦੀ ਮਤਿ ਦੁਆਰਾ ਨਾਮ ਰੂਪੀ ਲਾਭ (ਖਟ ਕੇ) ਲੈ ਚਲੋ, (ਜਿਹੜਾ ਇਹ ਲਾਹਾ ਖਟਦਾ ਹੈ ਉਹ) ਹਰੀ ਦੀ ਦਰਗਾਹ ਵਿਚ ਇਜ਼ਤ ਨਾਲ ਜਾਂਦਾ ਹੈ।੫।

(ਹੇ ਭਾਈ! ਜਿਹੜਾ ਮਨੁੱਖ) ਹਉਮੈ ਵਿਚ (ਸਾਰੀ ਕਾਰ ਆਪ) ਕਰਦਾ ਤੇ (ਦੂਜਿਆਂ ਤੋਂ) ਹਉਮੈ ਵਿਚ ਹੀ ਕਰਾਉਂਦਾ ਹੈ, (ਉਹ ਮਾਨੋ) ਨਾਮ ਰੂਪੀ) ਕੋਇਲੇ ਲਿਆ ਕੇ (ਹੀ ਜਮਾਂਉਂਦਾ ਭਾਵ ਬੀਜਦਾ ਤੇ ਇਕੱਠੇ ਕਰਦਾ) ਹੈ। (ਜਦੋਂ) ਕਾਲ (ਮਨੁੱਖ ਦੇ ਸਿਰ ਉਤੇ) ਆਇਆ ਤਾਂ ਬੀਜੇ ਹੋਏ ਪਾਪ ਰੂਪੀ ਕੋਇਲੇ) ਦੁਖਦਾਈ ਬਣ ਗਏ (ਸੋ ਜਿਹੋ ਜਿਹਾ ਕੋਈ ਬੀਜਦਾ ਹੈ ਪਰਮਾਤਮਾ ਉਸ ਨੂੰ ਉਸ ਦਾ ਉਹੋ ਜਿਹਾ) ਫਲ ਖਵਾਉਂਦਾ ਹੈ।੬।

ਹੇ ਸੰਤ ਜਨੋ! ਪਰਮਾਤਮਾ ਦਾ ਨਾਮ-ਧਨ ਇਕੱਠਾ ਕਰੋ (ਜਿਹੜਾ ਨਾਮ) ਖਰਚ ਲੈ ਕੇ ਚਲ ਪਵੇ (ਉਹ ਰਬੀ ਦਰਗਾਹ ਵਿਚ) ਇਜ਼ਤ ਪ੍ਰਾਪਤ ਕਰਦਾ ਹੈ। (ਜਿਹੜੇ ਜੀਵ ਨਾਮ ਧਨ ਖਟਦੇ ਹਨ ਉਹ) ਆਪ ਖਾ ਕੇ (ਪਰਵਾਰ ਦੇ) ਖਰਚ ਕਰਕੇ (ਹੋਰ ਲੋੜਵੰਦਾਂ ਵਿਚ) ਬਹੁਤ ਵੰਡਦੇ ਹਨ (ਭਾਵ ਨਾਮ ਜਪਦੇ ਤੇ ਜਪਾਉਂਦੇ ਹਨ ਅਤੇ) ਹਰੀ ਦਾ (ਨਾਮ) ਦੇਂਦਿਆਂ (ਭਾਵ ਵੰਡਦਿਆਂ ਉਨ੍ਹਾਂ ਨੂੰ ਕੋਈ) ਕਮੀ ਨਹੀਂ ਆਉਂਦੀ।੭।

(ਹੇ ਭਾਈ! ਇਹ) ਰਾਮਨਾਮ ਦਾ ਧਨ (ਹਰੇਕ ਮਨੁੱਖ ਦੇ) ਹਿਰਦੇ ਵਿਚ ਮੌਜੂਦ ਹੈ (ਪਰ ਇਹ) ਧਨ ਗੁਰੂ ਦੀ ਸ਼ਰਨ ਵਿਚ ਆਇਆਂ ਹੀ ਪਾਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੂੰ ਗੁਰੂ ਨੇ ਨਾਮ ਧਨ ਦੀ ਦਾਤਿ ਆਪਣੀ) ਦਇਆ ਕਰਕੇ ਦਿਤੀ ਹੈ (ਉਹ) ਦੁਖ, ਦਾਰਿਦ (ਗਰੀਬੀ ਸਭ ਕੁਝ) ਦੂਰ ਕਰਕੇ (ਹਰੀ ਵਿਚ) ਸਮਾ ਜਾਂਦਾ ਹੈ।੮।੫।

# ਅਰਥ ਭੇਦ ਅਤੇ ਨਿਰਣੈ

## ਤ੍ਰਾਹਿ ਤ੍ਰਾਹਿ ਸਰਨਿ ਜਨ ਆਏ, ਗੁਰੁ ਹਾਥੀ ਦੇ ਨਿਕਲਾਵੈਗੋ॥

ਵਖ ਵਖ ਅਰਥ:

੧. ਰਖਯਾ ਕਰੋ ਰਖਯਾ ਕਰੋ ਜਬ ਐਸੇ ਕਹ ਕਰ ਗੁਰੋਂ ਕੀ ਦਾਸ ਸਰਣ ਆਏ ਤਬ ਗੁਰੂ ਦਯਾ ਰੂਪ ਵਾ ਸਿਖਯਾ ਰੂਪ (ਹਾਥੀ) ਬਾਂਹ ਦੇ ਕਰ ਨਿਕਾਲ ਲੇਵੇਗਾ। [ਫ.ਸ.

੨ ਤ੍ਰਾਹਿ ਤ੍ਰਾਹਿ-ਰਖ ਲੈ, ਰਖ ਲੈ, ਕਹਿੰਦੇ ਹੋਏ। ਹਾਥੀ-ਹਥੀ ਦੇ ਕੇ। [ਸ਼ਬਦਾਰਥ

੩. (ਬਚਾ ਲੈ ਬਚਾ ਲੈ) ਇਹ ਆਖਦੇ (ਜਿਹੜੇ) ਮਨੁੱਖ (ਗੁਰੂ ਦੀ) ਸ਼ਰਨ ਆਉਂਦੇ ਹਨ, ਗੁਰੂ ਆਪਣਾ ਹੱਥ ਫੜਾ ਕੇ ਉਹਨਾਂ ਨੂੰ (ਮਾਇਆ ਦੇ ਮੋਹ ਦੇ ਚਿੱਕੜ ਚੋਂ) ਬਾਹਰ ਕੱਢ ਲੈਂਦਾ ਹੈ। [ਦਰਪਣ

**ਨਿਰਣੈ**: ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨੇ 'ਹਾਥੀ' ਪਦ ਦੇ ਅਰਥ 'ਬਾਂਹ' ਕੀਤੇ ਹਨ- ਭੁਜਾ (ਬਾਂਹ) ਜੋ ਹੱਥ ਨੂੰ ਧਾਰਨ ਕਰਦੀ ਹੈ। ਗੁਰੁ ਹਾਥੀ ਦੇ ਨਿਕਲਾਵੈਗੋ' (ਕਾਨ ਮ: ੪) ਸੰਸਾਰ ਸਾਗਰ ਤੇ ਕਢ ਦੇ ਹਾਥੀ।

ਸੋ 'ਹਥੀ' ਦੇ ਕੇ ਅਰਥ ਕਰਨੇ ਠੀਕ ਨਹੀ।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਜਿਥੇ ਮਾਇਆ ਵਿਚ ਮਸਤ ਰਹਿੰਦਾ ਹੈ, ਉਥੇ ਇਹ ਮਹਾਨ ਚੰਚਲ ਵੀ ਹੈ:-

**ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥**
**ਲੋਭੀ ਜੀਅੜਾ ਥਿਰੁ ਨ ਰਹਤ ਹੈ, ਚਾਰੇ ਕੁੰਡਾ ਭਾਲੇ ॥** [ਪੰ. ੮੭੬

ਇਸ ਸ਼ਬਦ ਵਿਚ ਹਾਥੀ ਤੇ ਸਪ ਦੀ ਮਿਸਾਲ ਦੇ ਕੇ ਸਮਝਾਇਆ ਹੈ, ਜਿਵੇਂ ਮਸਤ ਹਾਥੀ ਕੁੰਡੇ ਹੇਠ ਰਖਣ ਨਾਲ ਟਿੱਕ ਜਾਂਦਾ ਹੈ, ਮਸਤੀਆਂ ਨਹੀ ਕਰਦਾ ਅਤੇ ਸੱਪ ਜੋ ਜ਼ਹਿਰ ਨਾਲ ਭਰਿਆ ਹੁੰਦਾ ਹੈ, ਗਰੁੜ ਮੰਤਰ ਦੇ ਅਸਰ ਹੇਠ ਜ਼ਹਿਰ ਤਿਆਗ ਦਿੰਦਾ ਹੈ, ਤਿਵੇਂ ਜਿਹੜਾ ਸਿਖ ਗੁਰਮਤਿ ਦੀ ਰਹਿਣੀ ਅਨੁਸਾਰ ਆਪਣੇ ਜੀਵਨ ਵਿਚ ਵਿਚਰਦਾ ਹੈ, ਉਹ ਰਬੀ ਦਰਗਾਹ ਵਿਚ ਪਰਵਾਨ ਹੁੰਦਾ ਹੈ।

ਸਭ ਤੋਂ ਵੱਡੀ ਮਿਸਾਲ ਧਨ ਨੂੰ ਕੋਲਿਆਂ ਨਾਲ ਤੁਲਨਾ ਦਿਤੀ ਹੈ। ਇਹ ਪਾਪ ਰੂਪੀ ਕੋਲੇ ਹਨ। ਜੋ ਲੋਕ ਮਾਇਆ ਇਕੱਠੀ ਕਰਦੇ ਹਨ ਓਹ ਮਾਨੋ ਪਾਪ ਰੂਪੀ ਕੋਲਿਆਂ ਦਾ ਬੀਜ ਬੀਜ ਰਹੇ ਹਨ ਜੋ ਅੰਤ ਸਮੇਂ ਦੁਖਦਾਈ ਹੁੰਦੇ ਹਨ।

ਸਿਧਾਂਤ ਇਹ ਹੈ ਕਿ ਨਾਮ-ਧਨ ਖਟੋ-ਕਮਾਉ, ਖਰਚੋ, ਵੰਡੋ, ਇਸ ਧਨ ਦੀ ਕਦੇ ਕਮੀ (ਘਾਟ) ਨਹੀ ਆਉਂਦੀ। ਪਰ ਇਸ ਧਨ ਦਾ ਮਾਲਕ ਹਰੀ ਆਪ ਹੈ:-

**ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ॥**
**ਜਿਸਨੋ ਦੇਇ, ਸੁ ਹਰਿ ਧਨੁ ਲਦਿ ਚਲਾਈ॥**
**ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ,**
**ਜਨ ਨਾਨਕ ਕਉ ਗੁਰਿ ਸੋਝੀ ਪਾਈ ॥** [ਪੰ. ੭੩੪

ਸਿਧਾਂਤ ਇਹ ਹੈ ਕਿ ਗੁਰਮਤਿ ਚਾਲ ਅਨੁਸਾਰ ਜੀਵਨ ਜਾਚ ਸਿਖੋ। ਗੁਰੂ ਦੀ ਸ਼ਰਨ ਪਏ ਰਹੁ, ਗੁਰੂ ਦੀ ਦਇਆ ਨਾਲ ਨਾਮ-ਧਨ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ ਅਤੇ ਸਾਰੇ ਦੁਖ ਦਲਿਦਰਾਂ ਦਾ ਨਾਸ਼ ਹੋ ਜਾਂਦਾ ਹੈ।

**ਕਾਨੜਾ ਮਹਲਾ ੪ ॥ ਮਨੁ ਸਤਿਗੁਰ ਸਰਨਿ ਧਿਆਵੈਗੋ॥ ਲੋਹਾ ਹਿਰਨੁ ਹੋਵੈ ਸੰਗਿ ਪਾਰਸ, ਗੁਨੁ ਪਾਰਸ ਕੋ ਹੋਇ ਆਵੈਗੋ॥੧॥ਰਹਾਉ॥ ਸਤਿਗੁਰੁ ਮਹਾ ਪੁਰਖੁ ਹੈ ਪਾਰਸੁ, ਜੋ ਲਾਗੈ ਸੋ ਫਲੁ ਪਾਵੈਗੋ॥ ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ, ਗੁਰੁ ਸੇਵਕ ਪੈਜ ਰਖਾਵੈਗੋ॥੧॥ ਸਤਿਗੁਰ ਬਚਨੁ ਬਚਨੁ ਹੈ ਨੀਕੋ, ਗੁਰ ਬਚਨੀ ਅੰਮ੍ਰਿਤੁ ਪਾਵੈਗੋ॥ ਜਿਉ ਅੰਬਰੀਕਿ ਅਮਰਾਪਦ ਪਾਏ, ਸਤਿਗੁਰ ਮੁਖ ਬਚਨ ਧਿਆਵੈਗੋ॥੨॥ ਸਤਿਗੁਰ ਸਰਨਿ ਸਰਨਿ ਮਨਿ ਭਾਈ, ਸੁਧਾ ਸੁਧਾ ਕਰਿ**

**ਧਿਆਵੈਗੋ॥ ਦਇਆਲ ਦੀਨ ਭਏ ਹੈ ਸਤਿਗੁਰ, ਹਰਿ ਮਾਰਗੁ ਪੰਥੁ ਦਿਖਾਵੈਗੋ॥੩॥ ਸਤਿਗੁਰ ਸਰਨਿ ਪਏ ਸੇ ਥਾਪੇ, ਤਿਨ ਰਾਖਨ ਕਉ ਪ੍ਰਭੁ ਆਵੈਗੋ॥ ਜੇ ਕੋ ਸਰੁ ਸੰਧੈ ਜਨ ਊਪਰਿ, ਫਿਰਿ ਉਲਟੋ ਤਿਸੈ ਲਗਾਵੈਗੋ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਜਿਉਂ, ਹੈਂ,

**ਪਦ ਅਰਥ:** ਮਨੁ-(ਜਿਸ ਮਨੁਖ ਦਾ) ਮਨ। ਧਿਆਵੈਗੋ-ਧਿਆਉਂਦਾ ਹੈ। ਹਿਰਨੁ-ਸੋਨਾ। ਗੁਨੁ ਪਾਰਸ ਕੋ-ਪਾਰਸ ਦਾ ਗੁਣ।੧।ਰਹਾਉ।

ਜੋ ਲਾਗੈ-ਜੋ (ਮਨੁਖ ਪਾਰਸ ਦੇ ਨਾਲ) ਲਗਦਾ (ਛੂਹੰਦਾ) ਹੈ। ਉਪਦੇਸਿ-ਉਪਦੇਸ਼ ਦੁਆਰਾ। ਪ੍ਰਹਿਲਾਦਾ-(ਭਗਤ) ਪ੍ਰਹਿਲਾਦ ਜੀ। ਪੈਜ-ਇਜ਼ਤ। ਅੰਬਰੀਕਿ-(ਭਗਤ ਰਾਜਾ) ਅੰਬਰੀਕ ਨੇ। ਅਮਰਾ ਪਦ-ਅਮਰ ਪਦਵੀ। ਸਤਿਗੁਰ ਮੁਖ ਬਚਨ-ਸਤਿਗੁਰੂ ਦੇ ਮੂੰਹ ਦੇ ਬਚਨ।੨।

ਸਤਿਗੁਰ ਸਰਨਿ ਮਨਿ ਭਾਈ-ਸਭ ਸ਼ਰਨਾਂ ਚੋਂ (ਜਿਸਨੂੰ) ਸਤਿਗੁਰੂ ਦੀ ਸ਼ਰਨ ਚੰਗੀ ਲਗੀ ਹੈ। ਸੁਧਾ-ਅੰਮ੍ਰਿਤ। ਸੁਧਾ ਸੁਧਾ ਕਰਿ ਧਿਆਵੈਗੋ-ਅੰਮ੍ਰਿਤ (ਨਾਮ ਜਪਣ) ਕਰਕੇ ਧਿਆਉਂਦਾ ਹੈ। ਦਇਆਲ ਦੀਨ-ਦੀਨਾਂ ਉਤੇ ਦਇਆਲੂ। ਭਏ ਹੈ-ਹੋਏ ਹਨ। ਮਾਰਗੁ ਪੰਥੁ-(ਪ੍ਰਭੂ ਮਿਲਾਪ ਦਾ) ਰਸਤਾ। ਦਿਖਾਵੈਗੋ-ਦਿਖਾ ਦਿੰਦਾ ਹੈ।੩।

ਸੇ-ਓਹ (ਮਨੁੱਖ)। ਥਾਪੇ-ਵਡਿਆਏ ਗਏ। ਸਰ-ਤੀਰ। ਸੰਧੈ-ਖਿਚਦਾ, ਨਿਸ਼ਾਨਾ ਬੰਨ੍ਹਦਾ ਹੈ। ਉਲਟੋ-ਉਲਟਾ ਹੋ ਕੇ, ਪਰਤ ਕੇ।੪।

**ਅਰਥ:** (ਹੇ ਭਾਈ! ਜਿਸ ਮਨੁਖ ਦਾ) ਮਨ ਸਤਿਗੁਰੂ ਦੀ ਸ਼ਰਨ ਵਿਚ (ਰਹਿ ਕੇ ਪਰਮਾਤਮਾ ਦਾ ਨਾਮ) ਧਿਆਉਂਦਾ ਹੈ, ਜਿਵੇਂ ਲੋਹਾ ਪਾਰਸ ਨਾਲ ਲਗ ਕੇ ਸੋਨਾ ਹੋ ਜਾਂਦਾ ਹੈ (ਤਿਵੇਂ ਪਾਰਸ ਦੀ ਛੂਹ ਵਾਲਾ) ਗੁਣ (ਉਸ ਦੇ ਅੰਦਰ) ਆ ਜਾਂਦਾ ਹੈ।੧।ਰਹਾਉ।

(ਹੇ ਭਾਈ!) ਸਤਿਗੁਰੂ ਮਹਾਨ ਪੁਰਖ ਪਾਰਸ ਹੈ, ਜਿਹੜਾ (ਗੁਰੂ ਦੀ ਚਰਨੀ) ਲਗਦਾ ਹੈ, ਉਹ (ਸ੍ਰੇਸ਼ਟ) ਫਲ ਪ੍ਰਾਪਤ ਕਰ ਲੈਂਦਾ ਹੈ। ਜਿਵੇਂ ਗੁਰੂ ਦੇ ਉਪਦੇਸ਼ ਦੁਆਰਾ ਪ੍ਰਹਿਲਾਦ (ਆਦਿ ਕਈ ਭਗਤ) ਤਰੇ ਹਨ, ਤਿਵੇਂ ਗੁਰੂ (ਆਪਣੇ) ਸੇਵਕਾਂ ਦੀ ਪੈਜ ਰਖਦਾ ਹੈ।੧।

(ਹੇ ਭਾਈ!) ਸਤਿਗੁਰੂ ਦਾ ਬ਼ਚਨ ਬਹੁਤ ਹੀ ਚੰਗਾ ਹੈ (ਜਿਹੜਾ ਜੀਵ ਗੁਰੂ ਦੇ ਬਚਨ ਸੁਣਦਾ ਹੈ ਉਹ) ਗੁਰੂ ਦੇ ਬਚਨਾ ਦੁਆਰਾ ਅੰਮ੍ਰਿਤ (ਨਾਮ) ਪ੍ਰਾਪਤ ਕਰ ਲੈਂਦਾ ਹੈ। ਜਿਵੇਂ (ਰਾਜਾ) ਅੰਬਰੀਕ ਨੇ ਅਮਰ ਪਦਵੀ ਪ੍ਰਾਪਤ ਕੀਤੀ (ਤਿਵੇਂ ਜਿਹੜਾ ਸਿਖ) ਸਤਿਗੁਰੂ ਦੇ ਮੂੰਹ ਦੇ ਬਚਨ (ਸਤਿ ਜਾਣ ਕੇ) ਧਿਆਉਂਦਾ ਹੈ (ਉਹ ਵੀ ਅਮਰ ਜੀਵਨ-ਪਦਵੀ ਪਾ ਲੈਂਦਾ ਹੈ)।੨।

(ਹੇ ਭਾਈ! ਜਿਸ ਮਨੁੱਖ ਨੂੰ) ਸਾਰੀਆਂ ਸ਼ਰਨਾਂ ਚੋਂ ਸਤਿਗੁਰੂ ਦੀ ਸ਼ਰਨ ਮਨ ਵਿਚ ਚੰਗੀ ਲਗੀ ਹੈ, (ਉਹ ਉਸ ਸ਼ਰਨ ਨੂੰ ਹੀ) ਅੰਮ੍ਰਿਤ ਸਮਝ ਕੇ (ਹਰੀ ਦਾ ਅੰਮ੍ਰਿਤ ਨਾਮ) ਧਿਆਉਂਦਾ ਰਹਿੰਦਾ ਹੈ। ਸਤਿਗੁਰੂ ਦੀਨਾਂ ਉਤੇ ਦਇਆ ਕਰਨ ਵਾਲਾ ਹੈ, (ਅਤੇ ਸਿਖ ਨੂੰ) ਹਰੀ-ਮਿਲਾਪ ਦਾ ਰਸਤਾ ਵਿਖਾ ਦਿੰਦਾ ਹੈ।੩।

(ਹੇ ਭਾਈ! ਜਿਹੜੇ ਜੀਵ) ਸਤਿਗੁਰੂ ਦੀ ਸ਼ਰਨੀ ਪਏ ਹਨ, ਓਹ ਵਡਿਆਏ ਗਏ ਹਨ, ਉਨ੍ਹਾਂ ਦੀ ਰਖਿਆ ਕਰਨ ਲਈ ਵੀ ਪ੍ਰਭੂ (ਆਪ) ਬਹੁੜਦਾ ਹੈ। ਜੇ ਕੋਈ (ਮਨੁੱਖ, ਸ਼ਰਨੀ ਆਏ) ਸੇਵਕ ਉਤੇ ਤੀਰ

ਖਿਚਦਾ ਹੈ (ਉਹ ਤੀਰ) ਫਿਰ ਉਲਟ ਕੇ (ਭਾਵ ਪਰਤ ਕੇ ਪਰਮਾਤਮਾ) ਉਸੇ ਨੂੰ ਲਗਾਂਦਾ (ਭਾਵ ਮਾਰਦਾ) ਹੈ।੪।

**ਹਰਿ ਹਰਿ ਹਰਿ ਹਰਿ, ਹਰਿ ਸਰੁ ਸੇਵਹਿ, ਤਿਨ ਦਰਗਹ ਮਾਨੁ ਦਿਵਾਵੈਗੋ॥ ਗੁਰਮਤਿ ਗੁਰਮਤਿ ਗੁਰਮਤਿ ਧਿਆਵਹਿ, ਹਰਿ ਗਲਿ ਮਿਲਿ ਮੇਲਿ ਮਿਲਾਵੈਗੋ॥੫॥ ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ, ਗੁਰ ਪਰਚੈ ਨਾਮੁ ਧਿਆਵੈਗੋ॥ ਹਰਿ ਹਰਿ ਰੂਪੁ, ਹਰਿ ਰੂਪੋ ਹੋਵੈ, ਹਰਿ ਜਨ ਕਉ ਪੂਜ ਕਰਾਵੈਗੋ॥੬॥ ਸਾਕਤ ਨਰ ਸਤਿਗੁਰੁ ਨਹੀ ਕੀਆ, ਤੇ ਬੇਮੁਖ ਹਰਿ ਭਰਮਾਵੈਗੋ॥ ਲੋਭ ਲਹਰਿ ਸੁਆਨ ਕੀ ਸੰਗਤਿ, ਬਿਖੁ ਮਾਇਆ ਕਰੰਗਿ ਲਗਾਵੈਗੋ॥੭॥ ਰਾਮਨਾਮੁ ਸਭ ਜਗ ਕਾ ਤਾਰਕੁ, ਲਗਿ ਸੰਗਤਿ ਨਾਮੁ ਧਿਆਵੈਗੋ॥ ਨਾਨਕ, ਰਾਖੁ ਰਾਖੁ ਪ੍ਰਭ ਮੇਰੇ, ਸਤ ਸੰਗਤਿ ਰਾਖਿ ਸਮਾਵੈਗੋ॥੮॥੬॥ਛਕਾ ੧**

## ਉਚਾਰਨ ਸੇਧ

**ਬਿੰਦੀ ਸਹਿਤ**: ਸੇਵਹਿੰ, ਧਿਆਵਹਿੰ, ਨਹੀਂ।

**ਪਦ ਅਰਥ**: ਹਰਿ ਸਰੁ-ਹਰੀ ਦਾ ਸਰੋਵਰ ਭਾਵ ਜਿਥੇ ਨਾਮ ਜਲ ਦਾ ਪ੍ਰਵਾਹ ਚਲ ਰਿਹਾ ਹੁੰਦਾ ਹੈ। ਸੇਵਹਿ-ਸੇਵਾ ਕਰਦੇ ਹਨ। ਮਾਨੁ-ਇਜ਼ਤ, ਵਡਿਆਈ। ਗੁਰਮਤਿ-ਗੁਰੂ ਦੀ ਮਤ ਦੁਆਰਾ। ਧਿਆਵਹਿ-ਧਿਆਉਂਦੇ ਹਨ। ਗਲਿ ਮਿਲਿ-ਗਲ ਨਾਲ ਮਿਲ ਕੇ। ਮੇਲਿ-ਮੇਲ ਕੇ।੫।

ਗੁਰਮੁਖਿ-ਗੁਰੂ ਅਨੁਸਾਰੀ। ਗੁਰਮੁਖਿ-ਗੁਰੂ। ਗੁਰ ਪਰਚੈ-ਗੁਰੂ ਦੇ ਪਤੀਜਣ ਤੇ। ਨਾਮੁ ਧਿਆਵੈਗੋ-ਨਾਮ ਧਿਆਉਂਦਾ ਹੈ। ਰੂਪੋ-ਰੂਪ ਹੀ।੬।

ਸਾਕਤ ਨਰ-ਸ਼ਕਤੀ ਦੇ ਉਪਾਸ਼ਕ ਮਨੁੱਖਾਂ ਨੇ। ਨਹੀ ਕੀਆ-(ਧਾਰਨ) ਨਹੀਂ ਕੀਤਾ। ਭਰਮਾਵੈਗੋ-ਭਟਕਣਾ ਵਿਚ ਪਾਈ ਰਖਦਾ ਹੈ। ਸੁਆਨ-ਕੁੱਤਾ। ਬਿਖੁ-ਜ਼ਹਿਰ। ਕਰੰਗਿ-ਮੋਏ ਹੋਏ ਪਸ਼ੂਆਂ ਦੇ ਪਿੰਜਰ ਵਿਚ।੭।

ਤਾਰਕੁ-ਤਾਰਨ ਵਾਲਾ। ਲਗਿ ਸੰਗਤਿ-ਸੰਗਤ ਨਾਲ ਲਗ (ਜੁੜ) ਕੇ। ਪ੍ਰਭ ਮੇਰੇ-ਹੇ ਮੇਰੇ ਪ੍ਰਭੂ!।੮।

**ਅਰਥ**: (ਹੇ ਭਾਈ! ਜਿਹੜੇ ਮਨੁੱਖ) ਹਰੀ ਦੇ (ਸਤਿਸੰਗ ਰੂਪੀ) ਸਰੋਵਰ ਉਤੇ ਸਦਾ ਹੀ ਨਾਮ ਸਿਮਰਦੇ ਹਨ, ਉਨ੍ਹਾਂ ਨੂੰ ਪਰਮਾਤਮਾ (ਆਪਣੀ) ਦਰਗਾਹ ਵਿਚ ਇਜ਼ਤ ਦਿਵਾਉਂਦਾ ਹੈ। (ਜੋ) ਨਿਰੋਲ ਗੁਰਮਤ ਦੁਆਰਾ (ਹਰੀ ਨਾਮ ਨੂੰ) ਧਿਆਉਂਦੇ ਹਨ (ਉਨ੍ਹਾਂ ਵਿਚੋਂ ਜਿਹੜਾ) ਗੁਰਮਤ ਦੁਆਰਾ (ਨਾਮ ਦ੍ਰਿੜ ਕਰ ਲੈਂਦਾ ਹੈ, ਉਹ) ਹਰੀ ਦੇ ਗਲ ਨਾਲ ਮਿਲ ਕੇ (ਹੋਰਨਾਂ ਸਤਿਸੰਗੀਆਂ ਨੂੰ ਵੀ ਹਰੀ ਨਾਲ) ਮੇਲ ਕਰਾ ਦਿੰਦਾ ਹੈ।੫।

(ਹੇ ਭਾਈ!) ਗੁਰੂ ਅਨੁਸਾਰੀ ਸਿਖ ਲਈ ਗੁਰੂ ਹੀ ਨਾਦ ਤੇ ਵੇਦ ਹੈ, (ਉਹ ਸਦਾ) ਪਰਮਾਤਮਾ ਦਾ ਨਾਮ) ਸਿਮਰਦਾ ਰਹਿੰਦਾ ਹੈ (ਅਤੇ) ਗੁਰੂ ਉਸ ਉਤੇ ਪਤੀਜਦਾ ਹੈ। (ਉਸ ਮਨੁਖ ਨੂੰ ਹਰ ਥਾਂ) ਪਰਮਾਤਮਾ ਦਾ ਰੂਪ ਹੀ (ਦਿਖਾਈ ਦਿੰਦਾ ਹੈ ਅਤੇ ਉਹ ਆਪ ਵੀ) ਹਰੀ ਦਾ ਰੂਪ ਹੀ ਹੋ ਜਾਂਦਾ ਹੈ, (ਅਤੇ ਪਰਮਾਤਮਾ ਉਸ) ਜਨ ਦੀ ਹਰ ਥਾਂ ਪੂਜਾ ਕਰਾਂਦਾ ਹੈ।੬।

(ਹੇ ਭਾਈ! ਜਿਨ੍ਹਾਂ) ਸ਼ਕਤੀ ਦੇ ਉਪਾਸ਼ਕਾਂ (ਮਾਇਆ ਧਾਰੀਆਂ) ਨੇ ਸਤਿਗੁਰੂ ਧਾਰਨ ਨਹੀ ਕੀਤਾ (ਭਾਵ ਨਿਗੁਰੇ ਹਨ) ਉਨ੍ਹਾਂ ਬੇਮੁਖਾਂ ਨੂੰ ਹਰੀ (ਚੋਰਾਸੀ ਦੇ ਗੇੜ ਵਿਚ) ਭਟਕਾਈ ਰਖਦਾ ਹੈ। (ਹੇ ਭਾਈ! ਜੋ) ਲੋਭ ਦੀ ਲਹਿਰ ਹੈ (ਇਹ ਮਾਨੋ) ਕੁਤੇ ਦੀ ਸੰਗਤਿ ਹੈ, (ਜਿਵੇਂ) ਕੁੱਤਾ ਮੋਏ ਹੋਏ ਪਸੂ ਦੇ ਕਰੰਗ (ਹੱਡੀਆਂ ਵਾਲੇ ਪਿੰਜਰ) ਵਿਚ (ਹਡੀਆਂ ਚੂਸਣ ਤੇ) ਲੱਗਾ ਰਹਿੰਦਾ ਹੈ (ਤਿਵੇਂ ਲੋਭ ਲਹਿਰ ਵਾਲਾ ਮਨੁੱਖ) ਮਾਇਆ ਰੂਪੀ ਜ਼ਹਿਰ (ਖਾਣ ਵਿਚ ਲੱਗਾ ਰਹਿੰਦਾ ਹੈ) ।੭।

(ਹੇ ਭਾਈ!) ਪਰਮਾਤਮਾ ਦਾ ਨਾਮ ਸਾਰੇ ਜਗਤ ਦਾ ਤਾਰਕ (ਤਾਰਨ ਵਾਲਾ) ਹੈ, (ਜਿਹੜਾ ਮਨੁੱਖ) ਸਤਿ ਸੰਗਤ ਵਿਚ ਲਗ ਕੇ ਨਾਮ ਧਿਆਉਂਦਾ ਹੈ (ਉਹ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ)। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ) ਹੇ ਮੇਰੇ ਪ੍ਰਭੂ! (ਮੈਨੂੰ ਲੋਭ ਲਹਿਰ ਤੋਂ) ਬਚਾਅ ਲੈ, ਰਖ ਲੈ ਸਤਿ ਸੰਗਤ ਵਿਚ ਰਖ ਕੇ (ਮੈਨੂੰ ਆਪਣਾ ਨਾਮ ਜਪਾ ਕਿਉਂਕਿ ਜਿਹੜਾ ਸਤਿਸੰਗਤ ਵਿਚ ਜੁੜਦਾ ਹੈ ਉਹ ਤੇਰੇ ਵਿਚ) ਲੀਨ ਹੋ ਜਾਦਾ ਹੈ।੮।੬। ਛਕਾ ੧

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸਤਿਗੁਰੂ ਜੀ ਨੂੰ ਮਹਾਂ ਪੁਰਖ ਤੇ ਪਾਰਸ ਕਿਹਾ ਹੈ। ਪਾਰਸ ਇਕ ਪਥਰ ਹੈ ਜਿਸ ਨਾਲ ਲੋਹਾ ਛੋਹ ਕੇ ਵੀ ਸੋਨਾ ਹੋ ਜਾਂਦਾ ਹੈ। ਪਰ ਗੁਰੂ ਪਾਰਸ ਵਿਚ ਸਭ ਤੋਂ ਵੱਡੀ ਇਹ ਵਿਸ਼ੇਸ਼ਤਾ ਹੈ ਕਿ ਉਹ ਆਪਣੀ ਪਾਵਨ ਛੋਹ ਨਾਲ ਜਗਿਆਸੂ ਨੂੰ ਆਪਣੇ ਵਰਗਾ ਤਾਰਨਹਾਰ ਹੀ ਬਣਾ ਲੈਂਦਾ ਹੈ।

ਗੁਰੂ ਦਾ ਮਾਰਗ ਦਰਸ਼ਨ ਸਤਿਸੰਗਤ ਹੈ। ਜਿਹੜਾ ਨਿਮਾਣਾ ਹੋ ਕੇ ਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ ਉਸ ਦਾ ਜੀਵਨ ਹੀ ਪਲਟ ਜਾਂਦਾ ਹੈ, ਉਹ ਗੁਰਮੁਖ ਬਣ ਜਾਂਦਾ ਹੈ।

ਸਾਕਤਾਂ ਨੂੰ ਸਤਿਗੁਰੂ ਦੀ ਸੰਗਤ ਕਰਨੀ ਚੰਗੀ ਨਹੀ ਲਗਦੀ। ਓਹ ਲੋਭ ਲਹਿਰ ਵਿਚ ਮੁਰਦਾਰ ਖਾਣਾ ਹੀ ਪਸੰਦ ਕਰਦੇ ਹਨ।

ਅੰਤ ਵਿਚ ਗੁਰੂ ਪਾਤਿਸ਼ਾਹ ਜੀ ਨੇ ਇਹ ਸਿਧਾਂਤ ਨਿਰੂਪਣ ਕੀਤਾ ਹੈ ਕਿ ਪਰਮਾਤਮਾ ਦਾ ਨਾਮ ਹੀ ਸਭ ਜਗਤ ਨੂੰ ਤਾਰਣ ਵਾਲਾ ਹੈ ਅਤੇ ਇਹ ਨਾਮ ਸਤਿਸੰਗਤ ਦੁਆਰਾ ਸਹਜੇ ਹੀ ਜਪਿਆ ਜਾਂਦਾ ਹੈ।

### ਕਾਨੜਾ ਛੰਤ ਮਹਲਾ ੫

**੧ੴ ਸਤਿਗੁਰ ਪ੍ਰਸਾਦਿ॥ ਸੇ ਉਧਰੇ, ਜਿਨ ਰਾਮ ਧਿਆਏ॥ ਜਤਨ ਮਾਇਆ ਕੇ ਕਾਮਿ ਨ ਆਏ॥ ਰਾਮ ਧਿਆਏ ਸਭਿ ਫਲ ਪਾਏ, ਧਨਿ ਧੰਨਿ ਤੇ ਬਡਭਾਗੀਆ॥ ਸਤਸੰਗਿ ਜਾਗੇ ਨਾਮਿ ਲਾਗੇ, ਏਕ ਸਿਉ ਲਿਵ ਲਾਗੀਆ॥ ਤਜਿ ਮਾਨ ਮੋਹ ਬਿਕਾਰ ਸਾਧੂ, ਲਗਿ ਤਰਉ ਤਿਨ ਕੈ ਪਾਏ॥ ਬਿਨਵੰਤਿ ਨਾਨਕ ਸਰਣਿ ਸੁਆਮੀ, ਬਡਭਾਗਿ ਦਰਸਨੁ ਪਾਏ॥੧॥ ਮਿਲਿ ਸਾਧੂ ਨਿਤ ਭਜਹ ਨਾਰਾਇਣ॥ ਰਸਕਿ ਰਸਕਿ ਸੁਆਮੀ ਗੁਣ ਗਾਇਣ॥ ਗੁਣ ਗਾਇ ਜੀਵਹ ਹਰਿ ਅਮਿਉ ਪੀਵਹ, ਜਨਮ ਮਰਣਾ ਭਾਗਏ॥ ਸਤਸੰਗਿ ਪਾਈਐ ਹਰਿ ਧਿਆਈਐ, ਬਹੁੜਿ**

ਦੂਖੁ ਨ ਲਾਗਏ॥ ਕਰਿ ਦਇਆ ਦਾਤੇ ਪੁਰਖ ਬਿਧਾਤੇ, ਸੰਤ ਸੇਵ ਕਮਾਇਣ॥ ਬਿਨਵੰਤਿ ਨਾਨਕ, ਜਨ ਧੂਰਿ ਬਾਂਛਹਿ, ਹਰਿ ਦਰਸਿ ਸਹਜਿ ਸਮਾਇਣ॥੨॥

## ਉਚਾਰਨ ਸੇਧ

**ਬਿੰਦੀ ਸਹਿਤ**: ਸਿਉਂ, ਤਰਉਂ, ਪਾਏਂ, ਭਜਹਂ, ਜੀਵਹਂ, ਪੀਵਹਂ, ਬਾਛਹਿਂ,

**ਪਦ ਅਰਥ**: ਸੇ ਉਧਰੇ-ਓਹ (ਮਨੁੱਖ) ਤਰ ਗਏ। ਜਤਨ-ਉਪਾਉ। ਕਾਮਿ-ਕੰਮ ਵਿਚ। ਧਨਿ ਧੰਨਿ-ਧੰਨਤਾ ਯੋਗ। ਬਡਭਾਗੀਆ-ਵੱਡੇ ਭਾਗਾਂ ਵਾਲੇ। ਨਾਮਿ ਲਾਗੇ-ਨਾਮ (ਸਿਮਰਨ) ਵਿਚ ਲਗ ਗਏ। ਏਕ ਸਿਉ-ਇਕ (ਪਰਮਾਤਮਾ) ਨਾਲ। ਤਜਿ-ਤਿਆਗ ਕੇ। ਤਰਉ-ਮੈਂ ਤਰ ਜਾਵਾਂ। ਪਾਏ-ਪੈਰੀ, ਚਰਨੀ। ਬਿਨਵੰਤਿ-ਬੇਨਤੀ ਕਰਦਾ ਹੈ। ਬਡਭਾਗਿ-ਵਡੇਭਾਗਾਂ ਨਾਲ।੧।

ਮਿਲਿ ਸਾਧੂ-ਸਾਧੂ ਜਨਾ ਨਾਲ ਮਿਲ ਕੇ। ਭਜਹ-(ਆਓ ਅਸੀ) ਭਜੀਏ, ਸਿਮਰੀਏ। ਨਾਰਾਇਣ-ਵਾਹਿਗੁਰੂ। ਰਸਨਿ-ਸੁਆਦ ਨਾਲ। ਗਾਇ-ਗਾ ਕੇ। ਜੀਵਹ-ਅਸੀਂ ਜੀਵੀਏ। ਪੀਵਹ-ਪੀਵੀਏ। ਭਾਗਏ-ਦੂਰ ਹੋ ਜਾਂਦਾ ਹੈ। ਪੁਰਖ ਬਿਧਾਤੇ-ਹੇ ਸਿਰਜਣਹਾਰ ਪੁਰਖ!। ਸੇਵ ਕਮਾਇਣ-ਸੇਵਾ ਕਰਨ ਦਾ (ਅਵਸਰ)। ਧੂਰਿ-ਚਰਨ ਧੂੜੀ। ਬਾਂਛਹਿ-ਮੰਗੀਏ। ਦਰਸਿ-ਦਰਸਨ ਵਿਚ। ਸਹਜਿ ਸਮਾਇਣ-ਸਹਿਜ ਨਾਲ ਸਮਾਇਆ ਜਾਂਦਾ ਹੈ।੨।

**ਅਰਥ**: (ਹੇ ਭਾਈ!) ਓਹ (ਮਨੁੱਖ ਸੰਸਾਰ ਸਾਗਰ ਤੋਂ) ਤਰ ਗਏ ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਧਿਆਇਆ। (ਪਰ ਜਿਨ੍ਹਾਂ ਨੇ) ਮਾਇਆ (ਇਕੱਠੀ ਕਰਨ ਦੇ) ਉਪਾਉ ਕੀਤੇ (ਉਹ ਅੰਤ ਵਾਰ ਕਿਸੇ) ਕੰਮ ਵਿਚ ਨਹੀਂ ਆਏ। ਜਿਨ੍ਹਾਂ ਨੇ ਰਾਮ ਦਾ (ਨਾਮ) ਧਿਆਇਆ (ਉਨ੍ਹਾਂ ਨੇ) ਸਾਰੇ ਫਲ ਪ੍ਰਾਪਤ ਕਰ ਲਏ, ਓਹ ਵਡੇਭਾਗਾਂ ਵਾਲੇ (ਜੀਵ) ਸਲਾਹੁਣ ਯੋਗ ਅਥਵਾ ਧੰਨਤਾ ਯੋਗ ਹਨ। (ਜਿਹੜੇ ਮਨੁੱਖ) ਸਤ ਸੰਗ ਕਰਕੇ (ਮਾਇਆ ਮੋਹ ਦੀ ਨੀਂਦ ਚੋਂ) ਜਾਗ ਪਏ (ਅਤੇ) ਨਾਮ (ਜਪਣ) ਵਿਚ ਲਗ ਗਏ (ਉਨ੍ਹਾਂ ਦੀ) ਸੁਰਤਿ ਇਕ (ਪ੍ਰਭੂ) ਨਾਲ (ਜੁੜ) ਗਈ। (ਜਿਹੜੇ ਮਨੁੱਖ) ਸਾਧੂ ਜਨਾ ਨਾਲ (ਮਿਲ ਕੇ) ਮਾਣ, ਮੋਹ ਤੇ ਵਿਕਾਰ (ਆਦਿਕ) ਤਿਆਗ ਗਏ (ਮੇਰਾ ਚਿਤ ਕਰਦਾ ਹੈ ਕਿ ਮੈਂ ਵੀ ਉਨ੍ਹਾਂ ਦੇ) ਚਰਨਾ ਨਾਲ ਲਗ ਕੇ (ਸੰਸਾਰ ਸਾਗਰ ਤੋਂ) ਤਰ ਜਾਵਾਂ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ (ਕਿ ਜਿਹੜੇ ਮਨੁੱਖ) ਮਾਲਕ ਦੀ ਸ਼ਰਣ ਵਿਚ ਰਹਿੰਦੇ ਹਨ, (ਉਨ੍ਹਾਂ ਦਾ) ਦਰਸ਼ਨ (ਕੋਈ) ਵਡੇਭਾਗਾਂ ਨਾਲ ਪਾਂਦਾ ਹੈ।੧।

(ਹੇ ਭਾਈ! ਆਓ,) ਸਾਧੂ ਜਨਾ ਨਾਲ ਮਿਲ ਕੇ ਅਸੀ ਨਿਤ ਪਰਮਾਤਮਾ ਦਾ ਭਜਨ ਕਰੀਏ। ਰਸ ਰਸ ਕੇ (ਅਨੰਦ ਨਾਲ) ਮਾਲਕ ਦੇ ਗੁਣ ਗਾਇਨ ਕਰੀਏ।

(ਪ੍ਰਭੂ ਦੇ) ਗੁਣ ਗਾ ਕੇ ਅਸੀਂ (ਆਤਮਿਕ ਜੀਵਨ) ਜੀਵੀਏ (ਅਤੇ) ਹਰੀ ਦਾ ਅੰਮ੍ਰਿਤ (ਨਾਮ) ਪੀਵੀਏ (ਜਿਸ ਨਾਲ) ਜਨਮ ਮਰਣ (ਵਾਲਾ ਗੇੜਾ) ਮੁਕ ਜਾਂਦਾ ਹੈ। ਸਤਿਸੰਗ ਪਾ ਕੇ (ਸਾਨੂੰ) ਹਰੀ ਦਾ (ਨਾਮ) ਧਿਆਉਣਾ ਚਾਹੀਦਾ ਹੈ, (ਜਿਸ ਨਾਲ) ਮੁੜ ਕੇ ਕੋਈ ਦੁਖ ਨਹੀਂ ਲਗਦਾ।

ਹੇ ਦਾਤਾਰ! ਹੇ ਸਿਰਜਣਹਾਰ ਪੁਰਖ! (ਮੇਰੇ ਉਤੇ) ਦਇਆ ਕਰ (ਮੈਨੂੰ) ਸੰਤਾਂ ਦੀ ਸੇਵਾ ਕਮਾਉਣ ਦਾ (ਅਵਸਰ ਬਖਸ਼)। ਨਾਨਕ ਬੇਨਤੀ ਕਰਦਾ ਹੈ (ਜਿਹੜੇ ਮਨੁੱਖ) ਸੰਤ ਜਨਾ ਦੀ ਚਰਨ ਧੂੜ (ਮੰਗਦੇ ਹਨ ਉਹ) ਹਰੀ ਦੇ ਦਰਸ਼ਨ ਵਿਚ ਸਹਜੇ ਹੀ ਸਮਾਏ ਰਹਿੰਦੇ ਹਨ।੨।

**ਸਗਲੇ ਜੰਤ ਭਜਹੁ ਗੋਪਾਲੈ॥ ਜਪ ਤਪ ਸੰਜਮ ਪੂਰਨ ਘਾਲੈ॥ ਨਿਤ ਭਜਹੁ ਸੁਆਮੀ ਅੰਤਰਜਾਮੀ, ਸਫਲ ਜਨਮੁ ਸਬਾਇਆ॥ ਗੋਬਿਦੁ ਗਾਈਐ ਨਿਤ ਧਿਆਈਐ, ਪਰਵਾਣੁ ਸੋਈ ਆਇਆ॥ ਜਪ ਤਾਪ ਸੰਜਮ ਹਰਿ ਹਰਿ ਨਿਰੰਜਨ, ਗੋਬਿੰਦ ਧਨੁ ਸੰਗਿ ਚਾਲੈ॥ ਬਿਨਵੰਤਿ ਨਾਨਕ ਕਰਿ ਦਇਆ ਦੀਜੈ, ਹਰਿ ਰਤਨ ਬਾਧਉ ਪਾਲੈ॥੩॥ ਮੰਗਲਚਾਰ ਚੋਜ ਆਨੰਦਾ॥ ਕਰਿ ਕਿਰਪਾ ਮਿਲੇ ਪਰਮਾਨੰਦਾ॥ ਪ੍ਰਭ ਮਿਲੇ ਸੁਆਮੀ ਸੁਖਹਗਾਮੀ, ਇਛ ਮਨ ਕੀ ਪੁੰਨੀਆ॥ ਬਜੀ ਬਧਾਈ ਸਹਜੇ ਸਮਾਈ ਬਹੁੜਿ ਦੂਖਿ ਨ ਰੁੰਨੀਆ॥ ਲੇ ਕੰਠਿ ਲਾਏ ਸੁਖ ਦਿਖਾਏ, ਬਿਕਾਰ ਬਿਨਸੇ ਮੰਦਾ॥ ਬਿਨਵੰਤਿ ਨਾਨਕ ਮਿਲੇ ਸੁਆਮੀ ਪੁਰਖ ਪਰਮਾਨੰਦਾ॥੪॥੧॥**

## ਉਚਾਰਨ ਸੇਧ

**ਬਿੰਦੀ ਰਹਿਤ :** ਪੁੰਨੀਆ, ਰੁੰਨੀਆ।

**ਪਦ ਅਰਥ:** ਸਗਲੇ ਜੰਤ-ਹੇ ਸਾਰੇ ਪ੍ਰਾਣੀਓ!। ਭਜਹੁ-ਭਜਨ ਕਰੋ। ਗੋਪਾਲੈ-ਸ੍ਰਿਸ਼ਟੀ ਪਾਲਣਹਾਰ ਨੂੰ। ਸੰਜਮ-ਇੰਦ੍ਰੀਆਂ ਨੂੰ ਕਾਬੂ ਰਖਣਾ। ਪੂਰਨ ਘਾਲੈ-ਮਿਹਨਤ, ਪੂਰਨ (ਭਾਵ ਸਫਲ) ਹੁੰਦੀ ਹੈ। ਅੰਤਰਜਾਮੀ-ਸਭ ਦੇ ਅੰਦਰ ਦੀਆਂ ਜਾਣਨ ਵਾਲਾ। ਸਬਾਇਆ-ਸਾਰਾ। ਪਰਵਾਣ-ਪ੍ਰਮਾਣੀਕ। ਗੋਬਿੰਦ ਧਨੁ-ਗੋਵਿੰਦ-ਪ੍ਰਭੂ ਦਾ (ਨਾਮ) ਧਨ। ਸੰਗਿ ਚਾਲੈ-ਨਾਲ ਚਲਦਾ ਹੈ। ਬਿਨਵੰਤਿ-ਬੇਨਤੀ ਕਰਦਾ ਹੈ। ਹਰਿ ਰਤਨ-ਹਰੀ (ਨਾਮ ਰੂਪ) ਰਤਨ। ਬਾਧਉ ਪਾਲੈ-ਪਲੇ ਨਾਲ ਬੰਨ੍ਹ ਲਵਾਂ।੩।

ਮੰਗਲਚਾਰ-ਖੁਸ਼ੀਆਂ ਦੇ ਗੀਤ। ਚੋਜ-ਕੌਤਕ। ਪਰਮਾਨੰਦਾ-ਪਰਮ ਆਨੰਦ ਦਾ ਮਾਲਕ। ਸੁਖਹ ਗਾਮੀ-ਸੁਖ ਪਹੁੰਚਾਣ ਵਾਲੇ। ਪੁੰਨੀਆ-ਪੂਰੀ ਹੋਈ ਹੈ। ਬਜੀ ਬਧਾਈ-ਵਧਾਈ ਵਜੀ, ਹਿਰਦੇ ਵਿਚ ਚਾਉ ਆਇਆ। ਸਹਜੇ ਸਮਾਈ-ਸਹਜ, ਅਡੋਲ ਅਵਸਥਾ ਵਿਚ ਸਮਾ ਗਈ। ਬਹੁੜਿ-ਫਿਰ। ਦੂਖਿ-ਦੁੱਖ ਵਿਚ। ਨਾ ਰੁੰਨੀਆ-ਨਹੀ ਰੋਈ, ਘਬਰਾਈ ਨਹੀ। ਕੰਠਿ-ਗਲ ਨਾਲ। ਬਿਕਾਰ-ਵਿਕਾਰ। ਬਿਨਸੇ-ਨਾਸ਼ ਹੋ ਗਏ। ਮੰਦਾ-ਮੰਦੇ।੪।

**ਅਰਥ:** ਹੇ ਸਾਰੇ ਪ੍ਰਾਣੀਓ! (ਤੁਸੀ) ਸ੍ਰਿਸ਼ਟੀ ਦੇ ਪਾਲਣਹਾਰ ਨੂੰ ਸਿਮਰੋ (ਭਜਨ ਕਰੋ)। (ਇਸ ਤਰ੍ਹਾਂ) ਜਪ, ਤਪ, ਇੰਦ੍ਰਿਆਂ ਤੇ ਕਾਬੂ ਪਾਉਣ ਵਾਲੇ (ਕਰਮ ਕਮਾਉਣ ਨਾਲ ਕ਼ੀਤੀ) ਮਿਹਨਤ ਸਫਲ ਹੋ ਜਾਂਦੀ ਹੈ। (ਉਸ) ਅੰਤਰਜਾਮੀ (ਮਾਲਕ ਨੂੰ ਹਰ ਰੋਜ਼ ਸਿਮਰੋ (ਇਸ ਨਾਲ) ਸਾਰਾ ਜਨਮ ਸਫਲ (ਹੋ ਜਾਂਦਾ ਹੈ)। ਨਿਤ ਗੋਬਿੰਦ ਪ੍ਰਭੂ ਨੂੰ ਗਾਉਣਾ ਚਾਹੀਦਾ, ਧਿਆਉਣਾ ਚਾਹੀਦਾ ਹੈ (ਜੋ ਇਹ ਘਾਲਨਾ ਘਾਲਦਾ ਹੈ,) ਓਹੀ (ਸੰਸਾਰ ਤੇ) ਆਇਆ ਪਰਵਾਣ (ਪ੍ਰਮਾਣੀਕ) ਹੈ। ਮਾਇਆ ਤੋਂ ਰਹਿਤ ਹਰੀ ਦਾ (ਨਾਮ ਜਪਣਾ ਹੀ) ਜਪ, ਤਪ, ਸੰਜਮ ਹੈ (ਅਤੇ ਇਹ ਨਾਮ) ਧਨ ਹੀ (ਅੰਤ ਵੇਲੇ ਮਨੁੱਖ ਦੇ) ਨਾਲ ਜਾਂਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ! ਦਇਆ ਧਾਰ ਕੇ (ਮੈਨੂੰ ਆਪਣਾ ਨਾਮ) ਰਤਨ ਦਿਉ (ਤਾਂ ਜੋ ਇਸ ਨਾਮ) ਰਤਨ ਨੂੰ ਮੈਂ (ਆਪਣੇ) ਪਲੇ ਬੰਨ੍ਹ ਲਵਾਂ।੩।

(ਹੇ ਭਾਈ! ਜਿਸ ਜੀਵ ਇਸਤ੍ਰੀ ਨੂੰ) ਕਿਰਪਾ ਕਰਕੇ ਪਰਮ ਆਨੰਦ ਦੇ ਦਾਤੇ (ਪ੍ਰਭੂ) ਮਿਲ ਪਏ, (ਉਸ ਦੇ ਘਰ ਮਾਨੋ ਸਭ ਆਤਮਿਕ) ਖੁਸ਼ੀਆਂ ਦੇ ਕੌਤਕ ਤੇ ਅਨੰਦ (ਆ ਗਏ)। (ਹੇ ਭਾਈ! ਜਿਸ ਨੂੰ) ਸੁਖ ਪਹੁੰਚਾਣ ਵਾਲੇ ਮਾਲਕ ਪ੍ਰਭੂ ਮਿਲ ਪਏ (ਉਸ ਦੇ) ਮਨ ਦੀ (ਹਰੇਕ) ਇਛਾ ਪੂਰੀ ਹੋ ਗਈ। (ਜਿਸ ਜੀਵ-ਇਸਤ੍ਰੀ ਦੇ) ਮਨ ਵਿਚ ਵਧਾਈ ਵਜ ਪਈ (ਓਹ) ਅਡੋਲ ਅਵਸਥਾ ਵਿਚ ਸਮਾ ਗਈ (ਅਤੇ) ਫਿਰ ਦੁਖ ਵਿਚ (ਓਹ ਕਦੇ ਵੀ) ਨਹੀਂ ਰੋਈ। ਨਾਨਕ ਬੇਨਤੀ ਕਰਦਾ ਹੈ (ਕਿ ਜਿਸ ਜੀਵ ਇਸਤ੍ਰੀ ਨੂੰ) ਪਰਮ ਆਨੰਦ ਸਰੂਪ ਵਾਲੇ ਸੁਆਮੀ ਪੁਰਖ ਮਿਲ ਪਏ (ਉਸ ਨੂੰ ਆਪਣੇ) ਗਲ ਨਾਲ ਲਾ ਲਿਆ (ਉਸ ਨੂੰ) ਸੁਖ ਵਿਖਾ ਦਿਤੇ (ਅਤੇ ਉਸਦੇ ਅੰਦਰੋਂ ਸਾਰੇ) ਵਿਕਾਰ ਮੰਦੇ (ਸੁਭਾਵ ਆਦਿ) ਨਾਸ਼ ਹੋ ਗਏ।੪।੧।

# ਸਾਰੰਸ਼ ਅਤੇ ਸਿਧਾਂਤ

ਮਨੁੱਖ ਸੰਸਾਰ ਵਿਚ ਆ ਕੇ ਮਾਇਆ ਜੋੜਨ ਦੇ ਅਨੇਕਾਂ ਜਤਨ ਕਰਦਾ ਹੈ ਪਰ ਉਹ ਅੰਤ ਵੇਲੇ ਮਦਦਗਾਰ ਨਹੀ ਬਣਦੇ। ਜੈਤਸਰੀ ਕੀ ਵਾਰ ਵਿਚ ਵੀ ਗੁਰੂ ਜੀ ਦੇ ਅੰਮ੍ਰਿਤ ਬਚਨ ਹਨ:-

**ਉਦਮ ਕਰਹਿ ਅਨੇਕ, ਹਰਿ ਨਾਮੁ ਨ ਗਾਵਹੀ॥**
**ਭਰਮਹਿ ਜੋਨਿ ਅਸੰਖ, ਮਰਿ ਜਨਮਹਿ ਆਵਹੀ॥** [ਪੰ.੭੦੫

ਅੰਤ ਸਮੇਂ ਨਾਮ ਸਿਮਰਨ ਹੀ ਸਹਾਈ ਹੁੰਦਾ ਹੈ। ਇਹ ਨਾਮ ਗੁਰੂ ਦੀ ਸੰਗਤ ਤੋਂ ਮਿਲਦਾ ਹੈ। ਮਨੁੱਖ ਪਰਮਾਤਮਾ ਨੂੰ ਮਿਲਣ ਲਈ ਕਈ ਪ੍ਰਕਾਰ ਦੇ ਜਪ, ਤਪ, ਸੰਜਮ ਕਰਮ ਆਦਿ ਕਰਦਾ ਹੈ ਪਰ ਇਹ ਸਾਰੇ ਕਰਮ ਨਾਮ ਸਿਮਰਨ ਵਿਚ ਸੁਤੇ ਹੀ ਆ ਜਾਂਦੇ ਹਨ।

ਸੰਸਾਰ ਵਿਚ ਮਾਇਆ ਉਸੇ ਦੀ ਸਫਲ ਹੈ ਜੋ ਗੋਬਿੰਦ ਪ੍ਰਭੂ ਦੇ ਗੁਣ ਗਾਉਂਦਾ ਹੈ। ਇਹੋ ਅਸਲੀ ਧਨ ਹੈ ਜਿਹੜਾ ਅੰਤ ਸਮੇਂ ਚਲਦਿਆਂ ਨਾਲ ਚਲਦਾ ਹੈ।

ਅੰਤ ਵਿਚ ਪ੍ਰਭੂ ਮਿਲਾਪ ਦੀ ਖੁੱਸ਼ੀ ਨੂੰ ਪ੍ਰਗਟਾਇਆ ਹੈ, ਕਿਉਂਕਿ ਜਦੋਂ ਹਰੇਕ ਇਛਾ ਪੂਰੀ ਹੋ ਜਾਂਦੀ ਹੈ ਤਾਂ ਸੁਭਾਵਿਕ ਹੀ ਮਨ ਵਿਚ ਵਧਾਈਆਂ ਵਜਣ ਲਗ ਪੈਂਦੀਆਂ ਹਨ। ਇਸ ਛੰਤ ਦੇ ਅੰਤ ਵਿਚ ਸਿਧਾਂਤ ਇਹੋ ਹੀ ਹੈ ਕਿ ਪੁਰਖ ਸੁਆਮੀ ਦੇ ਮਿਲਣ ਨਾਲ ਹਰੇਕ ਪ੍ਰਕਾਰ ਦੇ ਵਿਕਾਰ ਨਾਸ਼ ਹੋ ਜਾਂਦੇ ਹਨ। ਸਿਧਾਂਤ ਇਹ ਹੈ ਕਿ ਪ੍ਰਭੂ ਮਿਲਾਪ ਦਾ ਵਸੀਲਾ ਸਤਿਸੰਗਤ ਵਿਚ ਨਾਮ-ਸਿਮਰਨ ਹੈ।



# ਕਾਨੜੇ ਕੀ ਵਾਰ ਮਹਲਾ ੪

## ਮੂਸੇ ਕੀ ਵਾਰ ਕੀ ਧੁਨੀ

ਇਹ ਵਾਰ ਸ੍ਰੀ ਗੁਰੂ ਰਾਮਦਾਸ ਜੀ ਦੀ ਲਿਖੀ ਹੋਈ ਹੈ। ਇਸ ਵਾਰ ਵਿਚ ਪੰਜ ਪੰਜ ਤੁੱਕਾਂ ਦੀਆਂ ਕੁਲ ੧੫ ਪਉੜੀਆਂ ਅਤੇ ੩੦ ਸਲੋਕ ਹਨ। ਹਰੇਕ ਪਉੜੀ ਨਾਲ ਦੋ ਦੋ ਸਲੋਕ ਸਾਹਿਬ ਗੁਰੂ ਰਾਮਦਾਸ ਜੀ ਦੇ ਹੀ ਰਚੇ ਹੋਏ ਹਨ। ਗੁਰੂ ਪਾਤਿਸ਼ਾਹ ਜੀ ਦੀ ਸ਼ੈਲੀ ਵਿਲੱਖਣ ਹੈ। ਪਉੜੀਆਂ ਦੀਆਂ ਕਈ ਤੁੱਕਾਂ ਕਾਫ਼ੀ ਲੰਮੀਆਂ ਹਨ। ਜਿਵੇਂ:-

ਸਭਿ ਧਿਆਹੁ ਆਦਿ ਸਤੇ, ਜੁਗਾਦਿ ਸਤੇ, ਪਰਤਖਿ ਸਤੇ, ਸਦਾ ਸਦਾ ਸਤੇ,
ਜਨੁ ਨਾਨਕੁ ਦਾਸੁ ਦਸੋਨਾ॥

ਇਸ ਵਾਰ ਦਾ ਮੁੱਖ ਵਿਸ਼ਾ ਨਾਮ-ਸਿਮਰਨ ਤੇ ਪਰਮਾਤਮਾ ਦੀ ਮਹਿਮਾ ਦਾ ਹੈ। ਪ੍ਰਭੂ ਦੀ ਕੀਰਤੀ ਅਤੇ ਸਿਫਤਿ-ਸਾਲਾਹ ਉਤੇ ਬਹੁਤ ਜੋਰ ਦਿੱਤਾ ਗਿਆ ਹੈ। ਨਾਮ-ਸਿਮਰਨ ਨਾਲ ਹਰ ਪ੍ਰਕਾਰ ਦੇ ਦੁੱਖ ਪਾਪ ਕਟੇ ਜਾਂਦੇ ਹਨ ਅਤੇ ਹਉਮੈ ਦੂਰ ਹੋ ਜਾਂਦੀ ਹੈ।

ਮੂਸਾ ਇਕ ਬਹਾਦਰ ਪਠਾਣ ਸੀ। ਉਹ ਘੋੜਸਵਾਰੀ ਤੇ ਸੂਰਮਗਤੀ ਵਿਚ ਬਹੁਤ ਪ੍ਰਸਿਧ ਸੀ। ਉਹ ਕਾਫੀ ਜਾਇਦਾਦ ਦਾ ਮਾਲਕ ਸੀ। ਇਸ ਸ਼ਾਹ ਸਵਾਰ ਦੀ ਚੜ੍ਹਦੀ ਜੁਆਨੀ ਵੇਲੇ ਇਕ ਚੰਗੇ ਅਮੀਰ ਘਰਾਣੇ ਵਿਚ ਮੰਗਣੀ ਹੋ ਗਈ। ਘਰ ਵਿਚ ਖੂਬ ਖੁਸ਼ੀਆਂ ਤੇ ਵਧਾਈਆਂ ਮਿਲਣੀਆਂ ਸ਼ੁਰੂ ਹੋ ਗਈਆਂ। ਪਰ ਕੁਝ ਦਿਨਾਂ ਬਾਅਦ ਕਿਸੇ ਕੁਧਰਮੀ ਨੇ ਧੀ ਵਾਲਿਆਂ ਨੂੰ ਭਰਮ ਵਿਚ ਪਾ ਦਿੱਤਾ ਕਿ ਮੂਸਾ ਠੀਕ ਨਹੀਂ ਹੈ। ਤੁਸੀਂ ਇਸ ਨਾਲੋਂ ਵੀ ਕਈ ਗੁਣਾ ਚੰਗੇ ਧਨ ਪਦਾਰਥ ਵਾਲਾ ਇਕ ਮੁੰਡਾ ਹੈ, ਉਸ ਨਾਲ ਆਪਣੀ ਧੀ ਦਾ ਵਿਆਹ ਕਰ ਦਿਓ। ਮਾਪਿਆਂ ਨੇ ਮੂਸੇ ਬਾਰੇ ਇਹ ਗਲ ਸੁਣ ਕੇ ਆਪਣੀ ਲੜਕੀ ਦਾ ਰਿਸ਼ਤਾ ਕਿਸੇ ਹੋਰ ਰਾਣੇ ਨਾਲ ਕਰ ਦਿੱਤਾ।

ਜਦੋਂ ਮੂਸੇ ਨੂੰ ਪਤਾ ਲਗਾ ਕਿ ਉਸ ਦੀ ਮੰਗੇਤਰ ਇਕ ਹੋਰ ਥਾਵੇਂ ਵਿਆਹੀ ਗਈ ਹੈ ਤਾਂ ਉਹ ਗੁੱਸੇ ਵਿਚ ਲਾਲੋ ਲਾਲ ਹੋ ਗਿਆ। ਉਸ ਦੇ ਯਾਰਾਂ ਦੋਸਤਾਂ ਦੀਆਂ ਮਸਖ਼ਰੀਆਂ ਨੇ ਬਲਦੀ ਤੇ ਤੇਲ ਪਾ ਦਿਤਾ। ਇਸ ਤਰ੍ਹਾ ਅੱਗ ਭੜਕ ਪਈ। ਬਸ ਮੂਸਾ ਪਠਾਣ ਕਮਰ ਕੱਸਾ ਕਰਕੇ ਘੋੜੇ ਤੇ ਸਵਾਰ ਹੋਇਆ, ਆਪਣੀ ਫੌਜ ਨਾਲ ਲੈ ਕੇ ਵਿਜੀਂਦੜ ਦੇ ਘਰ ਜਾ ਪੁਜਾ, ਤਾਬੜਤੋੜ ਹਮਲਾ ਕਰਕੇ ਰਾਣੇ ਨੂੰ ਉਸ ਦੇ ਹਮਾਇਤੀਆਂ ਸਮੇਤ ਕੈਦ ਕਰ ਲਿਆ ਅਤੇ ਆਪਣੀ ਮੰਗੇਤਰ ਵੀ ਕੈਦ ਕਰ ਲਈ। ਨਾਲ ਹੀ ਉਸ ਨਗਰ ਵਿਚ ਢੰਢੋਰਾ ਫਿਰਵਾ ਦਿੱਤਾ ਕਿ ਜੇ ਕਿਸੇ ਨੇ ਰਾਣੇ ਦੀ ਮਦਦ ਕਰਨੀ ਹੋਵੇ ਤਾਂ ਉਹ ਨਿਸੰਗ ਹੋ ਕੇ ਮੈਦਾਨ ਵਿਚ ਆਵੇ, ਪਿਛੋਂ ਉਸ ਦਾ ਕੋਈ ਪਛਤਾਵਾ ਨਾ ਰਹਿ ਜਾਵੇ। ਪਰ ਇਸ ਐਲਾਨ ਅੱਗੇ ਕਿਸੇ ਦਾ ਹੀਆ ਨਾ ਪਿਆ, ਕਿਸੇ ਨੇ ਸਿਰ ਨਾ ਚੁਕਿਆ।

ਮੂਸਾ ਕੈਦੀਆਂ ਨੂੰ ਨਾਲ ਲੈ ਕੇ ਘਰ ਪੁਜਾ, ਮਿਤਰਾਂ, ਦੋਸਤਾਂ ਨੇ ਬਹੁਤ ਵਾਹ ਵਾਹ ਕੀਤੀ। ਖਾਣਾ ਖਾ, ਪਾਣੀ ਪੀ ਕੇ ਆਪਣਾ ਕਾਲਜਾ ਠੰਢਾ ਠਾਰ ਕੀਤਾ। ਫਿਰ ਕੈਦਣ ਇਸਤ੍ਰੀ ਤੋਂ ਪੁਛਿਆ ਤੇਰੀ ਕੀ ਸਲਾਹ ਹੈ ਤੂੰ ਮੇਰੇ ਘਰ ਰਹਿਣਾ ਚਾਹੁੰਦੀ ਹੈ ਜਾਂ ਉਸ ਰਾਣੇ ਨਾਲ ਰਹਿਣਾ ਚਾਹੁੰਦੀ ਹੈਂ? ਤਾਂ ਉਸ ਨੇ ਅਗੋਂ ਉਤਰ ਦਿੱਤਾ ਕਿ ਮੈਂ ਬੇਬਸ ਸਾਂ। ਇਹ ਮੇਰੇ ਮਾਂ ਪਿਆਂ ਦੇ ਵਸ ਸੀ। ਅੱਛਾ ਹੁਣ ਤੂੰ ਦਸ ਤੇਰੀ ਕੀ ਮਰਜ਼ੀ ਹੈ? ਤਾਂ ਉਸ ਨੇ ਕਿਹਾ 'ਇਸ ਵੇਲੇ ਮੈਂ ਤੇਰੀ ਕੈਦਣ ਹਾਂ, ਜੋ ਕੁਛ ਤੂੰ ਚਾਹੇ ਕਰ ਸਕਦਾ ਹੈਂ, ਮਾਰ ਭਾਵੇਂ ਰਖ ਮੇਰਾ ਕੋਈ ਉਜ਼ਰ ਨਹੀਂ। ਪਰ ਔਰਤ ਉਸੇ ਦੀ ਹਾਂ ਜਿਸ ਨਾਲ ਵਿਆਹੀ ਗਈ ਹਾਂ, ਹੁਣ ਤੇਰੀ ਔਰਤ ਨਹੀਂ ਹੋ ਸਕਦੀ। ਧਰਮ ਦੇ ਸਾਹਮਣੇ ਮੌਤ ਕੋਈ ਵੱਡੀ ਚੀਜ਼ ਨਹੀਂ। ਮੂਸੇ ਨੂੰ ਸਚੀ ਅਤੇ ਸਾਫ਼ ਦਿਲੀ ਵਾਲੀ ਗਲ ਪਸੰਦ ਆਈ। ਉਸ ਨੇ ਬਹੁਤ ਨਰਮ ਤੇ ਮਿਠੇ ਬਚਨਾ ਨਾਲ ਉਸ ਨੂੰ ਧੀਰਜ ਦਿੱਤਾ ਕਿ ਤੇਰਾ ਸਹਾਈ ਤੇਰਾ ਸਤ ਧਰਮ ਹੈ।

ਉਸ ਵੇਲੇ ਮੂਸੇ ਨੇ ਰਾਣੇ ਨੂੰ ਸਾਥੀਆਂ ਸਮੇਤ ਕੈਦੋਂ ਛੁੜਾ ਲਿਆ ਅਤੇ ਆਦਰ ਨਾਲ ਆਪਣੇ ਪਾਸ ਬਿਠਾਇਆ, ਪਹਿਲੇ ਵਾਲੀ ਮਿਤਰਤਾ ਗੰਢੀ, ਕੁਝ ਆਪਣੇ ਇਕਰਾਰ ਕੀਤੇ। ਫਿਰ ਉਸ ਦੀ ਇਸਤ੍ਰੀ ਦੇ ਗਹਿਣੇ ਕਪੜੇ ਦੇ ਕੇ ਉਸ ਦੇ ਨਾਲ ਟੋਰ ਦਿੱਤਾ ਅਤੇ ਕੁਝ ਸਮੇਂ ਬਾਅਦ ਮੂਸੇ ਨੇ ਆਪਣਾ ਵਿਆਹ ਕਰਾ ਲਿਆ।

ਇਸ ਤਰ੍ਹਾਂ ਧਰਮ ਅਤੇ ਉਦਾਰਤਾ ਵਾਲੀ ਬਹਾਦਰੀ ਵੇਖ ਕੇ ਢਾਢੀਆਂ ਨੇ ਵਾਰ ਬਣਾਈ ਅਤੇ ਮੂਸੇ ਨੂੰ ਗਾ ਕੇ ਸੁਣਾਈ। ਬਹੁਤ ਇਨਾਮ ਪ੍ਰਾਪਤ ਕੀਤਾ। ਨਮੂੰਨੇ ਲਈ ਉਸ ਵਾਰ ਦੀ ਪਉੜੀ ਇਹ ਹੈ:-

ਤ੍ਰੈ ਸੈ ਸੱਠ ਮਰਾਤਬਾ ਇਕ ਘੁਰਿਐ ਡੱਗੇ।
ਚੜਿਆ ਮੂਸਾ ਪਾਤਸ਼ਾਹ ਸਭ ਸੁਣਿਆ ਜੱਗੇ।
ਦੰਦ ਚਿਟੇ ਬਡ ਹਾਥੀਆਂ ਕਹੁ ਕਿਤ ਵਰੱਗੇ।
ਰੁਤ ਪਛਾਤੀ ਬਗਲਿਆਂ ਘਟ ਕਾਲੀ ਬੱਗੇ।
ਏਹੀ ਕੀਤੀ ਮੂਸਿਆ ਕਿਨ ਕਰੀ ਨ ਅੱਗੇ।

ਇਸੇ ਤਰਜ਼ ਉਤੇ ਕਾਨੜੇ ਦੀ ਵਾਰ ਗਾਉਣ ਦੀ ਸੇਧ ਸਤਿਗੁਰਾਂ ਨੇ ਬਖਸ਼ਿਸ਼ ਕੀਤੀ ਹੈ:-

ਤੂੰ ਆਪੇ ਹੀ ਸਿਧ ਸਾਧਿਕੋ, ਤੂ ਆਪੇ ਹੀ ਜੁਗ ਜੋਗੀਆ॥
ਤੂ ਆਪੇ ਹੀ ਰਸ ਰਸੀਅੜਾ, ਤੂ ਆਪੇ ਹੀ ਭੋਗ ਭੋਗੀਆ॥

**ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ ॥**

**ੴ ਸਤਿਗੁਰ ਪ੍ਰਸਾਦਿ॥ ਸਲੋਕ ਮ: ੪ ॥ ਰਾਮਨਾਮੁ ਨਿਧਾਨੁ ਹਰਿ, ਗੁਰਮਤਿ ਰਖੁ ਉਰਧਾਰਿ॥ ਦਾਸਨ ਦਾਸਾ ਹੋਇ ਰਹੁ, ਹਉਮੈ ਬਿਖਿਆ ਮਾਰਿ॥ ਜਨਮੁ ਪਦਾਰਥੁ ਜੀਤਿਆ, ਕਦੇ ਨ ਆਵੈ ਹਾਰਿ॥ ਧਨੁ ਧਨੁ ਵਡਭਾਗੀ ਨਾਨਕਾ, ਜਿਨ ਗੁਰਮਤਿ ਹਰਿ ਰਸੁ ਸਾਰਿ॥੧॥ ਮ: ੪ ॥ ਗੋਵਿੰਦੁ ਗੋਵਿੰਦੁ ਗੋਵਿਦੁ ਹਰਿ, ਗੋਵਿਦੁ ਗੁਣੀ ਨਿਧਾਨੁ॥ ਗੋਵਿਦੁ ਗੋਵਿਦੁ ਗੁਰਮਤਿ ਧਿਆਈਐ, ਤਾਂ ਦਰਗਹ ਪਾਈਐ ਮਾਨੁ॥ ਗੋਵਿਦੁ ਗੋਵਿਦੁ ਗੋਵਿਦੁ ਜਪਿ, ਮੁਖੁ ਊਜਲਾ ਪਰਧਾਨੁ॥ ਨਾਨਕ, ਗੁਰੁ ਗੋਵਿੰਦੁ ਹਰਿ, ਜਿਤੁ ਮਿਲਿ ਹਰਿ ਪਾਇਆ ਨਾਮੁ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** 'ਗੋਵਿਦ' ਦਾ ਉਚਾਰਨ 'ਗੋਵਿੰਦੁ' ਹੀ ਹੈ।

**ਸਲੋਕ ਮ: ੪ ਪਦ ਅਰਥ:** ਨਿਧਾਨੁ-ਖਜ਼ਾਨਾ। ਗੁਰਮਤਿ-ਗੁਰੂ ਦੀ ਸਿਖਿਆ ਦੁਆਰਾ। ਉਰਧਾਰਿ-ਹਿਰਦੇ ਵਿਚ ਧਾਰ (ਟਿਕਾ) ਕੇ। ਹਉਮੈ-ਹੰਕਾਰ। ਬਿਖਿਆ-ਮਾਇਆ। ਮਾਰਿ-ਮਾਰ ਕੇ। ਹਾਰਿ-(ਬਾਜ਼ੀ) ਹਾਰ ਕੇ। ਜਿਨ-ਜਿਨ੍ਹਾਂ ਨੇ। ਸਾਰਿ-ਸੰਭਾਲਿਆ ਹੈ।੧।

**ਮ: ੪ ॥** ਗੋਵਿੰਦੁ-ਸ੍ਰਿਸ਼ਟੀ ਦਾ ਰਾਜਾ, ਪਰਮਾਤਮਾ। ਗੁਣੀ ਨਿਧਾਨੁ-ਗੁਣਾ ਦਾ ਖਜ਼ਾਨਾ। ਮਾਨੁ-ਆਦਰ। ਜਪਿ-ਜਪ ਕੇ। ਊਜਲਾ-ਰੋਸ਼ਨ, ਸੁਰਖ਼ਰੂ। ਪਰਧਾਨੁ-ਮੰਨਿਆ ਪ੍ਰਮੰਨਿਆ, ਵੱਡਾ। ਜਿਤੁ ਮਿਲਿ-ਜਿਸ (ਗੁਰੂ ਨੂੰ) ਮਿਲ ਕੇ।੨।

**ਸਲੋਕ ਮ: ੪ ਅਰਥ:** (ਹੇ ਭਾਈ!) ਪਰਮਾਤਮਾ ਦਾ ਨਾਮ (ਅਸਲ) ਖਜ਼ਾਨਾ ਹੈ, ਇਸ ਨੂੰ ਗੁਰੂ ਦੀ ਸਿਖਿਆ ਦੁਆਰਾ ਹਿਰਦੇ ਵਿਚ ਟਿਕਾ ਕੇ ਰਖ। (ਆਪਣੇ ਅੰਦਰੋਂ) ਮਾਇਆ ਤੇ ਹਉਮੈ ਨੂੰ ਮਾਰ ਕੇ (ਗੁਰੂ ਦੇ) ਦਾਸਾਂ ਦਾ ਦਾਸ ਬਣਿਆ ਰਹੁ। (ਜਿਸ ਨੇ ਨਾਮ ਹਿਰਦੇ ਵਿਚ ਯਾਦ ਕੀਤਾ ਹੈ, ਉਸ ਨੇ ਆਪਣਾ) ਜਨਮ ਪਦਾਰਥ (ਭਾਵ ਕੀਮਤੀ ਮਨੁੱਖਾ ਜਨਮ) ਜਿਤ ਲਿਆ ਹੈ (ਅਤੇ ਉਹ ਆਪਣੀ ਜੀਵਨ ਬਾਜ਼ੀ) ਕਦੇ ਵੀ ਹਾਰ ਕੇ ਨਹੀ ਆਉਂਦਾ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ) ਓਹ ਵਡੇਭਾਗਾਂ ਵਾਲੇ ਮਨੁੱਖ ਧੰਨਤਾ ਯੋਗ ਹਨ ਜਿਨ੍ਹਾਂ ਨੇ ਗੁਰੂ ਦੀ ਸਿਖਿਆ ਦੁਆਰਾ ਹਰੀ ਦਾ (ਨਾਮ) ਰਸ ਸੰਭਾਲ ਕੇ (ਰੱਖਿਆ ਹੋਇਆ ਹੈ)।੧।

**ਮ: ੪ -** ਹੇ ਭਾਈ! ਸ੍ਰਿਸ਼ਟੀ ਦਾ ਰਾਜਾ ਪਰਮਾਤਮਾ, ਸਾਰੇ ਗੁਣਾਂ ਦਾ ਖਜ਼ਾਨਾ ਹੈ (ਉਸ ਗੋਵਿੰਦ ਨੂੰ ਗੁਰੂ ਦੀ ਸਿਖਿਆ ਰਾਹੀ਼ ਧਿਆਉਣਾ ਚਾਹੀਦਾ ਹੈ ਤਾਂ ਹੀ (ਹਰੀ ਦੀ) ਦਰਗਾਹ ਵਿਚ ਆਦਰ ਪਾਈਦਾ ਹੈ। ਗੋਵਿੰਦ ਪ੍ਰਭੂ ਦਾ ਨਾਮ ਜਪ ਕੇ (ਇਸ ਨਾਲ) ਮੁਖ ਉਜਲਾ ਹੋ ਜਾਂਦਾ ਹੈ (ਭਾਵ ਸੁਰਖ਼ਰੂ ਹੋਈਦਾ ਹੈ ਅਤੇ ਲੋਕ ਪਰਲੋਕ ਵਿਚ) ਸ੍ਰੋਮਣੀ (ਗਿਣਿਆ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੁਰੂ ਗੋਵਿੰਦ ਹਰੀ ਦਾ (ਰੂਪ ਹੈ) ਜਿਸ ਨੂੰ ਮਿਲ ਕੇ ਹਰੀ ਦਾ ਨਾਮ ਪਾਇਆ ਜਾਂਦਾ ਹੈ।੨।

**ਪਉੜੀ ॥ ਤੂੰ ਆਪੇ ਹੀ ਸਿਧ ਸਾਧਿਕੋ, ਤੂ ਆਪੇ ਹੀ ਜੁਗ ਜੋਗੀਆ॥ ਤੂ ਆਪੇ ਹੀ ਰਸ ਰਸੀਅੜਾ, ਤੂ ਆਪੇ ਹੀ ਭੋਗ ਭੋਗੀਆ॥ ਤੂ ਆਪੇ ਆਪਿ ਵਰਤਦਾ, ਤੂ ਆਪੇ ਕਰਹਿ ਸੁ ਹੋਗੀਆ॥ ਸਤ ਸੰਗਤਿ ਸਤਿਗੁਰ ਧੰਨੁ ਧਨੋ, ਧੰਨ ਧੰਨ ਧਨੋ, ਜਿਤੁ ਮਿਲਿ ਹਰਿ ਬੁਲਗ ਬੁਲੋਗੀਆ॥ ਸਭਿ ਕਹਹੁ ਮੁਖਹੁ ਹਰਿ ਹਰਿ ਹਰੇ, ਹਰਿ ਹਰਿ ਹਰੇ, ਹਰਿ ਬੋਲਤ, ਸਭਿ ਪਾਪ ਲਹੋਗੀਆ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਮੁਖਹੁੰ,

**ਪਦ ਅਰਥ:** ਸਿਧ-ਜੋਗ ਸਾਧਨਾ ਵਿਚ ਪੁਗਿਆ ਹੋਇਆ। ਸਾਧਿਕੋ-ਜੋਗ ਸਾਧਨਾ ਕਰਨ ਵਾਲਾ। ਜੁਗ-ਜੁੜਨ ਵਾਲਾ। ਜੋਗੀਆ-ਜੋਗੀ। ਰਸੀਅੜਾ-ਰਸ (ਸੁਆਸ) ਲੈਣ ਵਾਲਾ। ਭੋਗ-ਪਦਾਰਥ। ਭੋਗੀਆ-ਭੋਗਣ ਵਾਲਾ। ਵਰਤਦਾ-ਵਿਆਪਕ ਹੈ। ਕਰਹਿ-ਕਰਦਾ ਹੈ। ਹੋਗੀਆ-ਹੁੰਦਾ ਹੈ। ਧੰਨ ਧੰਨਤਾ ਯੋਗ । ਜਿਤੁ ਮਿਲਿ-ਜਿਸ ਨੂੰ ਮਿਲ ਕੇ। ਹਰਿ ਬੁਲਗ ਬੁਲੋਗੀਆ-ਪਰਮਾਤਮਾ ਦਾ ਨਾਮ ਬੋਲੀਦਾ (ਜਪੀਦਾ) ਹੈ। ਸਭਿ ਕਹਹੁ ਮੁਖਹੁ-ਸਾਰੇ ਆਪਣੇ ਮੂੰਹ ਤੋਂ ਆਖੋ (ਬੋਲੋ)। ਹਰਿ ਬੋਲਤ-ਹਰੀ ਦਾ (ਨਾਮ) ਬੋਲਦਿਆਂ। ਲਹੋਗੀਆ-ਲਹਿ ਜਾਂਦੇ ਹਨ।੧।

**ਅਰਥ:** (ਹੇ ਪ੍ਰਭੂ!) ਤੂੰ ਆਪੇ ਹੀ ਪੁਗਿਆ ਹੋਇਆ ਸਿਧ ਅਤੇ (ਆਪੇ ਹੀ) ਸਾਧਨਾ ਕਰਨ ਵਾਲਾ ਹੈਂ, ਤੂੰ ਆਪ ਹੀ ਜੁੜਨ ਵਾਲਾ (ਭਾਵ ਜੋਗ ਕਮਾਉਣ ਵਾਲਾ) ਜੋਗੀ ਹੈਂ।

ਤੂੰ ਆਪੇ ਹੀ ਮਾਇਕ ਪਦਾਰਥਾਂ ਦਾ ਰਸ ਚਖਣ ਵਾਲਾ ਅਤੇ ਆਪ ਹੀ ਭੋਗ (ਪਦਾਰਥਾਂ) ਨੂੰ ਭੋਗਣ ਵਾਲਾ (ਗ੍ਰਿਹਸਤੀ) ਹੈਂ।

(ਹੇ ਪ੍ਰਭੂ!) ਤੂੰ ਆਪ ਹੀ ਆਪ (ਹਰ ਥਾਂ) ਮੌਜੂਦ ਹੈਂ, ਤੂੰ ਆਪੇ ਹੀ (ਜੋ ਕੁਝ) ਕਰਦਾ ਹੈਂ, ਉਹੀ ਹੁੰਦਾ ਹੈ। (ਹੇ ਭਾਈ!) ਸਤਿਗੁਰੂ ਦੀ ਸਾਧ ਸੰਗਤ ਧੰਨ ਧੰਨੁ ਹੈ, ਧੰਨ ਧੰਨ (ਭਾਵ ਸਲਾਹੁਣ ਯੋਗ) ਹੈ, ਜਿਸ ਨੂੰ ਮਿਲ ਕੇ ਹਰੀ ਦੇ (ਨਾਮ ਦਾ) ਬੋਲ ਬੋਲਿਆ ਜਾ ਸਕਦਾ ਹੈ।

(ਹੇ ਸਤਿਸੰਗੀਓ!) ਸਾਰੇ (ਆਪਣੇ) ਮੂੰਹੋਂ ਹਰਿ ਹਰਿ ਹਰੇ, ਹਰਿ ਹਰਿ ਹਰੇ, ਬੋਲੋ (ਕਿਉਂਕਿ) ਹਰੀ ਬੋਲਦਿਆਂ ਸਾਰੇ ਪਾਪ ਲਹਿ ਜਾਂਦੇ ਹਨ।੧।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਸਿਖਿਆ ਲੈ ਕੇ ਹਰੀ ਨੂੰ ਹਿਰਦੇ ਵਿਚ ਧਾਰਨਾ ਚਾਹੀਦਾ ਹੈ। ਹੰਕਾਰ ਨੂੰ ਮਾਰ ਕੇ ਦਾਸਾਂ ਦਾ ਦਾਸ ਬਣਨਾ ਚਾਹੀਦਾ ਹੈ। ਪਰਮਾਤਮਾ ਸਾਰੇ ਗੁਣਾਂ ਦਾ ਖਜ਼ਾਨਾ ਹੈ। ਉਸ ਪ੍ਰਭੂ ਦਾ ਨਾਮ ਜਪ ਕੇ ਮੁਖ ਉਜਲ ਹੁੰਦਾ ਹੈ ਅਤੇ ਦਰਗਾਹ ਵਿਚ ਮਾਣ ਪਾਈਦਾ ਹੈ।

ਪਉੜੀ ਦਾ ਭਾਵ ਹੈ ਕਿ ਸਿਧਾਂ, ਸਾਧਿਕਾਂ, ਜੋਗੀਆ ਤੇ ਭੋਗੀਆਂ,ਸਭ ਵਿਚ ਪ੍ਰਭੂ ਆਪ ਹੀ ਵਿਆਪਕ ਹੋ ਰਿਹਾ ਹੈ। ਸਤਿਗੁਰੂ ਦੀ ਸੰਗਤ ਵਿਚ ਬੈਠ ਕੇ ਰਸਨਾ ਦੁਆਰਾ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ ਜਿਸ ਦੀ ਬਰਕਤ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ।

**ਸਲੋਕ ਮ: ੪ ॥ ਹਰਿ ਹਰਿ ਹਰਿ ਹਰਿ ਨਾਮੁ ਹੈ, ਗੁਰਮੁਖਿ ਪਾਵੈ ਕੋਇ॥ ਹਉਮੈ ਮਮਤਾ ਨਾਸੁ ਹੋਇ, ਦੁਰਮਤਿ ਕਢੈ ਧੋਇ॥ ਨਾਨਕ, ਅਨਦਿਨੁ ਗੁਣ ਉਚਰੈ, ਜਿਨ ਕਉ ਧੁਰਿ ਲਿਖਿਆ ਹੋਇ॥੧॥ ਮ: ੪ ॥ ਹਰਿ ਆਪੇ ਆਪਿ ਦਇਆਲੁ, ਹਰਿ ਆਪੇ ਕਰੇ ਸੁ ਹੋਇ॥ ਹਰਿ ਆਪੇ ਆਪਿ ਵਰਤਦਾ, ਹਰਿ ਜੇਵਡੁ ਅਵਰੁ ਨ ਕੋਇ॥ ਜੋ ਹਰਿਪ੍ਰਭ ਭਾਵੈ ਸੋ ਥੀਐ, ਜੋ ਹਰਿਪ੍ਰਭੁ ਕਰੇ ਸੁ ਹੋਇ॥ ਕੀਮਤਿ ਕਿਨੈ ਨ ਪਾਈਆ, ਬੇਅੰਤੁ ਪ੍ਰਭੂ ਹਰਿ ਸੋਇ॥ ਨਾਨਕ, ਗੁਰਮੁਖਿ ਹਰਿ ਸਾਲਾਹਿਆ, ਤਨੁ ਮਨੁ ਸੀਤਲੁ ਹੋਇ॥੨॥**

**ਸਲੋਕ ਮ: ੪ ਪਦ ਅਰਥ:** ਗੁਰਮੁਖਿ-ਗੁਰੂ ਦੇ ਰਾਹੀ। ਕੋਇ-ਕੋਈ (ਵਿਰਲਾ)। ਮਮਤਾ-ਅਪਣਤ। ਦੁਰਮਤਿ-ਖੋਟੀ ਮਤਿ। ਧੋਇ-ਧੋ ਕੇ। ਅਨਦਿਨੁ-ਦਿਨ ਰਾਤ (ਹਰ ਵੇਲੇ)। ਧੁਰਿ-ਧੁਰੋਂ, ਪਹਿਲਾਂ ਤੋਂ।੧।

**ਮ: ੪ ॥-** ਦਇਆਲੁ-ਦਇਆ ਦਾ ਘਰ। ਵਰਤਦਾ-ਮੌਜੂਦ ਹੈ। ਜੇਵਡੁ-ਜਿਡਾ ਵੱਡਾ (ਭਾਵ ਬਰਾਬਰ ਦਾ)। ਅਵਰੁ-ਹੋਰ। ਸੋ ਥੀਐ-ਉਹ ਹੁੰਦਾਹੈ। ਕਿਨੈ-ਕਿਸੇ ਨੇ। ਸਾਲਾਹਿਆ-ਸਿਫਤਿ ਕੀਤੀ। ਸੀਤਲੁ-ਠੰਡਾ, ਸ਼ਾਂਤ।੨।

**ਸਲੋਕ ਮ: ੪ ॥ ਅਰਥ-** (ਹੇ ਭਾਈ! ਜੋ) ਪਰਮਾਤਮਾ ਦਾ ਹਰਿ ਹਰਿ ਨਾਮ ਹੈ (ਇਸ ਨੂੰ) ਕੋਈ (ਵਿਰਲਾ ਹੀ) ਗੁਰੂ ਦੁਆਰਾ ਪ੍ਰਾਪਤ ਕਰਦਾ ਹੈ। (ਜਿਸ ਨੂੰ ਸਾਂਈਂ ਵਲੋਂ ਦਾਤਿ ਪ੍ਰਾਪਤ ਹੁੰਦੀ ਹੈ ਉਸ ਦੀ) ਹੰਗਤਾ ਤੇ ਅਪਣਤ (ਸਭ) ਨਾਸ ਹੋ ਜਾਂਦੀ ਹੈ,(ਨਾਮ ਦੀ ਬਰਕਤ ਨਾਲ ਉਹ) ਖੋਟੀ ਮਤ ਦੀ (ਮੈਲ) ਧੋ ਕੇ (ਬਾਹਰ) ਕਢ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿਜਿਨ੍ਹਾਂ) ਜਿਨ੍ਹਾਂ ਦੇ (ਮਥੇ ਤੇ) ਧੁਰੋਂ ਸਿਫਤਿ ਸਾਲਾਹ ਕਰਨ ਦਾ ਲੇਖ) ਲਿਖਿਆ ਹੁੰਦਾ ਹੈ (ਉਹ) ਦਿਨ ਰਾਤ ਹਰੀ ਦੇ ਗੁਣ ਉਚਾਰਨ ਕਰਦੇ ਰਹਿੰਦੇ ਹਨ।੧।

**ਮ: ੪ ॥ ਅਰਥ:** (ਹੇ ਭਾਈ!) ਹਰੀ ਆਪ ਦਇਆ ਦਾ ਘਰ ਹੈ, ਜੋ ਕੁਝ ਹਰੀ ਆਪ ਕਰਦਾ ਹੈ, ਉਹੀ ਕੁਝ (ਜਗਤ ਵਿਚ) ਹੁੰਦਾ ਹੈ। ਪਰਮਾਤਮਾ ਆਪ ਹੀ ਆਪ (ਹਰ ਥਾਂ) ਮੌਜੂਦ ਹੈ, ਹਰੀ ਜਿਡਾ ਵੱਡਾ (ਭਾਵ ਬਰਾਬਰ ਦਾ) ਹੋਰ ਕੋਈ ਨਹੀ ਹੈ। ਜੋ ਹਰੀ ਪ੍ਰਭੂ ਨੂੰ ਚੰਗਾ ਲਗਦਾ ਹੈ, ਉਹ ਹੁੰਦਾ ਹੈ, ਜੋ ਹਰੀ ਪ੍ਰਭੂ ਕਰਦਾ ਹੈ, ਉਹ ਹੁੰਦਾ ਹੈ। ਕਿਸੇ ਨੇ ਉਸ (ਪ੍ਰਭੂ ਦੀ) ਕੀਮਤ ਨਹੀਂ ਪਾਈ (ਕਿਉਂਕਿ) ਉਹ ਹਰੀ ਪ੍ਰਭੂ ਬੇਅੰਤ ਹੈ। ਨਾਨਕ (ਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਮਨੁੱਖਾਂ ਨੇ) ਗੁਰੂ ਦੁਆਰਾ ਹਰੀ ਦੀ ਸਿਫਤਿ ਸਾਲਾਹ ਕੀਤੀ ਹੈ (ਵਡਿਆਇਆ ਹੈ, ਉਨ੍ਹਾਂ ਦਾ) ਮਨ ਤੇ ਸਰੀਰ ਸੁਖੀ ਹੋਇਆ ਹੈ।੨।

**ਪਉੜੀ ॥ ਸਭ ਜੋਤਿ ਤੇਰੀ ਜਗਜੀਵਨਾ, ਤੂ ਘਟਿ ਘਟਿ ਹਰਿ ਰੰਗ ਰੰਗਨਾ॥ ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ, ਤੂ ਸਤਿ ਸਤਿ ਪੁਰਖ ਨਿਰੰਜਨਾ॥ ਇਕੁ ਦਾਤਾ, ਸਭੁ ਜਗਤੁ ਭਿਖਾਰੀਆ, ਹਰਿ ਜਾਚਹਿ ਸਭ ਮੰਗ ਮੰਗਨਾ॥ ਸੇਵਕੁ ਠਾਕੁਰੁ ਸਭੁ ਤੂ ਹੈ ਤੂ ਹੈ, ਗੁਰਮਤੀ ਹਰਿ ਚੰਗ ਚੰਗਨਾ॥ ਸਭਿ ਕਹਹੁ ਮੁਖਹੁ ਰਿਖੀਕੇਸੁ ਹਰੇ ਰਿਖੀਕੇਸੁ ਹਰੇ, ਜਿਤੁ ਪਾਵਹਿ ਸਭ ਫਲ ਫਲਨਾ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਹਿਂ, ਜਾਚਹਿਂ, ਤੂ ਹੈਂ, ਤੂ ਹੈਂ, ਮੁਖਹੁਂ, ਪਾਵਹਿਂ।

**ਪਦ ਅਰਥ:** ਜਗ ਜੀਵਨਾ-ਹੇ ਜਗਤ ਦੇ ਜੀਵਨ ਦਾਤੇ!। ਘਟਿ ਘਟਿ-ਹਰੇਕ ਹਿਰਦੇ ਵਿਚ। ਰੰਗ-ਪ੍ਰੇਮ। ਰੰਗਨਾ-ਰੰਗਣ ਵਾਲਾ। ਧਿਆਵਹਿ-ਧਿਆਉਂਦੇ ਹਨ। ਮੇਰੇ ਪ੍ਰੀਤਮਾ-ਹੇ ਮੇਰੇ ਪਿਆਰੇ!। ਸਤਿ-ਸਦਾ ਰਹਿਣ ਵਾਲਾ। ਪੁਰਖ-ਪੂਰਨ (ਵਿਆਪਕ) ਪੁਰਖ। ਨਿਰੰਜਨ-ਮਾਇਆ ਤੋਂ ਰਹਿਤ। ਭਿਖਾਰੀਆ-ਭਿਖਾਰੀ, ਮੰਗਤਾ। ਹਰਿ ਜਾਚਹਿ-ਹਰੀ ਤੋਂ ਮੰਗਦੇ ਹਨ। ਮੰਗ ਮੰਗਨਾ-ਮੰਗਾਂ ਮੰਗਦੇ ਹਨ। ਠਾਕੁਰੁ-ਮਾਲਕ। ਗੁਰਮਤੀ-ਗੁਰੂ ਦੀ ਸਿਖਿਆ ਦੁਆਰਾ। ਚੰਗ ਚੰਗਨਾ-ਚੰਗੇ ਤੋਂ ਚੰਗਾ। ਸਭਿ ਕਹਹੁ ਮੁਖਹੁ-ਸਾਰੇ ਆਪਣੇ ਮੂੰਹੋਂ ਆਖੋ (ਉਚਾਰੋ)। ਰਿਖੀਕੇਸੁ-ਇੰਦਰਿਆਂ ਦਾ ਮਾਲਕ। ਜਿਤੁ-ਜਿਸਤੋਂ। ਪਾਵਹਿ-ਪਾਉਂਦੇ ਹਨ। ਸਭ ਫਲ-ਸਾਰੇ ਫਲ। ਫਲਨਾ-ਫਲਦੇ ਫੂਲਦੇ ਹਨ।

**ਅਰਥ:** ਹੇ ਜਗਤ ਨੂੰ ਜੀਵਨ ਦੇਣ ਵਾਲੇ ਨਿਰੰਕਾਰ! ਸਾਰੀ (ਸ੍ਰਿਸ਼ਟੀ ਦੇ ਜੀਵਾਂ ਵਿਚ) ਸਭ ਤੇਰੀ ਜੋਤਿ ਹੀ (ਵਿਆਪਕ ਹੋ ਰਹੀ ਹੈ), ਹੇ ਹਰੀ! ਤੂੰ ਹਰੇਕ ਹਿਰਦੇ ਵਿਚ (ਮੌਜੂਦ ਹੈਂ ਅਤੇ ਆਪਣੇ ਨਾਮ ਦੇ) ਰੰਗ ਵਿਚ ਰੰਗਣ ਵਾਲਾ ਹੈਂ।

ਹੇ ਮੇਰੇ ਪ੍ਰੀਤਮ! ਸਾਰੇ ਤੈਨੂੰ ਧਿਆਉਂਦੇ (ਸਿਮਰਦੇ) ਹਨ, ਤੂੰ ਸਦਾ ਰਹਿਣ ਵਾਲਾ ਹੈਂ, ਵਿਆਪਕ ਪੁਰਖ ਹੈਂ, ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਹੈਂ।

(ਹੇ ਪ੍ਰਭੂ! ਤੂੰ ਹੀ ਇਕੋ) ਇਕ ਦਾਤਾ ਹੈਂ (ਬਾਕੀ) ਸਾਰਾ ਸੰਸਾਰ ਮੰਗਤਾ ਹੈ। ਹੇ ਹਰੀ! (ਸਾਰੇ ਜੀਵ ਆਪਣੀਆਂ) ਸਭ ਮੰਗਾਂ (ਲੋੜੀਦੀਆਂ ਵਸਤਾਂ ਤੈਥੋਂ) ਮੰਗਦੇ ਹਨ।

ਹੇ ਹਰੀ! ਤੂੰ ਆਪ ਹੀ ਸੇਵਕ ਹੈਂ ਤੇ ਆਪ ਹੀ ਮਾਲਕ ਹੈਂ, ਗੁਰੂ ਦੀ ਸਿਖਿਆ ਦੁਆਰਾ (ਤੂੰ) ਚੰਗੇ ਤੋਂ ਚੰਗਾ (ਲਗਦਾ ਹੈਂ)।

ਹੇ (ਸਤਿਸੰਗੀਓ!) ਸਾਰੇ (ਆਪਣੇ) ਮੂੰਹੋਂ (ਉਸ) ਮਾਲਕ ਦਾ ਨਾਮ ਜਪੋ (ਜੋ ਸਾਰੇ) ਇੰਦਰਿਆਂ ਦਾ ਮਾਲਕ ਹੈ (ਅਤੇ ਜਿਸ ਤੋਂ ਸਾਰੀ ਸ੍ਰਿਸ਼ਟੀ) ਦੇ (ਜੀਵ ਸਾਰੇ ਮੂੰਹ ਮੰਗੇ) ਫਲ (ਪ੍ਰਾਪਤ ਕਰਕੇ) ਫਲਦੇ-ਫੂਲਦੇ ਹਨ।੨।

# ਸਾਰੰਸ਼ ਅਤੇ ਸਿਧਾਂਤ

ਗੁਰੂ ਦੀ ਮਿਹਰ ਨਾਲ ਹੀ ਪਰਮਾਤਮਾ ਦਾ ਨਾਮ-ਸਿਮਰਨ ਪ੍ਰਾਪਤ ਹੁੰਦਾ ਹੈ। ਪ੍ਰਭੂ ਆਪ ਸਰਬ ਕਲਾ ਸਮਰਥ ਹੈ, ਜੋ ਚਾਹੁੰਦਾ ਹੈ, ਉਹੀ ਕਰਦਾ ਹੈ:-

**ਸੋ ਕਰੈ ਜਿ ਤਿਸੈ ਰਜਾਇ॥** [ਪੰ. ੪੭੫

ਜਿਹੜਾ ਜੀਵ ਗੁਰੂ ਦੇ ਰਾਹੀਂ ਹਰੀ ਦੀ ਸਿਫਤਿ ਸਲਾਹ ਕਰਦਾ ਹੈ, ਉਸ ਦਾ ਤਨ ਮਨ ਠੰਡਾ ਠਾਰ ਹੋ ਜਾਂਦਾ ਹੈ।

ਪਉੜੀ ਦਾ ਸਾਰ ਇਹ ਹੈ ਕਿ ਪਰਮਾਤਮਾ ਦੀ ਜੋਤਿ ਸਭ ਘਟਾਂ ਵਿਚ ਵਿਆਪਕ ਹੈ। ਉਹ ਆਪ ਹੀ ਇਕੋ ਦਾਤਾ ਹੈ, ਬਾਕੀ ਦਾ ਜਗਤ ਉਸ ਦਾ ਜਾਚਕ (ਮੰਗਤਾ) ਹੈ। ਗੁਰੂ ਪਾਤਿਸ਼ਾਹ ਜੀ ਨੇ ਆਦੇਸ਼ ਦਿੱਤਾ ਹੈ ਕਿ ਜੋ ਸਾਰੇ ਇੰਦਰਿਆਂ ਦਾ ਮਾਲਕ ਹੈ ਉਸ ਬੇਅੰਤ ਪ੍ਰਭੂ ਦਾ ਨਾਮ ਉਚਾਰਨ ਕਰੋ ਜਿਸ ਤੋਂ ਮੂੰਹ ਮੰਗੇ ਫਲ ਮਿਲਦੇ ਹਨ ਅਤੇ ਸਾਰੇ ਜੀਵਨ ਉਸ ਦੇ ਨਾਮ ਨਾਲ ਪ੍ਰਫੁਲਤ ਹੁੰਦੇ ਹਨ।

ਸਲੋਕ ਮ: ੪ ॥ ਹਰਿ ਹਰਿ ਨਾਮੁ ਧਿਆਇ ਮਨ, ਹਰਿ ਦਰਗਹ ਪਾਵਹਿ ਮਾਨੁ॥ ਜੋ ਇਛਹਿ ਸੋ ਫਲੁ ਪਾਇਸੀ, ਗੁਰ ਸਬਦੀ ਲਗੈ ਧਿਆਨੁ॥ ਕਿਲਵਿਖ ਪਾਪ ਸਭਿ ਕਟੀਅਹਿ, ਹਉਮੈ ਚੁਕੈ ਗੁਮਾਨੁ॥ ਗੁਰਮੁਖਿ ਕਮਲੁ ਵਿਗਸਿਆ, ਸਭ ਆਤਮ ਬ੍ਰਹਮੁ ਪਛਾਨੁ॥ ਹਰਿ ਹਰਿ ਕਿਰਪਾ ਧਾਰਿ ਪ੍ਰਭ, ਜਨ ਨਾਨਕ ਜਪਿ ਹਰਿਨਾਮੁ॥੧॥ ਮ:੪ ॥ ਹਰਿ ਹਰਿ ਨਾਮੁ ਪਵਿਤ੍ਰੁ ਹੈ, ਨਾਮੁ ਜਪਤ ਦੁਖੁ ਜਾਇ॥ ਜਿਨ ਕਉ ਪੂਰਬਿ ਲਿਖਿਆ, ਤਿਨ ਮਨਿ ਵਸਿਆ ਆਇ॥ ਸਤਿਗੁਰ ਕੈ ਭਾਣੈ ਜੋ ਚਲੈ, ਤਿਨ ਦਾਲਦੁ ਦੁਖੁ ਲਹਿ ਜਾਇ॥ ਆਪਣੇ ਭਾਣੈ ਕਿਨੈ ਨ ਪਾਇਓ, ਜਨ ਵੇਖਹੁ ਮਨਿ ਪਤੀਆਇ॥ ਜਨੁ ਨਾਨਕੁ ਦਾਸਨ ਦਾਸੁ ਹੈ, ਜੋ ਸਤਿਗੁਰ ਲਾਗੇ ਪਾਇ॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿਂ, ਇਛਹਿਂ, ਕਟੀਅਹਿਂ, ਪਾਇਂ।

**ਸਲੋਕ ਮ: ੪॥ ਪਦ ਅਰਥ:** ਮਨ-ਹੇ ਮਨ! । ਪਾਵਹਿ-ਪਾ ਲਵੇਂਗਾ। ਮਾਨੁ-ਆਦਰ, ਵਡਿਆਈ। ਜੋ ਇਛਹਿ-ਜੋ ਚਾਹੇਂਗਾ। ਪਾਇਸੀ-(ਮਾਲਕ) ਪਾਵੇਗਾ (ਦੇਵੇਗਾ)। ਗੁਰਸਬਦੀ-ਗੁਰੂ ਦੇ ਸ਼ਬਦ ਦੀ ਰਾਹੀ। ਕਿਲਵਿਖ ਪਾਪ-(ਸਾਰੇ) ਪਾਪ ਤੇ ਘੋਰ ਪਾਪ। ਸਭਿ ਕਟੀਅਹਿ-ਸਾਰੇ ਕਟੇ ਜਾਂਦੇ ਹਨ। ਚੁਕੈ-ਦੂਰ ਹੋ ਜਾਂਦਾ ਹੈ। ਗੁਮਾਨੁ-ਅਹੰਕਾਰ। ਗੁਰਮੁਖਿ-ਗੁਰੂ ਦੁਆਰਾ। ਕਮਲ ਵਿਗਸਿਆ-ਹਿਰਦਾ ਕਮਲ ਖਿੜ ਜਾਂਦਾ ਹੈ। ਸਭ-ਹਰ ਥਾਂ। ਆਤਮ ਬ੍ਰਹਮੁ-ਵਿਆਪਕ ਵਾਹਿਗੁਰੂ।੧।

**ਮ: ੪ ਪਦ ਅਰਥ:** ਪਵਿਤ-ਪਵਿੱਤਰ। ਜਾਇ-ਦੂਰ ਹੋ ਜਾਂਦਾ ਹੈ। ਪੂਰਬਿ-ਪਹਿਲਾਂ ਤੋਂ (ਰਬ ਵਲੋਂ)। ਮਨਿ-ਮਨ ਵਿਚ। ਭਾਣੈ-ਹੁਕਮ, ਰਜ਼ਾ ਵਿਚ। ਦਾਲਦੁ-ਗ਼ਰੀਬੀ। ਜਨ-ਹੇ ਜਨੋ! । ਪਤੀਆਇ-ਅਜ਼ਮਾ ਕੇ। ਦਾਸਨ ਦਾਸੁ-ਦਾਸਾਂ ਦਾ ਦਾਸ। ਪਾਇ-ਚਰਨੀ।

**ਸਲੋਕ ਮ: ੪॥ ਅਰਥ:** ਹੇ ਮੇਰੇ ਮਨ! ਪਰਮਾਤਮਾ ਦਾ ਨਾਮ ਸਿਮਰਿਆ ਕਰ (ਜਿਸ ਨਾਲ ਤੂੰ) ਹਰੀ ਦੀ ਦਰਗਾਹ ਵਿਚ ਆਦਰ ਪ੍ਰਾਪਤ ਕਰ ਲਵੇਂਗਾ। (ਤੂੰ ਪਰਮਾਤਮਾ ਪਾਸੋਂ) ਜੋ ਫਲ ਚਾਹੇਂਗਾ, ਉਹ ਫਲ (ਪ੍ਰਭੂ ਤੇਰੇ ਪਲੇ) ਪਾ ਦੇਵੇਗਾ (ਪਰ) ਗੁਰੂ ਦੇ ਸ਼ਬਦ (ਬਾਣੀ) ਦੁਆਰਾ ਹੀ (ਹਰੀ ਵਿਚ) ਧਿਆਨ ਲਗਦਾ (ਜੁੜਦਾ) ਹੈ। (ਨਾਮ ਦੀ ਬਰਕਤ ਨਾਲ) ਸਾਰੇ ਪਾਪ, ਘੋਰ ਪਾਪ ਵੀ ਕਟੇ ਜਾਂਦੇ ਹਨ, ਅਤੇ ਮਨ ਤੋਂ ਹਉਮੈ ਮੁੱਕ ਜਾਂਦੀ ਹੈ, ਹੰਕਾਰ (ਦੂਰ ਹੋ ਜਾਂਦਾ ਹੈ)। (ਜਿਸ ਦਾ) ਗੁਰੂ ਦੁਆਰਾ ਹਿਰਦਾ ਕੌਲ ਖਿੜਿਆ ਹੈ (ਉਸ ਨੇ) ਸਭ (ਪਾਸੇ) ਆਤਮ ਬ੍ਰਹਮ ਨੂੰ ਪਛਾਣਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ! ਤੂੰ ਇਉਂ ਬੇਨਤੀ ਕਰ) ਹੇ ਹਰੀ! ਹੇ ਪ੍ਰਭੂ! (ਤੂੰ ਆਪਣੀ) ਕਿਰਪਾ ਕਰ (ਤਾਂ ਜੋ ਤੇਰਾ) ਦਾਸ (ਤੈਂ) ਹਰੀ ਦਾ ਨਾਮ ਜਪਦਾ ਰਹੇ।੧।

**ਮ: ੪ ॥ ਅਰਥ-** (ਹੇ ਭਾਈ!) ਹਰੀ ਦਾ ਨਾਮ ਪਵਿੱਤਰ ਹੈ, ਨਾਮ ਜਪਦਿਆਂ (ਸਾਰਾ) ਦੁਖ ਦੂਰ ਹੋ ਜਾਂਦਾ ਹੈ। ਜਿਨ੍ਹਾਂ ਦੇ (ਭਾਗਾਂ ਵਿਚ) ਪਹਿਲਾਂ ਤੋਂ ਲਿਖਿਆ ਹੋਇਆ ਹੈ ਉਨ੍ਹਾਂ ਦੇ ਮਨ ਵਿਚ (ਨਾਮ) ਆ ਕੇ ਵਸਦਾ ਹੈ। ਜਿਹੜਾ (ਮਨੁੱਖ) ਗੁਰੂ ਦੇ ਭਾਣੇ (ਹੁਕਮ) ਵਿਚ ਚਲਦਾ ਹੈ, ਉਨ੍ਹਾਂ ਦੇ ਗਰੀਬੀ ਤੇ ਦੁਖ ਦੂਰ ਹੋ

ਜਾਂਦੇ ਹਨ। (ਹੇ ਭਾਈ!) ਆਪਣੀ ਮਰਜ਼ੀ ਅਨੁਸਾਰ (ਚਲ ਕੇ) ਕਿਸੇ ਨੇ ਵੀ (ਪਰਮਾਤਮਾ ਦਾ ਨਾਮ) ਪ੍ਰਾਪਤ ਨਹੀ ਕੀਤਾ, ਹੇ ਜਨੋ! (ਤੁਸੀ ਇਹ ਗਲ ਆਪਣੇ) ਮਨ ਵਿਚ ਅਜ਼ਮਾ ਕੇ ਵੇਖ ਲਵੋ। ਜਿਹੜੇ (ਮਨ) ਸਤਿਗੁਰੂ ਦੀ ਚਰਨੀ ਲਗੇ ਹਨ, ਦਾਂਸ ਨਾਨਕ (ਉਨ੍ਹਾਂ ਮਨੁੱਖਾ ਦੇ) ਦਾਸਾਂ ਦਾ ਦਾਸ ਹੈ।

**ਪਉੜੀ ॥ ਤੂੰ ਥਾਨ ਥਨੰਤਰਿ ਭਰਪੂਰੁ ਹਹਿ ਕਰਤੇ, ਸਭ ਤੇਰੀ ਬਣਤ ਬਣਾਵਣੀ॥ ਰੰਗ ਪਰੰਗ ਸਿਸਟਿ ਸਭ ਸਾਜੀ, ਬਹੁ ਬਹੁ ਬਿਧਿ ਭਾਂਤਿ ਉਪਾਵਣੀ॥ ਸਭ ਤੇਰੀ ਜੋਤਿ, ਜੋਤੀ ਵਿਚਿ ਵਰਤਹਿ, ਗੁਰਮਤੀ ਤੁਧੈ ਲਾਵਣੀ॥ ਜਿਨ ਹੋਹਿ ਦਇਆਲੁ, ਤਿਨ ਸਤਿਗੁਰੁ ਮੇਲਹਿ, ਮੁਖਿ ਗੁਰਮੁਖਿ ਹਰਿ ਸਮਝਾਵਣੀ॥ ਸਭਿ ਬੋਲਹੁ ਰਾਮ ਰਮੋ ਸ੍ਰੀਰਾਮ ਰਮੋ, ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਵਣੀ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਹਿੰ, ਵਰਤਹਿੰ, ਹੋਹਿੰ, ਮੇਲਹਿੰ,

**ਪਦ ਅਰਥ:** ਥਾਨ ਥਨੰਤਰਿ-ਹਰੇਕ ਥਾਂ ਅੰਦਰ। ਭਰਪੂਰ-ਵਿਆਪਕ। ਹਹਿ-ਹੈਂ। ਕਰਤੇ-ਹੇ ਕਰਤਾਰ!। ਬਣਤ-ਰਚਨਾ। ਬਣਾਵਣੀ-ਬਣਾਈ ਹੋਈ ਹੈ। ਰੰਗ ਪਰੰਗ-ਕਈ ਰੰਗਾਂ ਦੀ। ਸਿਸਟਿ-ਸ੍ਰਿਸ਼ਟੀ। ਸਾਜੀ-ਬਣਾਈ। ਬਹੁ ਬਿਧਿ-ਕਈ ਤਰ੍ਹਾਂ ਦੀ। ਉਪਾਵਣੀ-ਪੈਦਾ ਕੀਤੀ ਹੈ। ਵਰਤਹਿ-ਮੌਜੂਦ ਹੈ। ਗੁਰਮਤੀ-ਗੁਰੂ ਦੀ ਸਿਖਿਆ ਵਿਚ। ਤੁਧੈ-ਤੁਧ ਆਪ ਹੀ। ਲਾਵਣੀ-ਲਾਉਣੀ ਹੈ। ਹੋਹਿ-ਹੋਵੇਂ। ਮੇਲਹਿ-ਤੂੰ ਮੇਲਦਾ ਹੈਂ। ਮੁਖਿ ਗੁਰਮੁਖਿ-ਗੁਰੂ ਦੇ ਮੂੰਹੋਂ। ਹਰਿ-ਹੇ ਹਰੀ!। ਰਮੋ-ਉਚਾਰੋ, ਜਪੋ।੩।

**ਅਰਥ:** ਹੇ ਕਰਤਾਰ! ਤੂੰ ਸਾਰੇ ਥਾਵਾਂ ਅੰਦਰ ਵਿਆਪਕ ਹੈਂ (ਵਸਿਆ ਹੋਇਆ ਹੈਂ)। ਸਾਰੀ ਰਚਨਾ ਤੇਰੀ ਹੀ ਬਣਾਈ ਹੋਈ ਹੈ। ਕਈ ਰੰਗਾਂ ਰੂਪਾਂ ਦੀ ਸ੍ਰਿਸ਼ਟੀ ਸਭ (ਤੇਰੀ) ਹੀ ਬਣਾਈ ਸਜਾਈ ਹੋਈ ਹੈ, (ਤੂੰ) ਕਈ ਤਰ੍ਹਾਂ ਦੀ (ਦੁਨੀਆ) ਪੈਦਾ ਕੀਤੀ ਹੈ। (ਹੇ ਕਰਤਾਰ!) ਸਾਰੀ (ਰਚਨਾ ਵਿਚ) ਤੇਰੀ ਜੋਤਿ (ਮੌਜੂਦ) ਹੈ (ਅਤੇ ਇਸ) ਜੋਤਿ ਵਿਚ ਤੂੰ ਵਿਆਪਕ ਹੋ ਰਿਹਾ ਹੈਂ, (ਇਸ ਰਚਨਾ ਨੂੰ) ਗੁਰੂ ਦੀ ਸਿਖਿਆ ਵਿਚ ਵੀ ਤੁਧ ਆਪ ਹੀ ਲਾਉਣਾ (ਜੋੜਨਾ) ਹੈ। (ਹੇ ਪ੍ਰਭੂ!) ਜਿਨ੍ਹਾਂ ਉਤੇ ਤੂੰ ਦਇਆਲੂ ਹੋਂਦਾ ਹੈਂ, ਉਨ੍ਹਾਂ ਨੂੰ ਸਤਿਗੁਰੂ ਮਿਲਾ ਦੇਂਦਾ ਹੈ, ਅਤੇ ਗੁਰੂ ਦੇ ਮੂੰਹੋਂ (ਉਪਦੇਸ਼ ਰਾਹੀ ਇਹ ਰਚੀ ਹੋਈ ਸ੍ਰਿਸ਼ਟੀ) ਹੇ ਹਰੀ! (ਤੁਧ ਆਪ ਹੀ) ਸਮਝਾਉਣੀ ਹੈ।

ਹੇ ਪਿਆਰਿਓ! ਤੁਸੀ ਸਾਰੇ ਵਿਆਪਕ ਰਾਮ ਦਾ (ਨਾਮ) ਸਿਮਰੋ, ਸ੍ਰੀ ਰਾਮ ਉਚਾਰਨ ਕਰੋ, ਜਿਸ ਦੀ (ਬਰਕਤ ਨਾਲ) ਗਰੀਬੀ, ਦੁਖ ਅਤੇ ਸਭ ਤਰ੍ਹਾਂ ਦੀ ਭੁਖ ਲਹਿ ਜਾਂਦੀ ਹੈ।੩।

## ਸਾਰੰਸ਼ ਅਤੇ ਸਿਧਾਂਤ

ਹਰੀ ਦਾ ਨਾਮ ਸਿਮਰਿਆਂ ਸਾਰੇ ਫਲ ਪ੍ਰਾਪਤ ਹੁੰਦੇ ਹਨ, ਸਾਰੇ ਪਾਪ ਦੂਰ ਹੋ ਜਾਂਦੇ ਹਨ ਅਤੇ ਹਿਰਦੇ ਵਿਚ ਹਰੀ ਦਾ ਨਾਮ ਵਸ ਜਾਂਦਾ ਹੈ। ਇਹ ਦਾਤਿ ਪੂਰਬਲੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਜਿਹੜੇ ਜੀਵ ਪਰਮਾਤਮਾ ਦੀ ਰਜ਼ਾ ਅੰਦਰ ਚਲਦੇ ਹਨ, ਉਨ੍ਹਾਂ ਦੇ ਮਨ ਵਿਚ ਪਰਮਾਤਮਾ ਦਾ ਨਾਮ ਸੁਤੇ ਹੀ ਵਸਦਾ ਹੈ।

ਪਉੜੀ- ਇਹ ਰੰਗ-ਬਰੰਗੀ ਸ੍ਰਿਸ਼ਟੀ ਪਰਮਾਤਮਾ ਨੇ ਆਪ ਬਣਾਈ ਹੈ। ਜੀਆਂ ਵਿਚ ਸਭ ਉਸ ਦੀ ਜੋਤਿ ਦਾ ਪ੍ਰਕਾਸ਼ ਹੈ। ਜਿਸ ਤੇ ਉਹ ਮਿਹਰਬਾਨ ਹੁੰਦਾ ਹੈ, ਉਸ ਨੂੰ ਗੁਰੂ ਦਾ ਮਿਲਾਪ ਕਰਾ ਦਿੰਦਾ ਹੈ, ਸਤਿਗੁਰੂ

ਦੇ ਸ਼ਬਦ (ਉਪਦੇਸ਼) ਰਾਹੀਂ ਸਾਰੀ ਸੋਝੀ ਆਉਂਦੀ ਹੈ। ਜੇ ਆਪਣੀ ਗਰੀਬੀ ਦੁਖ-ਭੁਖ ਮਿਟਾਣਾ ਚਾਹੁੰਦੇ ਹੋ ਤਾਂ ਸਾਰੇ 'ਰਾਮ ਰਮੋ, ਸ੍ਰੀ ਰਾਮ ਰਮੋ' ਵਾਲਾ ਸਬਕ ਚੇਤੇ ਰਖੋ।

**ਸਲੋਕ ਮ: ੪ ॥ ਹਰਿ ਹਰਿ ਅੰਮ੍ਰਿਤੁ ਨਾਮ ਰਸੁ, ਹਰਿ ਅੰਮ੍ਰਿਤੁ ਹਰਿ ਉਰਧਾਰਿ॥ ਵਿਚਿ ਸੰਗਤਿ ਹਰਿਪ੍ਰਭੁ ਵਰਤਦਾ, ਬੁਝਹੁ ਸਬਦ ਵੀਚਾਰਿ॥ ਮਨਿ ਹਰਿ ਹਰਿ ਨਾਮੁ ਧਿਆਇਆ, ਬਿਖੁ ਹਉਮੈ ਕਢੀ ਮਾਰਿ॥ ਜਿਨ ਹਰਿ ਹਰਿ ਨਾਮੁ ਨ ਚੇਤਿਓ, ਤਿਨ ਜੂਐ ਜਨਮੁ ਸਭੁ ਹਾਰਿ॥ ਗੁਰਿ ਤੁਠੈ ਹਰਿ ਚੇਤਾਇਆ, ਹਰਿਨਾਮਾ ਹਰਿ ਉਰਧਾਰਿ॥ ਜਨ ਨਾਨਕ, ਤੇ ਮੁਖ ਉਜਲੇ, ਤਿਤੁ ਸਚੈ ਦਰਬਾਰਿ॥੧॥ ਮ: ੪ ॥ ਹਰਿ ਕੀਰਤਿ ਉਤਮੁ ਨਾਮੁ ਹੈ, ਵਿਚਿ ਕਲਿਜੁਗ ਕਰਣੀ ਸਾਰੁ॥ ਮਤਿ ਗੁਰਮਤਿ ਕੀਰਤਿ ਪਾਈਐ, ਹਰਿਨਾਮਾ ਹਰਿ ਉਰਿਹਾਰੁ॥ ਵਡਭਾਗੀ ਜਿਨ ਹਰਿ ਧਿਆਇਆ, ਤਿਨ ਸਉਪਿਆ ਹਰਿ ਭੰਡਾਰੁ॥ ਬਿਨੁ ਨਾਵੈ ਜਿ ਕਰਮ ਕਮਾਵਣੇ, ਨਿਤ ਹਉਮੈ ਹੋਇ ਖੁਆਰੁ॥ ਜਲਿ ਹਸਤੀ ਮਲਿ ਨਾਵਾਲੀਐ, ਸਿਰਿ ਭੀ ਫਿਰਿ ਪਾਵੈ ਛਾਰੁ॥ ਹਰਿ ਮੇਲਹੁ ਸਤਿਗੁਰੁ ਦਇਆ ਕਰਿ, ਮਨਿ ਵਸੈ ਏਕੰਕਾਰੁ॥ ਜਿਨ ਗੁਰਮੁਖਿ ਸੁਣਿ ਹਰਿ ਮੰਨਿਆ, ਜਨ ਨਾਨਕ ਤਿਨ ਜੈਕਾਰੁ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਰਿਨਾਮਾਂ, ਸਉਂਪਿਆ, ਨਾਂਵੈ, ਮੰਨਿਆਂ। ਬਿੰਦੀ ਰਹਿਤ: ਵਡਭਾਗੀ।

**ਫੁਟਕਲ:** 'ਨਾਵ੍ਹਾਲੀਐ' ਦਾ 'ਨ' ਅਧੇ 'ਹ' ਨਾਲ ਭਾਰਾ ਕਰਕੇ ਉਚਾਰਨਾ ਚਾਹੀਦਾ ਹੈ।

**ਸਲੋਕ ਮ: ੪॥ ਪਦ ਅਰਥ:** ਰਸੁ-(ਸੁਆਦਲਾ) ਰੱਸ। ਉਰਧਾਰਿ-ਹਿਰਦੇ ਵਿਚ ਟਿਕਾ ਕੇ ਰਖ। ਵਰਤਦਾ-ਵਸਦਾ ਹੈ। ਬੁਝਹੁ-ਸਮਝੋ। ਵੀਚਾਰਿ-ਵੀਚਾਰ ਦੁਆਰਾ। ਮਨਿ-ਮਨ ਵਿਚ। ਬਿਖੁ-ਜ਼ਹਿਰ। ਮਾਰਿ-ਮਾਰ ਕੇ। ਨ ਚੇਤਿਓ-ਨਹੀਂ ਸਿਮਰਿਆ। ਜੂਐ-ਜੂਏ ਵਿਚ। ਹਾਰਿ-ਹਾਰ ਦਿੱਤਾ। ਗੁਰਿ ਤੁਠੈ-ਪ੍ਰਸੰਨ ਹੋਏ ਗੁਰੂ ਨੇ।੧।

**ਮ: ੪ ॥-** ਉਤਮੁ-ਸ੍ਰੇਸ਼ਟ। ਕਰਣੀ-ਕੰਮ। ਸਾਰੁ-ਸ੍ਰੇਸ਼ਟ। ਮਤਿ-ਅਕਲ। ਗੁਰਮਤਿ-ਗੁਰੂ ਦੀ ਸਿਖਿਆ ਦੁਆਰਾ। ਕੀਰਤਿ-ਸਿਫਤਿ ਸਾਲਾਹ। ਉਰਿ-ਹਿਰਦੇ ਵਿਚ। ਵਡਭਾਗੀ-ਵਡੇਭਾਗਾਂ ਵਾਲੇ। ਜਿਨਾ-ਜਿਨ੍ਹਾਂ ਨੇ। ਤਿਨ-ਉਨ੍ਹਾਂ ਨੂੰ। ਸਉਪਿਆ-ਸੌਂਪ ਦਿੱਤਾ ਹੈ। ਭੰਡਾਰੁ-ਖਜ਼ਾਨਾ। ਜਿ-ਜਿਹੜੇ। ਜਲਿ-ਪਾਣੀ ਵਿਚ। ਹਸਤੀ-ਹਾਥੀ। ਮਲਿ-ਮਲ ਕੇ। ਨਾਵਾਲੀਐ-ਨ੍ਹਵਾਈਏ। ਸਿਰਿ-ਸਿਰ ਵਿਚ। ਛਾਰੁ-ਸੁਆਹ, ਮਿੱਟੀ। ਕਰਿ-ਕਰਕੇ। ਏਕੰਕਾਰੁ-ਇਕ ਰਸ ਵਿਆਪਕ ਵਾਹਿਗੁਰੂ। ਗੁਰਮੁਖਿ-ਗੁਰੂ ਦੁਆਰਾ।੨।

**ਸਲੋਕ ਮ: ੪ ॥ ਅਰਥ-** (ਹੇ ਭਾਈ!) ਹਰੀ (ਤੇ) ਹਰੀ ਦਾ (ਨਾਮ) ਮੌਤ ਤੋਂ ਰਹਿਤ ਕਰਨ ਵਾਲਾ ਰੱਸ ਹੈ (ਇਸ) ਹਰੀ ਦੇ ਅੰਮ੍ਰਿਤ (ਰਸ) ਨੂੰ ਹਿਰਦੇ ਵਿਚ ਟਿਕਾ ਕੇ ਰਖੋ। ਹਰੀ ਪ੍ਰਭੂ, ਸੰਗਤ ਵਿਚ ਵਸਦਾ ਹੈ, (ਗੁਰੂ ਦੇ) ਸ਼ਬਦ ਦੀ ਵੀਚਾਰ ਦੁਆਰਾ (ਇਸ ਗਲ ਨੂੰ) ਸਮਝੋ। (ਜਿਨ੍ਹਾਂ ਨੇ ਆਪਣੇ) ਮਨ ਵਿਚ ਹਰੀ ਦਾ ਨਾਮ

ਸਿਮਰਿਆ (ਉਨ੍ਹਾਂ) ਹਉਮੈ ਦੀ ਜ਼ਹਿਰ ਨੂੰ ਮਾਰ ਕੇ ਕਢ ਦਿੱਤਾ ਹੈ। ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਨਹੀਂ ਸਿਮਰਿਆ, ਉਨ੍ਹਾ ਨੇ (ਆਪਣਾ ਸਾਰਾ) ਸਮੁਚਾ ਜੀਵਨ (ਮਾਨੋ) ਜੂਏ ਵਿਚ ਹੀ ਹਾਰ ਦਿਤਾ ਹੈ। (ਜਿਨ੍ਹਾਂ ਨੂੰ) ਪ੍ਰਸੰਨ ਹੋਏ ਗੁਰੂ ਨੇ ਹਰੀ ਦਾ (ਨਾਮ) ਸਿਮਰਾਇਆ (ਉਨ੍ਹਾਂ ਨੇ) ਹਰੀ ਦਾ ਨਾਮ (ਆਪਣੇ) ਹਿਰਦੇ ਵਿਚ ਟਿਕਾ ਕੇ ਰਖਿਆ ਹੈ। ਦਾਸ ਨਾਨਕ (ਆਖਦਾ ਹੈ ਕਿ) ਉਹ (ਮਨੁੱਖ ਜੋ ਨਾਮ ਜਪਦੇ ਹਨ ਉਨ੍ਹਾਂ ਦੇ) ਮੂੰਹ ਉਸ ਸਚੇ (ਪ੍ਰਭੂ ਦੇ) ਦਰਬਾਰ ਵਿਚ ਉਜਲੇ (ਭਾਵ ਸੁਰਖਰੂ ਹੁੰਦੇ) ਹਨ।੧।

**ਮ: ੪ ॥ ਅਰਥ**- (ਹੇ ਭਾਈ!) ਹਰੀ ਦੀ ਸਿਫਤਿ ਸਾਲਾਹ ਕਰਨੀ ਨਾਮ (ਜਪਣਾ) ਉਤਮ ਕੰਮ ਹੈ (ਅਤੇ) ਕਲਿਜੁਗ ਵਿਚ (ਇਹੋ) ਸ੍ਰੇਸ਼ਟ ਕਰਣੀ ਹੈ। ਗੁਰੂ ਦੀ ਸਿਖਿਆ ਦੁਆਰਾ, (ਵਾਹਿਗੁਰੂ ਜੀ ਦੀ) ਸਿਫਤਿ ਸਾਲਾਹ ਕਰਨ ਵਾਲੀ ਅਕਲ ਪਾਈਦੀ ਹੈ, ਹਰੀ ਦਾ ਨਾਮ ਹਿਰਦੇ ਵਿਚ (ਇਸ ਤਰ੍ਹਾਂ ਸ਼ੋਭਦਾ ਹੈ ਜਿਵੇਂ ਗਲ ਵਿਚ) ਹਾਰ (ਸੋਭਦਾ) ਹੈ। ਜਿਨ੍ਹਾਂ ਨੇ ਹਰੀ ਦਾ (ਨਾਮ) ਸਿਮਰਿਆ ਹੈ, (ਓਹ ਮਨੁੱਖ) ਵਡੇਭਾਗਾਂ ਵਾਲੇ ਹਨ, (ਅਤੇ) ਉਨ੍ਹਾਂ ਨੂੰ ਹਰੀ ਨੇ (ਭਗਤੀ ਦਾ) ਖਜ਼ਾਨਾ ਸੌਂਪ ਦਿਤਾ ਹੈ। ਨਾਮ ਤੋਂ ਬਿਨਾ ਜਿਹੜੇ ਕਰਮ ਕਾਂਡ ਕਰਣੇ ਹਨ, (ਉਹਨਾਂ ਦੀ) ਹਉਮੈ ਵਿਚ (ਫਸ ਕੇ ਮਨੁੱਖ) ਨਿਤ ਖੁਆਰ (ਬੇ-ਇਜ਼ਤ) ਹੁੰਦਾ ਹੈ। (ਏਦਾਂ ਦੇ ਕਰਮ ਨਿਰਾਰਥਕ ਹਨ ਜਿਵੇਂ) ਹਾਥੀ ਨੂੰ ਪਾਣੀ ਵਿਚ ਮਲ ਕੇ ਨੁਵਾਹੀਏ (ਅਤੇ ਉਹ) ਫਿਰ ਆਪਣੇ ਸਿਰ ਉਤੇ ਸੁਆਹ (ਮਿਟੀ) ਹੀ ਪਾ ਲੈਂਦਾ ਹੈ। (ਉਸ ਪ੍ਰਭੂ ਅਗੇ ਇਉਂ ਬੇਨਤੀ ਕਰਨੀ ਚਾਹੀਦੀ ਹੈ)ਹੇ ਹਰੀ! ਦਇਆ (ਤਰਸ) ਕਰਕੇ (ਸਭ ਨੂੰ) ਗੁਰੂ ਮਿਲਾ ਦਿਉ (ਤਾਂ ਜੋ ਸਭ ਦੇ) ਮਨ ਵਿਚ ਏਕੰਕਾਰੁ (ਵਾਹਿਗੁਰੂ) ਵਸ ਜਾਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ) ਨੇ ਗੁਰੂ ਦੁਆਰਾ ਹਰੀ ਦਾ (ਨਾਮ) ਸੁਣ ਕੇ ਮੰਨਿਆ ਹੈ, ਉਨ੍ਹਾਂ ਦੀ (ਲੋਕ ਪਰਲੋਕ ਵਿਚ) ਜੈ ਜੈ ਕਾਰੁ (ਭਾਵ ਸੋਭਾ ਹੁੰਦੀ ਹੈ)।੨।

**ਪਉੜੀ ॥ ਰਾਮਨਾਮੁ ਵਖਰੁ ਹੈ ਊਤਮੁ, ਹਰਿ ਨਾਇਕੁ ਪੁਰਖੁ ਹਮਾਰਾ॥ ਹਰਿ ਖੇਲੁ ਕੀਆ ਹਰਿ ਆਪੇ ਵਰਤੈ, ਸਭੁ ਜਗਤੁ ਕੀਆ ਵਣਜਾਰਾ॥ ਸਭ ਜੋਤਿ ਤੇਰੀ, ਜੋਤੀ ਵਿਚਿ ਕਰਤੇ, ਸਭੁ ਸਚੁ ਤੇਰਾ ਪਸਾਰਾ॥ ਸਭਿ ਧਿਆਵਹਿ ਤੁਧੁ ਸਫਲ ਸੇ ਗਾਵਹਿ, ਗੁਰਮਤੀ ਹਰਿ ਨਿਰੰਕਾਰਾ॥ ਸਭਿ ਚਵਹੁ ਮੁਖਹੁ ਜਗੰਨਾਥੁ ਜਗੰਨਾਥੁ ਜਗਜੀਵਨੋ, ਜਿਤੁ ਭਵਜਲ ਪਾਰਿ ਉਤਾਰਾ॥੪॥**

# ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਹਿਂ, ਗਾਵਹਿਂ, ਮੁਖਹੁਂ,

**ਪਦ ਅਰਥ:** ਵਖਰੁ-ਸੌਦਾ, ਵਸਤੂ। ਨਾਇਕ-ਮਾਲਕ। ਵਰਤੈ-ਵਰਤਾ ਰਿਹਾ ਹੈ, ਵਿਆਪਕ ਹੋ ਰਿਹਾ ਹੈ। ਵਣਜਾਰਾ-ਖਰੀਦਦਾਰ। ਕਰਤੇ-ਹੇ ਕਰਤਾਰ!। ਪਾਸਾਰਾ-ਖਿਲਾਰਾ। ਸਭਿ ਧਿਆਵਹਿ ਤੁਧੁ-ਤੈਨੂੰ ਸਾਰੇ (ਜੀਵ) ਧਿਆਉਂਦੇ ਹਨ। ਸਫਲ-ਕਾਮਯਾਬ। ਸੇ-ਓਹ। ਗਾਵਹਿ-(ਜੋ) ਗਾਉਂਦੇ ਹਨ। ਗੁਰਮਤੀ-ਗੁਰੂ ਦੀ ਮਤ ਦੁਆਰਾ। ਨਿਰੰਕਾਰਾ-ਆਕਾਰ ਤੋਂ ਰਹਿਤ, ਵਾਹਿਗੁਰੂ। ਚਵਹੁ-ਬੋਲੋ। ਮੁਖਹੁ-ਮੂੰਹੋਂ। ਜਗੰਨਾਥ-ਜਗਤ ਦਾ ਮਾਲਕ। ਜਗਜੀਵਨੋ-ਜਗਤ ਦਾ ਜੀਵਨ। ਜਿਤੁ-ਜਿਸ (ਕਰਕੇ)। ਭਵਜਲ-ਸੰਸਾਰ ਸਮੁੰਦਰ।੪। 713

**ਅਰਥ:** (ਹੇ ਭਾਈ!) ਸਾਡਾ ਮਾਲਕ (ਕਰਤਾ) ਪੁਰਖ ਹੈ (ਉਸ) ਪਰਮਾਤਮਾ ਦਾ ਨਾਮ ਇਕ ਵਧੀਆ ਸੌਦਾ ਹੈ। ਹਰੀ ਨੇ (ਇਸ ਸੰਸਾਰ ਵਿਚ) ਤਮਾਸ਼ਾ ਬਣਾਇਆ ਹੈ, ਹਰੀ ਆਪ (ਇਸ ਵਿਚ) ਵਸ ਰਿਹਾ ਹੈ, ਸਾਰਾ ਜਗਤ (ਨਾਮ ਦਾ) ਵਪਾਰੀ ਬਣਾਇਆ ਹੈ।

ਹੇ ਕਰਤਾ ਪੁਰਖ! ਸਾਰੀ (ਸ੍ਰਿਸ਼ਟੀ) ਵਿਚ ਤੇਰੀ ਜੋਤਿ (ਪ੍ਰਕਾਸ਼ਮਾਨ ਹੈ, ਅਤੇ) ਜੋਤਿ ਵਿਚ (ਤੂੰ ਆਪ) ਵਸਦਾ ਹੈਂ, (ਅਤੇ) ਸਚ ਰੂਪ ਸਭ ਤੇਰਾ ਹੀ ਖਿਲਾਰਾ ਹੈ। ਹੇ ਅਕਾਰ ਤੋਂ ਰਹਿਤ ਹਰੀ! ਸਾਰੇ (ਜੀਵ) ਤੈਨੂੰ ਧਿਆਉਂਦੇ ਹਨ (ਜਿਹੜੇ) ਗੁਰਮਤਿ ਅਨੁਸਾਰ (ਤੇਰੀ ਸਿਫਤ ਦੇ ਗੀਤ) ਗਾਉਂਦੇ ਹਨ, ਓਹ (ਆਪਣਾ ਜੀਵਨ) ਸਫਲ ਕਰ ਲੈਂਦੇ ਹਨ। ਹੇ ਪਿਆਰਿਓ! ਤੁਸੀ ਸਾਰੇ ਜਗਤ ਦੇ ਮਾਲਕ ਤੇ ਜਗਤ ਦੇ ਜੀਵਨ ਦਾ ਨਾਮ (ਆਪਣੇ) ਮੂੰਹ ਨਾਲ ਜਪੋ ਜਿਸ ਨਾਲ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਈਦਾ ਹੈ।੪।

# ਸਾਰੰਸ਼ ਅਤੇ ਸਿਧਾਂਤ

ਪਹਿਲੇ ਸਲੋਕ ਵਿਚ ਅੰਮ੍ਰਿਤ-ਨਾਮ-ਰੱਸ ਦੀ ਵਡਿਆਈ ਕੀਤੀ ਹੈ। ਗੁਰੂ ਜਿਨ੍ਹਾਂ ਤੇ ਤ੍ਰੁੱਠਦਾ ਹੈ, ਉਨ੍ਹਾਂ ਨੂੰ ਹਰੀ ਨਾਮ ਦਾ ਸਿਮਰਨ ਪ੍ਰਾਪਤ ਹੁੰਦਾ ਹੈ। ਦੂਜੇ ਸਲੋਕ ਵਿਚ ਹਰੀ ਦੀ ਸਿਫਤਿ ਸਾਲਾਹ ਨੂੰ ਸਭ ਤੋਂ ਚੰਗਾ ਦਸਿਆ ਪਰ ਇਹ ਸਿਮਰਨ ਗੁਰੂ ਦੇ ਰਾਹੀ ਹੀ ਮਿਲਦਾ ਹੈ। ਪਉੜੀ ਕਲਜੁਗ ਵਿਚ ਕਰਮ ਕਾਂਡ ਤੁਛ ਵਸਤੂ ਅਤੇ ਹਉਮੈ ਦੇ ਪ੍ਰਤੀਕ ਦਸੇ ਹਨ। ਪ੍ਰਭੂ ਦਾ ਸਿਮਰਨ ਸਭ ਤੋਂ ਉਚਾ ਹੈ ਪਰ ਇਹ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ। ਇਸ ਸੰਸਾਰ ਵਿਚ ਜੀਵ ਨਾਮ ਦਾ ਵਪਾਰ ਕਰਨ ਆਇਆ ਹੈ। ਗੁਰੂ ਦੀ ਰਾਹੀ ਜਿਹੜਾ ਮਨੁੱਖ ਨਾਮ ਦਾ ਵਪਾਰ ਕਰਦਾ ਹੈ, ਉਹ ਮਨੁੱਖਾ ਜੀਵਨ ਦਾ ਅਸਲੀ ਮਨੋਰਥ ਪ੍ਰਾਪਤ ਕਰ ਲੈਂਦਾ ਹੈ।

**ਸਲੋਕ ਮ: ੪ ॥ ਹਮਰੀ ਜਿਹਬਾ ਏਕ ਪ੍ਰਭ, ਹਰਿ ਕੇ ਗੁਣ ਅਗਮ ਅਥਾਹ॥ ਹਮ ਕਿਉਕਰਿ ਜਪਹ ਇਆਣਿਆ, ਹਰਿ ਤੁਮ ਵਡ ਅਗਮ ਅਗਾਹ॥ ਹਰਿ ਦੇਹੁ ਪ੍ਰਭੂ ਮਤਿ ਊਤਮਾ, ਗੁਰ ਸਤਿਗੁਰ ਕੈ ਪਗਿ ਪਾਹ॥ ਸਤ ਸੰਗਤਿ ਹਰਿ ਮੇਲਿ ਪ੍ਰਭ, ਹਮ ਪਾਪੀ ਸੰਗਿ ਤਰਾਹ॥ ਜਨ ਨਾਨਕ ਕਉ ਹਰਿ ਬਖਸਿ ਲੈਹੁ, ਹਰਿ ਤੁਠੈ ਮੇਲਿ ਮਿਲਾਹ॥ ਹਰਿ ਕਿਰਪਾ ਕਰਿ ਸੁਣਿ ਬੇਨਤੀ, ਹਮ ਪਾਪੀ ਕਿਰਮ ਤਰਾਹ॥੧॥ ਮ: ੪ ॥ ਹਰਿ ਕਰਹੁ ਕ੍ਰਿਪਾ ਜਗ ਜੀਵਨਾ, ਗੁਰੁ ਸਤਿਗੁਰੁ ਮੇਲਿ ਦਇਆਲੁ॥ ਗੁਰ ਸੇਵਾ ਹਰਿ ਹਮ ਭਾਈਆ, ਹਰਿ ਹੋਆ ਹਰਿ ਕਿਰਪਾਲੁ॥ ਸਭ ਆਸਾ ਮਨਸਾ ਵਿਸਰੀ, ਮਨਿ ਚੂਕਾ ਆਲ ਜੰਜਾਲੁ॥ ਗੁਰਿ ਤੁਠੈ ਨਾਮੁ ਦ੍ਰਿੜਾਇਆ, ਹਮ ਕੀਏ ਸਬਦਿ ਨਿਹਾਲੁ॥ ਜਨ ਨਾਨਕਿ ਅਤੁਟੁ ਧਨੁ ਪਾਇਆ, ਹਰਿਨਾਮਾ ਹਰਿ ਧਨੁ ਮਾਲੁ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂਕਰਿ, ਜਪਹੰ।

**ਨੋਟ:** ਕਈ ਪਾਠ 'ਤਰਾਂਹ ਮਿਲਾਂਹ, ਬਿੰਦੀ ਸਹਿਤ ਬੋਲਦੇ ਹਨ ਜੋ ਕਿ ਠੀਕ ਨਹੀ। ਇਸ ਸਲੋਕ ਦੀ ਹਰੇਕ ਪੰਗਤੀ ਦੇ ਅੰਤਲਾ ਪਦਾ ਬਿੰਦੀ ਰਹਿਤ ਹੀ ਬੋਲਣਾ ਹੈ।

**ਪਦ ਅਰਥ:** ਜਿਹਬਾ-ਜੀਭ। ਪ੍ਰਭ-ਹੇ ਪ੍ਰਭੂ!। ਅਗਮ-ਅਪਹੁੰਚ ਤੋਂ ਪਰੇ। ਅਥਾਹ-ਥਾਹ ਤੋਂ ਪਰੇ। ਹਮ-ਅਸੀ। ਕਿਉਕਰਿ-ਕਿਸ ਤਰ੍ਹਾਂ?। ਜਪਹ-ਜਪੀਏ। ਅਗਾਹ-ਬਹੁਤ ਹੀ ਡੂੰਘੇ। ਊਤਮਾ-ਉਤਮ, ਚੰਗੀ। ਪਗਿ ਪਾਹ-ਪੈਰੀ ਪੈ ਜਾਈਏ। ਤਰਾਹ-ਤਰ ਸਕੀਏ। ਹਰਿ ਤੁਠੈ-ਹੇ ਹਰੀ! ਜੇ ਤੂੰ ਤੁਠ ਪਵੇਂ। ਮੇਲਿ-ਮੇਲ ਕੇ। ਮਿਲਾਹ-ਮਿਲਾ ਲੈ। ਕਿਰਮ-ਕੀੜੇ। ਤਰਾਹ-ਤਾਰ ਦੇ।੧।

**ਮ: ੪॥-** ਜਗ ਜੀਵਨਾ-ਹੇ ਜਗਤ ਦੇ ਜੀਵਨ!। ਭਾਈਆ-ਚੰਗੀ ਲਗੀ। ਮਨਸਾ-ਮਨ ਦੀ ਵਾਸ਼ਨਾ, ਖਾਹਿਸ਼। ਮਨਿ-ਮਨ ਵਿਚ। ਆਲ ਜੰਜਾਲ-ਘਰ ਦਾ ਭਾਵ ਦੁਨਿਆਵੀ ਧੰਧਾ। ਗੁਰਿ ਤੁਠੈ-ਪ੍ਰਸੰਨ ਹੋਏ ਗੁਰੂ ਨੇ। ਦ੍ਰਿੜਾਇਆ-ਦ੍ਰਿੜ (ਪੱਕਾ) ਕਰਾਇਆ। ਸਬਦਿ-ਸ਼ਬਦ (ਉਪਦੇਸ਼) ਦੀ ਰਾਹੀ। ਨਿਹਾਲੁ-ਪ੍ਰਸੰਨ। ਜਨ ਨਾਨਕਿ-ਦਾਸ ਨਾਨਕ ਨੇ। ਅਤੁਟੁ-ਨਾ ਮੁਕਣ ਵਾਲਾ।੨।

**ਸਲੋਕ ਮ: ੪॥ ਅਰਥ-** ਹੇ ਹਰੀ! ਹੇ ਪ੍ਰਭੂ! ਸਾਡੀ ਜੀਭ ਇਕ ਹੈ (ਪਰ ਆਪ) ਹਰੀ ਦੇ ਗੁਣ ਪਹੁੰਚ ਤੋਂ ਪਰੇ, ਅਥਾਹ (ਬੇਅੰਤ) ਹਨ। ਹੇ ਹਰੀ! ਅਸੀ ਇਆਣੇ (ਜੀਵ) ਕਿਸ ਤਰ੍ਹਾਂ (ਤੇਰਾ ਨਾਮ) ਜਪ ਸਕੀਏ, ਤੁਸੀ ਵੱਡੇ, ਪਹੁੰਚ ਤੋਂ ਪਰੇ ਅਤਿ ਡੂੰਘੇ ਹੋ।

ਹੇ ਹਰੀ! ਹੇ ਪ੍ਰਭੂ! ਸਾਨੂੰ ਸ੍ਰੇਸ਼ਟ ਮਤਿ (ਅਕਲ) ਬਖਸ਼ (ਸਾਨੂੰ) ਗੁਰ-ਸਤਿਗੁਰੂ ਦੇ ਚਰਨਾਂ ਉਤੇ ਪਾ ਦੇ। ਹੇ ਹਰੀ! ਹੇ ਪ੍ਰਭੂ! (ਸਾਨੂੰ) ਸਤ ਸੰਗਤਿ ਵਿਚ ਮਿਲਾ ਦੇ (ਤਾਂ ਜੋ) ਅਸੀ ਪਾਪੀ (ਉਸ) ਨਾਲ (ਮਿਲ ਕੇ) ਤਰ ਸਕੀਏ। ਹੇ ਹਰੀ! ਦਾਸ ਨਾਨਕ ਨੂੰ ਬਖਸ਼ ਲਵੋ। ਹੇ ਤੁੱਠਣ ਵਾਲੇ ਹਰੀ! ਤੂੰ ਤੁੱਠ ਕੇ (ਸਾਨੂੰ ਸਤਿ ਸੰਗਤ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈ। ਹੇ ਹਰੀ! ਕਿਰਪਾ ਕਰਕੇ ਸਾਡੀ ਬੇਨਤੀ ਸੁਣ (ਤਾਂ ਜੋ) ਅਸੀ ਪਾਪੀ ਕਿਰਮ (ਜੰਤ ਇਸ ਸੰਸਾਰ ਸਮੁੰਦਰ ਤੋਂ) ਤਰ ਸਕੀਏ।੧।

**ਮ: ੪ ॥ ਅਰਥ-** ਹੇ ਜਗਤ ਦੇ ਜੀਵਨ ਹਰੀ! ਕਿਰਪਾ ਕਰੋ, ਸਾਨੂੰ ਦਇਆਲੂ ਗੁਰ-ਸਤਿਗੁਰੂ ਮਿਲਾ ਦਿਉ। (ਹੇ ਭਾਈ! ਜਦੋਂ) ਹਰੀ (ਆਪ) ਕਿਰਪਾਲੂ ਹੋਇਆ (ਤਾਂ) ਸਾਨੂੰ ਗੁਰੂ ਦੀ ਸੇਵਾ ਚੰਗੀ ਲਗੀ। ਸਾਰੀ ਆਸਾ ਤੇ ਮਨ ਦੀ ਵਾਸ਼ਨਾ ਵਿਸਰ ਗਈ, ਮਨ ਵਿਚ (ਜੋ) ਦੁਨਿਆਵੀ ਧੰਧਾ (ਟਿਕਿਆ ਹੋਇਆ ਸੀ ਉਹ) ਸਭ ਮੁੱਕ ਗਿਆ। ਪ੍ਰਸੰਨ ਹੋਏ ਗੁਰੂ ਨੇ (ਆਪਣਾ) ਨਾਮ ਦ੍ਰਿੜ (ਪੱਕਾ) ਕਰਾ ਦਿਤਾ, (ਸਾਨੂੰ ਆਪਣੇ) ਸ਼ਬਦ (ਉਪਦੇਸ਼) ਰਾਹੀ ਨਿਹਾਲ ਕਰ ਦਿੱਤਾ। (ਹੇ ਭਾਈ!) ਹਰੀ ਦਾ ਨਾਮ ਹੀ (ਅਸਲੀ) ਮਾਲੁ ਧਨੁ ਹੈ, (ਗੁਰੂ ਦੀ ਕਿਰਪਾ ਨਾਲ) ਦਾਸ ਨਾਨਕ ਨੇ ਨਾ ਮੁਕਣ ਵਾਲਾ (ਬੇਅੰਤ) ਨਾਮ-ਧਨ ਪ੍ਰਾਪਤ ਕਰ ਲਿਆ ਹੈ।੨।

**ਪਉੜੀ ॥ ਹਰਿ ਤੁਮ੍ ਵਡ ਵਡੇ ਵਡੇ ਵਡ ਊਚੇ, ਸਭ ਊਪਰਿ ਵਡੇ ਵਡੌਨਾ॥ ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ, ਹਰਿ ਧਿਆਇ, ਹਰੇ ਤੇ ਹੋਨਾ॥ ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ, ਤਿਨ ਕਾਟੇ ਪਾਪ ਕਟੋਨਾ॥ ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ, ਮੁਖਿ ਵਡ ਵਡ ਭਾਗ ਵਡੋਨਾ॥ ਸਭਿ ਧਿਆਵਹੁ ਆਦਿ ਸਤੇ, ਜੁਗਾਦਿ ਸਤੇ, ਪਰਤਖਿ, ਸਤੇ ਸਦਾ ਸਦਾ ਸਤੇ, ਜਨੁ ਨਾਨਕੁ ਦਾਸੁ ਦਸੋਨਾ॥੫॥**

**ਅਰਥ**: ਹੇ ਹਰੀ! ਤੁਸੀ ਬਹੁਤ ਹੀ ਵਡੇ ਹੋ ਵਡਿਆਂ ਤੋਂ ਵੱਡੇ ਹੋ ਸਭ ਤੋਂ ਉਚੇ ਹੋ। (ਹੇ ਭਾਈ!) ਜਿਹੜੇ (ਮਨੁੱਖ) ਬੇਅੰਤ ਹਰੀ ਨੂੰ ਧਿਆਉਂਦੇ ਹਨ, ਓਹ ਉਸ ਹਰੀ ਦਾ ਰੂਪ ਹੀ ਹੋ ਜਾਂਦੇ ਹਨ। ਹੇ ਸੁਆਮੀ! ਜਿਹੜੇ ਬੰਦੇ ਤੇਰਾ ਜਸ ਗਾਉਂਦੇ ਤੇ ਸੁਣਦੇ ਹਨ, ਉਨ੍ਹਾਂ ਦੇ ਕ੍ਰੋੜਾਂ ਪਾਪ ਕੱਟੇ (ਭਾਵ ਨਾਸ਼ ਹੋ) ਜਾਂਦੇ ਹਨ।

ਹੇ ਹਰੀ! (ਜਿਹੜੇ ਮਨੁੱਖ) ਗੁਰੂ ਦੀ ਮਤਿ ਉਤੇ ਚਲਦੇ ਹਨ, ਓਹ ਮੁਖੀ ਤੇ ਵਡੇਭਾਗਾਂ ਵਾਲੇ ਤੇਰੇ ਵਰਗੇ ਹੀ ਜਾਣੇ ਜਾਂਦੇ ਹਨ। (ਹੇ ਪਿਆਰਿਓ!) ਸਾਰੇ (ਉਸ ਪਰਮਾਤਮਾ ਨੂੰ) ਸਿਮਰੋ, ਜੋ ਆਦਿ ਸਚੁ, ਜੁਗਾਦਿ ਸਚੁ, ਅਤੇ ਪਰਤੱਖ ਸਤਿ ਵਾਲਾ ਹੈ, ਸਦਾ ਹੀ ਸੱਚ ਹੈ, ਦਾਸ ਨਾਨਕ (ਤਾਂ ਉਸ) (ਹਰੀ ਦੇ) ਦਾਸਾਂ ਦਾ ਦਾਸ ਹੈ।੫।

# ਸਾਰੰਸ਼ ਅਤੇ ਸਿਧਾਂਤ

ਹਰੀ ਦੇ ਬੇਸੁਮਾਰ ਗੁਣ ਹਨ ਪਰ ਹਰੀ ਦੀ ਕਿਰਪਾ ਦ੍ਰਿਸ਼ਟੀ ਨਾਲ ਗੁਰੂ ਦੇ ਮਿਲਾਪ ਤੋਂ ਬਿਨਾ ਇਹਨਾਂ ਗੁਣਾ ਦੀ ਸੋਝੀ ਨਹੀ ਆ ਸਕਦੀ। ਪਰਮਾਤਮਾ ਦੇ ਚਰਨਾ ਵਿਚ ਸਤਿ ਸੰਗਤ ਅਤੇ ਉਤਮ ਮਤਿ ਲਈ ਬੇਨਤੀ ਕਰਨੀ ਜ਼ਰੂਰੀ ਹੈ ਕਿਉਂਕਿ ਅਸੀ ਕਿਰਮ ਜੰਤ ਹਾਂ:-

**ਕਿਆ ਹਮ ਕਿਰਮ ਨਾਨ ਨਿਕ ਕੀਰੇ, ਤੁਮ ਵਡ ਪੁਰਖ ਵਡਾਗੀ**
**ਤੁਮਰੀ ਗਤਿ ਮਿਤਿ ਕਹਿ ਨ ਸਕਹ ਪ੍ਰਭ, ਹਮ ਕਿਉਕਰਿ ਮਿਲਹ ਅਭਾਗੀ॥੩॥**

[ਪੰ. ੬੬੭

ਜਦੋਂ ਨਾਮ ਦ੍ਰਿੜ ਹੋ ਜਾਂਦਾ ਹੈ, ਗੁਰੂ ਦੀ ਕਿਰਪਾ ਨਾਲ ਦੁਨਿਆਵੀ ਧੰਧਿਆਂ ਤੋਂ ਛੁਟਕਾਰਾ ਹੋ ਜਾਂਦਾ ਹੈ ਅਤੇ ਜੀਵ ਗੁਰੂ ਦੇ ਸ਼ਬਦ ਦੁਆਰਾ ਨਿਹਾਲ ਹੋ ਜਾਂਦਾ ਹੈ।

ਪਉੜੀ- ਉਹ ਵਡੇਭਾਗਾਂ ਵਾਲੇ ਮਨੁੱਖ ਹਨ ਜੋ ਗੁਰੂ ਦੀ ਮਤਿ ਦੁਆਰਾ ਪਰਮਾਤਮਾ ਦਾ ਨਾਮ ਸਿਮਰਦੇ ਹਨ। ਓਹ ਪਾਪਾਂ ਤੋਂ ਰਹਿਤ ਹੋ ਕੇ ਸਦੀਵੀ ਅਨੰਦ ਮਾਣਦੇ ਹਨ। ਸਿਧਾਂਤ ਇਹ ਹੈ ਕਿ ਜੇ 'ਆਦਿ ਸਤੇ, ਜੁਗਾਦਿ ਸਤੇ, ਪਰਤਖਿ ਸਤੇ, ਸਦਾ ਸਦਾ ਸਤੇ' ਹੈ, ਉਸ ਦੇ ਧਿਆਨ ਵਿਚ ਨਿਮਗਨ ਰਹੀਏ।

**ਸਲੋਕ ਮ: ੪ ॥ ਹਮਰੇ ਹਰਿ ਜਗ ਜੀਵਨਾ, ਹਰਿ ਜਪਿਓ ਹਰਿ ਗੁਰਮੰਤ॥ ਹਰਿ ਅਗਮੁ ਅਗੋਚਰੁ ਅਗਮੁ ਹਰਿ, ਹਰਿ ਮਿਲਿਆ ਆਇ ਅਚਿੰਤ॥ ਹਰਿ ਆਪੇ ਘਟਿ ਘਟਿ ਵਰਤਦਾ, ਹਰਿ ਆਪੇ ਆਪਿ ਬਿਅੰਤ॥ ਹਰਿ ਆਪੇ ਸਭ ਰਸ ਭੋਗਦਾ, ਹਰਿ ਆਪੇ ਕਵਲਾਕੰਤ॥ ਹਰਿ ਆਪੇ ਭਿਖਿਆ ਪਾਇਦਾ, ਸਭ ਸਿਸਟਿ ਉਪਾਈ ਜੀਅ ਜੰਤ॥ ਹਰਿ ਦੇਵਹੁ ਦਾਨੁ ਦਇਆਲ ਪ੍ਰਭ, ਹਰਿ ਮਾਂਗਹਿ ਹਰ ਜਨ ਸੰਤ॥ ਜਨ ਨਾਨਕ ਕੇ ਪ੍ਰਭ ਆਇ ਮਿਲੁ, ਹਮ ਗਾਵਹ ਹਰਿ ਗੁਣ ਛੰਤ॥੧॥ ਮ: ੪ ॥ ਹਰਿਪ੍ਰਭੁ ਸਜਣੁ ਨਾਮੁ ਹਰਿ, ਮੈ ਮਨਿ ਤਨਿ ਨਾਮ ਸਰੀਰਿ॥ ਸਭਿ ਆਸਾ ਗੁਰਮੁਖਿ ਪੂਰੀਆ, ਜਨ ਨਾਨਕ ਸੁਣਿ ਹਰਿ ਧੀਰ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਪਾਇੰਦਾ, ਮਾਂਗਹਿੰ, ਗਾਵਹੰ, ਆਸਾਂ, ਪੂਰੀਆਂ.

**ਸਲੋਕ ਮ: ੪॥ ਪਦ ਅਰਥ-** ਜਗ ਜੀਵਨ-ਹੇ ਜਗਤ ਦੇ ਜੀਵਨ ਹਰੀ!। ਅਗੋਚਰੁ-ਮਨ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ। ਅਚਿੰਤ-ਚਿੰਤਾ ਤੋਂ ਬਿਨਾ, ਸੁਤੇ ਹੀ, ਆਪਣੇ ਆਪ। ਘਟਿ ਘਟਿ ਵਰਤਦਾ-ਹਰੇਕ ਹਿਰਦੇ ਵਿਚ ਵਸਦਾਂ ਹੈ। ਕਵਲਾਕੰਤ-ਮਾਇਆ ਦਾ ਪਤੀ। ਸਿਸਟਿ ਉਪਾਈ-ਸ੍ਰਿਸ਼ਟੀ ਪੈਦਾ ਕੀਤੀ। ਮਾਂਗਹਿ-ਮੰਗਦੇ ਹਨ। ਗਾਵਹ-ਗਾਵੀਏ। ਛੰਤ-ਗੀਤ।੧।

**ਮ: ੪ ॥-** ਮੈ ਮਨਿ ਤਨਿ-ਮੇਰੇ ਮਨ ਤੇ ਸਰੀਰ ਵਿਚ। ਸਭਿ ਆਸਾ-ਸਾਰੀਆਂ ਆਸਾਂ। ਗੁਰਮੁਖਿ-ਗੁਰੂ ਦੇ ਰਾਹੀ। ਪੂਰੀਆ-ਪੂਰੀਆਂ ਹੋ ਗਈਆਂ ਹਨ। ਸੁਣਿ-ਸੁਣ ਕੇ। ਧੀਰ-ਧੀਰਜ, ਸ਼ਾਂਤੀ।੨।

**ਸਲੋਕ ਮ: ੪॥ ਅਰਥ-** (ਹੇ ਭਾਈ!) ਸਾਡੇ ਹਰੀ ਜਗਤ ਦੇ ਜੀਵਨ-ਦਾਤੇ ਹਨ (ਅਸਾਂ ਉਸ) ਹਰੀ ਦਾ (ਨਾਮ) ਜਪਿਆ ਹੈ (ਅਤੇ ਹਰੀ ਦੀ ਕਿਰਪਾ ਨਾਲ ਹੀ) ਗੁਰੂ ਦੇ ਮੰਤਰ ਦਾ (ਜਾਪ ਜਪਿਆ ਹੈ)। ਹਰੀ ਜੋ ਅਪਹੁੰਚ ਹੈ, ਮਨ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ (ਉਹ) ਸੁਤੇ ਸਿਧ ਹੀ (ਅਚਾਨਕ) ਆ ਮਿਲਿਆ ਹੈ। ਹਰੀ ਆਪ ਹੀ ਹਰੇਕ ਦੇ ਹਿਰਦੇ ਵਿਚ ਵਸਦਾ ਹੈ (ਅਤੇ ਉਹ) ਹਰੀ ਆਪਣੇ ਆਪ ਹੀ ਬੇਅੰਤ ਹੈ, ਹਰੀ ਆਪ ਹੀ ਸਾਰੇ ਰੱਸ ਮਾਣਦਾ ਹੈ ਅਤੇ ਆਪ ਹੀ ਮਾਇਆ ਦਾ ਪਤੀ ਹੈ। ਹਰੀ (ਜਿਸ ਨੇ) ਜੀਵ ਜੰਤ ਤੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ (ਉਹ) ਹਰੀ ਆਪ ਹੀ (ਸਭ ਨੂੰ ਰਿਜ਼ਕ ਰੂਪੀ) ਭਿਖਿਆ ਪਾਂਦਾ ਹੈ।

ਹੇ ਦਇਆ ਦੇ ਸੋਮੇ ਪ੍ਰਭੂ! ਹੇ ਹਰੀ! (ਸਾਨੂੰ ਉਹੀ ਨਾਮ) ਦਾਨ ਦਿਉ (ਜਿਹੜਾ ਤੈਥੋਂ ਤੇਰੇ ਪਿਆਰੇ) ਸੰਤ ਜਨ ਮੰਗਦੇ ਹਨ। ਦਾਸ ਨਾਨਕ ਦੇ ਪ੍ਰਭੂ! (ਸਾਨੂੰ) ਆ ਕੇ ਮਿਲੋ (ਤਾਂ ਜੋ) ਅਸੀ (ਆਪ) ਹਰੀ ਦੇ ਗੁਣਾ ਦੇ ਗੀਤ ਗਾਉਂਦੇ ਰਹੀਏ।੧।

**ਮ: ੪ ॥ ਅਰਥ:** (ਹੇ ਭਾਈ!) ਹਰੀ ਪ੍ਰਭੂ (ਅਤੇ ਉਸਦਾ) ਨਾਮ ਹੀ ਮੇਰਾ ਸਜਣ ਹੈ, ਮੇਰੇ ਮਨ ਵਿਚ ਸਰੀਰ ਵਿਚ, ਹਿਰਦੇ ਵਿਚ (ਉਸ ਹਰੀ ਦਾ) ਨਾਮ (ਸਮਾਇਆ ਹੋਇਆ ਹੈ)। ਦਾਸ ਨਾਨਕ (ਆਖਦਾ ਹੈ ਕਿ) ਗੁਰੂ ਦੁਆਰਾ (ਮੇਰੀਆਂ) ਸਾਰੀਆਂ ਆਸਾਂ ਪੂਰੀਆਂ ਹੋ ਗਈਆਂ ਹਨ (ਅਤੇ ਹਰੀ ਦਾ ਨਾਮ) ਸੁਣ ਕੇ (ਮੇਰੇ ਅੰਦਰ) ਧੀਰਜ (ਆ ਗਿਆ ਹੈ)।੨।

**ਪਉੜੀ ॥ ਹਰਿ ਊਤਮੁ ਹਰਿਆ ਨਾਮੁ ਹੈ, ਹਰਿ ਪੁਰਖੁ ਨਿਰੰਜਨੁ ਮਉਲਾ॥ ਜੋ ਜਪਦੇ ਹਰਿ ਹਰਿ ਦਿਨਸੁ ਰਾਤਿ, ਤਿਨ ਸੇਵੇ ਚਰਨ ਨਿਤ ਕਉਲਾ॥ ਨਿਤ ਸਾਰਿ ਸਮ੍ਾਲੇ ਸਭ ਜੀਅ ਜੰਤ, ਹਰਿ ਵਸੈ ਨਿਕਟਿ ਸਭ ਜਉਲਾ॥ ਸੋ ਬੂਝੈ ਜਿਸੁ ਆਪਿ ਬੁਝਾਇਸੀ, ਜਿਸੁ ਸਤਿਗੁਰੁ ਪੁਰਖੁ ਪ੍ਰਭੁ ਸਉਲਾ॥ ਸਭਿ ਗਾਵਹੁ ਗੁਣ ਗੋਵਿੰਦ ਹਰੇ, ਗੋਵਿੰਦ ਹਰੇ, ਗੋਵਿੰਦ ਹਰੇ, ਗੁਣ ਗਾਵਤ ਗੁਣੀ ਸਮਉਲਾ॥੬॥**

**ਪਦ ਅਰਥ:** ਹਰਿਆ-ਹਰਾ ਭਰਾ ਕਰਨ ਵਾਲਾ। ਹਰਿ ਪੁਰਖੁ-ਸਰਬ ਵਿਆਪਕ ਹਰੀ। ਨਿਰੰਜਨੁ-ਮਾਇਆ ਤੋਂ ਨਿਰਲੇਪ। ਮਉਲਾ-ਮਿਲਿਆ ਹੋਇਆ। ਕਉਲਾ-ਲਛਮੀ, ਮਾਇਆ। ਸਾਰਿ ਸਮ੍ਾਲੇ-ਖ਼ਬਰ ਸਾਰ ਲੈਂਦਾ, ਸੰਭਾਲਦਾ ਹੈ। ਨਿਕਟਿ-ਨੇੜੇ। ਜਉਲਾ-ਵੱਖਰਾ। ਸਉਲਾ-ਪ੍ਰਸੰਨ। ਗੁਣ ਗਾਵਤ-ਗੁਣ ਗਾਉਂਦਿਆਂ। ਗੁਣੀ ਸਮਾਉਲਾ-ਗੁਣਾਂ ਦੇ ਮਾਲਕ ਹਰੀ ਵਿਚ ਸਮਾ ਜਾਈਦਾ ਹੈ।੬।

**ਅਰਥ:** (ਹੇ ਭਾਈ!) ਹਰੀ ਦਾ ਨਾਮ ਉਤਮ (ਚੰਗਾ) ਹੈ, (ਉਹ) ਹਰੀ ਸਰਬ ਵਿਆਪਕ ਮਾਇਆ ਤੋਂ ਨਿਰਲੇਪ ਪੁਰਖ ਹੈ (ਜੋ ਸਭ ਨਾਲ) ਮਿਲਿਆ ਹੋਇਆ ਹੈ। ਜਿਹੜੇ (ਪੁਰਸ਼) ਦਿਨ ਰਾਤ (ਹਰ ਵੇਲੇ) ਹਰੀਂ

ਹਰੀ ਜਪਦੇ ਹਨ ਮਾਇਆ ਸਦਾ ਉਨ੍ਹਾਂ ਦੇ ਚਰਨਾ ਦੀ ਪੂਜਾ ਕਰਦੀ ਹੈ। (ਹਰੀ) ਹਰ ਰੋਜ਼ ਸਾਰੇ ਜੀਵ ਜੰਤੂਆਂ ਦੀ ਖ਼ਬਰ-ਸੁਰਤਿ ਲੈਂਦਾ ਹੈ (ਅਤੇ) ਨੇੜੇ ਵਸਦਾ ਹੋਇਆ ਵੀ (ਸਭ ਤੋਂ) ਵਖਰਾ ਹੈ। (ਉਸ ਹਰੀ ਨੂੰ) ਉਹ (ਮਨੁੱਖ) ਸਮਝ ਸਕਦਾ ਹੈ ਜਿਸ ਨੂੰ (ਹਰੀ) ਆਪ ਸਮਝਾਉਂਦਾ ਹੈ (ਅਤੇ) ਜਿਸ ਉਤੇ ਚੰਗੀ ਤਰ੍ਹਾਂ ਸਤਿਗੁਰੂ ਪ੍ਰਸੰਨ ਹੁੰਦਾ ਹੈ। (ਹੇ ਹਰੀ ਦੇ ਪਿਆਰਿਓ!) ਸਾਰੇ (ਮਿਲ ਕੇ) ਪ੍ਰਿਥਵੀ ਦੇ ਪਾਲਣਹਾਰ ਹਰੀ ਦੇ ਗੁਣ ਗਾਉ, (ਲਗਾਤਾਰ) ਗੁਣ ਗਾਉ, (ਕਿਉਂਕਿ) ਗੁਣ ਗਾਉਂਦਿਆਂ ਗੁਣਾ ਦੇ ਦਾਤੇ (ਹਰੀ ਵਿਚ) ਸਮਾ ਜਾਈਦਾ ਹੈ।੬।

# ਸਾਰੰਸ਼ ਅਤੇ ਸਿਧਾਂਤ

ਹਰੀ ਅਪਹੁੰਚ ਤੋਂ ਪਰੇ, ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ। ਗੁਰੂ ਦਾ ਉਪਦੇਸ਼ ਕਮਾਉਣ ਨਾਲ ਉਹ ਹਰੀ ਹਰੇਕ ਹਿਰਦੇ ਵਿਚ ਵਸਦਾ ਦਿਸ ਪੈਂਦਾ ਹੈ।

ਹਰੀ ਤੇ ਹਰੀ ਦਾ ਨਾਮ ਹੀ ਅਸਲੀ ਸਜਣ ਹੈ ਜੋ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ। ਜਿਸ ਦੇ ਹਿਰਦੇ ਅੰਦਰ ਹਰੀ ਨਾਮ ਵਸ ਜਾਂਦਾ ਹੈ, ਉਸ ਦੀਆਂ ਸਾਰੀਆਂ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ।

ਪਉੜੀ ਵਿਚ ਇਹ ਦਸਿਆ ਹੈ ਕਿ ਹਰੀ ਦਾ ਨਾਮ ਮਨੁੱਖ ਨੂੰ ਹਰਾ ਭਰਾ ਆਤਮਿਕ ਜੀਵਨ ਪਰਦਾਨ ਕਰਦਾ ਹੈ। ਜਿਹੜਾ ਨਾਮ-ਸਿਮਰਨ ਅਭਿਆਸ ਗੁਰਮਤਿ ਅਨੁਸਾਰ ਕਰਦਾ ਹੈ ਉਸ ਉਤੇ ਮਾਇਆ ਆਪਣਾ ਅਸਰ ਨਹੀ ਪਾ ਸਕਦੀ। ਅੰਤ ਵਿਚ ਦਸਿਆ ਹੈ ਕਿ ਉਹ ਪ੍ਰਭੂ ਸਭ ਵਿਚ ਵਸਦਾ ਹੋਇਆ ਵੀ ਸਭ ਤੋਂ ਵਖਰਾ ਰਹਿੰਦਾ ਹੈ।

**ਸਲੋਕ ਮ: ੪ ॥ ਸੁਤਿਆ ਹਰਿ ਪ੍ਰਭੁ ਚੇਤਿ ਮਨਿ, ਹਰਿ ਸਹਜਿ ਸਮਾਧਿ ਸਮਾਇ॥ ਜਨ ਨਾਨਕ ਹਰਿ ਹਰਿ ਚਾਉ ਮਨਿ, ਗੁਰੁ ਤੁਠਾ ਮੇਲੇ ਮਾਇ॥੧॥ ਮ: ੪ ॥ ਹਰਿ ਇਕਸੁ ਸੇਤੀ ਪਿਰਹੜੀ, ਹਰਿ ਇਕੋ ਮੇਰੈ ਚਿਤਿ॥ ਜਨ ਨਾਨਕ ਇਕੁ ਅਧਾਰੁ ਹਰਿ, ਪ੍ਰਭ ਇਕਸ ਤੇ ਗਤਿ ਪਤਿ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਸੁਤਿਆਂ। ਫੁਟਕਲ: ਜੇ 'ਸੁਤਿਆ' ਬਿੰਦੀ ਰਹਿਤ ਪਾਠ ਕਰੋ ਤਾਂ ਅਰਥ ਦਾ ਅਨਰਥ ਹੋ ਜਾਵੇਗਾ।

**ਸਲੋਕ ਮ: ੪॥ ਪਦ ਅਰਥ:** ਸੁਤਿਆ-ਸੁਤਿਆਂ ਹੋਇਆਂ। ਚੇਤਿ-ਯਾਦ ਕਰ। ਮਨਿ-ਮਨ ਵਿਚ। ਸਹਜਿ ਸਮਾਧਿ-ਅਡੋਲ ਅਵਸਥਾ ਵਾਲੀ ਸਮਾਧੀ ਵਿਚ। ਸਮਾਇ-ਲੀਨ ਹੈ। ਚਾਉ-ਉਤਸ਼ਾਹ। ਤੁਠਾ-ਪ੍ਰਸੰਨ ਹੋ ਜਾਏ। ਮਾਇ-ਹੇ ਮਾਂ!।

**ਮ: ੪॥-** ਇਕਸੁ ਸੇਤੀ-ਇਕ ਨਾਲ। ਪਿਰਹੜੀ-ਪ੍ਰੀਤ, ਪਿਆਰ। ਮੇਰੈ ਚਿਤਿ-ਮੇਰੇ ਚਿਤ ਵਿਚ। ਅਧਾਰੁ-ਆਸਰਾ। ਗਤਿ-ਉਚੀ ਆਤਮਿਕ ਅਵਸਥਾ, ਮੁਕਤੀ। ਪਤਿ-ਇਜ਼ਤ।੨।

**ਸਲੋਕ ਮ: ੪॥ ਅਰਥ:** (ਹੇ ਭਾਈ! ਜਾਗਦਿਆਂ ਹੀ ਨਹੀ) ਸੁਤਿਆਂ ਹੋਇਆਂ ਵੀ ਹਰੀ ਨੂੰ ਆਪਣੇ ਮਨ ਵਿਚ ਯਾਦ ਕਰ, (ਇਸ ਤਰ੍ਹਾਂ) ਅਡੋਲ ਅਵਸਥਾ ਵਾਲੀ ਸਮਾਧੀ ਵਿਚ ਲੀਨ ਹੋ ਜਾ। ਹੇ ਮਾਂ! ਦਾਸ ਨਾਨਕ ਦੇ ਮਨ ਵਿਚ ਹਰੀ ਨੂੰ (ਮਿਲਣ) ਦਾ ਚਾਉ ਹੈ, ਗੁਰੂ ਪ੍ਰਸੰਨ ਹੋ ਜਾਵੇ (ਤਾਂ ਉਸ ਹਰੀ ਨਾਲ) ਮੇਲ ਦਿੰਦਾ ਹੈ।੧।

**ਮ: ੪ ॥ ਅਰਥ-** (ਹੇ ਭਾਈ!) ਇਕੋ ਹਰੀ ਨਾਲ ਮੇਰਾ ਪਿਆਰ ਹੈ (ਅਤੇ) ਇਕੋ ਹਰੀ ਮੇਰੇ ਵਿਚ ਵਸਦਾ ਹੈ। ਦਾਸ ਨਾਨਕ ਦਾ ਇਕ ਹਰੀ ਹੀ ਆਸਰਾ ਹੈ, ਇਕ ਪ੍ਰਭੂ ਤੋਂ ਉਚੀ ਆਤਮਿਕ ਅਵਸਥਾ ਅਤੇ ਇਜ਼ਤ ਪ੍ਰਾਪਤ ਹੁੰਦੀ ਹੈ।੨।

**ਪਉੜੀ ॥ ਪੰਚੇ ਸਬਦ ਵਜੇ ਮਤਿ ਗੁਰਮਤਿ, ਵਡਭਾਗੀ ਅਨਹਦੁ ਵਜਿਆ॥ ਆਨਦ ਮੂਲੁ ਰਾਮੁ ਸਭੁ ਦੇਖਿਆ, ਗੁਰ ਸਬਦੀ ਗੋਵਿਦੁ ਗਜਿਆ॥ ਆਦਿ ਜੁਗਾਦਿ ਵੇਸ ਹਰਿ ਏਕੋ, ਮਤਿ ਗੁਰਮਤਿ ਹਰਿਪ੍ਰਭੁ ਭਜਿਆ॥ ਹਰਿ ਦੇਵਹੁ ਦਾਨੁ ਦਇਆਲ ਪ੍ਰਭ, ਜਨ ਰਾਖਹੁ ਹਰਿਪ੍ਰਭ ਲਜਿਆ॥ ਸਭਿ ਧੰਨੁ ਕਹਹੁ ਗੁਰੁ ਸਤਿਗੁਰੂ, ਗੁਰੁ ਸਤਿਗੁਰੂ, ਜਿਤੁ ਮਿਲਿ ਹਰਿ ਪੜਦਾ ਕਜਿਆ॥੭॥**

**ਪਦ ਅਰਥ:** ਪੰਚੇ ਸਬਦ-ਆਤਮਿਕ ਸੰਗੀਤ ਦੇ ਅਨਹਦ ਵਾਜੇ। ਮਤਿ ਗੁਰਮਤਿ-ਗੁਰੂ ਦੀ ਮਤਿ ਦੁਆਰਾ, ਵਡੇ ਭਾਗਾਂ ਨਾਲ। ਅਨਹਦੁ-ਬਿਨਾ ਵਜਾਏ ਇਕ ਰਸ ਵਜਣ ਵਾਲਾ ਸ਼ਬਦ। ਆਨਦ ਮੂਲੁ-ਅਨੰਦ ਦਾ ਮੁੱਢ। ਭਾਵ ਸੋਮਾ। ਗਜਿਆ-ਪ੍ਰਗਟ ਹੋਇਆ। ਆਦਿ-(ਸ੍ਰਿਸ਼ਟੀ ਦੇ) ਆਦ ਤੋਂ। ਜੁਗਾਦਿ-ਜੁੱਗਾਂ ਦੇ ਆਦ ਤੋਂ। ਵੇਸ-ਸਰੂਪ। ਭਜਿਆ-ਜਪਿਆ, ਸਿਮਰਿਆ। ਜਨ-ਦਾਸ ਦੀ। ਲਜਿਆ-ਲਾਜ, ਇਜ਼ਤ। ਪੜਦਾ ਕਜਿਆ-ਪੜਦਾ ਢਕਿਆ ਭਾਵ ਇਜ਼ਤ ਰਖੀ।੭।

**ਅਰਥ:** (ਹੇ ਭਾਈ!) ਗੁਰੂ ਦੀ ਮਤਿ ਦੁਆਰਾ ਪੰਜ ਪ੍ਰਕਾਰ ਦੇ ਆਤਮਿਕ ਸੰਗੀਤ ਦੇ ਸ਼ਬਦ (ਮਨ ਵਿਚ) ਵਜੇ ਅਤੇ ਵਡੇਭਾਗਾਂ ਵਾਲੇ (ਮਨੁੱਖ ਦੇ ਹਿਰਦੇ ਵਿਚ ਆਤਮਿਕ ਅਨੰਦ ਦੇਣ ਵਾਲਾ) ਅਨਹਦ ਸ਼ਬਦ ਵਜਿਆ। (ਇਸ ਦੇ ਫਲ ਸਰੂਪ) ਸਭ ਪਾਸੇ ਅਨੰਦ ਦੇ ਸੋਮੇ ਵਿਆਪਕ ਵਾਹਿਗੁਰੂ ਨੂੰ ਵੇਖਿਆ, ਗੁਰੂ ਦੇ ਸ਼ਬਦ ਰਾਹੀ ਗੋਵਿੰਦ (ਪ੍ਰਿਥਵੀ ਦਾ ਪਾਲਣਹਾਰ ਪ੍ਰਭੂ) ਪ੍ਰਗਟ ਹੋਇਆ।

(ਉਹ) ਹਰੀ (ਸ੍ਰਿਸ਼ਟੀ ਦੇ) ਆਦ ਤੋਂ, ਜੁਗਾਂ ਦੇ ਆਦ ਤੋਂ ਇਕ ਰੂਪ ਹੈ (ਉਹ) ਹਰੀ ਪ੍ਰਭੂ ਗੁਰੂ ਦੀ ਮਤਿ ਦੁਆਰਾ ਹੀ ਸਿਮਰਿਆ ਜਾਂਦਾ ਹੈ। ਹੇ ਦਇਆ ਦੇ ਸੋਮੇ!, ਹੇ ਦਇਆਲੂ ਪ੍ਰਭੂ! (ਤੁਸੀ) ਆਪਣੇ ਦਾਸਾਂ ਨੂੰ ਹਰੀ (ਨਾਮ) ਦਾ ਦਾਨ ਦਿੰਦੇ ਹੋ ਅਤੇ (ਉਨ੍ਹਾਂ ਦੀ) ਇਜ਼ਤ ਰਖਦੇ ਹੋ।

(ਹੇ ਗੁਰੂ ਪਿਆਰਿਓ! ਤੁਸੀ) ਸਾਰੇ, ਗੁਰੂ ਸਤਿਗੁਰੂ, ਗੁਰੂ ਸਤਿਗੁਰੂ ਨੂੰ ਧੰਨ ਧੰਨ ਆਖੋ, ਜਿਸ ਨੂੰ ਮਿਲ ਕੇ ਹਰੀ ਨੇ ਸਾਡਾ ਪੜਦਾ ਢਕਿਆ ਹੈ ਭਾਵ ਇਜ਼ਤ ਰਖੀ ਹੈ।੭।

## ਸਾਰੰਸ਼ ਅਤੇ ਸਿਧਾਂਤ

ਉਠਦਿਆਂ ਬੈਠਦਿਆਂ, ਸੁਤਿਆਂ, ਜਾਗਦਿਆਂ ਜੇ ਪ੍ਰਭੂ ਦਾ ਨਾਮ ਮਨ ਵਿਚ ਚੇਤੇ ਕੀਤਾ ਜਾਏ ਤਾਂ ਲਗਾਤਾਰ ਅਭਿਆਸ ਦੇ ਨਾਲ ਅਡੋਲ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਜੇ ਇਕ ਹਰੀ ਨਾਲ ਪੱਕਾ ਪਿਆਰ ਪੈ ਜਾਵੇ ਤਾਂ, ਇਕੋ ਨਾਮ ਹੀ ਮਨ ਦਾ ਆਸਰਾ ਹੋ ਜਾਂਦਾ ਹੈ। ਮਨ ਵਿਚ ਇਹ ਨਿਸ਼ਚਾ ਬਝ ਜਾਂਦਾ ਹੈ ਕਿ ਇਕ ਹਰੀ ਤੋਂ ਹੀ ਜੀਵਨ-ਮੁਕਤੀ ਪ੍ਰਾਪਤ ਹੁੰਦੀ ਹੈ।

ਪਉੜੀ ਵਿਚੋਂ ਇਹ ਗਿਆਨ ਪ੍ਰਾਪਤ ਹੁੰਦਾ ਹੈ ਕਿ ਜਿਹੜਾ ਜਗਿਆਸੂ ਗੁਰੂ ਦੇ ਦਸੇ ਉਪਦੇਸ਼ ਉਤੇ ਅਮਲ ਕਰਦਾ ਹੈ ਭਾਵ ਨਿਰੰਤਰ ਨਾਮ ਜਪਦਾ ਹੈ, ਉਸ ਦੇ ਹਿਰਦੇ ਵਿਚ ਆਤਮਿਕ ਅਨੰਦ ਵਾਲਾ ਅਨਹਦ ਸ਼ਬਦ ਵਜ ਪੈਂਦਾ ਹੈ। ਧੰਨ ਧੰਨ ਗੁਰੂ ਹੈ,ਜਿਸ ਦੇ ਉਪਦੇਸ਼ ਅਤੇ ਬਾਣੀ ਦੁਆਰਾ ਪ੍ਰਭੂ ਪ੍ਰਗਟ ਹੁੰਦਾ ਹੈ।

**ਸਲੋਕ ਮ: ੪ ॥ ਭਗਤਿ ਸਰੋਵਰੁ ਉਛਲੈ, ਸੁਭਰ ਭਰੇ ਵਹੰਨਿ॥ ਜਿਨਾ ਸਤਿਗੁਰੁ ਮੰਨਿਆ, ਜਨ ਨਾਨਕ ਵਡ ਭਾਗ ਲਹੰਨਿ॥੧॥ ਮ: ੪ ॥ ਹਰਿ ਹਰਿ ਨਾਮ ਅਸੰਖ ਹਰਿ, ਹਰਿ ਕੇ ਗੁਨ ਕਥਨੁ ਨ ਜਾਹਿ॥ ਹਰਿ ਹਰਿ ਅਗਮੁ ਅਗਾਧਿ ਹਰਿ, ਜਨ ਕਿਤੁ ਬਿਧਿ ਮਿਲਹਿ ਮਿਲਾਹਿ॥ ਹਰਿ ਹਰਿ ਜਸੁ ਜਪਤ ਜਪੰਤ ਜਨ, ਇਕੁ ਤਿਲੁ ਨਹੀ ਕੀਮਤਿ ਪਾਇ॥ ਜਨ ਨਾਨਕ ਹਰਿ ਅਗਮ ਪ੍ਰਭ, ਹਰਿ ਮੇਲਿ ਲੈਹੁ ਲੜਿ ਲਾਇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਨ੍ਹਾਂ, ਮੰਨਿਆਂ, ਮਿਲਹਿਂ, ਮਿਲਾਹਿਂ, ਨਹੀਂ।

**ਸਲੋਕ ਮ: ੪॥ ਪਦ ਅਰਥ-** ਭਗਤਿ ਸਰੋਵਰੁ-ਭਗਤੀ ਸਰੋਵਰ (ਗੁਰੂ)। ਉਛਲੈ-(ਮਨ ਵਿਚ ਆ ਕੇ) ਉਛਲਦਾ ਹੈ। ਸੁਭਰ ਭਰੇ-ਨਕਾ ਨਕ ਭਰੇ ਹੋਏ। ਵਹੰਨਿ-ਵਹਿੰਦੇ ਹਨ। ਲਹੰਨਿ-ਲੈਂਦੇ, ਪ੍ਰਾਪਤ ਕਰਦੇ ਹਨ।੧।

**ਮ: ੪ ॥-** ਅਸੰਖ-ਬੇਅੰਤ, ਅਨਗਿਣਤ। ਕਥਨੁ-ਬਿਆਨ। ਅਗਾਧਿ-ਅਥਾਹ। ਕਿਤੁ ਬਿਧਿ-ਕਿਸ ਤਰ੍ਹਾਂ? ਕਿਵੇਂ?। ਮਿਲਹਿ-ਮਿਲਦੇ ਹਨ। ਮਿਲਾਹਿ-ਮਿਲਾ ਦੇਂਦੇ ਹਨ। ਜਪਤ-ਜਪਦਿਆਂ। ਜਪੰਤ-ਜਪਦਿਆਂ।੨।

**ਸਲੋਕ ਮ; ੪॥ ਅਰਥ-** (ਹੇ ਭਾਈ!) ਭਗਤੀ ਦਾ ਸਰੋਵਰ (ਗੁਰੂ, ਜਦੋਂ ਪ੍ਰੇਮ ਵਿਚ ਆ ਕੇ) ਉਛਲਦਾ ਹੈ (ਉਦੋਂ ਸਤਿਸੰਗ ਰੂਪੀ ਸਰੋਵਰ ਵਿਚ ਬੈਠੇ ਸਿਖ) ਨਕਾ-ਨਕ ਭਰੀ ਕੇ ਵਹਿ ਤੁਰਦੇ ਹਨ। ਦਾਸ ਨਾਨਕ (ਆਖਦਾ ਹੈ ਕਿ) ਜਿਨ੍ਹਾਂ ਨੇ ਸਤਿਗੁਰੂ ਨੂੰ ਮੰਨਿਆ ਹੈ (ਉਹ) ਵੱਡੇਭਾਗਾਂ ਵਾਲੇ (ਸਿਖ ਸਤਿਗੁਰੂ ਪਾਸੋਂ ਭਗਤੀ) ਪ੍ਰਾਪਤ ਕਰਦੇ ਹਨ।੧।

**ਮ: ੪॥ਅਰਥ-** ਹੇ ਹਰੀ! (ਤੇਰੇ) ਨਾਮ ਅਨਗਿਣਤ ਹਨ (ਅਤੇ ਆਪ) ਹਰੀ ਦੇ ਗੁਣਾ ਦਾ (ਕਿਸੇ ਪਾਸੋਂ ਪੂਰੀ ਤਰ੍ਹਾਂ) ਬਿਆਨ ਨਹੀ ਹੋ ਸਕਦਾ। ਹੇ ਹਰੀ! ਤੂੰ ਅਪਹੁੰਚ ਤੇ ਅਥਾਹ ਹੈਂ, ਤੇਰੇ ਜਨ ਤੇਰੇ ਨਾਲ ਕਿਵੇਂ ਮਿਲਦੇ ਤੇ (ਦੂਜਿਆਂ ਨੂੰ) ਮਿਲਾ ਦਿੰਦੇ ਹਨ। (ਪ੍ਰਭੂ ਦੇ) ਸੇਵਕ ਹਰੀ ਦਾ ਜਸ (ਨਾਮ) ਜਪਦਿਆਂ ਤੇ (ਹੋਰਨਾਂ ਤੋਂ) ਜਪਾਉਂਦਿਆਂ ਇਕ ਤਿਲ ਭਰ ਵੀ ਕੀਮਤ ਨਹੀ ਪਾ ਸਕਦੇ। ਦਾਸ ਨਾਨਕ (ਬੇਨਤੀ ਕਰਦਾ ਹੈ ਕਿ) ਹੇ ਅਪਹੁੰਚ ਹਰੀ ਪ੍ਰਭੂ! (ਸਾਨੂੰ) ਲੜ ਲਾ ਕੇ ਆਪਣੇ ਨਾਲ ਮੇਲ ਲਵੋ।੨।

**ਪਉੜੀ ॥ ਹਰਿ ਅਗਮੁ ਅਗੋਚਰੁ ਅਗਮੁ ਹਰਿ, ਕਿਉਕਰਿ ਹਰਿ ਦਰਸਨੁ ਪਿਖਾ॥ ਕਿਛੁ ਵਖਰੁ ਹੋਇ ਸੁ ਵਰਨੀਐ, ਤਿਸੁ ਰੂਪੁ ਨ ਰਿਖਾ॥ ਜਿਸੁ ਬੁਝਾਏ ਆਪਿ ਬੁਝਾਇ ਦੇਇ, ਸੋਈ ਜਨੁ ਦਿਖਾ॥ ਸਤ ਸੰਗਤਿ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ॥ ਧਨ ਧੰਨੁ ਸੁ ਰਸਨਾ ਧੰਨੁ ਕਰ, ਧੰਨੁ ਸੁ ਪਾਧਾ ਸਤਿਗੁਰੂ, ਜਿਤੁ ਮਿਲਿ ਹਰਿ ਲੇਖਾ ਲਿਖਾ॥੮॥**

# ਉਚਾਰਨ ਸੇਧ

**ਬਿੰਦੀ ਸਹਿਤ:** ਕ੍ਰਿਉਂਕਰਿ, ਪਿਖਾਂ, ਪਾਧਾ। ਨੋਟ- 'ਦਿਖਾ' ਪਦ ਦਾ ਉਚਾਰਨ 'ਦਿਖਾਂ' ਨਹੀਂ ਕਰਨਾ।

**ਪਦ ਅਰਥ:** ਕਿਉਕਰਿ-ਕਿਵੇਂ?। ਪਿਖਾ-ਮੈਂ ਵੇਖਾਂ। ਵਖਰੁ-ਸੌਦਾ। ਵਰਨੀਐ-ਬਿਆਨ ਕਰੀਏ। ਰੂਪ-ਸ਼ਕਲ। ਰਿਖਾ-ਰੇਖ। ਬੁਝਾਇ ਦੇਇ-ਸਮਝਾ ਦੇਂਦਾ ਹੈ। ਦਿਖਾ-ਦੇਖ ਸਕਦਾ ਹੈ। ਚਟਸਾਲ-ਪਾਠਸ਼ਾਲਾ। ਜਿਤੁ-ਜਿਸ ਵਿਚ। ਸਿਖਾ-ਸਿਖੇ ਜਾ ਸਕਦੇ ਹਨ। ਕਰ-ਹੱਥ। ਪਾਂਧਾ-ਉਸਤਾਦ। ਜਿਤੁ ਮਿਲਿ-ਜਿਸ ਨੂੰ ਮਿਲ ਕੇ। ਲਿਖਾ-ਲਿਖਿਆ ਜਾ ਸਕਦਾ ਹੈ।੮।

**ਅਰਥ:** (ਹੇ ਭਾਈ!) ਹਰੀ ਪਹੁੰਚ ਤੋਂ ਪਰੇ ਤੇ ਮਨ-ਇੰਦ੍ਰਿਆਂ ਤੋਂ ਪਰੇ ਹੈ, ਮੈਂ ਉਸ ਦਾ ਦਰਸ਼ਨ ਕਿਵੇਂ ਵੇਖ ਸਕਦਾ ਹਾਂ? (ਜੇ ਉਹ) ਕੋਈ (ਖ਼ਰੀਦਿਆ ਜਾਣ ਵਾਲਾ) ਸੌਦਾ ਹੋਵੇ ਤਾਂ ਉਸ ਦਾ ਬਿਆਨ ਵੀ ਕਰੀਏ। (ਪਰ) ਉਸ ਦਾ ਨਾ ਕੋਈ ਰੂਪ (ਸ਼ਕਲ) ਹੈ, ਨਾ ਰੇਖਾ (ਚਿੰਨ੍ਹ) ਹੈ। ਜਿਸ (ਮਨੁੱਖ) ਨੂੰ (ਪ੍ਰਭੂ) ਆਪ ਸਮਝਾ ਦੇਂਦਾ ਹੈ, ਉਹੀ ਜਨ (ਉਸ ਨੂੰ) ਵੇਖ ਸਕਦਾ ਹੈ। ਸਤਿਸੰਗਤ, ਸਤਿਗੁਰੂ ਦੀ (ਇਕ) ਪਾਠਸ਼ਾਲਾ ਹੈ ਜਿਸ (ਵਿਚ ਬੈਠ ਕੇ) ਪਰਮਾਤਮਾ ਦੇ ਗੁਣ ਸਿਖੇ ਜਾ ਸਕਦੇ ਹਨ। (ਹੇ ਭਾਈ!) ਉਹ ਜੀਭ ਧੰਨ ਹੈ, (ਜੋ ਨਾਮ ਜਪਦੀ ਹੈ ਉਹ) ਹਥ ਧੰਨ ਹਨ (ਜੋ ਲਿਖਣ ਅਤੇ ਪਖਾ ਝਲਣ ਆਦਿ ਦੀ ਸੇਵਾ ਕਰਦੇ ਹਨ)। ਉਹ ਪਾਂਧਾ (ਗੁਰੂ ਵੀ) ਧੰਨ ਹੈ ਜਿਸ ਰਾਹੀਂ (ਪਰਮਾਤਮਾ ਨੂੰ) ਮਿਲ ਕੇ ਹਰਿ (ਨਾਮ ਦੀ ਸਿਫਤ ਸਲਾਹ ਦਾ) ਲੇਖਾ ਲਿਖਿਆ ਜਾਂਦਾ ਹੈ ।੮।

# ਅਰਥ ਭੇਦ ਅਤੇ ਨਿਰਣੈ

## (ੳ) ਭਗਤਿ ਸਰੋਵਰੁ ਉਛਲੈ ਸੁਭਰ ਭਰੇ ਵਹੰਨਿ॥

ਵਖ ਵਖ ਅਰਥ:

੧. ਭਗਤੀ ਕੇ ਸਰੋਵਰ ਸੰਤ ਜਨ ਉਛਲ ਰਹੇ ਹੈਂ ਗਯਾਨ ਕਰ ਲਬਾ ਲਬ ਭਰੇ ਹੂਏ ਵਹਾ ਰਹੇ ਹੈਂ ਅਰਥਾਤ ਉਪਦੇਸ਼ ਕਰ ਰਹੇ ਹੈਂ। [ਫ.ਸ.

੨. ਭਗਤੀ ਦਾ ਤਲਾ (ਗੁਰੂ ਮਿਹਰ ਵਿਚ ਆ ਕੇ) ਉਛਲਦਾ ਹੈ ਤਾਂ (ਸੰਗਤਿ ਵਿਚ ਬੈਠੇ ਸਿਖ) ਨਕਾ ਨਕ ਭਰੀ ਕੇ ਵਹਿ ਤੁਰਦੇ ਹਨ। [ਸ਼ਬਦਾਰਥ

੩. ਹੇ ਭਾਈ! ਗੁਰੂ (ਇਕ ਐਸਾ) ਸਰੋਵਰ ਹੈ ਜਿਸ ਵਿਚ ਭਗਤੀ ਉਛਾਲੇ ਮਾਰ ਰਹੀ ਹੈ (ਗੁਰੂ ਇਕ ਐਸਾ ਦਰਿਆ ਹੈ ਜਿਸ ਵਿਚ ਪਰਮਾਤਮਾ ਦੀ ਸਿਫਤਿ ਸਾਲਾਹ) ਨਾਲ ਨਕਾ-ਨਕ ਭਰੇ ਹੋਏ ਵਹਣ ਚਲ ਰਹੇ ਹਨ। [ਦਰਪਣ

**ਨਿਰਣੈ:** ਪੰਗਤੀ ਦੀ ਸ਼ਬਦਾਵਲੀ ਅਨੁਸਾਰ 'ਭਗਤਿ ਸਰੋਵਰੁ' ਦੇ ਅਰਥ 'ਭਗਤੀ ਕੇ ਸਰੋਵਰ ਸੰਤ ਜਨ ਉਛਲ ਰਹੇ ਹੈਂ' ਠੀਕ ਨਹੀਂ ਅਤੇ ਨਾ ਹੀ ੨, ੩ ਵਾਲੇ ਅਰਥ ਹੀ ਸ਼ਬਦ ਸਰੂਪਾਂ ਦੇ ਅਨੁਸਾਰ ਕੀਤੇ ਗਏ ਹਨ, ਭਾਵਾਰਥ ਠੀਕ ਹਨ।

'ਭਗਤੀ ਦੇ ਸਰੋਵਰ'ਤੋਂ ਭਾਵ ਇਥੇ ਗੁਰੂ ਦੇ ਗੁਣਾਂ ਦਾ ਸਰੋਵਰ ਹੈ। ਗੁਰੂ ਉਛਲਦਾ ਹੈ ਜਾਂ ਭਗਤੀ ਉਛਾਲੇ ਮਾਰ ਰਹੀ ਹੈ' ਅਖਰੀ ਜਿਹੇ ਅਰਥ ਹਨ। 'ਉਛਲੈ'ਤੇ'ਸੁਭਰ ਭਰੇ ਵਹੰਨਿ' ਅਲੰਕਾਰਕ ਸ਼ਬਦਾਵਲੀ ਹੈ। ਗੁਰਬਾਣੀ ਵਿਚ ਜਿਥੇ ਗੁਰੂ ਸਰੋਵਰ ਦੀ ਗਲ ਆਖੀ ਹੈ ਉਥੇ ਸਪਸ਼ਟ ਸ਼ਬਦਾਵਲੀ ਵਰਤੀ ਹੈ-

**ਗੁਰੁ ਸਰੁ ਸਾਗਰੁ ਬੋਹਿਥੋ, ਗੁਰੁ ਤੀਰਥੁ ਦਰੀਆਉ॥** [ਪੰ. ੧੭

ਉਛਾਲੇ ਤੋਂ ਭਾਵ ਪਾਣੀ ਦੀਆਂ ਛੱਲਾਂ ਨਹੀ, ਗੁਰਬਾਣੀ ਦਾ ਉਮਾਹ ਤੇ ਰਬੀ-ਸਿਫਤਿ ਸਾਲਾਹ ਦਾ ਪਰਵਾਹ ਹੈ। ਇਹ ਉਸ ਤਰ੍ਹਾਂ ਦੀ ਸ਼ਬਦਾਵਲੀ ਹੈ ਜਿਸ ਤਰ੍ਹਾਂ ਦੀ ਹੇਠ ਲਿਖੇ ਸਲੋਕ ਵਿਚ ਹੈ:-

**ਚਉਥੈ ਪਹਰ ਸਬਾਹ ਕੈ, ਸੁਰਤਿਆ ਉਪਜੈ ਚਾਉ॥**
**ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ॥** [ਪੰ. ੧੪੬

## (ਅ) ਜਿਸੁ ਬੁਝਾਏ ਆਪਿ ਬੁਝਾਇ ਦੇਇ, ਸੋਈ ਜਨੁ ਦਿਖਾ॥

ਇਸ ਪੰਕਤੀ ਵਿਚ ਬਿਸਰਾਮ 'ਬੁਝਾਏ' ਮਗਰੋਂ ਦੇਣਾ ਠੀਕ ਨਹੀਂ ਹੈ, 'ਆਪਿ' ਪਦ ਦੇਹੁਰੀ ਦੀਪਕ ਹੈ। ਵਖ ਵਖ ਅਰਥ ਇਉਂ ਹਨ:-

੧. ਜਿਸ ਕੋ ਆਪ ਬੁਝਾਵਣੇ ਕੀ ਬੂਝ ਦੇਤਾ ਹੈ ਤਿਸ ਕੋ ਬੁਝਾਇ ਦੇਤਾ ਭਾਵ ਪ੍ਰੋਖ ਗਯਾਨ ਦੇਤਾ ਹੈ ਪੁਨਾ ਸੋਈ ਪੁਰਖੁ ਤਿਸ ਕੋ ਅਪ੍ਰੋਖ ਦੇਖਤਾ ਹੈ। [ਫ.ਸ.

੨. ਓਹੀ ਮਨੁੱਖ ਉਸ ਨੂੰ ਦੇਖ ਸਕਦਾ ਹੈ। [ਸ਼ਬਦਾਰਥ

੩. ਉਹ ਮਨੁੱਖ ਉਸ ਦਾ ਦਰਸ਼ਨ ਕਰ ਸਕਦਾ ਹੈ ਜਿਸ ਨੂੰ ਗੁਰੂ ਆਪ ਮਤਿ ਦੇ ਕੇ ਸਮਝਾਂਦਾ ਹੈ। [ਦਰਪਣ

**ਨਿਰਣੈ:** ਉਪ੍ਰੋਕਤ ਪੰਗਤੀ ਵਿਚ 'ਦਿਖਾ' ਦਾ ਉਚਾਰਨ 'ਦਿੱਖਾ' ਕਰਨਾ ਹੈ। ਜੇ ਉਚਾਰਨ 'ਦਿਖਾ' ਅੱਧਕ ਰਹਤਿ ਕੀਤਾ ਜਾਵੇ ਤਾਂ ਅਰਥ 'ਦਿਖਾ ਸਕਦਾ ਹੈ' ਬਣ ਜਾਣਗੇ। ਸਰਲ ਅਰਥ ਇਉਂ ਹਨ:-

ਜਿਸ (ਮਨੁੱਖ) ਨੂੰ (ਪਰਮੇਸ਼ੁਰ) ਆਪ ਚੰਗੀ ਤਰ੍ਹਾਂ ਸਮਝਾ ਦਿੰਦਾ ਹੈ, ਉਹੀ ਜਨ (ਉਸ ਨੂੰ) ਵੇਖ ਸਕਦਾ ਹੈ।

# ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਵਿਚ ਅੰਕਿਤ ਹੈ ਗੁਰੂ ਇਹੋ ਜਿਹਾ ਸਰੋਵਰ ਹੈ ਜਿਸ ਵਿਚੋਂ ਹੀਰੇ, ਲਾਲ, ਰਤਨ ਜਵਾਹਰ ਆਦਿਕ ਲਭਦੇ ਹਨ ਭਾਵ ਕੀਮਤੀ ਗੁਣ ਮਿਲਦੇ ਹਨ। ਹਰੀ ਦੀ ਭਗਤੀ ਗੁਰੂ ਦੀ ਰਾਹੀਂ ਹੀ ਪ੍ਰਾਪਤ ਹੁੰਦੀ ਹੈ। ਹਰੀ ਦੇ ਗੁਣ ਅਗਮ ਅਗਾਧ ਹੋਣ ਕਰਕੇ ਬਿਆਨ ਨਹੀਂ ਹੋ ਸਕਦੇ। ਹਾਂ, ਜੇ ਗੁਰੂ ਦੀ ਮਿਹਰ ਹੋ ਜਾਵੇ ਤਾਂ ਜੀਵ ਆਪਣਾ ਆਪ ਵੇਖ ਸਕਦਾ ਹੈ, ਭਾਵ ਉਸ ਨੂੰ ਦਰਸ਼ਨ ਝਲਕਾਰਾ ਵਜ ਸਕਦਾ ਹੈ।

ਪਉੜੀ ਵਿਚ ਹਰੀ ਦੀ ਬੇਅੰਤਤਾ ਦਾ ਹੀ ਵਰਨਣ ਹੈ। ਗੁਰੂ ਦੀ ਸੰਗਤ ਗੁਰੂ ਦੀ ਪਾਠਸ਼ਾਲਾ ਹੈ। ਜਿਥੋਂ ਉਸ ਹਰੀ ਪ੍ਰਭੂ ਦੇ ਗੁਣ ਗਾਉਣੇ, ਸਿਖ ਲਈਦੇ ਹਨ ਭਾਵ ਸਿਫਤਿ ਸਾਲਾਹ ਕਰਨ ਦੀ ਜਾਚ ਆ ਜਾਂਦੀ ਹੈ। ਗੁਣਾਂ ਦੀ ਬਰਕਤ ਨਾਲ ਹੀ ਹਰੀ ਦੇ ਨੇੜੇ ਹੋਈਦਾ ਹੈ, ਦਰਸ਼ਨ ਦਾ ਭਾਗੀ ਬਣ ਸਕੀਦਾ ਹੈ।

**ਸਲੋਕ ਮ: ੪ ॥ ਹਰਿ ਹਰਿ ਨਾਮੁ ਅੰਮ੍ਰਿਤੁ ਹੈ, ਹਰਿ ਜਪੀਐ ਸਤਿਗੁਰ ਭਾਇ॥ ਹਰਿ ਹਰਿ ਨਾਮੁ ਪਵਿਤੁ ਹੈ, ਹਰਿ ਜਪਤ ਸੁਨਤ ਦੁਖੁ ਜਾਇ॥ ਹਰਿਨਾਮੁ ਤਿਨੀ ਆਰਾਧਿਆ, ਜਿਨ ਮਸਤਕਿ ਲਿਖਿਆ ਧੁਰਿ ਪਾਇ॥ ਹਰਿ ਦਰਗਹ ਜਨ ਪੈਨਾਈਅਨਿ, ਜਿਨ ਹਰਿ ਮਨਿ ਵਸਿਆ ਆਇ॥ ਜਨ ਨਾਨਕ ਤੇ ਮੁਖ ਉਜਲੇ, ਜਿਨ ਹਰਿ ਸੁਣਿਆ ਮਨਿ ਭਾਇ॥੧॥**

**ਮ: ੪ ॥ ਹਰਿ ਹਰਿ ਨਾਮੁ ਨਿਧਾਨੁ ਹੈ, ਗੁਰਮੁਖਿ ਪਾਇਆ ਜਾਇ॥ ਜਿਨ ਧੁਰਿ ਮਸਤਕਿ ਲਿਖਿਆ, ਤਿਨ ਸਤਿਗੁਰੁ ਮਿਲਿਆ ਆਇ॥ ਤਨੁ ਮਨੁ ਸੀਤਲੁ ਹੋਇਆ, ਸਾਂਤਿ ਵਸੀ ਮਨਿ ਆਇ॥ ਨਾਨਕ, ਹਰਿ ਹਰਿ ਚਉਦਿਆ, ਸਭੁ ਦਾਲਦੁ ਦੁਖੁ ਲਹਿ ਜਾਇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੁਣਿਆਂ, ਚਉਂਦਿਆਂ,

**ਪਦ ਅਰਥ:** ਅੰਮ੍ਰਿਤੁ-ਅਮਰ ਜੀਵਨ ਦੇਣ ਵਾਲਾ ਜਲ। ਸਤਿਗੁਰ ਭਾਇ-ਸਤਿਗੁਰੂ ਦੇ ਭਾਣੇ ਵਿਚ। ਜਪਤ ਸੁਨਤ-ਜਪਦਿਆਂ, ਸੁਣਦਿਆਂ। ਅਰਾਧਿਆ-ਸਿਮਰਿਆ। ਮਸਤਕਿ-ਮੱਥੇ ਉਤੇ। ਧੁਰਿ-ਧੁਰ (ਦਰਗਾਹ) ਤੋਂ। ਪੈਨਾਈਅਨਿ-ਸਤਿਕਾਰੇ ਜਾਂਦੇ ਹਨ। ਤੇ-ਓਹ। ਮਨਿ-ਮਨ ਵਿਚ। ਭਾਇ-ਪ੍ਰੇਮ ਨਾਲ।੧।

ਮ: ੪॥- ਨਿਧਾਨੁ-ਖਜ਼ਾਨਾ। ਗੁਰਮਤਿ-ਗੁਰੂ ਦੁਆਰਾ। ਸੀਤਲੁ-ਠੰਢਾ - ਠਾਰ। ਚਉਦਿਆ-ਉਚਾਰਦਿਆਂ। ਦਾਲਦੁ-ਦਰਿੱਦ੍ਰ, ਗਰੀਬੀ।੨।

**ਸਲੋਕ ਮ: ੪॥ ਅਰਥ:** (ਹੇ ਭਾਈ!) ਹਰੀ ਦਾ ਨਾਮ ਅਮਰ ਜੀਵਨ ਦੇਣ ਵਾਲਾ ਜਲ ਹੈ,ਸਤਿਗੁਰੂ ਦੇ ਭਾਣੇ ਵਿਚ ਰਹਿ ਕੇ ਹਰੀ (ਦਾ ਨਾਮ) ਜਪਣਾ ਚਾਹੀਦਾ ਹੈ। ਹਰੀ ਦਾ ਨਾਮ ਪਵਿੱਤਰ ਹੈ (ਇਸ) ਹਰਿ (ਨਾਮ ਨੂੰ) ਜਪਦਿਆਂ ਸੁਣਦਿਆਂ (ਹਰੇਕ) ਦੁਖ ਦੂਰ ਹੋ ਜਾਂਦਾ ਹੈ। (ਇਹ) ਹਰੀ ਦਾ ਨਾਮ ਉਨ੍ਹਾਂ (ਮਨੁੱਖਾਂ) ਨੇ ਹੀ ਸਿਮਰਿਆ ਹੈ ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਹੀ ਲਿਖਿਆ ਹੋਇਆ ਸੀ, ਪ੍ਰਾਪਤ ਕੀਤਾ ਹੈ। ਜਿਨ੍ਹਾਂ (ਮਨੁੱਖਾਂ) ਦੇ ਮਨ ਵਿਚ ਨਾਮ ਆ ਕੇ ਵਸਦਾ ਹੈ,(ਉਹ) ਸੇਵਕ ਜਨ ਹਰੀ ਦੀ ਹਜ਼ੂਰੀ ਵਿਚ ਸਤਿਕਾਰੇ ਜਾਂਦੇ ਹਨ। ਦਾਸ ਨਾਨਕ (ਆਖਦਾ ਹੈ ਕਿ) ਜਿਨ੍ਹਾਂ ਨੇ ਹਰੀ ਦਾ (ਨਾਮ) ਪ੍ਰੇਮ ਨਾਲ ਸੁਣਿਆ ਹੈ, ਓਹ (ਜਾਣੋ ਕਿ ਲੋਕ ਪਰਲੋਕ ਵਿਚ) ਸੁਰਖ਼ਰੂ ਹਨ।੧।

**ਮ: ੪ ॥ ਅਰਥ:** (ਹੇ ਭਾਈ!) ਹਰੀ ਦਾ ਨਾਮ (ਇਕ) ਖਜ਼ਾਨਾ ਹੈ (ਪਰ ਇਹ) ਗੁਰੂ ਦੁਆਰਾ ਹੀ ਪਾਇਆ ਜਾ ਸਕਦਾ ਹੈ, ਜਿਨ੍ਹਾਂ ਦੇ ਮਥੇ ਉਤੇ ਧੁਰੋਂ (ਪ੍ਰਭੂ ਨੇ) ਲਿਖਿਆ ਹੈ, ਉਨ੍ਹਾਂ ਨੂੰ ਸਤਿਗੁਰੂ ਆ ਕੇ ਮਿਲਿਆ ਹੈ, (ਉਨ੍ਹਾਂ ਦਾ) ਤਨ, ਮਨ ਠੰਢਾ-ਠਾਰ ਹੋ ਗਿਆ ਹੈ (ਅਤੇ ਉਨ੍ਹਾਂ ਦੇ) ਮਨ ਵਿਚ ਸ਼ਾਂਤੀ ਆ ਵਸੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਹਰੀ (ਨਾਮ) ਬੋਲਦਿਆਂ ਹਰੇਕ ਦੁਖ ਦਰਿਦ੍ਰ ਦੂਰ ਹੋ ਜਾਂਦਾ ਹੈ।੨।

**ਪਉੜੀ ॥ ਹਉ ਵਾਰਿਆ ਤਿਨ ਕਉ ਸਦਾ ਸਦਾ, ਜਿਨਾ ਸਤਿਗੁਰੁ ਮੇਰਾ ਪਿਆਰਾ ਦੇਖਿਆ॥ ਤਿਨ ਕਉ ਮਿਲਿਆ ਮੇਰਾ ਸਤਿਗੁਰੂ, ਜਿਨ ਕਉ ਧੁਰਿ ਮਸਤਕਿ ਲੇਖਿਆ॥ ਹਰਿ ਅਗਮੁ ਧਿਆਇਆ ਗੁਰਮਤੀ, ਤਿਸੁ ਰੂਪੁ ਨਹੀ ਪ੍ਰਭ ਰੇਖਿਆ॥ ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ, ਤੇ ਠਾਕੁਰ ਸੇਵਕ ਰਲਿ ਏਕਿਆ॥ ਸਭਿ ਕਹਹੁ ਮੁਖਹੁ, ਨਰ ਨਰਹਰੇ, ਨਰ ਨਰਹਰੇ, ਨਰ ਨਰਹਰੇ, ਹਰਿ ਲ਼ਾਹਾ ਹਰਿ ਭਗਤਿ ਵਿਸੇਖਿਆ॥੯॥**

# ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਨਹੀ, ਮੁਖਹੁਂ।

**ਪਦ ਅਰਥ:** ਹਉ-ਮੈਂ। ਵਾਰਿਆ-ਕੁਰਬਾਨ ਜਾਂਦਾ ਹਾਂ। ਧੁਰਿ-ਧੁਰੋਂ। ਮਸਤਕਿ-ਮੱਥੇ ਉਤੇ। ਲੇਖਿਆ-ਲਿਖਿਆ ਹੋਇਆ ਸੀ। ਹਰਿ ਅਗਮੁ-ਅਪਹੁੰਚ ਹਰੀ। ਠਾਕੁਰ-ਮਾਲਕ। ਰਲਿ-ਰਲ ਮਿਲ ਕੇ। ਏਕਿਆ-ਇਕ ਹੋ ਗਏ ਹਨ। ਮੁਖਹੁ-ਮੂੰਹ ਤੋਂ। ਨਰਹਰਿ-ਜੀਆਂ ਦਾ ਮਾਲਕ। ਲਾਹਾ-ਲਾਭ। ਵਿਸੇਖਿਆ-ਵਿਸ਼ੇਸ਼, ਬਹੁਤ।੯।

**ਅਰਥ:** ਮੈਂ ਉਨ੍ਹਾਂ (ਮਨੁੱਖਾਂ) ਤੋਂ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਮੇਰਾ ਪਿਆਰਾ ਸਤਿਗੁਰੂ ਵੇਖਿਆ (ਭਾਵ ਦਰਸ਼ਨ ਕੀਤੇ ਹਨ)। (ਹੇ ਭਾਈ!) ਜਿਨ੍ਹਾਂ ਦੇ ਮਸਤਕ ਉਤੇ ਧੁਰੋਂ ਨਾਮ ਲਿਖਿਆ ਹੋਇਆ ਸੀ, ਉਨ੍ਹਾਂ ਨੂੰ ਹੀ ਸਤਿਗੁਰੂ ਆ ਮਿਲਿਆ ਹੈ। ਹਰੀ ਪਹੁੰਚ ਤੋਂ ਪਰੇ ਹੈ, ਉਸ ਦਾ ਕੋਈ ਚਿਨ-ਚੱਕਰ ਨਹੀ, (ਉਨ੍ਹਾਂ ਮਨੁੱਖਾਂ ਨੇ ਉਸ ਪ੍ਰਭੂ ਨੂੰ) ਗੁਰੂ ਦੀ ਮਤਿ ਦੁਆਰਾ ਸਿਮਰਿਆ। ਜਿਨ੍ਹਾਂ ਨੇ ਅਪਹੁੰਚ ਹਰੀ ਨੂੰ ਗੁਰੂ ਦੇ ਬਚਨਾ (ਬਾਣੀ) ਦੁਆਰਾ ਸਿਮਰਿਆ ਹੈ, ਉਹ ਸੇਵਕ ਉਸ ਮਾਲਕ ਨਾਲ ਮਿਲਕੇ ਇਕ ਹੋ ਗਏ ਹਨ।

(ਹੇ ਭਾਈ!) ਤੁਸੀ) ਸਾਰੇ (ਆਪਣੇ) ਮੂਹੋਂ ਨਰ ਨਰ ਹਰੇ, ਨਰ ਨਰ ਹਰੇ, ਨਰ ਨਰ ਹਰੇ (ਭਾਵ ਪਰਮਾਤਮਾ ਦਾ ਨਾਮ) ਜਪੋ (ਇਹ) ਹਰੀ ਦੀ ਭਗਤੀ ਦਾ ਲਾਭ (ਹੋਰ ਲਾਭਾਂ ਨਾਲੋਂ) ਵਿਸ਼ੇਸ਼ ਹੈ।੯।

# ਸਾਰੰਸ਼ ਅਤੇ ਸਿਧਾਂਤ

ਸਰਬ ਸੁਖਾਂ ਦੇ ਦਾਤੇ ਹਰੀ ਦਾ ਪਵਿੱਤਰ ਨਾਮ ਓਹ ਅਰਾਧਦੇ ਹਨ, ਜਿਨ੍ਹਾਂ ਉਤੇ ਹਰੀ ਦੀ ਵਿਸ਼ੇਸ਼ ਮਿਹਰ ਹੁੰਦੀ ਹੈ, ਇਹ ਨਾਮ ਉਨ੍ਹਾਂ ਨੂੰ ਨਸੀਬ ਹੁੰਦਾ ਹੈ ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਨਾਮ ਦਾ ਲੇਖ ਲਿਖਿਆ ਹੁੰਦਾ ਹੈ। ਗੁਰੂ ਦਾ ਮਿਲਾਪ ਭੀ ਹਰੀ ਦੀ ਨਦਰਿ ਨਾਲ ਹੀ ਹੁੰਦਾ ਹੈ।

ਪਉੜੀ ਤੋਂ ਇਕ ਸੰਕੇਤ ਮਿਲਦਾ ਹੈ ਕਿ ਜਿਸ ਮਨੁੱਖ ਉਤੇ ਪਰਮਾਤਮਾ ਦੀ ਮਿਹਰ ਹੋਵੇ ਤਾਂ ਉਸ ਨੂੰ ਗੁਰੂ ਮਿਲਦਾ ਹੈ। ਜਿਸ ਦੇ ਰਾਹੀ ਉਹ ਪ੍ਰਭੂ ਦੀ ਸਿਫਤਿ ਸਾਲਾਹ ਕਰਕੇ ਹਰੀ ਨਾਲ ਇਕ-ਮਿਕ ਹੋ ਜਾਂਦਾ ਹੈ।

**ਸਲੋਕ ਮ: ੪ ॥ ਰਾਮਨਾਮੁ ਰਮੁ ਰਵਿ ਰਹੇ, ਰਮੁ ਰਾਮੋ ਰਾਮੁ ਰਮੀਤਿ॥ ਘਟਿ ਘਟਿ ਆਤਮ ਰਾਮੁ ਹੈ, ਪ੍ਰਭਿ ਖੇਲੁ ਕੀਓ ਰੰਗਿ ਰੀਤਿ॥ ਹਰਿ ਨਿਕਟਿ ਵਸੈ ਜਗ ਜੀਵਨਾ, ਪਰਗਾਸੁ ਕੀਓ ਗੁਰ ਮੀਤਿ॥ ਹਰਿ ਸੁਆਮੀ ਹਰਿਪ੍ਰਭੁ ਤਿਨ ਮਿਲੇ, ਜਿਨ ਲਿਖਿਆ ਧੁਰਿ ਹਰਿ ਪ੍ਰੀਤਿ॥ ਜਨ ਨਾਨਕ ਨਾਮੁ ਧਿਆਇਆ, ਗੁਰ ਬਚਨਿ ਜਪਿਓ ਮਨਿ ਚੀਤਿ॥੧॥**

**ਮ: ੪ ॥ ਹਰਿਪ੍ਰਭੁ ਸਜਣੁ ਲੋੜਿ ਲਹੁ, ਭਾਗਿ ਵਸੈ ਵਡਭਾਗਿ॥ ਗੁਰਿ ਪੂਰੈ ਦੇਖਾਲਿਆ, ਨਾਨਕ ਹਰਿ ਲਿਵ ਲਾਗਿ॥੨॥**

**ਸਲੋਕ ਮ: ੪॥ ਪਦ ਅਰਥ:** ਰਮੁ-ਸਿਮਰ। ਰਵਿ ਰਹੇ-ਵਿਆਪਕ ਹਨ। ਰਮੀਤਿ-ਜੋ ਰਮਿਆ ਹੋਇਆ ਹੈ। ਘਟਿ ਘਟਿ-ਹਰੇਕ ਸਰੀਰ ਵਿਚ। ਆਤਮ ਰਾਮ-ਪਰਮਾਤਮਾ। ਪ੍ਰਭਿ-ਪ੍ਰਭੂ ਨੇ। ਖੇਲੁ-(ਜਗਤ

ਰੂਪੀ) ਖੇਲ ਤਮਾਸ਼ਾ। ਰੰਗਿ-ਰੰਗ ਵਿਚ। ਰੀਤਿ-(ਆਪਣੀ ਰੀਤੀ ਨਾਲ)। ਨਿਕਟਿ-ਨੇੜੇ। ਜਗਤ ਜੀਵਨਾ-ਜਗਤ ਦਾ ਜੀਵਨ ਦਾਤਾ। ਪਰਗਾਸੁ-ਚਾਨਣ। ਗੁਰਮੀਤਿ-ਗੁਰੂ ਮਿੱਤਰ ਨੇ। ਧੁਰਿ-ਧੁਰੋਂ। ਗੁਰ ਬਚਨਿ-ਗੁਰੂ ਦੇ ਬਚਨਾਂ (ਬਾਣੀ) ਰਾਹੀ। ਮਨਿ-ਮਨ ਵਿਚ। ਚੀਤਿ-ਚਿੱਤ ਵਿਚ।੧।

**ਮ: ੪॥** : ਲੋੜਿ ਲਹੁ-ਲੱਭ ਲਵੇਂ। ਵਡਭਾਗਿ-ਵਡੇ ਭਾਗਾਂ ਨਾਲ। ਗੁਰਿ ਪੂਰੇ-ਪੂਰੈ ਗੁਰੂ ਨੇ ਹਰਿ-ਹਰੀ ਵਿਚ। ਲਿਵ ਲਾਗਿ-ਲਿਵ ਲਗ ਗਈ ਹੈ।੨।

**ਸਲੋਕ ਮ: ੪॥ ਅਰਥ-** (ਹੇ ਭਾਈ! ਉਸ) ਪਰਮਾਤਮਾ ਦਾ ਨਾਮ ਸਿਮਰ, ਜੋ ਰਾਮ ਸਭ ਥਾਵਾਂ ਤੇ ਰਮਿਆ ਹੋਇਆ ਹੈ। (ਉਹ) ਪਰਮਾਤਮਾ ਹਰੇਕ ਹਿਰਦੇ ਵਿਚ ਮੌਜੂਦ ਹੈ ਰੰਗ ਵਿਚ (ਰੱਤੇ ਹੋਏ ਉਸ) ਪ੍ਰਭੂ ਨੇ (ਆਪਣੀ) ਰੀਤੀ ਅਨੁਸਾਰ (ਜਗਤ ਰੂਪ) ਖੇਲ-ਤਮਾਸ਼ਾ ਰਚਾਇਆ ਹੈ। ਗੁਰੂ ਮਿੱਤਰ ਨੇ ਮੈਨੂੰ ਇਹ (ਗਿਆਨ ਰੂਪ) ਚਾਨਣ ਬਖਸ਼ਿਆ ਹੈ ਕਿ ਜਗਤ ਦਾ ਜੀਵਨ ਹਰੀ (ਹਰੇਕ ਦੇ) ਨੇੜੇ ਵਸਦਾ ਹੈ। ਹਰੀ ਮਾਲਕ ਉਨ੍ਹਾਂ ਨੂੰ ਮਿਲਦਾ ਹੈ ਜਿਨ੍ਹਾਂ ਦੇ ਮੱਥੇ ਉਤੇ (ਪੂਰਬਲੇ ਕਰਮਾਂ ਅਨੁਸਾਰ ਧੁਰੋਂ ਹੀ (ਉਸ ਪ੍ਰਭੂ ਦੀ) ਪ੍ਰੀਤਿ ਦਾ ਲੇਖ ਲਿਖਿਆ ਹੋਇਆ ਹੋਵੇ। (ਦਾਸ ਨਾਨਕ (ਆਖਦਾ ਹੈ ਕਿ ਜਿਨ੍ਹਾਂ ਮਨੁੱਖਾਂ ਨੇ) ਗੁਰੂ ਦੇ ਬਚਨ ਰਾਹੀ ਮਨ ਤੇ ਚਿਤ ਵਿਚ ਨਾਮ ਜਪਿਆ ਹੈ (ਸਹੀ ਅਰਥਾਂ ਵਿਚ ਉਨ੍ਹਾਂ ਨੇ ਹੀ ਪ੍ਰਭੂ ਦਾ) ਨਾਮ ਧਿਆਇਆ ਹੈ।੧।

**ਮ: ੪ ॥ ਅਰਥ:** (ਹੇ ਭਾਈ!) ਹਰੀ ਪ੍ਰਭੂ ਮਿੱਤਰ ਨੂੰ ਲਭ ਲਵੋ, (ਉਹ) ਭਾਗਾਂ, ਵੱਡੇ ਭਾਗਾਂ ਦੁਆਰਾ ਹੀ (ਹਿਰਦੇ ਵਿਚ ਵਸਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ ਨੇ (ਮੈਨੂੰ ਹਰੀ ਸਜਣ ਦੇ) ਦਰਸ਼ਨ ਕਰਵਾਏ ਹਨ (ਅਤੇ ਹੁਣ ਉਸ) ਹਰੀ ਵਿਚ (ਮੇਰੀ) ਲਿਵ ਲਗ ਗਈ ਹੈ।੨।

**ਪਉੜੀ ॥ ਧਨੁ ਧਨੁ ਸੁਹਾਵੀ ਸਫਲ ਘੜੀ, ਜਿਤੁ ਹਰਿ ਸੇਵਾ ਮਨਿ ਭਾਣੀ॥ ਹਰਿ ਕਥਾ ਸੁਣਾਵਹੁ ਮੇਰੇ ਗੁਰਸਿਖਹੁ, ਮੇਰੇ ਹਰਿਪ੍ਰਭ ਅਕਥ ਕਹਾਣੀ॥ ਕਿਉ ਪਾਈਐ ਕਿਉ ਦੇਖੀਐ, ਮੇਰਾ ਹਰਿਪ੍ਰਭੁ ਸੁਘੜੁ ਸੁਜਾਣੀ॥ ਹਰਿ ਮੇਲਿ ਦਿਖਾਏ ਆਪਿ ਹਰਿ, ਗੁਰਬਚਨੀ ਨਾਮਿ ਸਮਾਣੀ॥ ਤਿਨ ਵਿਟਹੁ ਨਾਨਕੁ ਵਾਰਿਆ, ਜੋ ਜਪਦੇ ਹਰਿ ਨਿਰਬਾਣੀ॥੧੦॥**

**ਪਦ ਅਰਥ:** ਸੁਹਾਵੀ-ਸੋਹਣੀ। ਸਫਲ-ਫਲਦਾਇਕ। ਮਨਿ ਭਾਣੀ-ਮਨ ਵਿਚ ਚੰਗੀ ਲਗੀ ਹੈ। ਅਕਥ-ਨਾ ਬਿਆਨ ਹੋ ਸਕਣ ਵਾਲੀ। ਕਿਉ-ਕਿਵੇਂ। ਸੁਘੜੁ ਸੁਜਾਣੀ-ਸੋਹਣੀ ਘਾੜਤ ਵਾਲਾ, ਸਿਆਣਾ। ਨਾਮਿ-ਨਾਮ ਵਿਚ। ਸਮਾਣੀ-ਲੀਨ ਹੋਈ ਹੈ। ਵਿਟਹੁ-ਤੋਂ। ਵਾਰਿਆ-ਸਦਕੇ। ਨਿਰਬਾਣੀ-ਵਾਸ਼ਨਾ ਰਹਿਤ, ਨਿਰਲੇਪ।

**ਅਰਥ:** (ਹੇ ਭਾਈ! ਮੇਰੇ ਲਈ ਉਹ) ਘੜੀ ਭਾਗਾਂ ਵਾਲੀ ਸੋਹਣੀ ਤੇ ਫਲਦਾਇਕ ਹੈ (ਜਦ) ਮੇਰੇ ਮਨ ਵਿਚ ਹਰੀ ਦੀ ਸੇਵਾ ਚੰਗੀ ਲਗੀ ਹੈ। ਹੇ ਮੇਰੇ ਗੁਰੂ ਦੇ ਸਿਖੋ! ਮੇਰੇ ਅਕਥ ਹਰੀ ਪ੍ਰਭੂ ਦੀ ਸਿਫਤਿ ਸਾਲਾਹ ਭਰੀ (ਗਲ-ਬਾਤ) ਸੁਣਾਉ। ਮੇਰਾ ਹਰੀ ਪ੍ਰਭੂ (ਜੋ) ਸੋਹਣੀ ਘਾੜਤ ਵਾਲਾ ਤੇ ਸਿਆਣਾ ਹੈ, (ਉਹ) ਕਿਵੇਂ ਵੇਖਿਆ ਤੇ ਪ੍ਰਾਪਤ ਕੀਤਾ ਜਾ ਸਕਦਾ ਹੈ?।

(ਉਤਰ-) ਹਰੀ (ਆਪ ਹੀ) ਆਪਣੇ ਨਾਲ ਮੇਲ ਕੇ ਆਪਣਾ ਆਪ ਵਿਖਾਉਂਦਾ ਹੈ (ਭਾਵ ਦਰਸ਼ਨ ਕਰਾਉਂਦਾ ਹੈ), ਗੁਰੂ ਦੇ ਬਚਨਾ ਦੁਆਰਾ (ਮਨੁੱਖ ਦੀ ਸੁਰਤਿ) ਨਾਮ ਵਿਚ ਲੀਨ ਹੋ ਜਾਂਦੀ ਹੈ। ਨਾਨਕ ਉਨ੍ਹਾਂ (ਪੁਰਸ਼ਾਂ) ਤੋਂ ਕੁਰਬਾਨ ਜਾਂਦਾ ਹੈ ਜੋ ਨਿਰਲੇਪ ਹਰੀ ਨੂੰ (ਨਿਰੰਤਰ) ਜਪਦੇ ਹਨ।੧੦।

# ਸਾਰੰਸ਼ ਅਤੇ ਸਿਧਾਂਤ

ਪਰਮਾਤਮਾ ਹਰ ਥਾਂ ਵਿਆਪਕ ਹੈ, ਉਸ ਦੀ ਸੋਝੀ ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ। ਉਹ ਸੁਆਮੀ ਉਨ੍ਹਾਂ ਨੂੰ ਮਿਲਦਾ ਹੈ ਜਿਨ੍ਹਾਂ ਦੇ ਭਾਗਾਂ ਵਿਚ ਧੁਰ ਤੋਂ ਪ੍ਰੀਤ ਦਾ ਲੇਖ ਲਿਖਿਆ ਹੁੰਦਾ ਹੈ।

ਦੂਜਾ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੮੪੫ ਉਤੇ ਵੀ ਮੰਗਲ ਦੇ ਦੂਜੇ ਛੰਤ ਦੇ ਆਰੰਭ ਵਿਚ ਆਉਂਦਾ ਹੈ। ਇਸ ਸਲੋਕ ਦਾ ਸਾਰ ਇਹ ਹੈ ਕਿ ਪੂਰਾ ਗੁਰੂ ਮਨੁੱਖ ਨੂੰ ਸੋਝੀ ਕਰਾਉਂਦਾ ਹੈ ਤਾਂ ਹਰੀ ਨਾਲ ਲਿਵ ਲਗਦੀ ਹੈ।

ਪਉੜੀ ਵਿਚ ਗੁਰੂ ਦੀ ਸੇਵਾ ਵਾਲਾ ਪਖ ਨਿਰੂਪਣ ਕੀਤਾ ਹੈ। ਜੀਵਨ ਵਿਚ ਉਹ ਘੜੀ ਸੁਭਾਗੀ ਤੇ ਸੋਹਣੀ ਹੈ ਜਦੋਂ ਸੁਰਤਿ ਪ੍ਰਭੂ ਪਿਆਰੇ ਦੇ ਚਰਨਾ ਨਾਲ ਜੁੜਦੀ ਹੈ। ਹਰੀ ਪ੍ਰਭੂ ਦਾ ਦਰਸ਼ਨ ਕਿਵੇਂ ਹੋਵੇ? ਉਸ ਦਾ ਉਤਰ ਵੀ ਗੁਰਦੇਵ ਜੀ ਨੇ ਆਪ ਹੀ ਅੰਕਿਤ ਕਰ ਦਿਤਾ ਹੈ:-

**ਹਰਿ ਮੇਲਿ ਦਿਖਾਏ ਆਪਿ ਹਰਿ, ਗੁਰਬਚਨੀ ਨਾਮਿ ਸਮਾਣੀ॥**

ਸੋ ਲੋੜ ਹੈ ਗੁਰੂ ਦੁਆਰਾ ਨਾਮ ਵਿਚ ਲੀਨ ਹੋਣ ਦੀ ਅਤੇ ਪ੍ਰਭੂ ਦੇ ਦਰਸ਼ਨਾ ਦੀ ਜੁਗਤੀ ਨੂੰ ਜੀਵਨ ਵਿਚ ਅਪਨਾਉਣ ਦੀ ਇਹ ਤੱਤ ਵੀਚਾਰ ਹੈ।

**ਸਲੋਕ ਮ: ੪ ॥ ਹਰਿਪ੍ਰਭ ਰਤੇ ਲੋਇਣਾ, ਗਿਆਨ ਅੰਜਨੁ ਗੁਰੁ ਦੇਇ॥ ਮੈ ਪ੍ਰਭੁ ਸਜਣੁ ਪਾਇਆ, ਜਨ ਨਾਨਕ ਸਹਜਿ ਮਿਲੇਇ॥੧॥**

**ਮ: ੪ ॥ ਗੁਰਮੁਖਿ ਅੰਤਰਿ ਸਾਂਤਿ ਹੈ, ਮਨਿ ਤਨਿ ਨਾਮਿ ਸਮਾਇ॥ ਨਾਮੁ ਚਿਤਵੈ ਨਾਮੋ ਪੜੈ, ਨਾਮਿ ਰਹੈ ਲਿਵ ਲਾਇ॥ ਨਾਮੁ ਪਦਾਰਥੁ ਪਾਈਐ, ਚਿੰਤਾ ਗਈ ਬਿਲਾਇ॥ ਸਤਿਗੁਰਿ ਮਿਲਿਐ ਨਾਮੁ ਊਪਜੈ, ਤ੍ਰਿਸਨਾ ਭੁਖ ਸਭ ਜਾਇ॥ ਨਾਨਕ, ਨਾਮੇ ਰਤਿਆ, ਨਾਮੋ ਪਲੈ ਪਾਇ॥੨॥**

# ਉਚਾਰਨ ਸੇਧ

**ਬਿੰਦੀ ਸਹਿਤ:** ਨਾਮੋਂ ਮੈਂ, ਰਤਿਆਂ,

**ਸਲੋਕ ਮ: ੪॥ ਪਦ ਅਰਥ-** ਰਤੇ-ਰੰਗੇ ਹੋਏ। ਲੋਇਣਾ-ਅੱਖਾਂ, ਨੇਤਰ। ਅੰਜਨੁ-ਸੁਰਮਾ। ਮੈ ਪ੍ਰਭੁ-ਮੇਰਾ ਪ੍ਰਭੂ। ਸਹਜਿ-ਸ਼ਾਂਤ (ਅਡੋਲ) ਅਵਸਥਾ ਵਿਚ। ਮਿਲੇਇ-ਮਿਲ ਪੈਂਦੇ ਹਨ।੧।

**ਮ: ੪॥-** ਗੁਰਮੁਖਿ-ਗੁਰੂ ਅਨੁਸਾਰੀ ਸਿਖ। ਅੰਤਰਿ-(ਹਿਰਦੇ) ਅੰਦਰ। ਮਨਿ-ਮਨ ਕਰਕੇ। ਤਨਿ-ਸਰੀਰ ਕਰਕੇ। ਨਾਮਿ-ਨਾਮ ਵਿਚ। ਰਹੈ ਲਿਵ ਲਾਇ॥ਸੁਰਤਿ ਜੋੜ ਕੇ ਟਿਕਿਆ ਰਹਿੰਦਾ ਹੈ। ਗਈ ਬਿਲਾਇ-ਦੂਰ ਹੋ ਜਾਂਦੀ ਹੈ। ਸਤਿਗੁਰ ਮਿਲਿਐ-ਸਤਿਗੁਰੂ ਦੇ ਮਿਲਣ ਨਾਲ। ਊਪਜੈ-ਪਰਗਟ ਹੁੰਦਾ ਹੈ। ਨਾਮੇ ਰਤਿਆ-ਨਾਮ ਵਿਚ ਰੰਗਿਆ ਲੀਨ ਹੋਇਆਂ। ਨਾਮੋ-ਨਾਮ। ਪਲੈ ਪਾਇ-ਪਲੇ ਪੈਂਦਾ (ਮਿਲਦਾ) ਹੈ।੨।

**ਸਲੋਕ ਮ: ੪॥ ਅਰਥ-** (ਹੇ ਭਾਈ! ਜਿਨ੍ਹਾਂ ਮਨੁੱਖਾਂ ਨੂੰ) ਗੁਰੂ, ਗਿਆਨ ਦਾ ਸੁਰਮਾ (ਭਾਵ ਗੁਰਮਤਿ ਦੀ ਸੂਝ ਬੂਝ) ਦਿੰਦਾ (ਉਨ੍ਹਾਂ ਦੇ) ਨੇਤਰ ਹਰੀ ਪ੍ਰਭੂ ਦੇ (ਨਾਮ ਰੰਗ ਵਿਚ) ਰੰਗੇ ਜਾਂਦੇ ਹਨ। ਦਾਸ ਨਾਨਕ

(ਆਖਦਾ ਹੈ ਕਿ) ਅਡੋਲ ਅਵਸਥਾ ਵਿਚ ਮਿਲ ਕੇ (ਗਿਆਨ ਅੰਜਨ ਵਾਲਿਆਂ ਨੇ) ਮੇਰਾ ਪ੍ਰਭੂ ਸਜਣ ਪਾ ਲਿਆ ਹੈ।੧।

**ਮ: ੪॥ ਅਰਥ-** (ਹੇ ਭਾਈ!) ਗੁਰੂ ਅਨੁਸਾਰੀ ਸਿਖ ਦੇ (ਹਿਰਦੇ) ਅੰਦਰ (ਆਤਮਿਕ) ਸ਼ਾਂਤੀ ਹੈ (ਕਿਉਂਕਿ ਉਹ) ਮਨ ਕਰਕੇ, ਸਰੀਰ ਕਰਕੇ (ਪਰਮਾਤਮਾ ਦੇ) ਨਾਮ ਵਿਚ ਲੀਨ ਰਹਿੰਦਾ ਹੈ।(ਉਹ) ਨਾਮ ਨੂੰ ਯਾਦ ਕਰਦਾ ਹੈ ਤੇ ਨਾਮ ਹੀ ਪੜ੍ਹਦਾ (ਉਚਾਰਦਾ) ਹੈ, (ਅਤੇ) ਨਾਮ ਵਿੱਚ ਹੀ (ਆਪਣੀ) ਸੁਰਤਿ ਜੋੜ ਕੇ ਟਿਕਿਆ ਰਹਿੰਦਾ ਹੈ।

(ਹੇ ਭਾਈ! ਜਦੋਂ ਜੀਵ ਨੂੰ) ਨਾਮ ਪ੍ਰਾਪਤ ਹੋ ਜਾਂਦਾ ਹੈ (ਉਸ ਦੇ ਅੰਦਰੋਂ) ਚਿੰਤਾ ਦੂਰ ਹੋ ਜਾਂਦੀ ਹੈ। ਸਤਿਗੁਰੂ ਦੇ ਮਿਲਣ ਨਾਲ ਨਾਮ ਪ੍ਰਗਟ ਹੁੰਦਾ ਹੈ, (ਮਾਇਆ ਦੀ) ਤ੍ਰਿਸ਼ਨਾ ਤੇ ਭੁਖ ਸਭ ਦੂਰ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿਚ ਰੰਗਿਆਂ ਹੀ ਨਾਮ ਪਲੇ ਪੈਂਦਾ ਹੈ।੨।

**ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ, ਤੁਧੁ ਆਪੇ ਵਸਗਤਿ ਕੀਤਾ॥ ਇਕਿ ਮਨਮੁਖ ਕਰਿ ਹਾਰਾਇਅਨੁ, ਇਕਨਾ ਮੇਲਿ ਗੁਰੂ ਤਿਨਾ ਜੀਤਾ॥ ਹਰਿ ਊਤਮੁ ਹਰਿਪ੍ਰਭ ਨਾਮੁ ਹੈ, ਗੁਰ ਬਚਨਿ ਸਭਾਗੈ ਲੀਤਾ॥ ਦੁਖੁ ਦਾਲਦੁ ਸਭੋ ਲਹਿ ਗਇਆ, ਜਾਂ ਨਾਉ ਗੁਰੂ ਹਰਿ ਦੀਤਾ॥ ਸਭਿ ਸੇਵਹੁ ਮੋਹਨੋ ਮਨ ਮੋਹਨੋ ਜਗ ਮੋਹਨੋ, ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ॥੧੧॥**

**ਪਦ ਅਰਥ:** ਉਪਾਇ ਕੈ-ਪੈਦਾ ਕਰਕੇ। ਵਸਗਤਿ-ਵੱਸ ਵਿਚ। ਇਕਿ-ਕਈ। ਮਨਮੁਖ=ਆਪ-ਹੁਦਰੇ ਮਨੁੱਖ। ਹਾਰਾਇਅਨੁ-ਹਰਾ ਦਿਤੇ ਹਨ। ਇਕਨਾ-ਕਈਆਂ ਨੂੰ। ਮੇਲਿ ਗੁਰੂ-ਗੁਰੂ ਮਿਲਾ ਕੇ। ਤਿਨਾ ਜੀਤਾ-ਉਨ੍ਹਾਂ ਨੇ (ਜਨਮ ਪਦਾਰਥ) ਜਿਣ ਲਿਆ ਹੈ। ਗੁਰ ਬਚਨਿ-ਗੁਰੂ ਦੇ ਬਚਨ (ਬਾਣੀ) ਨੇ। ਲਹਿ ਗਇਆ-ਦੂਰ ਹੋ ਗਿਆ। ਜਾਂ-ਜਦੋਂ। ਸੇਵਹੁ-ਸਿਮਰੋ। ਮਨਮੋਹਨੋ-ਮਨ ਨੂੰ ਮੋਹਣ ਵਾਲੇ ਨੂੰ। ਉਪਾਇ-ਪੈਦਾ ਕਰਕੇ। ਵਸਿ-ਵਸ ਵਿਚ।

**ਅਰਥ:** (ਹੇ ਹਰੀ!) ਤੁਧੁ ਆਪ ਹੀ ਸੰਸਾਰ ਪੈਦਾ ਕਰਕੇ, ਤੁਧ ਆਪ ਹੀ (ਇਸ ਸੰਸਾਰ ਨੂੰ) ਆਪਣੇ ਵਸ ਵਿਚ ਰਖਿਆ ਹੋਇਆ ਹੈ। ਕਈ ਆਪਹੁਦਰੇ ਹੋਣ ਕਰਕੇ (ਜੀਵਨ ਖੇਡ ਵਿਚ) ਹਰਾ ਦਿਤੇ ਹਨ, ਕਈਆਂ ਨੂੰ ਗੁਰੂ ਮਿਲਾਇਆ ਹੈ (ਅਤੇ) ਉਨ੍ਹਾਂ ਨੇ (ਆਪਣਾ ਜਨਮ ਪਦਾਰਥ) ਜਿਣ ਲਿਆ ਹੈ। ਹਰੀ ਪ੍ਰਭੂ ਦਾ ਨਾਮ ਬਹੁਤ ਚੰਗਾ ਹੈ (ਪਰ) ਕਿਸੇ ਭਾਗਾਂ ਵਾਲੇ ਨੇ ਹੀ ਗੁਰੂ ਦੀ ਬਾਣੀ ਰਾਹੀਂ (ਸੱਚਾ ਨਾਮ) ਪ੍ਰਾਪਤ ਕਰ ਲਿਆ ਹੈ। ਜਦ ਗੁਰੂ ਨੇ ਹਰੀ ਦਾ ਨਾਮ ਦਿਤਾ (ਤਾਂ ਨਾਮ ਦੀ ਬਰਕਤ ਨਾਲ ਨਾਮ ਜਪਣ ਵਾਲੇ ਦਾ) ਸਾਰਾ ਦੁਖ ਦੂਰ ਹੋ ਗਿਆ।

(ਹੇ ਪਿਆਰਿਓ!) ਤੁਸੀ ਸਾਰੇ ਮਨ ਨੂੰ ਮੋਹਣ ਵਾਲੇ, ਜਗਤ ਨੂੰ ਮੋਹਣ ਵਾਲੇ (ਪ੍ਰਭੂ) ਨੂੰ ਸਿਮਰੋ, ਜਿਸ (ਪ੍ਰਭੂ) ਨੇ ਸੰਸਾਰ ਪੈਦਾ ਕਰਕੇ ਸਭ ਕੁਝ ਆਪਣੇ ਵਸ ਵਿਚ ਕੀਤਾ ਹੋਇਆ ਹੈ।੧੧।

## ਸਾਰੰਸ਼ ਅਤੇ ਸਿਧਾਂਤ

ਜਿਸ ਨੂੰ ਗੁਰੂ ਮਿਲ ਪੈਂਦਾ ਹੈ ਉਸ ਨੂੰ ਹਰੀ ਪ੍ਰਭੂ ਦੇ ਦੇਖਣ ਦਾ ਚਾਉ ਤੇ ਸੋਝੀ ਪ੍ਰਾਪਤ ਹੁੰਦੀ ਹੈ। ਗੁਰੂ ਅਨੁਸਾਰੀ ਸਿਖ ਹਰ ਵੇਲੇ ਨਾਮ ਵਿਚ ਆਪਣੀ ਸੁਰਤਿ ਜੋੜੀ ਰਖਦਾ ਹੈ। ਜਿਹੜਾ ਜਗਿਆਸੂ ਮਨ ਤੇ ਤਨ

ਕਰਕੇ ਨਾਮ ਵਿਚ ਲੀਨ ਹੁੰਦਾ ਹੈ, ਸੁਤੇ ਹੀ ਉਸ ਤੇ ਗੁਰੂ ਦੀ ਬਖਸ਼ਿਸ਼ ਹੁੰਦੀ ਹੈ ਤੇ ਉਹ ਨਾਮ ਵਿਚ ਲੀਨ ਹੋ ਜਾਂਦਾ ਹੈ।

ਪਉੜੀ ਵਿਚ ਦਸਿਆ ਹੈ ਕਿ ਪ੍ਰਭੂ ਦਾ ਨਾਮ ਚੰਗਾ ਹੈ ਪਰ ਜਿਸ ਉਤੇ ਉਹ ਆਪ ਬਖਸ਼ਿਸ਼ ਕਰਦਾ ਹੈ, ਉਸੇ ਹਿਰਦੇ ਵਿਚ ਮਿਲਣ ਦਾ ਚਾਉ ਪੈਦਾ ਕਰਦਾ ਹੈ। ਕਿਸੇ ਭਾਗਾਂ ਵਾਲੇ ਜੀਵ ਨੂੰ ਗੁਰੂ ਤੋਂ ਨਾਮ ਦੀ ਦਾਤਿ ਪ੍ਰਾਪਤ ਹੁੰਦੀ ਹੈ ਅਤੇ ਉਹ ਆਪਣਾ ਜਨਮ ਪਦਾਰਥ ਜਿਤ ਲੈਂਦਾ ਹੈ।

ਸਿਧਾਂਤ ਇਹ ਹੈ ਕਿ ਸਭ ਕੁਝ ਹਰੀ ਦੇ ਵਸ ਵਿਚ ਹੈ। ਮਨਮੁਖ ਬ੍ਰਿਤੀ ਵਾਲੇ ਮਨੁੱਖ ਆਪਣੀ ਜੀਵਨ ਬਾਜ਼ੀ ਹਾਰ ਜਾਂਦੇ ਹਨ ਅਤੇ ਗੁਰਮੁਖਿ ਆਪਣਾ ਜਨਮ ਸਵਾਰਿ ਕੇ ਪਤਿ ਨਾਲ ਰਬੀ ਦਰਗਾਹ ਵਿਚ ਜਾਂਦੇ ਹਨ।

**ਸਲੋਕ ਮ: ੪ ॥ ਮਨ ਅੰਤਰਿ ਹਉਮੈਂ ਰੋਗੁ ਹੈ, ਭ੍ਰਮਿ ਭੂਲੇ ਮਨਮੁਖ ਦੁਰਜਨਾ॥ ਨਾਨਕ, ਰੋਗੁ ਵਵਾਇ, ਮਿਲਿ ਸਤਿਗੁਰ ਸਾਧੂ ਸਜਨਾ॥੧॥ ਮ: ੪ ॥ ਮਨੁ ਤਨੁ ਤਾਮਿ ਸਗਾਰਵਾ, ਜਾਂ ਦੇਖਾ ਹਰਿ ਨੈਣੇ॥ ਨਾਨਕ, ਸੋ ਪ੍ਰਭੂ ਮੈ ਮਿਲੈ, ਹਉ ਜੀਵਾ ਸਦੁ ਸੁਣੇ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੁਰਜਨਾਂ, ਸਗਾਰਵਾਂ, ਦੇਖਾਂ, ਮੈਂ, ਹਉਂ, ਜੀਵਾਂ।

**ਸਲੋਕ ਮ: ੪॥ ਪਦ ਅਰਥ-** ਮਨ ਅੰਤਰਿ-ਮਨ ਦੇ ਅੰਦਰ। ਹਉਮੈ-ਹੰਕਾਰ ਦਾ। ਭ੍ਰਮਿ-ਭਰਮ ਵਿਚ। ਦੁਰਜਨਾ-ਖੋਟੇ ਪੁਰਸ਼। ਵੰਞਾਇ-ਦੂਰ ਕਰ। ਮਿਲਿ-ਮਿਲ ਕੇ।੧।

**ਮ: ੪॥-** ਤਾਮਿ-ਤਦ। ਸਗਾਰਵਾ-ਸ਼ਿੰਗਾਰਵਾਂ ਭਾਵ ਸੋਹਣਾ। ਜਾਂ-ਜਦ। ਦੇਖਾ ਹਰਿ ਨੈਣੇ-ਹਰੀ ਨੂੰ ਅਖਾਂ ਨਾਲ ਵੇਖਾਂ (ਦਰਸ਼ਨ ਕਰਾਂ)। ਮੈ-ਮੈਨੂੰ। ਹਉ ਜੀਵਾਂ-ਮੈਂ ਜੀਵਾਂ। ਸਦੁ-(ਉਸ ਪਿਆਰੇ ਦੇ) ਆਵਾਜ਼। ਸੁਣੇ-ਸੁਣ ਕੇ।੨।

**ਸਲੋਕ ਮ: ੪॥ ਅਰਥ-** (ਹੇ ਭਾਈ! ਜਿਹੜੇ) ਆਪ ਹੁਦਰੇ ਖੋਟੇ ਪੁਰਸ਼ ਭਰਮ ਵਿਚ ਭੁਲੇ ਹੋਏ ਹਨ (ਉਨ੍ਹਾਂ ਦੇ) ਮਨ ਵਿਚ ਹਉਮੈਂ (ਹੰਗਤਾ) ਦਾ ਰੋਗ ਹੈ। ਨਾਨਕ (ਗੁਰੂ ਜੀ ਉਪਦੇਸ਼ਦੇ ਹਨ ਹੇ ਜੀਵ! ਤੂੰ) ਸਾਧੂ ਸਜਣ ਸਤਿਗੁਰੂ ਨੂੰ ਮਿਲ ਕੇ (ਇਹ) ਰੋਗ ਦੂਰ ਕਰ ਲੈ।੧।

**ਮ: ੪ ॥** (ਹੇ ਭਾਈ!) ਮੇਰਾ ਮਨ ਤੇ ਸਰੀਰ ਤਦ ਹੀ ਸ਼ਿੰਗਾਰ ਵਾਲਾ (ਸੋਹਣਾ) ਹੁੰਦਾ ਹੈ ਜਦੋਂ ਮੈਂ ਉਸ ਹਰੀ ਨੂੰ ਆਪਣੀਆਂ ਅੱਖਾਂ ਨਾਲ ਵੇਖਾਂ (ਭਾਵ ਦਰਸ਼ਨ ਕਰਾਂ)। ਨਾਨਕ (ਗੁਰੂ ਜੀ ਆਖਦੇ ਹਨ ਕਿ) ਉਹ ਪ੍ਰਭੂ ਜਦੋਂ ਮੈਨੂੰ ਮਿਲ ਪੈਂਦਾ ਹੈ ਤਾਂ ਮੈਂ ਉਸ (ਪ੍ਰਭੂ ਦੀ) ਆਵਾਜ਼ ਸੁਣ ਕੇ ਜੀਉਂਦਾ ਹਾਂ।੨।

**ਪਉੜੀ ॥ ਜਗੰਨਾਥ ਜਗਦੀਸਰ ਕਰਤੇ, ਅਪਰੰਪਰ ਪੁਰਖੁ ਅਤੋਲੁ॥ ਹਰਿਨਾਮੁ ਧਿਆਵਹੁ ਮੇਰੇ ਗੁਰਸਿਖਹੁ, ਹਰਿ ਊਤਮੁ ਹਰਿਨਾਮੁ ਅਮੋਲੁ॥ ਜਿਨ ਧਿਆਇਆ ਹਿਰਦੈ ਦਿਨਸੁ ਰਾਤਿ, ਤੇ ਮਿਲੇ, ਨਹੀ ਹਰਿ ਰੋਲੁ॥ ਵਡਭਾਗੀ**

**ਸੰਗਤਿ ਮਿਲੈ, ਗੁਰ ਸਤਿਗੁਰ ਪੂਰਾ ਬੋਲੁ॥ ਸਭਿ ਧਿਆਵਹੁ ਨਰ ਨਾਰਾਇਣੋ ਨਾਰਾਇਣੋ, ਜਿਤੁ ਚੂਕਾ ਜਮ ਝਗੜੁ ਝਗੋਲੁ॥੧੨॥**

**ਪਦ ਅਰਥ:** ਜਗੰਨਾਥ-ਹੇ ਜਗਤ ਦੇ ਮਾਲਕ!। ਜਗਦੀਸਰ-ਹੇ ਜਗਤ ਦੇ ਈਸ਼ਵਰ!। ਕਰਤੇ-ਹੇ ਕਰਤਾਰ!। ਅਪਰੰਪਰ-ਪਰੇ ਤੋਂ ਪਰੇ, ਬੇਅੰਤ। ਪੁਰਖੁ-ਸਰਬ ਵਿਆਪਕ। ਅਤੋਲੁ-ਜਿਸ ਦਾ ਅੰਦਾਜ਼ਾ ਨਾਹ ਲਗ ਸਕੇ। ਊਤਮੁ-ਚੰਗਾ। ਅਮੋਲੁ-ਅਮੋਲਕ। ਰੋਲੁ-ਭੁਲਾਵਾ, ਭੁਲੇਖਾ। ਪੂਰਾ ਬੋਲੁ-ਪੂਰਨ ਉਪਦੇਸ਼। ਜਿਤੁ-ਜਿਸ (ਸਿਮਰਨ ਦੇ) ਰਾਹੀ। ਚੂਕਾ-ਦੂਰ ਹੋਇਆ। ਝਗੜੁ ਝਗੋਲੁ-ਝਗੜਾ ਝੇੜਾ।੧੨।

**ਅਰਥ:** ਹੇ ਜ ਤ ਦੇ ਮਾਲਕ! ਹੇ ਜਗਤ ਦੇ ਈਸ਼ਵਰ! ਹੇ ਕਰਤਾਰ! ਤੂੰ ਪਰੇ ਤੋਂ ਪਰੇ, ਸਰਬ ਵਿਆਪਕ ਪੁਰਖ ਅਤੇ ਅੰਦਾਜ਼ੇ ਤੋਂ ਰਹਿਤ ਹੈਂ।

ਹੇ ਮੇਰੇ ਗੁਰੂ ਦੇ ਸਿਖੋ! ਹਰੀ ਦਾ ਨਾਮ ਬਹੁਤ ਚੰਗਾ ਹੈ ਤੇ ਅਮੋਲਕ ਹੈ (ਤੁਸੀ, ਉਸ) ਪਰਮਾਤਮਾ ਦਾ ਨਾਮ ਸਿਮਰੋ। ਜਿਨ੍ਹਾਂ (ਮਨੁੱਖਾਂ) ਨੇ (ਆਪਣੇ) ਹਿਰਦੇ ਵਿਚ ਦਿਨ ਰਾਤ (ਭਾਵ ਹਰ ਵੇਲੇ ਹਰੀ ਨੂੰ) ਸਿਮਰਿਆ ਹੈ, ਓਹ (ਮਨੁੱਖ ਉਸ ਹਰੀ ਨਾਲ) ਜਾ ਮਿਲੇ ਹਨ, (ਇਸ ਵਿਚ ਕੋਈ) ਭੁਲੇਖਾ (ਸ਼ੱਕ) ਨਹੀ ਹੈ। ਵਡੇਭਾਗਾਂ ਨਾਲ (ਜੀਵ ਗੁਰੂ ਦੀ) ਸੰਗਤ ਮਿਲਦੀ ਹੈ (ਅਤੇ ਉਥੇ) ਗੁਰੂ ਸਤਿਗੁਰੂ ਦਾ ਪੂਰਨ ਉਪਦੇਸ਼ (ਪ੍ਰਾਪਤ ਹੁੰਦਾ ਹੈ)।

(ਹੇ ਗੁਰੂ ਦੇ ਪਿਆਰਿਓ!) ਸਾਰੇ (ਸੰਗਤ ਵਿਚ ਮਿਲ ਕੇ) ਵਾਹਿਗੁਰੂ ਦਾ ਨਾਮ ਸਿਮਰੋ ਜਿਸ ਨਾਲ ਜਮਾਂ ਦਾ ਝਗੜਾ ਝੇੜਾ ਮੁਕ ਜਾਂਦਾ ਹੈ।੧੨।

## ਅਰਥ ਭੇਦ ਅਤੇ ਨਿਰਣੈ

### ਜਿਨ ਧਿਆਇਆ ਹਿਰਦੇ ਦਿਨਸ ਰਾਤਿ, ਤੇ ਮਿਲੇ, ਨਹੀ ਹਰਿ ਰੋਲੁ॥

ਵਖ ਵਖ ਅਰਥ:

੧. ਜਿਨ ਪੁਰਸ਼ੋਂ ਰਾਤ੍ਰਿ ਦਿਨ ਹਿਰਦੇ ਮੈਂ ਧਿਆਇਆ ਹੈ, ਵਹੁ ਪੁਰਸ਼ ਹਰੀ ਕੋ ਮਿਲੇ ਹੈਂ ਇਸ ਮੈਂ ਕੁਝ (ਰੋਲੁ) ਸੰਦੇਹ ਨਹੀ ਅਰਥਾਤ ਸੱਚੀ ਬਾਤ ਹੈ। [ਫ.ਸ.

੨. ਰਲੀ ਵਸਤੁ ਜੁਦੀ ਕਰ-ਯ-ਰੋਲ ਵਿਰੋਲ ਲੀਆ ਜਿਨ ਮਖਣ ਪੰ. ਰੌਲਾ-ਭੂਲ ਯ-ਨਾਹੀ ਰੋਲ-ਧਕਾ ਯ ਕਿਸੀ ਕੈ ਸੀਵ ਬੰਨੇ ਰੋਲ ਨਹੀ, ਭੂਲਮੇਂ ਯ. ਤੇ ਮਿਲ ਨਹੀ ਫਿਰ ਰੋਲ ੨. ਰੁਲ ਕੇ ਯ. ਛੁਟਕੀ ਰੋਲ [ਨਰੋਤਮ

੩. ਰੋਲੁ-ਭੁਲਾਵਾ। ਓਹ ਹਰੀ ਨੂੰ ਮਿਲਦੇ ਹਨ ਤੇ ਉਨ੍ਹਾਂ ਨੂੰ ਭੁਲਾਵਾ ਨਹੀ ਰਹਿੰਦਾ। [ਸ਼ਬਦਾਰਥ.ਕੋਸ਼ ਖ਼ਾ. ਟ੍ਰੈ. ਸੁ. ਅੰਮ੍ਰਿਤਸਰ

੪. ਜਿਨ੍ਹਾਂ ਮਨੁੱਖਾਂ ਨੇ ਦਿਨ ਰਾਤ (ਹਰ ਵੇਲੇ) ਆਪਣੇ ਹਿਰਦੇ ਵਿਚ ਹਰਿ-ਨਾਮ ਸਿਮਰਿਆ, ਉਹ ਮਨੁੱਖ ਪਰਮਾਤਮਾ ਨਾਲ ਇਕ ਰੂਪ ਹੋ ਗਏ, ਇਸ ਵਿਚ ਕੋਈ ਸ਼ੱਕ ਨਹੀ। [ਦਰਪਣ

੫. ਉਹ ਹਰੀ ਨਾਲ ਮਿਲ ਗਏ ਹਨ, ਇਸ ਵਿਚ ਕੋਈ ਰੌਲਾ ਨਹੀਂ ਹੈ, ਵਾ. ਰੌਲਾ ਰੂਪ ਪ੍ਰਪੰਚ ਵਿਚ ਨਹੀ ਫਸਦੇ 'ਘਰਿ ਦਰਿ ਸਾਚਾ ਨਾਹੀ ਰੋਲੁ' [ਸੰ.ਸ.

**ਨਿਰਣੈ:** 'ਰੋਲੁ' ਪਦ ਦੇ ਅਰਥ 'ਭੁਲਾਵਾ' ਜਾਂ ਰੌਲਾ ਕਰਨੇ ਠੀਕ ਨਹੀ ਜਾਪਦੇ ਹਨ। ਸੰਦੇਹ, ਸ਼ੱਕ ਅਰਥ ਹੀ ਪੰਗਤੀ ਦੇ ਭਾਵ ਨਾਲ ਮੇਲ ਖਾਂਦੇ ਹਨ। ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨੇ 'ਸੰਸਾ, ਸ਼ੱਕ' ਹੀ ਅਰਥ ਕੀਤੇ ਹਨ ਅਤੇ ਇਹੋ ਪੰਗਤੀ ਪ੍ਰਮਾਣ ਵਜੋਂ ਦਿਤੀ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਪਉੜੀ ਨਾਲ ਲੱਗਾ ਹੋਇਆ ਪਹਿਲਾ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੦੧ ਅਤੇ ੧੪੨੪ ਉਤੇ ਵੀ ਅੰਕਿਤ ਹੈ।

ਮਨਮੁਖਾਂ ਦੇ ਖੋਟੇ ਹੋਣ ਦਾ ਮੂਲ ਕਾਰਨ ਉਨ੍ਹਾਂ ਦੇ ਅੰਦਰ ਹਉਮੈ ਦਾ ਵਾਧਾ ਹੈ। ਹਉਮੈ ਕਰਕੇ ਹੀ ਉਹ ਹਰ ਵੇਲੇ ਭਰਮ ਵਿਚ ਫਸੇ ਰਹਿੰਦੇ ਹਨ। ਗੁਰਬਾਣੀ ਵਿਚ 'ਹਉਮੈ ਦੀਰਘ ਰੋਗੁ ਹੈ' ਦਸਿਆ ਹੈ। ਇਸ ਰੋਗ ਦੀ ਨਵਰਿਤੀ ਸਤਿਗੁਰੂ ਸਜਣ ਨਾਲ ਮਿਲ ਕੇ ਹੁੰਦੀ ਹੈ। ਗੁਰਵਾਕ ਹਨ:-

**ਜੈਸਾ ਸਤਿਗੁਰੁ ਸੁਣੀਦਾ, ਤੈਸੋ ਹੀ ਮੈ ਡੀਠੁ॥**
**ਵਿਛੁੜਿਆ ਮੇਲੇ ਪ੍ਰਭੂ, ਹਰਿ ਦਰਗਹ ਕਾ ਬਸੀਠੁ॥**
**ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ, ਕਟੇ ਹਉਮੈ ਰੋਗੁ॥**
**ਨਾਨਕ, ਸਤਿਗੁਰੁ ਤਿਨਾ ਮਿਲਾਇਆ, ਜਿਨਾ ਧੁਰੇ ਪਇਆ ਸੰਜੋਗੁ॥੧॥** [ਪੰ. ੯੫੭

ਗੁਰੂ ਦੇ ਮਿਲਿਆਂ ਹਉਮੈ ਨਾਸ਼ ਹੋ ਜਾਂਦੀ ਹੈ।

ਦੂਜੇ ਸਲੋਕ ਦਾ ਭਾਵ ਹੈ ਕਿ ਮਨ ਤਨ ਤਾਂ ਹੀ ਸੋਹਣਾ ਗਿਣਿਆ ਜਾਂਦਾ ਹੈ ਜੇ ਮਨ ਵਿਚ ਚਾਉ ਤੇ ਭਾਉ ਹੋਵੇ ਅਤੇ ਉਸ ਪਿਆਰੇ ਦਾ ਆਤਮ-ਨੈਣਾਂ ਨਾਲ ਦੀਦਾਰ ਹੋਵੇ।

ਪਉੜੀ- ਪੂਰੇ ਭਾਗਾਂ ਨਾਲ ਹਰੀ ਦਾ ਦਰਸ਼ਨ ਹੁੰਦਾ ਹੈ ਜਿਸ ਦੀ ਸੰਗਤ ਵਿਚ ਬੈਠ ਕੇ ਹਰੀ ਦਾ ਜਸ ਕਰਨ ਦੀ ਜਾਚ ਆਉਂਦੀ ਹੈ। ਇਸ ਵਿਚ ਕੋਈ ਸੰਦੇਹ ਨਹੀ ਹੈਂ ਕਿ ਸੰਗਤ ਦੀ ਬਰਕਤ ਨਾਲ ਜਮਾਂ ਦਾ ਰਗੜਾ ਝਗੜਾ ਮੁੱਕ ਜਾਦਾ ਹੈ।

**ਸਲੋਕ ਮ: ੪ ॥ ਹਰਿ ਜਨ ਹਰਿ ਹਰਿ ਚਉਦਿਆ, ਸਰੁ ਸੰਧਿਆ ਗਾਵਾਰ॥ ਨਾਨਕ, ਹਰਿ ਜਨ ਹਰਿ ਲਿਵ ਉਬਰੇ ਜਿਨਿ ਸੰਧਿਆ ਤਿਸੁ ਫਿਰਿ ਮਾਰ॥੧॥ ਮ: ੪ ॥ ਅਖੀ ਪ੍ਰੇਮਿ ਕਸਾਈਆ, ਹਰਿ ਹਰਿ ਨਾਮੁ ਪਿਖੰਨਿ॥ ਜੇਕਰਿ ਦੂਜਾ ਦੇਖਦੇ, ਜਨ ਨਾਨਕ ਕਢਿ ਦਿਚੰਨਿ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਉਦਿਆਂ, ਅੱਖੀਂ, ਕਸਾਈਆਂ।

**ਸਲੋਕ ਮ: ੪ ॥ ਪਦ ਅਰਥ-** ਚਉਦਿਆ-ਬੋਲਦਿਆਂ ਨੂੰ। ਸਰੁ-ਤੀਰ। ਸੰਧਿਆ-ਖਿਚਿਆ, ਚਲਾਇਆ। ਗਾਵਾਰ-ਮੂਰਖਾਂ ਨੇ। ਹਰਿ ਲਿਵ-ਹਰੀ ਦੀ ਲਿਵ (ਸਦਕਾ)। ਉਬਰੇ-ਬਚ ਗਏ। ਜਿਨਿ ਸੰਧਿਆ-ਜਿਸ (ਮੂਰਖ) ਨੇ ਚਲਾਇਆ। ਤਿਸੁ-ਉਸ (ਮਨੁੱਖ) ਨੂੰ ਹੀ। ਫਿਰਿ-ਪਰਤ ਕੇ।੧।

**ਮ: ੪ ॥** - ਅਖੀ-ਅਖਾਂ। ਪ੍ਰੇਮਿ-ਪ੍ਰੇਮ ਵਿਚ। ਕਸਾਈਆ-ਖਿੱਚੀਆਂ ਹੋਈਆਂ। ਪਿਖੰਨਿ-ਵੇਖਦੇ ਹਨ। ਦੂਜਾ-ਪ੍ਰਭੂ ਤੋਂ ਬਿਨਾ ਹੋਰ। ਕਢਿ ਦਿਚੰਨਿ-ਕੱਢ ਦੇਣੇ ਚਾਹੀਦੇ ਹਨ।੨।

**ਸਲੋਕ ਮ: ੪॥ ਅਰਥ-** ਹਰੀ ਜਨਾਂ ਨੂੰ ਹਰੀ ਨਾਮ ਜਪਦਿਆਂ ਮੂਰਖਾਂ ਨੇ ਤੀਰ ਮਾਰਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਦੇ ਸੇਵਕ ਜਨ ਹਰੀ ਦੀ ਲਿਵ (ਸਦਕਾ ਤੀਰ ਦੀ ਮਾਰ ਤੋਂ) ਬਚ ਗਏ (ਪਰ ਉਹ ਤੀਰ) ਜਿਸ ਨੇ ਮਾਰਿਆ ਸੀ, (ਪ੍ਰਭੂ) ਉਸ ਨੂੰ ਮੁੜ ਕੇ ਮਾਰਦਾ ਹੈ ।੧।

**ਮ: ੪ ॥ ਅਰਥ-** (ਹੇ ਭਾਈ! ਜਿਹੜੀਆਂ) ਅੱਖਾਂ (ਰਬੀ) ਪ੍ਰੇਮ ਵਿਚ ਖਿੱਚੀਆਂ ਹੋਈਆਂ ਹਨ, (ਉਹ ਅਖਾਂ) ਨਿਰੋਲ ਹਰੀ ਦਾ ਨਾਮ ਹੀ ਵੇਖਦੀਆਂ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਕਰ (ਇਹ ਨੇਤਰ ਹਰੀ ਤੋਂ ਬਿਨਾ) ਹੋਰ ਦੂਜਾ ਵੇਖਣ (ਤਾਂ ਇਹ ਬਾਹਰ) ਕਢ ਦੇਣੇ ਚਾਹੀਦੇ ਹਨ ।੨।

**ਪਉੜੀ ॥ ਜਲਿ ਥਲਿ ਮਹੀਅਲਿ ਪੂਰਨੋ, ਅਪਰੰਪਰੁ ਸੋਈ॥ ਜੀਅ ਜੰਤ ਪ੍ਰਤਿਪਾਲਦਾ, ਜੋ ਕਰੇ ਸੁ ਹੋਈ॥ ਮਾਤ ਪਿਤਾ ਸੁਤ ਭ੍ਰਾਤ ਮੀਤ, ਤਿਸੁ ਬਿਨੁ ਨਹੀ ਕੋਈ॥ ਘਟਿ ਘਟਿ ਅੰਤਰਿ ਰਵਿ ਰਹਿਆ, ਜਪਿਅਹੁ ਜਨ ਕੋਈ॥ ਸਗਲ ਜਪਹੁ ਗੋਪਾਲ ਗੁਨ, ਪਰਗਟੁ ਸਭ ਲੋਈ॥੧੩॥**

**ਪਦ ਅਰਥ:** ਜਲਿ-ਪਾਣੀ ਵਿਚ। ਥਲਿ-ਧਰਤੀ ਵਿਚ। ਮਹੀਅਲਿ-ਪੁਲਾੜ ਵਿਚ। ਪੂਰਨੋ-ਪਰੀ ਪੂਰਨ ਹੈ। ਅਪਰੰਪਰੋ-ਪਰੇ ਤੋਂ ਪਰੇ, ਬੇਅੰਤ। ਸੋਈ-ਉਹ। ਸੁਤ-ਪੁੱਤਰ। ਭ੍ਰਾਤ-ਭਰਾ। ਮੀਤ-ਮਿੱਤਰ। ਘਟਿ ਘਟਿ-ਹਰੇਕ ਸਰੀਰ ਵਿਚ। ਰਵਿ ਰਹਿਆ-ਵਿਆਪਕ ਹੋ ਰਿਹਾ ਹੈ। ਸਗਲ-ਸਾਰੇ। ਗੁਨ-ਗੁਣ। ਸਭ ਲੋਈ-ਸਾਰੀ ਸ੍ਰਿਸ਼ਟੀ ਵਿਚ ।੧੩।

**ਅਰਥ:** ਉਹ ਬੇਅੰਤ ਹਰੀ ਪਾਣੀ ਵਿਚ, ਧਰਤੀ ਵਿਚ, ਅਤੇ ਪੁਲਾੜ ਵਿਚ (ਹਰ ਥਾਂ) ਪਰੀਪੂਰਨ ਹੈ। (ਉਹ ਸਾਰੇ) ਜੀਵ ਜੰਤੂਆਂ ਦੀ ਪਾਲਨਾ ਕਰਦਾ ਹੈ, ਜੋ (ਉਹ) ਕਰਦਾ ਹੈ, ਓਹੀ ਹੁੰਦਾ ਹੈ। ਉਸ (ਪਰਮੇਸ਼ਰ ਤੋਂ) ਬਿਨਾ (ਸਾਡਾ) ਕੋਈ ਮਾਤਾ, ਪਿਤਾ, ਪੁਤਰ, ਭਰਾ, ਮਿੱਤਰ, (ਆਦਿ ਰਿਸ਼ਤੇਦਾਰ) ਨਹੀ ਹੈ।

(ਹੇ ਪ੍ਰਭੂ ਦੇ ਸੇਵਕ) ਜਨੋ! ਕੋਈ (ਮਨੁੱਖ ਉਸ ਨੂੰ) ਜਪ ਕੇ ਵੇਖ ਲਵੋ ਪਤਾ ਲਗ ਜਾਂਦਾ ਹੈ ਕਿ (ਉਹ ਪ੍ਰਭੂ) ਹਰੇਕ ਸਰੀਰ ਵਿਚ ਵਿਆਪਕ ਹੈ। (ਤੁਸੀ) ਸਾਰੇ ਉਸ ਸ੍ਰਿਸ਼ਟੀ ਦੇ ਪਾਲਣਹਾਰ ਦੇ ਗੁਣ ਜਪੋ (ਜੋ) ਸਾਰੀ ਸ੍ਰਿਸ਼ਟੀ ਵਿਚ ਪਰਤੱਖ (ਵਰਤ ਰਿਹਾ) ਹੈ ।੧੩।

# ਅਰਥ ਭੇਦ ਅਤੇ ਨਿਰਣੈ

**ਅਖੀ ਪ੍ਰੇਮਿ ਕਸਾਈਆ, ਹਰਿ ਹਰਿ ਨਾਮੁ ਪਿਖੰਨਿ॥**
**ਜੇ ਕਰਿ ਦੂਜਾ ਵੇਖਦੇ, ਜਨ ਨਾਨਕ ਕਢਿ ਦਿਚੰਨਿ॥**

ਵਖ ਵਖ ਅਰਥ:

੧. ਜੋ ਅਖੀਆਂ ਪ੍ਰੇਮ ਕੀ ਕਸ ਬੀਚ ਆਈਆਂ ਹੈਂ ਵਹੁ ਸਦੀਵ ਹਰਿ ਵੇਲੇ ਵਕਤ ਪ੍ਰਸਿਧ ਹਰੀ ਕੋ ਦੇਖਤੀ ਹੈਂ। ਸ੍ਰੀ ਗੁਰੂ ਜੀ ਕਹਿਤੇ ਹੈਂ ਜੇਕਰ ਨੇਤ੍ਰ (ਦੂਜਾ) ਦ੍ਵੈਤ ਨੂੰ ਦੇਖਤੇ ਹੋਵੈਂ ਤੋ ਗੋਲਕੋ ਮੈਂ ਸੇ ਕਢ ਦੇਈਏ। [ਫ.ਸ.

੨. ਕਸਾਈਆ-ਖਿੱਚੀਆਂ ਗਈਆਂ।
ਅਖਾਂ ਇਉਂ ਪ੍ਰੇਮ ਨਾਲ ਖਿਚੀਆਂ ਹੋਈਆਂ ਹਨ । [ਸ਼ਬਦਾਰਥ

੩. (ਹੇ ਭਾਈ! ਉਹੀ ਬੰਦੇ ਹਰ ਥਾਂ) ਪਰਮਾਤਮਾ ਦਾ ਨਾਮ ਵੇਖਦੇ ਹਨ ਜਿਨ੍ਹਾਂ ਦੀਆਂ ਅਖਾਂ ਨੂੰ ਪਰੇਮ ਨੇ ਖਿੱਚ ਪਾਈ ਹੁੰਦੀ ਹੈ। ਪਰ ਹੇ ਨਾਨਕ! ਜਿਹੜੇ (ਪ੍ਰਭੂ ਨੂੰ ਛੱਡ ਕੇ) ਹੋਰ ਹੋਰ ਨੂੰ ਵੇਖਦੇ ਹਨ, ਉਹ ਪ੍ਰਭੂ ਦੀ ਹਜ਼ੂਰੀ ਵਿਚੋਂ ਰੱਦੇ ਜਾਂਦੇ ਹਨ। [ਦਰਪਣ

**ਨਿਰਣੈ:** ਇਸ ਦੇ ਨਾਲ ਮਿਲ ਜੁਲਦੀ ਇਕ ਪੰਗਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੮੪੫ ਉਤੇ ਵੀ ਅੰਕਿਤ ਹੈ:-

**ਅਖੀ ਪ੍ਰੇਮ ਕਸਾਈਆ, ਜਿਉ ਬਿਲਕ ਮਸਾਈ ਰਾਮ॥**

ਭਾਵ ਅੱਖਾਂ ਇਉਂ ਪ੍ਰੇਮ ਦੀਆਂ ਖਿੱਚੀਆਂ ਹੋਈਆਂ ਹਨ, ਜਿਵੇਂ ਬਿਲੀ ਦੀਆਂ ਚੂਹੇ ਵਲ।

ਨੰ. ੩ ਵਾਲੇ ਅਰਥ ਸ਼ਬਦਾਵਲੀ ਦੇ ਅਨਕੂਲ ਨਹੀਂ ਜਾਪਦੇ। ਪਰਮਾਤਮਾ ਦਾ ਨਾਮ ਇਹਨਾਂ ਅੱਖਾਂ ਨਾਲ ਵੇਖਣ ਵਾਲੀ ਵਸਤੂ ਨਹੀਂ। ਇਹ ਬਿਅੰਨ ਅਖੜੀਆਂ ਭਾਵ ਸੁਰਤਿ ਨਾਲ ਅਨੁਭਵ ਕਰਨ ਵਾਲੀ ਵਿਸਮਾਦੀ ਖੇਡ ਹੈ। ਗਲ ਨੇਤਰਾਂ ਦੀ ਚਲ ਰਹੀ ਹੈ ਨਾਂ ਕਿ 'ਮਨੁੱਖਾਂ' ਦੀ? ਸ਼ਬਦਾਵਲੀ ਦੇ ਰੂਪ ਅਨੁਸਾਰ ਅਰਥ ਕੀਤਿਆਂ ਪਾਠਕਾਂ ਨੂੰ ਛੇਤੀ ਸਮਝ ਪੈਂਦੀ ਹੈ। ਜੇ ਪੰਗਤੀ ਦੇ ਭਾਵਕ ਅਰਥ ਕਰਨੇ ਹੋਣ ਤਾਂ ਵੀ ਪਹਿਲਾਂ ਮੂਲ ਪਾਠ ਮਗਰੋਂ ਪਦ ਅਰਥ, ਫਿਰ ਅਰਥ ਅਤੇ ਅੰਤ ਵਿਚ ਭਾਵਕ ਅਰਥਾਂ ਵਾਲੀ ਵਾਰਤਿਕ ਸ਼ਾਮਲ ਹੋਵੇ।

**ਸਲੋਕ ਮ: ੪ ॥ ਗੁਰਮੁਖਿ ਮਿਲੇ ਸਿ ਸਜਣਾ, ਹਰਿਪ੍ਰਭ ਪਾਇਆ ਰੰਗੁ॥ ਜਨ ਨਾਨਕ ਨਾਮੁ ਸਲਾਹਿ ਤੂ, ਲੁਡਿ ਲੁਡਿ ਦਰਗਹਿ ਵੰਞੁ॥੧॥ ਮ: ੪ ॥ ਹਰਿ ਤੂਹੈ ਦਾਤਾ ਸਭਸ ਦਾ, ਸਭਿ ਜੀਅ ਤੁਮਾਰੇ॥ ਸਭਿ ਤੁਧੈ ਨੋ ਆਰਾਧਦੇ, ਦਾਨੁ ਦੇਹਿ ਪਿਆਰੇ॥ ਹਰਿ ਦਾਤੈ ਦਾਤਾਰਿ ਹਥੁ ਕਢਿਆ, ਮੀਹੁ ਵੁਠਾ ਸੈਸਾਰੇ॥ ਅੰਨੁ ਜੰਮਿਆ ਖੇਤੀ ਭਾਉ ਕਰਿ, ਹਰਿਨਾਮੁ ਸਮ੍ਹਾਰੇ॥ ਜਨੁ ਨਾਨਕੁ ਮੰਗੈ ਦਾਨੁ ਪ੍ਰਭ, ਹਰਿਨਾਮੁ ਅਧਾਰੇ॥੨॥**

**ਸਲੋਕ ਮ: ੪॥ ਪਦ ਅਰਥ-** ਗੁਰਮੁਖਿ-ਗੁਰੂ। ਸਿ ਸਜਣਾ-ਓਹ ਸਜਣ। ਰੰਗੁ-ਪ੍ਰੇਮ। ਲੁਡਿ ਲੁਡਿ-ਬਾਹਵਾਂ ਲੁਡਾਂਦਾ, ਪ੍ਰਸੰਨਤਾ ਨਾਲ। ਵੰਞੁ-ਜਾ।੧।

**ਮ: ੪॥-** ਸਭਸ ਦਾ-ਸਾਰਿਆਂ ਦਾ। ਸਭਿ-ਸਾਰੇ। ਆਰੌਧਦੇ-ਸਿਮਰਦੇ ਹਨ। ਹਰਿ ਦਾਤੈ ਦਾਤਾਰਿ-ਦਾਤਾਂ ਦੇਣ ਵਾਲੇ ਦਾਤਾਰ ਹਰੀ ਨੇ। ਹਥੁ ਕਢਿਆ-ਆਪਣਾ ਆਸਰਾ ਦਿਤਾ। ਮੀਹ ਵੁਠਾ-ਮੀਂਹ ਵਸਿਆ। ਸੈਸਾਰੇ-ਸੰਸਾਰ ਵਿਚ। ਅੰਨ-ਅਨਾਜ। ਖੇਤੀ ਭਾਉ ਕਰਿ-ਪ੍ਰੇਮ ਦੀ ਖੇਤੀ ਕਰਨ ਵਾਲੇ ਨੂੰ। ਸਮਾਰੇ-ਸੰਭਾਲਿਆ। ਅਧਾਰੇ-ਆਸਰਾ।੨।

**ਸਲੋਕ ਮ: ੪॥ ਅਰਥ-** ਓਹ ਸਜਣ ਹੀ ਗੁਰੂ ਦੁਆਰਾ (ਪ੍ਰਭੂ ਨੂੰ) ਮਿਲੇ ਹਨ (ਜਿਨ੍ਹਾਂ ਨੇ) ਪ੍ਰਭੂ ਦਾ) ਪ੍ਰੇਮ ਪ੍ਰਾਪਤ ਕੀਤਾ ਹੈ। ਦਾਸ ਨਾਨਕ (ਆਖਦਾ ਹੈ ਕਿ ਹੇ ਜੀਵ!) ਤੂੰ (ਪ੍ਰਭੂ ਦਾ) ਨਾਮ ਸਲਾਹਿਆ ਕਰ (ਇਸ ਦੇ ਫਲ ਸਰੂਪ) ਤੂੰ ਬਾਹਵਾਂ ਲੁਡਾ ਲੁਡਾ ਕੇ (ਭਾਵ ਪ੍ਰਸੰਨ ਹੋ ਕੇ ਹਰੀ ਦੀ) ਦਰਗਾਹ ਵਿਚ ਜਾ।੧।

**ਮ: ੪॥ ਅਰਥ-** ਹੇ ਹਰੀ! ਤੂੰ ਸਭ ਦਾ ਦਾਤਾ ਹੈਂ (ਅਤੇ) ਸਾਰੇ ਜੀਵ ਤੁਹਾਡੇ ਹੀ (ਪੈਦਾ ਕੀਤੇ ਹੋਏ ਹਨ)। (ਹੇ ਪ੍ਰਭੂ!) ਸਾਰੇ (ਜੀਵ) ਤੈਨੂੰ ਹੀ ਸਿਮਰਦੇ ਹਨ ਹੇ ਪਿਆਰੇ! (ਪ੍ਰਭੂ! ਤੂੰ ਸਭ ਨੂੰ) ਦਾਨ ਦੇਂਦਾ ਹੈਂ। (ਹੇ ਭਾਈ!) ਪ੍ਰਭੂ ਦਾਤੇ ਦਾਤਾਰ ਨੇ (ਜਦੋਂ ਆਪਣਾ ਮਿਹਰ ਭਰਿਆ) ਹਥ ਕਢਿਆ (ਤਦੋਂ ਸਾਰੇ) ਸੰਸਾਰ ਵਿਚ (ਗੁਰੂ ਉਪਦੇਸ਼ ਦਾ) ਮੀਂਹ ਵਸ ਪਿਆ। ਪ੍ਰੇਮ ਦੀ ਖੇਤੀ ਕਰਨ ਨਾਲ (ਹਰੀ ਨਾਮ ਦੀ ਸਿਫਤਿ ਸਾਲਾਹ ਦਾ) ਅੰਨ ਪੈਦਾ ਹੋਇਆ (ਅਤੇ ਸੰਸਾਰ ਨੇ) ਹਰਿ ਨਾਮ ਨੂੰ ਸੰਭਾਲਿਆ। ਹੇ ਪ੍ਰਭੂ! ਦਾਸ ਨਾਨਕ (ਤੇਰੇ ਪਾਸੋਂ) ਨਾਮ ਦਾਨ ਮੰਗਦਾ ਹੈ (ਜੋ ਮੇਰੇ ਜੀਵਨ ਦਾ) ਆਸਰਾ ਬਣੇ।੨।

**ਪਉੜੀ ॥ ਇਛਾ ਮਨ ਕੀ ਪੂਰੀਐ, ਜਪੀਐ ਸੁਖ ਸਾਗਰੁ॥ ਹਰਿ ਕੇ ਚਰਨ ਅਰਾਧੀਅਹਿ, ਗੁਰ ਸਬਦਿ ਰਤਨਾਗਰੁ॥ ਮਿਲਿ ਸਾਧੂ ਸੰਗਿ ਉਧਾਰੁ ਹੋਇ, ਫਾਟੈ ਜਮ ਕਾਗਰੁ॥ ਜਨਮ ਪਦਾਰਥ ਜੀਤੀਐ, ਜਪਿ ਹਰਿ ਬੈਰਾਗਰੁ॥ ਸਭਿ ਪਵਹੁ ਸਰਨਿ ਸਤਿਗੁਰੂ ਕੀ, ਬਿਨਸੈ ਦੁਖ ਦਾਗਰੁ॥੧੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਰਾਧੀਅਹਿਂ।

**ਪਦ ਅਰਥ:** ਪੂਰੀਐ-ਪੂਰੀ ਹੋ ਜਾਂਦੀ ਹੈ। ਸੁਖ ਸਾਗਰੁ-ਸੁਖਾਂ ਦਾ ਸਾਗਰ ਵਾਹਿਗੁਰੂ। ਅਰਾਧੀਅਹਿ-ਅਰਾਧਣੇ ਚਾਹੀਦੇ ਹਨ। ਗੁਰ ਸਬਦਿ-ਗੁਰੂ ਦੇ ਸ਼ਬਦ ਰਾਹੀਂ। ਰਤਨਾਗਰੁ-ਰਤਨਾਂ ਦੀ ਖਾਣ, ਵਾਹਿਗੁਰੂ। ਉਧਾਰੁ ਹੋਇ-ਤਰ ਜਾਈਦਾ ਹੈ। ਫਾਟੈ-ਫਟ ਜਾਂਦਾ ਹੈ। ਜਮ ਕਾਗਰੁ-ਜਮਾਂ ਦਾ ਕਾਗਜ਼, ਭਾਵ ਲੇਖਾ ਪਤਰਾ। ਬੈਰਾਗਰੁ-ਬੈਰਾਗੀ। ਬਿਨਸੈ-ਨਾਸ਼ ਹੋ ਜਾਂਦਾ ਹੈ। ਦਾਗਰ-ਦਾਗ਼, ਕਲੰਕ।੧੪।

**ਅਰਥ:** (ਹੇ ਭਾਈ! ਉਸ) ਸੁਖਾਂ ਦੇ ਸਮੁੰਦਰ ਪਰਮਾਤਮਾ ਨੂੰ ਜਪਣਾ ਚਾਹੀਦਾ ਹੈ (ਜਿਹੜਾ) ਮਨ ਦੀ (ਹਰੇਕ) ਇਛਾ ਪੂਰੀ ਕਰ ਦੇਂਦਾ ਹੈ। (ਇਸ ਲਈ) ਗੁਰੂ ਦੇ ਸ਼ਬਦ ਦੁਆਰਾ ਰਤਨਾ ਦੀ ਖਾਣ ਪ੍ਰਭੂ ਦੇ ਚਰਨ ਅਰਾਧਣੇ ਚਾਹੀਦੇ ਹਨ। ਸਾਧੂ (ਜਨਾ ਦੀ) ਸੰਗਤ ਵਿਚ ਮਿਲ ਕੇ (ਜੀਵਨ ਦਾ) ਪਾਰ ਉਤਾਰਾ ਹੋ ਜਾਂਦਾ ਹੈ ਤੇ ਜਮਾਂ ਵਾਲਾ ਲੇਖਾ-ਪਤਰਾ ਫਟ ਜਾਂਦਾ ਹੈ (ਭਾਵ ਹਿਸਾਬ ਦੇਣ ਤੋਂ ਬੇਬਾਕ ਹੋ ਜਾਈਦਾ ਹੈ)। (ਹੇ ਭਾਈ!) ਹਰੀ ਬੈਰਾਗੀ ਨੂੰ ਜਪ ਕੇ (ਅਮੋਲਕ) ਜਨਮ ਪਦਾਰਥ ਜਿਤਣਾ ਚਾਹੀਦਾ ਹੈ। (ਹੇ ਪਿਆਰਿਓ!) ਸਾਰੇ ਸਤਿਗੁਰੂ ਦੀ ਸ਼ਰਨੀ ਪੈ ਜਾਓ (ਸ਼ਰਨ ਪਿਆਂ) ਦੁੱਖਾਂ ਦਾ ਕਾਗਰ (ਭਾਵ ਕਾਗਜ਼ ਮੁੱਕ ਜਾਂਦਾ ਹੈ ਨਾਮ-ਨਿਸ਼ਾਨ ਹੀ) ਨਹੀਂ ਰਹਿੰਦਾ (ਸਮੂਹ ਦੁਖਾਂ ਦਾ) ਨਾਸ਼ ਹੋ ਜਾਂਦਾ ਹੈ।੧੪।

## ਸਾਰੰਸ਼ ਅਤੇ ਸਿਧਾਂਤ

ਗੁਰੂ ਨੂੰ ਮਿਲ ਕੇ ਹੀ ਨਾਮ ਦਾ ਰੰਗ ਚੜ੍ਹਦਾ ਹੈ। ਨਾਮ ਦੀ ਸਿਫਤਿ ਸਾਲਾਹ ਬਰਕਤ ਵਾਲੇ ਮਨੁੱਖ ਬਾਹਵਾਂ ਲੁਡਾਂਦਾ ਪਰਮਾਤਮਾ ਦੀ ਹਜ਼ੂਰੀ ਵਿਚ ਜਾ ਅਪੜਦਾ ਹੈ।

ਦੂਜੇ ਸਲੋਕ ਵਿਚ ਦਾਤਾਰ ਪ੍ਰਭੂ ਅਗੇ ਨਾਮ-ਦਾਨ ਦੀ ਜਾਚਨਾ ਕੀਤੀ ਹੈ। ਜਦੋਂ ਗੁਰੂ ਦਾ ਉਪਦੇਸ਼ ਰੂਪੀ ਮੀਹ ਵਸਦਾ ਹੈ ਤਾਂ ਜਗਤ ਵਿਚ ਸ਼ਾਂਤੀ ਵਰਤਦੀ ਹੈ।

ਪਉੜੀ ਵਿਚ ਗੁਰੂ ਦੀ ਚਰਨ ਸ਼ਰਨ ਵਿਚ ਰਹਿਣ ਦਾ ਇਹ ਫਲ ਦਸਿਆ ਹੈ ਕਿ ਦੁਖਾਂ ਦਾ ਨਾਮੋ-ਨਿਸ਼ਾਨ ਨਹੀਂ ਰਹਿੰਦਾ। ਜਗਿਆਸੂ ਦੀ ਹਰੇਕ ਇੱਛਾ ਨਾਮ ਜਪਿਆਂ ਪੂਰੀ ਹੋ ਜਾਂਦੀ ਹੈ ਅਤੇ ਜਨਮ ਪਦਾਰਥ ਜਿਤਣ ਦੀ ਇਕੋ ਇਕ ਜੁਗਤੀ ਹੈ:- ਗੁਰੂ ਦੀ ਸ਼ਰਨ ਤੇ ਨਾਮ ਸਿਮਰਨ।

**ਸਲੋਕ ਮ: ੪ ॥ ਹਉ ਢੂੰਢੇਂਦੀ ਸਜਣਾ, ਸਜਣੁ ਮੈਡੈ ਨਾਲਿ॥ ਜਨ ਨਾਨਕ ਅਲਖੁ ਨ ਲਖੀਐ, ਗੁਰਮੁਖਿ ਦੇਹਿ ਦਿਖਾਲਿ॥੧॥ ਮ: ੪॥ ਨਾਨਕ ਪ੍ਰੀਤਿ ਲਾਈ ਤਿਨਿ ਸਚੈ, ਤਿਸੁ ਬਿਨੁ ਰਹਣੁ ਨ ਜਾਈ॥ ਸਤਿਗੁਰੁ ਮਿਲੈ ਤ ਪੂਰਾ ਪਾਈਐ, ਹਰਿ ਰਸਿ ਰਸਨ ਰਸਾਈ॥੨॥**

**ਸਲੋਕ ਮ: ੪॥ ਪਦ ਅਰਥ-** ਹਉ-ਮੈਂ। ਢੂਢੇਂਦੀ-ਢੂਢਦੀ, ਲਭਦੀ ਫਿਰਦੀ ਹਾਂ। ਸਜਣਾ-ਸਜਣ (ਪਰਮਾਤਮਾ) ਨੂੰ। ਮੈਡੈ ਨਾਲਿ-ਮੇਰੇ ਸੰਗ ਹੈਂ। ਅਲਖੁ-ਲਖਤਾ ਤੋਂ ਰਹਿਤ। ਨ ਲਖੀਐ-ਬਿਆਨ ਨਹੀਂ ਕੀਤਾ ਜਾ ਸਕਦਾ। ਗੁਰਮੁਖਿ-ਗੁਰੂ। ਦੇਹਿ ਦਿਖਾਲਿ-ਵਿਖਾ ਦਿੰਦਾ ਹੈਂ, ਦਰਸ਼ਨ ਕਰਾ ਦਿੰਦਾ ਹੈਂ।੧।

**ਮ: ੪॥-** ਤਿਨਿ ਸਚੈ-ਉਸ ਸਚੇ (ਪ੍ਰਭੂ) ਨੇ। ਹਰਿ ਰਸਿ-ਹਰੀ ਦੇ ਰਸ ਨਾਲ। ਰਸਨ ਰਸਾਈ-ਜੀਭ ਨੂੰ ਰਸਾ ਕੇ।੨।

**ਅਰਥ:** (ਹੇ ਸਖੀਏ!) ਮੈਂ ਮਿਤਰ (ਹਰੀ) ਨੂੰ (ਬਾਹਰ) ਢੂੰਢਦੀ (ਲਭਦੀ) ਫਿਰਦੀ ਸਾਂ, ਪਰ ਉਹ ਪਿਆਰਾ ਸਜਣ ਮੇਰੇ ਨਾਲ (ਅੰਗ ਸੰਗ ਵਸਦਾ) ਹੈ। ਦਾਸ ਨਾਨਕ (ਆਖਦਾ ਹੈ ਕਿ ਉਹ ਸਜਣ) ਲਖਤਾ ਰਹਿਤ ਹੈ, ਬਿਆਨ ਨਹੀ ਕੀਤਾ ਜਾ ਸਕਦਾ (ਪਰ) ਗੁਰੂ (ਉਸ ਅਲਖ ਪ੍ਰਭੂ ਦਾ) ਦਰਸ਼ਨ ਕਰਾ ਦਿੰਦਾ ਹੈ।੧।

**ਮ: ੪॥-** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਸਚੇ (ਪ੍ਰਭੂ) ਨੇ (ਮੇਰੇ) ਹਿਰਦੇ ਅੰਦਰ ਆਪਣੀ) ਪ੍ਰੀਤਿ (ਆਪ ਹੀ) ਲਾਈ ਹੈ, (ਉਸ ਪ੍ਰੀਤਮ ਤੋਂ) ਬਿਨਾ (ਮੈਥੋਂ) ਰਹਿਆ ਨਹੀ ਜਾਂਦਾ। (ਜਦ) ਸਤਿਗੁਰੂ ਮਿਲਦਾ ਹੈ ਤਾਂ ਹਰੀ ਰਸ ਨਾਲ ਜੀਭ ਨੂੰ ਰਸਾ ਕੇ ਪੂਰਾ (ਪ੍ਰਭੂ) ਪਾ ਲਈਦਾ ਹੈ।੨।

**ਪਉੜੀ ॥ ਕੋਈ ਗਾਵੈ ਕੋ ਸੁਣੈ, ਕੋ ਉਚਰਿ ਸੁਨਾਵੈ॥ ਜਨਮ ਜਨਮ ਕੀ ਮਲੁ ਉਤਰੈ, ਮਨ ਚਿੰਦਿਆ ਪਾਵੈ॥ ਆਵਣੁ ਜਾਣਾ ਮੇਟੀਐ, ਹਰਿ ਕੇ ਗੁਣ ਗਾਵੈ॥ ਆਪਿ ਤਰਹਿ ਸੰਗੀ ਤਰਾਹਿ, ਸਭ ਕੁਟੰਬੁ ਤਰਾਵੈ॥ ਜਨੁ ਨਾਨਕੁ ਤਿਸੁ ਬਲਿਹਾਰਣੈ, ਜੋ ਮੇਰੇ ਹਰਿ ਪ੍ਰਭ ਭਾਵੈ॥੧੫॥੧॥ ਸੁਧੁ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਰਹਿਂ, ਤਰਾਹਿਂ।

**ਪਦ ਅਰਥ:** ਕੋਈ-ਕੋਈ (ਮਨੁੱਖ)। ਗਾਵੈ-(ਪ੍ਰਭੂ ਦੇ ਗੁਣ) ਗਾਉਂਦਾ ਹੈ। ਕੋ ਸੁਣੈ-ਕੋਈ ਸੁਣਦਾ ਹੈ। ਕੋ-ਕੋਈ। ਉਚਰਿ-ਬੋਲ ਕੇ, ਉਚਾਰ ਕੇ। ਮਲੁ-ਮੈਲ। ਮਨ ਚਿੰਦਿਆ-ਮਨ ਦਾ ਚਿਤਵਿਆ ਹੋਇਆ। ਆਵਣੁ ਜਾਣਾ-ਜੰਮਣਾ ਮਰਨਾ। ਮੇਟੀਐ-ਮੁੱਕ ਜਾਂਦਾ ਹੈ। ਤਰਹਿ-(ਸੰਸਾਰ ਸਾਗਰ ਤੋਂ) ਤਰਦੇ ਹਨ, ਪਾਰ ਲੰਘ ਜਾਂਦੇ ਹਨ। ਸੰਗੀ ਤਰਾਹਿ-ਸੰਗੀਆਂ ਨੂੰ ਪਾਰ ਲੰਘਾਂਦੇ ਹਨ। ਕੁਟੰਬ-ਪਰਵਾਰ। ਭਾਵੈ-ਚੰਗਾ (ਪਿਆਰਾ) ਲਗਦਾ ਹੈ। ਸੁਧੁ-ਵੇਖੋ ਵੇਰਵੇ ਸਹਿਤ ਪੋਥੀ ਪਹਿਲੀ ਪੰਨਾ ੭੩੫-੩੬

**ਅਰਥ:** (ਹੇ ਭਾਈ!) ਜਿਹੜਾ ਕੋਈ (ਮਨੁੱਖ ਪ੍ਰਭੂ ਦੇ) ਗੁਣ ਗਾਉਂਦਾ ਹੈ। ਕੋਈ (ਪ੍ਰਭੂ ਦੀ ਸਿਫਤਿ ਸਾਲਾਹ ਸੁਣਦਾ ਹੈ, ਕੋਈ ਬੋਲ ਕੇ ਸੁਣਾਉਂਦਾ ਹੈ। (ਉਸ ਦੇ) ਜਨਮਾਂ ਜਨਮਾਂਤਰਾਂ ਦੀ (ਪਾਪਾਂ ਰੂਪੀ) ਮੈਲ ਲਹਿ ਜਾਂਦੀ ਹੈ (ਅਤੇ ਉਹ) ਮਨ ਦਾ ਚਿਤਵਿਆ ਫਲ ਪ੍ਰਾਪਤ ਕਰ ਲੈਂਦਾ ਹੈ। (ਜਿਹੜਾ ਮਨੁੱਖ) ਹਰੀ ਦੇ ਗੁਣ ਗਾਉਂਦਾ ਹੈ, ਉਸ ਦਾ ਜਨਮ-ਮਰਨ ਦਾ (ਗੇੜ) ਮੁੱਕ ਜਾਂਦਾ ਹੈ। (ਉਹ ਮਨੁੱਖ ਆਪਣਾ) ਸਾਰਾ ਪਰਵਾਰ ਤਰਾ ਲੈਂਦਾ ਹੈ, (ਗੁਣ ਗਾਉਣ ਵਾਲੇ) ਆਪਣਾ (ਸੰਸਾਰ ਸਾਗਰ ਤੋਂ) ਤਰ ਜਾਂਦੇ ਹਨ (ਅਤੇ ਆਪਣੇ) ਸੰਗੀ-ਸਾਥੀ ਤਰਾ ਲੈਂਦੇ ਹਨ। ਦਾਸ ਨਾਨਕ ਉਸ (ਮਨੁੱਖ) ਤੋਂ ਸਦਕੇ ਜਾਂਦਾ ਹੈ ਜੋ ਮੇਰੇ ਹਰੀ ਪ੍ਰਭੂ ਨੂੰ ਚੰਗਾ (ਪਿਆਰਾ) ਲਗਦਾ ਹੈ।੧੫।੧।

**ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ ॥**

**੧ੴ ਸਤਿਗੁਰ ਪ੍ਰਸਾਦਿ॥ ਐਸੋ ਰਾਮ ਰਾਇ ਅੰਤਰਜਾਮੀ॥ ਜੈਸੇ, ਦਰਪਨ ਮਾਹਿ ਬਦਨ ਪਰਵਾਨੀ॥੧॥ਰਹਾਉ॥ ਬਸੈ ਘਟਾ ਘਟ, ਲੀਪ ਨ ਛੀਪੈ॥ ਬੰਧਨ ਮੁਕਤਾ, ਜਾਤੁ ਨ ਦੀਸੈ॥੧॥ ਪਾਨੀ ਮਾਹਿ ਦੇਖੁ ਮੁਖੁ ਜੈਸਾ॥ ਨਾਮੇ ਕੋ ਸੁਆਮੀ ਬੀਠਲੁ ਐਸਾ॥੨॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿਂ।

**ਪਦ ਅਰਥ:** ਐਸੋ-ਇਹੋ ਜਿਹਾ। ਅੰਤਰਜਾਮੀ-ਹਰੇਕ ਦੇ ਹਿਰਦੇ ਦੀਆਂ ਗਲ੍ਹਾਂ ਜਾਣਨ ਵਾਲਾ। ਜੈਸੇ-ਜਿਸ ਤਰ੍ਹਾਂ। ਦਰਪਨ ਮਾਹਿ-ਸ਼ੀਸ਼ੇ ਵਿਚ। ਬਦਨ-ਮੂੰਹ। ਪਰਵਾਨੀ-ਪ੍ਰਤੱਖ ਦਿਸਦਾ ਹੈ।੧।ਰਹਾਉ।

ਬਸੈ ਘਟਾ ਘਟ-ਹਰੇਕ ਹਿਰਦੇ ਵਿਚ ਵਸਦਾ ਹੈ। ਲੀਪ-ਲੇਪ। ਛੀਪੈ-(ਮਾਇਆ ਦੇ) ਛਾਪੇ ਦਾ। ਬੰਧਨ ਮੁਕਤਾ-(ਮਾਇਆ ਦੇ) ਬੰਧਨਾਂ ਤੋਂ ਆਜ਼ਾਦ। ਜਾਤੁ ਨ ਦੀਸੈ-ਜਾਂਦਾ ਵੀ ਨਹੀਂ ਦਿਸਦਾ।੧।

ਪਾਨੀ ਮਾਹਿ-ਪਾਣੀ ਵਿਚ। ਦੇਖੁ ਮੁਖੁ ਜੈਸਾ-ਜਿਸ ਤਰ੍ਹਾਂ ਮੂੰਹ ਵੇਖ ਲੈ। ਸੁਆਮੀ-ਮਾਲਕ। ਬੀਠੁਲ-ਵਾਹਿਗੁਰੂ।੨।

**ਅਰਥ:** (ਹੇ ਭਾਈ!) ਅੰਤਰਜਾਮੀ ਪ੍ਰਭੂ ਪਾਤਿਸ਼ਾਹ ਇਸ ਤਰ੍ਹਾਂ (ਸਭ ਵਿਚ ਵਿਆਪਕ ਹੈ) ਜਿਸ ਤਰ੍ਹਾਂ ਸ਼ੀਸ਼ੇ ਵਿਚ (ਮਨੁੱਖ ਦਾ) ਮੂੰਹ ਪ੍ਰਤੱਖ ਦਿਸਦਾ ਹੈ।੧।ਰਹਾਉ।

(ਹੇ ਭਾਈ! ਉਹ ਪ੍ਰਭੂ ਸਾਰੇ) ਸਰੀਰਾਂ ਵਿਚ ਵਸ ਰਿਹਾ ਹੈ (ਪਰ ਉਸ ਉਤੇ ਮਾਇਆ ਦੇ ਛਾਪੇ ਦਾ ਕੋਈ) ਲੇਪ ਨਹੀ ਹੈਂ। (ਉਹ ਪ੍ਰਭੂ) ਬੰਧਨਾਂ ਤੋਂ ਮੁਕਤ ਹੈ (ਪਰ ਬੰਧਨਾਂ ਤੋਂ ਬਾਹਰ) ਜਾਂਦਾ ਵੀ ਨਹੀਂ ਦਿਸਦਾ।੧।

(ਹੇ ਭਾਈ!) ਜਿਵੇਂ ਪਾਣੀ ਵਿਚ (ਆਪਣਾ) ਮੂੰਹ ਵੇਖ (ਉਸ ਉਤੇ ਪਾਣੀ ਦਾ ਕੋਈ ਅਸਰ ਨਹੀ ਹੁੰਦਾ, ਨਿਰਲੇਪ ਹੁੰਦਾ ਹੈ), ਇਸ ਤਰ੍ਹਾਂ ਨਾਮ ਦੇਵ ਦਾ ਮਾਲਕ ਵੀ (ਨਿਰਲੇਪ) ਹੈ।੨।੧।

## ਅਰਥ ਭੇਦ ਅਤੇ ਨਿਰਣੈ

**ਬਸੈ ਘਟਾ ਘਟ ਲੀਪ ਨ ਛੀਪੈ॥**

ਵਖ ਵਖ ਅਰਥ:

੧. ਸਰਬ ਘਟੋ ਮੈ ਏਕ ਰਸ ਬਸਤਾ ਹੈ, ਲਿਪਾਇਮਾਨ ਨਹੀ ਹੋਤਾ ਔਰ (ਛੀਪੈ) ਛਪਤਾ ਭੀ ਨਹੀ ਹੈ। [ਫ.ਸ

੨. ਹਰ ਇਕ ਵਿਚ ਵਸਦਾ ਹੈ, ਪਰ ਉਸ ਨੂੰ ਮਾਇਆ ਦਾ ਲੇਪ ਜਾਂ ਛੀਪਾ (ਦਾਗ਼) ਨਹੀ ਹੈ। [ਸ਼ਬਦਾਰਥ

੩. ਪਰਮੇਸ਼ਰ ਏਕ ਏਕ ਅੰਤਹ ਕਰਣ ਮੋ ਬਸੇ ਹੈ। ਔ ਬਸਤਾ ਹੂਆ ਲਿਪਾਯਮਾਨ ਨਹੀ ਹੋਵੇ। ਨਾ ਪੁਨਾ ਛੀਪੇ, ਤਿਨੋ ਮੇ ਛਿਪੇ ਹੈ। [ਨਰੋਤਮ

੪. ਉਹ ਸੁਧ-ਸਰੂਪ ਹਰਕੇ ਘਟ ਵਿਚ ਵਸਦਾ ਹੈ, ਪਰ ਉਸ ਉੱਤੇ ਮਾਇਆ ਦਾ ਪ੍ਰਭਾਵ ਨਹੀ ਪੈਂਦਾ, ਉਸ ਨੂੰ ਮਾਇਆ ਦਾ ਦਾਗ਼ ਨਹੀ ਲਗਦਾ। [ਦਰਪਣ

**ਨਿਰਣੈ:** ਮਹਾਨ ਕੋਸ਼ ਅਨੁਸਾਰ 'ਲੀਪ' ਪਦ ਦੇ ਅਰਥ ਹਨ ਲਿਪਤ ਹੋਣਾ ਅਤੇ 'ਛੀਪੇ' ਦੇ ਅਰਥ ਛਿਪਉ, ਦੁਰਾਉ। ਇਥੇ ਛੀਪੈ ਦੇ ਅਰਥ ਛਾਪੇ ਲਾਉਣ ਵਾਲਾ ਸਮਝ ਕੇ ਦਾਗ਼ ਅਰਥ ਕਰਨੇ ਠੀਕ ਨਹੀ ਹਨ। ਗਲ ਕੀ, ਪਰਮਾਤਮਾ ਘਟਿ ਘਟਿ ਵਾਸੀ ਹੈ ਪਰ ਉਸ ਨੂੰ ਕੋਈ ਲੇਪ ਛੇਪ ਨਹੀ। ਗੁਰਬਾਣੀ ਦੇ ਪਾਵਨ ਵਾਕ ਵੀ ਹਨ- 'ਨਾਨਕ, ਲੇਪ ਛੇਪ ਨ ਲਿਪਯਤੇ' (ਸਹਸ ੫)। ਸੋ ਇਥੇ ਵੀ 'ਲੀਪ ਨ ਛੀਪੈ' ਦਾ ਭਾਵ ਲੇਪ ਛੇਪ ਨਹੀ ਹੈ (ਭਾਵ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੈ ਇਹੋ ਹੀ ਠੀਕ ਅਰਥ ਬਣਦੇ ਹਨ)।

# ਸਾਰੰਸ਼ ਅਤੇ ਸਿਧਾਂਤ

ਅਸੀ ਹਰੀ ਸਜਣ ਨੂੰ ਆਪਣੇ ਨਾਲੋਂ ਦੂਰ ਵਸਦਾ ਸਮਝਦੇ ਹਾਂ ਜਿਸ ਕਰਕੇ ਉਸ ਨੂੰ ਬਾਹਰ ਭਾਲਣ ਦਾ ਉਪਰਾਲਾ ਕਰਦੇ ਰਹਿੰਦੇ ਹਾਂ ਪਰ ਗੁਰੂ ਤਾਂ ਹਰ ਵੇਲੇ ਸਾਡੇ ਨਾਲ ਹੈ, ਅੰਗ ਸੰਗ ਹੈ:-

੧. **ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥** [ਪੰ. ੩੯੪

੨. **ਸੰਗਿ ਸਹਾਈ ਛੋਡਿ ਨ ਜਾਈ, ਓਹੁ ਅਗਹ ਅਤੋਲਾ॥** [ਪੰ. ੪੦੭

ਗੁਰੂ ਉਸ ਅਲਖ ਪ੍ਰਭੂ ਦਾ ਦੀਦਾਰ ਕਰਵਾ ਦਿੰਦਾ ਹੈ। ਗੁਰਵਾਕ ਵੀ ਹਨ;-

**ਗੁਰਹਿ ਦਿਖਾਇਓ ਲੋਇਨਾ॥** [ਪੰ. ੪੦੭

ਗੁਰੂ ਹੀ ਪ੍ਰਭੂ ਨਾਲ ਪ੍ਰੀਤ ਲਾਉਣ ਦੀ ਜਾਚ ਸਿਖਾਂਦਾ ਹੈ। ਰਸ ਰਸ ਕੇ ਹਰੀ ਦੇ ਗੁਣ ਗਾਉਣ ਦੀ ਜੁਗਤੀ ਗੁਰੂ ਹੀ ਦਸਦਾ ਹੈ। ਜਦੋਂ ਸਤਿਗੁਰੂ ਮਿਲਦਾ ਹੈ ਤਾਂ ਹੀ ਪਰਮਾਤਮਾ ਨਾਲ ਮੇਲ ਹੁੰਦਾ ਹੈ।

ਪਉੜੀ ਵਿਚ ਪ੍ਰਭੂ ਦੇ ਗੁਣ ਗਾਉਣ ਤੇ ਸੁਣਾਉਣ ਦਾ ਫਲ ਜਨਮ ਜਨਮਾਂਤਰਾਂ ਦੀ ਲਗੀ ਹਉਮੈ ਮੈਲ ਦਾ ਉਤਰਨਾ ਤੇ ਮਨ ਚਿੰਦਿਆ ਵਸਤੂ ਦਾ ਪ੍ਰਾਪਤ ਹੋਣਾ ਹੈ। ਇਸ ਤਰ੍ਹਾਂ ਅੰਤ ਸਮੇਂ ਪਰਮਗਤੀ ਪਾਈਦੀ ਹੈ ਅਤੇ ਭਗਤ ਕਬੀਰ ਜੀ ਦਾ ਵੀ ਅਜਿਹਾ ਫੁਰਮਾਨ ਹੈ:-

**ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥**
**ਕਹਿ ਕਬੀਰ ਸੰਸਾ ਨਹੀ ਅੰਤਿ ਪਰਮਗਤਿ ਪਾਇ॥** [ਪੰ. ੩੩੫

ਨਾਮ ਜਪਣ ਵਾਲਾ ਜਿਥੇ ਆਪ ਸਹਤਿ ਪਰਵਾਰ ਤਰਦਾ ਹੈ ਉਥੇ ਆਪਣੇ ਸੰਗੀਆਂ ਸਾਥੀਆਂ ਨੂੰ ਸੰਸਾਰ ਸਾਗਰ ਤੋਂ ਤਾਰ ਲੈਂਦਾ ਹੈ।

